ੴ ਸਤਿਗੁਰਪ੍ਰਸਾਦਿ ॥

# ਭਗਤਾਂ ਦੀ ਬਾਨੀ

ਦਾ

## ਬਾਲ ਬੋਧਨੀ ਟੀਕਾ

ਸੰਪ੍ਰਦਾਈ ਸੰਗ੍ਰਹ, ਭਾਗ ਪਹਿਲਾ

ਟੀਕਾ ਕਾਰ

ਸੰਤ ਭਗਵਾਨ ਸਿੰਘ ਜੀ

ਸਿਰੋਮਣੀ ਗਿਆਨੀ ਵਿਸਾਰਦ

ਸ੍ਰੀ ਅੰਮ੍ਰਿਤਸਰ ਜੀ।

ਜਿਸਨੂੰ

ਲਾਲਾ ਨਰਸਿੰਘ ਦਾਸ ਜੀ

ਮਾਲਕ ਚਸ਼ਮਾਨੂਰ ਪ੍ਰੈਸ ਸ੍ਰੀ ਅੰਮ੍ਰਿਤਸਰ

ਨੇ

ਭਾਈ ਗੁਰਮੁਖ ਸਿੰਘ ਜੀ ਪਾਸੋਂ ਹੱਕ ਲੈਕੇ

ਤੇ ਬੜੀ ਮੇਹਨਤ ਨਾਲ ਸੁਧਵਾਕੇ

ਵਜ਼ੀਰ ਹਿੰਦ ਪ੍ਰੇਸ ਅੰਮ੍ਰਿਤਸਰ ਵਿਚ ਭਾਈ ਬਹਾਦਰ ਸਿੰਘ
ਮੈਨੇਜਰ ਦੇ ਯਤਨ ਨਾਲ ਛਪਵਾਇਆ ॥

ਚੌਥੀ ਵਾਰ ੨੦੦੦ ਭੇਟਾ ਜਿਲਦ ਸਣੇ ੩)

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ
ਗੁਰਪ੍ਰਸਾਦਿ ॥

ਭਗਤ ਬਾਣੀ ਕੇ ਆਦਿ ਮੈਂ ਸ੍ਰੀ ਗੁਰੂ ਜੀ ਪੰਚਮ ਪਾਤਿਸ਼ਾਹ ਮੰਗਲ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਰਖਦੇ ਰਹੇ ਹੈਂ ਮੂਲ ਰੂਪ ਸਰਬ ਕਾ ਜਾਣਕੇ । ਹੁਣ ਬਹੁਤ ਹੀ ਸੰਤਾਂ ਨੇ ਆਗਿਆ ਦਿਤੀ ਕਿ ਸ੍ਰੀ ਭਗਤ ਬਾਣੀ ਤੋ ਅਗਾਧ ਹੈ ਜੈਸੇ ਗੁਰੂ ਕੀ ਬਾਣੀ ਕਾ ਅੰਤ ਨਹੀਂ ਐਸੇ ਹੀ ਭਗਤਾਂ ਕੀ ਭੀ ਬਾਣੀ ਬੇਅੰਤ ਹੈ ਪਰੰਤੂ ਜੋ ਜੋ ਸੰਪ੍ਰਦਾਈ ਕਥਨ ਸੁਨਾ ਹੈ ਸੋਈ ਲਿਖਕੇ ਸਭ ਸੰਤਾਂ ਵਾਸਤੇ ਛਪ ਜਾਏ ਤਾਂ ਅਛਾ ਕਾਮ ਹੈ, ਸੰਤਾਂ ਕੀ ਆਗਿਆ ਲੈਕੇ ਮੈਨੂੰ ਸਮਝ ਤੋ ਕੁਛ ਨਹੀਂ ਜੈਸੇ ਸਤਾ ਤੇ ਬਲਵੰਡ ਡੂਮ ਕੁਛ ਨਹੀਂ ਸੇ ਕਹਿ ਸਕਦੇ, ਸ੍ਰੀ ਗੁਰੂ ਜੀ ਉਨਕੋ ਸ਼ਕਤੀ ਦੇ ਕੇ ਵਾਰ ਉਚਾਰਨ ਕੀਤੀ ਰਾਮਕਲੀ ਮੈਂ, ਐਸੇ ਇਹ ਰਚਨਾ ਕਰਾਈ ਹੈ ਆਪ ਮੇਰਾ ਇਸ ਮੈ ਕੁਛ ਨਹੀਂ ॥ ਪ੍ਰਸ਼ਨ ॥ ਸੋ ਜੋ ਬੇਦਾਂਤ ਸ਼ਾਸਤ੍ਰ ਹੋਤਾ ਹੈ ਤਿਸ ਮੈਂ ਅਨਬੰਦ ਹੋਤੇ ਹੈਂ ਇਹ ਗੁਰੂ ਜੀ ਕੀ ਬਾਣੀ ਪਰਮ ਬੇਦਾਂਤ ਹੈ ਅਨਬੰਦਾ ਚਾਹੀਏ ? ॥ ਉਤ੍ਰ ॥ ਸਤਿਨਾਮ ਅਧਿਕਾਰੀ ਪੁਰਸ਼ ਜਪੇਗਾ ਚਾਰ ਸਾਧਨੋਜੁਤ ਹੋਕਰ । ਕਰਤਾ ਜੀਵ ਪੁਰਸ਼ ਈਸ਼ਵਰ ਏਹ ਵਿਸ਼ੇ ਹੈ, ਨਿਰਭਉ ਨਿਰਵੈਰ

ਅਕਾਲਾਦਿ ਸਾਰੇ ਵਿਸ਼ੇ ਸਨਮੁਕਤ ਪੁਰਸ਼ ਕੇ ਹੈਂ ਇਸ ਮੈਂ ਪ੍ਰਜੋਜਨ ਅਨਬੰਦ ਸਿੱਧ ਹੂਆ ਤੀਨ ਭੁਏ ਚੌਥਾ ਪ੍ਰਤਪਾਦਕ ਪ੍ਰਤਪਾਦਭਾਉ ਕਰਤਰੀ ਕਰਤਵ ਭਾਉ ਹੈ। ਗ੍ਰੰਥ ਪ੍ਰਤਪਾਦਕ ਹੈ ਬ੍ਰਹਮ ਪ੍ਰਤਪਾਦ ਹੈ,ਇਸ ਤਰਾਂ ਚਾਰ ਅਨਬੰਧ ਕੋ ਜਾਨਣੇ ਵਾਲਾ ਇਸ ਮੈਂ ਪ੍ਰਵਿਰਤ ਹੋਵੇਗਾ ਹੋਰ ਵਿਕਲਪ ਜਾਲ ਥਾ। ਸ਼ਮਿਘ੍ਰੀ ਕ੍ਰਿਤ ਗੌਰਵਤਾ ਸਰੀਰ ਕ੍ਰਿਤ ਗੌਰਵਤਾ ਸੰਖਯਾ ਕ੍ਰਿਤ ਗੌਰਵਤਾ ਨਿਸਫਲਾਦਿ ਦੋਸ ਸਾਰਿਆਂ ਕੀ ਨਿਵਿਰਤੀ ਨਾਮ ਸੇ ਹੈ, ਨਾਮ ਕੇ ਜਪਨੇ ਸੇ ਕੋਈ ਦੋਸ਼ ਨਹੀਂ ਰਹਿਤਾ, ਇਸੀ ਵਾਸਤੇ ਮੰਗਲ ਕਰੀਤਾ ਹੈ।"ਇਸ਼ਟ ਦੇਵ ਬਿਨਾਂ ਸਿਧ ਨ ਹੋਈ। ਕੋਟ ਜਤਨ ਕਰੇ ਜੇ ਕੋਈ।" ਭਗਤ ਬਾਣੀ ਕੇ ਆਦਿ ਮੈਂ ਸ੍ਰੀ ਗੁਰੂ ਜੀਕਾ ਇਕ ਸ਼ਬਦ ਮੰਗਲ ਰੂਪ ਲਿਖਤੇ ਹੈਂ। ਗਉੜੀ ਮਃ ੫ ॥ ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ। ਓਹ ਬਿਖਈ ਓਸ ਰਾਮ ਕੋ ਰੰਗ ॥ ੧ ॥ ਰਹਾਉ ॥ ਮਨ ਅਸਵਾਰ ਜੈਸੇ ਤੁਰੀ ਸੀਗਾਰੀ। ਜਿਉ ਕਾ ਪੁਰਖ ਪੁਚਾਰੈ ਨਾਰੀ। ਬੈਲ ਕੋ ਨੇਤ੍ਰਾ ਪਾਇ ਦੁਹਾਵੈ। ਗਊ ਚਰ ਸਿੰਘ ਪਾਛੈ ਪਾਵੈ।ਗਾਡਰ ਲੇ ਕਾਮਧੇਨ ਕਰ ਪੂਜੀ।ਸਉਦੇ ਕਉ ਧਾਵੈ ਬਿਨ ਪੂੰਜੀ। ਨਾਨਕ ਰਾਮ ਨਾਮ ਜਪ ਚੀਤ। ਸਿਮਰ ਸੁਆਮੀ ਹਰਿਸਾਮੀਤ ॥ ੧ ॥ ਇਸਕਾ ਅਰਥ ਗੁਰੂ ਜੀ ਜਾਨਤੇ ਹੈਂ ਸਾਬਤ,ਇਹ ਸੰਪ੍ਰਦਾਇ ਕਾ ਹੈ:-ਹਰੀ ਕੇ ਸੇਵਕਾਂ ਸਾਥ ਸਾਕਤੋਂ ਕਾ ਸੰਗ ਨਹੀਂ ਹੈ।"ਭਗਤਾਂ ਤੇ ਸੰਸਾਰੀਆਂ ਕਦੇ ਨ ਆਇਆ ਜੋੜ। ਉਨਕਾ ਮਾਰਗ ਔਰ ਹੈ ਉਨ ਕਾ ਮਾਰਗ ਔਰ ॥" ਸਾਕਤ ਬਿਖਈ ਹੈ ਭਗਤ ਪ੍ਰੇਮੀ ਹੈਂ ਰਾਮ ਕੇ, ਮਨ ਅਸਵਾਰ ਹੋਵੇ ਤੇ ਇਕ ਨੇ ਘੋੜੀ ਸਿੰਗਾਰੀ ਹੋਵੇ ਤਿਨ ਕਾ

ਮੇਲ ਨਹੀਂ ਵਾ ਇਕ ਮਨ ਦਾ ਅਸਵਾਰ ਹੋਵੈ ਇਕ ਘੋੜੀ ਦਾ ਅਸਵਾਰ ਹੋਵੈ ਤਿਨ ਕਾ ਮੇਲ ਨਹੀਂ ਬਨੇ ਹੈ। ਹੀਜੜਾ ਜੈਸੇ ਨਾਰੀ ਕੋ ਵੰਗਾਰੇ ਤਾ ਕਿਆ ਕਰੇਗਾ, ਬੈਲ ਕੋ ਨੇਤ੍ਰਾ ਪਾਇਕੇ ਕਿਆ ਚੋਏਗਾ ਗਊ ਤੇ ਚੜ੍ਹ ਕੇ ਸ਼ੇਰ ਪਿਛੇ ਦੌੜੇ ਗਾਡਰ ਭੇਡ ਕੋ ਕਾਮਧੇਨ ਬਨਾ ਕੇ ਪੂਜੇ ਸੌਦੇ ਕੋ ਜਾਇ ਬਿਨਾ ਪੂੰਜੀ, ਤੇ ਕਿੰਬਾ ਇਕ ਹੋਵੇ ਮਨ ਅਸਵਾਰ ਤੇ ਇਕ ਘੋੜੀ ਉਨ ਕਾ ਮੇਲ ਨਹੀਂ ਹੈ, ਇਕ ਹੀਜੜਾ ਹੋਵੇ ਇਕ ਨਾਰੀਆਂ ਕੇ ਵੰਗਾਰਨੇ ਵਾਲਾ ਹੋਵੇ ਇਕ ਬੈਲ ਕੋ ਹਲ ਮੈਂ ਵਾਹੀ ਕਰੇ ਇਕ ਨੇਤ੍ਰਾ ਗਊ ਕੋ ਪਾ ਕੇ ਚੋਵੇ ਇੱਕ ਗਊ ਕੋ ਚਰਾਨੇ ਵਾਲਾ ਇਕ ਸ਼ਿਕਾਰੀ ਸ਼ੇਰ ਪਿਛੇ ਪਏ ਇੱਕ ਗਧੀ ਕੋ ਚੁਗਾਤਾ ਹੈ ਇੱਕ ਕਾਮਧੇਨੂ ਕੋ ਪੂਜੇ ਇੱਕ ਸੌਦੇ ਕੋ ਜਾਇ ਇੱਕ ਬਿਨ ਪੂੰਜੀ ਹੋਵੇ ਜੈਸੇ ਇਨ ਵਸਤੂਓਂ ਕਾ ਸਬੰਧ ਹੈ ਨਹੀਂ। ਤ੍ਰਿਅਰਥ ਧਮ ਕਾ ਅਲੰਕਾਰ ਹੈ ਹਰੀਕਾ ਦਾਸ ਸੋ ਹੈ ਜਿਸ ਕੋ ਸਾਕਤ ਸੰਗ ਨਹੀਂ ਹੈ, ਓਹ ਜੋ ਰਾਮ ਹੈ ਤਿਨਕੋ ਰਾਮ ਵਿਸ਼ੇ ਕਾ ਹੀ ਰੰਗ ਹੈ, ਇਸਥਿਤ ਹੂਆ ਹੈ ਮਨ ਤੇ ਅਸਵਾਰ ਮਨ ਕੋ ਜਿਤ ਕੇ ਤੁਰੀ ਪਦ ਕੋ ਸੀਗਾਰ ਕੀਤਾ ਹੈ, ਸੰਪੂਰਨ ਸਾਧਨੋਂ ਸੰਜੁਗਤ ਜੋ ਹੋਨਾ ਹੈ ਸੋ ਸਿੰਗਾਰਨਾ ਹੈ ਜੈਸੇ ਕਾ ਨਾਮ ਬ੍ਰਹਮ ਕਾ ਹੈ ਬ੍ਰਹਮ ਰੂਪ ਹੋਨੇ ਸੇ ਪੁਰਖਾ ਨਾਰੀ ਮਾਇਆ ਕੋ ਪਚਾਇਆ ਹੈ ਪਚੀ ਕੀਤੀ ਹੈ ਬੈਲ ਕੌਨ ਹੈ ਸ੍ਵਧਰਮ, ਤਿਸਕੋ ਨੇਤ੍ਰਾ ਨਿਸਚਾ ਪਾ ਕੇ ਦੋਹਾਵੇ ਦੋ ਦ੍ਵੈਤ ਕੋ ਹਾਵੇ ਨਾਸ ਕਰੇ ਹੈ ਗਊ ਸਰਬ ਉਪਨਿਸ਼ਦਾ ਗਊਆਂ ਹੈਂ। ਕਿੰਬਾ ਇੰਬਾ ਇੰਦ੍ਰੀਆਂ ਗਊਆਂ ਕੋ ਜੋ ਸੱਤਾ ਦੇਕੇ ਚਲਾਤਾ ਹੈ ਸਿੰਘ ਚੇਤਨ, ਪ੍ਰੇਰ, ਰਹਿਆ ਹੈ ਹੰਕਾਰ ਕੇ ਪਿਛੇ ਪਵੇ ਨਾਸ

ਕਰਨੇ ਮੈਂ ਮੋਖ ਰੂਪੀ ਕਾਮਧੇਨੂ ਪੂਜਨ ਕਰੀ ਕਾਡਰ ਲੇ ਕਿਆ ਡਰ ਤਿਸਕੋ ਇਸ ਵਜਾ ਸੇ ਆਤਮ ਸਉਦੇਕੋ ਧਾਵਨ ਕਰਿਆ ਤਾਂ ਆਸਰੀ ਪੂੰਜੀ ਤੇ ਬਿਨਾ ਹੂਆ ਨਾਨਕ ਗੁਰੂਜੀ ਕਹੈਂ ਹੇ ਪੁਰਸ਼ ਨਾਮ ਰਾਮ ਕਾ ਜਪ ਚਿਤ ਕਰਕੇ ਸੁਆਮੀਕੋ ਸਿਮਰ ਸੋ ਹਰੀ ਹੀ ਮਿਤ੍ਰ ਹੈ। ਪੂਰੀ ਪੂਰੀ ਵਿਆਖਿਆ ਗੁਰੂ ਜੀ ਜਾਨਤੇ ਹੈਂ ਜੋ ਕੁਛ ਸੰਤਾਂ ਤੇ ਸੁਨਾ ਥਾ ਸੋ ਮੂਲ ਜਾਨਕੇ ਲਿਖਾ ਹੁਨ ਭਗਤ ਬਾਨੀ ਪ੍ਰਾਰੰਭ ਕਰਤੇ ਹੈਂ ਸ੍ਰੀ ਗੁਰੂ ਜੀ ਕੀ ਕ੍ਰਿਪਾ ਦ੍ਰਿਸ਼ਟ ਸੇ। ਸਰਬ ਭਗਤ ਕ੍ਰਿਪਾ ਕਰਨਗੇ ਦਾਸ ਜਾਨ ਕੇ ਗਰੀਬ ਤੇ ॥

ੴ ਸਤਿਗੁਰਪ੍ਰਸਾਦਿ ॥

ਦੋਹਰਾ ॥

ਵਾਹਿਗੁਰੂ ਜੀ ਕੀ ਫਤਹ ਸ੍ਰੀ ਸਤਿਗੁਰ ਪ੍ਰਸਾਦਿ। ਇਕ ਓਅੰਕਾਰ ਉਚਾਰ ਹੈ ਮੰਤ੍ਰ ਅਨੂਪ ਅਨਾਦਿ ॥ ੧ ॥ ਸ੍ਰੀ ਨਾਨਕ ਅੰਗਦ ਅਮਰ ਰਾਮ ਦਾਸ ਜਗ ਜਾਨ। ਅਰਜਨ ਹਰਿ ਗੋਬਿੰਦ ਹਰਿ ਰਾਇ ਕ੍ਰਿਸ਼ਨ ਹਰਿ ਭਾਨ ॥ ੨ ॥ ਤੇਗ ਬਹਾਦਰ ਤਿਲਕ ਜਗ ਸ੍ਰੀ ਕਲਗੀ ਧਰ ਪਾਇ। ਬੰਦੋ ਦ੍ਵੈਕਰ ਜੋੜ ਕਰ ਕਰ ਹੈਂ ਸਗਲ ਸਹਾਇ ॥ ੩ ॥ ਅੰਮ੍ਰਿਤਸਰ ਜੋ ਜਾਤ ਹੈ ਅੰਮ੍ਰਿਤਸਰ ਜੋ ਜਾਤ। ਅੰਮ੍ਰਿਤਸਰ ਜੋ ਜਾਤਿ ਹੈ ਅੰਮ੍ਰਿਤਸਰ ਤੇ ਜਾਤ ॥ ੪ ॥ ਅਨਕ ਰਹਤ ਨਾਨਕ ਗੁਰੂ ਤਮ ਹਰਿ ਤਰਨ ਪ੍ਰਕਾਸ਼। ਅਸਰਨ ਸਰਨ ਸੁਰਾਸਰਨ ਚਰਨ ਸਰਨ ਹਨ ਤ੍ਰਾਸ ॥ ੫ ॥

ਪਰਮ ਪ੍ਰਕਾਸ਼ ਰੂਪ ਪਰਾ ਬ੍ਰਹਮ ਨਿਰ ਵਿਕਾਰ ਸੁਧ ਅਨਕ

ਤਾਂਤੇ ਰਹਤ ਸ੍ਰੀ ਗੁਰੂ ਨਾਨਕ ਦੇਵ ਜੀ ਰੂਪ ਧਰ ਕੇ ਦਸ ਪਾਤਸ਼ਾਹੀਆਂ।ਗੁਰੂ ਜੀਕੇ ਅੰਗਾਂ ਤੇ ਹੋਏ ਸੋ ਅੰਗਦ ਦੇਵ,ਤੇ ਜਿਸ ਕੇ ਦਾਸ ਹੈਂ ਸੋ ਅਮਰ ਦਾਸ ਹੈ,ਰਾਮਦਾਸ ਆਪਨਿਆਂ ਦਾਸਾਂਕੋ ਜੋ ਅਰਾਮ ਦੇਵੇ ਸੋ ਰਾਮਦਾਸ,ਅਰਜਾਂ ਜੋ ਸੁਨੇ ਦਾਸਾਂ ਕੀਆਂ ਸੋ ਅਰਜਨ। ਹਰਿ ਗੋਬਿੰਦ ਬੇਦੋਂਕਰ ਜੋ ਜਾਨੀਏ ਸੋ ਹਰਿ ਗੋਬਿੰਦ ਜੀ, ਹਰਿਰਾਇ ਹਰਿਸਮੂਹ ਕਾ ਰਾਜਾ ਹੋਵੇ ਸੋ ਹਰਿ ਰਾਇ ॥ ਹਰਿ ਕ੍ਰਿਸ਼ਨ ਹਰਿ ਸਮੂਹ ਪਾਪਾਂ ਕੋ ਜੋ ਨਾਸ ਕਰਨੇ ਵਾਲਾ ਹੋਵੇ ਕ੍ਰਿਸ਼ਨ ਅਗਨ ਰੂਪ ਸੋ ਹਰਿ ਕ੍ਰਿਸ਼ਨ। ਤੇਗ ਗਜਾਨ ਰੂਪੀ ਤੇਗ ਕੇ ਹੋਨ ਜੋ ਬਲੀ ਸੋ ਤੇਗ ਬਹਾਦਰ ਸਿੰਘ, ਪਰਮਾਤਮਾ ਕੋ ਗੋ ਜਾਨੇ ਜਨਾਵੇ ਸੋ ਗੁਰੂ ਗੋਬਿੰਦ ਸਿੰਘ,ਸਰਬ ਪ੍ਰਤੀ ਨਮਸਕਾਰ ਹੋਵੇ ਵਾਰੰਵਾਰ।

ਵਸ਼ੇਸ਼ ਟੀਕਾ—ਕਲਜੁਗ ਕੇ ਅੰਧ ਧੁੰਧ ਸਮੇਂਕਰ ਜੀਵ ਪਾਪ ਬਹੁਤ ਕਰਨੇ ਲਗ ਪੜੇ ਕਿਸੀ ਕੋ ਖੌਫ ਭੈ ਨਾ ਰਹਾ ਨਾ ਅਵਤਾਰ ਕੋਈ ਨ ਸਾਧ ਸਮ੍ਰਥਾ ਵਾਲਾ ਰਹਿਆ, ਪ੍ਰਿਥਵੀ ਬਹੁਤ ਦੁਖੀ ਹੋਕਰ ਅਕਾਲ ਪੁਰਖ ਪਾਸ ਗਈ ਰੋਇਕੇ ਪੁਕਾਰੀ ਮੈਂ ਪਤਾਲ ਕੋ ਜਾਤੀ ਹਾਂ ਕੋਈ ਪਰ ਉਪਕਾਰੀ ਮਤ ਮਹਾਤਮਾ ਅਵਤਾਰ ਨਹੀਂ ਹੈ ਮੇਰੇ ਵਿਚ। ਮੈਂ ਬਹੁਤ ਕਲੇਸ਼ਾਂ ਕੋ ਪਾ ਰਹੀ ਹਾਂ ਡੁਬ ਜਾਤੀ ਹਾਂ ਜੇ ਮੇਰੀ ਸਹਾਇਤਾ ਨਾ ਕਰੋਗੇ। ਇਤਨੀ ਪ੍ਰਾਰਥਨਾ ਸੁਨਕੇ ਅਕਾਸ਼ ਬਾਨੀ ਹੋਈ ਮੈਂ ਗੁਰੂ ਰੂਪ ਧਾਰਕੇ ਤੇਰੀ ਰੱਖਯਾ ਕਰੋਂਗਾ। (੫ ਪੰਜ)ਸਵੈਯਾ ਪੰਜਵੀਂ ਪਾਤਸ਼ਾਹੀ ਕਾ ॥"ਜਗ ਔਰਨ ਯਹ ਮਹਾਤਮ ਮੈ ਅਵਤਾਰ ਉਜਾਗਰ ਆਨ ਕੀਓ ॥ ਤਿਨ ਕੇ ਦੁਖ ਕੋਟਕ ਦੂਰ ਗਏ ਮਥਰਾ ਜਿਨ ਅੰਮ੍ਰਿਤ ਨਾਮ

ਪੀਓ ॥ ਇਹ ਪਧਤ ਤੋਮਤਿ ਚੂਕੈ ਰੇ ਮਨ ਭੇਦ ਬਿਭੇਦ ਨ ਜਾਨ ਬੀਓ । ਪ੍ਰਤੱਖ ਰਿਦੇ ਗੁਰ ਅਰਜਨ ਕੇ ਹਰਿ ਪੂਰਨ ਬ੍ਰਹਮ ਨਿਵਾਸ ਲੀਓ ।" (ਗੁਰੁਸ੍ਰਤੀ ਹੈ) ॥

ਅਕਾਲ ਪੁਰਖ ਪ੍ਰਮਾਤਮਾ ਨੇ ਪ੍ਰਿਥਵੀ ਕੀ ਬੇਨਤੀ ਸੁਨ ਕੇ ਗੁਰ ਘਰ ਮੈਂ ੨੪ ਚਵੀ ਅਵਤਾਰ ਧਾਰਕੇ ਪਿਰਥ੍ਰੀ ਕੀ ਰੱਖਿਆ ਕਰੀ:—ਸ੍ਰੀ ਗੁਰੂ ਨਾਨਕ ਦੇਵ ਜੀ ੧, ਸ੍ਰੀ ਗੁਰੂ ਅੰਗਦ ਦੇਵ ਜੀ ੨, ਸ੍ਰੀ ਗੁਰੂ ਅਮਰਦੇਵਜੀ ੩, ਸ੍ਰੀ ਗੁਰੂ ਰਾਮਦਾਸਜੀ ੪, ਸ੍ਰੀ ਗੁਰੂ ਅਰਜਨ ਦੇਵ ਜੀ ੫, ਸ੍ਰੀ ਗੁਰੂ ਹਰਿ ਗੋਬਿੰਦ ਜੀ ੬, ਸ੍ਰੀ ਗੁਰੂ ਹਰਿਰਾਇ ਜੀ ੭, ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ੮, ਸ੍ਰੀ ਗੁਰੂ ਤੇਗ ਬਹਾਦਰ ਜੀ ੯, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ੧੦, ਇਹ ਦਸ ਅਵਤਾਰ ਪ੍ਰਤੱਖ ਹੈਂ। ੧੪ ਚੌਦਾਂ ਗੁਪਤ ਹੈਂ:—ਬਾਬਾ ਸ੍ਰੀਚੰਦ ਜੀ ੧, ਲਖਮੀ ਦਾਸਜੀ ੨, ਮੋਹਰੀ ੩, ਮੋਹਨ ੪, ਬਾਬਾ ਅਨੰਦ ਭਗਤ ੫, ਬਾਬਾ ਗੁਰ· ਦਿਤਾ ੬, ਸੂਰਜ ਮਲ ੭, ਅਣੀ ਰਾਇ ੮, ਬਾਬਾ ਅਟਲ ਰਾਇ ਸਾਹਿਬ ਜੀ ੯, ਬਾਬਾ ਅਜੀਤ ਸਿੰਘ ਜੀ ੧੦, ਬਾਬਾ ਜੋਰਾਵਰ ਸਿੰਘ ਜੀ ੧੧, ਬਾਬਾ ਜੁਝਾਰ ਸਿੰਘ ਜੀ ੧੨, ਬਾਬਾ ਫਤੇ ਸਿੰਘ ਜੀ ੧੩, ਬਾਬਾ ਰਾਮਰਾਇ ੧੪, ਇਹ ਚੌਵੀ ਰੂਪ ਧਾਰਕੇ ਪ੍ਰਿਥ੍ਰੀ ਕੀ ਰੱਖਿਆ ਕੀਤੀ, ਪੰਚਮ ਪਾਤਸ਼ਾਹੀ ਸਮੇਂ ਬਾਣੀ ਕਾ ਜਹਾਜ ਰਚਿਆ, ਭਗਤਾਂ ਕੋ ਖਬਰ ਹੋਈ ਸਭ ਆਏ (ਕਲਜੁਗ ਜਹਾਜ ਅਰਜਨ ਗੁਰੂ) ਭਗਤਾਂ ਨੇ ਕਹਿਆ ਅਸਾਡੀ ਬਾਣੀ ਗੁਰੂ ਗ੍ਰੰਥ ਸਾਹਿਬ ਕੇ ਵਿਚ ਦਰਜ ਕਰੋ, ਗੁਰੂ ਜੀ ਨੇ ਕਹਾ ਨਵੀਨ ਬਾਣੀ ਰਚੋ, ਰਚਨ ਲੱਗੇ ਜੋ ਗੁਰੂ ਸਾਹਿਬ ਜੀ ਕੋ ਪਸਿੰਦ ਆਈ ਸੋ ਰੱਖ ਲਈ ਜੋ ਵਿਰੁੱਧ

ਦੇਖੀ–ਜੈਸੇ ਕਾਨੇ ਪੀਲੋ ਛਜੂ ਸ਼ਾਹ ਹੁਸੈਨ ਕੀ–ਸੋ ਨਾ ਰੱਖੀ। ਅੱਗੇ ਓਹ ਪੀਲੋ ਆਦਕਾਂ ਕੀ ਬਾਣੀ ਲਿਖਾਂਗੇ, ਇਥੇ ਉਥਾਨਕਾ ਇਤਨੀ ਹੀ ਬਹੁਤ ਹੈ ਭਗਤਾਂ ਕੀ ਮਹਿਮਾ ਪਰਮੇਸ਼ਰ ਜਾਨਦਾ ਹੈ ਸਾਰੀਆਂ ਗੁਰੂ ਜੀ ਜਾਨਦੇ ਹੈਂ ਹੋਰ ਕੋਈ ਓਰ ਛੋਰ ਨਹੀਂ ਕਹ ਸਕੇ ਹੈ। ਭਗਤ ਕਾ ਕਿਆ ਅਰਥ ਹੈ ਪ੍ਰਸ਼ਟਾ ਨੇ ਪੁਛਿਆ, ਇਸ ਕਾ ਉਤਰ ਇਕ ਸਮਾਨਸੇ ਕਹੇ ਹੈਂ। ਛਪੈ। "ਸਹਸ ਬਨਕ ਜਬ ਮਿਲੈ ਤਬੈ ਹੋਏ ਏਕ ਸੁਨਾਰਾ। ਸਹਤ ਸੁਨਾਰ ਜ਼ਬ ਮਿਲੈ ਤਬੈ ਹੋਇ ਏਕ ਠਗਾਰਾ। ਸਹਸ ਠੱਗ ਜਬ ਮਿਲੈ ਤਬੈ ਹੋਇ ਏਕ ਬੀਰਘਨ। ਸਹਸ ਬੀਰਘਨ ਮਿਲੈ ਤਬੈ ਹੋਇ ਏਕ ਬਿਰੱਖਣ। ਵਿਵਿਰ ਬਿਰਖਣ ਬੀਰਘਨ ਠੱਗ ਔ ਸ਼ਾਹ ਨਾਰ ਕੀ। ਇਤਿ ਬੁਧਿ ਜਬ ਮਿਲੈ ਤਬ ਹੋਇ ਭਗਤ ਕਰਤਾਰ ਕੀ ॥ ੧ ॥" ਇਤ-ਨੀਆਂ ਅਕਲਾਂ ਜਬ ਕੱਠੀਆਂ ਹੋਨ ਤਾਂ ਪਰਮੇਸ਼ਰ ਕਾ ਭਗਤ ਭਗਤੀਲਾਇਕ ਹੋਂਦਾਹੈ ਇਤਨੀਆਂ ਚਾਤੁਰਾਈਆਂ ਕੋ ਪ੍ਰਮੇਸ਼ਰ ਜਾਨੇਹੈ ਇਸ ਹੇਤੂ ਸੇਭਗਤੋਂ ਕਾ ਆਸ਼ਾ ਜਾਨਿਆ ਨਹੀਂ ਜਾਂਦਾ ਮੇਰੀ ਅਕਲ ਤੁੱਛ ਹੈ ਗੁਰੂ ਜੀ ਕੀ ਕ੍ਰਿਪਾ ਸੇ ਜਿਤਨਾ ਸੁਨਿਆ ਹੈ ਸੰਪ੍ਰਦਾ ਅਰਥ ਤਿਸਕੋ ਪ੍ਰਗਟ ਕਰਤਾ ਹੋਂ ਗੁਰੂ ਜੀ ਸਹਾ-ਇਤਾ ਕਰਕੇ ਪਾਰ ਕਰਨ ਗੇ ਇਸ ਸਮੁੰਦ੍ਰ ਸੇ ॥ ਟੀਕਾ ਸੰਪ੍ਰਦਾ ਕਾ ਲਖਣ ਕਰਤੇ ਹੈਂ॥ ਸਲੋਕ॥ ਪਦਛੇਦ ਪਦਾਰਥੋਕ੍ਰੀ ਵਿਗ੍ਰਹੋ ਵਾਕਯੋਜਨਾ । ਅਖੇਪੋ ਅਥਸੰਮਾਧਾਨੰ ਵਿਆਖਜਾਨੰ ਖਟ ਵਿਧਮਤੰ ॥ ਇਤੀ॥ ਟੀਕਾ ॥ ਪ੍ਰਥਮੇ ਪਦੋਂ ਕਾ ਛੇਦ ਕਰਨਾ ਪਦੋਂ ਕਾ ਅਰਥ ਕਰਨਾ ਵਿਗ੍ਰਹੋਂ ਨਾਮ ਪਦੋਂ ਕੀ ਵਜੂਤ ਪਤਿ ਅਨਵੈਵਾਕ ਕਾ ਜੋੜਨਾ ਸੰਕਾ ਕਾ ਉੱਤਰ

ਵੇਲਾ। ਛੇ ਪ੍ਰਕਾਰੋਂ ਕਰ ਟੀਕਾ ਕਾਲਖਣ:-
ਪ੍ਰਮਾਣਾ ਭਜੰਵਸਤੂਸਿਧੀਨਭੂਪ੍ਰਤਗਜਾਮਾਤ੍ਰਿਣਾਇਤੀ। ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਸ੍ਰੀ ਰਾਗ ਕੀ ਵਾਰ ਕਾ ਭੋਗ ਪਾਇਆ ਫੇਰ ਭਗਤਾਂ ਕੋ ਆਗਜਾ ਦਿਤੀ ਨਵੀਨ ਬਾਣੀ ਪਰਮੇਸ਼ਰ ਕੇ ਜਸ ਕੀ ਨਾਮ ਨਾਲ ਗੁੰਥਨ ਕੀਤੀ ਹੋਈ ਸੰਤਾਂ ਕੀ ਮਹਮਾ ਵਾਲੀ ਬਾਣੀ ਹੋਵੈ ਸੋ ਉਚਾਰੋਂ ਗੁਰੂ ਜੀ ਕੀ ਆਗਜਾ ਲੈਕੇ ਚਾਰ ਭਗਤ ਬੋਲੇ, ਪ੍ਰਥਮੈਂ ਕਬੀਰ ਜੀ ਬੋਲਤੇ ਭਏ ਸਿਰੀ ਰਾਗ ਮੈਂ।

ਮੂਲ—ਸਿਰੀ ਰਾਗ

ਸਿਰੀ ਰਾਗੁ ਕਬੀਰ ਜੀਉ ਕਾ।

ਏਕ ਸੁਆਨੁ ਕੈ ਘਰ ਗਾਵਣਾ।

ਜਨਨੀ ਜਾਨਤ ਸੁਤੁ ਬਡਾ ਹੋਤੁ ਹੈ। ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ। ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ ॥ ੧ ॥ ਐਸਾ ਤੈਂ ਜਗੁ ਭਰਮਿ ਲਾਇਆ। ਕੈਸੇ ਬੂਝੈ ਜਬ ਮੋਹਿਆ ਹੈ ਮਾਇਆ॥ ੧ ॥ ਰਹਾਉ ॥ ਕਹਤ ਕਬੀਰ ਛੋਡਿ ਬਿਖਿਆ ਰਸੁ ਇਤੁ ਸੰਗਤਿ ਨਿਹਚਉ ਮਰਣਾ। ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ ਇਨ ਬਿਧਿ ਭਵ ਸਾਗਰੁ ਤਰਣਾ ॥ ੨ ॥ ਜਾਂ ਤਿਸੁ ਭਾਵੈ ਤਾ ਲਾਗੈ

ਭਾਉ । ਭਰਮੁ ਭੁਲਾਵਾ ਵਿਚਹੁ ਜਾਇ। ਉਪਜੈ ਸਹਜੁ ਗਿਆਨੁ ਮਤਿ ਜਾਗੈ । ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ ॥੩॥ ਇਤੁ ਸੰਗਤਿ ਨਾਹੀ ਮਰਣਾ। ਹੁਕਮੁ ਪਛਾਣਿ ਤਾ ਖਸਮੈ ਮਿਲਣਾ॥ ੪ ॥ ੧ ॥ ਰਹਾਉ ਦੂਜਾ ॥

ਸ੍ਰੀ ਪਰਮਾਤਮਾਂ ਵਿਖੇ ਰਾਗ ਪ੍ਰੇਮ ਕਰਨੇ ਕਰ ਕਬੀਰ ਨਾਮ ਵਡਾ ਹੋਵੇ ਹੈ, ਵਾ ਸ੍ਰੀ ਲਖਮੀ ਜਿਸਮੇਂ ਪ੍ਰੇਮ ਕਰੇ ਹੈ ਹੇ ਜੀਵ ਤੂੰ ਵੀ ਤਿਸ ਮੈਂ ਪ੍ਰੇਮ ਕਰ ਕਬੀਰ ਜੀ ਕਹੇ ਹੈਂ।

ਏਕ ਸੁਆਨ ਦੁਇ ਸੁਆਨੀ ਨਾਲ ਜਿਸ ਘਰ ਮੈਂ ਉਸਕੋ ਗਾਵਿਆ ਹੈ ਇਸ ਸ਼ਬਦ ਕੋ ਵੀ ਉਸੀ ਘਰ ਮੈਂ ਗਾਵੈ, ਦੂਤਜੇ ਸੁਆਨ ਕੀ ਸੁਰ ਹੈ ਤਿਸ ਮੈਂ ਗਾਵਨਾ, ਤ੍ਰਿਤੀ ਖਰਜ ਤਾਰ ਮੈਂ ਗਾਵਨਾ। ਚਤੁਰਥਯੋ ਏਕ ਸੋ ਪ੍ਰਮਾਤਮਾਂ ਕੋ ਰਿਦੇ ਮੈਂ ਲਿਆ ਕੇ ਫੇਰ ਇਹ ਸ਼ਬਦ ਗਾਵਨਾਂ ਵਾ ਉਚੀ ਸੁਰ ਮੈਂ ਗਾਵੈ ਇਸਕੋ ਵਾ ਸਤਸੰਗ ਰੂਪ ਏਕ ਘਰ ਆਨਕੇ ਮਨ ਕੋ ਗਾਵੈ। ਕਿਸੀ ਸਮੇਂ ਕਬੀਰ ਜੀ ਕੋਠੇ ਉਪਰ ਚੜ੍ਹਕੇ ਤਾਨੀ ਸਵਾਰਤੇ ਥੇ,ਪੜੋਸਨ ਮਾਈ ਪੁਤ੍ਰ ਕੋ ਕੋਠੇ ਪਰ ਖਿਲਾਤੀ ਥੀ ਖਿੱਦੋ ਲੈ ਕਰਕੇ ਫੇਤੀ ਲੜਕਾ ਆਵੇ ਏਕ ਵਾਰ ਜੋਰ ਸੇ ਖਿੱਦੂ ਗੇਰਾ ਛਾਤ ਸੇ ਨੀਚੇ ਗਿਰਾ ਪੀਛੇ ਲੜਕਾ ਵੀ ਗਿਰਾ ਮ੍ਰਿਤੂ ਭਇਆ, ਰੁਦਨ ਕਰਨੇ ਲਗੀ ਤਿਸਪਰ ਕਬੀਰ ਜੀ ਸ਼ਬਦ ਉਚਾਰਤੇ ਹੈਂ । ਜਨਨੀ ਮਾਤਾ ਜਾਨਤੀ ਹੈ ਮੇਰਾ ਸੁਤ ਵਡਾ ਹੋਤਾ ਹੈ ਖੱਟ ਕੇ ਦੇਵੇਗਾ ਮੈਂ ਸੁਖ ਪਾਵਾਂਗੀ, ਇਤ

ਆਦਿਕ ਹੋਰ ਕਈ ਸੰਕਲਪ ਕਰ ਰਹੀ ਹੈ ਇਹ ਬਾਤ ਨਹੀਂ ਮਲੂਮ ਜੋ ਦਿਨ ਦਿਨ ਕਰਕੇ ਅਵਸਥਾ ਮੁਕਦੀ ਜਾਂਦੀ ਹੈ ਮੈਂ ਕੁਛ ਪਰਮੇਸ਼ਰ ਪ੍ਰਾਇਨ ਹੋਨ ਕੀ ਬਾਤ ਕਰਾਂ, ਐਸੇ ਗਜਾਨ ਕਿਸੇ ਜੀਵ ਕੋ ਨਹੀਂ ਹੈ ਮੈਂ ਮਰ ਜਾਨਾ ਹੈ ਭਜਨ ਕਰੋ।

ਮੇਰਾ ਮੇਰਾ ਕਰਕੇ ਲਾਡ ਬਹੁਤ ਕਰਦੀ ਹੈ ਵਾ ਖਿੱਦੋ ਕੋ ਮੋੜ ਮੋੜ ਕੇ ਸੁੱਟਦੀ ਹੈ ਵਾ ਮੇਰਾ ਬਾਜ ਮੇਰਾ ਮੋਰ ਮੇਰਾ ਸ਼ੇਰ ਲਾਡ ਅਧਕ ਕਰਦੀ ਹੈ ਅਗਜਾਤ ਜਮ ਰਾਜਾ ਦੇਖ ਦੇਖ ਕੇ ਹਸੇ ਹੈ, ਹੁਣ ਏਹ ਕੁਛ ਉਪਾਵ ਭਜਨ ਕਾ ਨਹੀਂ ਕਰਤੀ ਪਿਛੋਂ ਇਸਨੇ ਰੋਣਾ ਹੈ ਹਸਨ ਕਾ ਭਾਵ ਜਮ ਜਾਣਦਾ ਹੈ ਮੇਰਾ ਲੱਡੂ ਹੈ ਇਹ ਮੂਰਖ ਪੁਤ੍ਰ ਜਾਣਦੀ ਹੈ ਕੱਲ ਕੋ ਇਸ ਨੇ ਰੋਵਣਾ ਹੈ ਪਰਮੇਸ਼ਰ ਕੋ ਦੋਸ ਦੇਵੇਗੀ ਵਾ ਜਮ ਕਹੇ ਹੈ ਮੋਰ ਮੇਰਾ ਹੈ ਮਾਤਾ ਕਹੈ ਮੋਰ ਮੇਰਾ ਹੈ।

ਹੇ ਪਰਮੇਸ਼ਰ ਐਸਾ ਭਰਮ ਤੈਨੇ ਜਗਤ ਕੋ ਲਗਾ ਦਿਤਾ ਹੈ ਤੈਨੂੰ ਲੋਕ ਨਹੀਂ ਜਾਨਦੇ ਜਮ ਮਾਰਕੇ ਲੈ ਜਾਇਗਾ ਵਾ ਕਬੀਰ ਜੀ ਕਹੇ ਹੈਂ ਹੇ ਭਗਵਨ ਤੈਨੇ ਭਰਮ ਜਗਤ ਕੋ ਲਾ ਕੇ ਐਸਾ ਬਿਵਹਾਰ ਕਰ ਦੀਆ ਫੇਰ ਮਾਇਆ ਨੇ ਮੋਹਤ ਕਰ ਲੀਆ ਤੈਨੂੰ ਕੈਸੇ ਬੂਝੇ ਹੇ ਪਰ-ਮੇਸ਼ਰ ਵਾ ਹੇ ਪੁਰਖ ਐਸਾ ਹੈ ਜੱਗ ਜਿਸ ਕੀ ਕੁਛ ਇਸਥ੍ਰਿਤਾ ਨਹੀਂ ਤੈਨੇ ਭਰਮ ਲਾਇਆ ਕਿਆ ਸੱਚਾ ਜਾਨਿਆ ਹੈ॥ ਰਹਾਉ ਕਾ ਅਰਥ ਇਸਥਿਤੀ ਵਾ ਇਕ ਪਰਮੇਸ਼ਰ ਮੇਂ ਰਹੇ ਵਾ ਏਕਤਾ ਕੋ ਬੀਜੇ ਕਬੀਰਜੀ ਕਹੇ ਹੈਂ ਇਨਕੀ ਸੰਗਤ ਕਰਨੇ ਕਰ ਨਿਸਚੇ ਮਰਨਾ ਹੋਇਗਾ, "ਤਾਂਤੇ ਛੋਡਿ ਬਿਖਿਆ ਰਸ" ਮਾਰਨ ਵਾਲੀ ਬਿਖ ਹੈ ਜੀਵਨ ਕੀ ਬਾਣੀ ਅਨੰਤ ਹੋਰਹੈ

ਰਮਈਆ। ਜਪੋ ਹੇ ਪ੍ਰਾਣੀ ਦੁਤਯੋ ਰਮਈਆ ਜਪੋ ਹੇ ਪ੍ਰਾਣੀ ਅਨੰਤਾ ਕੇ ਜੀਵਾਨੇ ਵਾਲੀ ਬਾਣੀ ਹੈ। ਤ੍ਰਿਤਯੋ ਅਨੰਤ ਜੀਵਤਾ ਦੇਨੇ ਵਾਲੀ ਬਾਣੀ ਹੈ। ਚਤੁਰਥੋ ਅਨ ਬਾਣੀ ਦ੍ਵੈਤ ਬਾਣੀ ਕਾ ਤਜੀਵਣ ਤਿਆਗ ਕਰੋ ਇਹ ਬਿਧੀ ਹੈ ਸੰਸਾਰ ਤੇ ਤਰਨਕੀ॥ ਪੰਚਮੋ ਪ੍ਰਸ਼ਟਾ ਪੂਛੇ ਕੋਈ ਔਰ ਵੀ ਪਰਮਾਣ ਹੈ ਯਾ ਆਪ ਹੀ ਕਹਤੇ ਹੋ ? ਉਤ੍ਰ- ਬਾਣੀ ਬੇਦ ਕਹਿਤਾ ਹੈ ਅਨ ਕੋ ਦ੍ਵੈਤ ਕੋ ਤਜੋਗੇ ਤਾਂ ਸੰਸਾਰ ਸਮੁੰਦ੍ਰ ਤੇ ਤਰਨਾ ਹੋਇਗਾ।

ਜਬ ਜੀਵ ਭਾਵ ਪ੍ਰੇਮ ਮੈਂ ਲਾਗੇ ਤਬ ਪ੍ਰਮੇਸ਼ਰ ਕੋ ਭਾਵੇ ਹੈ ਭਰਮ ਭੁਲਾਨੇ ਵਾਲਾ ਵਿਚੋਂ ਚਲਾ ਜਾਇ ਹੈ॥ ਦੂਤਯੋ ਭਰਮ ਭੁਲਾਨੇ ਵਾਲਾ ਵਿਚੋਂ ਜਾਇ ਤਾਂ ਤਿਸਮੈਂ ਲਾਗੈ ਪ੍ਰੇਮਾ ਪੰਚ ਪਰ ਕਾਰ ਕਾ ਭਰਮ ਹੈ॥ ਪਦੋਸ਼॥ "ਭੇਦ ਭਰਮ ਕਰ ਤਤ ਭਰਮ ਪੁੰਨ ਸੰਗ ਭਰਮ ਵਿਕਾਰ। ਬ੍ਰਹਮ ਇਤ੍ਰ ਜਗ ਸਭ ਭਰਮ ਪਾਂਚੋਂ ਭਰਮ ਸੰਸਾਰ।" ਇਸਕਾ ਨਿਰਨਾ ਅਗੇ ਹੋਵੇਗਾ। ਉਤ੍ਰ: ਸਮਾਧਾਨ ਦੇਕੇ ਸਾਰਾ ਰੂਪ ਕਹੇ ਹੈਂ ਗੌੜੀ ਮੈਂ। ਮਤਿ ਮੈਂ ਸਹਜ ਸਤੋ ਗੁਣ ਜਾਗੈ ਤਾਂ ਉਪਜੈ ਗਯਾਨ, ਦੁਤਯੋ ਗਯਾਨ ਮਤਿ ਮੈਂ ਉਪਜੈ ਤਾਂ ਸ਼ਾਂਤੀ ਜਾਗੈ ਹੈ ਸ਼ਾਂਤ ਰੂਪ ਤਿਨਕੋ ਜਗ ਪ੍ਰਤੀਤ ਹੋਵੇ ਗੁਰੋਂ ਕੀ ਕ੍ਰਿਪਾ ਦ੍ਰਿਸ਼ਟ ਹੋਵੇ ਤਾਂ ਅੰਤਰ ਰਿਦੈ ਮੈਂ ਪਰਮੇਸ਼ਰ ਕੀ ਲਿਵ ਲਾਗੈ ਅਭਯਾਸ ਮੈਂ ਦ੍ਰਿੜ ਹੋਏ ॥੩॥ ਇਨ੍ਹੋਂ ਕੀ ਸੰਗਤ ਕਰਨੇ ਕਰ ਨਾਹੀ ਮਰਨਾ ਵਾ ਸੰਸਾਰੀ ਸੰਗਤ ਇਤੀ ਸਮਾਪਤੀ ਕਰੇ ਤਾਂ ਨਹੀਂ ਮਰਨਾ ਗੁਰਾਂ ਦਾ ਹੁਕਮ ਪਛਾਣੇ ਤਾ ਖਸਮੇ ਪਰਮੇਸ਼ਰ ਨਾਲ ਮਿਲਣਾ ਹੋਂਦਾ ਹੈ ਵਾ ਸ਼੍ਰੁਤੀ ਸਿੰਮ੍ਰਤੀ ਹੁਕਮ ਪਰਮੇਸ਼ਰ ਕਾ ਪਛਾਣੇ ਤਾਂ ਸਰੂਪ ਮੈਂ ਮਿਲਣਾ ਹੋਤਾ ਹੈ।੪। ਇਤੀ ਦੋ ਰਹਾਉ ਇਸ

ਮੈਂ ਆਏ ਹੈਂ। ਸਿਰੀ ਰਾਗੁ ਤ੍ਰਿਲੋਚਨ ਕਾ:—

ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ। ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰ॥ ੧ ॥ ਦੂੜਾ ਆਇਓਹਿ ਜਮਹਿ ਤਣਾ। ਤਿਨਆਗਲੜੈ ਮੈ ਰਹਣੁ ਨ ਜਾਇ। ਕੋਈ ਕੋਈ ਸਾਜਣੁ ਆਇ ਕਹੈ।ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ। ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ ॥ ੧ ॥ ਰਹਾਉ ॥ ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ ਸਾਗਰ ਪੈ ਅਮਰੁ ਭਇਆ। ਮਾਇਆ ਮੂਠਾ ਚੇਤਸਿ ਨਾਹੀ ਜਨਮੁ ਗਵਾਇਓ ਆਲਸੀਆ ॥ ੨॥ ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹਨ ਪ੍ਰਵੇਸੰ। ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ ॥ ੩ ॥ ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮ ਰਾਉ। ਤਹ ਕਰਦਲ ਕਰਨਿ ਮਹਾਬਲੀ ਤਿਨ

**ਆਗਲੜੈ ਮੈ ਰਹਣੁ ਨ ਜਾਇ॥੪॥ ਜੇਕੋ ਮੂੰ ਉਪਦੇਸੁ ਕਰਤੁ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ। ਐਜੀ ਤੂੰ ਆਪੇ ਸਭ ਕਿਛੁ ਜਾਣਦਾ ਬਦਤਿ ਤ੍ਰਿਲੋਚਨੁ ਰਾਮਈਆ॥ ੫॥ ੨॥**

ਸ੍ਰੀ ਰਾਗ ਮੈਂ ਤ੍ਰਿਲੋਚਨਜੀ ਸ਼ਬਦ ਉਚਾਰਤੇ ਹੈਂ ਵਾ ਸ੍ਰੀ ਸੋਭਨੀਕ ਪਰਮੇਸ਼ਰ ਮੈਂ ਰਾਗ ਪਰੇਮ ਕਰੇ ਤਾਂ ਤ੍ਰੈ ਲੋਚਨ ਤਿੰਨ ਨੇਤ੍ਰ ਹੋਤੇ ਹੈਂ ਬਿਵਹਾਰ ਪਰਮਾਰਥ ਦਿਬ ਦ੍ਰਿਸ਼ਟੀ, ਵਾ ਨਾਮ ਦਾਨ ਇਸ਼ਨਾਨ ਵਾ ਤਿੰਨਾਂ ਲੋਕਾਂ ਦੀ ਦ੍ਰਿਸ਼ਟੀ। ਪੂਰਬ ਦੇਸ ਮੈਂ ਤ੍ਰਿਲੋਚਨ ਜੀ ਬਾਣੀਏਂ ਹੂਏ।

ਤ੍ਰਿਲੋਚਨ ਜੀ ਕਹੇ ਹੈਂ ਪ੍ਰਾਣੀਕੇ ਮਨ ਮੈਂ ਮਾਇਆ ਕਾ ਮੋਹ ਆਗਲੜਾ ਅਗਨੀ ਕੇ ਲੰਬੇ ਜੈਸਾ ਹੈ, ਆਗਲੜਾ ਪੁਰਤਨ ਵਾ ਬਹੁਤ ਵਾ ਆਇਆ ਹੈ ਗਲ ਤਕ ਵਾ ਆਇ ਲਾਗਾ ਪ੍ਰਾਣੀ ਕੇ ਮਨ ਮੈਂ ਮੋਹ ਕਰਕੇ ਜਰਾ ਅਵਸਥਾ ਕਾ ਅਰ ਮਰਣ ਕਾ ਖੌਫ ਭੂਲਾ। ਦੂਜਾ ਜਰਾ ਮਾਤ੍ਰ ਭੀ ਮਰਨ ਕਾ ਕੌਫ ਨਾਂ ਰਹਿਆ। ਤੀਜਾ ਮਰ ਕੇ ਜੋ ਜਰਣਾ ਹੈ ਚਿਖਾ ਵਾ ਨਰਕੋਂ ਮੈਂ ਤਿਸਕਾ ਭੈ ਕੁਛ ਨਾ ਰਹਿਆ।

ਇਸਤ੍ਰੀ ਆਦਿ ਕੁਟੰਬ ਕੋ ਦੇਖ ਕੇ ਪਰਸਿੰਨ ਹੋਤਾ ਹੈ ਕਮਲਿਆਂ ਦੀ ਨਿਆਈਂ ਵਾ ਬਾਲ ਬੱਚੇ ਕੁਟੰਬ ਕੋ ਦੇਖ ਕੇ ਅਨੰਦ ਹੋਤਾ ਹੈ ਜੈਸੇ ਕਵਲ ਫੂਲ ਸੂਰਜ ਕੋ ਦੇਖਕੇ ਖਿੜਦਾ ਹੈ। ਤੀਸਰਾ ਕੁਟੰਬ ਪਦਾਰਥਾਂ ਨੂੰ ਦੇਖਕੇ ਅਨੰਦਵਤ ਐਸੇ ਹੋਵੇ ਹੈ ਜੈਸੇ ਵਿਸ਼ਨ ਕੋ ਦੇਖਕੇ ਕਮਲਾ ਲਛਮੀ

ਪਰਸੰਨ ਹੋਵੇ ਹੈ । ਪਰਘਰ ਦੇਵੀ ਦੇਵਤਾ ਪਾਸੋਂ ਵਰ ਆਦਕ ਮੰਗਣੋਂ ਦੂਜਾ ਪਰਘਰ ਇਸਤ੍ਰੀ ਆਦਕੇਂ ਕੋ ਦੇਖਦਾ ਹੈਂ, ਹੇ ਕਪਟੀ ਪੁਰਖਾ ! ॥ ੧ ॥

ਦੂੜਾ ਸਨੇਹਾ ਆਇਆ ਜਮ ਕਾ ਤਣਾ ਬਲ ਵਾਲਾ ਤਿਸ ਸੰਦੇਸ਼ ਅਗੇ ਰਹਿਣਾ ਨਾ ਹੋਵੇਗਾ, ਦੂਜਾ ਦੂੜਾ ਨਾਮ ਧੇੜੇ ਕਾ ਹੈ ਸੌ ਪੰਜਾਹ ਹੋਵੇ ਤਾਂ ਧਾੜ ਕਹੀਦੀ ਹੈ ਦਸਪੰਜ ਹੋਵੇ ਤਾਂ ਪੇੜਾ ਕਹਿਆ ਜਾਵੇ ਅਜਰਾਈਲ ਫਜਰਾਈਲ ਬੀ ਪੇੜਾ ਹੈ, ਤੀਸਰਾ ਦੂੜਾ ਵਉੜਕੇ ਆਇਆ ਜਮ ਕਾ ਤਨਾ ਪੁਤਰ ਹਿਤ ਕਰਨੇ ਵਾਲਾ ਜੋ ਕੰਨ ਕੇ ਪਾਸ ਸ੍ਵੇਤ ਕੇਸ ਹੋਵੇ ਹੈ,ਤਿਸ ਆਗ-ਲੜੇ ਅਗਨ ਕੇ ਲੰਬੇ ਵਿਚੋਂ ਬਚਨਾ ਕਿਸਕਾ ਹੋਵੇ ।

ਐਸੋ ਹਿਤ ਉਪਦੇਸ਼ ਦੇਨ ਵਾਲਾ ਕੋਈ ਹੈ ਜੋਹੜਾ ਕੋਈ ਆ ਕਰ ਕਹੇ ਮੇਰੇ ਰਮਈਏ ਕੋ ਮਿਲ ਹੇ ਬੀਠਲ ਬਾਹਾਂ ਵਲਾਕੇ ਕਿਆ ਗਲਵੱਕੜੀ ਪਾ ਕੇ ਮਿਲ ਵਾ ਇਕ ਕੋਈ ਪਿਛੇ ਜੋੜਨਾ ਐਸਾ ਕੋਈ ਹੈ ਜੋ ਤਿਨ੍ਹਾਂ ਅਗੇ ਠਹਰੇ ਬਾਕੀ ਕੋਈ ਇਕ ਸਾਜਨ ਹੇ ਜੋ ਆ ਕੇ ਐਸੇ ਕਹੈ ਹੇ ਬੀਠਲ ਹੇ ਰਮਈਆ ਮਿਲਕੇ ਮੈਨੂੰ ਗਲਵੱਕੜੀ ਪਾ ਕੇ ਛੁਡਾ ਲੈ ਜਮਾਂ ਤੇ ।

ਅਨੇਕ ਪਰਕਾਰ ਕੇ ਪਰਾਣੀ ਅਨੇਕ ਰਾਜ ਕੇ ਭੋਗ ਵਿਸ਼ੇ ਤਿਨ ਮੈਂ ਲੱਗਕੇ ਵਿਸਰੇ ਭੁਲ ਗਏ ਪਰਮੇਸ਼ਰ ਦੀ ਤਰਫੋਂ ਸੰਸਾਰ ਰੂਪੀ ਸਮੁੰਦ੍ਰ ਮੈਂ ਰੁੜ੍ਹਾ ਜਾਤਾ ਹੈ ਮੁਖੋਂ ਕਹਤਾ ਹੈ ਮੈਂ ਅਮਰ ਭਇਆ ਹਾਂ ਜੈਸੇ ਕੋਈ ਅਗਨੀ ਮੈਂ ਸੜਤਾ ਹੋਵੇ ਅਰ ਕਹੇ ਮੁਖੋਂ ਮੈਂ ਠੰਢਾ ਹਾਂ ਜੈਸੇ ਕਹੇ ਮਮ ਮਾਤਾ ਬੰਧਜਾਵਵਤੋ ਵਿਆਘਾਤ ਦੋਸ਼ ਹੈ ਮਾਇਆ ਕਾ ਲੂਟਾ ਹੂਆ ਪਰਮੇਸ਼ਰ ਕੋ ਚੇਤਸ ਨਾਹੀਂ ਮਨੁਖਾ ਜਨਮ ਅਮੋਲਕ ਰਤਨ

ਗਵਾਇਓ ਹੇ ਆਲਸੀਆ ਪੁਰਖਾ ॥

ਵਿਖਮ ਉਚਾ ਨੀਵਾਂ ਪੈਰ ਨਾ ਰਖਾ ਜਾਇ ਘੋਰ ਭਯਾਨਕ ਸੋ ਪਰਾਣੀ ਜੈਸੇ ਰਸਤੇ ਮੈਂ ਚਲਨਾ ਹੋਵੇਗਾ, ਰਵਸਸ ਕੇ ਸੂਰਜ ਚੰਦਕੇ ਨਾ ਪਰਕਾਸ਼ਨੇ ਕਰ ਅੰਧਕਾਰ ਹੀ ਰਹਿਤਾ ਹੈ। ਦ੍ਰਿਸ਼ਟਾਂਤ–ਕੋਈ ਜੱਟ ਮਿਰਤੂ ਹੋਨੇ ਲਗਾ ਅਪਨੇ ਹਾਥ ਸੇ ਕਬੀ ਵੀ ਪੁੰਨਵਾਨ ਨਹੀਂ ਕੀਤਾ ਸੀ ਬਹੁਤ ਦੁਖੀ ਹੂਆ ਸੰਬੰਧੀਆਂ ਬਾਲ ਬੱਚਿਆਂ ਕੋ ਕਹੇ ਕੁਛ ਪੁੰਨ ਕਰਾਓ, ਕਹ ਛਡਨ ਹਛਾ, ਕਰਾਵਨੇ ਹਾਂ। ਉਸਨੇ ਕਹਿਆ ਹੋਰ ਨਹੀਂ ਕੁਝ ਕਰਾਂਵਦੇ ਤ੍ਰਾਂ ਤੇਲ ਹੀ ਦੋ ਚਾਰ ਸੇਰ ਧਰਮਸਾਲਾ ਵਿਓ, ਰਸਤੇ ਮੈਂ ਸੁਣੀਂਦਾ ਹੈ ਅੰਧਕਾਰ ਹੋਵੇਗਾ, ਲੋਕ ਦੀਵਾ ਬਾਲਦੇ ਹੈਂ ਚਾਨਣੇ ਵਾਸਤੇ ਤੁਸੀ ਵੀ ਕੁਛ ਕਰੋ, ਘਰ ਦੇ ਕਹਿਨ ਲਗੇ ਚਾਨਨਾ ਹੋਇਆਂ ਕੋਈ ਆਪਣੇ ਪਰਾਏ ਮਿਲੇਂਗੇ ਦੇਣ ਲੈਣ ਵੇਲੇ ਝਗੜਾ ਫਸਾਦ ਨਾਂ ਹੋਵੇ ਅੰਧਕਾਰ ਮੈਂ ਹਛਾ ਹੈ। ਛੇਤੀ ਛੇਤੀ ਲੰਘ ਜਾਏਂਗਾ। ਐਸੇ ਕਹਤੇ ਟਾਲ ਦੀਆ, ਮਿਰਤੂ ਹੋਗਿਆ ਤਾਂਤੇ ਕਿਆ ਚਾਹੀਏ ਕਿ ਅਪਨੇ ਹਾਥ ਸੇ ਜੋ ਕਰ ਜਾਏ ਸੋਈ ਮਿਲੇ ਹੈ।

ਹੇ ਪੁਰਖ! ਮਾਇਆ ਕਾ ਮੋਹ ਤਬ ਭੁਲਾਵੇਂਗਾ ਜਬ ਜਗਤ ਕੋ ਤਜਨ ਕਾ ਸਮਾਂ ਆਇਗਾ ? ਅਬ ਨਹੀਂ ਤਯਾਗਤਾ ਦੂਜਾ ਮਾਇਆ ਕਾ ਮੋਹ ਤਬ ਆਪੇ ਵਿਸਰ ਜਾਏਗਾ ਜਬ ਸੰਸਾਰ ਕੋ ਤਯਾਗੇਂਗਾ।

ਏਹ ਮੇਰੇ ਮਨ ਮੈਂ ਸੰਕਲਪ ਪਰਗਟ ਭਯਾ ਹੈ ਆਜ ਧਰਮ ਰਾਉ ਦੇਖੇਗਾ ਵਾ ਓਹ ਪੁਰਸ਼ ਧਰਮ ਰਾਉ ਕੋ ਦੇਖੇਗਾ ਆਜ ਮਨੁਖ ਜਨਮ ਦਿਨ ਹੈ ਤਿਸ ਮੈਂ ਜਿਨ੍ਹੋਂ ਨੇ ਸੁਭ ਕਰਮ

ਨਹੀਂ ਕੀਏ, ਤਿਸ ਸਥਾਨ ਮੈਂ ਕਰਾ ਕਰਕੇ ਦਲਨ ਕਰਤੇ ਹੈਂ ਮਹਾਬਲੀਓਂ ਕਾ,ਦੂਜਾ ਤਿਥੇ ਕਰਣਾਦਿ ਮਹਾਂ ਬਲੀਓਂ ਕਾ ਦਲਨਾ ਕਰ ਦਿਤਾ,ਕਰਣ ਬਹੁਤ ਬਲੀ ਥਾ, ਪਰਸਰਾਮ ਪਾਸੋਂ ਵਿਦਿਆ ਪੜ੍ਹੀ ਛਲ ਕਰਕੇ, ਛੱਤਰੀ ਕੋ ਨਹੀਂ ਪੜ੍ਹਾਂਵਦਾ ਸੀ ਪਰਸਰਾਮ, ਕਰਨ ਬ੍ਰਹਮਣ ਬਣਕੇ ਪੜ੍ਹਤਾ ਰਹਿਆ ਧਨਖ ਵਿਦਯਾ, ਏਕ ਸਮੇਂ ਬਨ ਮੈਂ ਸੈਲ ਕੋ ਗਏ ਪਰਸਰਾਮ ਤੇ ਕਰਨ। ਗਰਮੀ ਸੇ ਪਰਸ ਰਾਮ ਅਲਸਾਏ ਕਰਨ ਕੀ ਗੋਦ ਮੇਂ ਸੀਸ ਧਰ ਕੇ ਬਰਾਜੇ ਥੇ, ਸਰਪ ਨੇ ਆ ਕੇ ਕਰਨ ਕੇ ਅੰਗੂਠੇ ਕੋ ਡੰਗ ਚਲਾਇਆ ਕਰਨ ਨੇ ਚਰਨ ਨਾਂਹਲਾਇਆ,ਪਰਸਰਾਮ ਨੂੰ ਆਪ ਹੀ ਉਥੇ ਭ੍ਰਮ ਹੂਆ ਤੂੰ ਬ੍ਰਾਹਮਨ ਨਹੀਂ ਸੱਚ ਦੱਸ ਨਹੀਂ ਤਾਂ ਸਰਾਪ ਦਿਆਂਗਾ। ਕਰਨ ਕੰਬ ਕੇ ਸਭ ਬਾਤ ਦਸ ਦਿਤੀ ਤੁਸੀ ਛਤ੍ਰੀਆਂ ਨੂੰ ਪੜ੍ਹਾਤੇ ਨਹੀਂ ਥੇ ਤਾਂ ਮੈਂ ਇਹ ਭੇਖ ਕੀਤਾ ਹੈ। ਪਰਸਰਾਮ ਨੇ ਕਹਾ ਜਾਹ ਹੋਰ ਸਰਾਪ ਨਹੀਂ ਮਰਨ ਸਮੇਂ ਜਿਮੀਂ ਰਥ ਤੇਰਾ ਪਕੜ ਲਏਗੀ,ਜਦੋਂ ਅੰਤ ਨੂੰ ਰਥ ਪਕੜਾ ਜ਼ਮੀਨ ਨੇ ਤਾਂ ਸ੍ਰੀ ਕ੍ਰਿਸ਼ਨ ਜੀ ਨੇ ਕਹਿਆ ਹੁਣ ਮਾਰ ਫੇਰ ਨਾਂ ਮਰੇਂਗਾ ਹੇ ਅਰਜਨ, ਸਾਖੀ ਬਹੁਤ ਹੈ,ਮਹਾਂਭਾਰਤ ਸੇ ਸਾਰਾ ਪਰਸੰਗ ਦੇਖ ਲੋ। ਤ੍ਰਿਤੀ ਤਿਥੇ ਕਰਾ ਕਰਕੇ ਦਲਦੇ ਹੈਂ ਮਹਾਂਬਲੀ ਅਜਰਾਈਲ ਮਹਕਾਈਲ ਵਾ ਹਥੋਓਂ ਕੇ ਦਲੋਂ ਸਹਿਤਥੇਂ ਤਿਨ੍ਹਾਂਕੇ ਅਗੇ ਰਹਿਆ ਨਾ ਜਾਏਗਾ ਜੋ ਪਰ ਉਪਕਰੀ ਮੇਰੇ ਕੋ ਉਪਦੇਸ਼ ਦੇਵੇ ਤਾਂ ਅਭੇਦ ਐਸੇ ਕਹੇ "ਵਣਤ੍ਰਿਣ ਪਰਬਤ ਹੈ ਪਾਰਬ੍ਰਹਮ" ਇਹ ਦ੍ਰਿਸ਼ਟੀ ਦੇਖਾਏ ਭੇਦ ਦਾਤਾ ਨਾ ਕੋਈ ਮਿਲੇ। ਪ੍ਰਮਾਣ "ਬ੍ਰਹਮ ਦੀਸੈ

ਬ੍ਰਹਮ ਸੁਨੀਏ ਏਕ ਏਕ ਵਖਾਨੀਏ । ਆਤਮ ਪਸਾਰਾ ਕਰਨਹਾਰਾ ਪ੍ਰਭ ਬਿਨਾ ਨਹੀ ਜਾਨੀਏ ।"

ਤ੍ਰਿਲੋਚਨ ਜੀ ਉਚਾਰਤੇ ਹੈਂ ਹੇ ਰਮਈਆ ਜੀ ਤੂੰ ਆਪ ਹੀ ਜੀਵ ਕੇ ਸ਼ੁਭ ਅਸ਼ੁਭ ਕਰਮ ਜਾਣਦਾ ਹੈਂ ਮੇਰੇ ਤੇ ਕ੍ਰਿਪਾ ਦ੍ਰਿਸ਼ਟੀ ਕਰੀਏ ਸਰਬੱਗ ਰੂਪ ਹੋਣੇ ਸੇ ਤੂੰ ਸਭ ਕੁਛ ਜਾਨਦਾ ਹੈਂ । ਹੇ ਪਰਮੇਸ਼ਰ ਮੈਂ ਜੀ ਅਲਪ ਕਰਤਾ ਭੁਗਤਾ ਅਗਜਾਤ ਕੁਛ ਨਹੀਂ ਜਾਨ ਸਕਤਾ, ਕ੍ਰਿਪਾ ਦ੍ਰਿਸ਼ਟ ਦੇ ਕੇ ਬਖਸ਼ੀਏ ਜੀ ਤਾਂ ਸਦਰਸਤਾ ਹੋ ਜਾਂਦੀ,ਇਸ ਵਾਸਤੇ ਜੁਦੇ ਜੁਦੇ ਹੋਏ ਕੋਈ ਇਕ ਸਬਦ ਕਠਨ ਜਾਨਕੇ ਅਕਠਾ ਵੀ ਰਖਜਾ ਜਾਵੇਗਾ ਪਾਠ ਨਾਲ ਅਰਥ ਸਮਝਿਆ ਜਾਏਗਾ ਜੈਸੇ ਗਜ ਨੌਂ ਗਜ ਦਸ ਜੈਸੇ ਮਹਲ ਪੂਰੀਏ ਪੁਡਰੁ ਕਵਨਾ ਏਹੋ ਜੇਹੇ ਹੋਰ ਕਈ ਸਬਦ ਰਾਮ ਕਲੀ ਕੇ ਗੁਰੂ ਜੀ ਨੇ ਅਰੋਗਤਾ ਬਖਸ਼ੀ ਤਾਂ ਖੋਲਕੇ ਨਿਰਨਾ ਕਰਾਂਗੇ ॥

ਸ੍ਰੀ ਰਾਗੁ ਭਗਤ ਕਬੀਰ ਜੀਉ ਕਾ

ਅਚਰਜ ਏਕੁ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ । ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ ॥ ੧ ॥ ਰਾਜਾ ਰਾਮ ਅਨਹਦ ਕਿੰਗੁਰੀ ਬਾਜੈ । ਜਾਕੀ ਦਿਸਟਿ ਨਾਦ ਲਿਵ ਲਾਗੈ ॥ ੧ ॥ ਰਹਾਉ ॥ ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕੁ ਪਾਇਆ । ਤਿਸੁ ਮਹਿ

ਧਾਰ ਭੁਐ ਅਤਿ ਨਿਰਮਲ ਰਸ ਮਹਿ ਰਸਨ ਚੁਆਇਆ ॥ ੨॥ ਏਕ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ। ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨ ਹੈ ਰਾਜਾ ॥ ੩ ॥ ਐਸੇ ਗਿਆਨ ਪ੍ਰਗਟਿਆ ਪੁਰਖੋਤਮ ਕਹੁ ਕਬੀਰ ਰੰਗਿ ਰਾਤਾ। ਅਉਰ ਦੁਨੀ ਸਭ ਭਰਮਿ ਭੁਲਾਨੀ ਮਨੁ ਰਾਮ ਰਸਾਇਨ ਮਾਤਾ ॥ ॥ ੪ ॥ ੩ ॥

ਏਕ ਸਮੇਂ ਕੋਈ ਪੰਡਿਤ ਕਬੀਰ ਜੀ ਕੇ ਪਾਸ ਆਇਕੇ ਕਹਨੇ ਲਗਾ ਹੇ ਕਬੀਰ ਜੀ ਸ੍ਰਿਸ਼ਟੀ ਕੀ ਉਤਪਤੀ ਕੈਸੇ ਹੈ ਈਸ਼੍ਵਰ ਕੋਈ ਨਹੀਂ ਹਮ ਮਾਨਤੇ। ਪ੍ਰਮਾਨ। ਅੰਨ ਅੰਨਿ ਤੇ ਹੋਤ ਹੈ ਘਾਸ ਘਾਸ ਤੇ ਹੋਇ।ਤਿਉਂ ਮਾਨੁਖ ੨ ਤੇ ਅਵਰ ਨ ਕਰਤਾ ਕੋਇ। ਈਸ੍ਵਰ ਕੇ ਮਾਨਨੇ ਕਾ ਕੋਈ ਪਰੋਜਨ ਨਹੀਂ,ਈਸ਼ਰ ਨੇ ਕਿਆ ਬਨਾਨਾ ਹੈ ਸੁਤੇ ਹੀ ਉਤਪਤੀ ਹੈ,ਮਾਇਆ ਕਿਆ ਸਰੂਪ ਹੈ? ਤਿਸਕੋ ਕਬੀਰ ਜੀ ਕਹਤੇ ਹੈਂ। ਰੇ ਨਿਰਾਦ੍ਰੀ ਸਬਦ ਦੇਤੇ ਹੈਂ ਜੋ ਈਸਰ ਕੋ ਨਾ ਮੰਨੇ, ਅਰੇ ਪੰਡੀਆ ਅਸਚਰਜ ਤਮਾਸ਼ਾ ਹੈ ਸੁਨੋ ਅਬ ਮਾਇਆ ਕਾ ਸਰੂਪ ਹੁਨ, ਇਸ ਕਾ ਰੂਪ ਕੁਛ ਕਹਿਆ ਨਹੀਂ ਜਾਂਦਾ ਨਾ ਸਤ ਹੈ ਨਾ ਅਸਤ ਹੈ ਨਾ ਭਿੰਨ ਹੈ ਨ ਅਭਿੰਨ ਹੈ ਨਾ ਨਿਰਾਵੈਵ ਹੈ ਨ ਸਵੈਵ ਹੈ ਨ ਉਭੇ ਹੈ, ਕਿਆ ਸਿਧ ਹੂਆ ਅਨਿਰ ਬਚਨੀ ਹੈ ਪ੍ਰੰਤੂ ਸੁਰ ਦੇਵਤੇ

ਨਰ ਮਨੁਖ ਗਣ ਨੰਦੀ ਭ੍ਰਿੰਗੀ ਛੌਨਾ ਟੋਨਾ ਇਹ ਗਣ
ਹੈ। ਗੰਧਰਬ ਦੇਵਤਿਓਂ ਕੇ ਰਾਗੀ ਜਿਸ ਮਾਇਆ ਨੇ ਮੋਹੇ
ਹੈਂ ਬਹੁਰ ਤਿੰਨਾਂ ਹੀ ਭਵਨੋਂ ਮੈ ਮੇਖਲੀ ਤੜਾਗੀ ਲਾਇ
ਬੰਨ ਦਿਤਾ ਹੈ ਵਾ ਹੜੀ ਸਰਕਾਰ ਕੇ ਸਮੇਂ ਥੀਂ ਕਾਠ
ਮਾਰਕੇ ਬੈਠਾਇ ਦੇਣਾ। ਕਿੰਬਾ ਮੇਖਲੀ ਗੋਦੜੀ ਲੰਮੇ
ਵੇਸ ਮੇਂ ਇਕ ਗੋਦੜੀ ਬਹੁਤਿਆਂ ਮਨੁਖਾਂ ਤੇ ਪਾਵੇ ਹੈਂ, ਤਿਸ
ਕਾ ਨਾਮ ਹੈ। ਐਸੇ ਹੀ ਸਾਰੇ ਜੀਵ ਮਾਇਆ ਨੇ ਅਵਰੇ ਹੈਂ॥
ਕਿੰਬਾ ਚੋਰੀ ਲੋਕ ਦੋ ਕਿੱਲੇ ਗੱਡਕੇ ਇਕ ਰੱਸਾ ਬੰਨ੍ਹਕੇ
ਛੋਟੀਆਂ ਛੋਟੀਆਂ ਰੱਸੀਆਂ ਸਾਥ ਪਸੂ ਬੰਨ੍ਹ ਦੇਤੇ ਹੈਂ ਐਸੇ
ਹੀ ਰਾਗ ਦ੍ਵੈਖ ਦੋ ਕਿੱਲੇ ਆਸਾ ਰੂਪੀ ਰੱਸਾ ਵਾਸ਼ਨਾ ਪੈਖੜੀ
ਜੀਵ ਪਸ਼ੂ ਹੈਂ ਬੱਧੇ ਹੋਏ। ਮੇਖਲੀ ਕਾ ਅਰਥ ਭਇਆ ੧,
ਅਗੇ ਜੋਗੀਕੀ ਬਾਤ ਕਹੇ ਹੈਂ, ਕੋਈ ਜੋਗੀ ਆਇਆ ਤਿਸ ਕੋ
ਕਬੀਰ ਜੀ ਕਹੇ ਹੈਂ, ਹੇ ਜੋਗੀ ਐਸੇ ਮਧ ਕੋ ਪਾਨ ਕਰ ਜਿਸ
ਕਰ ਬ੍ਰਿਤੀ ਦ੍ਰਿੜ੍ਹ ਹੋਵੇ, ਹੈ ਟਾਜਾ ਜੋ ਪਰਕਾਸ਼ ਰੂਪ ਰਾਮ
ਹੈ ਤਿਸ ਕੀ ਅਨਹਦ ਇਕ ਰਸ ਕਿੰਗਰੀ ਬਾਨੀ ਬਜ ਰਹੀ
ਹੈ ਜਾਂਕੀ ਨਾਦ ਲਿਵ ਲਾਗੇ ਤਾਂਕੀ ਇਹ ਦ੍ਰਿਸ਼ਟ ਹੋਤੀ
ਹੈ, ਰਃ ਵਾ ਜਿਸ ਪਰ ਗੁਰਾਂ ਨੇ ਕ੍ਰਿਪਾ ਦ੍ਰਿਸ਼ਟੀ ਕਰੀ ਹੈ
ਤਿਸ ਕੀ ਨਾਦ ਸਬਦ ਮੈਂ ਬ੍ਰਿਤੀ ਲਾਗੇ ਹੈ ਗਗਨ ਦਸਵਾਂ
ਦੁਆਰ ਭਠੀਹੈ ਸਿੰਙਿਆਂ ਸੱਜੀ ਸੁਰ ਚੁੜਿਆਂ ਖੱਬੀ ਸੁਰ ਹੈ
ਦੋਨੋਂ ਨਾਲਾਂ ਹੈਂ, ਕਨਕ ਕਲਸ ਸੋਨੇ ਕਾ ਘੜਾ ਰਿਦਾ ਹੈ
ਸੁਧ ਕਰਨਾ ਤਿਸ ਮੇਂ ਇਕ ਜੋਗ ਅਭਿਆਸ ਕਰਨਾ
ਇਕ ਮਧ ਹੈ ਤਿਸ ਰਿਦੇ ਘਟ ਮੈ ਧਾਰ ਜੋਗ ਕੀ ਸੁਧ
ਚੋਈ ਪ੍ਰਗਟੀ ਹੈ ਰਸਾਂ ਵਿਚੋਂ ਉਤਮ ਰਸ ਜੋਗ ਕਾ

ਚੁਆਇਆ ਹੈ ॥ ੨ ॥

ਏਕ ਹੋਰ ਅਸਚਰਜ ਬਾਤ ਬਨੀਹੈ ਪਵਨ ਜੋ ਪ੍ਰਾਣਾਯਾਮ ਕਰਨਾ ਹੈ ਇਹ ਪਿਆਲਾ ਪੀਵਨ ਵਾਲਾ ਬਨਾਇਆ ਹੈ ਤਿੰਨਾਂ ਹੀ ਲੋਕਾਂ ਵਿਚ ਇਹਾ ਜਿਹਾ ਇਕ ਜੋਗੀ ਹੈ ਕਹੁ ਹੇ ਭਾਈ ਤਿਸ ਜੋਗੀ ਕੇ ਅਨੰਦ ਵਲੋਂ ਕਵਨ ਰਜਿਆਹੈ॥ ੩॥

ਕਿੰਬਾ॥ਤ੍ਰਤੀ॥ਅਰਥ ॥ ਰਾਜਾ ਪਰਕਾਸ਼ ਰੂਪ ਜੋ ਰਾਮ ਹੈ ਤਿਸ ਕੀ ਅਨਹਦ ਇਕ ਰਸ ਚੇਤਨਤਾ ਰੂਪੀ ਕਿੰਗੁਰੀ ਬਜ ਰਹੀ ਹੈ ਜਿਸ ਪਰ ਗੁਰਾਂ ਨੇ ਕ੍ਰਿਪਾ ਦ੍ਰਿਸ਼ਟੀ ਕਰੀ ਹੈ ਤਿਸ ਕੀ ਨਾਦ ਬ੍ਰਹਮ ਹੈ,ਲਿਵ ਲਾਗੀ ਹੈ ॥ ੧ ॥ ਰਃ ਭਾਠੀ ਗਗਨ ਚੇਤਨ ਜੋ ਹੈ ਸੋ ਭਠੀ ਹੈ ਸਿੰਙਿਆ ਜੋ ਆਸੁਰੀ ਸੰਪਤਾ ਸੇ ਸੰਗਨਾ ਹੈ ਇਕ ਨਾਲ ਇਹ ਹੈ ਚੁਙਿਆਂ ਦੈ-ਵੀ ਸੰਪਦਾ ਕੋ ਜੇਹੜਾ ਗ੍ਰਹਨ ਕਰਨਾ ਹੈ ਇਹ ਚੁਗਨਾ ਦੂਜੀ ਨਾਲੀ ਹੈ,ਕਨਿਕ ਕਲਸ਼ ਸੁਵਰਨ ਕਾ ਘਟ ਕਿਆ ਵਿਚਾਰ ਰੂਪੀ ਸੋਨੇ ਕਾ ਘਟਹੈ ਤਿਸਮੈਂ ਏਕਤਾ ਕੋ ਪਾਨਾ ਹੈ, ਮਦੁ ਤਿਸ ਮਹਿ ਧਾਰ ਰੰਗ ਬ੍ਰਹਮ ਅਸਮੀ ਇਹ ਧਾਰ ਚੋਤੀ ਹੈ,ਸੁਧ ਰਸਾਂ ਵਿਚੋਂ ਉਤਮ ਰਸ ਬ੍ਰਹਮਾ ਨੰਦ ਚੋ ਆਇਆ ਪ੍ਰਗਟ ਹੂਆ ॥ ੨ ॥

ਏਕ ਬਾਤ ਹੋਰ ਅਨੂਪਮ ਬਨ ਰਹੀ ਹੈ ਸ੍ਵਾਸ ਸ੍ਵਾਸ ਭਜਨ ਕਰਨਾ ਇਹ ਪਿਆਲਾ ਬਨਾਇਆ, ਹੈ ਤਿਨਾ ਹੀ ਭਵਨੋਂ ਮੇਂ ਐਸਾ ਜੋਗੀ ਚਿਤ ਬ੍ਰਿਤੀ ਨਿਰੁਧਾ ਜੋਗਾ ਕੋਈ ਇਕ ਹੈ, ਕਹੁ ਹੇ ਭਾਈ ਤਿਸ ਜੈਸਾ ਕੌਨ ਹੈ ਰਾਜਾ ਪਰਕਾਸਵਾਨ ਹੋਰ ਕੋਈ ਨਹੀਂ ਤਤਵੇਤਾ ਤੈਸੇ ॥ ੩ ॥

ਐਸੇ ਸਾਧਨ ਕਰਤਿਆਂ ਹੋਇਆਂ ਗਿਆਨ ਪੁਰਖੋਤਮ

ਕਾ ਪ੍ਰਗਟ ਹੂਆ ਅਰ ਪੇਖ ਕਬੀਰ ਜੀ ਕਹੈਂ ਤਿਸੀ ਰੰਗ ਅਨੰਦ ਮੈਂ ਮਨ ਰੱਤਾ ਰਹਿੰਦਾ ਹੈ ਹੋਰ ਦੂਨੀ ਸ੍ਰਿਸ਼ਟੀ ਸਾਰੀ ਭਰਮ ਨੇ ਭੁਲਾ ਲਈ ਹੈ ਸਾਡਾ ਮਨ ਰਾਮ ਨਾਮ ਰਸਾਇਨ ਮੈਂ ਮਸਤ ਹੋਇਆ ਹੈ॥ ੪ ॥ ੩ ॥

ਸ੍ਰੀ ਰਾਗ ਬਾਣੀ ਭਗਤ ਬੇਣੀ ਜੀਉ ਕੀ

ਪਹਰਿਆ ਕੈ ਘਰਿ ਗਾਵਣਾ

੧ ਓ ਸਤਿਗੁਰਪ੍ਰਸਾਦਿ ॥

ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ। ਮਿਰਤਕ ਪਿੰਡਿ ਪਦਮਦਨਾ ਅਹਿਨਿਸਿ ਏਕੁ ਅਗਿਆਨ ਸੁ ਨਾਗਾ। ਤੇ ਦਿਨ ਸੰਮਲੁ ਕਸਟ ਮਹਾ ਦੁਖ ਅਬ ਚਿਤੁ ਅਧਿਕ ਪਸਾਰਿਆ। ਗਰਭ ਛੋਡਿ ਮ੍ਰਿਤ ਮੰਡਲ ਆਇਆ ਨਰ ਹਰਿ ਮਨਹੁ ਬਿਸਾ- ਰਿਆ ॥੧॥ ਫਿਰ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ। ਚੇਤ ਰਾਮੁ ਨਾਹੀ ਜਮ ਪੁਰਿ ਜਾਹਿਗਾ ਜਨੁ ਬਿਚਰੈ ਅਨੁਰਾਧਾ ॥੧॥ ਰਹਾਉ ॥ ਬਾਲ ਬਿਨੋਦ ਚਿੰਦ ਰਸ ਲਾਗਾ ਖਿਨੁ ਖਿਨੁ ਮੋਹਿ ਬਿਆਪੈ। ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ ਤਉ ਪੰਚ ਪ੍ਰਗਟ ਸੰਤਾਪੈ। ਜਪੁ ਤਪੁ ਸੰਜਮੁ ਛੋਡਿ

ਸੁਕ੍ਰਿਤ ਮਤਿ ਰਾਮ ਨਾਮੁ ਨ ਅਰਾਧਿਆ। ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ ॥ ੨॥ ਤਰੁਣ ਤੇਜੁ ਪਰ ਤ੍ਰਿਅ ਮੁਖ ਜੋਹਹਿ ਸਰੁ ਅਪਸਰੁ ਨ ਪਛਾਣਿਆ। ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ। ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ। ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮਵਿਗੋਇਆ ॥ ੩॥ ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ। ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ। ਤਾਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ ਕਮਲਾਣਾ। ਅਵਗਤਿ ਬਾਣਿ ਛੋਡਿ ਮ੍ਰਿਤੁ ਮੰਡਲ ਤਉ ਪਾਛੈ ਪਛੁਤਾਣਾ ॥ ੪ ॥ ਨਿਕੁਟੀ ਦੇਹ ਦੇਖਿ ਧੁਨ ਉਪਜੈ ਮਾਨ ਕਰਤ ਨਹੀ ਬੂਝੈ। ਲਾਲਚੁ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ। ਥਾਕਾ ਤੇਜ

**ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ। ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨ ਪਾਈ ॥ ੫ ॥**

ਬੇਣੀ ਜੀ ਪੂਰਬ ਮੇਂ ਹੋਏ ਹੈਂ ਸੋ ਸਬਦ ਉਚਾਰਤੇ ਹੈਂ ਪਹਰਿਆ ਕੇ ਘਰਮੈਂ, "ਪੈਹਲੇ ਪਹਰੈ ਰੈਣਕੇ ਵਣਜਾਰਿਆ ਮਿਤ੍ਰਾ" ਉਸ ਸਬਦ ਮੈਂ ਇਸਨੂੰ ਗਾਵਨਾ ਵਾ ਪਹਰ ਪਹਰ ਮੈਂ ਇਸ ਸਬਦ ਕੋ ਘਰ ਰਿਦੇ ਮੈਂ ਗਾਵਨਾ ਵਾ ਪਹਰਕੇ ਗਹਨੇ ਤੇ ਬਸਤ੍ਰ ਜੈਸੇ ਅਨੰਦ ਹੋਂਦਾ ਹੈ ਐਸੇ ਇਸ ਕੋ ਗਾਵਨਾ ਹੈ ਨਰ ਪੁਰਸ਼ ਜਦੋਂ ਮਾਤਾ ਕੇ ਉਦਰ ਮੇਂ ਹੈਸੇਂ ਤੂੰ ਤਦੋਂ ਉਰਧ ਉਲਟਾ ਸੈਂ ਮੁਖ ਉਤਾਂਹ ਕੋ ਥਾ ਤੇ ਧਯਾਨ ਕੀ ਲਿਵ ਮੈਂ ਲਾਗਾ ਥਾ ਵਾ ਉਤਕ੍ਰਿਸ਼ਟ ਪਰਮੇਸ਼ਰ ਕੇ ਗਯਾਨ ਕੀ ਲਿਵ ਮੈਂ ਲਾਗਾ ਥਾ ਅਛਤ ਹੈਸੇਂ ਪਿੰਡਿ ਸਰੀਰ ਵਲੋਂ ਮ੍ਰਿਤਕ ਸੇ ਪਦ ਪਰਮੇਸ਼ਰ ਕੇ ਪੈਰੋਂ ਮੈਂ ਮਗਨ ਸੈਂ ਵਾ ਮ੍ਰਿਤਕ ਮਿਟੀ ਕਾ ਜੋ ਪਿੰਡ ਰੂਪੀ ਪਦ ਹੈ ਇਸਕਾ ਮਦ ਨਹੀਂ ਥਾ ਤੈਨੂੰ ਦਿਨੇ ਰਾਤੀ ਮਗਨ ਸੈਂ ਭਜਨ ਮੈਂ ਤੇ ਏਕ ਅਗਿਆਨ ਥਾ, ਨਾਂਗਾ ਸੈਂ ਵਾ ਅਗਯਾਨ ਕਾ ਦਿਨੇ ਰਾਤੀ ਨਾਗਾ ਥਾ ਨਹੀਂ ਥਾ ਅਗਯਾਨ ਜਿਸ ਤਰਹ ਹੁਣ ਹੈ, ਮਾਤਾ ਕੇ ਉਦਰ ਮੇਂ ਹਰ ਵਖਤ ਭਜਨ ਕਰਤਾ ਥਾ ਸੋ ਜਨਮ ਕੀ ਖਬਰ ਸੀ, ਪਰਮੇਸ਼ਰ ਕੋ ਜਾਨਦਾ ਸੀ ਤੇ ਦਿਨ ਉਨਾਂ ਦਿਨਾਂ ਕੋ ਸਮ੍ਹਾਲ ਭਾਰੀ ਕਸ਼ਟ ਥਾ ਅਬ ਹੁਣ ਚਿਤ ਤੈਨੇ ਅਧਕਹੀ ਪਸਾਰ ਛਡਿਆ ਹੈ ਧੰਧਿਆਂ ਮੈਂ। ਪਰਮੇਸ਼ਰ ਕੋ ਭੁਲਾਦਿਤਾ ਹੈ ਗਰਭ ਮਾਤਾ ਕਾ ਉਦਰ ਛਡਕੇ ਮ੍ਰਿਤ ਮੰਡਲ

ਮਾਤਲੋਕ ਮੈਂ ਆਇਆ ਪਰਮੇਸ਼ਰ ਕੇ ਭਜਨ ਕੋ ਤਿਆਗਕੇ ਮਾਤ ਲੋਕ ਮੈਂ ਆਕੇ ਨਰ ਹਰਿ ਕੋ ਮਨੋ ਭੁਲਾ ਦਿਦੀਆ॥੧॥

ਹੇ ਮੂਰਖ ਤੂੰ ਫਿਰ ਪਛਤਾਪ ਕਰੇਂਗਾ ਹੇ ਕੁਮੱਤੀ ਖੋਟੀ ਮਤ ਵਾਲੇ ਤੂੰ ਕਿਸ ਭਰਮ ਮੈਂ ਲਗ ਰਹਿਆ ਹੈਂ ਰਾਮ ਜੀਕੋ ਚੇਤ, ਜਪ, ਜਮ ਪੁਰੀ ਮੈਂ ਨਾਂ ਜਾਵੇਂ ਵਾ ਚੇਤ ਰਾਮਨਾਹੀਂ ਰਾਮਜੀ ਕੋ ਨਾਂ ਚੇਤੇਂਗਾ ਤਾਂ ਜਮਪੁਰੀ ਮੈਂ ਜਾਏਂਗਾਜਨ, "ਮਤ ਬਿਚਰੇ ਫਿਰੈਂ ਅਨਰਾਧਾ" ਪਰਮੇਸ਼ਰ ਕੇ ਅਰਾਧਨੇ ਤੇ ਬਿਨਾਂ ਵਾਅਨ ਦ੍ਵੈਤ ਕੋ ਬੀਜਦਾ ਹੂਆ ਰਾਧਾ ਬੀਜਨੇ ਕੋ ਕਹਤੇ ਹੈਂ। ਕਿੰਬਾ ਅਨ ਸ਼ੇਆ ਜੋ ਬੀਜੇ ਤੇ ਬਿਨਾ ਜੰਮੇ ਸੋ ਅਨਸੇਆ ਕਹੀਏ ਵਾ ਅਨਰਾਧ ਆਦਕ ਨਛਤ੍ਰਾਂ ਕੋ ਮਨਾਂਵਦਾ ਹੋਇਆ ਰਹ ਬਾਲ ਅਵਸਥਾ ਮੈਂ ਖੇਡਨ ਕੇ ਰਸ ਵਿਖੇ ਲਗਾ। ਜੁਬਾ ਅਵਸਥਾ ਮੈਂ ਬਿਨੋਦ ਰਸ ਮੈਂ ਲਾਗਾ ਸੈਂ। ਵਿਸੇਰਸ ਮੈਂ ਬ੍ਰਿਧਾਵਸਥਾ ਮੈਂ ਚਿੰਤਾ ਕੇ ਰਸ ਮੈਂ ਲਾਗਾਸੀ ਖਿਨੁ ਪਲ ਕਾਲ ਮੈ ਮੋਹ ਹੀ ਵਿਆਪਦਾ ਭਇਆ ਰਸੁ ਮਿਸ੍ਰ ਤਦਾ ਕਾਰ ਹੋਕੇ ਵਿਖ ਰੂਪ ਮੱਧ ਮਾਸਕੋ ਅੰਮ੍ਰਿਤ ਜਾਨਕੇ ਚਖੀ॥ ਕਿੰਬਾ ਰਸਾਂ ਕੇ ਮਿਸ ਬਹਾਨੇ ਕੋ ਕਹੈ ਜੋ ਮੈਂ ਇਤਨਾ ਮਧ ਕੋ ਨਾ ਪੀਵਾਂ ਤਾਂ ਮੈਨੂੰ ਰੋਗ ਲਗ ਜਾਂਦਾ ਹੈ ਇਸ ਬਹਾਨੇ ਕਰ ਵਿਖਸੀ ਅੰਮ੍ਰਿਤ ਜਾਨਕੇ ਚਖੀ ਤਾਂ ਪੰਚ ਕਾਮ ਕ੍ਰੋਧ ਦੁਖ ਦੇਂਦੇ ਭਏ, ਜਪ ਇਸਟ ਮੰਤ੍ਰ ਜਪਨਾ ਤਪ ਕਾਸ਼ਟ ਤਪ ਸੰਜਮ ਇੰਦ੍ਰੇ ਰੋਕਨੇ ਪੁਨਾ ਵਾਲੀ ਮਤਿਕੋ ਛਡਕੇ ਰਾਮ ਨਾਮ ਕੋ ਨਾ ਜਪਿਆ ਕਾਮ ਜਦੋਂ ਉਛਲਿਆ ਮਤ ਕੋ ਕਾਲ ਕਾਲਗੀ ਵਾ ਕਾਲ ਵਾਲੀ ਮਤਿ ਲਾਗੀ ਸਕਤੀ ਇਸਤ੍ਰੀ ਕੋ ਗਲ ਮੈਂ ਲੇ ਆਕੇ ਬੈਠਨੀਆਂ ਦ ਤਰਲ ਜਬਾਕੇ ਤੇਜ ਸੇ

ਪਰਾਈ ਇਸਤ੍ਰੀਆਂ ਕਾ ਮੂੰਹ ਦੇਖਦਾ ਹੈ ਸਰ ਅਪਸਰ ਭਲਾ ਬੁਰਾ ਨਹੀਂ ਪਛਾਣਦਾ ਕਾਮ ਕੀ ਉਨਮਤ ਮਸਤੀ ਸੇ ਮਹਾਂ ਜੋ ਵਿਸ਼ੇ ਹੈਂ ਤਿਨਾਂ ਵਿਚ ਜੀਵ ਭੁਲ ਰਹਾ ਹੈ। ਪਾਪ ਕਰਮ ਮੈਂ ਨਾਂ ਕਰਾਂ ਪੁੰਨ ਕਰਨੇ ਜੋਗ ਹੈ ਇਨਾਂ ਕੋ ਨਾਂ ਪਛਾਨਦਾ ਭਇਆ, ਪੁਤ੍ਰ ਤੇ ਸੰਪਤ ਧਨ ਵਸਤੂ ਦੇਖਕੇ ਇਹ ਮਨ ਗਰਬ ਕਰਤਾ ਭਇਆ, ਰਾਮ ਨਾਮ ਜੋ ਜਪਨੇ ਜੋਗ ਥਾ ਸੋ ਨਾ ਜਪਿਆ ਰਿਦੇ ਵਿਚੋਂ ਖੋਇਆ ਭੁਲਾਇਦੀਆ ਨਾਮ ਕੋ, ਅਵਰ ਮਰਤਾਂ ਹੋਰ ਮਰਦੇ ਜਾਂਦੇ ਹੈਂ ਇਸਕਾ ਮਨ ਮਾਇਆ ਮੇਂ ਲਗਾ ਹੂਆ ਤੋਲਦਾ ਹੈ, ਇਤਨੇ ਹਜ਼ਾਰ ਮਾਇਆ ਹੈ ਏਹ ਮੇਰੇ ਕੰਮ ਆਵੇਗੀ। ਕਿੰਬਾ ਪਠੰਤਰ ਮਾਇਆ ਮਨ ਡੋਲੇ ਪਾਠ ਹੈ, ਮਨ ਮਹਿ ਇਹ ਕਹਿੰਦਾ ਹੈ ਪਹਲੇ ਬੰਦੋਬਸਤ ਕਰ ਲਈਏ, ਹੋਰ ਨਾ ਕੋਈ ਮਾਇਆ ਸਾਂਭ ਲਵੇ ਮੈਂ ਸਾਂਭ ਲਵਾਂ ਐਸੇ ਡੋਲਦਾ ਹੈ ਮਨ ਮਾਇਆ ਮੇਂ ਹੇ ਜੀਵ ਤੁਬ ਤੈਨੇ ਭਗ ਤੇ ਮੁਖ ਦੋਨੋਂ ਇੰਦ੍ਰੀਆਂ ਮੈਂ ਲਗਕੇ ਜਨਮ ਖਰਾਬਕਰ ਲੀਆਹੈ, ਸਿਸਨ ਉਦ੍ਰ ਪ੍ਰਾਇਨ ਵਾ ਮੁਖ ਪਰਮੇਸ਼ਰ ਵਲੋਂ ਭੱਜਕੇ ਜਨਮ ਨਾਸ ਕੀਤਾ॥ ੩॥

ਪੁੰਡਰ ਰਿਟੇ ਕੇਸ ਹੋ ਗਏ ਫੂਲੋਂ ਸੇ ਵੀ ਸੁਫੈਦ ਬਾਨੀ ਬਰੀਕ ਬੋਲਦਾ ਹੈ ਮਾਨੋਂ ਸੱਤਵੇਂ ਪਤਾਲ ਬੋਲਦਾ ਹੈ ਵਾ ਬਾਨੀ ਕਰਕੇ ਸੱਤਾਂ ਹੀ ਪਤਾਲੋਂ ਕੀ ਮਾਇਆ ਚਾਹਤਾ ਹੈ ਕੱਠੀ ਕਰ ਲਵਾਂ।

ਲੋਚਨ ਨੇਤ੍ਰਾਂ ਵਿਚੋਂ ਜਲ ਸ੍ਰਮਦਾ ਹੈ ਬਲ ਵਾਲੀ ਬੁਧੀ ਨਾਸ ਹੋਗਈ ਤਾਂ ਕਾਮਨਾਂ ਨੇ ਮਧਾਣੀ ਆ ਕੇ ਰਿਦੇਂ ਮੈਂ ਪਾਈ ਤਾਂਤੇ ਤਿਸ ਹੇਤੂ ਸੇ ਬਿਖਿਓਂ ਮੈਂ ਲਗਨੇ ਸੇ ਮਤੀ

ਪਾਵਸੀ ਕਾਲੀ ਹੋਈ ਪਾਪੋਂ ਕਰਕੇ ਕਾਇਆਂ, ਸਰੀਰ ਜੋ ਕਮਲ ਵਤਥਾ ਸੋ ਕੁਮਲਾਇ ਗਿਆ ਅਵਗਤ ਜੋ ਪਰਮਾਤਮਾ ਤਿਸਕੀ ਬਾਨੀ ਕੋ ਛਡਕੇ ਮਾਤ ਮੰਡਲ ਮੈਂ ਤਾਂ ਪਿਛੇ ਪਛਤਾਂ-ਵਦਾ ਹੈ ॥ ੪ ॥ ਨਿਕਟੀ ਦੇਹ ਨਿਖੁਟੀ ਗਈ, ਦੇਹ ਕ੍ਰਿਸ਼ ਹੋ ਗਈ ਤਾਂ ਦੇਖਕੇ ਧੁਨੀ ਕਰਦਾ ਹੈ ਮੇਰਾ ਉਪਾਵ ਕਰੋ ਕੋਈ ਦਵਾਈ ਬਨਾਓ ਵਾ ਨਿਕਟੀ ਦੇਹ ਬਾਲਕੇ ਪੋਤਰਿਆਂ ਕੋ ਦੇਖਕੇ ਧੁਨੀ ਕਰਦਾ ਹੈ ਮੈਨੂੰ ਪੰਖਾ ਝੱਲੋ ਮੁਠੀ ਭਰੋ ਪਾਨੀ ਠੰਢਾ ਦਿਓ,ਓਹ ਕਹਿੰਦੇ ਹੈਂ ਭਊਆ ਇਹ ਮਾਨ ਕਰਤਾ ਹੈ,ਓਹ ਨਹੀਂ ਬੂਝਦੇ ਲਾਲਚ ਜੀਵਨ ਕਾ ਕਰਦਾ ਹੈ ਨੇਤਰਾਂ ਮੈਂ ਕੁਛ ਨਹੀਂ ਸੁੱਝਦਾ ਤੇਜ ਸੂਰਕਾ ਥਾਕਾ ਰਹਿ ਗਿਆ ਮਨ ਜੀਵ ਪੰਖੀ ਉਡਿਆ ਫੇਰ ਮਰੇ ਕੋ ਘਰ ਕੇ ਵੇਹੜੇ ਮੈਂ ਨਹੀਂ ਚੰਗਾ ਲਗਦਾ। ਬੇਣੀ ਜੀ ਕਹਿੰਦੇ ਹੈਂ ਹੇ ਭਗਤੋ ਪਰਮੇਸ਼ਰ ਕਿਓ ! ਮਰਨੇ ਕਰ ਮੁਕਤੀ ਕਿਸਨੇ ਪਾਈ ਹੈ? ਜੀਂਵਦਾ ਹੀ ਮੁਕਤੀ ਪਾ ਲਵੇ ਤਾਂ ਹਛਾ ਹੈ, ਪਿਛੋਂ ਕੋਈ ਨਹੀਂ ਮੁਕਤੀ ਕਰੇ,ਵਾ ਜੀਵਤ ਭਾਵ ਸੇ ਮਰੇ ਬਿਨਾਂ ਕਿਸਨੇ ਮੁਕਤੀ ਪਾਈ ਹੈ ? ॥ ੫॥

## ਸ੍ਰੀ ਰਾਗੁ ਰਵਿਦਾਸੁ ਜੀ

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ। ਕਨਕ ਕਟਿਕ ਜਲ ਤਰੰਗ ਜੈਸਾ ॥ ੧॥ ਜਉਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ। ਪਤਿਤ ਪਾਵਨ ਨਾਮ ਕੈਸੇ ਹੁੰਤਾ ॥ ੧॥ ਰਹਾਉ ॥

**ਤੁਮ ਜੁ ਨਾਇਕ ਆਛਹੁ ਅੰਤਰਜਾਮੀ। ਪ੍ਰਭੁ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥ ਸਰੀਰੁ ਅਰਾਧੈ ਮੋਕਉ ਬੀਚਾਰੁ ਦੇਹੂ। ਰਵਿਦਾਸ ਸਮ ਦਲ ਸਮਝਾਵੈ ਕੋਊ ॥੩॥**

ਰਵਿਦਾਸਜੀ ਪੂਰਬ ਜਨਮ ਬ੍ਰਾਹਮਨ ਥੇ, ਰਾਮਾਨੰਦ ਜੀ ਕੇ ਚੇਲੇ ਸੇਵਾ ਕਰਤੇ ਸਾਤ ਘਰ ਕੀ ਭਿਖਿਆ ਲੈਕੇ ਰਾਮਾਨੰਦ ਗੁਰੂ ਕੋ ਖਵਾਤੇ ਥੇ, ਇਕ ਚਮਿਆਰ ਧਨੀ ਨੇ ਰਸਤ ਦਿਤੀ ਬਰਖਾ ਕਾ ਦਿਨ ਥਾ ਰਵਿਦਾਸ ਜੀ ਆਇ ਕਰ ਉਸੀ ਕਾ ਸੀਧਾ ਲੈਕੇ ਗੁਰਾਂ ਕੋ ਖਵਾਇਆ, ਰਾਮਾਨੰਦ ਨੇ ਕਹਾ ਆਜ ਕਿਸ ਕੇ ਘਰ ਕਾ ਸੀਧਾ ਲੀਆ ਕੋਪਸੇ ਕਹਾ। ਡਰਕੇ ਬਤਾਇਆ ਤਾਂ ਸ੍ਰਾਪ ਹੂਆ ਚਮਿਆਰ ਕਾ ਪੂਤ ਹੋ ਜਾਇਕੇ, ਰਵਿਦਾਸ ਜੀ ਚਮਾਰ ਭਏ। ਭਗਤੀ ਕਰਤੇ ਹੂਏ ਦ੍ਰਿੜ੍ਹ ਅਭਿਆਸ ਕਰਕੇ ਭਗਵੰਤ ਪ੍ਰਗਟੇ ਤਾਂ ਚਰਨੋਂ ਮੈਂ ਰਵਦਾਸ ਜੀ ਸੀਸ ਧਰਨੇ ਲਗੇ ਤਾਂ ਮਹਾਰਾਜ ਨੇ ਕਹਾ ਸਾਡੇ ਸਾਥ ਨਾ ਛੋਹੁ। ਰਵਿਦਾਸ ਜੀ ਕਹੈ ਤੋਹੀ ਤੇਰੇ ਮੈਂ ਤੇ ਮੋਹੀ ਮੇਰੇ ਮੈਂ ਅੰਤ੍ਰ ਭੇਦ ਕੈਸਾ ਹੈ ਚੇਤਨ ਦੋ ਹੈਂ ਕਿ ਇਕ ਹੈ। ਕਿਥਾ ਤੋਹੀ ਤੇਰੇ ਮੈ ਮੇਰੀ ਬ੍ਰਿਤੀ ਮੋਹੀ ਤਾਂ ਫੇਰ ਤੇਰੇ ਮੇਰੇ ਮੈਂ ਅੰਤ੍ਰਭੇਦ ਕਿਆ ਹੈ, ਉਪਾਸ਼ਨਾ ਕਰਨੇ ਵਾਲਾ ਉਪਾਸ਼ਕ ਕਾ ਰੂਪ ਹੋਤਾ ਹੈ। ਭਗਵਾਨ ਕਹਨੇ ਲਗੇ ਤੂੰ ਕਾਰਜ ਹੂਆ ਅਸੀਂ ਕਾਰਨ ਹਾਂ, ਏ ਭੇਦ ਹੈ। ਰਵਦਾਸ ਜੀ ਕਹੈ ਕਨਕ ਸੂਰਨ ਕਾ ਅਰ ਕਟਿਕ ਕੜੇ ਕਾ ਭੇਦ ਹੈ, ਜੈਸੇ ਜੇ ਸੋਨਾਂ ਕਢ ਲਈਏ ਤਾਂ ਭੂਖਨ ਕਿਆ ਨਿਕਸੇਗਾ?

ਗਹਨਾ ਸੁਵਰਨ ਕਾ ਰੂਪ ਹੀ ਹੈ, ਹਰੀ ਕਹੈਂ ਨਹੀਂ ਹੋਰ ਬਾਤ ਹੈ ਤੂੰ ਜਮਨੇ ਮਰਨੇ ਵਾਲਾ ਹੂਆ ਅਸੀ ਅਮਰ ਹੂਏ, ਆਖੇ ਜੀ ਜਲ ਸੇ ਜੈਸੇ ਤਰੰਗ ਹੋਤੇ ਹੈਂ ਜਲ ਕਾ ਰੂਪ ਹੀ ਹੋਤੇ ਹੈਂ॥ ੧ ॥ ਨਹੀਂ ਹਰੀ ਕਹੈਂ ਤੂੰ ਪਾਪੀ ਅਸੀ ਪਾਵਨਤਾ, ਜੀ ਇਹ ਭੀ ਹੇ ਭਗਵਨ ਅਸਾਂ ਦਿਤਾ ਹੈ ਖਤਾਬ ਆਪਕੋ, ਜੇਕਰ ਮੈਂ ਪਾਪ ਨਾ ਕਰਤਾ ਤੂੰ ਕਿਆ ਬਖਸ਼ਤਾ, ਅਸੀ ਪਾਪ ਕੀਤੇ ਤਾਂ ਤੂੰ ਬਖਸ਼ਨੇ ਵਾਲਾ ਹੂਆ, ਵਾ ਜੇਕਰ ਆਪ ਪਾਪੀਆਂਕੋ ਬਖਸ਼ੇ ਤਾਂ ਸਾਰਿਆਂ ਕੋ ਬਖਸ਼ੋ, ਅਸੀਂ ਆਪ ਕੇ ਪੈਰ ਪਕੜੇ ਤਾਂ ਤੁਸੀਂ ਬਖਸ਼ਿਆ ਜੀ ਤਾਂ ਤੂੰ ਪਤਤ ਪਾਵਨ ਭਇਆ ਨਹੀਂ ਤਾਂ ਕੈਸੇ ਹੁੰਦਾ, ਰਃ ਹਰੀ ਕਹੇ ਮੈਂ ਨਾ ਹੂਆ ਤਾਂ ਕੋਈ ਨਾ ਜਾਨੇ ਤੁਸਾਨੂੰ। ਹੇ ਭਗਵਨ! ਤੁਮ ਪਰੇਰਕ ਹੋ ਅਛੇ ਚੰਗੇ ਹੇ ਅੰਤਰਜਾਮੀ ਪ੍ਰਭ ਤੇ ਜਨ ਜਾਨੇ ਜਾਤੇ ਹੈਂ ਜਨ ਭਗਤਾਂ ਤੇ ਸੁਵਾਮੀ ਜਾਨੀਤਾ ਹੈ ॥ ੨ ॥ ਹਰੀ ਕਹੈ ਅਸੀ ਪਰਸੰਨ ਹਾਂ ਕੋਈ ਵਰ ਮੰਗ, ਭਗਤ ਕਹੇ ਹੇ ਹਰੀ! ਸਰੀਰ ਮੇਰਾ ਆਪ ਕੋ ਆਰਾਧੇ ਇਹ ਬਿਚਾਰ ਬਖਸ਼ੋ, ਰਵਦਾਸ ਜੀ ਕਹੈ ਐਸਾ ਸੰਤ ਮੇਲੋ ਜੇਹੜਾ ਦਲਸਾਰੇ ਸਨ ਇਕੋ ਦ੍ਰਿਸ਼ਟੀ ਬੁਝਾਇ ਜਨਾਇ, ਹਰੀ ਕਹੇ ਤਥਾਸਤੁ। ਪ੍ਰਥਮੇ ਰਵਦਾਸ ਜੀ ਏਹ ਸਬਦ ਉਚਾਰਨ ਕੀਤਾ ਹੈ ਮਹਾਰਾਜ ਜੀ ਕੇ ਸਨਮੁਖ, ਭਗਵੰਤ ਸੁਨ ਕੇ ਬਹੁਤ ਹੀ ਪ੍ਰਸੰਨ ਭਏ, ਭਗਤ ਕੋ ਵਰ ਦਿਤਾ ਪ੍ਰੇਮ ਸਾਥ ਗਲ ਸੇ ਲਗਾਇਆ, ਸਾਰਾ ਪੜ੍ਹਨਾ ਹੋਵੇ ਰਵਿਦਾਸ ਜੀ ਕਾ ਪਰਸੰਗ ਤਾਂ ਭਗਤਮਾਲ ਮੇਂ ਦੇਖ ਲਵੇ, ਜਿਸ ਕਰ ਭਰਮ ਨਾ ਰਹਿ ਹੈ ਪ੍ਰਰਸ਼ ਕੋ। ਪੰਚਸਬਦ ਸ੍ਰੀ ਰਾਗ ਮੇਂ ਭਗਤਾਂ ਨੇ ਉਚਾਰੇ ਹੈਂ। ਪੰਚਾਮ੍ਰਿਤ ਰੂਪ ਪੰਚ

ਨਿਧੀ ਇਸਕਾ ਨਾਮ ਹੈ। ਅਗੇ ਮਾਝ ਰਾਗ ਕੇ ਭਗਤਾਂ ਨੇ ਨਹੀਂ ਉਚਾਰਨ ਕੀਤੇ,ਮਰਜੀ। ਸੇਵਕ ਤਾਂ ਸੰਤਾਤਰ ਹੋਤਾ ਹੈ। ਗਉੜੀ ਰਾਗ ਮੇਂ ਪ੍ਰੇਮ ਕੇ ਸਾਥ ਭਗਤ ਉਚਾਰਤੇ ਹੈਂ, ਬੜਾ ਰਾਗ ਹੈ॥

## ਰਾਗੁ ਗਉੜੀ ਭਗਤਾਂ ਕੀ ਬਾਣੀ

ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ॥

## ਗਉੜੀ ਗੁਆਰੇਰੀ ਸ੍ਰੀ ਕਬੀਰ ਜੀਉ ਕੇ ਚਉਪਦੇ

ਅਬ ਮੁਹਿ ਜਲਤ ਰਾਮ ਜਲੁ ਪਾਇਆ। ਰਾਮ ਉਦਕਿ ਤਨੁ ਜਲਤ ਬੁਝਾਇਆ॥ ੧ ॥ ਰਹਾਉ ॥ ਮਨੁ ਮਾਰਣ ਕਾਰਣਿ ਬਨ ਜਾਈਐ। ਸੋ ਜਲੁ ਬਿਨੁ ਭਗਵੰਤ ਨ ਪਾਈਐ ॥ ੧ ॥ ਜਿਹ ਪਾਵਕ ਸੁਰਿ ਨਰ ਹੈ ਜਾਰੇ। ਰਾਮ ਉਦਕਿ ਜਨ ਜਲਤ ਉਬਾਰੇ ॥ ੨ ॥ ਭਵ ਸਾਗਰ ਸੁਖ ਸਾਗਰ ਮਾਹੀ। ਪੀਵਿ ਰਹੇ ਜਲ ਨਿਖੁਟਤ ਨਾਹੀ ॥ ੩ ॥ ਕਹਿ ਕਬੀਰ ਭਜੁ ਸਾਰਿੰਗ ਪਾਨੀ। ਰਾਮ ਉਦਕਿ ਮੇਰੀ ਤਿਖਾ ਬੁਝਾਨੀ ॥ ੪ ॥ ੧ ॥

ਕਿਸੀ ਇਕ ਕਾਲ ਮੈਂ ਕਬੀਰ ਜੀ ਕੋ ਦੇਖਾ ਆਨੰਦ ਹੂਆ ਭਜਨ ਕਰ ਰਹੇ ਹੈਂ ਸਾਂਤ ਰੂਪ ਹੋਏ ਹੋਏ, ਕੋਈ ਕੁਛ ਕਹੈ ਤਾਂ ਭੀ ਅਪਨਾ ਚਿਤ ਅਨੰਦ ਹੋਏ, ਕੋਈ ਕਹੈ ਜੀ ਅਗੇ ਬਡੇ ਕਈ ਤਾਮਸੀ ਕੀਆਂ ਬਾਤਾਂ ਸੁਨਤੇ ਸੀ, ਹੁਣ ਤੁਸੀ ਸਾਂਤ ਹੋਏ ਹੋ ਕਿਆ ਕਾਰਨ ਹੈ, ਤਿਸਕੋ ਕਬੀਰ ਜੀ ਕਹੈਂ ਹੇ ਭਾਈ! ਅਗੇ ਕਈ ਦੁਖਾਂ ਕਰ ਸੜਤੇ ਸਾਂ ਹੁਣ ਗੁਰੂ ਕ੍ਰਿਪਾ ਸੇ ਸੜਦਿਆਂ ਹੋਇਆਂ ਰਾਮ ਨਾਮ ਸੀਤਲ ਕਰਨੇ ਵਾਲਾ ਗੁਰੂ ਕ੍ਰਿਪਾ ਸੇ ਪਾਇਆ ਹੈ ਅਬ ਹੁਣ ॥ ਕਿੰਬਾ ਮਨੁੱਖਾ ਜਨਮ ਹੈ, ਨਾਮ ਜਲ ਪਾਇਆ ਹੈ ਮੈਨੇ। ਪਰਮਾਨ– 'ਆਤਸ਼ ਦੁਨੀਆਂ ਖੁਨਕ ਨਾਮ ਖੁਦਾਇਆ' ਗੁਰੂਜੀ ਕਹੇ ਹੈਂ ਸੋਈ ਨਿਸਚਾ ਕਬੀਰ ਜੀ ਅਪਨਾਨਾਮ ਦਿਖਾਤੇ ਹੈਂ, ਨਾਮ ਕੇ ਤੁਲ ਹੋਰ ਸਾਧਨ ਕੋਈ ਨਹੀਂ ਹੈ ਪਰਮਾਨ ਪਾਂਡਵ ਗੀਤਾ।

"ਅਚੁਤਾ ਨੰਤ ਗੋਬਿੰਦਨਾਮੰ ਉਚਾਰਣ ਭੇਖ ਜੰਨਸਜੰਤੀ
ਸਗਲ ਰੋਗਜੰ ਸਤਜੰ ਸਤਜੰ ਵਦਾਮੀਹੰ"

ਐਸੇ ਪਾਪੋਂ ਕਰ ਸਰੀਰ ਕੋ ਅਗਨੀ ਸਾੜਤੀ ਥੀ ਨਾਮ ਨੇ ਪਾਪੋਂ ਕਾ ਅਭਾਵ ਕਰਕੇ ਸੀਤਲ ਕੀਆ ਹੈ॥

ਅਗਜਾਨ ਕਾਲ ਮੇਂ ਜੋ ਅਗਨੀ ਲਗੀ ਥੀ ਸੋਰਾਮ ਨਾਮ ਉਦਕ ਜਲ ਨੇ ਅਗਨੀ ਕੋ ਬੁਝਾਇ ਦੀਆ ਹੈ ਤਨੁ ਸੂਖਮ ਜੋ ਮਨ ਸੀ ਤਿਸ ਕੋ ਠੰਢਾ ਕੀਤਾ ਨਾਮਨੇ।ਰਹਾਉ ਵਿਸ੍ਰਾਮ ਹੈ ਵਾ ਇਕ ਪ੍ਰਮੇਸ਼ਰ ਮੇਂ ਮਨ ਰਖੋ ਵਾ ਖੋਜੋ ਏਕ ਕੋ, ਮਨ ਜੋ ਤ੍ਰਿਸ਼ਨਾਅਗਨੀ ਕਰਕੇ ਜਲਿਆ ਹੋਇਆਹੈਤਿਸ ਅਗਨੀ ਦੇ ਮਾਰਣ ਬੁਝਾਵਣ ਵਾਸਤੇ ਬਨ ਮੈ ਜਾਈਏ ਬਨ ਜਲ ਮੈ ਜਾ ਬੈਠੀਏ ਵਾ ਭੇਖ ਬਨ ਜਾਏ ਹੈ, ਸੋ ਮਨ ਦਾ ਮਾਰਨਾ

ਬਿਨਾ ਭਗਵੰਤ ਨਾ ਪਾਈਏ ਵਾ ਬਿਨਾ ਭਗਵੰਤ ਦੀ ਕ੍ਰਿਪਾ ਤੇ ਨਾਂ ਪਾਈਏ, ਸੋ ਜਲ ਮਨ ਦੇ ਮਾਰਨ ਵਾਲਾ ਭਗਵੰਤ ਹੀ ਹੈ ਔਰ ਨਾ ਪਾਈਏ ਜਿਸ ਮਾਇਆ ਰੂਪ ਅਗਨੀ ਨੇ ਸੁਰ ਨਰ ਜਾਰੇ ਹੈਂ ਭਗਤ ਜਨ ਰਾਮ ਨਾਮ ਰੂਪ ਉਦਕ ਨੇ ਉਬਾਰ ਲਏ ਹੈਂ ਜਲ ਤੇ ਹੋਇ ॥੨॥ ਭਵ ਸਾਗਰ ਮਾਹੀ ਸੁਖ ਸਾਗਰ ਜੋ ਰਾਮ ਨਾਮ ਜਲ ਹੈ ਪੀਵਤੇ ਰਹੇ ਹੈਂ ਮੁਕਤਾ ਨਹੀਂ ॥੩॥ ਕਬੀਰ ਜੀ ਕਹੈਂ ਭਜ ਸਾਰੰਗ ਪਾਨੀ ਭਗਵੰਤ ਕੋ ਸਾਰੰਗ ਨਾਮ ਧਨਖ ਕੋ ਜੋ ਹਾਥ ਮੇਂ ਲਏ, ਸੋ ਰਾਮ ਨਾਮ ਜਲ ਨੇ ਮੇਰੀ ਤ੍ਰਿਖਾ ਬੁਝਾਈ ਹੈ ਤੂੰ ਜਪ ਹੇ ਪੁਰਖ ਅਨੰਦ ਹੋਵੇਂਗਾ ॥ ੪ ॥ ੧ ॥

ਗਉੜੀ ਕਬੀਰ ਜੀ

ਮਾਧਉ ਜਲ ਕੀ ਪਿਆਸ ਨ ਜਾਇ। ਜਲ ਮਹਿ ਅਗਨਿ ਉਠੀ ਅਧਿਕਾਇ॥੧॥ਰਹਾਉ॥ ਤੂੰ ਜਲ ਨਿਧਹਉ ਜਲ ਕਾ ਮੀਨੁ। ਜਲ ਮਹਿ ਰਹਉ ਜਲਹਿ ਬਿਨੁ ਖੀਨੁ ॥ ੧ ॥ ਤੂੰ ਪਿੰਜਰੁ ਹਉ ਸੂਅਟਾ ਤੋਰ। ਜਮੁ ਮੰਜਾਰੁ ਕਹਾ ਕਰੈ ਮੋਰ ॥ ੨ ॥ ਤੂੰ ਤਰਵਰੁ ਹਉ ਪੰਖੀ ਆਹਿ। ਮੰਦ ਭਾਗੀ ਤੇਰੋ ਦਰਸਨੁ ਨਾਹਿ ॥ ੩ ॥ ਤੂੰ ਸਤਿ-ਗੁਰੁ ਹਉ ਨਉਤਨੁ ਚੇਲਾ । ਕਹਿ ਕਬੀਰ ਮਿਲੁ ਅੰਤ ਕੀ ਬੇਲਾ ॥ ੪ ॥ ੨ ॥

ਮਾਧੋ ਪਰਮੇਸ਼ਰ ਹੀ ਜਲ ਹੈ ਉਸ ਕੀ ਪਿਆਸ ਨਹੀਂ ਜਾਂਦੀ ਵਾ ਨਹੀਂ ਉਤਪਤਿ ਹੋਤੀ ਜੀਵਾਂ ਕੋ। ਸਾਨੂੰ ਜਲ ਕੇ ਪੀਨੇ ਕਰ ਪਯਾਸ ਰੂਪੀ ਅਗਨ ਉਠੀ ਹੈ ਜਜਾਦੇ। ਹੇ ਭਗਵੰਤ ਤੂੰ ਜਲ ਨਿਧਿ ਸ਼ਾਂਤੀ ਚੇਤਨ ਜਲ ਕਾ ਸਮੁੰਦ ਹੈਂ ਮੈਂ ਤੇਰੇ ਮੈਂ ਰਹਨ ਵਾਲਾ ਮੀਨ ਹਾਂ।

ਨਾਮ ਜਲ ਮੈਂ ਰਹੋਂ ਵਾ ਚੇਤਨ ਰੂਪ ਜਲ ਮੈਂ ਰਹੋਂ ਤਾਂ ਜੀਵਨਾ ਹੋਤਾ ਹੈ ਨਾਮ ਬਿਨਾਂ ਹੋਵਾਂ ਤਾਂ ਖੀਨ ਨਾਸ ਹੋਤਾ ਹਾਂ ॥ ੧ ॥ ਹੇ ਭਗਵਾਨ ਤੂੰ ਪਿੰਜਰੇ ਦੀ ਤਰਹ ਮੇਰਾ ਰਖਕ ਹੈਂ ਤੇਰੇ ਮੇਂ ਮੈਂ ਤੋਤੇ ਦੀ ਨਿਆਈਂ ਨਿਰਭੈ ਰਹਤਾ ਹਾਂ, ਪਿੰਜਰੇ ਵਿਚ ਜੈਸੇ ਤੋਤੇ ਕੋ ਬਿਲੇ ਆਦਕੋਂ ਕਾ ਭੈ ਨਹੀਂ ਐਸੇ ਹੀ ਜਮ ਰੂਪ ਬਿੱਲਾ ਕਿਆ ਕਰੇਗਾ, ਮੋਰ ਮੇਰਾ॥੨॥ ਹੇ ਪਰਮੇਸ਼ਰ ਤੂੰ ਬਿਰਛ ਜੈਸੇ ਹਮਾਰਾ ਆਸਰਾ ਹੈਂ, ਮੈਂ ਪੰਛੀ ਦੀ ਨਿਆਈਂ ਤੇਰੇ ਆਸਰੇ ਖਾਨਾ ਪੀਨਾ ਛਾਇਆ ਹੇਠ ਰਹਤਾ ਹਾਂ, ਮੰਦ ਭਾਗਾਂ ਵਾਲਿਆਂ ਨੂੰ ਤੇਰਾ ਦਰਸ਼ਨ ਨਹੀਂ ਹੋਂਦਾ। ਹੇ ਨਾਹ ਤੇਰਾ ਦਰਸ਼ਨ ਕਰਕੇ ਮੰਦਤਾ ਭਾਗੀ ਮੰਦ ਬੁਧਿ ਪਾਪਾਂ ਦੀ ਬਹੁਲਤਾ ਭਾਗ ਗਈ ਹੈ, ਹੇ ਭਗਵੰਤ ਤੂੰ ਸਤਗੁਰ ਰੂਪ ਕ੍ਰਿਪਾਲੂ ਹੈਂ, ਮੈਂ ਨਵੀਨ ਤੇਰਾ ਚੇਲਾ ਹਾਂ ਨਵੇਂ ਚੇਲੇ ਦਾ ਪ੍ਰੇਮ ਜਜਾਦੇ ਹੋਤਾ ਹੈ, ਗੁਰੋਂ ਮੈਂ ਤੂੰ ਕ੍ਰਿਪਾ ਦ੍ਰਿਸ਼ਟੀ ਹਰ ਵਖਤ ਦੇਖਤੇ ਹੈਂ, ਕਬੀਰ ਜੀ ਕਹੈਂ ਹੇ ਮਹਾ-ਰਾਜ ਮਨੁਖ ਜਨਮ ਅੰਤ ਕਾ ਸਮਾਂ ਹੈ ਹੁਣ ਜਰੂਰ ਹੀ ਮਿਲੋ ਫੇਰ ਚੌਰਾਸੀ ਮੈਂ ਜਾਂ ਪੜਾਂਗਾ ਤਾਂ ਮੁਸ਼ਕਲ ਹੈ। ੪ ॥ ੨ ॥

ਗਉੜੀ ਕਬੀਰ ਜੀ

ਜਬ ਹਮ ਏਕੋ ਏਕੁ ਕਰਿ ਜਾਨਿਆ । ਤਬ ਲੋਗਹ ਕਾਹੇ ਦੁਖੁ ਮਾਨਿਆ ॥ ੧ ॥ ਹਮ ਅਪਤਹ ਅਪੁਨੀ ਪਤਿ ਖੋਈ । ਹਮਰੈ ਖੋਜ ਪਰਹੁ ਮਤਿ ਕੋਈ ॥ ੧ ਰਹਾਉ ॥ ਹਮ ਮੰਦੇ ਮੰਦੇ ਮਨ ਮਾਹੀ । ਸਾਝ ਪਾਤਿ ਕਾਹੂ ਸਿਉ ਨਾਹੀ ॥੨॥ ਪਤਿ ਅਪਤਿ ਤਾਕੀ ਨਹੀ ਲਾਜ । ਤਬ ਜਾਨਹੁਗੇ ਜਬ ਉਘਰੈ ਗੋ ਪਾਜ ॥ ੩ ॥ ਕਹੁ ਕਬੀਰ ਪਤਿ ਹਰਿ ਪਰਵਾਨੁ । ਸਰਬ ਤਿਆਗ ਭਜੁ ਕੇਵਲ ਰਾਮ ॥ ੪ ॥ ੩ ॥

ਉਥਾਨਕਾ ਇਸ ਸਬਦ ਕੀ-ਕਿਸੀ ਸਾਹੂਕਾਰ ਕੇ ਗ੍ਰਹ ਮੇਂ ਚੋਰ ਨੇ ਮਾਲ ਲੂਟਾ,ਘਰ ਕੇ ਆਦਮੀ ਜਾਗ ਪੜੇ ਚੋਰ ਅਗਾਰੀ ਸੇ ਭਾਗਾ ਲੋਕ ਪੀਛੇ ਪੜੇ ਚੋਰਕੇ,ਚੋਰ ਕਬੀਰ ਜੀ ਕੀ ਸਰਨੀ ਆਨ ਪੜਾ,ਕਬੀਰ ਜੀ ਨੇ ਸਭ ਹਾਲ ਪੂਛ ਚੋਰ ਕਾ ਬਚਾਨਾ ਸਰਨ ਆਏ ਕੋ ਜਾਣਕੇ ਆਪਨੀ ਬੇਟੀ ਕਮਾਲੀ ਕੀ ਸੇਜਾ ਮੈਂ ਸੁਲਾਇ ਦੀਆ, ਲੋਕੋਂ ਕੋ ਕਹਾ ਹਮ ਛੇ ਆਦਮੀ ਘਰ ਕੇ ਹੈਂ ਜੋ ਇਨ ਸੇ ਵੱਧ ਹੋਵੇ ਸੋ ਤੁਸੀ ਚੋਰ ਕਰਕੇ ਲੈਜਾਓ,ਲੋਗ ਮੁੜੇ ਚੋਰ ਨਾ ਪਕੜਾ ਗਯਾ, ਦਿਨੇ ਲੋਗੋਂ ਨੇ ਜਾਨਾ ਇਸਕਾ ਜਵਾਈ ਈਹਾਂ ਨਾਂ ਥਾ ਇਸਨੇ ਚੋਰ ਕੋ ਜਵਾਈ ਕਰ ਦੀਆ,ਦੁਖੀ ਹੋਕੇ

ਲੋਗ ਲੜਨੇ ਲਗੇ,ਕਬੀਰ ਜੀ ਤਿਨਕੋ ਬੋਧ ਦੇਨੇ ਕੇ ਲੀਏ ਸਬਦ ਬੋਲੇ ਹੇ ਪੁਰਸ਼ੋ! ਜਬ ਹਮ ਨੇ ਇਕ ਪਰਮੇਸ਼ਰ ਕੋ ਇਕ ਰੂਪ ਕਰਕੇ ਜਾਨਿਆਂ ਸਾਰੇ ਤਬ ਹੇ ਲੋਗੋ ਤੁਸੀ ਕਿਉਂ ਦੁਖ ਮੰਨਿਆਂ ਤੁਸਾਡਾ ਕੀ ਵਿਗਾੜਿਆ ਹੈ? ਕਿਸੀ ਨੇ ਕਹਾ ਏਹ ਬੇਪਤਿ ਹੈ। ਕਬੀਰ ਜੀ ਕਹੈ ਹਮ ਅਪਤਿ ਹਾਂ ਤਾਂ ਅਪਨੀ ਪਤਿ ਖੋਈ ਹੈ ਤੁਹਾਡੀ ਕੋਈ ਪੱਗ ਤਾਂ ਨਹੀਂ ਲਾਹੀ? ਹਮਰੇ ਖੋਜ ਮਗਰ ਮਤ ਕੋਈ ਪੜੋ, ਹਮ ਕਿਸੀ ਕੋ ਬੁਲਾਤੇ ਨਹੀਂ। ਇਕ ਨੇ ਕਹਾ ਇਹ ਬਹੁਤ ਹੀ ਮੰਦਾ ਹੈ। ਮੰਦੇ ਹਾਂ ਹਮ ਤਾਂ ਮੰਦੇ ਘਰ ਵਿਖੇ ਹਾਂ ਅਪਨੇ ਕਿਸੀ ਕੀ ਪੰਗਤੀ ਸਾਂਝੀ ਨਹੀਂ ਸਾਡੇ ਨਾਲ ਜਿਸਕਰ ਪਤਿ ਰਹੇ ਤਾਂਕੀ ਅਰ ਨਾ ਰਹੇ ਤਾਂ ਕੀ, ਲਾਜ ਲਜਾ ਨਹੀਂ ਆਂਵਦੀ ਤੁਹਾਨੂੰ,ਜਬ ਪਾਂਚ ਪਖੰਡ ਬਨਾਵਟ ਕਾ ਉਘੜ ਜਾਇ ਜਮਾਂ ਕਰਕੇ ਤਬ ਜਾਨੋਗੇ ਇਹ ਪਤ ਸ੍ਰੇਸ਼ਟ ਹੈ ਇਹ ਮੰਦ ਹੈ, ਸਰਬ ਕੋ ਤ੍ਯਾਗਕੇ ਕੇਵਲ ਸੁਧ ਰਾਮ ਨਾਮ ਭਜ ਹੇ ਪੁਰਖ ਕਬੀਰ ਜੀ ਕਹੇ ਇਹ ਪਤ ਹਰੀ ਕੋ ਪ੍ਰਮਾਨ ਅੰਗੀਕਾਰ ਹੈ ॥ ੪ ॥ ੩ ॥

## ਗਉੜੀ ਕਬੀਰ ਜੀ

**ਨਗਨ ਫਿਰਤ ਜੌ ਪਾਈਐ ਜੋਗੁ। ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥ ਕਿਆ ਨਾਗੇ ਕਿਆ ਬਾਧੇ ਚਾਮ। ਜਬ ਨਹੀ ਚੀਨਸਿ ਆਤਮ ਰਾਮ ॥ ੧ ॥ ਰਹਾਉ। ਮੂਡ ਮੁੰਡਾਏ**

ਜੋ ਸਿਧਿ ਪਾਈ । ਮੁਕਤੀ ਭੇਡ ਨ ਗਈਆ ਕਾਈ ॥ ੨ ॥ ਬਿੰਦੁ ਰਾਖਿ ਜੋ ਤਰੀਐ ਭਾਈ । ਖੁਸਰੈ ਕਿਉ ਨ ਪਰਮ ਗਤਿ ਪਾਈ ॥ ੩ ॥ ਕਹੁ ਕਬੀਰ ਸੁਨਹੁ ਨਰ ਭਾਈ । ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥ ੪ ॥ ੪

ਚਾਰ ਪ੍ਰਕਾਰ ਕੇ ਸੰਤ ਝਗੜਤੇ ਝਗੜਤੇ ਸ੍ਰੀ ਕਬੀਰ ਜੀ ਕੇ ਪਾਸ ਆਏ, ਪ੍ਰਿਥਮੇਂ ਨਾਂਗਾ ਕਹੇ ਹਮਰਾ ਮਤ ਸਭ ਸੇ ਸ੍ਰੇਸ਼ਟ ਹੈ, ਕਬੀਰ ਸਾਹਿਬ ਜੀ ਕਹੇ ਹੇ ਦਿਗੰਬਰ ! ਭਜਨ ਸੇ ਬਿਨਾਂ ਧੂਪ ਮੇਂ ਸੜਾ ਨਗਨ ਰਹਿ ਕਰ ਜੇ ਪਰਮੇਸ਼ਰ ਸੇ ਜੁੜਨਾ ਪਾਈਏ ਮੁਕਤ ਹੋਈਏ ਤਾਂ ਬਨ ਮੇਂ ਜੋ ਮ੍ਰਿਗ ਪਸ਼ੂ ਰਹੇ ਹੈਂ ਸਾਰੇ ਹੀ ਮੁਕਤ ਹੋਨੇ ਚਾਹੀਏ, ਕਪੀਨ ਮਾਤ੍ਰ ਭੀ ਨਹੀਂ ਗ੍ਰਹਨ ਕਰੇ ਹੈਂ ॥੧॥ ਚਮ੍ਰਪੋਸ਼ੀ ਨੇ ਕਹਾ ਹਮਾਰਾ ਮਤ ਜੀ ਬਹੁਤ ਅਛਾ ਹੈ ਮ੍ਰਿਗਾਨ ਕਰ ਮੁਕਤ ਹੋਤਾ ਹੈ, ਕਬੀਰ ਜੀ ਕਹੈਂ ਕਿਆ ਭਯਾ ਜੋ ਨਗਨ ਰਹੈ ਅਥਵਾ ਚਮੜਾ ਨੀਚੇ ਬਿਛਾ ਲੀਆ ਮੁਸਲਮਾਨੀ ਮਤ ਮੈਂ ਨਤ ਚੰਮ ਦੀ ਹੋਂਦੀ ਹੈ ਜੋ ਬਛਾਵੇ ਹੈਂ, ਵੋਹੀ ਕਲਿਆਨ ਭਏ ਚਾਹੀਏ, ਤਾਂਤੇ ਅਜੋਗ ਹੈ, ਜਿਤਨਾ ਚਿਰ ਰਾਮੁ ਕਾ ਸਰੂਪ ਨਾ ਜਾਨੇ ਸਭ ਝੂਠ ਹੈ । ਰਕ੍ਸ਼ ਰਾਮ ਪਰਮ ਹੰਸ ਨੇ ਕਹਾ ਵਾਲ ਜੰਜਾਲ ਜਿਨਾ ਚਿਰ ਰਹੇਂ ਇਤਨਾ ਚਿਰ ਬੰਧਨ ਨਹੀਂ ਟੁਟਦੇ, ਕਬੀਰ ਜੀ

ਕਹੈ ਕੇਵਲ ਸਿਰ ਮੂੰਹ ਮੁਨਾਵਨ ਕਰ ਹੀ ਮੋਖ ਹੋਵੇ ਨਾਮ ਤੇ ਬਿਨਾ ਤਾਂ ਭੇਡ ਕਾ ਸਾਰਾ ਸਰੀਰ ਮੁਨਜਾ ਜਾਵੇ ਹੈ ਪਰ ਮੁਕਤ ਹੋਂਦੀ ਕੋਈ ਨਹੀਂ ਡਿਠੀ ਵਾ ਮੁਕਤ ਹੋ ਕੇ ਗਾਜੇ ਬਾਜੇ ਆਜੁਤ ਬੇਬਾਨਾ ਤੇ ਚੜ੍ਹੀ ਜਾਂਦੀ ਕਿਸੀ ਨੇ ਨਹੀਂ ਦੇਖੀ।ਤ੍ਰੀਤੀ ਮੁਨਨ ਵਲੋਂ ਮੁਕਤਿ ਛੁਟੀ ਨਹੀਂ, ਛੇ ਮਹੀਨੇ ਪੀਛੇ ਮੁੰਨੀ ਜਾਵੇ ਹੈ ਇਹ ਛੇਵੇਂ ਦਿਨ ਮੁੰਨਨ ਜੋਗਾ ਹੋਜਾਵੇ ਹੈ ਤਾਂ ਇਸਕੀ ਛੇਤੀ ਮੁਕਤੀ ਹੋਤੀ, ਪਰ ਕੋਈ ਨਾ ਭਇਆ॥ ੨ ॥ ਪਾਛੇ ਜਤੀ ਨੇ ਕਹਾ ਹਮ ਸਭਸੇ ਅਛੇ ਹੈਂ ਤਰੇ ਹੋਏ ਸੰਸਾਰ ਸਮੁਦ੍ਰ ਤੇ। ਕਬੀਰ ਜੀ ਨੇ ਕਹਾ ਹੇ ਭਾਈ ਬਿੰਦ ਕੇ ਰਖਣੇ ਸੇ ਕਲਜਾਣ ਹੋਵੇ ਬੋਧ ਬਿਨ ਖੁਸਰੇ ਕੀ ਕਿਸੀ ਰਸਤੇ ਸੇ ਬਿੰਦ ਜਾਵੇ ਨਹੀਂ ਤਾਂ ਕੇਵਲ ਮੁਕਤੀ ਖੁਸਰੇ ਹੀ ਕੋ ਪ੍ਰਾਪਤ ਹੋਣੀ ਚਾਹੀਏ,ਪਰ ਕਿਸੀ ਸ਼ਾਸਤ੍ਰ ਮੇਂ ਖੁਸਰਾ ਮੋਖ ਨਹੀਂ ਲਿਖਾ॥੩॥ਉਨਹੋਂ ਨੇ ਪੂਛਾ ਤੁਮਾਰਾ ਕਯਾ ਮੱਤ ਹੈ ਬਤਾਓ ਹਮ ਉਸਕੋ ਖੰਡੇਂਗੇ, ਕਬੀਰ ਜੀ ਕਹੈ ਓਹ ਖੰਡਿਆ ਨਹੀਂ ਜਾਤਾ। ਐਸਾ ਕਿਆ ਹੈ ਕਹੁ? ਕਬੀਰ ਜੀ ਕਹੈ ਸੁਨੋਂ ਭਾਈ ਪੁਰਖੋ ਰਾਮ ਨਾਮ ਸਭ ਸ਼ਾਸਤ੍ਰੋਂ ਕਾ ਸਾਰ ਹੈ,ਤਿਸਕੇ ਜਪੇ ਬਿਨਾਂ ਕਿਨ ਗਤਿ ਪਾਈ ਹੈ (ਰਾਮਾਇਣ ਸਤ ਕੋਟ ਮੇਂ ਲੇ ਮਹੇਸ਼ ਜੀ ਜਾਨ) ਰਾਮ ਨਾਮ ਸਾਰ ਰੂਪ ਹੈ, ਸਭ ਸ਼ਾਸਤ੍ਰੋਂ ਮੇਂ ਤਿਸਕੋ ਤੁਸੀਂ ਜਪਦੇ ਨਹੀਂ,ਕੈਸੇ ਤਰੋਗੇ ॥੪॥

ਗਉੜੀ ਕਬੀਰ ਜੀ ॥

**ਸੰਧਿਆ ਪ੍ਰਾਤ ਇਸਨਾਨੁ ਕਰਾਹੀ ।**
**ਜਿਉ ਭਏ ਦਾਦੁਰ ਪਾਨੀ ਮਾਹੀ ॥ ੧ ॥**

ਜਉ ਪੈ ਰਾਮ ਨਾਮ ਰਤਿ ਨਾਹੀ । ਤੇ ਸਭਿ ਧਰਮ ਰਾਇ ਕੈ ਜਾਹੀ ॥੧॥ ਰਹਾਉ॥ ਕਾਇਆ ਰਤਿ ਬਹੁ ਰੂਪ ਰਚਾਹੀ। ਤਿਨ ਕਉ ਦਇਆ ਸੁਪਨੈ ਭੀ ਨਾਹੀ ॥੨॥ ਚਾਰਿ ਚਰਨ ਕਹਹਿ ਬਹੁ ਆਗਰ । ਸਾਧੂ ਸੁਖੁ ਪਾਵਹਿ ਕਲਿ ਸਾਗਰ ॥ ੩ ॥ ਕਹੁ ਕਬੀਰ ਬਹੁ ਕਾਇ ਕਰੀਜੈ। ਸਰਬ ਰਸੁ ਛੋਡਿ ਮਹਾ ਰਸੁ ਪੀਜੈ ॥ ੪ ॥ ੫ ॥

ਬ੍ਰਹਮਣ ਕਾਂਸ਼ੀ ਕੇ ਕਠੇ ਹੋਕੇ ਆਏ,ਕਬੀਰ ਕੋ ਤਾੜਨੇ ਲਗੇ ਆਚਾਰਯ ਬਨਕੇ ਉਪਦੇਸ਼ ਦੇਨਾ ਅਪਨਾ ਮਤ ਹੀ ਟੋਰ ਲਿਆ ਹੈ ਤੈਨੇ,ਪ੍ਰਥਮੇਂ ਤਾਂ ਤੂੰ ਨਹਾਂਦਾ ਹੀ ਹੈ ਨਹੀਂ। ਤਿਨਕੋ ਕਬੀਰ ਜੀ ਕਹਨੇ ਲਗੇ ਹੇ ਬ੍ਰਾਹਮਨ ਤੂੰ ਸਾਰੇ ਦਿਨ ਮੈਂ ਤਿੰਨ ਅਸ਼ਨਾਨ ਕਰਦੇ ਹੋ, ਪ੍ਰਾਤ ਕਾਲ ਕੀ ਸੰਧਯਾ ਮਧਯਾਨ ਕਾਲ ਕੀ ਸੰਧਯਾ ਸਾਯੰ ਕਾਲ ਕੀ ਸੰਧਯਾ ਤਿੰਨ ਅਸ਼ਨਾਨ ਤੁਸਾਂ ਕਰੇ ਪਰ ਤੁਸਾਂ ਤੋਂ ਵਸ਼ੇਸ਼ ਹੈ ਦਾਦਰ ਜੋ ਹਰ ਵਖਤ ਜਲ ਵਿਚ ਰਹੇ ਹੈ,ਜਿਉਂ ਦਾਦਰ ਡਭੂ ਹੂਏ ਤਿਉਂ ਭਏ ਤੁਸੀ।ਦੂਤੀ ਅਰਥ— ਪ੍ਰਾਤ ਕਾਲ ਕੀ ਸੰਧਯਾ ਅਸੀ ਅਸ਼ਨਾਨ ਕਰਦੇ ਹਾਂ-ਤੁਮ ਭਏ ਦਾਦਰ ਪਾਨੀ ਮਾਹੀ-ਬਹੁਤ ਨ੍ਹਾਣੇ ਕਰ ਪ੍ਰਮੇਸ਼ਰ ਤਾਂ ਨਹੀਂ ਮਿਲ ਪੈਂਦਾ, ਤਾਂਤੇ ਹੇ ਬ੍ਰਾਹਮਣੋ ! ਤੁਸੀ ਨਾਮ ਜਪੋ ਜਿਸ ਕਰਕੇ ਉਧਾਰ ਹੋਵੇ,ਜੇਕਰ ਰਾਮ ਨਾਮ ਮੈਂ ਪ੍ਰੀਤੀ ਨਹੀਂ ਤਾਂ ਸਭਨਾਂ ਨੇ ਧਰਮ ਰਾਜਾ ਕੇ ਪਾਸ ਜਾਨਾ ਹੈ ॥੧॥ ਦੇਹ ਮੈਂ ਪ੍ਰੀਤ

ਕਰ ਜੋ ਬਹੁ ਰੂਪ ਕੋ ਸੁੰਦਰ ਬਨਾਵੈ ਹੈ ਤਿਨ੍ਹਾਂ ਕੋ ਦਇਆ ਸੁਪਨੇ ਮਾਤ੍ਰ ਵੀ ਨਹੀਂ ਹੋਵੇ ਹੈ॥੨॥ਚਾਰ ਚਰਨ ਪਸ਼ੂ ਕਹੇ ਹੈ ਤਿਨ ਕੋ ਆਗੂ ਸ੍ਰੇਸ਼ਟ ਵ੍ਰਤੀ ਚਾਰ ਸੁੰਦਰ ਜਿਨ੍ਹਾਂ ਕੇ ਆਚਰਨ ਹੈਂ ਤੇ ਬਹੁਤੇ ਤਤਵੇਤਾ ਕਹੇ ਹੈਂ ਸਾਧੂ ਸੁਖ ਪਾਵੇ ਹੈਂ । ਤ੍ਰਿਤੀ ਚਾਰ ਚਰਨ ਵੇਦ ਦਹੁ ਆਗਰ ਸ਼ਾਸਤ੍ਰ ਕਹੇ ਹੈ ਕੀ ਸਾਧਨਾ ਦੇ ਕਰਨੇ ਵਾਲੇ ਸੁਖ ਪਾਵੇਂ ਕਲਿਜੁਗ ਰੂਪ ਸਮੁੰਦ੍ਰ ਮੈਂ ॥੩॥ ਕਬੀਰ ਜੀ ਕਹੈ ਬਹੁ ਪਖੰਡ ਕਰਮ ਧਰਮ ਕਿਆ ਕਰਨੇ ਹੈਂ ਸਰਬੰਸ ਕੋ ਛੋਡ ਕਰ ਮਹਾਂ ਰਸ ਨਾਮ ਵਾ ਬ੍ਰਹਮਾ ਨੰਦ ਰੂਪ ਰਸ ਪੀਵੀਏ ॥ ਇਤੀ ਪੌੜੀ ॥ ੪ ॥ ੫ ॥

ਕਬੀਰ ਜੀ । ਗਉੜੀ

**ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ। ਜਾਕੈ ਰਿਦੈ ਭਾਉ ਹੈ ਦੂਜਾ ॥ ੧ ॥ ਰੇ ਜਨ ਮਨ ਮਾਧਉ ਸਿਉ ਲਾਈਐ। ਚਤੁਰਾਈ ਨ ਚਤੁਰ ਭੁਜ ਪਾਈਐ ॥ ੧ ॥ ਰਹਾਉ॥ ਪਰ ਹਰੁ ਲੋਭੁ ਅਰੁ ਲੋਕਾ ਚਾਰੁ ।ਪਰ ਹਰੁ ਕਾਮੁ ਕ੍ਰੋਧੁ ਅਹੰਕਾਰੁ ॥ ੨॥ ਕਰਮ ਕਰਤ ਬਧੇ ਅਹੰਮੇਵ। ਮਿਲ ਪਾਥਰ ਕੀ ਕਰਹੀ ਸੇਵ ॥ ੩ ॥ ਕਹੁ ਕਬੀਰ ਭਗਤਿ ਕਰ ਪਾਇਆ। ਭੋਲੇ ਭਾਇ ਮਿਲੇ ਰਘੁਰਾਇਆ ॥ ੪ ॥ ੬ ॥**

ਬ੍ਰਹਮਣ ਆਦਿਕ ਸਭ ਕੋ ਕਹੇ ਕਿਆ ਹੂਆ ਜੇ ਜਪ

ਕੀਆ ਅਰ ਤਪ ਕੀਤਾ ਤਾਂ ਕਿਆ ਬ੍ਰਤ ਪੂਜਾਦੀ ਸਾਰੇ ਹੀ ਨਿਸਫਲ ਹੈਂ,ਜਿਸਕੇ ਰਿਦੈ ਮੈਂ ਦ੍ਵਤੀਆ ਭਾਵ ਹੈ॥੧॥ ਤਾਂਤੇ ਹੇ ਭਾਈ ਸੁਫਲਤਾ ਇਨ ਕੀ ਤਬ ਹੋਵੇ ਹੈ ਜੇ ਮਨ ਅਪਨਾ ਮਾਧੋ ਪਰਮੇਸ਼ਰ ਨਾਲ ਲਾਈਏ। ਵਾਕੋਂ ਕੀਆਂ ਚਤਰਾ-ਈਆਂ ਕਰ ਚਤੁਰ ਭੁਜ ਭਗਵੰਤ ਕੋ ਨਹੀਂ ਪਾਈਏ, ਵਾਕ ਚਤੁਰਾਈ ਉਕਤਿ ਜੁਗਤ ਬਿਦਯਾ ਧੈਨ ਵਿਯਾਕਰਨ ਮੈਂ ਨਿਪੁਨਤਾ ਇਸ ਕਰ ਪਰਮੇਸ਼ਰ ਪ੍ਰਾਪਤੀ ਦੁਰਭਿਗ ਹੈ, ਪਦਾਰਥੋਂ ਕਾ ਭੂਲਾ ਸੁਵਰਗ ਰਾਜ ਕਰਨਾ ਅਰ ਲੋਕਕ ਅਚਾਰ ਕਰਤਬ ਇਹ ਬਿਵਹਾਰ ਮੈਂ ਨਾ ਕਰਾਂਗਾ ਤਾਂ, ਲੋਕ ਸ਼ਰਮ ਨਹੀਂ ਰਹੇਗੀ,ਇਹ ਪਰਹਰ ਤਯਾਗ ਦੇਣੇ ਕਿਉਂਕਿ ਕਰਮਾਂ ਕੇ ਕਰਨੇ ਸੇ ਹੰਗਤਾ ਬ੍ਰਿਧੀ ਹੋਵੇ ਹੈ । ਇਸ ਲੋਭ ਕਾ ਤਿਆਗ ਕਰ "ਭਲੇ ਕਰਮ ਹੈਂ ਸ੍ਵਰਨ ਕੀ ਬੁਰੇ ਲੋਹੇ ਕੀ ਮਾਨ। ਦੋਨੋਂ ਬੰਧਨ ਰੂਪ ਹੈਂ ਨਿਸਚੇ ਲੇਹੁ ਪਛਾਨ" ਕਰਮ ਕਰ ਮੁਕਤੀ ਕਦੀ ਭੀ ਨਾਂ ਪ੍ਰਾਪਤ ਹੋਵੇ ਹੈ ਜੀਵ ਕੋ ਕਰਮ ਜਨਮ ਕਾ ਹੇਤੂ ਹੈ, ਪਾਥਰ ਕੀ ਸੇਵਾ ਕਰਕੇ ਕੀ ਮਿਲੇਗਾ? ਕੁਛ ਵੀ ਨਹੀਂ। ਸਵਰਨਾ ਦ੍ਵਤੀ ਦੋਚਾਰ ਮਿਲ ਗਿਲ ਕੇ ਪਥਰ ਸੇਵਾ ਕਰੇ ਹੈ, ਕੀ ਕਰਨਾ ਹੈ ਪਾਥਰ ਨੇ ਕੋਈ ਤਾਰ ਦੇਨਾ ਹੈ ? ਅੰਦ੍ਰੋਂ ਨਿਸਚਾ ਹੋਤਾ ਹੈ ਪਥਰ ਕਾ ਬਾਹਰੇ ਦਿਖਾਵਾ ਕਰੇ ਹੈ ਠਾਕਰ ਪੂਜਾਕਾ,ਇਸ ਮੈਂ ਵਿਕਲਪ ਆਇਆ। ਕਬੀਰ ਤੋਂ ਆਦ ਲੈ ਕੇ ਨਾਮ ਦੇਵ ਸਭ ਪ੍ਰਥਮ ਕਾਲ ਮੈਂ ਠਾਕਰ ਪੂਜਤੇ ਰਹੇ, ਪਰਮੇਸ਼ਰ ਪ੍ਰਗਟ ਹੋਏ ਦੂਧ ਪੀਤਾ ਨਾਮ ਦੇਵ ਕਾ। ਧੰਨੇ ਕੇ ਵੱਛੇ ਚਰਾਏ ਹਲ ਵਾਹਿਆ ਹੋਰ ਕਈ ਕ੍ਰਿਤ ਕੀਏ? ਪਥਰ ਤੇ ਪ੍ਰਗਟ ਹੋਕਰ,ਤੁਸੀਂ ਕਹੋ

ਕੀ ਮਿਲਦਾ ਹੈ? ਵਿਰੁਧ ਬਾਤ ਭਈ। ਉਤਰ। ਕਬੀਰ ਜੀ ਕਹੈਂ ਤਿਨ ਕੋ ਪਾਥਰ ਬੁਧੀ ਨਾਂ ਥੀ ਉਨ੍ਹੋਂ ਨੇ ਭਗਤੀ ਕਰਕੇ ਪਾਇਆ ਹੈ, ਭਗਤਿ ਨਾਮ ਪ੍ਰੇਮ ਕਾ ਹੈ 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ' ਨਾਲੇ ਭੋਲੇ ਸੁਭਾਵ ਸੇ ਮਿਲਤਾ ਹੈ, ਰਾਮ ਜੀ ਵ੍ਰਤੀ ਹੇ ਭੋਲੇ ਭਾਇ ਵਾਲਿਆਂ ਕੋ ਮਿਲੇ ਹੈ ਪ੍ਰਭੁ ਤ੍ਰਿਤੀ ਭੂਮ ਆਦਕ ਤਤੋਂ ਕਾ ਸੁਭਾਵ ਲੈ ਹੇ ਪੁਰਸਤਾ ਭਾਇ ਕਰਕੇ ਮਿਲੇ ਰਘੁਰਾਇਆ ਰਾਮ ॥ ੪ ॥ ੬ ॥

ਗਉੜੀ ਕਬੀਰ ਜੀ

**ਗਰਭ ਵਾਸ ਮਹਿ ਕੁਲੁ ਨਹੀ ਜਾਤੀ। ਬ੍ਰਹਮ ਬਿੰਦੁ ਤੇ ਸਭ ਉਤਪਾਤੀ।੧॥ ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ। ਬਾਮਨੁ ਕਹਿ ਕਹਿ ਜਨਮੁ ਮਤ ਖੋਏ ॥ ੧ ॥ ਰਹਾਉ । ਜੌ ਤੂੰ ਬ੍ਰਹਮਣੁ ਬ੍ਰਹਮਣੀ ਜਾਇਆ।ਤਉ ਆਨ ਬਾਟ ਕਾਹੇ ਨਹੀ ਆਇਆ ॥ ੨ ॥ ਤੁਮ ਕਤ ਬ੍ਰਹ- ਮਣ ਹਮ ਕਤ ਸੂਦ। ਹਮ ਕਤ ਲੋਹੂ ਤੁਮ ਕਤ ਦੂਧ ॥ ੩ ॥ ਕਹੁ ਕਬੀਰ ਜੋ ਬ੍ਰਹਮੁ ਬੀਚਾਰੈ। ਸੋ ਬ੍ਰਾਹਮਣੁ ਕਹੀਅਤਿ ਹੈ ਹਮਾਰੈ। ੪ । ੭।**

ਏਕ ਕਾਲ ਮੈਂ ਬਹੁਤ ਪ੍ਰਭਤਾ ਸਿੱਖੀ ਫੈਲ ਗਈ ਤਾਂ ਬ੍ਰਹਮਣ ਅਕਠੇ ਹੋ ਕਰ ਆਏ ਅਰ ਕਹਿਨ ਲਗੇ ਹੇ ਭਾਈ ਤੂੰ ਅਪਨੇ ਅਧਕਾਰ ਵਲ ਵੇਖ ਤੈਨੂੰ ਚਾਹੀਤਾਹੈ ਆਪ ਭਜਨ ਸਿਮਰਨ ਕਰ ਹੋਰਨਾ ਕੋ ਕਿਉਂ ਵਿਗਾੜਤਾ ਹੈਂ?

ਛਤ੍ਰੀਆਂ ਕੋ ਉਪਦੇਸ਼ਨਾ ਬ੍ਰਾਹਮਨਾ ਵਲੋਂ ਭੀ ਫਰਕ ਨਹੀਂ ਕਰਦਾ ਇਹ ਅਜੋਗਤਾ ਹੈ ਛਡ ਦੇਹ ਤੂੰ। ਇਤਨੀ ਤਰਕ ਸੁਨ ਕੇ ਕਬੀਰ ਜੀ ਬੋਲੇ ਹੇ ਬ੍ਰਾਹਮਣੋਂ! ਗਰਭ ਮਾਤ ਕੇ ਉਦਰ ਮੇਂ ਜਿਨਾਂ ਚਿਰ ਇਹ ਜੀਵ ਰਹੇ ਹੈ ਇਤਨਾ ਕਾਲ ਨਾ ਕੁਲ ਅਭਮਾਨ ਹੋਵੇ ਹੈ ਨਾ ਜਾਤੀ ਕਾ ਪ੍ਰਮਾਣ—ਉੱਚ ਤੇ ਜਨਮ ਜਾਇ ਤੇ ਸੂਦ ਸੰਸਕਾਰੋਦਿ ਜੇ ਤਮਾ। "ਬੇਦ ਪਾਠੀ ਭਵੇਦ ਵਿਪ੍ਰਾ ਬ੍ਰਹਮ ਜਨਾਤੀ ਤੇ ਬ੍ਰਾਹਮਣਾ।" ਮਾਤਾ ਕੇ ਉਦਰ ਮੈਂ ਸਭ ਇਕੋ ਸੇ ਹੋਵੇ ਹੈਂ,ਧਰਮ ਸ਼ਾਸਤ੍ਰ ਮੈਂ ਲਿਖਾ ਹੈ ਕਿਸੀ ਕਾ ਲੜਕਾ ਲੈਕੇ ਪਾਲ ਲਵੇ,ਸੰਸਕਾਰ ਤੇ। ਪੀਛੇ ਜਾਤ ਪਾਤ ਹੋਵੇ ਜਨੇਊ ਟਿੱਕੇ ਮੰਤ੍ਰ ਪੀਛੇ ਜੇ ਅਉਰ ਵਿਚਾਰ ਕਰੋ ਤਾਂ ਹੇ ਬ੍ਰਾਹਮਣੋਂ ਬਿੰਦ ਤੇ ਸਭ ਕੀ ਉਤਪਤੀ ਹੋਵੇ ਹੈ ਪਿਤਾ ਕਾ ਬਿੰਦ ਜੈਸੇ ਬ੍ਰਾਹਮਣ ਤੈਸੇ ਇਤ੍ਰਜਾਤੀ ਬਿੰਦ ਮੇਂ ਭਾਰਤਮਨ ਹੀ ਹੈ, ਦੂਤਜੇ ਬ੍ਰਹਮਾ ਕੀ ਬਿੰਦ ਸੇ ਸਭ ਜਗ ਕੀ ਰਚਨਾ ਹੈ ਪਿਤਾ ਜਗਤ ਕਾ ਬ੍ਰਹਮਾ ਹੈ ਬਿੰਦ ਵੀ ਏਕ ਸੇ ਹੀ ਰਹੇ, ਤੁਸੀ ਬ੍ਰਹਮਣ ਕਿਸ ਰੀਤ ਸੇ ਹੋ ਜੀ। ਪਿਤਾ ਇਕ ਪੁਤ੍ਰ ਕੀ ਜਾਤੀ ਜੁਦੇ ਕਦੇ ਭਈ ਹੈ ? ਜੇ ਹੈ ਤਾਂ ਦਿਖਾਓ। ਇਕ ਆਦਮੀ ਕੇ ਚਾਰ ਪੁਤਰ ਹੈਂ ਇਕ ਬ੍ਰਹਮਨ ਹੈ ਇਕ ਛਤ੍ਰੀ ਹੈ ਇਕ ਔਰ ਹੈ ਏਹ ਨਹੀਂ ਹੂਈ? ਜੇ ਇਸਤੇ ਵੀ ਸੂਖਮ ਵੀਚਾਰੀਏ ਤਾਂ ਬ੍ਰਹਮਾ ਕਾ ਪਿਤਾ ਕੌਣ ਹੈ ਕਿਆ ਵਿਸ਼ਨੂੰ ਹੀ ਕਹਣਾ ਪਵੇਗਾ, ਵਿਸ਼ਨੂ ਛਤ੍ਰੀ ਬ੍ਰਹਮਾ ਪੁਤਰ ਬ੍ਰਾਹਮਣ ਹਾਸੀ ਹੈ, ਤ੍ਰਿਤੀਓ ਹੇ ਪੁਰਖ ਜਾਣ ਬ੍ਰਹਮ ਪ੍ਰਮਾਤਮਾ ਸੇ ਸਭ ਕੀ ਉਤਪਤੀ ਹੈ,ਬਿੰਦ ਨਾਮ ਜਾਨਨ ਕਾ ਹੈ, ਕਹੁ ਹੇ ਪੰਡਤ ਬ੍ਰਹਮਣ ਕਬ ਕੇ ਭਏ,ਵਿਸ਼ਨੂ ਸੇ ਬ੍ਰਹਮਾ

ਉਤਪਤ ਭਯਾ ਡਬਕੇ ਯਾ ਕੋਈ ਔਰ ਰੀਤ ਕਰ ਯਾ ਵਿਸ਼ਨੂੰ ਸੇ ਪ੍ਰਥਮ ਕਹੀਏ ਬ੍ਰਾਹਮਨ। ਦ੍ਰਿਸ਼ਟਾਂਤ—ਇਕ ਗ੍ਰਾਮ ਤੁਰਕਾਂ ਕਾ ਥਾ, ਕੁਲ ਹਿੰਦੂ ਆਗਮ ਸੇ ਦੁਖੀ ਰਹੇ, ਪੈਂਚੋਂ ਨੇ ਇਕ ਸੱਯਦਾਨੀ ਪਤੀ ਹੀਨ ਕੋ ਗੋਬਰ ਪਿਆ ਕੇ ਹਿੰਦਨੀ ਕੀਆ, ਜੋ ਹਿੰਦੂ ਆਵੇ ਦੁਖ ਪਾਵੇ, ਇਕ ਬ੍ਰਾਹਮਣ ਬ੍ਰਾਹਮਣੀ ਕਿਸੇ ਕਾਲ ਮੈਂ ਆਏ, ਬੁਢੀਆਂ ਆਪਸ ਮੈਂ ਬਾਤੇਂ ਕਰਕੇ ਪੂਛਾ ਤੁਮ ਕਬ ਕੇ ਬ੍ਰਾਹਮਨ ਹੋ ? ਉਸ ਬ੍ਰਹਮਨੀ ਨੇ ਕਹਾ ਤੁਮ ਕਬਕੇ ਹੋ ? ਉਸ ਪਾਂਚ ਸਾਤ ਮਾਹ ਬਤਾਏ ਸਭ ਹਾਲ ਕਹਾ, ਬ੍ਰਹਮਣੀ ਨੇ ਬ੍ਰਹਮਣ ਨੂੰ ਕਹਾ ਹੁਣ ਗੰਗਾ ਨ੍ਹਾਵਨ ਜੋਗੇ ਭਏ, ਕਹੇ ਕਿਉਂ ? ਇਸ ਹੇਤੂ ਸੇ ਬ੍ਰਹਮਣ ਕੋ ਬਿਪਤਾ ਪੜੀ ਐਸੇ ਹੋ ਤੁਮ, ਇਤੀ ॥ ਅਥਵਾ ਕਹੁ ਰੇ ਪੰਡਤ ਤੁਸੀ ਬਾਮਨ ਟੇਢੇ ਕਦੋਂ ਕੇ ਭਏ, ਤੁਮਾਰੇ ਵਡੇ ਵਿਆਸ ਵਿਸਿਸ਼ਟਾਦੀ ਸੂਧੇ ਉਤਮ ਥੇ ਤੁਮ ਨੇ ਕਬ ਕਾ ਹੰਕਾਰ ਪਕੜਾ ਹੈ 'ਹੈ ਬ੍ਰਹਮਨ ਹੈ ਬ੍ਰਹਮਨ' ਐਸੇ ਹੀ ਕਹਿੰਦਾ ਰਹੇਗਾ ਭਜਨ ਤੇ ਰਹਤ ਹੋਕਰ ਜਨਮ ਵਿਅਰਥ ਮਤਿ ਖਰਾਬ ਕਰੇ ਵਾ ਟੇਢਾ ਕਹ ਕਹ ਕੇ ਜਨਮ ਨਿਸਫਲ ਕਰੇ ਇਤਨੀ ਬਾਤ ਸੁਣ ਕਰ ਬ੍ਰਹਮਨ ਬੋਲਾ ਹੇ ਭਾਈ ਹਮ ਬ੍ਰਾਹਮਨ ਕੇ ਪੁਤ੍ਰ ਬ੍ਰਹਮਣੀ ਕੇ ਉਤਪੰਨ ਕਰੇ ਹੋਏ ਹੋਏ ਪਿਤਾ ਪਿਤਾਮਾ ਕੁਲ ਬ੍ਰਹਮਨ ਕੀ, ਤੂੰ ਕਿਉਂ ਵਾਦ ਚੁਕਿਆ ਹੈ ਹੇ ਜੁਲਾਹੇ? ਕਬੀਰ ਜੀ ਕਹੈ ਜੇਕਰ ਤੂੰ ਬ੍ਰਾਹਮਣੀ ਕਾ ਪੁਤ੍ਰ ਹੈਂ ਬ੍ਰਹਮਨੀ ਨੇ ਤੈਨੂੰ ਜੰਮਿਆ ਹੈ ਤਾਂ ਤੈਨੂੰ ਚਾਹੀਤਾ ਥਾ ਜਿਤ ਰਸਤੇ ਸੇ ਜਗ ਸਾਰਾ ਆਇਆ ਹੈ ਉਸ ਰਸਤੇ ਨਾ ਆਂਵਦਾ ਹੋਰ ਰਸਤਾ ਤੈਨੂੰ ਬਨਾਵਨਾ ਥਾ ਸਾਡੇ ਜੈਸਾ ਹੀ ਹੂਆ ਆਵਨਾ

ਤੇਰਾ, ਕਾਨ ਸੇ ਨਾਕ ਸੇ ਅਉਰ ਰਸਤੇ ਆਂਵਦਾ ਤਾਂ ਸਾਥੋਂ ਸ੍ਰੇਸ਼ਟ ਹੋਤਾ, ਜੇ ਤੂੰ ਕਹੇਂ ਹਮਾਰਾ ਸਰੀਰ ਵਸ਼ੇਸ਼ ਹੈ ਕੋਈ ਅਸਤੀ ਵਸ਼ੇਸ਼ ਹੈ ਔਰ ਕੋਈ ਵਿਲਖਣਤਾ ਕਢ ਜੇਕਰ ਸਰੀਰ ਹੈ ਤੁਮ ਮੈਂ ਕਤ ਕਿਆ ਬ੍ਰਹਮਪੁਨਾ ਹਮਾਰੇ ਮੇਂ ਸੂਦਰ ਪੁਨਾ ਕਿਆ ਹੈ ਹਮਾਰੇ ਮੇਂ ਲਹੂ ਰਕਤ ਮਿਝ ਹੈ ਤੁਮਾਰੇ ਮੈਂ ਦੂਧ ਦਹੀਂ ਮਲਾਈ ਹੈ ਵਸ਼ੇਸ਼ਤਾ ਕਿਆ ਹੈ ਬ੍ਰਹਮਨ ਹਾਰਕੇ ਕਹਨੇ ਲਗਾ ਤੁਮਾਰੇ ਮਤਿ ਮੈਂ ਵੀ ਕੋਈ ਬ੍ਰਹਮਨ ਹੈ ਕਿ ਨਾਸਤਕ ਮੰਨਦੇ ਹੋ, ਬ੍ਰਹਮਨਾਂ ਵਲੋਂ ਕਿਸੀ ਕੋ ਪੂਜਨ ਜੋਗ ਮੰਨਦੇ ਹੋਗੇ ਤਾਂ ਕਬੀਰ ਜੀ ਕਹੈ ਜੋ ਪਰਮਾਤਮਾ ਕਾ ਵੀਚਾਰ ਕਰਤਾ ਹੈ ਸੋ ਬ੍ਰਹਮਨ ਹਮਾਰੇ ਮਤਿ ਮੈਂ ਕਹਿਆ ਜਾਵੇ ਹੈ ॥ ੪ ॥ ੭ ॥

ਗਉੜੀ ਕਬੀਰ ਜੀ

ਅੰਧਕਾਰ ਸੁਖਿ ਕਬਹਿ ਨ ਸੋਈ ਹੈ। ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥ ੧ ॥ ਜਉ ਪੈ ਰਸਨਾ ਰਾਮੁ ਨ ਕਹਿਬੋ। ਉਪਜਤ ਬਿਨਸਤ ਰੋਵਤ ਰਹਿਬੋ ॥ ੧ ॥ ਰਹਾਉ ॥ ਜਸ ਦੇਖੀਐ ਤਰੁਵਰ ਕੀ ਛਾਇਆ। ਪ੍ਰਾਨ ਗਏ ਕਹੁ ਕਾਕੀ ਮਾਇਆ ॥ ੨ ॥ ਜਸ ਜੰਤੀ ਮਹਿ ਜੀਉ ਸਮਾਨਾ। ਮੂਏ ਮਰਮੁ ਕੋ ਕਾ ਕਰ ਜਾਨਾ ॥ ੩ ॥ ਹੰਸਾ ਸਰਵਰੁ ਕਾਲ ਸਰੀਰ। ਰਾਮ

ਰਸਾਇਨ ਪੀਉ ਰੇ ਕਬੀਰ ॥ ੪ ॥ ੮ ॥

ਏਕ ਬ੍ਰਹਮਨ ਏਕ ਸ਼ੂਦਰ ਏਕ ਪੰਡਿਤ ਏਕ ਅਪੰਡਤ ਬਿਬਾਦ ਕਰਤੇ ਹੂਏ ਕਬੀਰ ਜੀ ਕੇ ਪਾਸ ਆਏ ਕਬੀਰ ਭਗਤਨ ਕੋ ਸਮਝਾਵੇ ਹੈ ਦ੍ਰਿਸ਼ਟਾਂਤ ਦੇ ਕੇ, ਜੈਸੇ ਹੇ ਪੰਡਤ ਅੰਧੇਰੇ ਮੈਂ ਸੁਖ ਸੇ ਕਬੀ ਨਹੀਂ ਸੋਈਤਾ, ਰਾਜੇ ਕਾ ਅੰਧੇਰਾ ਡਰ ਨਹੀਂ ਰਾਖੈ ਅਰ ਮੁਲਾਹਜਾ ਨਹੀਂ ਕਰੈ ਗਰੀਬ ਤੇ ਦਯਾ ਨਹੀਂ ਕਰੇ ਪਰਉਪਕਾਰ ਨਹੀਂ ਕਰਤਾ, ਦੋਨੋਂ ਮੈਂ ਸਮ ਦ੍ਰਿਸ਼ਟੀ ਹੈ ਐਸੇ ਬ੍ਰਹਮਨ ਸ਼ੂਦਰ ਪੰਡਿਤ ਮੂਰਖ ਕੋ ਅਗਜਾਨ ਅੰਧੇਰਾ ਖੌਫ ਦਯਾ ਪਰਉਪਕਾਰ ਮੁਲਾਹਜਾ ਕੁਛ ਨਹੀਂ ਕਰੇ ਹੈਂ। ਦ੍ਰਿਸ਼ਟਾਂਤ–ਕਿਸੀ ਪੁਰਖ ਕੋ ਅੰਧਰਾਤਾ ਥਾ ਉਹ ਸਹੁਰੇ ਘਰ ਗਿਆ ਸਸ ਨੇ ਵਡੀ ਖਾਤ੍ਰ ਕੀਤੀ ਚਾਵਲ ਬਨਾ ਕੇ ਘਿਉ ਪਾਨ ਲਗੀ ਰਾਤ ਕੇ ਸਮੇਂ ਉਸਨੇ ਜਾਨਾ ਬੱਕਰੀ ਹੈ ਤਮਾਚਾ ਮੂੰਹ ਤੇ ਮਾਰਾ, ਸਹੁਰੀ ਮੀਣਨਾ ਕਰਕੇ ਹੁਨ ਮੂਤ੍ਰਨ ਡਹੀ ਹੈ, ਸੱਸ ਬੇਸ਼ਰਮ ਹੁਈ। ਰਾਤ ਕੋ ਸੋਏ ਤਾਂ ਉਸਨੇ ਪਹਿਲੇ ਰੱਸੀ ਮੰਜੀ ਨਾਲ ਬਾਂਧ ਲੀ ਥੀ ਪਸ਼ਾਬ ਕਰਨ ਕੋ ਗਯਾ ਰਸੀ ਛੂਟ ਪੜੀ ਹਾਥ ਸੇ ਟਟੋਲਦਾ ਹੂਆ ਸੱਸ ਕੇ ਮੰਜੇ ਪਾਸ ਗਿਆ ਉਸ ਨੇ ਪੂਛਾ ਕਿਉਂ ਆਇਆ ਹੈਂ, ਕਹੈ ਜੀ ਮੈਂ ਬੱਕਰੀ ਸਮਝਕੇ ਬੇਅਦਬੀ ਕੀਤੀ ਤੁਮਾਰੀ, ਓਹ ਬਖਸ਼ਾਨ ਆਇਆ ਹਾਂ, ਮੈਨੂੰ ਚਲਕੇ ਮੰਜੇ ਪਰ ਛੋਡ ਆਵੋ ਤਾਂ ਖੁਸ਼ੀ ਹੋਵੇ, ਜੋ ਪੁਰਖ ਰਸਨਾ ਕਰ ਰਾਮ ਨਾਮਨਹੀਂ ਕਹਤਾ ਉਤਪਤੀ ਬਿਨਾਸ ਉਸਕੋ ਹੋਤਾ ਰਹਤਾ ਹੈ, ਰੁਦਨ ਕਰੇ ਹੈ, ਮਾਇਆ ਐਸੇ ਹੈ ਜੈਸੇ ਬਿਰਛ ਕੀ ਛਾਇਆ

ਬਿਨਾਸੇ ਹੈ,ਸੂਰਜਕੀ ਗਤਿ ਕਰ ਪ੍ਰਾਨ ਗਏ,ਜਬ ਮਾਇਆ ਜਿਸਕੋ ਮਿਲੇ ਹੈ, ਜੈਸੇ ਵਾਜੇ ਮੈਂ ਜੀਉ ਬੋਲਨ ਸ਼ਕਤੀ ਸਮਾਈ ਹੈ ਮੂਏ ਟੂਟ ਜਾਏ ਤਬ ਨਹੀਂ ਮਲੂਮ ਹੋਤੀ ਕਹਾਂ ਗਈ ਹੈ ਐਸੇ ਹੀ ਦ੍ਰਿਸ਼ਟਾਂਤ ਮੈਂ ਸਰੀਰ ਮੈਂ ਚੇਤਨਤਾ ਜੀਵ ਕਲਾ ਹੈ ਜਬ ਮੂਆ ਤਬ ਏਹ ਨਹੀਂ ਮਲੂਮ ਹੋਤਾ ਕਹਾਂ ਗਿਆ ਹੈ।

ਜੈਸੇ ਏਹ ਨੇਮ ਹੈ ਹੰਸਾਂ ਨੇ ਮਾਨ ਸਰੋਵਰ ਪਰ ਰਹਣਾ ਹੈ ਅਰ ਕਿਸੀ ਥਾਂ ਉਨ ਕਾ ਖਾਨ ਪਾਨ ਮਿਲੇ ਨਹੀਂ ਬਿਨਾਂ ਮਾਨ ਸਰੋਵਰ ਤੇ,ਐਸੇ ਨਿਯਮ ਇਹ ਹੈ ਕਿ ਸਰੀਰਾਂ ਤੇ ਕਾਲ ਨੇ ਹਰ ਵਖਤ ਰਹਨਾ ਹੈ ਅੰਤ ਨੂੰ ਮਾਰ ਲੈਣਾ ਹੈ। ਦੂਤਯੇ ਹੰਸ ਨਾਮ ਲੱਛਨ ਕਰਕੇ ਅਰਥ ਕਰੇ, ਹੰਸ ਨਾਮ ਚਿਟੇ ਕਾ ਹੈ ਚਿਟਾ ਕੇਸ ਸਿਰ ਕੇ ਵਾਲ ਜਬ ਉਪਰ ਆਇਆ ਤਾਂ ਕਾਲ ਨੇ ਮਾਰ ਲੈਨਾ ਹੈ, ਇਹ ਨੇਮ ਹੈ। ਤ੍ਰਿਤੀਯੇ ਹੰਸ ਉੱਜਲ ਪਵਿਤ੍ਰ ਚੀਜ਼ ਕਾ ਨਾਮ ਹੈ, ਸੋ ਸੰਤ ਹੈਂ। ਤਿਨਾਂ ਕਾ ਸਰਵਰ ਸਤਸੰਗ ਸਰੀਰ ਕਾ ਜਿਤਨਾ ਕਾਲਹੈ ਸਤਸੰਗ ਮੈਂ ਗੁਜਰੇ ਕਿਆ ਕਰੇ ਰਾਮ ਨਾਮ ਰਸਾਇਣ ਪੀਓ ਪਾਨ ਕਰੇ ਕਬੀਰ ਜੀ ਕਹੈਂ ਤਾਂ ਮੋਖ ਹੋਵੇਗੀ ॥ ੪ ॥ ੯ ॥

ਗਉੜੀ ਕਬੀਰ ਜੀ

**ਜੋਤਿ ਕੀ ਜਾਤਿ ਜਾਤਿ ਕੀ ਜੋਤੀ। ਤਿਤੁ ਲਾਗੇ ਕੰਚੂਆ ਫਲ ਮੋਤੀ ॥ ੧ ॥ ਕਵਨੁ ਸੁ ਘਰੁ ਜੋ ਨਿਰਭਉ ਕਹੀਐ। ਭਉ ਭਜ ਜਾਇ**

ਅਭੈ ਹੋਇ ਰਹੀਐ ॥ ੧ ॥ ਰਹਾਉ ॥ ਭਟਿ ਤੀਰਥ ਨਹੀ ਮਨੁ ਪਤੀਆਇ। ਚਾਰ ਅਚਾਰ ਰਹੇ ਉਰਝਾਇ ॥ ੨ ॥ ਪਾਪ ਪੁੰਨ ਦੋਇ ਏਕ ਸਮਾਨ । ਨਿਜ ਘਰਿ ਪਾਰਸੁ ਤਜਹੁ ਗੁਨ-ਆਨ ॥੩॥ ਕਬੀਰ ਨਿਰਗੁਨ ਨਾਮ ਨ ਰੋਸੁ। ਇਸੁ ਪਰਚਾਇ ਪਰਚ ਰਹੁ ਏਸੁ ॥ ੪ ॥੯॥

ਕਬੀਰ ਜੀ ਸੇ ਕਿਸੀ ਨੇ ਪੂਛਾ ਸੰਸਾਰ ਕਿਸ ਸੇ ਉਤਪਤਿ ਹੂਆ ਹੈ, ਇਸਕੋ ਫਲ ਕਿਆ ਲਾਗਾ ਹੈ ਪਰਗਟ ਹੋਨਕਾ। ਤਿਸ ਪਰ ਕਬੀਰ ਜੀ ਕਹੈਂ ਹੇ ਭਲੇ ਪੁਰਸ਼ ਸੰਸਾਰ ਐਸੇ ਹੈ:—

ਜੋਤੀ ਪ੍ਰਕਾਸ਼ ਰੂਪ ਪਰਮਾਤਮਾ ਨੇ ਜੋ ਕੀ ਕੀਤੀ ਹੈ ਜਾਤ ਸ੍ਰਿਸ਼ਟੀ ਤਿਸ ਜੋਤੀ ਪਰਮਾਤਮਾ ਕੀ ਕੀ ਜਾਤ ਹੈ। ਨ ਰੂਪ ਹੈ ਨ ਰੰਗ ਹੈ ਨ ਜਾਤਿ ਹੈ ਨ ਪਾਤਿ ਹੈ। ਦੂਤਜੇ ਜੋਤੀ ਪ੍ਰਮੇਸ਼ਰ ਨੇ ਜੋ ਕੀਤੀ ਹੈ ਜਾਤੀ ਸ੍ਰਿਸ਼ਟੀ ਤਿਸ ਫਾਤ ਸ੍ਰਿਸ਼੍ਰਕੀ ਕੀ ਜੋਤੀ ਜੋ ਬੁਧਿ ਹੈ ਤਿਸ ਬੁਧੀ ਕੋ ਕੰਚੂਆ ਫਲ ਅਸੁਭ ਗੁਨ ਮੋਤੀ ਸ਼ੁਭ ਗੁਨ ਫਲ ਲਾਗੇ ਹੈਂ ॥ ਤ੍ਰਿਤਜੇ ਜੋਤੀ ਚੇਤਨ ਕਾ ਜਾਤ ਸ੍ਰਿਸ਼ਟੀ ਮੈਂ ਸੰਸਾਰ ਗ੍ਰਾਸ ਬੰਧੇ ਜੈਸੇ ਸੁਕਤਿ ਕਾਰਜ ਤਸੈ ਹੋਵੇ ਹੈ ਅਧਿਸ਼ਟਾਨ ਸਤਾ ਸਬੰਧ ਕਹੋ ਸਤਾ ਕਹੋ ਕਲਪਤ ਪ੍ਰਪੰਚ ਮੈਂ ਅਧਿਸ਼ਟਾਨ ਸਤਾ ਹੈ ਚੇਤਨ ਕੀ ਜਾਤ ਸ੍ਰਿਸ਼ਟੀ ਕਾ ਚੇਤਨ ਮੈਂ ਕਲਪਤ ਸਬੰਧ ਹੈ ਸਰੂਪਾ ਸਬੰਧ ਅਧਿਸ਼ਟ ਸਬੰਧ ਹੈ ਤਿਤ ਲਾਗੇ ਕਿਆ ਚੇਤਨ ਮੈਂ

ਦ੍ਰਿੜ ਹੂਏ ਮੋਤੀ ਫਲ ਜੋ ਪਦਾਰਥ ਸਚੇ ਹੈਂ, ਅਗਯਾਨੀਓਂ ਕੀ ਦ੍ਰਿਸ਼ਟੀ ਮੈਂ ਤਿਨ ਕੋ ਕਚੂਆ ਕਿਆ ਨਾਸ ਹੋਨ ਵਾਲੇ ਫਲ ਪ੍ਰਤੀਤ ਹੋਵੇ ਹੈ ਜੋ ਤਿਤ ਲਾਗੇ ਸ੍ਰਿਸ਼ਟੀ ਮੇਂ ਤਿਨਕੋ ਕਚੂਆ ਫਲ ਵਿਸ਼ੇ ਮੋਤੀ ਦੀ ਮਨਿੰਦ ਸੁਚੇ ਸੁੰਦਰ ਪਰਤੀਤ ਹੋਤੇ ਹੈਂ।

ਬਿਨਾਂ ਨਾਮ ਤੇ ਸਭ ਸਥਾਨੋਂ ਮੈਂ ਭੈ ਬਨ ਰਹਿਆ ਹੈ, ਹੇ ਭਾਈ ਜਨੋਂ ਕੌਨ ਓਹ ਘਰ ਹੈ ਜੋ ਨਿਰਖੌਫ ਕਹੀਦਾ ਹੈ, ਜਨਮ ਮਰਨ ਦਾ ਭੈ ਸਤ ਪ੍ਰਕਾਰ ਕਾ ਹੈ, ਸੋ ਭਜ ਜਾਇ। ਨਿਰਖੌਫ ਹੋਰਹੀਏ ਸਤ ਪ੍ਰਕਾਰ ਕਾ ਭੈ ਆਗੇ ਨਿਰੂਪਣ ਕਰਾਂਗੇ ਵਡੇ ਪ੍ਰਸੰਗਾਂ ਮੈਂ। ਤੀਰਥੋਂ ਕੇ ਕਨਾਰੇ ਰਹਨੇ ਕਰ ਆਪਨਾ ਹੀਮਨ ਨਹੀਂ ਪਤੀਜਾ, ਜੋ ਜਰੂਰ ਏਹ ਫਲਮਿਲੇਗਾ ਦਿਲਮੈਂ ਏਹ ਨਾਂਵਦਾ ਹੋਇਆ ਕਹਿੰਦਾ ਹੈ ਖਬਰ ਹੈ ਮਹਾਤਮ ਝੂਠਾ ਹੀ ਹੈ॥ ਦ੍ਰਿਸ਼ਟਾਂਤ–ਇਕ ਤੀਰਥ ਤੇ ਕਿਸ਼ਨ ਜੀ ਗਏ ਅਰਜਨ ਕੋ ਕਹਾ ਅਜ ਐਸਾ ਪੁਰਬ ਹੈ ਜੋ ਇਸ ਤੀਰਥ ਮੈਂ ਨ੍ਹਾਵੇ ਸੌ ਗਊਦਾ ਪੁੰਨ ਮਿਲਦਾ ਹੈ, ਉਸਕੋ ਅਰਜਨ ਸ਼ਰਧਾ ਕਰਕੇ ਬਸਤਰ ਉਤਾਰ ਕੇ ਨ੍ਹਾਵਨ ਲਗਾ ਦਿਲ ਮੇਂ ਆਈ ਸੌ ਨਾ ਹੋਇਆ ਤਾਂ ਪੰਜਾਹ ਹੀ ਸਹੀ ਟੁੱਬਾ ਲਾ ਕੇ ਨਿਕਲਨੇ ਲਗਾ ਤਾਂ ਕਹੇ ਪੰਜੀ ਹੋਈਆਂ ਤਾਂ ਕੇਹੜਾ ਧਨ ਲਗਾ ਹੈ ਮੁਖਤ ਹੀ ਹੈ, ਕ੍ਰਿਸ਼ਨ ਜੀ ਨੇ ਕਹਾ ਏ ਝੂਠ ਹੈ, ਕਹਾ ਜੀ ਕਿਉਂ? ਕ੍ਰਿਸ਼ਨ ਨੇ ਕਹਾ ਦੇਖ ਨਿਸਚਾ ਅਪਨਾ, ਅਸੀਂ ਕਿਆ ਤੈਨੇ ਕਿਆ ਚਿਤਵਿਆ, ਜੈਸੇ ਜੀਵ ਕਾ ਚਿਤ ਨਿਸਚਾ ਨਹੀਂ ਕਰਦਾ ਫਲ ਕੈਸੇ ਹੋਵੇ। ਦੁਤੀਓ ਪਰਮੇਸ਼ਰ ਕਾ ਮਨ ਨਹੀਂ ਪਤੀਜਤਾ ਇਹ ਤੀਰਥ ਵਾਸੀ ਹੈ ਇਸ ਕੋ

ਮੈਂ ਕਲਿਆਣ ਕਰ ਲਵਾਂ। ਕਿਉਂ ਥੋੜਾ ਵੀ ਪਾਪ ਹੂਆ ਤਾਂ ਭਾਈ ਗੁਰਦਾਸ ਜੀ ਕਹੈਂ—"ਬਜਰ ਪਾਪ ਨਾਂ ਉਤਰਨ ਜਾਇ ਕੀਰੈ ਗੰਗੈ"। ਸਾਰੀ ਪਉੜੀ ਅਗੇ ਲਿਖਾਂਗੇ।

ਚਾਰ ਸੁੰਦਰ ਅਚਾਰੁ ਕਰਮ ਕਾਂਡ ਵਾਲੇ ਕਰਮੋਂ ਮੈਂ ਉਰਝੇ ਫਸੇ ਹੈਂ ਮੋਖ ਕਹਾਂ ਹੈ,ਪੁਨਾ ਕੋ ਕਰਮ ਕਹੇ ਸ੍ਰੇਸ਼ਟ ਹੈ ਤਾਂ ਸਾਡੇ ਮਤ ਮੈਂ ਦੋਨੋਂ ਬੰਧ ਰੂਪ ਹੈਂ ਭਲੀ ਸੁਵਰਨ ਕੀ ਬੇੜੀ ਹੈ ਬੁਰੇ ਲੋਹੇ ਕੀ, ਦੋਨੋਂ ਤਿਆਗਨ ਜੋਗ ਹੈਂ॥ ਆਨ ਦ੍ਵੈਤ ਕੋ ਤਜੋ ਤਾਂ ਨਿਜ ਘਰ ਰਿਦੇ ਵਿਚ ਹੀ ਪਾਰਸ ਰੂਪ ਪਰਮਾਤਮਾ ਹੈ ॥ ੩ ॥ ਕਬੀਰ ਜੀ ਕਹੈਂ ਹੇ ਨਿਰਗੁਣ ਜੀਵ ਨਾਮ ਨਾਲ ਨਾ ਰੋਸਾ ਕਰ, ਇਤਨਾ ਚਿਰ ਜਪਦਿਆਂ ਹੋਇਆ ਕੁਛ ਨਹੀਂ ਬਨਿਆ ਛਡ ਬੈਠਾ ਵਾ ਨਿਰਗੁਨ ਹਰੀ ਕੇ ਨਾਲੋਂ ਨਾ ਰੁਸ ਵਾ ਨਰ ਉਸਕੋ ਪ੍ਰਾਪਤ ਹੋਤਾ ਹੈ ਨਿਰਗੁਣ ਹਰੀ ਜੋ ਇਸ ਪਰਚੇ ਪ੍ਰੇਮ ਕਰਕੇ ਈਸ਼ਰ ਮੈਂ ਪਰਚ ਲਗ ਰਹੇ ਹੈਂ ॥ ੬ ॥

ਗਉੜੀ ਕਬੀਰ ਜੀ

ਜੋਜਨੁ ਪਰਮਿਤਿ ਪਰਮਨੁ ਜਾਨਾ ॥ ਬਾਤਨ ਹੀ ਬੈਕੁੰਠ ਸਮਾਨਾ ॥ ੧ ॥ ਨਾ ਜਾਨਾ ਬੈਕੁੰਠ ਕਹਾਹੀ। ਜਾਨੁ ਜਾਨੁ ਸਭਿ ਕਹਹਿ ਤਹਾ ਹੀ ॥ ੧ ॥ ਰਹਾਉ ॥ ਕਹਨ ਕਹਾਵਨ ਨਹ ਪਤੀਅਈ ਹੈ। ਤਉ ਮਨੁ ਮਾਨੈ ਜਾਤੇ ਹਉਮੈ ਜਈ ਹੈ ॥ ੨ ॥ ਜਬ ਲਗੁ ਮਨਿ ਬੈਕੁੰਠ ਕੀ

ਆਸ । ਤਬ ਲਗੁ ਹੋਇ ਨਹੀ ਚਰਨ ਨਿਵਾਸੁ ॥ ੩ ॥ ਕਹੁ ਕਬੀਰ ਇਹ ਕਹੀਐ ਕਾਹਿ ।ਸਾਧ ਸੰਗਤਿ ਬੈਕੁੰਠੈ ਆਹਿ ॥੪॥੧੦॥

ਪਰਮਿਤ ਮਿਰਜਾਦਾ ਸੇ ਜੋ ਪਰੇ ਹੈ ਅਰ ਮਨ ਸੇ ਵੀ ਪਰੇ ਹੈ ਜੋ ਜਨ ਜੇਹੜਾ ਜਨ ਤਿਸ ਕੋ ਜਾਨਤਾ ਹੈ ਇਸ ਕੋ ਇਛਾ ਨਹੀਂ ਬੈਕੁੰਠ ਕੇ ਸਮਾਵਨੇ ਕੀ । ਦੂਤਜੋ ਬਾਤਨ ਹੀ ਸਾਥ ਤਨ ਕੇ ਹੀ ਬੈਕੁੰਠ ਮੇਂ ਸਮਾਂਵਦਾ ਹੈ। ਤ੍ਰਿਤੀ ਬਾਤਾਂ ਹੀ ਬੈਕੁੰਠ ਕੇ ਸਮਾਨ ਹੈ ਤਿਨ੍ਹਾਂ ਕੀਆਂ। ਫੇਰ ਮੁਖੋਂ ਸਬਦ ਲਓ ਪਰਮਿਤ ਮਿਰਜਾਦਾ ਸੇ ਪਰੇ ਹੈ ਪਰਮ ਉਤਕ੍ਰਿਸ਼ਟ ਜੋ ਜਨ ਜੋ ਪੁਰਸ਼ ਨਾਂ ਜਾਨਾ ਨਹੀਂ ਜਾਨਦਾ ਤਿਸ ਪਰਮਾਤਮਾ ਕੋ ਬਾਤਾਂ ਕਰਦਾ ਹੈ ਬੈਕੁੰਠ ਕੇ ਸਮਾਵਨੇ ਕੀਆਂ ਵਾ ਸਾਥ ਤਨ ਕੇ ਕਹਤਾ ਹੈ ਮੈਂ ਬੈਕੁੰਠ ਵਿਚ ਸਮਾਵਾਂਗਾ ॥ ਦ੍ਰਿਸ਼ਟਾਂਤ ਬਾਤਾਂ ਤੇ-ਇਕ ਪਠਾਨ ਨੇ ਨੌਕਰ ਰਖਿਆ ਸੇਵਾ ਵਾਸਤੇ,ਕੀ ਮਹੀਨਾ ਤਲਬ ਲਏਂਗਾ ਪੁਛਿਆ। ਨੌਕਰ ਨੇ ਕਹਾ ਹੋਰ ਕੁਛ ਨਹੀਂ ਲੈਂਦਾ ਛੇਵੇਂ ਮਹੀਨੇ ਇਕ ਬਾਤ ਮੈਂ ਕਰਾਂਗਾ, ਮਾਲਕ ਨੇ ਕਹਾ ਕੀ ਕਰੇਗਾ, ਮੁਖਤ ਮਿਲ ਗਿਆ ਹੈ। ਛੇ ਮਹੀਨੇ ਜਦ ਹੋਏ ਮਾਲਕ ਕਿਤੇ ਕੰਮ ਗਿਆ ਦੂਰ ਦਸ ਵੀਹ ਦਿਨ ਲਗ ਗਏ ਮਾਲਕ ਦੀ ਘਰ ਵਾਲੀ ਨੇ ਟੋਰਿਆ ਨੌਕਰ ਕੋ ਖਬਰ ਕਰ ਆਉ ਕਿਉਂ ਇਤਨੇ ਦਿਨ ਲਗੇ ਹੈਂ ਖਾਨ ਕੋ। ਜਦੋਂ ਉਸ ਪਾਸ ਗਇਆ ਉਸਨੇ ਪੁਛਿਆ ਘਰ ਕੱਲਾ ਛਡਕੇ ਕਿਉਂ ਆਇਆ ਹੈਂ,ਕਹਨ ਲਗਾ ਜੀ ਤੁਹਾਡੀ ਘਰ ਵਾਲੀ ਕਿਸੀ ਪੁਰਖ ਸਾਥ ਰਲੀ ਹੈ ਤੇ ਮੈਂ ਦੇਖਕੇ

ਰਹਿ ਨਾ ਸਕਿਆ ਤੁਹਾਨੂੰ ਖਬਰ ਕਰਨ ਆਇਆ ਹਾਂ, ਮੈਂ ਨਿਮਕ ਖਾਧਾ ਹੈ ਤੁਹਾਡਾ, ਹਲਾਲ ਕਰਨ ਆਇਆ ਹਾਂ, ਇਤਨੀ ਬਾਤ ਸੁਨ ਕੇ ਉਸ ਕੋ ਬਹੁਤ ਕ੍ਰੋਧ ਹੂਆ ਦੌੜਿਆ ਆਇ ਕੇ ਇਸਤਰੀ ਕੋ ਕੁਟਣ ਲਗ ਪੜਾ ਕਿਸੀ ਕੋ ਨਾ ਪੁਛਿਆ ਉਸ ਆਦਮੀ ਨੇ ਉਸ ਕੇ ਸਹੁਰੇ ਜਾ ਕਹਿਆ, ਤੁਹਾਡਾ ਜਵਾਈ ਹੋਰ ਵਿਆਹ ਕਰਨ ਲਗਾ ਹੈ,ਤੁਹਾਡੀ ਧੀ ਨੂੰ ਕੁਟ ਕੇ ਕਢ ਦਿਤਾ ਹੈ, ਘਰੋਂ ਓਹ ਸ਼ਸਤਰ ਲੈਕੇ ਆਏ ਸਾਡੀ ਧੀ ਨਿਰਦੋਸ ਕਿਉਂ ਘਰੋਂ ਕਢੀਸੁ ਚਲ ਕੇ ਕੁਟੀਏ ਫੇਰ ਪੁਰਖ ਕੇ ਮਾਂ ਪਿਉ ਨੂੰ ਜਾ ਕੇ ਕਹਿਆ ਤੁਹਾਡੇ ਪੁਤਰ ਨੂੰ ਸਹੁਰਿਆਂ ਨੇ ਸ਼ਸਤਰ ਲੈਕੇ ਕੁਟ ਸੁਟਿਆ ਨੇ ਓਹ ਵੀ ਚੜ੍ਹਕੇ ਆਏ ਅਗੇ ਉਹ ਭੀ ਆਏ ਸਨ ਲੜਾਈ ਮਾਰ ਕੁਟ ਬਹੁਤ ਹੋਈ। ਕੋਈ ਦਾਨਾ ਸੀ ਵਿਚ,ਵਿਚਾਰ ਕੇ ਪੁਛਣ ਲਗਾ ਭਾਈ ਕੀ ਗਲ ਹੋਈ ਹੈ ਕਿਉਂ ਲੜਾਈ ਮਚੀ ਹੈ, ਨਿਰਨਾ ਕਰਨ ਲਗੇ ਤਾਂ ਕੁਛ ਵੀ ਕਿਸੀ ਕਾ ਦੋਸਨਾਂ ਨਿਕਲਾ,ਉਸ ਆਦਮੀ ਨੂੰ ਪੁਛਨ ਲਗੇ ਕੀ ਉਪੱਦਰ ਤੈਂ ਕੀਤਾ, ਕਈ ਆਦਮੀ ਫਟੇ ਗਏ ਹਰਾਮ ਖੋਰੀ ਕੀਤੀ, ਉਸਨੇ ਕਹਾ ਜੀ ਇਕਰਾਰ ਦੇਖਾ ਜਾਏ, ਮੈਂ ਛੇਈਂ ਮਹੀਨੀ ਏਹ ਬਾਤ ਕੀਤੀ ਹੈ,ਇਕ ਵਰ੍ਹੇ ਪਿਛੋ ਦੂਜੀ ਕਰਾਂਗਾ ਪਠਾਨ ਕਹਨੇ ਲਗਾ ਇਸਨੂੰ ਕਢੋਉਪੱਦਰੀਨੂੰ।ਲੋਕਾਂ ਕੋ ਇਹਗਜਾਨ ਨਹੀਂ ਜੋਬੈਕੁੰਠ ਕਿਸਕੋ ਕਹਤੇ ਹੈਂ ਅਰ ਕਹਾਂ ਹੈ ਕੀ ਸੁਖ ਹੈ। ਏਹੋ ਕਹਤੇ ਹੈਂ ਹਮ ਨੇ ਬੈਕੁੰਠ ਮੇਂ ਜਾਨਾ ਹੈ, ਹਮ ਬੈਕੁੰਠ ਵਿਚ ਜਾਵੇਂਗੇ, ਐਸੇ ਕੁਛ ਸਾਧਨ ਨਹੀਂ ਬੈਕੁੰਠ ਕੇ ਜਾਨੇ ਕਾ,ਨਾ ਨਾਮ ਹੀ ਜਪਿਆ ਨਾ ਪੁੰਨ ਦਾਨ ਕੀਤਾ ਅਸੁਧ ਕਹੈ

ਤਯਾਰੀ ਬੈਕੁੰਠ ਕੀ ਕਰਤਾ ਹੈ ਰਃ ਪਰ ਜਿਤਨਾ ਚਿਰ ਮਨ ਸੁਧ ਨਾਂ ਹੋਵੇ ਸਾਧਨ ਸਪਤੀ ਨਾ ਕਰੇ ਕੇਵਲ ਗੱਲਾਂ ਹੀ ਕਰਦਾ ਹੈ ਬਾਤਾਂ ਕਰਕੇ ਕੁਛ ਨਹੀਂ ਮਿਲਦਾ, ਆਪ ਕਹੇ ਹੈਂ ਕਿ ਮੈਂ ਮਹਾਤਮਾਂ ਵਡਾ ਹਾਂ,ਗਯਾਨੀ ਗੁਣੀ ਆਪਨਿਆਂ ਅਨਸਾਰੀਆਂ ਪਾਸੋਂ ਕਹਾਂਵਦਾ ਰਹੇ ਇਹ ਸੰਤ ਵਡੇ ਕਰਾਮਾਤ ਸਾਹਿਬ ਹੈ ਕਾਮਲ ਹੈ ਅਪਨਾ ਮਨ ਹੀ ਨਹੀਂ ਪਤੀਜਦਾ ਵਾ ਪਰਮੇਸ਼ਰ ਨਾ ਪਤਿਆਏਗਾ ਮਨ ਆਪਨਾ ਵਾ ਪਰਮੇਸ਼ਰ ਕਾ ਤਾਂ ਮੰਨੇਗਾ ਜਾਂ ਹੌਮੈ ਚਲੀ ਜਾਵੇ ਹੌਮੈ ਜਨਮ ਮਰਨ ਦੇਵੈ ਹੈ ਜੀਵ ਕੋ ॥ ੨ ॥

ਜਿਤਨਾ ਚਿਰ ਭਜਨ ਤੇ ਰਹਤ ਹੋਕੇ ਮਨ ਮੈਂ ਇੱਛਾ ਹੈ ਮੈਂ ਬੈਕੁੰਠ ਕੋ ਜਾਵਾਂ ਇਸ ਸੁਖ ਕੀ ਇਛਾ ਕਰ ਪਰਮੇਸ਼ਰ ਕੇ ਚਰਨੋਂ ਕਾ ਧਯਾਨ ਨਹੀਂ ਪਰਾਪਤ ਹੋਵੇ। ਦੂਤੀ ਚਰਨ ਪਰਮੇਸ਼ਰ ਕਾ ਨਾਮ ਹੈ,ਪਰਮੇਸ਼ਰ ਮੈਂ ਨਿਵਾਸ ਨਹੀਂ ਹੋਤਾ ਵਾ ਚਰਨ ਨਿਵਾਸ ਸਾਰਾ ਨਾਮ ਪਰਮੇਸ਼ਰ ਕਾ ਜੈਸੇ ਸੂਰਜ ਕਾ ਨੇਤ੍ਰੋਂ ਮੇਂ ਨਿਵਾਸ ਹੈ ਇੰਦ੍ਰ ਕਾ ਹਾਥੋਂ ਮੈਂ ਨਿਵਾਸ ਹੈ ਐਸੇ ਹੀ ਚਰਨਵਾਸ ਪਰਮੇਸ਼ਰ,ਤਿਸ ਕੀ ਪਰਾਪਤੀ ਹੋਇ ਨਾਹੀਂ ਤਿਸਮੈਂ ਅਭੇਦ ਨਿਵਾਸ ਨਹੀਂ ਹੋਇ ॥ ੩ ॥ ਪ੍ਰਸ਼ਟਾ ਨੇ ਕਹਿਆ ਬੈਕੁੰਠ ਫੇਰ ਨਾ ਹੂਆ ਤਾਂ ਸ਼ਾਸਤ੍ਰ ਮਿਥਯਾ ਹੋਨਗੇ ਇਸ ਕਾ ਉੱਤਰ ਹੈ ਕਬੀਰ ਜੀ ਕਹੈ ਹਮਾਰੇ ਮਤ ਮੈਂ ਸਾਧ ਸੰਗਤ ਹੀ ਬੈਕੁੰਠ ਹੈ ਬੈਕੁੰਠ ਸਾਧਨ ਕਰਨ ਵਾਲੇ ਨਿਸਫਲ ਹੋਨਗੇ ਇਸ ਕਾ ਉੱਤਰ ਸਾਧ ਸੰਗਤ ਬੈਕੁੰਠ ਪ੍ਰਾਪਤੀ ਕਾ ਸਾਧਨ ਹੈ ਬਿਨਾਂ ਸਤਸੰਗ ਤੇ ਬੈਕੁੰਠ ਕਾ ਸੁਖ ਵੀ ਚਾਹੇ ਜੋ ਕੁਛ ਨਹੀਂ ਪਰਤੀਤ ਹੋਵੇ, ਬੈਕੁੰਠ ਕਾ ਅਰਥ ਕਿਆ ਹੈ? ਤੋ

ਅੰਕੁਨਤ ਸੁਖ ਹੈ ਨਾਮ ਰਹਤ ਹੈ ਤਿਸਕੀ ਪਰਾਪਤੀ ਸਤਸੰਗ ਸੇ ਹੋਵੇ ਹੈ ॥ ੧੦ ॥

ਗਉੜੀ ਕਬੀਰ ਜੀ

ਉਪਜੈ ਨਿਪਜੈ ਨਿਪਜਿ ਸਮਾਈ। ਨੈਨਹੁ ਦੇਖਤੁ ਇਹੁ ਜਗੁ ਜਾਈ ॥ ੧ ॥ ਲਾਜ ਨ ਮਰਹੁ ਕਹਹੁ ਘਰੁ ਮੇਰਾ। ਅੰਤ ਕੀ ਬਾਰ ਨਹੀ ਕਛੁ ਤੇਰਾ ॥ ੧ ॥ ਰਹਾਉ ॥ ਅਨਿਕ ਜਤਨ ਕਰਿ ਕਾਇਆ ਪਾਲੀ। ਮਰਤੀ ਬਾਰ ਅਗਨਿ ਸੰਗਿ ਜਾਲੀ ॥ ੨ ॥ ਚੋਆ ਚੰਦਨੁ ਮਰਦਨ ਅੰਗਾ। ਸੋ ਤਨੁ ਜਲੈ ਕਾਠ ਕੈ ਸੰਗਾ ॥ ੩ ॥ ਕਹੁ ਕਬੀਰ ਸੁਨਹੁ ਰੇ ਗੁਨੀਆ। ਬਿਨਸੈਗੋ ਰੂਪੁ ਦੇਖੈ ਸਭ ਦੁਨੀਆ ॥੪॥੧੧॥

ਜੀਵਕੀ ਉਤਪਤੀ ਪੂਛੀ ਕਿਸ ਨੇ, ਕਬੀਰ ਜੀ ਕਹੈਜੀਵ ਉਤਪਤਿ ਹੋ ਕੇ ਪੂਰਬ ਸਮਾਈ ਕਰ ਗਯਾ ਥਾ, ਅਬ ਕਲਜੁਗ ਮੈਂ ਉਤਪਤਿ ਹੋ ਕੇ ਸਮਾਈ ਕਰਤਾ ਹੈ, ਆਗੇ ਵੀ ਐਸੇ ਹੀ ਉਤਪਤਿ ਹੋ ਕੇ ਸਮਾਵੇਗਾ, ਪਰ ਭਜਨ ਸੇ ਬੇਮੁਖ ਗਿਆ, ਇਹ ਅਫ਼ਸੋਸ ਹੈ। ਤੁਤਜੋ ਪ੍ਰਿਥਮੇਂ ਜੀਵ ਧਾਨੋਂ ਮੈਂ ਨਿਪਜੈ ਮੇਘੋਂ ਦਵਾਰਾ, ਫੇਰ ਮਾਤਾ ਪਿਤਾ ਕੇ ਉਦਰ ਮੈਂ ਨਿਪਜੈ ਅੰਨ ਦੁਆਰਾ, ਫੇਰ ਉਪਜੈ ਬਾਹਰ ਸਮਾਂ ਪਾ ਕੇ, ਸਮਾਈ ਮਿਰਤੂ ਹੋਵੇ ਹੈ, ਨੇਤ੍ਰੂੰ ਕੇ ਦੇਖਦਿਆਂ ਹੀ ਜਗਤ ਚਲਾ ਜਾਤਾ ਹੈ ਵਾ ਨੈਨੋਂ ਨੇਤ੍ਰੂੰ ਕੇ ਦੇਖਦਿਆਂ ਇਹ ਜਗ

ਉਤਪਤ ਹੂਆ ਹੈ। ਸਰੂਪ ਘਰ ਛਡਕੇ ਬਾਹਰਲਾ ਘਰ ਕਹਤੇ ਹੋ ਮੇਰਾ ਹੈ, ਜਿਸਕਾ ਤਸੂ ਵੀ ਸਾਥ ਨਹੀਂ ਜਾਏਗਾ, ਲਜਾ ਨਹੀਂ ਆਂਵਦੀ ਮਰ ਕਿਉਂ ਨਹੀਂ ਜਾਂਦੇ ਇਸ ਅਕਲ ਵਾਲੇ ਜੀਂਵਦੇ ਹੀ, ਹੋਰ ਵਿਕਾਰ ਤੇ ਬਚ ਜਾਓਗੇ, ਪਰਾਣਾਂਕਾ ਵਛੋੜਾ ਜਬ ਹੋਵੇਗਾ ਤਬ ਸਭ ਕੁਛ ਲੋਕਾਂ ਨੇ ਸਾਂਭ ਲੈਣਾਂ ਹੈ, ਕੁਛ ਵੀ ਤੇਰੇ ਕੋ ਹੇ ਪੁਰਸ਼ ਨਾ ਮਿਲੇਗਾ ਨਿਸਚੇ ਕਰਕੇ। ਰਃ ਕਈ ਪ੍ਰਕਾਰ ਦੀਆਂ ਔਖਧੀਆਂ ਖਾਧੀਆਂ ਕਲਪ ਬੂਟੀਆਂ ਕੀਤੀਆਂ ਇਕੱਤ੍ਰ, ਦੂਧ ਘ੍ਰਿਤਾਦੀ ਕਰ ਦੇਹ ਪਾਲੀ ਮੋਟੀ ਰਿਸ਼ਟ ਪੁਸ਼ਟ ਹੋਈ ਪਰ ਮਰਨ ਸਮੇਂ ਮੇਂ ਅਗਨੀ ਕੇ ਸਾਥ ਜਾਲੀ ਜਾਤੀ ਹੈ ਇਹ ਕਦਰ ਪੈਂਦਾ ਹੈ ਇਸ ਕਾ, ਨਾਮ ਬਿਨਾਂ ਨਿਸਫਲ ਹੋਈ ॥ ੨ ॥

ਰਜੋਗੁਣੀ ਪੁਰਸ਼ ਹੋਆ ਚੰਦਨ ਚੰਦਨ ਕੋ ਚੋਇ ਕਰ ਅਤਰ ਨਿਕਾਸਤੇ ਹੈਂ, ਫੇਰ ਅੰਗੋਂ ਮੇਂ ਮਰਦਨ ਕਰਤੇ ਹੈਂ, ਸੋ ਤਨ ਸੁੰਦਰ ਲਕੜੋਂ ਕੇ ਸਾਥ ਸਾੜਿਆ ਜਾਵੇ ਹੈ, ਭਾਰੀ ੨ ਮੁੰਢ ਲਕੜ ਕੇ ਉਤੇ ਰਖਕੇ ਸਾੜੇਂਗੇ ॥ ੩ ॥ ਕਬੀਰ ਜੀ ਕਹੇ ਹੈਂ ਹੇ ਗੁਣੋਂ ਵਾਲੇ ਪੁਰਸ਼ੋ ਜੋ ਰੂਪ ਦੁਨੀਆਂ ਦਾ ਦੇਖਦੇ ਹੋ ਸੋ ਬਿਨਸ ਜਾਏਗਾ ਵਾ ਤੁਹਾਡਾ ਰੂਪ ਜੋ ਦੇਖੀ ਦਾ ਹੈ ਸੋ ਬਿਨਾਸ ਹੋ ਜਾਏਗਾ ॥ ੧੧ ॥

ਗਉੜੀ ਕਬੀਰ ਜੀ

**ਅਵਰ ਮੂਏ ਕਿਆ ਸੋਗੁ ਕਰੀਜੈ । ਤਉ ਕੀਜੈ ਜਉ ਆਪੁ ਨ ਜੀਜੈ ॥ ੧ ॥ ਮੈ ਨ ਮਰਉ ਮਰਿਬੋ ਸੰਸਾਰਾ। ਅਬ ਮੋਹਿ ਮਿਲਿਓ**

ਹੈ ਜੀਆਵਨਹਾਰਾ ॥੧॥ ਰਹਾਉ॥ਇਆ ਦੇਹੀ ਪਰਮਲ ਮਹਕੰਦਾ। ਤਾ ਸੁਖ ਵਿਸਰੇ ਪਰਮਾ ਨੰਦਾ ॥ ੨ ॥ ਕੂਅਟਾ ਏਕੁ ਪੰਚ ਪਨਿਹਾਰੀ। ਟੂਟੀ ਲਾਜੁ ਭਰੈ ਮਤਿ ਹਾਰੀ ॥ ੩ ॥ ਕਹੁ ਕਬੀਰ ਇਕ ਬੁਧਿ ਬਿਚਾਰੀ। ਨਾ ਓਹ ਕੂਅਟਾ ਨਾ ਪਨਿਹਾਰੀ ॥ ੪ ॥ ੧੨ ॥

ਕੋਈ ਜਾਤ ਭਾਈ ਕਬੀਰ ਕਾ ਮਿਰਤੂ ਹੂਆ, ਕਿਸੀ ਨੇ ਕਹਾ ਚਲੋ ਨੜ੍ਹੋਏ, ਤਿਸ ਤੇ ਕਬੀਰ ਜੀ ਕਹੈਂ ਹੋਰਨਾਂ ਦੇ ਮ੍ਰਿਤ ਹੋਇ ਕਿਆ ਸੋਗ ਕਰਨਾ ਹੈ, ਨਿਤਾਪ੍ਰਤੀ ਜੀਵੋਂ ਨੇ ਮਿਰਤ ਹੋਣਾ ਹੈ,ਅਸੀਂ ਕਿਸ ਕਿਸ ਕਾ ਸੋਕ ਕਰਾਂਗੇ। ਔਰ ਕਾ ਸੋਗ ਤਾਂ ਕਰੀਏ ਜੇ ਕਲ ਕੋ ਓਹ ਸਾਡੇ ਆ ਕੇ ਸੋਕ ਕਾ ਬਦਲਾ ਮੁਕਾਏਗਾ, ਅਪਨਾ ਜੀਵਨ ਹੋਏ ਤਾਂ ਰੀਤ ਕਰੀਏ ॥੧॥ ਕੋਈ ਕਹੇ ਤੂੰ ਨਾ ਮਰੇਂਗਾ? ਤਿਸ ਪਰ ਕਹੇ ਮੈਂ ਨਹੀਂ ਮਰਤਾ,ਸੰਸਾਰ ਪਿਆ ਮਰੇ।ਮੈਨੂੰ ਜੀਵਾਨੇ ਵਾਲਾ ਨਾਮ ਗਯਾਨ ਵਾ ਗੁਰੂ ਰਾਮਾ ਨੰਦ ਮਿਲਿਆ ਹੈ ਵਾ ਪਰਮਾਤਮਾ ਮਿਲਿਆ ਹੈ ਇਸ ਸੇ ਜੀਵਤੇ ਹੈਂ ਰਜੋ ਗੁਣ ਕਰਕੇ ਇਸ ਦੇਹ ਕੋ ਪਰਮਲ ਚੰਦਨ ਕਪੂਰਦੀ ਮਹਿਕ ਦਾ ਲਗਾਵਨਾ ਤਿਸ ਵਿਸ਼ੇ ਸੁਖ ਕਰ ਪਰਮਾਨੰਦ ਪਰਮੇਸ਼ਰ ਵਿਸਰੇ ਹੈ ਤਿਸ ਅਪਰਾਧਕੋਂ ਕੇ ਭੋਗ ਕਰ ਪ੍ਰਮਾਨੰਦ ਪਰਮਾਤਮਾ ਸੁਖ ਵਿਸਰ ਜਾਤਾ ਹੈ, ਅਦ੍ਵੈਤ ਸੁਖ ਨਹੀਂ ਮਿਲਦਾ ਸੰਸਾਰ ਏਕ ਰੂਪ ਹੈ ਪੰਚ ਗਯਾਨ ਇੰਦ੍ਰੇ ਘੜੀਆਂ ਹੈਂ ਵਾ ਚਰਖੀਆਂ ਹੈਂ ਲਾਜ

ਪਰਾਣ ਵਾ ਅਵਿਦਯਾ ਮਤਿ ਭਰਨੇ ਵਾਲੀ ਕਰਮ ਕਾਂਡ ਪਾਨੀ ਭਰਨੇ ਵਲੋਂ ਕਰਨੇ ਵਲੋਂ ਹਾਰ ਗਈ ਜਦ ਸਰੂਪ ਕੀ ਪ੍ਰਾਪਤੀ ਹੋਈ ॥ ੩॥ ਕਬੀਰ ਜੀ ਕਹਤੇ ਹੈਂ ਏਕਤਾ ਵਾਲੀ ਬੁਧੀ ਵੀਚਾਰੀ ਇਕ ਬਾਰ ਤਾਂ ਬੁਧੀ ਮੈਂ ਵੀਚਾਰੀ ਤਾਂ ਕਿਆ, ਨਿਸਚੇ ਹੂਆ ਸੰਸਾਰ ਰੂਪ ਕੂਆਂ ਵੀ ਨਾ ਰਹਿਆ ਕਰਮਾਂ ਰੂਪੀ ਪਾਣੀ ਕੇ ਭਰਨੇ ਵਾਲੀ ਨਾ ਰਹੀ, ਇਕ ਸੁਧ ਬ੍ਰਹਮ ਹੀ ਰਹਿਆ ॥ ੧੨ ॥

ਗਉੜੀ ਕਬੀਰ ਜੀ

**ਅਸਥਾਵਰ ਜੰਗਮ ਕੀਟ ਪਤੰਗਾ। ਅਨਿਕ ਜਨਮ ਕੀਏ ਬਹੁ ਰੰਗਾ । ੧ । ਐਸੇ ਘਰ ਹਮ ਬਹੁਤੁ ਬਸਾਏ। ਜਬ ਹਮ ਰਾਮ ਗਰਭ ਹੋਇ ਆਏ ॥ ੧ ॥ਰਹਾਉ॥ ਜੋਗੀ ਜਤੀ ਤਪੀ ਬ੍ਰਹਮ ਚਾਰੀ। ਕਬਹੂ ਰਾਜਾ ਛਤ੍ਰਪਤਿ ਕਬਹੂੰ ਭੇਖਾਰੀ ॥ ੨ ॥ ਸਾਕਤ ਮਰਹਿ ਸੰਤ ਸਭ ਜੀਵਹਿ। ਰਾਮ ਰਸਾਇਨੁ ਰਸਨਾ ਪੀਵਹਿ ॥ ੩ ॥ ਕਹੁ ਕਬੀਰ ਪ੍ਰਭ ਕਿਰਪਾ ਕੀਜੈ। ਹਾਰਿ ਪਰੇ ਅਬ ਪੂਰਾ ਦੀਜੈ ॥ ੪ ॥ ੧੩ ॥**

ਅਸਥਾਵਰ–ਬਿਰਛ ਪਰਬਤ ਪਥਰ ਜੋ ਨਾ ਤੁਰਨ। ਜੰਗਮ–ਤੁਰਨ ਵਾਲੇ ਜੰਘਾਂ ਵਾਲੇ।ਕੀਟ ਪੇਟਕੇ ਭਾਰ ਤੁਰਨੇ ਵਾਲੇ। ਪਤੰਗਾਂ-ਉਡਨੇ ਵਾਲੇ ਦੀਪਕ ਤੇ ਪਤਨ ਹੋਨੇ ਵਾਲੇ ਵਾ ਸਾਵਨ ਮੈਂ ਜਿਮੀਂ ਵਿਚੋਂ ਨਿਕਲਕੇ ਦਸ ਗਜ਼ ਤਕ

ਨਾਭ ਮੈਂ ਉਡਨੇ ਵਾਲੇ, ਕੋਈ ਬੀਸ ਪਰੀ ਤਕ, ਜਿਤਨਾ ਕਾਲ ਜੀਵ ਕੋ ਬੋਧ ਨਾ ਹੋਵੇ ਉਤਨਾਂ ਚਿਰ ਅਨਕ ਜਨਮ ਧਾਰਨੇ ਕੀਏ, ਬਹੁਤ ਵਾਰੀ ਰੰਗਾ ਪਰਿਮ ਕਰ ਕਰ ਕੇ, ਜਿਸ ਜੂਨ ਮੇਂ ਗਏ ਉਸੀਕਾ ਅਪਜਾਸ ਕੀਤਾ ॥ ੧ ॥

ਰਾਮ ਹੇ ਭਾਈ ਜਬ ਜਿਨਾ ਚਿਰ ਹਮ ਮਾਤਾ ਕੇ ਉਦਰ ਦ੍ਵਾਰਾ ਹੋ ਕੇ ਆਏ ਪੂਰਬ ਉਕਤ ਘਰ ਜੂਨਾ ਰੂਪੀ ਹਮ ਨੇ ਬਹੁਤ ਹੀ ਧਾਰਨ ਕੀਤੇ ਅਗਜਾਨ ਕਰਕੇ, ਰਃ।

ਕਿਸੀ ਜਨਮ ਮੈਂ ਜੋਗੀ ਹੂਏ ਜਤੀ ਹੂਏ ਤਪੀ ਹੂਏ ਬ੍ਰਹਮ ਚਰਜ ਕਰਨੇ ਵਾਲੇ। ਅਠ ਪ੍ਰਕਾਰ ਕੇ ਕਾਮ ਰੋਕਨਾ। ਇਸਤ੍ਰੀ ਕਾ ਸਿਮਰਨ ਕਰਨਾ, ਸ੍ਰਵਨ ਕਰਨਾ, ਜਸ ਕਰਨਾ ਇਕਾਂਤ ਚਾਹਨਾ, ਬਾਤ ਕਰਨੀ, ਦ੍ਰਿੜ ਸੰਕਲਪ, ਪ੍ਰਾਪਤੀ ਇਹ ਅਠ ਪ੍ਰਕਾਰ ਕਾ ਹੈ ਕਾਮ। ਕਈ ਰਾਜੇ ਚਕ੍ਰ ਵਰਤੀ ਕਬੀ ਮੰਗਤੇ ਹੋਏ ॥

ਸਾਕਤ ਮਾਇਆ ਮੈਂ ਖਚਤ ਸੋ ਸਾਕਤ ਤਿਨ੍ਹਾਂ ਕੀ ਸੰਗਤ ਜਿਤਨਾਂ ਚਿਰ ਕਰਦੇ ਸਾਂ ਤਿੰਨਾਂ ਚਿਰ ਜਨਮਦੇ ਮਰਦੇ ਸੀ, ਹੁਣ ਸੰਤੋਂ ਕੀ ਸੰਗਤ ਕਰਕੇ ਜਨਮਾਂ ਤੇ ਛੁਟੇ ਹਾਂ ਨਿਤ ਸਾਕਤ ਮ੍ਰਿਤੂ ਹੋਣ ਹੋਰਣਾਂ ਕੋ ਨਾਂ ਦੁਖ ਦੇਨ ਰਾਮ ਨਾਮ ਰੂਪੀ ਰਸਾਇਨ ਕੋ ਜੋ ਰਸਨਾ ਕਰਕੇ ਪੀਂਵਦੇ ਹੈਂ ਸੋ ਸੰਤ ਜੀਂਵਦੇ ਰਹਨ, ਸੁਖ ਅਨੰਦ ਦੇਨੇ ਵਾਲੇ ਹੈਂ ਜਿਨਾਂ ਸੰਤਾਂ ਦੀ ਕਿਰਪਾ ਕਰਕੇ ਅਸੀਂ ਜੀਂਵਦੇ ਹਾਂ ਅਸੀਸ ਹੈ ਸੰਤਾਂ ਕੋ। ਕਬੀਰ ਜੀ ਕਹਤੇ ਹੈਂ ਹੇ ਪ੍ਰਭੂ ਜੀ ! ਕ੍ਰਿਪਾ ਦ੍ਰਿਸ਼ਟੀ ਕੀਜੈ ਆਪਕੇ ਸਾਧ ਸੰਗਤ ਰੂਪੀ ਦਰਵਾਜੇ ਮੈਂ ਪੜੇ ਹਾਂ ਪੂਰਾ ਨਾਮ ਵਾ ਗਜਾਨ ਦੀਜੈ ਜਿਸ ਸੇ ਮੁਕਤ ਹੋਵੀਏ ਜੀ ॥ ੧੩ ॥

ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਃ ॥੫॥

ਐਸੋ ਅਚਰਜੁ ਦੇਖਿਓ ਕਬੀਰ। ਦਧਿ ਕੈ ਭੋਲੈ ਬਿਰੋਲੈ ਨੀਰੁ ॥੧॥ ਰਹਾਉ॥ ਹਰੀ ਅੰਗੂਰੀ ਗਦਹਾ ਚਰੈ। ਨਿਤ ਉਠਿ ਹਾਸੈ ਹੀਂਗੈ ਮਰੈ ॥੧॥ ਮਾਤਾ ਭੈਸਾ ਅੰਮੁਹਾ ਜਾਇ। ਕੁਦਿ ਕੁਦਿ ਚਰੈ ਰਸਾਤਲਿ ਪਾਇ ॥੨॥ ਕਹੁ ਕਬੀਰ ਪਰਗਟ ਭਈ ਖੇਡ। ਲੇਲੇ ਕਉ ਚੂਘੈ ਨਿਤ ਭੇਡ ॥੩॥ ਰਾਮ ਰਮਤ ਮਤਿ ਪਰਗਟੀ ਆਈ। ਕਹੁ ਕਬੀਰ ਗੁਰਿ ਸੋਝੀ ਪਾਈ ॥੪॥੧॥੧੪॥

ਸ੍ਰੀ ਗੁਰੂ ਜੀ ਪੰਚਮੀ ਪਾਤਸ਼ਾਹੀ ਜੀ ਏਕ ਸਮੇਂ ਵੀਚਾਰ ਕੀਤਾ ਜਿਤਨੀ ਬਾਣੀ ਰਚੀ ਹੈ ਗੁਰੂ ਨਾਨਕ ਜੀ ਕੀ ਭੇਟਾ ਕੀਤੀ ਹੈ, ਕੁਛ ਸ਼ਬਦ ਭਗਤਾਂ ਕੀ ਭੇਟਾ ਕਰੀਏ, ਏ ਛੇ ਸਬਦ ਉਚਰੇਹੈਂ ਪ੍ਰਥਮ ਇਹੁ ਹੈ:—ਐਸੇ ਅਸਚਰਜ ਤਮਾਸ਼ਾ ਦੇਖਿਆ ਹੈ ਕਬੀਰ ਨਾਮ ਵਡਾ ਦਹੀਂ ਕੇ ਭੁਲਾਵੇ ਨੀਰ ਪਾਨੀ ਕੋ ਮਥਦੇ ਹੈਂ ਨਿਸਕਾਮ ਵਹੀ ਸਕਾਮ ਨੀਰ ਹੈ ਵਿਸ਼ਿਆ ਰੂਪੀ ਹਰੀ ਅੰਗੂਰੀ ਘਾਸ ਕੀ ਗਦਹਾ ਜੀਵ ਗਦ ਗਦ ਹੂਆ ਚਰੈ ਚੁਗਤਾ ਹੈ, ਨਿਤ ਉਠ ਕੇ ਹਸੇ ਪ੍ਰਸੰਨ ਹੋਵੇ ਹੈ ਹੀਂਗੈ ਹੰਕਾਰ ਕਰੇ ਹੈ ਮੈਂ ਵਡੇ ਭੋਗ ਭੋਗੇ ਹੈ। ਅੰਤ ਕੋ ਮਰ ਹੀ ਜਾਏਗਾ ॥੧॥

ਮਾਲੀ ਮਹੀਆਂ ਜੈਸੇ ਮਸਤ ਸੋਤਾ ਹੈ ਤਿਸ ਕੀ ਮਨਿੰਦ ਅਮੋੜ ਜੀਵ ਜਾਤਾ ਹੈ ਸੋਟੀ,ਲਾਠੀ ਇੱਟ ਕਾ ਖੌਫ ਨਹੀਂ ਕਰਤਾ ਤੈਸੇ ਹੀ ਲੋਕ ਪਰਲੋਕ ਕੀ ਈਸ਼ਰ ਕਾ ਭੈ ਨਹੀ ਜੀਵ ਧਾਰੇ ਹੈਂ,ਪ੍ਰਮਾਦੀ ਹੂਆ ਹੂਆ ਕੂਦ ਕੂਦ ਕਿਆ ਛਾਲੀ ਮਾਰ ਮਾਰਕੇ ਸਕਾਮ ਕਰਮ ਕਰਕੇ ਵਾ ਕੂਵਤ ਸੇ ਮਾਇਆ ਕੇ ਬਲ ਬੇ ਭੋਗਾਂ ਵਿਸ਼ਿਆ ਕੋ ਚਰੈ ਖਾਵੇ ਹੈ ਅੰਤ ਕੋ ਨਰਕ ਰੂਪ ਰਸਾਤਲ ਮੈਂ ਪਵੇਗਾ,ਜਮ ਜੈਸੇ ਮਸਤ ਮਹਿ ਕੋ ਖਾਤੇ ਵਿਚ ਪਾ ਕੇ ਮਾਰੇ ਹੈਂ ਇਸ ਸਾਥ ਵੀ ਵੋਹੀ ਹੋਵੇਗਾ ਹਾਲ॥੨॥ ਕਬੀਰ ਜੀ ਕਹੇ ਹੈਂ ਇਕ ਉਲਟ ਭੇਡ ਪ੍ਰਗਟ ਜਾਹਰ ਹੋ ਰਹੀ ਹੈ ਕੈਸੇ ਲੇਲੇ ਭੇਡੂ ਤਿਨ ਕੋ ਭੇਡ ਚੁਘੇ ਹੈ, ਭੇਡੂਆਂ ਨੇ ਭੇਡਿ ਚੁਗਨੀ ਥੀ ਉਲਟੀ ਬਾਤ ਭਈ ਦਾਸ਼ਟਾਂਤ ਭੇਡੂ ਜੀਵ ਭੇਡਿ ਮਾਇਆਂ ਚੁਘਨ ਕਿਆ ਅਪਨਾ ਰਸ ਦੇ ਰਹੀ ਹੈ ਅਵਰਨ ਪਾ ਰਹੀ ਹੈ, ਖਰਾਬ ਕਰ ਰਹੀ ਹੈ ਜੀਵ ਪਰਮੇਸਰ ਵਲੋਂ ਭਰਮਾ ਛਡੇ ਹੈਂ। ਦੂਤਯੋ ਲੇਲੇ ਪਦਾਰਥ ਭੇਡਿ ਬੁਧਿ ਸਤ ਮੰਨ ਰਹੀ ਹੈ ਪਦਾਰਥੋਂ ਕੋ ਬੁਧੀ।ਤ੍ਰਿਤਯਭੇਡ ਮਾਇਆ ਕੇ ਲੇਲੇ ਜੀਵ ਚੁਘੇ ਅਨੰਦ ਨਿਕਾਸਿ ਹੈ ॥ ੩ ॥ ਰਾਮ ਰਾਮ ਕੇ ਨਾਮ ਰਮਣ ਕਰਤੇ ਹੋਇਆਂ ਪਰਮੇਸ਼ਰ ਕੇ ਜਾਨਨੇ ਵਾਲੀ ਮਤ ਪਰਗਟ ਹੋਈ ਕਬੀਰ ਗੁਰ ਵਡੇ ਜੋ ਗੁਰੂ ਹੈਂ ਤਿਨ੍ਹਾਂ ਨੇ ਏਹ ਸੋਝੀ ਗਜਾਤ ਰਿਦੈ ਮੈਂ ਪਾਈ ਕਹ ਦਿਤੀ ॥ ੪ ॥ ੧ ॥

ਗਉੜੀ ਕਬੀਰ ਪੰਚਪਦੇ

ਜਿਉ ਜਲ ਛੋਡਿ ਬਾਹਰਿ ਭਇਓ ਮੀਨਾ।

ਪੂਰਬ ਜਨਮ ਹਉ ਤਪ ਕਾ ਹੀਨਾ ॥੧॥ ਅਬ ਕਹੁ ਰਾਮ ਕਵਨ ਗਤਿ ਮੋਰੀ। ਤਜੀਲੇ ਬਨਾਰਸ ਮਤਿ ਭਈ ਥੋਰੀ ॥੧॥ ਰਹਾਉ ॥ ਸਗਲ ਜਨਮ ਸਿਵ ਪੁਰੀ ਗਵਾਇਆ। ਮਰਤੀ ਬਾਰ ਮਗਹਰ ਉਠਿ ਆਇਆ ॥੨॥ ਬਹੁਤੁ ਬਰਸ ਤਪੁ ਕੀਆ ਕਾਸੀ। ਮਰਨੁ ਭਇਆ ਮਗਹਰ ਕੀ ਬਾਸੀ ॥੩॥ ਕਾਸੀ ਮਗਹਰ ਸਮ ਬੀਚਾਰੀ। ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪॥ ਕਹੁ ਗੁਰ ਗਜਿ ਸਿਵ ਸਭੁ ਕੋ ਜਾਨੈ। ਮੂਆ ਕਬੀਰੁ ਰਮਤ ਸ੍ਰੀ ਰਾਮੈ ॥੫॥੧੫॥

ਏਕ ਸਮੇ ਕਿਸੀ ਨੇ ਕਬੀਰ ਕੋ ਤਰਕ ਲਗਾਈ, ਸਦਾ ਵਰਤ ਸ਼ਿਵਾਂ ਦਾ ਲੈਨ ਵਾਸਤੇ ਬੈਠਾ ਹੈਂ ਕਾਂਸ਼ੀ ਮੈਂ ਲੋਕ ਜਾਨਨਗੇ ਭਗਤ ਹੈਂ, ਅਸੀਂ ਇਥੇ ਹੀ ਮੋਖ ਹੋ ਜਾਵਾਂਗੇ ਇਸ ਬਾਤ ਕੋ ਕਬੀਰ ਨੇ ਸੁਨਿਆ ਸੁਨ ਕੇ ਗਲਾਨੀ ਆਈ ਉਠਕੇ ਹੜੰਬਾ ਮੈਂ ਚਲੇ ਗਏ,ਜਾਇ ਇਕ ਚਿਤ ਹੋਕੇ ਅਪਨੇ ਇਸ਼ਟ ਕੋ ਅਰਾਧਨਾ ਕਰਨ ਲਗੇ ਤਬ ਕੀ ਹੂਆ ? ਤਦ ਨੰਤਰ ਅਕਾਸ ਬਾਨੀ ਭਈ ਜੈਸੇ ਜਲ ਤਯਾਗ ਕੇ ਮੱਛੀ ਬਾਹਰ ਹੋ ਜਾਵੇ ਐਸੇ ਹੀ ਤੂੰ ਕਾਂਸ਼ੀ ਤਯਾਗੀ ਹੈ ਹਉ ਮੈਂ ਜਾਨਿਆ ਹੈ ਅਕਾਸ਼ ਗਿਰਾਕਹੇ ਪੂਰਬਲੇ ਜਨਮ ਤੈਨੇ ਤਪ

ਥੋੜਾ ਹੀ ਕੀਤਾ ਇਸ ਲੀਏ ਤੂੰ ਕਾਂਸ਼ੀ ਕੋ ਤਰਕ ਕੀਆ ਹੈ ਤਿਆਗਿਆ ਹੈ ਕਾਂਸ਼ੀ ਕੋ। ਕਬੀਰ ਬੋਲੇ ਹੇ ਰਾਮ ਜੀ! ਅਬ ਮੇਰੀ ਕਵਨ ਗਤਿ ਹੈ, ਕਹੁ ਜੀ ਕੀ ਗਤਿ ਹੋਵੇਗੀ ? ਬਾਨੀ ਕਹੈ ਤਜੀ ਹੈ ਤੈਨੇ ਕਾਂਸ਼ੀ, ਤੇਰੀ ਮਤ ਤੁੱਛ ਹੈ ਹੁਣ ਲੋਕ ਇਹ ਕਹਿਨਗੇ ਸਾਰੀ ਉਮਰ ਕਾਂਸ਼ੀ ਮੈ ਗਲਿਆ, ਮਰਨ ਕੇ ਸਮੇ ਹੜੰਭਾਂ ਮੈਂ ਆ ਮੂਆ, ਹਾਸੀ ਕਰਨਗੇ ਲੋਗ, ਸਾਰੀ ਉਮਰ ਗਵਾਈ ਪਤਿ ਨਾਲ ਮਰਨ ਸਮੇ ਉਠ ਚਾਲੀ ਉਤ ਪਤੀ ਸੇ ਅਜੋਗਤਾ ਕਰੀ ॥ ੨ ॥

ਕਾਂਸ਼ੀ ਮੈਂ ਰਹਕੇ ਮੁਕਤਿ ਵਾਸਤੇ ਤਪ ਕੀਤਾ ਪਰਮੇਸ਼ਰ ਕੋ ਇਹ ਬਾਤ ਨਾ ਭਾਈ, ਤਪ ਮੈਨੂੰ ਨਤਾ ਦੇਖਕੇ ਹੜੰਭਾ ਮੈਂ ਮਰਨਾ ਦੀਆ ਬਾਸੀ ਸਥਾਨ ਤਾਂ ਨਾਮ ਹੈ, ਭਾਗਾਂ ਬਿਨਾਂ ਕਾਂਸ਼ੀ ਮੈ ਮਰਨਾ ਕਹਾਂ ਹੈ, ਕਿਸੀ ਰਾਜਾ ਨੇ ਜਾਨਾ ਪਾਪ ਬਹੁ ਕਮਾਏ ਹੈਂ ਹੁਣ ਕਾਂਸ਼ੀ ਮੈ ਮਰਨਾ ਜਰੂਰ ਚਾਹੀਏ ਅਕਾਲ ਰੂਪੀ ਸ਼ਿਵਾਂ ਕਾ ਹੁਕਮ ਹੂਆ ਪਾਪੀ ਕੋ ਇਥੇ ਨਾ ਮ੍ਰਿਤੂ ਹੋਵੈ, ਜਮ ਨੇ ਵੇਸ ਧਾਰਕੇ ਘੋੜੇ ਕਾ ਕਾਸ਼ੀ ਮੈ ਆਕੇ ਵਿਕਨੇ ਲਗਾ ਪਰ ਉਪਰ ਕਿਸੀ ਕੋ ਨਾ ਚੜ੍ਹਨੇ ਦੇਵੇ ਉਸ ਪਾਪੀ ਰਾਜਾ ਕੋ ਦੇਖ ਕਰ ਕ੍ਰੋਧ ਹੂਆ ਇਹ ਕਿਆ ਹੈ ਹਮ ਨੇ ਵਡੇ ਵਡੇ ਸਿੱਧੇ ਕੀਤੇ ਹੈਂ ਘੋੜੇ ਪੈਰ ਰਾਜਾ ਕੇ ਕੱਟੇ ਥੇ, ਕੱਟੇ ਇਸ ਵਾਸਤੇ ਪੈਰ ਜੋ ਬਾਹਰ ਕਾਂਸ਼ੀ ਕੇ ਨਾ ਜਾ ਸਕਾ, ਹੁਕਮ ਦੀਆ ਹਮਾਰੇ ਕੋ ਊਪਰ ਬਾਂਧੋ ਜਿਸ ਵਕਤ ਘੋੜੇ ਤੇ ਬਾਂਧਾ ਜ਼ਮਰੂਪ ਘੋੜੇ ਨੇ ਕਾਂਸੀ ਤੋਂ ਉਠਾਕੇ ਹੜੰਬੇ ਮੈਂ ਸਿਰ ਕੇ ਪਰਨੇ ਗੇਰਕੇ ਮਾਰ ਦੀਆ ਇਸੀ ਹੇਤ ਸੇ ਜੋ ਪਾਪੀ ਕਾਂਸ਼ੀ ਮੈਂ ਨਾ ਮਰੇ ॥ ੩ ॥

ਕਬੀਰ ਜੀ ਬੋਲੇ ਹਮਕੋ ਪੂਰਬ ਸਿੰਮ੍ਰਤੀ ਹੈ ਏਕ ਸਮੇਂ ਵਿਆਸ ਭਗਵਾਨ ਜੀ ਸਵਾ ਲਖ ਵਿਦਯਾਰਥੀ ਸਹਤ ਕਾਂਸ਼ੀ ਮੈ ਆਏ ਇਕ ਦਿਨ ਅੰਨ ਪੂਰਨਾ ਨੇ ਪਰਸ਼ਾਦ ਦੀਆ ਦੂਸਰੇ ਦਿਨ ਇਤਨੀਆਂ ਕੋ ਕੌਨ ਪੂਛੇ ਭੁੱਖੇ ਰਹੇ ਜਦ,ਤਾਂ ਨਿੰਦਾ ਕਰਦੇ ਹੋਏ ਕਾਂਸ਼ੀਕੇ ਪਾਰ ਮਗਹਰ ਮੈਂ ਜਾਕਰ ਕੋਸ ਭਰ ਜਮੀਨ ਮੁਰੱਬਾ ਸ਼ਹਰ ਬਨਾਕਰ ਬਯਾਸਪੁਰਾ ਨਾਮ ਰਖਕੇ ਵਰ ਦੀਆ ਜੋਇਸ ਬਯਾਸਪੁਰੇ ਵਿਚੋਂ ਲੰਘ ਜਾਏਗਾ ਸੋ ਭੀ ਮੁਕਤਿ ਹੋਵੇਗਾ ਉਤੋਂ ਪੰਛੀ ਭੀ ਚਲਾ ਜਾਨੇ ਕਰ ਮੁਕਤ ਹੋਵੇਗਾ, ਇਸ ਵਰ ਕੋ ਸੁਨ ਕਰ ਕਾਂਸ਼ੀ ਵਿਚੋਂ ਇਸਤ੍ਰੀਆਂ ਪੁਰਸ਼ਾਂ ਨੇ ਆਨ ਵਾਸਾ ਕੀਤਾ ਕਾਂਸ਼ੀ ਉਜੜਨ ਲਗੀ ਸ਼ਿਵਜੀ ਸ਼ੋਕਾਤੁ ਹੋ ਬੈਠੇ ਗਨੇਸ਼ ਜੀ ਨੇ ਹਾਲ ਸਭ ਮਲੂਮ ਕਰਕੇ ਬਯਾਸਦੇਵ ਜੀ ਕੇ ਪਾਸ ਜਾਕੇ ਪ੍ਰਕਰਮਾਂ ਕੀਤੀ, ਬੈਠ ਕੇ ਪੂਛਨ ਲਗਾ:ਸੁਵਾਮੀ ਜੀ ਇਸ ਸ਼ਹਰ ਕੇ ਵਸਦਾ ਕੋ ਕੀ ਫਲ ਹੋਵੇਗਾ? ਬਯਾਸਦੇਵ ਕਹੈ ਮੋਖ ਹੋਵੇਗਾ ਜੋ ਸੂਧਾ ਸੋ ਇਥੋਂ ਨਿਵਾਸ ਕਰਕੇ ਚਲਾ ਵੀ ਜਾਏ ਤੀਨ ਵੇਰ ਫੇਰ ਫੇਰ ਪੂਛਨੇ ਸੇ ਵਿਦਯਾਰਥੀ ਹਾਸੀ ਕਰੇ ਹੈਂ ਕਹਤ ਭਏ ਗਦਾਹਾ ਹੋਵੇਗਾ, ਹੇ ਪਸ ਏਹ ਸੁਨਕੇ ਤਥਾਸਤੁ ਕਹਿਆ, ਗਨੇਸ਼ ਨੇ ਸ਼ਿਵਾਂ ਪਾਸ ਆਕੇ ਸ਼ੋਕ ਨਿਵਰਤ ਕੀਆ,ਕਬੀਰ ਜੀ ਕਹੈ ਸੋ ਸਾਨੂੰ ਸਿੰਮ੍ਰਤੀ ਹੈ ਪੂਰਬ ਵਰ ਕੀ ਬਯਾਸ ਬਾਣੀ ਅਨਥਾ ਨਹੀਂ ਤਾਂ ਅਸੀਂ ਇਥੋਂ ਆਏ ਹਾਂ ਇਸ ਹੇਤੂ ਸੇ ਕਾਂਸ਼ੀ ਤੇ ਮਗਹਰ ਇਕ ਜੈਸੀ ਹੈ ਜਿਸ ਕੀ ਕੁਛ ਭਗਤੀ ਹੈ ਓਹ ਕਿਸ ਤਰਾਂ ਪਾਰ ਉਤਰੇਗਾ॥ ੪ ॥

ਗੁਰ ਬ੍ਰਿਹਸਪਤਿ ਗਜ ਗਣੇਸ਼ ਤੇ ਸ਼ਿਵਜੀ ਹੋਰ ਭਗਤ

ਸਭ ਮੇਲੀ ਜਾਨੇ ਹੈਂ। ਦੁਤਯਾ ਗਜਗੁਰ ਸਿਵ ਗਣੇਸ਼ ਕੇ ਗੁਰੂ ਸ਼ਿਵਜੀ ਤੇ ਆਦ ਲੈਕੇ ਸਭ ਜਾਨੇ ਹੈਂ। ਤ੍ਰਿਤਯੋ ਗੁਰ ੧ ਏਕੇ ਕਾ ਨਾਮ ਹੈ ਜਹਾਂ ਇਕ ਕਾ ਨਾਮ ਲਿਖਨਾ ਸੰਖਯਾ ਮੈਂ ਹੋਵੇਹੈ ਤਹਾਂ ਮਹੀਸਸ ਗਜਦੰਤ ਗੁਰ ਇਹ ਲਿਖੇ ਹੈ ਜਹਾਂ ਚਾਰਕੀ ਜਰੂਰਤ ਹੋਵੇ ਤਹਾਂ ਜੁਗ ਵੇਦ ਦਿਸ਼ਾ ਸਮੁੰਦਰ ਇਹ ਗਜ ਲਿਖੈਹੈ ਜਹਾਂ ਗਯਾਰਾਂ ਕੀ ਲੋੜ ਹੋਵੇ ਤਹਾਂ ਸ਼ਿਵ ਰੁਦ੍ਰ ਤਿਥ ਇਕਾਦਸ਼ ਹੋਵੇ ਹੈ,ਗੁਰ ਕਾ ਏਕ ਗਜ ਕਾ ਚੌਕ ਸ਼ਿਵ ਕੇ ਗਯਾਰਾਂ ਅੰਕੋਂ ਕੀ ਗਤੀ ਵਾਮ ਹੋਵੇ ਹੈ ੧੧੪੧ ਯਾਰਾਂ ਸੈ ਇਕਤਾਲੀ ਸਾਲ ਬਿਕ੍ਰਮੀ ਥਾ ਜਦ ਮੂਆ ਮ੍ਰਿਤ ਹੂਆ ਕਬੀਰ ਰਾਮ ਰਾਮ ਕਹਤਾ ਹੂਆ। ਰਾਮ ਕਹਿਕੇ ਨਰਕ ਮੈਂ ਨਹੀਂ ਜਾਵੇ ਹੈ॥ ੫ ॥ ੧੫॥

ਗਉੜੀ ਕਬੀਰ ਜੀ

ਚੋਆ ਚੰਦਨ ਮਰਦਨ ਅੰਗਾ॥ਸੋ ਤਨੁ ਜਲੈ ਕਾਠ ਕੈ ਸੰਗਾ ॥ ੧ ॥ ਇਸੁ ਤਨ ਧਨ ਕੀ ਕਵਨ ਬਡਾਈ। ਧਰਨਿ ਪਰੈ ਉਰਵਾਰਿ ਨ ਜਾਈ॥ ੧ ॥ ਰਹਾਉ ॥ ਰਾਤਿ ਜਿ ਸੋਵਹਿ ਦਿਨ ਕਰਹਿ ਕਾਮ। ਇਕੁ ਖਿਨੁ ਲੇਹਿ ਨ ਹਰਿ ਕੋ ਨਾਮ॥ ੨ ॥ ਹਾਥਿ ਤ ਡੋਰ ਮੁਖਿ ਖਾਇਓ ਤੰਬੋਰ। ਮਰਤੀ ਬਾਰ ਕਸਿ ਬਾਧਿਓ ਚੋਰ ॥ ੩ ॥ ਗੁਰਮਤਿ ਰਸਿ ਰਸਿ ਹਰਿ ਗੁਨ ਗਾਵੈ। ਰਾਮੈ ਰਾਮ ਰਮਤ ਸੁਖੁ ਪਾਵੈ ॥ ੪ ॥

ਕਿਰਪਾ ਕਰਿਕੈ ਨਾਮੁ ਦ੍ਰਿੜਾਈ। ਹਰਿ ਹਰਿ ਬਾਸੁ ਸੁਗੰਧ ਬਸਾਈ ॥ ੫ ॥ ਕਹਤ ਕਬੀਰ ਚੇਤਿ ਰੇ ਅੰਧਾ। ਸਤਿ ਰਾਮੁ ਝੂਠਾ ਸਭੁ ਧੰਧਾ ॥ ੬ ॥ ੧੯ ॥

ਰਾਮ ਨਾਮ ਕੇ ਲੇਤ ਹੀ ਭਈ ਗੂਜਰੀ ਪਾਰ। ਅਨਿਕ ਕਥਾ ਪੰਡਿਤ ਕਥੀ ਤੋ ਭੀ ਰਹਿਓ ਉਰਾਰ ॥ ਜੋ ਜੋ ਪੁਰਖ ਪਰਮੇਸ਼ਰ ਨਾਮ ਕੋ ਤਜਾਗ ਕਰ ਦੇਹ ਅਧਜਾਸ ਮੈਂ ਖਰਤ ਹੈਂ ਚੋਆ ਕੇ ਚੰਦਨ ਅਤਰ ਫੁਲੇਲ ਕੀਆ ਸੋ ਤਨ ਮੈਂ ਮਰਦਨ ਕਰਤੇ ਹੈਂ ਰਾਜਸੀ ਲੋਕ ਤਨ ਕੋ ਪਾਲਤੇ ਰਹਤੇ ਹੈਂ ਸੋ ਤਨ ਸਰੀਰ ਅੰਤਕੋ ਕਾਠ ਲਕੜਾਂ ਸਾਥ ਸਾੜ ਦੇਤੇ ਹੈਂ ॥ ੧ ॥ ਤਾਂਤੇ ਸਮਝਨਾ ਚਾਹੀਏ ਇਸ ਤਨ ਧਨ ਕੀ ਕੀ ਵਡਾਈ ਪ੍ਰਭਤਾ ਹੈ, ਤਨ ਧਰਤੀ ਤੇ ਗਿਰ ਪੜੇਗਾ ਉਰਾਰ ਰਹੇਗਾ ਧਨ ਵੀ ਨਾ ਜਾਨਗੇ ਨਾਲ, ਸਬੰਧੀ ਲੋਕ ਜਿਨਕਾ ਅਭਮਾਨ ਕਰਕੇ ਝੂਠ ਬੋਲਕੇ ਖਵਾਵੇ ਹੈਂ ਰ: ਸਾਰਾ ਦਿਨ ਝੂਠ ਛਲ ਧੰਧੇ ਕਰਤੇ ਹੋਏ ਥਕ ਜਾਤੇ ਹੈਂ ਖਾਨ ਪਾਨ ਵੀ ਮੁਸ਼ਕਲ ਸੇ ਕਰੇ ਹੈਂ ਰਾਤ੍ਰ ਕੋ ਜੜ ਹੋਕੇ ਸਉਂਜਾਨਾ ਦਿਨ ਕੋ ਥਕਤ ਹੋਏ ਹੋਏ। ਨਾਮ ਕਾ ਜਪਨਾ ਕਿਸ ਵਖਤ ਹੋਵੇ ਹੈ ਇਕ ਖਿਨ ਮਾਤ੍ਰ ਵੀ ਨਾਮ ਕਾ ਲੈਨਾ ਮੁਸ਼ਕਲ ਹੋਤਾ ਹੈ ਰਾਤਿ ਕੋ ਨੀਂਦ ਨੇ ਜ਼ੋਰ ਪਾਨਾ ਦਿਨ ਕੋ ਬਿਵਹਾਰ ਨੇ ਜ਼ੋਰ ਪਾਇਆ ॥ ੨ ॥

ਰਾਜਸੀ ਪੁਰਸ਼ੋਂ ਨੇ ਹਾਥ ਮੈਂ ਡੋਰਬਾਜਾਂ ਕੀ ਵਾ ਬਾਜ ਨਾਮ ਘੋੜੇ ਕੀ ਬਾਗ ਮੁਖ ਮੈਂ ਪਾਨ ਚਬਤੇ ਹੈਂ ਵਾ ਹਾਥ

ਟੱਡੇ ਹੈਂ ਹੋਰ ਮੰਗਨ ਕੋ ਮੁਖ ਮੈਂ ਖਾਤੇ ਹੈਂ ਪਾਨ ਮਿਸਟਾਨ ਆਦਿ ਐਸੇ ਪੁਰਸ਼ ਮਰਨ ਸਮੇ ਚੋਰ ਜਾਨ ਕੇ ਖਿਚ ਕੇ ਬਾਂਧੇ ਹੈ ਜਮਦੂਤ ਮਨਮੁਖਾਂ ਕੋ ॥ ੩ ॥

ਜੋ ਉਤਮ ਪੁਰਸ਼ ਗੁਰਾਂ ਕੀ ਸਿਖਯਾ ਲੈ ਕੇ ਹਰੀ ਕਾ ਉਪਦੇਸ਼ ਰਸ ਤਿਸ ਕੋ ਰਸ ਤਦਾਕਾਰ ਪ੍ਰੇਮ ਸੇ ਗੁਨ ਗਾਵੇ ਹੈਂ ਰਾਮ ਜੋ ਰਮਿਆ ਹੋਇਆ ਹੈ ਤਿਸਕੇ ਰਮਨੇ ਸੇ ਸੁਖ ਪਾਵੇ ਹੈਂ ਮੋਖਕਾ ॥ ੪ ॥

ਗੁਰਾਂ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਨਾਮ ਕੀ ਪ੍ਰੀਤ ਦ੍ਰਿੜ੍ਹ ਕਰਾਈ ਹੈ ਜਿਨ੍ਹਾਂ ਨੂੰ ਹਰ ਸਮ੍ਰ ਵਾਸ਼ਨਾ ਹਰ ਤਜਾਗਕੇ ਭਗਤੀ ਸੁਗੰਧੀ ਉਤਮ ਰਿਦੇ ਮੈਂ ਧਾਰੀ ਹੈ ਭਗਤਾਂ ਨੇ ॥ ੫ ॥

ਕਬੀਰ ਜੀ ਕਹੇ ਹੈਂ ਹੇ ਅੰਧ ਅਗਜਾਨੀ ਚੇਤ ਰਾਮ ਕੋ ਸਤ ਵਸਤੂ ਕੋ ਪ੍ਰਾਪਤਿ ਹੋਵੇਂਗਾ ਨਹੀ ਤਾਂ ਹੋਰ ਜਿਤਨਾ ਕਰਨ ਸਭ ਝੂਠਾ ਹੈ ਧੰਧਾ॥ ੬ ॥ ੧੬ ॥

ਗਉੜੀ ਕਬੀਰ ਜੀ ਤਿਪਦੇ ਚਾਰ ਤੁਕੇ

ਜਮਤੇ ਉਲਟਿ ਭਏਹੈ ਰਾਮਾ ਦੁਖ ਬਿਨਸੇ ਸੁਖ ਕੀਓ ਬਿਸਰਾਮ । ਬੈਰੀ ਉਲਟਿ ਭਏ ਹੈ ਮੀਤਾ॥ ਸਾਕਤ ਉਲਟਿ ਸੁ ਜਨ ਭਏ ਚੀਤਾ॥ ੧॥ ਅਬ ਮੁਹਿ ਸਰਬ ਕੁਸਲ ਕਰਿ ਮਾਨਿਆ । ਸਾਂਤਿ ਭਈ ਜਬ ਗੋਬਿਦੁ ਜਾਨਿਆ ॥੧ ॥ ਰਹਾਉ॥ ਤਨ ਮਹਿ ਹੋਤੀ ਕੋਟਿ ਉਪਾਧਿ । ਉਲਟ

ਭਈ ਸੁਖ ਸਹਜਿ ਸਮਾਧਿ। ਆਪੁ ਪਛਾਨੈ ਆਪੈ ਆਪ। ਰੋਗੁ ਨ ਬਿਆਪੈ ਤੀਨੌਤਾਪ ॥ ੨ ॥ ਅਬ ਮਨੁ ਉਲਟਿ ਸਨਾਤਨੁ ਹੂਆ। ਤਬ ਜਾਨਿਆ ਜਬ ਜੀਵਤ ਮੂਆ। ਕਹੁ ਕਬੀਰ ਸੁਖਿ ਸਹਿਜ ਸਮਾਵਉ। ਆਪਿ ਨ ਡਰਉ ਨ ਅਵਰ ਡਰਾਵਉ ॥ ੩ ॥ ੧੭ ॥

ਤਿਨਾਂ ਪਦਾਂ ਦੇ ਚਾਰ ਤੁਕਾਂ ਦੇ ਇਹ ਸਬਦ ਹੈ ਸਾਂਝੇ ਜਦ ਮਨ ਪ੍ਰਮੇਸ਼ਰ ਪਰਾਇਨ ਹੋਇਆ ਤਾਂ ਜਮ ਗਣਾਂ ਤੇ ਉਲਟ ਕੇ ਰਾਮ ਗਣ ਪਾਰਖਦ ਹੋਂਦੇ ਭਏ, ਉਨਕਾ ਸਰੂਪ ਹੀ ਬਦਲ ਗਿਆ, ਜਨਮ ਮਰਨਾਂ ਦੇ ਦੁਖ ਬਿਨਸ ਗਏ, ਸੁਖ ਨੇ ਰਿਦੇ ਮੈਂ ਪ੍ਰਵੇਸ਼ ਕੀਤਾ ਅਗਜਾਨ ਕਾਲ ਕੇ ਬੈਰੀ ਉਲਟ ਕੇ ਮੀਤ ਹੂਏ ਸਾਕਤ ਕਾਮ ਕ੍ਰੋਧ ਦੀ ਸੁਹਿਰਦ ਹੋਂਦੇ ਭਏ ਚਿਤੋਂ ॥ ੧ ॥

ਹੁਣ ਮੈਨੇ ਸਰਬ ਪ੍ਰਕਾਰ ਕਰਕੇ ਕੁਸ਼ਲ ਅਨੰਦ ਹੀ ਮੰਨਜਾ ਹੈ ਜਦ ਗੋਬਿੰਦ ਕੋ ਜਾਨਿਆ ਤਾਂ ਸ਼ਾਂਤਿ ਹੋਈ, ਰਿਦੇ ਮੈ ਰਹਾਉ ਇਹ ਰਹਾਉ ਕਾ ਨਿਸ਼ਾਨ ਹੈ ਤਨ ਸਰੀਰ ਮੈਂ ਵਾ ਸੂਖਮ ਮਨ ਮੈ ਕ੍ਰੋੜ ਤਰਾਂ ਦੀ ਉਪਾਧੀ ਥੀ, ਕਾਮ ਕ੍ਰੋਧ ਲੋਭ ਮਦ ਮਾਨ ਈਰਖਾ ਬਖੀਲੀ ਪੰਜਾਂ ਚੀਜਾਂ ਦੇ ਪੰਜ ਦੁਸ਼ਮਨ ਹੈਂ, ਧਰਮ ਰੂਪ ਮੋਤੀ ਕੋ ਝੂਠ ਸ਼ਤ੍ਰੂ ਨਾਸ ਕਰਦਾ ਹੈ, ਮੋਤੀ ਦੂਜਾ ਅਕਲ ਹੈ ਨਾਸ ਕਰਨੇ ਵਾਲਾ ਗੁੱਸਾ ਹੈ ਤੀਜਾ ਮੋਤੀ ਸੰਤੋਖ ਹੈ ਤਿਸਕੇ ਨਾਸ ਕਰਨੇ ਵਾਲੀ ਈਰਖਾ

ਹੈ ਚੌਥਾ ਮੋਤੀ ਵਿਦਯਾ ਹੈ ਇਸਕਾ ਦੁਸ਼ਮਨ ਵਡਿਆਈ ਹੈ ਪੰਜਵਾਂ ਮੋਤੀ ਦਾਨ ਹੈ ਦੁਸ਼ਮਨ ਕ੍ਰਿਪਨਤਾ ਹੈ ਏਹ ਉਪਾਧ ਹੈ ਏਹ ਕੂੜ ਤਰਾਂ ਦੀ ਇੰਦ੍ਰੇ ਬ੍ਰਿਤੀ ਉਲਟੀ ਤਾ ਅਦ੍ਭੁਤ ਸੁਖ ਮੈ ਸਮਾਧ ਲਗੀ।

ਅਪਨੇ ਆਪਕੋ ਪਛਾਨਿਆ ਤਾਂ ਆਪ ਹੋਏ ਗੁਰੂਜੀਕੀਰੂਪ ਕ੍ਰਿਪਾਸੇ ਫੇਰ ਤੀਨਤਾਪ ਰੂਪੀ ਰੋਗ ਨਹੀਂ ਬਿਆਪਦਾ,ਤੀਨ ਤਾਪਅਧਿਆਤਮ,ਅਦਭੂਤਕ,ਅਧਦੈਵਕ,ਸਰੀਰ ਕਰ ਦੁਖ ਅਧਿਆਤਮ ਹੈ ॥੧॥ ਭੂਤ ਪ੍ਰੇਤ ਕਰ ਦੁਖ ਅਧਭੂਤਕ ਹੈ ਦੇਵਤਜਾਂ ਗ੍ਰਹਾਂ ਕਰਕੇ ਹੋਵੇ ਅਧਿਦੈਵ ਕਹੈ ਇਹ ਤੀਨੋਂ ਦੁਖ ਨਹੀਂ ਹੋਤੇ ॥ ੨ ॥

ਮਨ ਜੀਵ ਅਬ ਵੀਚਾਰ ਕਰਕੇ ਸਨਾਂਤਨ ਬ੍ਰਹਮ ਹੂਆ। ਪ੍ਰਸ਼ਨ- ਅਗੇ ਨਹੀਂ ਸੀ ਸਨਾਤਨ ਤਿਸ ਕਾ ਉਤ੍ਰ ਜਾਨਿਆ ਤਬ ਜਬ ਜੀਵਤ ਹੰਕਾਰ ਮੋਇਆ ਭ੍ਰਮ ਕੀ ਨਿਵਰਤੀ ਬ੍ਰਹਮ ਸਨਾਤਨ ਹੈ ਕਬੀਰਜੀ ਕਹੈ ਅਦ੍ਭੁਤ ਸੁਖ ਮੈਂ ਸਮਾਏ ਹਾਂ ਜਿਸ ਵਸਤੂ ਕਰ ਆਪ ਕਿਸੀ ਤੇ ਡਰਦੇ ਨਹੀਂ ਅਉਰਾਂ ਕੋ ਡਰਾਤੇ ਨਹੀਂ ਭੇਦ ਨਹੀਂ ਹੈ ॥ ੩ ॥ ੧੭ ॥

ਗਉੜੀ ਕਬੀਰ ਜੀ

**ਪਿੰਡਿ ਮੂਐ ਜੀਉ ਕਿਹ ਘਰਿ ਜਾਤਾ॥ਸਬਦਿ ਅਤੀਤਿ ਅਨਾਹਦਿ ਰਾਤਾ। ਜਿਨਿ ਰਾਮੁ ਜਾਨਿਆ। ਤਿਨਹਿ ਪਛਾਨਿਆ। ਜਿਉ ਗੂੰਗੇ ਸਾਕਰ ਮਨੁ ਮਾਨਿਆ ॥ ੧ ॥ ਐਸਾ**

ਗਿਆਨੁ ਕਥੈ ਬਨਵਾਰੀ। ਮਨ ਰੇ ਪਵਨ ਦ੍ਰਿੜ ਸੁਖਮਨ ਨਾਰੀ ॥ ੧ ॥ ਰਹਾਉ ॥ ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ। ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ। ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ। ਐਸੇ ਮਰਹੁ ਜੋ ਬਹੁਰਿ ਨ ਮਰਨਾ ॥ ੨ ॥ ਉਲਟੀ ਗੰਗਾ ਜਮੁਨ ਮਿਲਾਵਉ। ਬਿਨੁ ਜਲ ਸੰਗਮ ਮਨ ਮਹਿ ਨਾਵਉ। ਲੋਚਾ ਸਮਸਰਿ ਇਹੁ ਬਿਉਹਾਰਾ। ਤਤੁ ਬੀਚਾਰਿ ਕਿਆ ਅਵਰਿ ਬੀਚਾਰਾ ॥ ੩ ॥ ਅਪੁ ਤੇਜੁ ਬਾਇ ਪ੍ਰਿਥਮੀ ਅਕਾਸਾ। ਐਸੀ ਰਹਤ ਰਹਉ ਹਰਿ ਪਾਸਾ। ਕਹੈ ਕਬੀਰ ਨਿਰੰਜਨ ਧਿਆਵਉ। ਤਿਤੁ ਘਰਿ ਜਾਉ ਜਿ ਬਹੁਰਿ ਨ ਆਵਉ ॥ ੪ ॥ ੧੮ ॥

ਕਿਸੀ ਨੇ ਪ੍ਰਸ਼ਨ ਕੀਆ ਹੇ ਕਬੀਰ ਪਿੰਡ ਸਰੀਰ ਮ੍ਰਿਤੂ ਜਬ ਹੋ ਜਾਵੇ ਤਬ ਜੀਵ ਕਹਾਂ ਜਾਤਾ ਹੈ? ਉਤਰ—ਜਿਸ ਕਾ ਮਨ ਸ਼ੁਧ ਭਜਨੀਕ ਹੈ ਸਬਦ ਬ੍ਰਹਮ ਤ੍ਰਿਗੁਣ ਅਤੀਤ ਅਨਾਹਦ ਇਕ ਰਸ ਰੂਪ ਤਿਸ ਮੈ ਰਾਤਾ ਪ੍ਰਾਪਤਿ ਹੋਤਾ, ਇਤ੍ਰ ਜੀਵੋਂ ਕਾ ਕਰਮੋ ਅਨੁਸਾਰ ਹੈ ਪ੍ਰਸ਼ਨਦਾ ਪੂਛੈ ਹੈ

ਇਹ ਕਿਸ ਕਰਕੇ ਪ੍ਰਤੀਤ ਹੋਵੇ ਹੈ, ਕਬੀਰ ਜੀ ਕਹੈਂ ਜਿਸ ਨੇ ਰਾਮ ਰਮਨ ਰੂਪ ਕੋ ਜਾਨਿਆ ਹੈ ਆਤਮਾ ਅਨੰਦ ਤਿੰਨੇ ਤਿਸੀ ਨੇ ਪਛਾਨਿਆ ਹੈ ਦੂਜੇ ਕੋ ਖਬਰ ਨਹੀਂ ਹੈ ਕੁਛ ਚਿੰਨ ਨਿਸ਼ਾਨੀ ਪੂਛੇ ਤਿਸ ਤੇ ਦ੍ਰਿਸ਼ਟਾਂਤ ਹੈ ਜ਼ਬਾਂ ਰਹਤ ਜੋ ਗੁੰਗਾ ਪੁਰਖ ਹੈ ਸੋ ਸ਼ਕਰ ਨਾਮ ਖੰਡ ਕੋ ਪੂਰਬ ਮੈ ਕਹੈ ਹੈਂ ਖੰਡ ਖੁਵਾਕੇ ਗੁੰਗੇ ਸੇ ਪੂਛੇ ਸ੍ਵਾਦ ਕੋਈ ਕਿਆ ਕਹਿ ਸਕਤਾ ਹੈ, ਤੈਸੇ ਹੀ ਬ੍ਰਹਮਾ ਨੰਦ ਇਤ ਨਹੀਂ ਕਹਿ ਸਕਤਾ ॥ ੧ ॥

ਪ੍ਰਸ਼ਨ ਤੁਮ ਹੀ ਕਹਤੇ ਹੋ ਕਿ ਔਰ ਵੀ ਕੋਈ ਕਹੈ ਤਿਸ ਪਰ ਕਬੀਰ ਜੀ ਕਹੈਂ ਐਸੇ ਗਿਆਨ ਕੇ ਅਨੰਦ ਕੋ ਬਨਵਾਰੀ ਕ੍ਰਿਸ਼ਨ ਭਗਵਾਨ ਕਹੈ ਅਰਜਨ ਪ੍ਰਤੀ ਹੇ ਅਰਜਨ ਮਨ ਅਰ ਪਵਨ ਕੋ ਦ੍ਰਿੜ੍ਹ ਕਰ ਸੁਖ ਮਨ ਨਾਰੀ ਭਗਤੀ ਮੈਂ ਤਾਂ ਗਜਾਨ ਕਾ ਅਨੰਦ ਆਵੇਗਾ, ਦੂਤਜੋ ਪੁਰਸ਼ ਕੋ ਚਾਹੀਏ ਐਸੇ ਬਨਵਾਰੀ ਕਾ ਗਜਾਨ ਕਥਨ ਕਰੇ ਮਨ ਜੋ ਪਵਨ ਕੀ ਨਿਆਂਈਂ ਚੰਚਲ ਹੈ ਤਿਸ ਕੋ ਦ੍ਰਿੜ੍ਹ ਕਰੇ ਸੁਖਮਨ ਨਾਰੀ ਦਸਮੇਂ ਦ੍ਵਾਰ ਮੈਂ ਵਾ ਐਸੇ ਗਿਆਨ ਜੋਗ ਕਾ ਬਨਵਾਰੀ ਕ੍ਰਿਸ਼ਨ ਜੀ ਅਰਜਨ ਪ੍ਰਤੀ ਕਹਾ ਹੇ ਅਰਜਨ ਮਨ ਤੇ ਪ੍ਰਾਨਾ ਕੋ ਦ੍ਰਿੜ ਕਰ ਦਸਵੇਂ ਦੁਆਰ ਮੈਂ ਛੇਵੇਂ ਧਜਾ ਮੇਂ ਗੀਤਾ ਕੇ ਰਃ ਪ੍ਰਸ਼ਨ ਐਸੀ ਦ੍ਰਿੜਤਾ ਕਹਾਂ ਸੇ ਹੋਵੇ ਤਿਸ ਪਰ ਕਹੈਂ ਸੋ ਗੁਰ ਬ੍ਰਹਮ ਸ੍ਰੋਤੀ ਨੇ ਸ੍ਰੀ ਗੁਰ ਕਰੋ ਫੇਰ ਜਨਮ ਕੇ ਗੁਰੂ ਹੋਰ ਨਾ ਕਰਨਾ ਪਵੇ ਹੈ ਸੋ ਆਤਮ ਪਦ ਮੈ ਰਮਨ ਕਰੋ ਫੇਰ ਹੋਰ ਥਾਂ ਮੈਂ ਨਾ ਰਮਨਾ ਹੋਵੇ ਸੋ ਨਿਰਗੁਨ ਬ੍ਰਹਮ ਕਾ ਧਿਆਨ ਬ੍ਰਿਤੀ ਲਗਾਉ ਜੇਹੜੀ ਫੇਰ ਨ ਉਤਾਰਨੀ ਪੜੇ ਐਸੇ ਜੀਵਤ ਭਾਵ ਸੇ ਮਰੋ ਜਿ ਫੇਰ ਫੇਰ ਜਨਮ

ਮਰਨ ਨਾ ਹੋਵੇ ਚੌਰਾਸੀ ਮੈ ॥ ੨ ॥

ਜੋਗ ਮਾਰਗ ਮੈ ਉਲਟਾਊ ਗੰਗਾ ਦਾਹਨੀ ਸੂਰਜ ਮਨਾਂ ਬਾਵੀਂ ਸੁਰ ਮੈਂ ਮੇਲੋ ਜਲ ਸੰਗਮ ਬਿਨ ਦਸਮ ਦ੍ਵਾਰ ਤਿਸ ਮਹਿ ਮਨ ਹੇ ਪਜਾਰੇ ਨ੍ਹਾਵਉ ਅਨੰਦ ਲਉ । ਦੂਤੀ ਗੰਗਾ ਬ੍ਰਿਤੀ ਸੰਸਾਰ ਤਰਫੋਂ ਉਲਟਾ ਕੇ ਜਮਨਾ ਜਨਮ ਨਹੀਂ ਜਿਸ ਚੇਤਨ ਕਾ ਤਿਸ ਮੈਂ ਮੇਲੋ ਵਾ ਫੇਰ ਜਨਮ ਨ ਹੋਵੇਗਾ ਤਿਸ ਮੈਂ ਬ੍ਰਿਤੀ ਕੋ ਮੇਲਕਰ ਕਿੰਤੁ ਚੇਤਨ ਮੈ ਬ੍ਰਿਤੀ ਮੇਲੋ ਤਬ ਜਮ ਨਾ ਮਾਰੇਗਾ ਜਲ ਜੜ੍ਹ ਪਦਾਰਥੋਂ ਕੇ ਸੰਗਮ ਬਿਨ ਜੋ ਤੁਰੀਆ ਪਦ ਤਿਸ ਮੈਂ ਨ੍ਹਾਵੋ ਅਭੇਦ ਹੋਵੋਗੇ।

ਲੋਚਾ ਨਾਮ ਦ੍ਰਿਸ਼ਟੀ ਸਮ ਇਕੋ ਜੇਹੀ ਸਾਰੇ ਹੋਵੇ ਤਾਂ ਇਹ ਬਿਵਹਾਰ ਹੋਵੇ ਹੈਂ ਵਾ ਇਹ ਬਿਵਹਾਰ ਹੋਇਆ ਤਾਂ ਦ੍ਰਿਸ਼ਟੀ ਸਮ ਹੋਈ।

ਅਪੁ ਜਲ ਤੇਜ ਅਗਨੀ ਬਾਇਪੌਣ ਪ੍ਰਿਥੀ ਆਕਾਸ਼ ਪੰਚ ਤਤਾਂ ਕੀ ਧਾਰਨਾ ਧਾਰੋਗੇ ਤਾਂ ਹਰੀ ਤੁਸਾਡੇ ਪਾਸ ਹੈ ਕਿੰਤੂ ਐਸੀ ਰਹਿਣੀਤੇ ਰਹੋਗੇ ਨਾ ਧਾਰੀਤਾ, ਹਰੀ ਪਾਸ ਲਾਂਭੇ ਹੀ ਰਹਿ ਜਾਏਗਾ।

ਕਬੀਰ ਜੀ ਕਹੈ ਹੈਂ ਹੇ ਪੁਰਸ਼ ਨਿਰੰਜਨ ਪਰਮੇਸ਼ਰ ਕੋ ਧਿਆਵਉ ਤਿਸ ਸੁਧ ਸਚਦਾਨੰਦ ਘਰ ਮੈਂ ਜਾਓਗੇ ਜਿਥੋਂ ਫੇਰ ਜਨਮ ਮੈਂ ਨ ਆਵਨਾ ਹੋਵੇ ਵਾਰੰਵਾਰ ॥ ੧੯ ॥

ਗਉੜੀ ਕਬੀਰ ਜੀ ਤਿਪਦੇ ॥ ੧੫ ॥

**ਕੰਚਨ ਸਿਉ ਪਾਈਐ ਨਹੀ ਤੋਲਿ। ਮਨੁ ਦੇ ਰਾਮੁ ਲੀਆ ਹੈ ਮੋਲਿ॥ ੧ ॥ ਅਬ ਮੋਹਿ**

ਰਾਮੁ ਅਪੁਨਾ ਕਰਿ ਜਾਨਿਆ । ਸਹਜ ਸੁਭਾਇ ਮੇਰਾ ਮਨੁ ਮਾਨਿਆ ॥ ੧ ॥ ਰਹਾਉ॥ ਬ੍ਰਹਮੈ ਕਥਿ ਕਥਿ ਅੰਤੁ ਨ ਪਾਇਆ । ਰਾਮ ਭਗਤਿ ਬੈਠੇ ਘਰਿ ਆਇਆ ॥ ੨ ॥ ਕਹੁ ਕਬੀਰ ਚੰਚਲ ਮਤਿ ਤਿਆਗੀ । ਕੇਵਲ ਰਾਮ ਭਗਤਿ ਨਿਜ ਭਾਗੀ ॥ ੩ ॥ ੧੯ ॥

ਕਿਸੀ ਸਮੇ ਰਾਜਾ ਕਉ ਸ਼੍ਰਧਾ ਹੋਈ ਕਬੀਰ ਕੀ ਮਹਿਮਾਂ ਸੁਨ ਕੇ ਮੋਹਰਾਂ ਹੀਰੇ ਲਾਲ ਜਵਾਹਰ ਬਸਤ੍ਰ ਮਿਠਾਈ ਲੈਕੇ ਕਬੀਰ ਜੀਕੇ ਅਗੇ ਰਖ ਕੇ ਬੇਨਤੀ ਕੀਤੀ ਮੈਨੂੰ ਉਪਦੇਸ਼ ਦੇਈਏ ਜੀ ਆਪਨਾ ਸਿਸ਼ ਬਨਾਉ ਜੀ ਮੈਂ ਆਪ ਕਾ ਜਸ ਸੁਨਾ ਹੈ ਮੇਰਾ ਉਧਾਰ ਕਰੋ ਸੰਸਾਰ ਸਮੁੰਦਰ ਤੇ ਤਾਰੋ ਜੀ ! ਕਬੀਰ ਜੀ ਬੋਲੇ ਹੇ ਰਾਜਾ ਸ੍ਵਰਨ ਕੇ ਸਾਥ ਤੋਲਕੇ ਬਰਾਬਰ ਉਪਦੇਸ਼ ਨਹੀਂ ਮਿਲਤਾ ਇਹ ਝੂਠੇ ਪਦਾਰਥ ਹੈਂ ਨਾਮ ਸਚਾ ਹੈ ਸਚ ਝੂਠ ਕੈਸੇ ਬਰਾਬਰ ਹੋਵੇ ਤਾਂ ਰਾਜਾ ਬੋਲਾ ਹੇ ਸੁਆਮੀ ਜੀ ਆਪ ਨੇ ਵੀ ਤੇ ਕੁਛ ਦੇਕੇ ਹੀ ਲਿਆ ਹੋਵੇਗਾ ਸੋ ਬਤਾਈਐ ਤਿਸ ਪਰ ਕਬੀਰ ਜੀ ਕਹੈਂ ਅਸੀ ਮਨੁ ਦੇਕੇ ਰਾਮ ਕੋ ਮੁਲ ਲੈਆ ਹੈ ਤੂੰ ਭੀ ਮਨ ਦੇਹ ਤਾਂ ਲੈ ਲੈ ॥ ੧ ॥

ਨਾਲੇ ਔਰ ਬਾਤ ਹੈ ਹੁਣ ਅਸੀਂ ਰਾਮ ਕੋ ਆਪਨਾ ਕਰਕੇ ਜਾਨਿਆ ਹੈ ਪਰਾਈ ਚੀਜ ਛੇਤੀ ਦਿਤੀ ਜਾਂਦੀ ਹੈ ਆਪਨੀ ਅਸੀਂ ਨਹੀਂ ਛੇਤੀ ਦੇਤੇ ਸ਼ਾਂਤੀ ਸੁਭਾਵ ਕਰ ਮੇਰਾ ਮਨ ਮੰਨਿਆ ਹੈ ਬ੍ਰਹਮਾਂ ਨੇ ਜਿਸਦੀ ਕਥਾ ਕਥਕੇ ਅੰਤ

ਨਹੀਂ ਪਾਇਆ ਵਾ ਬ੍ਰਹਮਾ ਕੇ ਕਥੇ ਹੋਏ ਬੇਦ ਤਿਨ੍ਹਾਂ ਕੋ ਕਥਨ ਵਾਲਿਆਂ ਨੇ ਜਿਸ ਕਾ ਅੰਤ ਨਹੀਂ ਪਾਇਆ ਸੋ ਰਾਮ ਜੀ ਭਗਤੀ ਕਰਨ ਵਾਲੇ ਭਗਤਾਂ ਕੇ ਘਰ ਬੈਠੇ ਬੈਠਾਇਆਂ ਆਇਆ ਹੈ ਰਾਜਨ ਜਿਨਾਂ ਭਗਤਾਂ ਨੇ ਤਨ ਮਨ ਵੇਚਿਆ ਹੈ ਗੁਰਾਂ ਪਾਸ ਤੈਸੇ ਤੂੰ ਭੀ ਕਰ ॥ ੨ ॥

ਰਾਜਾ ਪੂਛੇ ਹੈ ਸੁਵਾਮੀ ਜੀ ਕੈਸੇ ਭਗਤ ਕਾਰ ਕਰਤੇ ਹੈਂ ਮੈਨੂੰ ਬਤਾਉ ਜੀ,ਕਬੀਰ ਜੀ ਕਹੈ ਜਿਨ੍ਹਾਂ ਭਗਤਾਂ ਨੇ ਚੰਚਲ ਮਤਿ ਤਯਾਗੀ ਚੰਚਲ ਕਿਆ ਵਿਖੇ ਲੰਪਟ ਪਰਮੇਸ਼ਰ ਬੇਮੁਖ ਇਹ ਤਯਾਗੀ ਹੈ ਜਿਨ੍ਹਾਂ ਨੇ ਕੇਵਲ ਸੁਧ ਬ੍ਰਹਮ ਰਾਮ ਰਮਿਆ ਉਸਕੀ ਭਗਤੀ ਕੇ ਨਿਜ ਆਪ ਹਿਸੇਦਾਰ ਹੋਇ ਹੈ ॥ ੧੯ ॥

ਗਉੜੀ ਕਬੀਰ ਜੀ

## ਜਿਹ ਮਰਨੈ ਸਭੁ ਜਗਤੁ ਤਰਾਸਿਆ । ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥ ੧ ॥ ਅਬ ਕੈਸੇ ਮਰਉ ਮਰਨਿ ਮਨੁ ਮਾਨਿਆ । ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ ॥ ੧ ॥ ਰਹਾਉ । ਮਰਨੋ ਮਰਨੁ ਕਹੈ ਸਭੁ ਕੋਈ । ਸਹਜੇ ਮਰੈ ਅਮਰੁ ਹੋਇ ਸੋਈ ॥ ੨ ॥ ਕਹੁ ਕਬੀਰ ਮਨਿ ਭਇਆ ਅਨੰਦਾ । ਗਇਆ ਭਰਮੁ ਰਹਿਆ ਪਰਮਾਨੰਦਾ ॥ ੩ ॥ ੨੦ ॥

ਮਰਨ ਕਾ ਪ੍ਰਸੰਗ ਕਹਤੇ ਹੈਂ । ਕੋਈ ਮ੍ਰਿਤੂ ਹੋਇਆ ਦੇਖ ਕੇ ਲੋਕ ਖੌਫ ਕਰ ਰਹੇ ਸੇ ਤਿਸ ਪਰ ਸਬਦ ਕਬੀਰ ਜੀ ਕਹੇ ਹੈਂ ਜਿਸ ਮ੍ਰਿਤੂ ਕਰ ਸਾਰਾ ਜਗਤ ਖੌਫ ਕਰਤਾ ਹੈ ਪਰਮੇਸ਼ਰ ਕਾ ਖੌਫ ਨਹੀਂ ਸਰੂਪ ਕੀ ਸੋਝੀ ਨਹੀਂ ਹੈ ਜੀਵਾਂ ਕੋ,ਸੋ ਕਾਲ ਸਾਨੂੰ ਗੁਰਾਂ ਨੇ ਸ਼ਬਦ ਦੇਕੇ ਪ੍ਰਗਟ ਕਰ ਦੀਆ ਹੈ ਕਿਆ ਗਜਾਨੀ ਮ੍ਰਿਤੂ ਕੋ ਬੰਚਨ ਕਰੇ ਹੈ ਅਥਵਾ ਕਾਲ ਅਗਜਾਨੀ ਕੋ ਮਾਰਦਾ ਹੈ(ਇਕ ਹੀ ਕਾਲ ਅਕਾਲ ਸਦਾਇ) ਮਰਨ ਕਿਸ ਕੋ ਕਹੇ ਹੈਂ ਤਤਾਂ ਵਿਚੋਂ ਤਤ ਨਹੀਂ ਮਰਤੇ ਚੇਤਨ ਅਗੇ ਹੀ ਅਮਰ ਹੈ ਮਰਿਆ ਕੌਨ ॥ ੧ ॥

ਅਬ ਅਪ੍ਰਖ ਕਾਲ ਮੈ ਮਰਨ ਕਾਲ ਕਾ ਨਾਮ ਹੈ ਤਿਸ ਅਕਾਲ ਪੁਰਖ ਵਿਚ ਮਨ ਜਦੋਂ ਦ੍ਰਿੜ੍ਹ ਹੋਇਆ ਤਾਂ ਕੈਸੇ ਮਰੇ ਮਰਨ ਕਿਸ ਕੋ ਕਹੇ ਹੈਂ ਜਿਨਾਂਕੋ ਬੋਧ ਨਹੀਂ ਰਾਮ ਕੇ ਸਰੂਪ ਕਾ ਸੋ ਮਰ ਮਰ ਜਨਮਤੇ ਹੈਂ। ਪ੍ਰਸ਼ਨ–ਸਭ ਜੀਵ ਕਹਤੇ ਹੈਂ ਮਰਨਾ ਹੈ ਮਰਨਾ ਹੈ ਸਭਨਾਂ ਕੋ ਅਨਭਵ ਵੀ ਹੋਤਾ ਹੈ ਲੱਖਾਂ ਕ੍ਰੋੜਾਂ ਜੀਵ ਮਰੇ ਹੈਂ ਅਗੇ ਵੀ ਮਰੇਂਗੇ ਤੁਸੀ ਕੈਸੇ ਕਹਤੇ ਹੋ ਮਰਨਾ ਨਹੀਂ, ਤਿਸ ਪਰ ਉਤਰ ਕਹੈਂ : ਅਗਜਾਨ ਕੇ ਮਾਰੇ ਜੀਵ ਮਰਤੇ ਹੈਂ ਜਨਮਤੇ ਹੈਂ ਜੋ ਸਹਜੇ ਗਜਾਨ ਕਰ ਜੀਵਤ ਭਾਵ ਸੇ ਮੇਰੇ ਅਮਰ ਮੋਖ ਸਰੂਪ ਹੋਵੇ ਹੈ ਸੋ ॥ ੨ ॥

ਕਬੀਰ ਜੀ ਕਹੇ ਹੈਂ ਗਜਾਨ ਕਰਕੇ ਮਨ ਮੈਂ ਅਨੰਦ ਭਿਆ ਹੈ ਹੁਣ ਭ੍ਰਮ ਕੀ ਨਿਵਿਰਤੀ ਭਈ ਬਾਕੀ ਪਰਮ ਅਨੰਦ ਹੀ ਰਹਿਆ ਪਿਛੇ ॥ ੩ ॥

ਗਉੜੀ ਕਬੀਰ ਜੀ

**ਕਤ ਨਹੀ ਠਉਰ ਮੂਲੁ ਕਤ ਲਾਵਉ ।
ਖੋਜਤ ਤਨ ਮਹਿ ਠਉਰ ਨ ਪਾਵਉ ॥ ੧ ॥
ਲਾਗੀ ਹੋਇ ਸੁ ਜਾਨੈ ਪੀਰ । ਰਾਮ ਭਗਤ
ਅਨੀਆਲੇ ਤੀਰ ॥ ੧ ॥ ਰਹਾਉ ॥ ਏਕ
ਭਾਇ ਦੇਖਉ ਸਭ ਨਾਰੀ । ਕਿਆ ਜਾਨਉ
ਸਹ ਕਉਨ ਪਿਆਰੀ ॥ ੨ ॥ ਕਹੁ ਕਬੀਰ
ਜਾਕੈ ਮਸਤਕ ਭਾਗੁ । ਸਭ ਕਰ ਹਰਿ ਤਾਕਉ
ਮਿਲੈ ਸੁਹਾਗੁ ॥ ੩ ॥ ੨੧ ॥**

ਕਿਸੀ ਸਮੇਂ ਕਬੀਰ ਜੀ ਬ੍ਰਿਤੀ ਇਕਾਗਰ ਕਰਕੇ ਸਰੂਪ ਕਾ ਅਨੰਦ ਲੈਣ ਵਾਸਤੇ ਸਮਾਧੀ ਮੈਂ ਇਸਥਿਤ ਹੋਕੇ ਬਰਾਜ ਗਏ, ਬੋਲਨ ਚਾਲਨ ਕਾ ਖਾਨ ਪੀਨ ਵੇਲਾ ਗੁਜਰ ਗਿਆ, ਕੁਛ ਨਾ ਕੀਤਾ । ਮਾਤਾ ਨੇ ਜਾਨਿਆ ਕਿ ਕੋਈ ਰੋਗ ਹੋਗਯਾ ਹੈ ਕਬੀਰ ਨੂੰ, ਹਠ ਕਰ ਕੇ ਦਸਦਾ ਨਹੀਂ ਹਕੀਮ ਕੋ ਸਦ ਲੈ ਆਈ, ਹਕੀਮ ਨੇ ਨਾੜ ਕੋ ਦੇਖਾ ਕੁਛ ਨਾ ਪ੍ਰਤੀਤ ਹੋਇਆ ਟੋਹਿਆ ਤਾਂ ਭੀ ਕੁਛ ਨ ਮਲੂਮ ਹੋਇਆ ਮਾਈ ਕਹਨ ਲਗੀ ਜੀ ਕੁਛ ਦਵਾਈ ਲਾਉ ਅਗੋਂ ਹਕੀਮ ਕਹੈ ਕਤ ਨਹੀਂ ਠੌਰ ਕਿਸੀ ਥਾਂ ਸਰੀਰ ਮੈਂ ਪੀੜ ਨਹੀਂ ਮੈਂ ਬੂਟੀ ਕਿਥੇ ਲਾਵਾਂ ਤਨ ਸਰੀਰ ਮੈਂ ਖੋਜ ਰਹਿਆ ਹਾਂ ਥਾਂ ਨਹੀਂ ਲਭਦੀ ਦਵਾਈ ਲਾਵਣ ਨੂੰ ॥ ੧ ॥

ਅਗੋਂ ਕਬੀਰ ਜੀ ਬੋਲੇ ਕਿਸੀ ਥਾਂ ਸਰੀਰ ਕੇ ਪੀੜ ਨਹੀ

ਬੂਟੀ ਕਿਥੇ ਲਾਉਗੇ ਮੈਂ ਢੂੰਢ ਰਹਿਆ ਹਾਂ ਤਨ ਵਿਚ ਪੀੜਾ ਬਿਨਾਂ ਕੋਈ ਥਾਂ ਖਾਲੀ ਨਹੀਂ ਸਾਰਾ ਸਰੀਰ ਹੀ ਲਿਪ ਛਡੋ ਲਾਗੀ ਹੋਇ ਪੀੜ ਸੋ ਪੁਰਸ਼ ਉਸਕੇ ਦੁਖਕੋ ਦੇਖ ਕਰ ਕ੍ਰੋਧ ਜਾਨੇ ਹੈ,ਤੈਨੂੰ ਇਸ ਬਾਤ ਕੀ ਗਜਾਤ ਨਹੀਂ (ਬਾਂਝ ਕੇ ਜਾਨੇ ਪ੍ਰਸਵ ਕੀ ਪੀੜਾ) ਰਾਮ ਜੀ ਕੀ ਭਗਤੀ ਕੁੰਡੀਆਂ ਵਾਲੇ ਤੀਰ ਹੈਂ,ਅਣੀਆਂ ਤੀਰ ਕੀ ਮੁਖੀ ਪਾਸ ਹੋਤੀ ਹੈ, ਦੋ ਜਿਸ ਵਿਚ ਤੀਰ ਪਰਵੇਸ਼ ਕਰ ਜਾਇ ਫੇਰ ਤੀਰ ਨਿਕਲਦਾ ਨਹੀਂ, ਆਂਦਰਾਂ ਉਸਦੀਆਂ ਲੈਕੇ ਨਿਕਸਦਾ ਹੈ॥

ਰਾਜਾ ਕੀਆਂ ਰਾਣੀਆਂ ਬਹੁਤ ਹੋਤੀ ਹੈਂ ਪਰ ਏਹ ਨਹੀਂ ਮਲੂਮ ਹੋਤਾ, ਸ਼ਹ ਰਾਜਾ ਕੋ ਕਵਨ ਪਿਆਰੀ ਹੈ ਭੂ-ਖਨ ਪਟ ਮੰਦਰ ਸੇਜਾ ਹਾਰ ਸਿੰਗਾਰ ਇਕ ਜੈਸਾ ਹੈ, ਐਸੇ ਹੀ ਸੰਤ ਅਨੇਕ ਹੈਂ ਭਗਵੰਤ ਕੋ ਕੌਨ ਪ੍ਰਿਹ ਹੈ, ਕਬੀਰ ਜੀ ਕਹੈ ਜਿਸ ਇਸਤ੍ਰੀ ਦੇ ਮਥੇ ਦੇ ਭਾਗ ਹੋਨਗੇ ਬਾਕੀ ਦੀਆਂ ਸਭਨਾਂ ਕੋ ਤਜਾਗ ਕੇ ਤਾਕੋ ਸੁਹਾਗ ਪਤੀ ਮਿਲੇਗਾ, ਜੈਸੇ ਭਗਤ ਮਾਲ ਮੈਂ ਕੋਈ ਇਕ ਜਸਵੰਤ ਸਿੰਘ ਨਾਮ ਰਾਜਾ ਪਰਦੇਸ ਗਯਾ ਥਾ ਪਿਛੇ ਸੇ ਰਾਣੀਓਂ ਨੇ ਜਾਤਾ ਵਿਲਾਇਤ ਮੇਂ ਹੈ, ਰਾਣੀਆਂ ਨੇ ਅਪਨੇ ਅਪਨੇ ਸੰਕਲਪ ਅਨੁਸਾਰ ਕਿਸੀ ਨੇ ਭੂਖਨ ਹਛੇ ਹੈਂ ਉਹਾਂ ਕਿਸੀ ਨੇ ਕਹਾ ਬਸਤ੍ਰ ਹਛੇ ਹੈਂ ਕਿਸੀ ਨੇ ਬਰਤਨ ਲਿਖੇ, ਇਕ ਨਵੀਨ ਇਸਤ੍ਰੀ ਨੇ ਲਾਲ ਸਾਹੀ ਕਾ ਸਸਾ ਲਿਖਾ ਰਾਜਾ ਨੇ ਸੋਚ ਦੇਖਾ ਭਾਵਾਰਥ ਰਾਣੀ ਕਹਿੰਦੀ ਹੈ ਰਾਜਾ ਕੋ ਤੇਰੀ ਲਾਲਸਾ ਹੈ ਰਾਜਾ ਆਕੇ ਸਭ ਰਾਨੀਆਂ ਕੋ ਤਿਆਗ ਕੇ ਤਾਂ ਕੋ ਜਾ ਮਿਲਿਆ ਐਸੇ ਹੀ ਜਿਸ ਜਗਯਾਸੂ ਕੋ ਪਰਮੇਸ਼ਰ ਕੀ

ਲਾਲਸਾ ਇਛਾ ਹੋਵੇ ਭਾਗ ਹੋਵੇਂਗੇ ਤਾਂ ਕੋ ਪਰਮਾਤਮਾਂ ਮਿਲੇ ਹੈਂ, ਕਿੰਤੂ ਜਿਸ ਨੇ ਸਭ ਕੋ ਪਰ ਹਰ ਤਜਾਗਜਾ ਹੈ ਤਾਕੋ ਅਨੰਦ ਮਿਲੇ ਹੈਂ ॥ ੨੧ ॥

ਗਉੜੀ ਕਬੀਰ ਜੀ

**ਜਾਕੈ ਹਰਿ ਸਾ ਠਾਕੁਰੁ ਭਾਈ॥ਮੁਕਤਿ ਅਨੰਤ ਪੁਕਾਰਣਿ ਜਾਈ॥ ੧ ॥ ਅਬ ਕਹੁ ਰਾਮ ਭਰੋਸਾ ਤੋਰਾ। ਤਬਕਾਹੂ ਕਾ ਕਵਨ ਨਿਹੋਰਾ ॥ ੧ ॥ ਰਹਾਉ ॥ ਤੀਨਿ ਲੋਕ ਜਾਕੈ ਹਹਿ ਭਾਰ ॥ ਸੋ ਕਾਹੇ ਨ ਕਰੈ ਪ੍ਰਤਿਪਾਰ ॥ ੨॥ ਕਹੁ ਕਬੀਰ ਇਕ ਬੁਧਿ ਬੀਚਾਰੀ। ਕਿਆ ਬਸੁ ਜਉ ਬਿਖੁ ਦੇ ਮਹਤਾਰੀ ॥ ੩ ॥ ੨੨॥**

ਸੁਹਾਗ ਨਾਮ ਪਤਿ ਕਾ ਹੈ ਅਨੰਦ ਕਾ ਹੈ, ਜਿਸ ਪੁਰਸ਼ ਕੋ ਸੋ ਹਰੀ ਠਾਕਰ ਪੂਜਨ ਜੋਗ ਹੈ, ਚੇਤਨ ਪ੍ਰਮੇਸਰ ਬਿਨ ਅਉਰ ਕੁਛ ਨਹੀਂ ਜਾਨਤਾ, ਜੜ੍ਹਾਂ ਕੋ ਤਿਸ ਕੋ ਮੁਕਤਿ ਅਨੰਤਵਾਰ ਪੁਕਾਰੇ ਹੈਂ(ਬਰੋ ਬਰੋ ਮੋਹਿ ਕੰਤ)ਕਿੰਤੁ ਅਨੰਤ ਮੁਕਤੀਆਂ ਪੁਕਾਰੇ ਹੈਂ ਤਿਸ ਕੋ ਸਲੋਕ ਸਮੀਪਾ ਦੀ ॥ ੧॥

ਅਬ ਵਰਤਮਾਨ ਮੈਂ ਹੈ ਰਾਮ ਜੀ ਮੋਕਉ ਭਰੋਸਾ ਤੇਰਾ ਹੈ ਤਾਂ ਜਬ ਤੇਰਾ ਆਸਰਾ ਲਿਆ ਤਬ ਕਿਸੀ ਕਾ ਕਿਆ ਹਿਸਾਨ ਰਹਿਆ,ਬੇ ਹਿਸਾਬ ਹੋਇ ਹਾਂ ਰਾਮ ਜੀ ਕੀ ਕ੍ਰਿਪਾ ਸੇ ਕਿਸੀ ਕੇ ਅਧੀਨ ਨਹੀਂ ਰਹੇ ॥ ਰਃ ॥ ਤੀਨ ਲੋਕ ਦੇਵ ਲੋਕ ਸੁਵਰਗ ਮੈ ਰਹਨ ਵਾਲੇ ਦੇਵਤਾ ਪਤਾਲ ਲੋਕ

ਮੈਂ ਸਰਪ ਮਛ ਕਛ ਬਤਾਲੀ ਲਖ ਜੀਵ ਜਲ ਪਤਾਲ ਕੇ ਸਥਾਨ ਮੈਂ ਥਿਤ ਹੈਂ, ਮਾਤਲੋਕ ਮੈਂ ਚਾਰ ਖਾਣੀ ਜੀਵ ਹੈਂ,ਇਤਨਿਆਂ ਜੀਵਾਂ ਕੋ ਪਰਮੇਸ਼ਰ ਦੇਤਾਹੈ,ਅਸੀ ਪਰਮੇ-ਸ਼ਰ ਪਰਾਇਣ ਹੂਏ ਤੁਾਂ ਕਿਉਂ ਨਾ ਪ੍ਰਤਪਾਰ ਕਰੇਗਾ,ਉਸ ਕਾ ਧਰਮ ਪ੍ਰਤਪਾਰਕ ਹੈ ਖਾਨ ਪਾਨਾ ਵੀ ਸਭ ਕੋ ਦੇਵੇ ਹੈ ਪਰਮੇਸ਼ਰ ਦਿਆਲੂ ਹੈ ਸਭ ਜੀਵੋਂ ਤੇ ॥ ੨ ॥

ਕਬੀਰ ਜੀ ਕਹੈਂ ਇਕ ਇਹ ਬੁਧੀ ਮੈ ਦ੍ਰਿੜ੍ਹਤਾ ਬਿ-ਚਾਰੀ ਹੈ, ਦ੍ਰਿਸ਼ਟਾਂਤ ਜੈਸੇ ਮਾਤਾ ਸੁਤ ਕੋ ਬਿਖ ਦੇਨ ਲਗੇ ਤਾਂ ਕਿਆ ਬਸ ਕਿਸੀ ਕਾ ਹੈ ਜੋਰ ਸੇ ਰਖ ਸਕੇ ਉਸਕੇ ਸੁਤ ਕੋ ਹਰ ਵਕਤ ਉਸ ਕੇ ਪਾਸ ਰਹਨਾ ਹੈ ਸੁਤੇ ਜਿਸ ਵੇਲੇ ਮਰਜੀ ਚਾਹੇ ਮਾਰ ਦੇ, ਐਸੇ ਹੀ ਦਾਰਸ਼ਟਾਂਤ ਮੈਂ ਪ੍ਰਮੇਸ਼ਰ ਮਾਰਨ ਲਗੇ ਤਾਂ ਰਖੈ ਕਵਨ ਪ੍ਰਮਾਨ ਭਾਈ ਗੁਰਦਾਸਜੀ'ਜੇ ਮਾ ਪੁਤੇ ਵਿਸ ਦੇਇ ਤਿਸਤੇਕਿਸਪਜਾਰਾਜੇ ਘਰ ਭੰਨੇ ਪਾਹਰੂ ਕੌ ਰਖਣ ਹਾਰਾ ॥' ਸਾਰੀ ਪਉੜੀ ਹੈ ਦੂਤਰੋ ਕਿਆ ਕਿਸੀਕਾ ਬਸ ਪੇਸ਼ ਜਾਇ ਜਬ ਮਾਤਾ ਰਖਕ ਹੋਵੇ ਸੁਤ ਕੀ ਉਸ ਨੂੰ ਕੋਈ ਨਹੀਂ ਮਾਰ ਸਕਤਾ। ਪ੍ਰਮਾਨ ਸ੍ਰੀ ਮਾਤਾ ਗੰਗਾ ਜੀ ਜਿਨੋ ਕੇ ਨਾਮ ਲਿਆਂ ਜੀਵ ਪਵਿਤ੍ਰ ਹੋਤਾ ਹੈ ਸ੍ਰੀ ਹਰ ਗੋਬਿੰਦ ਸਾਹਬ ਜੀ ਬਾਲ ਅਵਸਥਾ ਮੈਂ ਦੁਸ਼ਟ ਬ੍ਰਾਹਮਣ ਨੇ ਪੰਜ ਸੈ ਰੁਪੈਯਾ ਲੈਣਾ ਕਰਕੇ ਜਹਰ ਦਹੀਂ ਮੈਂ ਰਲਾ ਕੇ ਦੇਣ ਲਗਾ ਲੁਕ ਕੇ ਗੁਰੂ ਜੀ ਨੇ ਚੀਕ ਮਾਰੀ ਮਾਤਾ ਨੇ ਝਟ ਖਬਰ ਲਈ ਐਸੇ ਹੀ ਪ੍ਰਮੇਸ਼ਰ ਸਾਡਾ ਰਾਖਾ ਹੈ ॥ ੩ ॥ ੨੨ ॥ ਵਾਰ ਪੈਂਤੀ ੩੫ ਪਉੜੀ ਬਾਈ॥

ਗਉੜੀ ਕਬੀਰ ਜੀ

ਬਿਨੁ ਸਤ ਸਤੀ ਹੋਇ ਕੈਸੇ ਨਾਰਿ । ਪੰਡਿਤ ਦੇਖਹੁ ਰਿਦੈ ਬੀਚਾਰਿ ॥ ੧ ॥ ਪ੍ਰੀਤਿ ਬਿਨਾ ਕੈਸੇ ਬਧੈ ਸਨੇਹੁ । ਜਬ ਲਗ ਰਸੁ ਤਬ ਲਗ ਨਹੀ ਨੇਹੁ ॥੧॥ ਰਹਾਉ ॥ ਸਾਹਨਿ ਸਤੁ ਕਰੈ ਜੀਅ ਅਪਨੈ । ਸੋ ਰਮਯੇ ਕਉ ਮਿਲੈ ਨ ਸੁਪਨੈ ॥ ੨ ॥ ਤਨੁ ਮਨੁ ਧਨੁ ਗ੍ਰਿਹੁ ਸਉਪਿ ਸਰੀਰੁ । ਸੋਈ ਸੁਹਾਗਨਿ ਕਹੈ ਕਬੀਰੁ ॥ ੩ ॥ ੨੩ ॥

ਕੋਈ ਪੰਡਤ ਸਤਵਾਦੀ ਕਹਾਤਾ ਥਾ ਰਿਦੇ ਸੇ ਪਖੰਡੀ ਤਿਸਕੋ ਦੇਖਕੇ ਕਬੀਰ ਜੀ ਕਹੈਂ ਸਤ ਜਬ ਨਾ ਹੋਵੇ ਪ੍ਰਤਿਬ੍ਰਤਾ ਧਰਮ ਉਤਨਾ ਚਿਰ ਇਸਤ੍ਰੀ ਪਤਿਬ੍ਰਤ ਨਹੀਂ ਹੋਤੀ ਐਸੇ ਹੀ ਹੈ ਪੰਡਿਤ ਰਿਦੇ ਮੈਂ ਵੀਚਾਰ ਕੇ ਦੇਖ ਸਤ ਸਰੂਪ ਕੀ ਪ੍ਰਾਪਤੀ ਤਾਂ ਹੈ ਨਹੀਂ ਤੈਨੂੰ ਸਤਵਾਦੀ ਕੈਸੇ ਹੂਆ ॥ ੧ ॥

ਰਿਦੇ ਮੈ ਪ੍ਰੀਤ ਨ ਹੋਵੇ ਮੋਹ ਕੈਸੇ ਵਧੇ ਹੈ ਜਿਤਨਾ ਕਾਲ ਸੰਸਾਰ ਕੋ ਰਸ ਵਿਸ਼ੇ ਹੈਂ ਪੁਰਖ ਕੇ ਚਿਤ ਮੇਂ ਤਬ ਲਗ ਤਿਨਾਂ ਚਿਰ ਪ੍ਰਮੇਸ਼ਰਕੇ ਚਰਨਾਂ ਮੇਂ ਨਹੀਂ ਹੈ ਨੇਹੁ ਪ੍ਰੇਮ ॥ਰ॥ ਇਹ ਨਿਸ਼ਾਨੀ ਜਿਥੇ ਆਵੇਗੀ ਰਹਾਉ ਕੀ ਸਮਝਨੀ। ਸ਼ਾਹੂ ਕਾਰ ਕੇ ਘਰ ਵਾਲੀ ਕਾ ਨਾਮ ਹੈ ਸ਼ਾਹਨੀ, ਸੋ ਸ਼ਾਹ ਵਿਸ਼ਨੁ ਸ਼ਾਹਨੀ ਮਾਇਆ ਤਿਸਕੋ ਜੋ ਪੁਰਸ਼ ਸਚੀ ਜਾਨਤਾ

ਹੈ ਸੋ ਪੁਰਸ਼ ਰਾਮ ਪ੍ਰਮੇਸ਼ਰ ਕੋ ਸੁਪਨੇ ਮਾਤ੍ਰ ਕਦਾਚਿਤ ਨਾ ਮਿਲੇਗਾ, ਦੂਤੀ ਨਾਨਾ ਦੇਹਲੀ ਦੀਪ ਕਰ ਦੋ ਤਰਫ ਕਰੇ ਸ਼ਾਹਨੀ ਮਾਇਆ ਕੋਨਸਤ ਇਹ ਜੀ ਅਪਨੇ ਮੈ ਨਿਸਚੈ ਕਰੇ ਸ਼ ਮਈਏ ਕੋ ਮਿਲੇ ਹੈ ਨਾ ਸੁਪਨੇ, ਸੰਸਾਰ ਸੁਪਨੇ ਮੈਂ ਨਾ ਪੜੇਗਾ ਬਚ ਜਾਏਗਾ ਦੁਖਾਂ ਤੋਂ ॥ ੨॥

ਤਨ ਕਾ ਅਰਥ ਨਾਲ ਧਨ ਸੁੰਦਰ ਗ੍ਰਹ ਤੇ ਨਾਲੇ ਜੇਹੜਾ ਸਰੀਰ ਮੰਨਿਆ ਸੀ ਮੇਰਾ ਹੈ ਇਹ ਜਿਸਨੇ ਗੁਰਾਂ ਕੋ ਸੌਂਪ ਦੀਆ ਹੈ ਸੋ ਜਗਜਾਸੂ ਰੂਪੀ ਇਸਤ੍ਰੀ ਸੁਹਾਗਨ ਹੋਈ ਹੈ। ਕਬੀਰ ਸਾਹਬ ਜੀ ਕਹੇ ਹੈਂ ਪਤੀ ਵਾਲੀ ਹੈ ॥ ੨੩ ॥

ਗਉੜੀ ਕਬੀਰ ਜੀ

**ਬਿਖਿਆ ਬਿਆਪਿਆ ਸਗਲ ਸੰਸਾਰੁ। ਬਿਖਿਆ ਲੈ ਡੂਬੀ ਪਰਵਾਰੁ ॥ ੧ ॥ ਰੇ ਨਰ ਨਾਵ ਚਉੜਿ ਕਤ ਬੋੜੀ। ਹਰਿ ਸਿਉ ਤੋੜਿ ਬਿਖਿਆ ਸੰਗਿ ਜੋੜੀ ॥ ੧ ॥ ਰਹਾਉ॥ ਸੁਰਿ ਨਰ ਦਾਧੇ ਲਾਗੀ ਆਗਿ। ਨਿਕਟਿ ਨੀਰੁ ਪਸੁ ਪੀਵਸਿ ਨ ਝਾਗਿ ॥ ੨॥ ਚੇਤਤ ਚੇਤਤ ਨਿਕਸਿਓ ਨੀਰੁ। ਸੋ ਜਲੁ ਨਿਰਮਲੁ ਕਥਤ ਕਬੀਰੁ ॥ ੩ ॥ ੨੪ ॥**

ਕਿਸੀ ਨੇ ਕਬੀਰ ਜੀ ਸੇ ਪੂਛਾ ਹੇ ਮਹਾਰਾਜ ਇਹ ਜੀਵ ਪਰਮੇਸ਼ਰ ਪਰਾਇਣ ਕਿਉਂ ਨਹੀਂ ਹੋਤੇ? ਤਿਸ ਪਰ ਕਬੀਰ ਜੀ ਕਹੈਂ ਬਿਖਿਆ ਨਾਮ ਮਾਇਆ ਵਿਖੇ ਸਭ ਸੰਸਾਰ

ਖਰਚ ਹੂਆ ਹੈ ਪਰੰਤੂ ਬਿਖਿਆ ਮਾਇਆ ਆਪ ਵੀ ਠਾਂ ਰਹੈ ਹੈ ਜੀਵਹੈ ਪਰਵਾਰ ਕੋ ਲੈਕੇ ਨਰਕ ਕੋ ਪ੍ਰਾਪਤਿ ਕਰੇ ਹੈਂ ॥ ੧ ॥

ਰੇ ਹੇ ਨਰ ਚੌੜ ਰੜੇ ਸਥਾਨ ਮੈ ਨਾਵ ਬੇੜੀ ਕਿਸੰ ਵਾਸਤੇ ਡੋਬੀ ਹੈ ਕਿਆ ਵਿਸ਼ੇ ਖਰਚ ਹੂਆ ਹੈਂ ॥ ਦੂਤੀ ਹੇ ਚੌੜ ਚਪੱਟੂ ਘਰ ਉਜਾੜੂ ਬੇੜੀ ਕਿਉਂ ਡੋਬੀ ਹੈ ਤੈਨੇ ਵ ਹੇ ਕਉਰੇ ਹਰੀ ਸਾਥ ਪ੍ਰੀਤ ਤਿਆਗ ਕੇ ਵਿਸ਼ਯਾਂ ਮੇਂ ਲਗਾਈ ਹੈ ॥ ਰਹ॥ ਵਿਸ਼ੇ ਰੂਪ ਅਗਨੀ ਐਸਿ ਲਗੀ ਹੈ ਸੁਰ ਦੇਵ ਨਰ ਮਨੁਖ ਸਾੜੇ ਹੈਂ ਸਾਰੇ, ਜੇਕਰ ਪਾਨੀ ਮੇਂ ਪਰਵੇਸ਼ ਕਰੇ ਤਾਂ ਅਗਨੀ ਸੇ ਬਚੇ ਸਤ ਸੰਗਤ ਰੂਪ ਤਲਾ ਪਾਸ ਹੈ ਪਰ ਵਿਕਾਰ ਰੂਰ ਉਸ ਕਰ ਸਤਨਾਮ ਜਲ ਪਰਤੀਤ ਨਹੀਂ ਹੋਤਾ, ਵਿਕਾਰ ਰੂਰ ਕੋ ਝਾਗ ਹਟਾਕੇ ਬ੍ਰਿਤੀ ਦ੍ਰਿੜ੍ਹ ਕਰਕੇ ਪੀ ਨਹੀਂ ਸਕਦਾ ਨਾਮ ਜਲ ਝਾਗ ਹਟਾਕੇ ॥ ੨ ॥

ਚੇਤਤ ਨਾਮ ਅਭ੍ਯਾਸ ਕਰਤੇ ਹੂਏ ਵਾਰ ਵਾਰ ਚੇਤਨਤਾ ਰੂਪ ਜਲ ਨਿਕਸਾ ਸੋ ਕੈਸੇ ਹੈ ਸੁਧ ਨਿਰਵਿਕਾਰ ਨਿਰਦੋਸ ਨਿਰਮਲ ਹੈ ਕਬੀਰ ਜੀ ਕਹੈਂ ਇਸ ਜਲ ਕੋ ਪੀ ਹੇ ਪਯਾਰੇ ਜੋ ਉਦਰੇਂ ॥ ੩ ॥ ੨੪ ॥

ਗਉੜੀ ਕਬੀਰ ਜੀ

**ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥ ਬਿਧਵਾ ਕਸ ਨ ਭਈ ਮਹਤਾਰੀ ॥ ੧॥ ਜਿਹ ਨਰ ਰਾਮ ਭਗਤਿ ਨਹਿ ਸਾਧੀ ॥ ਜਨਮਤ ਕਸ ਨ ਮੁਓ ਅਪਰਾਧੀ ॥ ੧ ॥ ਰਹਾਉ ॥**

ਮੁਚੁ ਮੁਚੁ ਗਰਭ ਗਏ ਕੀਨ ਬਚਿਆ। ਬੁਡ ਭੁਜ ਰੂਪ ਜੀਵੇ ਜਗ ਮਝਿਆ ॥ ੨॥ ਕਹੁ ਕਬੀਰ ਜੈਸੇ ਸੁੰਦਰ ਸਰੂਪ । ਨਾਮ ਬਿਨਾ ਜੈਸੇ ਕੁਬਜ ਕੁਰੂਪ ॥ ੩ ॥ ੨੫ ॥

ਹਿੰਦੂ ਬ੍ਰਾਹਮਨ ਜਿਸ ਕੀ ਕੁਲ ਮੈ ਸੰਤਾਨ ਵੀਚਾਰ ਵਾਨ ਬੁਧਿ ਨਹੀਂ ਜਨਮਿਆ, ਐਸੇ ਪੁਰਸ਼ ਕੀ ਮਾਤਾ ਰੰਡੀ ਕਿਉਂ ਨਾ ਭਈ ਅਉਰ ਕੋ ਨਾਂ ਵਿਗਾੜਤੀ ॥ ੧ ॥

ਮਨੁਖਾ ਜਨਮ ਲੈਕੇ ਰਾਮ ਕੀ ਭਗਤੀ ਨਹੀਂ ਕਰੀ ਐਸਾ ਅਪਰਾਧੀ ਜਨਮ ਦਾ ਹੀ ਕਿਉਂ ਨਾਂ ਮਰ ਗਿਆ, ਹੋਰ ਵਿਕਾਰਾਂ ਤੇ ਬਚ ਜਾਂਦਾ ॥ ਰਹਾਉ॥ ਭਾਈ ਨੰਦ ਲਾਲ ਜੀ "ਉਕਤ ਬੰਦਾਹ ਪੈਦਾ ਸ਼ੁਦ ਬਰਾਏ ਬੰਦਗੀ। ਖੁਸ਼ ਅਲਾਜੇ ਹਸਤ ਮਹਜੇ ਜ਼ਿੰਦਗੀ।" ਆਦਮੀ ਭਗਤੀ ਵਾਸਤੇ ਪੈਦਾ ਹੋਇਆ ਹੈ ਜੀਵਨ ਕਾ ਅਲਾਜ ਭਗਤੀ ਹੈ ਚੰਗਾ ਗੱਲ ਅਰਥ ਏਹ ਹੈ ਲਫਜ਼ੀ ਨਹੀਂ ਹੈ, ਮੁਚ ਬਹੁਤ ਹੀ ਜੀਵ ਬਹੁਤ ਗਰਭਾਂ ਮੈਂ ਉਦਰੋਂ ਗਏ, ਇਹ ਭਗਤੀ ਕਰਕੇ ਕਿਉਂ ਨਾ ਬਚ ਰਹਿਆ ॥ ਦੂਤੀ ਮੁਚ ਬਹੁਤ ਗਰਭ ਮੁਚ ਛਿਨ, ਗਏ ਹੈਂ ਏਹ ਕੀਨ ਕਿਉਂ ਬਚ ਰਹਿਆ, ਬੇਮੁਖ ਇਹ ਵੀ ਛਿਣਦਾ ਤਾਂ ਹਛਾ ਸੀ, ਬਚਨਾ ਅਭਗਤ ਕਾ ਮਾੜਾ ਹੈ, ਡੁਬਿਆ ਹੈ ਭੁਜਾਤ ਵਿਸ਼ਿਓਂ ਮੈਂ ਤੇ ਜੀਵ ਦਾ ਆਪ ਕੋ ਮੰਨਦਾ ਹੈ ॥ ੨ ॥

ਕਬੀਰ ਜੀ ਕਹੈ ਜੈਸੇ ਸੁੰਦਰ ਰੰਗ ਗਉਰ ਨੇਤ੍ਰ ਖਿੜੇ ਮਸ-ਤਕ ਚੌੜਾ ਵੰਦ ਸੁੰਦਰ ਹੋਣ ਤੇ ਹੋਵੇ ਕੁੱਬਾ ਜੈਸੇ ਉਹ ਕਰੂਪ

ਹੋਵੇ ਹੈ ਤੈਸੇ ਨਾਮ ਬਿਨਾ ਹੋਰ ਗੁਣ ਹੋਨ, ਵਿਦਯਾ ਦੀ ਵਾਕ ਚਾਤ੍ਰੀ ਬੁਧਿ ਚੰਚਲ ਤੇ ਨਾਮ ਨ ਜਪਤਾ ਹੋਵੇ ਤੈਸੇ ਹੀ ਉਹ ਕਰੂਪ ਹੈ ॥ ੨੫ ॥

ਗਉੜੀ ਕਬੀਰ ਜੀ

**ਜੋ ਜਨ ਲੇਹਿ ਖਸਮ ਕਾ ਨਾਉ । ਤਿਨ ਕੈ ਸਦ ਬਲਿਹਾਰੈ ਜਾਉ ॥ ੧ ॥ ਸੋ ਨਿਰਮਲੁ ਨਿਰਮਲ ਹਰਿ ਗੁਨ ਗਾਵੈ । ਸੋ ਭਾਈ ਮੇਰੈ ਮਨਿ ਭਾਵੈ ॥ ੧ ॥ ਰਹਾਉ ॥ ਜਿਹ ਘਟਿ ਰਾਮੁ ਰਹਿਆ ਭਰਪੂਰ । ਤਿਨ ਕੀ ਪਗ ਪੰਕਜ ਹਮ ਧੂਰਿ ॥ ੨ ਜਾਤਿ ਜੁਲਾਹਾ ਮਤਿ ਕਾ ਧੀਰੁ । ਸਹਜਿ ਸਹਜਿ ਗੁਨ ਰਮੈ ਕਬੀਰ ॥ ੩ ॥ ੨੬ ॥**

ਕੁੱਬਾ ਸੁੰਦਰ ਨਹੀਂ ਹੋਤਾ ਐਸੇ ਨਾਮ ਬਿਨਾਂ ਨਕਟੇ ਨਕ ਕੀ ਮਾਨਸ ਜਨਮ ਦੁਰਲੰਭ ਜਾਨ ਕੇ ਜੋ ਜਨ ਨਾਮ ਜਪੇ ਹੈ ਤਿਨਾਂ ਤੋਂ ਸਦਾ ਬਲਿਹਾਰ ਕੁਰਬਾਨ ਜਾਈਏ, ਜਨਮ ਸਫਲ ਤਾਂ ਹੋਤਾ ਹੈ ਜੇ ਨਾਮ ਜਪੇ ॥ ੧ ॥

ਜੋ ਨਿਰਮਲ ਰੂਪ ਹਰੀ ਕੇ ਗੁਨ ਗਾਵੈ ਸੋ ਪੁਰਸ਼ ਨਿਰਮਲ ਹੋਵੇ ਹੈ ਸੋ ਪੁਰਸ਼ ਭਾਈ ਕੇ ਸਦਰਸ ਮੇਰੇ ਕੋ ਭਾਵੇ ਹੈ ਵਾ ਹੇ ਭਾਈ ਸੋ ਪੁਰਸ਼ ਮੇਰੇ ਮਨ ਮੇਂ ਭਾਵੈ ਕਿਆ ਚੰਗਾ ਲਾਗੇ ਹੈ ਪਿਆਰਾ ਹੈ ਸਾਨੂੰ ॥ ਰਃ॥ ਜਿਸ ਕਾ ਰਿਦੇ ਮੇਂ ਰਾਮ ਲਬਾ ਲਬ ਹੋ ਰਿਹਾ ਹੈ ਵਾ ਜਿਸਕਾ ਰਿਦਾ ਰਾਮ ਮੇਂ ਭਰਪੂਰ

ਹੋਇਆ ਹੈ ਤਿਸਕੇ ਚਰਨ ਕਮਲੋਂ ਕੀ ਹਮ ਧੂਰ ਹਾਂ॥ ੨॥

ਕਿਸੀ ਨੇ ਤਰਕ ਕਰੀ-ਜਾਤੀ ਵਲ ਵੇਖ ਅਪਨੀ, ਕਬੀਰ ਜੀ ਕਹੈਂ ਜਾਤੀ ਕਾ ਮੈਂ ਜ਼ਰੂਰ ਜੁਲਾਹਾ ਹਾਂ ਮਤਿ ਨਹੀਂ ਜੁਲਾਹੀ ਮਤਿ ਕਾ ਧੀਰਜੀ ਹਾਂ ਵਾ ਜਾਤ ਉਤਪਤਿ ਜੋ ਹੋਇਆ ਹੈ ਲਾਹਾ ਤਿਸ ਕਰ ਮਤੀ ਧੀਰਜ ਸੇ ਹੋਈ ਹੈ, ਸਹਜ ਬੋਧਿ ਰੂਪ ਪ੍ਰਮਾਤਮਾ ਕੇ ਗੁਨ ਕੋ ਸਹਜੇ ਸਨੇ ਸਨੇ ਰਮ ਰਹੇ ਹੈਂ, ਸੰਤ ਵਾ ਸਹਜ ਪ੍ਰਮੇਸ਼੍ਵਰ ਕੇ ਗੁਨਾਂ ਕੋ ਰਮ ਕੇ ਸਹਜ ਬੋਧ ਰੂਪ ਹੋਏ ਹਾਂ॥ ੩॥ ੬॥

ਗਉੜੀ ਕਬੀਰ ਜੀ

**ਗਗਨਿ ਰਸਾਲ ਚੁਐ ਮੇਰੀ ਭਾਠੀ। ਸੰਚਿ ਮਹਾ ਰਸੁ ਤਨੁ ਭਇਆ ਕਾਠੀ॥ ੧॥ ਉਆ ਕਉ ਕਹੀਐ ਸਹਜ ਮਤਵਾਰਾ। ਪੀਵਤ ਰਾਮ ਰਸੁ ਗਿਆਨ ਬੀਚਾਰਾ॥ ੧॥ ਰਹਾਉ॥ ਸਹਜ ਕਲਾਲਨਿ ਜਉ ਮਿਲਿ ਆਈ। ਆਨੰਦਿ ਮਾਤੇ ਅਨ ਦਿਨੁ ਜਾਈ॥ ੨॥ ਚੀਨਤ ਚੀਤੁ ਨਿਰੰਜਨ ਲਾਇਆ॥ ਕਹੁ ਕਬੀਰ ਤੌ ਅਨਭਉ ਪਾਇਆ॥ ੩॥ ੨੭॥**

ਕੋਈ ਜੋਗੀ ਨੇ ਆਕੇ ਕਹਾ ਮਧ ਪਾਨ ਕੀਆ ਕਰੋ ਜਿਸ ਕਰ ਬ੍ਰਿਤੀ ਦ੍ਰਿੜ੍ਹ ਰਹੈ, ਤਿਸ ਪਰ ਕਬੀਰ ਜੀ ਕਹੇ ਹੈਂ ਅਸੀ ਇਸ ਵਜਾ ਸੇ ਮਧ ਨਿਕਾਸ ਕੇ ਪਾਨ ਕੀਆ ਹੈ, ਗਗਨ ਦਸਵਾਂ ਦੁਆਰ ਰਸਾਲ ਸੁੰਦਰ ਭੱਠੀਚੋਤੀ ਹੈ ਮੇਰੀ, ਸੰਚ

ਲਿਆ ਹੈ ਮਹਾਂ ਰਸ ਜੋਗਾਨੰਦ ਤਨੁ ਕ੍ਰਿਸ ਕਰਨਾ ਕਾਠੀ ਲੱਕੜ ਜਾਲੀ ਹੈ ਹੇਠ ॥ ੧ ॥ ਸੰਚ ਨਿਕਾਸਿਆ ਹੈ ਮੱਧ॥

ਉਸ ਵੀਚਾਰਵਾਨ ਕੋ ਸਹਜੇ ਮਸਤ ਕਹੀਏ ਹੈ ਗਯਾਨ ਮਸਤੀ ਹੈ,ਰਾਮ ਨਾਮ ਅੰਮ੍ਰਿਤ ਰਸਕੋ ਜੋ ਪੀਵੈ ਸੋ ਬੁਧਿਵਾਨ ਵੀਚਾਰ ਦਾ ਹੈ ਅਥਵਾ ਪੰਗਤੀਆਂ ਅਗੇ ਪੀਛੇ ਕਰਨੀਆਂ "ਪੀਵਤ ਰਾਮ ਰਸ ਗਿਆਨ ਵੀਚਾਰਾ । ਉਆ ਕੋ ਕਹੀਏ ਸਹਜ ਮਤਵਾਰਾ ।" ਅਨਵੇ ਇਸਕੋ ਕਹੈ॥ ਰਹਾਉ ॥ ਸ਼ਾਂਤੀ ਰੂਪ ਕਲਾਲਨੀ ਜਬ ਆ ਮਿਲੀ ਗਯਾਨ ਸੇ ਪਸਚਾਤ ਸ਼ਾਂਤੀ ਹੋਈ ਤਬ ਅਨੰਦ ਮੈਂ ਮਸਤ ਹੋਇਆ ਦਿਨ ਰਾਤ ਗੁਜਰੇ ਹੈਂ ॥ ੨ ॥

ਚੀਤਨ ਜਾਨ ਕੇ ਚੇਤਨ ਕੋ ਸੁਖ ਰੂਪ ਵਾ ਬੋਧ ਰੂਪ ਚਿਤ ਨਿਰੰਜਨ ਮੈਂ ਲਗਾਇਆ ਹੈ ਕਬੀਰ ਕਹੈਂ, ਤਬ ਨਿਰਭੈਤਾ ਕੋ ਪਾ ਲੀਆ ਕਿਆ ਜਨਮ ਮ੍ਰਿਤੁ ਕੇ ਖੌਫ ਤੇ ਰਹਤ ਹੋਏ । ਵਾ ਅਨਭੌ ਬੋਧ ਕੋ ਪਾਇਆ ॥ ੩ ॥ ੨੭ ॥

ਗਉੜੀ ਕਬੀਰ ਜੀ

**ਮਨ ਕਾ ਸੁਭਾਉ ਮਨਹਿ ਬਿਆਪੀ। ਮਨਹਿ ਮਾਰਿ ਕਵਨ ਸਿਧ ਥਾਪੀ ॥ ੧ ॥ ਕਵਨੁ ਸੁ ਮੁਨਿ ਜੋ ਮਨੁ ਕੋ ਮਾਰੈ। ਮਨ ਕਉ ਮਾਰਿ ਕਹਹੁ ਕਿਸ ਤਾਰੈ ॥ ੧ ॥ ਰਹਾਉ ॥ ਮਨ ਅੰਤਰਿ ਬੋਲੈ ਸਭੁ ਕੋਈ। ਮਨ ਮਾਰੇ ਬਿਨੁ ਭਗਤਿ ਨ ਹੋਈ ॥ ੨ ॥ ਕਹੁ ਕਬੀਰ ਜੋ ਜਾਨੈ ਭੇਉ।**

**ਮਨੁ ਮਧੁਸੂਦਨੁ ਤ੍ਰਿਭਵਨੁ ਦੇਉ ॥ ੩ ॥ ॥ ੨੯ ॥**

ਮਨ ਕਾ ਸੁਭਾਉ ਕਿਆ ਚੰਚਲਤਾ ਵਿਸ਼ੇ ਲੰਪਟਤਾ ਸੰਕਲਪ ਵਿਕਲਪ ਇਹ ਮਨਹਿ ਕੀਆ ਜੀਵ ਕੋ ਪ੍ਰਵੇਸ਼ ਕਰ ਰਹੇ ਹੈਂ ਦਬਾ ਲੀਆ ਹੈ ਜੀਵ ਮਨ ਕੇ ਸੁਭਾਉ ਕੋ ਮਾਰਿਆ ਵਾ ਮਨਹਿ ਜੀਵ ਕੇ ਦਬਾਨੇ ਵਾਲਿਆਂ ਕੋ ਮਾਰਿਆ ਬਾਕੀ ਸਿੱਧੀ ਕਵਨ ਰਹੀ ਥਾਪਨੇ ਜੋਗ ਕਿੰਤੂ ਸਭ ਬਨ ਗਈਆਂ ਵਾ ਮਨ ਨੂੰ ਜੇ ਮਾਰਿਆ ਕਿਆ ਨਾਸ ਕੀਤਾ ਤਾਂ ਸਿਧੀ ਫਿਰ ਕਿਸ ਲੀਏ ਥਾਪਨੀ ਹੈ ॥ ੧ ॥

ਜੈਸੇ ਲੜਕਾ ਮ੍ਰਿਤੂ ਹੋ ਜਾਵੇ ਪੀਛੇ ਖਡਾਵਣੇ ਕਿਸ ਲੀਏ ਖਰੀਦਨੇ ਹੈਂ, ਪ੍ਰਥਮੇਂ ਤਾਂ ਐਸਾ ਮੁਨੀ ਸੰਤ ਕੋਈ ਨਹੀਂ ਜੋ ਮਨ ਕੋ ਮਾਰੇ ਅਭਾਵ ਕਰੇ। ਮਨ ਕਾ ਨਾਸ ਐਸੇ ਹੈ:- ਕਿਸੀ ਨੇ ਡਡੂ ਮੇਂਡਕ ਮਾਰਕੇ ਸੁਕਾ ਕੇ ਪੀਸ ਆਟਾ ਕਰ ਰਾਖਾ ਥਾ ਸਿਲ੍ਹਾਬ ਮੇਂ ਚਟਾਈ ਹੇਠ ਰਖਾ ਸੈਂਕੜੇ ਡਡੂ ਭਏ॥ ਦੋਃ—ਮੈਂ ਜਾਨਾ ਮਨ ਮਰ ਗਯਾ ਯਹਿ ਤੋ ਮੂਆ ਨਾਹਿੰ। ਬਰਖਾ ਭਈ ਕੁਸੰਗ ਕੀ ਬਹੁਰ ਜੀ ਆਏ ਸੁ ਤਾਹਿ ॥ ਕੁਸੰਗਤ ਸਿਲਾਬ ਸੇ ਕਈ ਬ੍ਰਿਤੀਆਂ ਮਨ ਕੀ ਉਪਜਤੀ-ਆਂ ਹੈਂ ਪਰ ਬੀਜ ਨਾਸ ਨਹੀਂ ਜਿਸ ਨੇ ਮਨ ਮਾਰਿਆ ਹੈ ਕਹੁ ਸੋ ਕਿਸ ਕੋ ਤਾਰਿਆ ਡੋਬੇ ਦ੍ਵੈਤ ਦ੍ਰਿਸ਼ਟ ਉਸ ਕੀ ਉਠ ਗਈ ਵਾ ਤਰਾਏ ਸਮੁੰਦਰ ਸੰਸਾਰ ਸੇ ਦੂਤੀ ਕਉਨ ਓਹ ਮੁਨਿ ਹੈ ਜੋ ਮਨ ਦੇਸ ਭਾਵ ਕੋ ਮਾਰੇ ਭਾਵ ਕੋਈ ਹੈ ਸੰਤ ਐਸਾ ਮਨ ਕੇ ਦੁਸ਼ਟ ਸੁਭਾਵ ਹਟਾਨੇ ਵਾਲਾ, ਮਨ ਕੇ

ਸੁਭਾਵ ਕੋ ਮਾਰ ਕੇ ਸੁਧ ਹੂਆ ਤਾਂ ਕਹੁ ਕਿਸ ਕੋ ਉਹ ਤਾੜ੍ਹੇ ਹੈ ਭੇਦ ਭਾਵ ਦੂਰ ਭਯਾ ਹੈ ਬ੍ਰਹਮ ਰੂਪ ਹੂਏ ਹੈਂ। ਦੋ:-'ਭੈ ਕਾਹੂ ਕੋ ਦੇਤ ਨਹ ਨਹ ਭੈ ਮਾਨਤ ਆਨ। ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹਿ ਬਖਾਨ॥' ਮਨ ਜਿਤਨਾ ਚਿਰ ਪ੍ਰਪੰਚ ਮੇਂ ਖਰਚ ਹੈ ਇਤਨਾ ਕਾਲ ਹੰ ਤੂੰ ਕਰ ਸਭ ਕੋਈ ਬੋਲੇ ਹੈ ਵਾ ਮਨ ਜਿਤਨਾ ਚਿਰ ਅੰਦਰ ਜੀਂਵਦਾ ਹੈ ਮਾਰਿਆ ਨਹੀਂ ਸਭ ਕੋਈ ਅਧਿਆਸ ਕਰਕੇ ਬੋਲਤਾ ਹੈ ਮਨ ਨਾਸ ਨਹੀਂ ਹੋਇਆ ਤਿਨ੍ਹਾਂ ਨਾਲ ਅਭੇਦ ਭਗਤੀ ਨਹੀਂ ਹੋਵੇ ਵਾ ਮਨ ਕੇ ਸੁਭਾਉ ਸੇ ਸਭ ਕੋ ਬੋਲੇ ਪਰ ਮਨ ਕੇ ਸੁਭਾਵ ਮਾਰੇ ਬਿਨਾਂ ਭਗਤ ਨਾ ਹੋਵੇਗੀ ਪ੍ਰਮੇਸ਼ਰ ਕੀ ਨਿਸਚੈ ਜਾਨੋਂ॥੨॥

ਕਬੀਰ ਜੀ ਕਹੈਂ ਜੋ ਮਨਕੇ ਮਾਰਨੇ ਕਾ ਭੇਦ ਜਾਨੈ ਵਾ ਮਨਕੇ ਸੁਭਾਵ ਤਜਾਗਨੇ ਕਾ ਭੇਦ ਜਾਨੇ ਮਨ ਰੂਪ ਮਧੁ ਦੈਂਤ ਕੋ ਜਿਸ ਨੇ ਸੂਦਨ ਨਾਸ ਕੀਤਾ ਹੈ ਸੋਈ ਤਿੰਨਾਂ ਭਵਨਾ ਕਾ ਦੇਵ ਪ੍ਰਕਾਸ਼ਕ ਹੈ॥੨੮॥

ਗਉੜੀ ਕਬੀਰ ਜੀ

**ਓਇ ਜੁ ਦੀਸਹਿ ਅੰਬਰਿ ਤਾਰੇ। ਕਿਨਿ ਓਇ ਚੀਤੇ ਚੀਤਨ ਹਾਰੇ॥ ੧॥ ਕਹੁ ਰੇ ਪੰਡਤ ਅੰਬਰਿ ਕਾਸਿਉ ਲਾਗਾ। ਬੂਝੈ ਬੂਝਨ ਹਾਰੁ ਸਭਾਗਾ॥ ੧॥ ਰਹਾਉ॥ ਸੂਰਜ ਚੰਦ ਕਰ-ਹਿ ਉਜੀਆਰਾ। ਸਭ ਮਹਿ ਪਸਰਿਆ ਬ੍ਰਹਮ**

**ਪਸਾਰਾ ॥ ੨ ॥ ਕਹੁ ਕਬੀਰ ਜਾਨੈਗਾ ਸੋਇ ॥ ਹਿਰਦੈ ਰਾਮੁ ਮੁਖਿ ਰਾਮੈ ਹੋਇ ॥ ੩ ॥ ੨੯ ॥**

ਵਾ ਮਨ ਹੀ ਮਧਸੂਦ ਦੇਵਨ ਹੈ ਅਨੀਸ੍ਵਾਦੀ ਪੰਡਿਤ ਕਬੀਰ ਕੇ ਪਾਸ ਆਯਾ ਕਬੀਰ ਨੇ ਅਸ੍ਰਧਕ ਦੇਖਕੇ ਕੁਛ ਨਾ ਉਚਾਰਾ, ਉਸ ਨੇ ਕਹਾ ਜਗਤ ਸ੍ਵਤੇ ਹੀ ਹੈ ਕੋਈ ਕਰਤਾ ਨਹੀਂ,ਰਾਤ੍ਰਿ ਕਾ ਸਮਾਂ ਥਾ,ਕਬੀਰ ਜੀ ਨੇ ਕਹ ਉਹ ਜੋ ਅਕਾਸ਼ ਮੇਂ ਤਾਰੇ ਦੀਸੇ ਹੈਂ ਹੇ ਪੰਡਤ ! ਕਿਸ ਚਿਤ੍ਰੇਲੇ ਨੇ ਜਾਂ ਨਕਾਸ਼ ਨੇ ਚਿਤ੍ਰੇ ਹੈਂ ਕਿਸੀ ਆਦਮੀ ਕੀ ਉਹਾਂ ਗਮਤਾ ਨਹੀਂ ਹੈ॥੧॥

ਪੰਡਿਤ ਨੇ ਕਹਾ ਅਕਾਸ਼ ਕੇ ਸਾਥ ਰਹਕੇ ਦੀਸੇ ਹੈ, ਕਬੀਰ ਜੀ ਕਹੈਂ ਕਹੁ ਹੇ ਪੰਡਤ ! ਅਕਾਸ਼ ਕਿਸ ਕੇ ਆਸਰੇ ਹੈ?ਆਗੇ ਤੇ ਨਿਰੁਤ੍ਰ ਹੂਆ।ਕਬੀਰਜੀ ਕਹੈਂ ਈਸ਼੍ਵਰ ਆਸਰਾ ਸਰਬ ਕਾ ਹੈ ਇਸ ਬਾਤ ਕੋ ਬੂਝਨਹਾਰ ਸ੍ਰੇਸ਼ਟ ਭਾਗਾਂ ਵਾਲਾ ਬੂਝੇ ਹੈ,ਜਿਸ ਪਰਮਾਤਮਾਂ ਕੀ ਸਤਾ ਕਰ ਚੰਦ੍ਰਮਾ ਰਾਤ੍ਰ ਕੋ, ਸੂਰਜ ਦਿਨ ਕੋ ਉਜਾਰਾ ਪ੍ਰਕਾਸ਼ ਕਰਤੇ ਹੈਂ ਅਪਨੇ ਵਖਤ ਮੇਂ ਛੇਤੀ ਆਵੇ ਕ੍ਰੋੜਾਂ ਕੋਸ ਟੁਰ ਕੇ, ਏਹ ਕੈਹ ਹੀ ਨਹੀਂ ਸਕਤੇ ਜੋ ਹਮ ਰੋਜ ਕਾ ਪੰਧ ਚਲ ਕਰ ਥਕਤ ਹੂਏ ਹਾਂ,ਕੁਛ ਵਿਸ੍ਰਾਮੇਂ।ਸੋ ਬ੍ਰਹਮਸਭ ਪਸਾਰੇ ਮੈਂ ਵਿਆਪਤ ਹੈਂ ਇਕ ਜੈਸਾ, ਐਸੇ ਸਮਰਥ ਸ਼ਕਤੀ ਵਾ ਜਿਸ ਕੇ ਡਰ ਮੈਂ "ਭੈ ਵਿਚ ਸੂਰਜ ਭੈ ਵਿਚ ਚੰਦ। ਕੋਹ ਕ੍ਰੋੜੀ ਚਲਤ ਨ ਅੰਤ" ॥ ੨ ॥

ਕਬੀਰ ਜੀ ਕਹੈਂ ਹੇ ਪੰਡਤ ਤੈਨੂੰ ਗਜਾਤ ਨਹੀਂ ਹੈ ਇਸ ਬਾਤ ਕੋ ਸੋ ਪੁਰਸ਼ ਜਾਨੇਗਾ.ਜੋ ਸਰਧਾ ਕਰਕੇ ਸਪੰਨ ਹੈ

ਹਿਰਦੇ ਵਿਚ ਰਾਮ ਜੀ ਕੇ ਸਰੂਪ ਕਾ ਧਯਾਨ ਹੈ ਮੁਖ ਮੈਂ ਵੀ ਰਾਮ ਨਾਮ ਉਚਾਰਨ ਕਰਤਾ ਹੋਵੇ ਅੰਤਹ ਕਰਨ ਸੁਧ ਹੋਕੇ ਜਾਨੇ ਹੈ ॥ ੩ ॥ ੨੯ ॥

ਗਉੜੀ ਕਬੀਰ ਜੀ

**ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ । ਸਾਂਕਲ ਜੇਵਰੀ ਲੈਹੈ ਆਈ ॥ ੧ ॥ ਆਪਨ ਨਗਰੁ ਆਪ ਤੇ ਬਾਂਧਿਆ । ਮੋਹ ਕੈ ਫਾਧਿ ਕਾਲ ਸਰੁ ਸਾਂਧਿਆ ॥ ੧ ॥ ਰਹਾਉ ॥ ਕਟੀ ਨ ਕਟੈ ਤੂਟਿ ਨਹ ਜਾਈ । ਸਾ ਸਾਪਨਿ ਹੋਇ ਜਗ ਕਉ ਖਾਈ ॥ ੨ ॥ ਹਮ ਦੇਖਤ ਜਿਨਿ ਸਭੁ ਜਗੁ ਲੂਟਿਆ । ਕਹੁ ਕਬੀਰ ਮੈ ਰਾਮ ਕਹਿ ਛੂਟਿਆ ॥ ੩ ॥ ੩੦ ॥**

ਐਸੇ ਪ੍ਰਸੰਗ ਹੈ ਇਸ ਸਬਦ ਕਾ—ਏਕ ਸਮੇਂ ਕਬੀਰ ਨੇ ਦੇਖਾ ਇਕ ਇਸਤ੍ਰੀ ਕਈ ਚਾਲ ਕਾ ਵੇਸ ਕਰੇ ਹੋਏ ਭਾਰੀ ਭਾਰੀ ਸੰਗਲ ਲੋਹੇ ਕੇ ਲਗਾਮਾਂ ਫਾਹੀਆਂ ਕਮਾਣਾਂ ਬਰਛੀਆਂ ਰੱਸੀਆਂ ਗ੍ਰਹਣ ਕੀਏਹੂਏ ਚਲੀ ਜਾਤੀ ਹੈ, ਇਕ ਸਾਧ ਨੇ ਪੂਛਾ ਮੇਰੇ ਵਾਸਤੇ ਕੇਹੜਾ ਹੈ ? ਉਸ ਨੂੰ ਕਹਿਣ ਲਗੀ ਤੇਰੇ ਜੈਸੇ ਟਟੂਆਂ ਕੋ ਕਿਆ ਲਗਾਮ ਪਾਨਾ ਹੈਂ ਇਤਨੀ ਸੁਣਕੇ ਸਾਧ, ਮਾਰਨੇ ਲਗਾ ਤਾਂ ਲੁਕ ਗਈ, ਕੰਨਿਆਂ ਬਨਕੇ ਕੰਧੇੜੇ ਚੜ੍ਹੀ, ਉਸ ਕੋ ਕਬੀਰ ਨੇ. ਪੂਛਾ ਤੂੰ ਕੌਨ ਹੈਂ ਕਿਧਰ ਚਲੀ ਹੈਂ ਕਹਾਂ ਸੇ ਆਈ ਹੈਂ ? ਮਾਇਆ ਨੇ ਕਹਾ

ਮੈਨੂੰ ਆਪ ਜਾਨਤੇ ਨਹੀਂ ? ਜਿਸ ਵਖਤ ਮੈਂ ਆਪ ਪਾਸ ਤਾਨੀ ਬੁਣਾਈ ਸੀ ਆਪ ਡਰਤੇ ਬੁਨਤੇ ਨਹੀਂ ਸੇ ਭਾਵ ਅਪਨਾ ਨਕ ਕੰਨ ਨਹੀਂ ਦਸਦੀ ਉਨ੍ਹਾਂ ਨੂੰ ਡਰਾਵੈ ਹੈ, ਕਬੀਰ ਜੀਨੇ ਕਹਾ ਹੁਣ ਕਿਥੋਂ ਗਮਨ ਹੋਇਆ ਹੈ? ਮਾਇਆ ਕਹੇ ਕੋਈ ਬੇਕੈਦ ਨਾ ਰਹੈ। ਕਬੀਰ ਕਹੇ ਲੋਕਾਂ ਕੋ ਕਿਉਂ ਦੁਖਾ-ਤੀ ਹੈਂ, ਮਾਇਆ ਨੇ ਕਹਾ ਆਪਨਾ ਨਗਰ ਹੈ ਮੇਰਾ, ਆਪ ਹੀ ਬੰਨ੍ਹਦੀ ਹਾਂ ਮੈਂ ਤੁਸੀ ਕਿਉਂ ਰੋਕਤੇ ਹੋ ਮੁਝ ਕੋ, ਮੇਰੇ ਬਧਨਾਂ ਦੇ ਸਿਰਤੇ ਕਾਲ ਬਾਣ ਮਾਰੇ ਹੈ ਨੱਠ ਨਹੀਂ ਸਕਦਾ, ਤਬ ਬਧੇ ਹੋਇਆਂ ਵਾ ਮੋਹ ਕੇ ਬੰਧਿਆਂ ਹੋਇਆਂ ਨੂੰ ਕਾਲ ਸਿਰੋਂ ਪਕੜੇ ਹੈ ਮਾਇਆ ਪ੍ਰਾਤਨ ਹੋਕੇ ਟੂਟੇ ਵੀ ਨਹੀਂ, ਸ਼ਸਤ੍ਰ ਕਿਸੀ ਸੇ ਕਟੀ ਵੀ ਨਹੀਂ ਜਾਏ ਹੈ, ਸੋ ਮਾਇਆ ਪ੍ਰੇਮ ਹੈ ਸਰਪਨੀ ਰੂਪ ਜਗਤ ਕੋ ਖਾਇ ਲੇਵੇ ਹੈ॥ ੨॥

ਹਮਾਰੇ ਸਾਮਨੇ ਜਿਨ ਸਭ ਜਗਤ ਕੋ ਲੁਟ ਲਯਾ ਹੈ ਦ੍ਰਿਸ਼ਟਾਂਤ ਬਤਾਵੇ ਹੈਂ ਕਿਸੀ ਸੰਤ ਕੋ ਕਬੀਰ ਜੀ ਲੈ ਗਏ ਸੰਤ ਕੋ ਸਾਥ ਆਪਨੇ ਅਗੇ ਰਸਤੇ ਵਿਚ ਇਕ ਥੈਲੀ ਰੁਪਏ ਮੋਹਰਾਂ ਦੀ ਦੇਖੀ, ਸੰਤ ਨੂੰ ਕਹਿਆ ਲੁਕ ਬੈਠ, ਲੁਕਕੇ ਦੇਖਨ ਲਗੇ ਚਾਰ ਚੋਰ ਆਏ ਥੈਲੀ ਦੇਖਕੇ ਸਲਾਹ ਕੀਤੀ ਕੁਛਕ ਧਨ ਲੈਕੇ ਸ਼ਹਰ ਵਿਚੋਂ ਖਾਨ ਵਾਸਤੇ ਲੈ ਆਓ ਦੋ ਆਦਮੀ ਦੋ ਇਥੇ ਰਹਨ, ਸ਼ਹਰ ਨੂੰ ਜੇਹੜੇ ਗਏ ਉਨਾਂ ਸਲਾਹ ਕੀਤੀ ਆਪ ਖਾ ਚਲੀਏ ਉਨਾਂ ਵਾਸਤੇ ਮਹੁਰਾ ਪਾਕੇ ਲੈ ਚਲੀਏ ਜੋ ਅਸੀਂ ਦੋਵੇਂ ਥੈਲੀ ਵੰਡਾਂਗੇ, ਉਨਾਂ ਉਥੇ ਬੈਠਿਆਂ ਨੇ ਸਲਾਹ ਕੀਤੀ, ਆਂਵਦਿਆਂ ਨੂੰ ਮਾਰਕੇ ਰਖ ਦਿਓ ਅਸੀਂ ਖਾਕੇ ਥੈਲੀ ਵੰਡ ਲਵਾਂਗੇ ਐਸੇ ਹੀ ਕੀਤਾ, ਚਾਰੇ ਮਾਰੇਗਏ,

ਉਨ੍ਹਾਂ ਕੋ ਆਂਵਦਿਆਂ ਮਾਰਿਆ ਆਪ ਖਾ ਕੇ ਮਰ ਗਏ। ਹੇ ਸੰਤ ਇਸ ਤਰਾਂ ਸਭ ਜਗ ਲੂਟਿਆ ਹੈ ਮਾਇਆ ਨੇ। ਮੈਂ ਰਾਮ ਰਾਮ ਕੀ ਦੁਹਾਈ ਦੇ ਕੇ ਛੂਟਾ। ਪ੍ਰਸ਼ਟਾ ਨੇ ਪੂਛਾ ਤੁਸੀ ਕਹੋ ਕੋਈ ਅਉਰ ਵੀ ਪ੍ਰਮਾਣ ਹੈ? ਤਿਸ ਪਰ ਬੇਦ ਕੀ ਪੁਤ੍ਰੀ ਸਿਮ੍ਰਤੀ ਮਨੂ ਆਦ ਹੈ ਦੇਖ ਲਵੋ ਸਿਮ੍ਰਤੀ ਮੈਂ ਐਸੇ ਹੈ ॥ ੨ ॥ ੩੦ ॥

ਗਉੜੀ ਕਬੀਰ ਜੀ

**ਦੇਇ ਮੁਹਾਰ ਲਗਾਮੁ ਪਹਿਰਾਵਉ ॥ ਸਗਲ ਤ ਜੀਨੁ ਗਗਨ ਦਉਰਾਵਉ ॥੧॥ ਅਪਨੈ ਬੀਚਾਰਿ ਅਸਵਾਰੀ ਕੀਜੈ ॥ ਸਹਜ ਕੈ ਪਾਵੜੈ ਪਗੁ ਧਰਿ ਲੀਜੈ ॥ ੧ ॥ ਰਹਾਉ ॥ ਚਲੁ ਰੇ ਬੈਕੁੰਠ ਤੁਝਹਿ ਲੇ ਤਾਰਉ ॥ ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ ॥ ੨ ॥ ਕਹਤ ਕਬੀਰ ਭਲੇ ਅਸਵਾਰਾ ॥ ਬੇਦ ਕਤੇਬ ਤੇ ਰਹਹਿ ਨਿਰਾਰਾ ॥ ੩ ॥ ੩੧ ॥**

ਕੋਈ ਰਾਜਾ ਕਬੀਰ ਕਾ ਸਿਖ ਬਣਿਆਂ ਸਰਧਾ ਸੇ ਕਹਿਨ ਲਗਾ ਹੇ ਸ੍ਵਾਮੀ ਜੀ ਆਪ ਇਕ ਘੋੜਾ ਪਸੰਦ ਕਰੀਏ ਟਹਲੂਆ ਮੈਂ ਆਪਣਾਂ ਰਖਾ ਦੇਵਾਂਗਾ ਆਪ ਚੜ੍ਹ ਕੇ ਕਿਤੇ ਜਾਣਾ ਹੋਵੇ ਤਾਂ ਚਲੇ ਗਏ ਚਿੰਤਾ ਕੁਛ ਨਾ ਕਰਨੀ। ਇਹ ਬਾਤ ਸੁਖ ਵਾਲੀ ਸੁਣਕੇ ਕਬੀਰ ਜੀ ਵੀਚਾਰਿਆ ਕੰਡਾ ਉਤਪਤੀ ਸਮੇਂ ਹੀ ਦੂਰ ਕਰਾ ਜਾਏ ਤਾਂ ਹਛਾ ਹੈ, ਕਹਤੇ ਭਏ ਸਾਡੇ ਪਾਸ

ਅਸੁ ਹੈ ਘੋੜਾ ਉਸਕਾ ਜਲ ਉਵਰਨਤੇ ਹੈਂ ਦੇਹ ਮੇਂ ਮੋਹੁ ਤਿਸ ਕਾ ਅਰਿ ਵਿਰਾਗ ਸੋਂ ਤਿਸ ਘੋੜੇ ਨੂੰ ਪ੍ਰੂਜੀ ਪਾਈ ਲਗਨ ਲਾਵਨੀ ਲਗਾਮ ਪਹਰਾਈ ਹੈ,ਸਕਲ ਕਾ ਤਜਾਗਨਾ ਜੀਨ ਹੈ ਕਾਠੀ,ਚੇਤਨ ਰੂਪੀ ਮਦਾਨ ਮੈਂ ਦੌੜਾਇਆ ਤਤਪਰ ਕੀਤਾ ਹੈ ਪ੍ਰਮੇਸ਼ਰ ਪਰਾਇਨ ਹੂਆ ਹੈ ॥ ੧ ॥

ਅਪਨੇ ਸਰੂਪ ਕਾ ਜੋ ਵੀਚਾਰ ਹੈ ਇਹ ਅਸਵਾਰੀ ਹੈ ਮਨ ਰੂਪ ਘੋੜੇ ਕੀ ਸ਼ਾਂਤੀ ਅੰਤ੍ਰ ਬਾਹਰ ਪਾਵੜੇ ਰਕਾਬਾਂ ਹੈਂ ਚਿਤਹੰਕਾਰ ਪੈ ਧਰ ਲੀਜੈ ਚਿਤਹੰਕਾਰ ਦੋਨੋਂ ਕੋ ਸ਼ਾਂਤੀ,ਦੋਨਾਂ ਨੂੰ ਵਿਕਾਰ ਤੇ ਹਟਾਵਣਾ ਇਹ ਧਰਨਾ ਹੈ ਪੈਰ ਰਕਾਬ ਪਰ ॥ਰਹਾ॥ ਚਲ ਹੇ ਮਨ ਤੁਝੈ ਤਾਰ ਕੇ ਬੈਕੁੰਠ ਮੇਂ ਲੈ ਚਲੋਂ ਅਕੁੰਠਤ ਸੁਖ ਪ੍ਰਾਪਤ ਕਰਉਂ ਬ੍ਰਹਮ ਸੁਖ ਮੈਂ ਹਿਚਹਿ ਅਜ ਅੜ ਕੇ ਅੜੀ ਕਰੇ ਤਾਂ ਪ੍ਰੇਮ ਕੇ ਚਾਬਕ ਮਾਰੋ। ਸ੍ਰੀ ਗੁਰੂ ਕਲਗੀ ਧਰ ਜੀ ਇਕ ਸਮੇਂ ਸਿਖਾਂ ਕੋ ਲੜਾ ਤੇ ਹੈਂ ਵਧ ਕੇ ਪਹਾੜੀਆਂ ਉਤੇ ਭੱਜੇ ਅਤੇ ਦੌੜਤੇ ਹੈਂ ਗੁਰੂ ਜੀ ਨੇ ਸਿਖਾਂ ਨੂੰ ਰੋਕਾ ਅਗੇ ਵਧਕੇ ਨਾ ਜਾਓ,ਸਿਖ ਨਾ ਮੁੜੇ ਬੀਰ ਰਸ ਵਿਚੋਂ,ਗੁਰੂ ਜੀ ਅਨੰਦ ਪੁਰ ਕੋ ਘੋੜਾ ਭਜਾ ਕੇ ਆਏ ਸਿਖ ਬਹੁਤ ਹੀ ਕਹ ਚੁਕੇ ਇਕ ਸਿਖ ਅਗੇ ਹੋ ਕੇ ਗੁਰੂ ਕੀ ਸੁਗੰਧ ਹੈ ਈ ਨੀਲਿਆ ਜੋ ਅਗੇ ਜਾਵੇਂ,ਇਹ ਕਹਕੇ ਲਕੀਰ ਕਢ ਦਿਤੀ ਘੋੜਾ ਸੁਗੰਧੀ ਲਕੀਰ ਕੋ ਨਾ ਟਪੇ ਚਾਬਕ ਗੁਰੂ ਜੀ ਮਾਰ ਨ ਅੰਤ ਉਤਰੇ ਕਹਨ ਲਗੇ ਅਸੀ ਜਾਨਦੇ ਹਾਂ ਤੂੰ ਮਸੰਦ ਇਨ੍ਹਾਂ ਕਾ ਕੜਾਹ ਖਾਂਦਾ ਰਹਿਆ ਹੈਂ,ਪਿਛੋਂ ਘੋੜ ਨੇ ਸਿਰ ਹਿਲਾ ਕੇ ਫੁੜਕਾਰਾ ਮਾਰਾ ਗੁਰੂ ਜੀ ਸਮਝੇ ਸੁਗੰਧ ਕੈਸੇ ਟਪੇ ਹੈ ਸੋ ਹਿਚਹਿ ਇਧਰ ਵਿਸ਼ੇ ਮੇਂ ਅੜਨਾ ਸਮਝਨਾਂ

ਮਨ ਘੋੜੇ ਕਾ ॥ ੩ ॥

ਕਬੀਰ ਜੀ ਕਹੈਂ ਹੇ ਰਾਜਾ ਅਸੀਂ ਭਲੀ ਤਰਾਂ ਸਵਾਰ ਹੋਏ ਹਾਂ, ਕਿਸ ਕਰਮ ਮੇਂ ਪੂਛੇ ਤਾਂ ਬੇਦ ਕੇ ਕਰਮਕਾਂਡ ਤੇ ਕਤੇਬ ਕੇ ਸਰੇਤੇ ਰਹਤ ਹੈਂ ਨਿਆ ਮਨ ਸਾਭਾ ॥ ੩੧ ॥

ਗਉੜੀ ਕਬੀਰ ਜੀ

ਜਿਹ ਮੁਖਿ ਪਾਂਚਉ ਅੰਮ੍ਰਿਤ ਖਾਏ। ਤਿਹ ਮੁਖ ਦੇਖਤ ਲੂਕਟ ਲਾਏ ॥ ੧ ॥ ਇਕੁ ਦੁਖੁ ਰਾਮ ਰਾਇ ਕਾਟਹੁ ਮੇਰਾ। ਅਗਨਿ ਦਹੈ ਅਰੁ ਗਰਭ ਬਸੇਰਾ ॥ ੧ ॥ ਰਹਾਉ ॥ ਕਾਇਆ ਬਿਗੂਤੀ ਬਹੁ ਬਿਧਿ ਭਾਤੀ। ਕੋ ਜਾਰੇ ਕੋ ਗਡਿ ਲੇ ਮਾਟੀ ॥ ੨ ॥ ਕਹੁ ਕਬੀਰ ਹਰਿ ਚਰਣ ਦਿਖਾਵਹੁ। ਪਾਛੇ ਤੇ ਜਮੁ ਕਿਉ ਨ ਪਠਾਵਹੁ ॥ ੩ ॥ ੩੨ ॥

ਇਹ ਘੋੜਾ ਹੈ ਵਾ ਗਿਆਨ ਰਜੋ ਗੁਣੀ ਕੋਈ ਸਾਂਤਿ ਨੂੰ ਕਹਾ ਤੂੰ ਭਜਨ ਕੀਆ ਕਰ ਉਸ ਨੇ ਤਰਕ ਕੀਤੀ ਤਿਸਤੇ ਸਬਦ ਉਚਾਰਤੇ ਹੈਂ ਹੇ ਪੁਰਖ ! ਜਿਸ ਮੁਖ ਸੇ ਪਾਂਚ ਅੰਮ੍ਰਿਤ ਦੂਧ ਦਹੀਂ ਘ੍ਰਿਤ ਖੰਡ ਸ਼ਹਤ ਵਾ ਪਾਂਚਾਮ੍ਰਤ ਕੜਾਹ ਪ੍ਰਸ਼ਾਦ ਖਾਵੇ ਹੈ ਜਿਸ ਮੁਖ ਸੇ ਨਾਮ ਨਹੀਂ ਸੀ ਜਪਦਾ ਤਿਸੀ ਮੁਖ ਨੂੰ ਲੰਬੂ ਲਾਵੇ ਹੈਂ ਇਸ ਹੇਤੁ ਸੇ ॥ ੧ ॥

ਹੇ ਰਾਮ ਰਾਜਾ ਮੇਰਾ ਇਕ ਦੁਖ ਕਾਟੋ, ਕੌਨ ਦੁਖ ਹੈ? ਅਗਨ ਮਾਤਾ ਕੇ ਉਦਰ ਮੇਂ ਦਗਧ ਕਰੇ ਹੈਂ ਵਾਰੰਵਾਰ

ਮਾਤਾ ਕੇ ਉਦਰ ਮੇਂ ਵਾਸਾ ਹੋਵੇ ਹੈ॥੨॥ਕਾਇਆ ਬਹੁ ਬਿਧ ਕੀ ਬਹੁ ਭਾਂਤ ਬਗੂਤੀ ਖਰਾਬ ਹੋਵੇ ਹੈ ਕੋਈ ਸਾੜੇ ਕੋਈ ਮਿੱਟੀ ਮੇਂ ਗੱਡੇ ਹੈ ਕੋਈ ਜਲ ਮੇਂ ਰੋਹੜ ਦੇਵੇ ਹੈ ਕੋਈ ਬ੍ਰਿਛ ਪਰ ਬਾਂਧੇ ਹੈ ਲੂਟਦੇ ਹੈਂ ॥੨॥

ਇਹ ਬਿਗੂਤਣਾ ਹੈ ਕਾਇਆ ਕਾ ਇਕਨਾਂ ਕੋ ਕੁੱਤੇ ਹੀ ਖਾਤੇ ਹੈਂ ॥

ਕਬੀਰ ਜੀ ਕਹੈ ਹੇ ਹਰੀ ਪ੍ਰਿਥਮੋਂ ਅਪਨੇ ਚਰਨ ਦਿ· ਖਾਓ ਜਿਸ ਵਾਸਤੇ ਇਤਨਾ ਜਤਨ ਕੀਤਾ ਹੈ ਮਗਰੋਂ ਭਾਵੇਂ ਜਮ ਭੇਜ ਦਿਓ ਤਾਂ ਬੀ ਡਰ ਨਹੀਂ ਚਰਨਾਂ ਕੇ ਦਰਸ਼ਨ ਕਾ ਅਨੰਦ ਯਾਦ ਕਰਕੇ ਜਮਾਂ ਦਾ ਦੁਖ ਭੁਲ ਜਾਵੇਗਾ॥੩॥

ਵਾ ਹਰੀ ਕੀ ਪ੍ਰਾਪਤੀ ਵਾਲੇ ਅਚਰਨ ਕਰਤਤ ਦਿਖਾਓ ਬਹੁਤੇ ਜਨਮਾਂ ਮੇਂ ਪਾ ਦਿਓ ਤਾਂ ਭੀ ਡਰ ਨਹੀਂ ॥੩੨॥

ਗਉੜੀ ਕਬੀਰ ਜੀ

**ਆਪੇ ਪਾਵਕੁ ਆਪੇ ਪਵਨਾ। ਜਾਰੈ ਖਸਮੁ ਤ ਰਾਖੈ ਕਵਨਾ॥੧॥ ਰਾਮ ਜਪਤ ਤਨੁ ਜਰਿ ਕੀ ਨ ਜਾਇ।ਰਾਮ ਨਾਮ ਚਿਤੁ ਰਹਿਆ ਸਮਾਇ ॥੧॥ ਰਹਾਉ ॥ ਕਾ ਕੋ ਜਰੈ ਕਾਹਿ ਹੋਇ ਹਾਨਿ। ਨਟ ਵਟ ਖੇਲੈ ਸਾਰਿਗਪਾਨਿ॥ ੨॥ ਕਹੁ ਕਬੀਰ ਅਖਰ ਦੁਇ ਭਾਖਿ। ਹੋਇਗਾ ਖਸਮੁ ਤ ਲੇਇਗਾ ਰਾਖਿ॥ ੩॥੩੩॥**

ਜਿਥੇ ਬੈਠ ਕੇ ਕਬੀਰ ਜੀ ਹੋਰ ਸੰਤ ਹਰੀ ਚਰਚਾ ਕਰਤੇ ਥੇ ਊਹਾਂ ਪਾਸ ਵੇਸਵਾ ਕਾ ਮੰਦਰ ਥਾ। ਇਸਤਰਾਂ ਵੀ ਸੁਨਿਆ ਹੈ:-ਗੰਗਾ ਕੇ ਕੁੰਭ ਮੇਂ ਕਬੀਰ ਜੀ ਆਏ ਜਹਾਂ ਇਨ ਕੀ ਕੱਖੋਂ ਕੀ ਛੰਨ ਥੀ ਪਾਸ ਹੀ ਕੰਜਰੋਂ ਨੇ ਆਨ ਕੇ ਮਕਾਨ ਕੀਤਾ ਓਹ ਭਜਨ ਬਿਸ਼ਨ ਪਦੇ ਗਾਵਨ ਕੰਜਰਾਂ ਨੇ ਸਮਝਿਆ ਸਾਡੇ ਰਾਗ ਰੰਗ ਮੇਂ ਬਿਘਨ ਪਾਤੇ ਹੈਂ ਇਨ੍ਹਾਂ ਨੂੰ ਉਠਾ ਦੇਈਏ ਐਸੇ ਕਬੀਰ ਕੀ ਜਨਮ ਸਾਖੀ ਮੈਂ ਹੈ। ਤੀਸਰੀ ਉਥਾਨਕਾ ਏਹ ਹੈ-ਕਬੀਰ ਜੀ ਹਰ ਵਕਤ ਕਹੈਂ ਏਕ ਪ੍ਰਮਾਤਮਾ ਹੀ ਹੈ ਦੂਸਰਾ ਕੋਈ ਨਹੀਂ,ਹਰੀ ਨੇ ਜਾਤਾ ਕਿ ਕਥਨੀ ਹੀ ਹੈ ਕਿ ਮਨਨ ਵੀ ਹੈ? ਕਬੀਰ ਇਸ਼ਨਾਨ ਕੋ ਗਏ ਪਿਛੇ ਹਰੀ ਨੇ ਅਗਨੀ ਲਾ ਦਿਤੀ ਛੰਨ ਕੋ, ਕਬੀਰ ਜੀ ਆ ਕੇ ਸਬਦ ਉਚਾਰੇ ਹੈਂ ਮਗਰੋਂ ਪਵਨ ਚੱਲ ਪੜੀ ਸੋਈ ਆਪ ਹੀ ਪਰਮੇਸ਼ਰ ਪਾਵਕ ਰੂਪ ਹੈ ਆਪ ਹੀ ਪਵਨ ਰੂਪ ਹੈ ਖਸਮ ਪ੍ਰਮੇਸ਼ਰ ਹੀ ਜਾਰਨ ਲਗਾ ਤਾਂ ਰਾਖੇ ਕਵਨ॥ ੧॥

ਇਤਨੇ ਚਿਰ ਨੂੰ ਪਾਸ ਆਈ ਅਗਨੀ,ਕਿਸੀ ਕਹਿਆ ਉਠੋ ਜੀ,ਕਬੀਰ ਜੀ ਕਹੇ ਰਾਮ ਨਾਮ ਜਪਤਿਆਂ ਤਨ ਸੜ ਕਿਉਂ ਨਾਂ ਜਾਇ ਰਾਮ ਨਾਮ ਮੇਂ ਚਿਤ ਸਮਾਇ ਰਹਿਆ ਹੈ ਪਇਆ ਸੜੇ ਖਤਰਾ ਕਿਛ ਨਹੀਂ।ਰ॥ਵਾਸਤਵ ਵੀਚਾਰਕੇ ਦੇਖੀਏ ਕਿਸ ਕਾ ਕੁਛ ਸੜੇ ਹੈ ਅਰ ਹਾਨੀ ਕਿਸ ਕੀ ਹੋਤੀ ਹੈ ਭਗਵੰਤ ਬਿਨਾਂ, ਦ੍ਵੈਤ ਨਹੀਂ ਕਿਸਕਾ ਸੋਗਕਰੀਏ ਸਾਡਾ ਇਸ ਮੇਂ ਕੁਛ ਨਹੀਂ ਹੈ ਜੈਸੇ ਨਟ ਵੱਟੇ ਸਾਥ ਖੇਡੇ ਅਥਵਾ ਨਟਵਟ ਨਟ ਦੀ ਨਿਆਈਂ ਪ੍ਰਮੇਸ਼ਰ ਖਿਡਾਰੀ ਸਾਨੂੰ ਖਿਡਾਤਾ ਹੈ॥ ੨॥

ਕਬੀਰ ਜੀ ਕਹੇ ਹੇ ਭਾਈ ਦੋ ਅਖਰ "ਰਾਰਾ ਮੰਮਾ" ਉਚਾਰ ਇੱਕ ਰਸ ਹੋਕੇ ਜੇ ਇਨ ਕਾ ਕੋਈ ਮਾਲਕ ਹੋਵੇਗਾ ਤਾਂ ਆਪ ਹੀ ਰੱਖ ਲਵੇਗਾ ਇਤਨੀ ਕਹੀ, ਐਸੀ ਆਂਧੀ ਆਈ ਉਹੀ ਅਗਨ ਉਲਟ ਕੇ ਉਨ ਕਾ ਸਥਾਨ ਸਾੜ ਦੀਆ ਕਬੀਰ ਜੀ ਬਚ ਰਹੇ ॥ ੩ ॥ ੩੩ ॥

ਗਉੜੀ ਕਬੀਰ ਜੀ ਦੁਪਦੇ

**ਨਾਮੈ ਜੋਗ ਧਿਆਨ ਚਿਤੁ ਲਾਇਆ॥ ਬਿਨੁ ਬੈਰਾਗਨ ਛੂਟਸਿ ਮਾਇਆ॥੧॥ ਕੈਸੇ ਜੀਵਨ ਹੋਇ ਹਮਾਰਾ॥ ਜਬ ਨ ਹੋਇ ਰਾਮ ਨਾਮ ਅਧਾਰਾ ॥੧॥ ਰਹਾਉ ॥ ਕਹੁ ਕਬੀਰ ਖੋਜਉ ਅਸਮਾਨ। ਰਾਮ ਸਮਾਨ ਨ ਦੇਖਉ ਆਨ ॥ ੨ ॥ ੩੪ ॥**

ਕੋਈ ਸੰਤ ਬੈਰਾਗਵਾਨ ਭਜਨੀਕ ਦੇਖਕੇ ਕਬੀਰ ਜੀ ਬੋਧਨ ਕਰਾਵਤੇ ਹੈਂ ਅਸਮਾਦਕਾਂ ਕੋ ਹੇ ਪੁਰਸ਼ ਐਸੇ ਕਹੁ ਮਾਨਸ ਜਨਮ ਪਾ ਕੇ ਨਾ ਮੈਂ ਜੋਗ ਅਭਯਾਸ ਕੀਤਾ ਨਾਂ ਧਯਾਨ ਹੀ ਲਾਇਆ ਪ੍ਰਮੇਸ਼ਰ ਕੇ ਚਰਨੋਂ ਮੇਂ, ਨਾ ਬੈਰਾਗ ਹੀ ਧਾਰਨ ਕੀਤਾ, ਮਾਇਆ ਕੈਸੇ ਛੂਟੇਗੀ ਮਾਇਆ ਕਾ ਹਟਾਵਨਾ ਮੁਸ਼ਕਲ ਹੈ ਰੀਤੀ ਹੈ ਸੰਤ ਕੀ ॥ ੧ ॥

ਕਿਸ ਵਜਾ ਸੇ ਜੀਵਨਾ ਹੋਏਗਾ ਹਮਾਰਾ ਜਿਤਨਾ ਚਿਰ ਰਾਮ ਨਾਮ ਕੋ ਆਸਰਾ ਨਹੀਂ ਕੀਆ "ਨਾਮ ਬਿਨਾ ਬਹੁ ਡੂਬੇ ਸਾਥ" ਨਾਮ ਜਪਨਾ ਚਾਹੀਏ ਜਨਮ ਕੀ ਸਫਲਤਾ

ਹੋਤੀ ਹੈ॥ ਰਹ॥

ਕਬੀਰ ਜੀ ਕਹੈਂ ਅਸਮਾਨ ਦੇਵ ਲੋਕ ਪ੍ਰਯੰਤ ਢੂੰਡਿਆ ਕਿਆ ਇੰਦ੍ਰ ਬਰਨ ਕੁਮੇਰ ਸੂਰਜ ਸੁੱਕਰ ਬ੍ਰਹਮਾ ਤੋਂ ਲੈਕੇ ਤੇਤੀ ਕੋਟ ਦੇਵਤਾ ਜੋ ਹੈ ਵਰ ਸਰਾਪ ਦਾਤਾ ਵਡੇ ਵਡੇ ਹੈਂ ਪਰ ਰਾਮ ਸਮਾਨ ਕ੍ਰਿਪਾਲੂ ਦੀਨ ਦਿਆਲ ਸਰਬ ਗੁਣੋਂ ਸਪੰਨ ਨਾਂ ਦੇਖੇ ॥ ੩੪ ॥

ਗਉੜੀ ਕਬੀਰ ਜੀ

ਜਿਹ ਸਿਰਿ ਰਚਿ ਰਚਿ ਬਾਂਧਤ ਪਾਗ। ਸੋ ਸਿਰੁ ਚੁੰਚ ਸਵਾਰਹਿ ਕਾਗ ॥ ੧ ॥ ਇਸੁ ਤਨ ਧਨ ਕੋ ਕਿਆ ਗਰਬਈਆ। ਰਾਮ ਨਾਮੁ ਕਾਹੇ ਨ ਦ੍ਰਿੜੀਆ ॥ ੧ ॥ ਰਹਾਉ ॥ ਕਹਤ ਕਬੀਰ ਸੁਨਹੁ ਮਨ ਮੇਰੇ। ਇਹੀ ਹਵਾਲ ਹੋਹਿਗੇ ਤੇਰੇ ॥ ੨ ॥ ੩੫ ॥

ਕੋਈ ਪ੍ਰਮਾਦੀ ਪੁਰਖ ਥਾ ਦੇਹ ਅਧਿਆਸ ਕਰਕੇ ਅਤਰ ਫੁਲੇਲ ਸੁਗੰਧਤਾ ਮੈਂ ਖਰਚ ਇਕ ਪਾਗ ਕੇ ਸੁਵਾਰਨੇ ਮੇਂ ਚਾਰ ਘੜੀ ਲਾ ਦੇਨੀ, ਕਬੀਰ ਜੀ ਨੇ ਦੇਖਾ ਅਵਗਤ ਜਾਏਗਾ ਇਸ ਕੋ ਕੁਛ ਉਪਦੇਸ਼ ਕਰ ਦੇਈਏ ਮੰਨਿਆਂ ਤਾਂ ਹੱਛਾ ਨਹੀਂ ਤੋ ਸਾਨੂੰ ਦੋਸ਼ ਨਹੀਂ ਕਿਸੀ ਕੇ ਸਨਮੁਖ ਆਦਮੀ ਅੰਧਾ ਡੂਬਨੇ ਲਾਗੇ ਤਾਂ ਉਸਕੋ ਉਪਦੇਸ਼ ਦੇਈਏ, ਹਕੀਮ ਮਲੂਮ ਨਾ ਹੋਵੇ ਰੋਗੀ ਪਾਸ ਦੁਖੀ ਹੋਏ ਤਾਂ ਹਕੀਮ ਕੋ ਦੋਸ਼ ਹੋਤਾ ਹੈ, ਇਹ ਵੀਚਾਰ ਕੇ ਕਬੀਰ ਜੀ ਨੇ ਕਹਾ ਭਾਈ ! ਤੂੰ

ਚਾਰ ਘੜੀ ਪਗ ਬਾਂਧੇ ਹੈਂ ਏਕ ਆਧੀ ਸੇ ਕੰਮ ਹੋਤਾ ਹੈ, ਇਤਨਾ ਕਾਲ ਵਿਅਰਥ ਖੋਤਾ ਹੈਂ ਤੂੰ ਭਜਨ ਕਰ ਜਿਸ ਕਰ ਤੇਰਾ ਉਧਾਰ ਹੋਵੇ, ਉਸਨੇ ਅਗੋਂ ਕਹਿਆ ਅਰੇ ਜੁਲਾਹੇ ਅਸੀ ਮਹਾਜਨ ਲੋਕ ਸਾਨੂੰ ਸਿੱਖਿਆ ਦੇਤਾ ਹੈਂ ਨੀਚ ਹੋ ਕੇ? ਤਰਕਤਾ ਹੂਆ ਚਲਾ, ਕਿਸੀ ਕਾਲ ਮੇਂ ਮ੍ਰਿਤੂ ਹੋਇ ਕੀ ਖੋਪਰੀ ਮੇਂ ਕਊਆ ਮਾਸ ਖਾਏ ਹੈ ਤਿਸ ਸੇ ਇਹ ਸਬਦ ਕਹਿਆ ਕਬੀਰ ਨੇ, ਜਿਸ ਸਿਰ ਤੇ ਰਚ ਰਚ ਰਖ ਰਖ ਬਨਾਇ ਬਨਾਇ ਕੇ ਪਉੜੀਆਂ ਸੁਰਮਚੂ ਫੇਰ ਫੇਰ ਕੇ ਪਾਗ ਕੋ ਬੰਨ੍ਹਦਾ ਸੀ ਕਹਿਆ ਕਬੀਰ ਨਾ ਮਾਨਿਆ ਕਿਸੀ ਵਜਾ ਸੇ ਉਸ ਕੀ ਖੋਪਰੀ ਬਾਹਰ ਪੜੀ ਦੇਖੀ ਕਾਂ ਨੇ ਚੁੰਚ ਪੂੰਝੀ ਖੋਪਰੀ ਸਾਥ ਮੈਲ ਕੀ ਭਰੀ ਹੋਈ, ਵਾ ਖੋਪਰੀ ਕੋ ਸੁਵਾਰਤਾ ਹੈ ਮਾਸ ਨਾਲੋਂ ਹਟਾਇ ਹਟਾਇ ਕੇ ਖੋਪਰੀ ਚਿਟੀ ਕਰੇ ॥੧॥

ਤਾਂਤੇ ਹੇ ਜੀਵ! ਸਮਝ ਲੈ ਤੂੰ ਇਸ ਤਨ ਖਿਣ ਭੰਗਰ ਕਾ ਅਰ ਧਨ ਮਿਥਿਆ ਕਾ ਕਿਆ ਹੰਕਾਰ ਹੈ ਰਾਮ ਨਾਮ ਜਪ ਜਿਸ ਤੋਂ ਤੇਰਾ ਉਧਾਰ ਹੋਵੇ ਦ੍ਰਿੜ੍ਹ ਤਕੜਾ ਨਿਸਚਾ ਕਰਕੇ।

ਕਬੀਰ ਜੀ ਕਹੇ ਹੈਂ ਹੇ ਪੁਰਸ਼! ਤੂੰ ਸਮਝ ਇਹੀ ਹਾਲ ਮੇਰੇ ਸਾਥ ਹੋਵੇਗਾ "ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨ" ਚੱਕੀ ਕੇ ਉਤਲੇ ਪੁੜ ਕੋ ਅਗਨੀ ਛੁਹੇ ਤਾਂ ਜਾਣ ਅੰਗਾਰ ਮੇਰੇ ਤੇ ਪੈਣਗੇ, ਹੇ ਮੇਰੇ ਪਿਆਰੇ ਐਸੇ ਹੀ ਤੇਰੇ ਨਾਲ ਹੋਵੇਗੀ ਤੂੰ ਭੈ ਕਰਕੇ ਰਾਮ ਨਾਮ ਜਪ ॥ ੩੫ ॥

## ਗਉੜੀ ਗੁਆਰੇਰੀ ਕੇ ਪਦੇ ਪੈਂਤੀਸ

## ਰਾਗੁ ਗਉੜੀ ਗੁਆਰੇਰੀ ਅਸਟਪਦੀ ਕਬੀਰ ਜੀ ਕੀ

ੴ ਸਤਿਗੁਰਪ੍ਰਸਾਦਿ ॥

ਸੁਖੁ ਮਾਂਗਤ ਦੁਖੁ ਆਗੈ ਆਵੈ। ਸੋ ਸੁਖ ਹਮਹੁ ਨ ਮਾਂਗਿਆ ਭਾਵੈ ॥ ੧ ॥ ਬਿਖਿਆ ਅਜਹੁ ਸੁਰਤਿ ਸੁਖ ਆਸਾ। ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ ॥ ੧ ॥ ਰਹਾਉ ॥ ਇਸੁ ਸੁਖ ਤੇ ਸਿਵ ਬ੍ਰਹਮ ਡਰਾਨਾ। ਸੋ ਸੁਖ ਹਮਹੁ ਸਾਚੁ ਕਰਿ ਜਾਨਾ ॥ ੨ ॥ ਸਨਕਾਦਿਕ ਨਾਰਦ ਮੁਨਿ ਸੇਖਾ। ਤਿਨ ਭੀ ਤਨ ਮਹਿ ਮਨ ਨਹੀ ਪੇਖਾ ॥ ੩ ॥ ਇਸੁ ਮਨ ਕਉ ਕੋਈ ਖੋਜਹੁ ਭਾਈ। ਤਨ ਛੂਟੇ ਮਨੁ ਕਹਾ ਸਮਾਈ ॥ ਗੁਰ ਪਰਸਾਦੀ ਜੈਦੇਉ ਨਾਮਾ। ਭਗਤਿ ਕੈ ਪ੍ਰੇਮਿ ਇਨਹੀ ਹੈ ਜਾਨਾ ॥ ੫ ॥ ਇਸੁ ਮਨ ਕਉ ਨਹੀ ਆਵਨ ਜਾਨਾ। ਜਿਸਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ ॥ ੬ ॥ ਇਸੁ ਮਨ ਕਉ ਰੂਪੁ ਨ ਰੇਖਿਆ ਕਾਈ। ਹੁਕਮੇ ਹੋਇਆ ਹੁਕਮੁ ਬੂਝਿ ਸਮਾਈ ॥ ੭ ॥ ਇਸ ਮਨ ਕਾ ਕੋਈ ਜਾਨੈ ਭੇਉ। ਇਹ ਮਨਿ ਲੀਣ

ਭਇਐ ਸੁਖ ਦੇਉ ॥ ੮ ॥ ਜੀਉ ਏਕੁ ਅਰੁ ਸਗਲ ਸਰੀਰਾ । ਇਸੁ ਮਨ ਕਉ ਰਵਿ ਰਹੇ ਕਬੀਰਾ ॥ ੯ ॥ ੧ ॥ ੩੬ ॥

ਨੌ ਪ੍ਰਕਾਰ ਕੀ ਗਉੜੀ ਰਾਗਣੀ ਹੈ ਤਿਸ ਵਿਚ ਗੁਆਰੇਰੀ ਜਾਤ ਕੇ ਪੈਂਤੀ ਸ਼ਬਦ ਆਏ । ਅਠ ਪਉੜੀ ਕੀ ਹੋਵੈ ਸੋ ਅਸਟਪਦੀ ਹੈ । ਕਬੀਰ ਜੀ ਕਹੈ ਜੋ ਪ੍ਰਮੇਸ਼ਰ ਪਾਸੋਂ ਸੁਖ ਮੰਗੀਏ ਸਾਨੂੰ ਰਾਜ ਦੇਹ ਯਾ ਧਨ ਇਸਤ੍ਰੀ ਪੁਤ੍ਰ ਕੁਛ ਮੰਗੇ ਸੁਖ ਹੋਣ ਦਿਨ ਪਾ ਕੇ ਦੁਖ ਅਗੋਂ ਹੀ ਪੈ ਜਾਏਗਾ । ਵਿੱਦਿਆ ਪੜ੍ਹੇ ਸੁਖ ਵਾਸਤੇ ਕੋਈ ਰੋਗ ਲੱਗ ਗਯਾ ਤਾਂ ਕੁਛ ਸੁਫਲ ਨਾ ਮਿਲਾ, ਪਦਾਰਥ ਸੁਖਦਾਈ ਕੋਈ ਨਹੀਂ । ਜੇ ਪੁਤ੍ਰ ਦੀ ਇਛਾ ਕਰੇ ਤਾਂ ਹੋਰ ਕੀ ਗਿਨਤੀ ਕਰਨੀ ਹੈ ਜੀਵੋਂ ਕੀ, ਈਸ਼ਰ ਅਵਤਾਰ ਹੋਨ ਨੂੰ ਪੁਤ੍ਰ ਬਨੇ ਵਸਦੇਵ ਦੇਵਕੀ ਕੈਦ ਕਰਾਏ ਗਏ ਪੈਰਾਂ ਮੇਂ ਬੇੜੀਆਂ ਪਾਈਆਂ ਦਰਵਾਜੇ ਬੰਦ ਕੀਤੇ ਉੱਤੇ ਪਹਰੇ ਨੰਗੀਆਂ ਤਲਵਾਰਾਂ ਕੇ ਲੱਗੇ ਕ੍ਰਿਸ਼ਨ ਕੀ ਸਖਜਾਤ ਸੋਲਾਂ ਕਲਾਂ ਅਵਤਾਰ ਹਜਾਰਾਂ ਜੀਵਾਂ ਕੇ ਬੰਧਨ ਖੋਲਨ ਵਾਲੇ ਜਿਨਕੀ ਗੀਤਾ ਪੜ੍ਹ ਕੇ ਲੋਕ ਮੁਕਤਿ ਪਾਤੇ ਹੈਂ ਐਸੇ ਵੀ ਪੁਤ੍ਰ ਜਨਮਨ ਲਗੇ ਤਾਂ ਪ੍ਰਿਥਮ ਦੁਖ ਪ੍ਰਾਪਤ ਕਰਕੇ ਹੋਏ । ਆਪਣੇ ਗੁਰੂ ਜੀ ਨੇ ਪਦਾਰਥ ਦੁਖ ਦਾਈ ਬਤਾਏ ਹੈਂ, ਪੰਚਮ ਪਾਤਿਸ਼ਾਹ ਜੀ ਮਹਿਲਾਂ ਕੋ ਕੈਹ ਰਹੇ ਸੁਖ ਨਹੀਂ ਨਾਮ ਬਿਨਾਂ, ਮਹਿਲਾਂ ਕੀ ਅਰਜ ਮੰਨਕੇ ਬਾਬੇ ਬੁਢੇ ਸਾਹਬ ਪਾਸ ਭੇਜਿਆ ਗੰਗਾ ਜੀ ਨੂੰ, ਸਿਲਸਿਲਾ ਰਾਜ ਭਾਗ ਕਾ ਮਾਤਾ ਗੰਗਾ ਜੀ ਲੈਕੇ ਗਏ ਬਾਬੇ ਨੇ ਸ੍ਰਾਪ

ਦੀਆ ਗੁਰੂਆਂ ਨੂੰ ਕਿਥੋਂ ਭਾਜੜ ਪਈ ਦੂਸਰੀ ਵੇਰ ਨਿੰਮ੍ਰਤਾ ਧਾਰਕੇ ਗਏ ਵਰ ਲਿਆਏ ਪਹਲੇ ਸਰਾਪ ਲੈ ਆਂਦਾ ਸੀ ਸੋ ਬਿਹਾਰਕ ਸੁਖ ਹਮ ਕੋ ਮੰਗਨਾ ਹਛਾ ਨਹੀਂ ਹੈ ਉਤਮੋਂ ਕੀ ਸਿਖਿਆ ਹੈ ॥ ੧ ॥

ਵਿਸ਼ਿਆਂ ਮੇਂ ਪ੍ਰੀਤ ਹੈ "ਬਿਖਿਆ ਸੁਰਤਿ ਅਜਰੁ ਸੁਖ ਆਸਾ"। ਅਜੈ ਜਿਸਕਾ ਕਦੀ ਨਾਸ ਨਾ ਹੋਵੈ ਤਿਸ ਸੁਖ ਕੀ ਆਸਾ ਕਰਤੇ ਹੈਂ ਜੀਵ, ਰਾਜਾ ਪ੍ਰਕਾਸ਼ ਰੂਪ ਰਾਮ ਮੇਂ ਕੈਸੇ ਅਭੇਦ ਹੋਵੈ॥ਰ॥ਵਿਸ਼ੇ ਨਿਵਿਰਤ ਹੋਵੇ ਤਾਂ ਰਾਮ ਮੇਂ ਨਿਵਾਸ ਹੋਵੇ ਹੈ ਇਸ ਵਿਸ਼ੇ ਸੁਖ ਤੇ ਕਲੰਕਤ ਹੂਏ ਹੂਏ ਸ਼ਿਵ ਮੋਹਨੀ ਅਵਤਾਰ ਪੀਛੇ ਬ੍ਰਹਮਾ ਸੁਰਸਤੀ ਪੀਛੇ ਛਪੇ ਹੋਏ ਡਰਤੇ ਹੈਂ ਈਸ਼ਰ ਕੋਟੀ ਹੋਕੇ ਇਨ੍ਹਾਂ ਜਨਾਇਆ ਸਾਡਾ ਐਸੇ ਹਾਲ ਹੈ ਲੋਕ ਦਖਾਲੇ ਮਾਤ੍ਰ ਜੋ ਜੀਵ ਕਰੇਗਾ ਕਿਉਂ ਨਾ ਕਲੰਕੀ ਹੋਵੇਗਾ, ਸੋ ਵਿਸ਼ੇ ਸੁ ਅਸਮਾਦਕਾਂ ਨੇ ਸਾਰ ਖਿਰ ਜਾਨਿਆ ਹੈ ਮੂੜਤਾ ਕਰਕੇ, ਮਨ ਕੇ ਜੀਤੇ ਬਿਨਾ ਅਜੇਹੇ ਸੁਖ ਨਹੀਂ ਮਿਲਤੇ ਵਿਸ਼ੇ ਲੰਪਟਤਾ ਕਰ ਮਨ ਕੈਸੇ ਵਸ ਹੋਏ ੨ ਵਡੇ ਵਡੇ ਮਹਾਂ ਪੁਰਖ ਸਨਕ ਸਨਾਤਨ ਸਨੰਦਨ ਸੰਤ ਕੁਮਾਰ ਚਾਰ ਬਾਲ ਜਤੀ ਲੱਖਾਂ ਵਰਖਾਂ ਕੇ ਹੈਂ ਅਵਸਥਾ ਬਾਰਾਂ ਵਰ੍ਹੇ ਕੀ ਬਾਲਕਾਂ ਸ੍ਰੀਖੇ ਰਹੇ ਨਾਰਦ ਭਗਵਾਨ ਬ੍ਰਹਮਾ ਜੀ ਕਾ ਮਨ ਸ਼ੇਸ਼ਨਾਗ ਵਿਸ਼ਨੂ ਜੀ ਕੀ ਸੇਜਾ ਸੇ ਭੀ ਐਸੇ ਕਹੈ ਤਨ ਅਭਮਾਨ ਕੇ ਮਨ ਜਿੱਤਨਾ ਕਠਨ ਹੈ ਵਾ ਇਨ੍ਹਾਂ ਕੋ ਤਨ ਅਭਮਾਨ ਥਾ ਜਿਤਨਾ ਚਿਰ ਇਤਨਾ ਕਾਲਜ ਮਨ ਨਹੀਂ ਦੇਖਾ ਕਿਆ ਜੀਤਾ ਨਹੀਂ ਗਿਆ ਤਨ ਅਭਮਾਨ ਜਾਂ ਗਿਆ ਤਾਂ ਮਨ ਕੋ ਦੇਖਾ ਜੀਤਾ ॥ ੩ ॥

ਇਸ ਮਨ ਨੂੰ ਖੋਜਨਾ ਕਰੋ ਹੇ ਭਾਈ ਕੋਈ ਕੀ ਵਸਤ ਹੈ ਮਨ ਤਨ ਸਥੂਲ ਕੇ ਅਭਾਵ ਭਏ ਪੀਛੇ ਮਨ ਕਹਾਂ ਰਹੈ ॥ ੪ ॥

ਜੈ ਦੇਵ ਭਗਤ ਅਰ ਨਾਮ ਦੇਵ ਗੁਰੋਂ ਕੀ ਕ੍ਰਿਪਾ ਸੇ ਭਗਤੀ ਕਰੀ ਫੇਰ ਮਨ ਕੋ ਸੁਧ ਰੂਪ ਕਰਕੇ ਜ ਾਨਾ ਇਨ੍ਹੋਂ ਨੇ ਬ੍ਰਹਮ ਹੀ ਹੈ ॥ ੫ ॥

ਸੁਧ ਮਨ ਕੇ ਹੋਨੇ ਕਰ ਆਵਨ ਜਾਵਨ ਜਨਮ ਮ੍ਰਿਤੂ ਨਹੀਂ ਹੈ ਸੱਚ ਕੇ ਪਛਾਨਨੇ ਵਾਲੇ ਨੂੰ ॥ ਪ੍ਰਸ਼ਨ ॥ ਸਚ ਕੋ ਕੈਸੇ ਜਾਨੇ ? ਜਿਸਕਾ ਭ੍ਰਮ ਨਵਿਰਤ ਹੂਆ ਤਿਸ ਨੇ ਸਚ ਕੋ ਜਾਨਾ ਹੈ ॥ ੬ ॥

ਸੁੱਧ ਹੋਕੇ ਭ੍ਰਮ ਕੀ ਨਿਵਰਤੀ ਭ੍ਰਮ ਨਿਵਰਤੀ ਸੇ ਸਚ ਕੋ ਜਾਨਾ ਫੇਰ ਇਸ ਮਨ ਕੋ ਰੂਪ ਰੇਖ ਅਕਾਰਤਾ ਕੋਈ ਨਹੀਂ ਬ੍ਰਹਮ ਰੂਪ ਹੋਨੇ ਕਰ ਹੁਕਮ ਕੇ ਨਾ ਜਾਨਨੇ ਸੇ ਜੁਦੇ ਹੋਇਆ ਸੀ ਜਾਨਨੇ ਸੇ ਹੁਕਮ ਕੇ ਬ੍ਰਹਮ ਮੇਂ ਸਮਾਈ ਹੋਈ ਹੈ ॥ ੭ ॥

ਇਸਨੂੰ ਚਾਹੀਦਾ ਹੈ ਮਨ ਕੀ ਰੂਪ ਹੈ ਐਸੇ ਜਾਨੇ ਹੈ ਕੋਈ ਜਾਨਤਾ ਹੈ ਭੇਦ ਇਸ ਮਨ ਕਾ ਪਰ ਇਹ ਮਨ ਲੀਨ ਹੋਇਆ ਹੀ ਸੁਖ ਦੇਤਾ ਹੈ ਦੂਜਾ ਇਸ ਮਨ ਕੋ ਜਤਨ ਕਰਨ ਵਾਸਤੇ ਸੁਖਦੇਵ ਆਦਕ ਲੀਨ ਹੋਏ ਹੈਂ ॥ ੮ ॥

ਮਨ ਵਸੀਕਾਰ ਕਰਨੇ ਕੋ ਚਾਰ ਖਾਣੀ ਕੇ ਸਰੀਰ ਜਿਤਨੇ ਹੈਂ ਅਰ ਬਹੁੜੇ ਜੀਵ ਚੇਤਨ ਇਕ ਹੈ ਇਸ ਪਰਕਾਰ ਮਨ ਸੁਧ ਚੇਤਨ ਕੋ ਕਬੀਰ ਜੀ ਰਵ ਉਚਾਰਨ ਕਰ ਰਹੇ ਹੈਂ ॥ ੩੬ ॥

ਇਸ ਕੀ ਸੰਗਯਾ ਅਸ਼ਟਪਦੀ ਹੈ ਪੈਰ ਅਠ ਨਹੀਂ ਜੈਸੇ ਰਾਮਕਲੀ ਮੈਂ ਤੀਸਰੀ ਪਾਤਿਸ਼ਾਹੀ ਕੀ ੨੧ ਇਕੀ ਪਉੜੀ ਕੀ ਹੈ ਅਸ਼ਟਪਦੀ ਨਾਮ ਹੈ ਬੇਦ ਕੇ ਅਨੁਸਾਰ, ਅਸ਼ਟਪਦੀ ਸੁਖਮਨੀ ਸਾਹਿਬ ਬਿਨਾਂ ਹੋਰ ਅਠ ਪੌੜੀਆਂ ਨਿਯਮ ਨਹੀਂ ॥

ਗਉੜੀ ਗੁਆਰੇਰੀ

**॥ ਅਹਿਨਿਸਿ ਏਕ ਨਾਮ ਜੋ ਜਾਗੇ । ਕੇਤਕ ਸਿਧ ਭਏ ਲਿਵ ਲਾਗੇ ॥ ੧ ॥ ਰਹਾਉ ॥ ਸਾਧਕ ਸਿਧ ਸਗਲ ਮੁਨਿ ਹਾਰੇ । ਏਕ ਨਾਮ ਕਲਿਪਤਰ ਤਾਰੇ ॥ ੧ ॥ ਜੋ ਹਰਿ ਹਰੇ ਸੁ ਹੋਹਿ ਨ ਆਨਾ । ਕਹਿ ਕਬੀਰ ਰਾਮ ਨਾਮ ਪਛਾਨਾ ॥ ੨ ॥ ੩੭ ॥**

ਇਕ ਰਸ ਦਿਨੇ ਰਾਤੀ ਜੋ ਨਾਮ ਮੈਂ ਲਾਗੇ ਲਿਵ ਬ੍ਰਿਤੀ ਦ੍ਰਿੜ ਕਰਕੇ ਜਪਨੇ ਵਾਲੇ ਕਿਤਨੇ ਹੀ ਸਿਧ ਭਏ ਸਿਧੀਆਂ ਸਪੰਨ ਹੋਇ ਵਾ ਮੋਖ ਹੋਏ ਹੈਂ ਪੰਗਤੀਆਂ ਅਨ੍ਹੈ ਕੀਤੀਆਂ "ਅਹਿਨਿਸ ਏਕ ਨਾਮ ਜੋ ਜਾਗੇ । ਕੇਤਕ ਸਿਧ ਭਏ ਲਿਵ ਲਾਗੇ ।" ਇਤ੍ਰੂ ਕਰੈਮ ਕਰਨੇ ਵਾਲੇ ਸਿੱਧੀਆਂ ਸਪੰਨ ਹੋਏ ਸਭ ਮੁਨੀ ਹਾਰ ਗਏ ਇਕ ਨਾਮ ਤੇ ਬਿਨਾਂ ਨਾਮ ਕੈਸੇ ਸਮਰਥ ਕਲਪ ਬ੍ਰਿਖ ਕੀ ਨਿਆਈਂ ਹੈ ਕਾਮਨਾਂ ਦੇਣ ਵਾਲਾ ਤਰ ਅਤਸੇ ਕਰਕੇ ਤਾਰ ਦਿੰਦਾ ਹੈ ਵਾ ਕਲਪਤ ਸੰਸਾਰ ਤੇ ਤਾਰੇ ॥ ੧ ॥

ਜੋਹੜੇ ਹਰੀ ਨੇ ਹਰੇ ਕਰੇ ਹੈਂ ਸੋ ਸੁਕਦੇ ਨਹੀਂ ਵਾ ਹਰੀ ਨੇ ਅਪਨੀ ਤਰਫ ਹਰੇ ਹੈਂ ਸੋ ਹੋਰ ਕਿਸੀ ਕੇ ਨਹੀਂ ਹੋਂਦੇ ਕਬੀਰ ਜੀ ਕਹੇ ਹੈਂ ਅਸੀ ਰਾਮ ਨਾਮ ਹੀ ਪਛਾਨਾ ਹੈ ਮੁਕਤੀ ਦੇਨ ਵਾਲਾ ॥ ੨ ॥ ੩੭ ॥

ਗਉੜੀ ਭੀ ਸੋਰਠਿ ਭੀ

**ਰੇ ਜੀਅ ਨਿਲਜ ਲਾਜ ਤੋੁਹਿ ਨਾਹੀ। ਹਰਿ ਭਜਿ ਕਤ ਕਾਹੂ ਕੇ ਜਾਹੀ ॥ ੧ ॥ ਰਹਾਉ ॥ ਜਾਕੋ ਠਾਕੁਰੁ ਊਚਾ ਹੋਈ ॥ ਸੋ ਜਨੁ ਪਰ ਘਰ ਜਾਤ ਨ ਸੋਹੀ ॥ ੧ ॥ ਸੋ ਸਾਹਿਬੁ ਰਹਿਆ ਭਰਪੂਰਿ। ਸਦਾ ਸੰਗਿ ਨਾਹੀ ਹਰਿ ਦੂਰਿ ॥ ੨ ॥ ਕਵਲਾ ਚਰਨ ਸਰਨ ਹੈ ਜਾਕੇ। ਕਹੁ ਜਨ ਕਾ ਨਾਹੀ ਘਰ ਤਾਕੇ ॥੩॥ ਸਭੁ ਕੋਊ ਕਹੈ ਜਾਸੁ ਕੀ ਬਾਤਾ। ਸੋ ਸੰਮ੍ਰਥੁ ਨਿਜ ਪਤਿ ਹੈ ਦਾਤਾ ॥ ੪ ॥ ਕਹੈ ਕਬੀਰੁ ਪੂਰਨ ਜਗ ਸੋਈ। ਜਾਕੈ ਹਿਰਦੈ ਅਵਰੁ ਨ ਹੋਈ ॥ ੫ ॥ ੩੮ ॥**

ਦੂਜੀ ਗਉੜੀ ਸੋਰਠ ਨਾਲ ਰਲ ਕੇ ਹੋਈ ਜੋ ਵਿਸ਼ਾ ਰੋਜ ਭੋਗਾ ਜਾਏ ਤਿਸਕੋ ਉਚਿਸ਼੍ਰਾ ਵਾ ਚਗਲ ਕਹਤੇ ਹੈਂ ਚਗਲੇ ਕੋ ਚਗਲਨਾ ਇਸ ਕਾ ਨਾਮ ਨਿਲਜ ਹੈ ਢੀਠ ਕਹੋ ਹੇ ਨਿਰਲਜ ਢੀਠ ਲਾਜ ਤੈਨੂੰ ਨਹੀਂ ਮੈਂ ਕੀ ਕਰਤਤ

ਕਰਦਾ ਹਾਂ ਸ਼ਾਸਤ੍ਰ ਕੀ ਕਹਿੰਦਾ ਹੈ, ਵਿਸ਼ੇ ਸੁਖ ਵਾਸਤੇ ਦੇਵੀ ਦੇਵ ਸੇਵਨੇ ਹਰੀ ਕੋ ਤ੍ਯਾਗ ਕੇ, ਹਰੀ ਪ੍ਰਾਇਣ ਹੋਵੇਂ ਤਾਂ ਹਰੀ ਕੇ ਪਾਸ ਕੁਛ ਨਹੀਂ ਤੂੰ ਪ੍ਰਮੇਸ਼ਰ ਸੇ ਬੇਮੁਖ ਹੋਕਰ ਇਤ੍ਰ ਸੇਵਾ ਮੇਂ ਖਚਤ ਹੈਂ ਦੇਵੀ ਦੇਵਤਾ ਮੇਂ ਪ੍ਰਮੇਸ਼ਰ ਕੋ ਨਾ ਜਾਨਾ ਤੈਂ॥ਰਹਾਉ॥ਜਿਸ ਕਾ ਗੁਰੂ ਸੁਵਾਮੀ ਊਚਾ ਹੋਵੇ ਸਰਬ ਦੇਵਤਾ ਪਰਮੇਸ਼ਰ ਸੇ ਮਾਂਗਤੇ ਹੈਂ ਤਿਸਕਾ ਦਾਸ ਪਰ ਘਰ ਛੋੜਿਆਂ ਘਰਾਂ ਮੇਂ ਜਾਂਦਾ ਨਹੀਂ ਸੋਭੇ ਹੈ, ਦੇਵੀ ਸੇ ਮਾਂਗਨ ਵਾਲਾ ਨਹੀਂ ਸੋਭਤਾ ਪੁਰਸ਼ ॥ ੧ ॥

ਸ਼ੰਕਾ ॥ ਖਬਰ ਹੈ ਸੋ ਪਰਮੇਸ਼ਰ ਕਿਥੇ ਹੈ ? ਤਿਸ ਪਰ ਕਹੈਂ ਸੋ ਪ੍ਰਮੇਸ਼ਰ ਭਰਪੂਰ ਹੋ ਰਿਹਾ ਹੈ ਸਾਰੇ, ਇਸ ਜੀਵ ਕੇ ਸੰਗ ਸਦਾ ਹੀ ਹੈ ਦੂਰ ਕਿਤੇ ਨਹੀਂ ਹਰ, ਜੇ ਪੂਛੇ ਹਰੀ ਪਾਸ ਕਿਆ ਹੈ ॥ ੨ ॥

ਤਿਸ ਪਰ ਕਹੈਂ ਕਵਲਾ ਜੋ ਲਛਮੀ ਜਿਸ ਭਗਵਤ ਕੇ ਚਰਨਾਂ ਕੀ ਸ਼ਰਨ ਮੇਂ ਹੈ ਕਹੁ ਰੇ ਭਾਈ ਜਨ ਕਿਆ ਵਸਤੂ ਤਿਸ ਪ੍ਰਮੇਸ਼ਰ ਅਕਾਲ ਪੁਰਖ ਕੇ ਘਰ ਨਹੀਂ ਹੈ ਤੇਰੇ ਘਰ ਅਨੰਦ ਵਧਾਈ ਤੁਧ ਘਰ ਕਲਪ ਬ੍ਰਿਛ ਚਿੰਤਾਮਣਿ ਕਾਮਧੇਨ ਜਿਸ ਕੇ ਵਸ ਹੈਂ ਜਿਸ ਘਰ ਮੇਂ ਹੈ ਸਭ ਮਹਾਤਮਾ ਲੋਕ ਜਿਸ ਪ੍ਰਮੇਸ਼੍ਰ ਕੀ ਜਿਸ ਕੀ ਵਡਿਆਈ ਮਹਮਾ ਕੀਆਂ ਬਾਣੀਆਂ ਪੋਥੀਆਂ ਕਹਤੇ ਹੈਂ ਸੋ ਭਗਵਤ ਦਾਤਾ ਆਪ ਹੀ ਸਮਰੱਥ ਹੈ ਸਭ ਕੁਛ ਕਰਨ ਕੋ, ਆ ਕਰ ਤੂ ਸਕਾਰ ਤੂ ਅਨਥਾ ਕਰ ਤੂ ਸਕਸਾਈਸ੍ਰਾ ਇਹ ਲਖਨ ਹੈ ਸੰਮਰਥ ਕਾ। ਨਾ ਕਰਨਾ ਕਰਨਾ ਉਲਟਾ ਕਰਨਾ ਸੰਮ੍ਰਥ ਹੋਵੈ ਸੋ ਈਸ਼ਰ ਹੈ। ਕਬੀਰ ਜੀ ਕਹੈਂ ਸੋ ਪੁਰਸ਼ ਪੂਰਨ ਹੈ ਜਗਤ ਵਿਚ

ਜਿਸਕੇ ਹਿਰਦੇ ਮੇਂ ਬਿਨਾਂ ਪ੍ਰਮੇਸ਼ਰ ਤੇ ਅਵਰ ਕੁਛ ਆਸਾ ਨਾ ਹੋਵੇ ॥ ੩੯ ॥

**ਕਉਨੁ ਕੋ ਪੂਤੁ ਪਿਤਾ ਕੋ ਕਾਕੋ। ਕਉਨੁ ਮਰੈ ਕੋ ਦੇਇ ਸੰਤਾਪੋ ॥ ੧ ॥ ਹਰਿ ਠਗ ਜਗ ਕਉ ਠਗਉਰੀ ਲਾਈ। ਹਰਿ ਕੇ ਬਿਓਗ ਕੈਸੇ ਜੀਅਉ ਮੇਰੀ ਮਾਈ ॥ ੧ ॥ ਰਹਾਉ ॥ ਕਉਨੁ ਕੋ ਪੁਰਖੁ ਕਉਨ ਕੀ ਨਾਰੀ। ਇਆ ਤਤ ਲੇਹੁ ਸਰੀਰ ਬਿਚਾਰੀ ॥ ੨ ॥ ਕਹਿ ਕਬੀਰ ਠਗ ਸਿਉ ਮਨੁ ਮਾਨਿਆ। ਗਈ ਠਗਉਰੀ ਠਗੁ ਪਹਿਚਾਨਿਆ ॥ ੩ ॥ ੩੯॥**

ਕੋਈ ਪੁਰਸ਼ ਮ੍ਰਿਤੂ ਹੂਆ ਪਿਤਾ ਉਸਕਾ ਰੁਦਨ ਕਰ ਰਿਹਾ ਸੀ, ਤਿਸ ਕੇ ਧੀਰਜ ਦੇਨ ਵਾਸਤੇ ਸਬਦ ਕਹੈ ਜੀਵੋਂ ਕਾ ਆਪਸ ਮੇਂ ਸਬੰਧ ਹੋਕੇ ਕਈ ਵਾਰ ਪਿਤਾ ਬਨੇ ਲਹਣੇ ਕੇ ਸਬੰਧ ਪੁਤ੍ਰ ਬਣਕੇ ਮੁਕਾਵੇ ਹੈਂ। ਵਾਸਤਵ ਤੇ ਕੌਨ ਕਿਸੀ ਕਾ ਪਿਤਾ ਹੈ ਕੌਨ ਪੂਤ ਹੈ ਇਕ ਸੰਸਾਰ ਬਿਹਾਰ ਹੋ ਰਿਹਾ ਹੈ। ਕੌਨ ਮਰੇ ਹੈ ਸੰਤਾਪ ਦੁਖ ਇਸਕੇ ਮੋਹ ਹੀ ਦੇਵੇ ਹੈਂ।

ਹਰੀ ਨੇ ਠਗਾਂ ਜੈਸੇ ਸੰਸਾਰ ਕੋ ਮੋਹ ਰੂਪੀ ਠਗ ਬੂਟੀ ਲਾ ਦਿਤੀ ਹੈ ਤਿਸ ਹਰੀ ਕੇ ਵਿਛੋੜੇ ਕਰ ਮੈਂ ਕੈਸੇ ਜੀਵਾਂ ਹੇ ਮੇਰੇ ਭਾਈ ॥ਰਃ॥ ਹੇ ਸੰਤੋ ਨਾ ਕਿਸੀ ਨਾਰੀ ਕਾ ਪੁਰਸ਼ ਸਹਾਇਤਾ ਕਰਦਾ ਹੈ ਪ੍ਰਲੋਕ ਮੇਂ, ਇਥੇ ਦੁਖ ਹੋਵੇ ਤਾਂ ਕੋਈ ਨਹੀਂ ਸੁਖ ਦੇ ਸਕਦੇ ਪਾਸ ਬੈਠੇ ਤਕਦੇ ਰਹਿੰਦੇ ਹੈਂ, ਨਾਰੀ

ਪੁਰਸ਼ ਕੀ ਸਹਾਇਤਾ ਨਹੀਂ ਕਰ ਸਕਦੀ।ਤਤ ਸਿਧਾਂਤ ਏਹੁ ਬੀਚਾਰੋ ਕਿ ਸਰੀਰ ਕਾ ਬਿਨਾਂ ਪਰਮੇਸਰ ਤੇ ਕੋਈ ਸਹਾਇਕ ਨਹੀਂ। ਕਬੀਰ ਜੀ ਕਹੈਂ ਜਗਤ ਕੋ ਠਗਨੇ ਵਾਲਾ ਜੋ ਭਗਵੰਤ ਹੈ ਤਿਸ ਸਾਥ ਜਦ ਮਨ ਮੰਨ ਗਯਾ ਪ੍ਰਮੇਸਰ ਕਾ ਜਥਾਰਥ ਬੋਧ ਹੂਆ ਸੰਸੇ ਵਿਪ੍ਰਜੈ ਰਹਤ। ਪ੍ਰਮਾਣ-ਗਤ ਸੰਸਾ ਇਹ ਹੈ ਬੇਦਾਂਤ ਸ਼ਾਸਤ੍ਰ ਬ੍ਰਹਮ ਕੋ ਪ੍ਰਤਪਾਦ ਹੈ ਵਾ ਅਨਵਸਤੂ ਕੇ, ਇਹ ਸ੍ਰਵਣ ਸੇ ਨਾਸੇ ਹੈਂ ਪ੍ਰਮੇਗਤਿ ਸੰਸਾ ਜੀਵ ਬ੍ਰਹਮ ਰੂਪ ਹੈ ਵਾ ਬ੍ਰਹਮ ਸੇ ਭਿੰਨ ਹੈ ਇਹ ਮਨਨ ਸੇ ਨਾਸੇ ਹੈ ਵਿਪ੍ਰਜੇ ਭਾਵਨਾ ਦੇਹ ਹੀ ਆਤਮਾ ਹੈ ਨਿਧ ਆਸਨ ਤੇ ਨਾਸੇ ਹੈਂ। ਇਹ ਐਸੇ ਜਦ ਭ੍ਰਾਂਤੀ ਨਿਵਰਤ ਕਰੀ ਤਾਂ ਮਨ ਮੰਨਿਆ ਠੱਗ ਸਿਉ ॥ਠਗਉਰੀ ਮਾਇਆ ਵਾ ਮੋਹ ਰੂਪੀ ਗਈ ਜਬ ਠਗਨੇ ਵਾਲਾ ਪਛਾਨ ਲਿਆ ॥੩੯।

ਅਬ ਮੋਕਉ ਭਏ ਰਾਜਾ ਰਾਮ ਸਹਾਈ। ਜਨਮ ਮਰਨ ਕਟਿ ਪਰਮ ਗਤਿ ਪਾਈ ॥ ੧ ॥ ਰਹਾਉ ॥ ਸਾਧੂ ਸੰਗਤਿ ਦੀਓ ਰਲਾਇ । ਪੰਚ ਦੂਤ ਤੇ ਲੀਓ ਛਡਾਇ । ਅੰਮ੍ਰਿਤ ਨਾਮੁ ਜਪਉ ਜਪੁ ਰਸਨਾ। ਅਮੋਲ ਦਾਸੁ ਕਰਿ ਲੀਨੋ ਅਪਨਾ॥ ੧ ॥ ਸਤਿਗੁਰ ਕੀਨੋ ਪਰ ਉਪਕਾਰੁ।ਕਾਢਿ ਲੀਨ ਸਾਗਰ ਸੰਸਾਰੁ। ਚਰਨ ਕਮਲ ਸਿਉ ਲਾਗੀ ਪ੍ਰੀਤਿ

। ਗੋਬਿੰਦੁ ਬਸੈ ਨਿਤਾ ਨਿਤ ਚੀਤਿ ॥ ੨ ॥ ਮਾਇਆ ਤਪਤਿ ਬੁਝਿਆ ਅੰਗਿਆਰੁ । ਮਨਿ ਸੰਤੋਖੁ ਨਾਮੁ ਆਧਾਰੁ । ਜਲਿ ਥਲਿ ਪੂਰਿ ਰਹੇ ਪ੍ਰਭੁ ਸੁਆਮੀ । ਜਤ ਪੇਖਉ ਤਤ ਅੰਤਰਿ ਜਾਮੀ ॥ ੩ ॥ ਅਪਨੀ ਭਗਤਿ ਆਪ ਹੀ ਦ੍ਰਿੜਾਈ । ਪੂਰਬ ਲਿਖਤੁ ਮਿ-ਲਿਆ ਮੇਰੇ ਭਾਈ । ਜਿਸੁ ਕ੍ਰਿਪਾ ਕਰੇ ਤਿਸੁ ਪੂਰਨ ਸਾਜ । ਕਬੀਰ ਕੋ ਸੁਆਮੀ ਗਰੀਬ ਨਿਵਾਜ ॥ ੪ ॥ ੪੦ ॥

ਮੈਂਕੋ ਗੁਰੋਂ ਨੇ ਕ੍ਰਿਪਾ ਕਰੀ ਤਬ ਰਾਜਾ ਪ੍ਰਕਾਸ਼ ਰੂਪ ਰਾਮ ਜੀ ਸਹਾਇਤਾ ਕਰੀ, ਬਹੁੜੋ ਜਨਮ ਮਰਨ ਨਵਿਰਤ ਕੀਤਾ ਅਬ ਮੈਂ ਪਰਮਗਤਿ ਪਾਈ ਕੇਵਲ ਮੁਕਤ ਪਾਲਈ। ਅਰੋਂ ਸਾਧੂ ਮਹਾਪੁਰਸ਼ੋਂ ਕੀ ਸੰਗਤ ਮੇਂ ਰਲਾਕੇ ਪੰਚ ਕਾਮ ਕ੍ਰੋਧ ਦੂਤਾਂ ਪਾਸੋਂ ਛੁਡਾਲੀਆ ਵਾ ਪੰਚ ਵਿਸ਼ੇ ਸ਼ਬਦ ਸਪਰਸ ਰੂਪ ਰਸ ਗੰਧ ਵਾ ਪੰਚ ਗਜਾਨ ਇੰਦ੍ਰਿਆਂ ਤੋਂ ਛੁਡਾਇਆ ਕ੍ਰਿਪਾ ਕਰਕੇ:–

ਅੰਮ੍ਰਿਤਮੋਖ ਰੂਪ ਨਾਉਂ ਭਗਵੰਤ ਕਾ ਜਾਪ ਜਾਨਕੇ ਰਸਨਾਂ ਸੇ ਜਪਦੇ ਹਾਂ, ਨਾਮ ਜਪਨ ਕੇ ਪ੍ਰਤਾਪ ਸੇ ਭਗਵੰਤ ਨੇ ਅਮੋ-ਲਕ ਹੀ ਅਪਨਾ ਟਹਲੂਆ ਕੀਤਾ ॥ ੧ ॥

ਸਤ ਰੂਪ ਪਰਮਾਤਮਾ ਕੋ ਜਾਨਨੇ ਵਾਲੇ ਗੁਰਾਂਨੇ ਮੇਰੇ ਤੇ

ਪਰ ਉਪਕਾਰ ਕੀਤਾ ਸੰਸਾਰਰੂਪ ਸਮੁੰਦ੍ਰ ਵਿਚੋਂ ਕਢ ਲਿਆ ਪ੍ਰਮੇਸ਼ਰ ਕੇ ਚਰਨ ਕਮਲਾਂ ਸਾਥ ਪ੍ਰੀਤ ਲਗੀ ਨਿਤ ਸਰੂਪ ਜੋ ਗੋਬਿੰਦ ਹੈ ਨਿੱਤ ਹੀ ਚਿਤ ਮੇਂ ਬਸੇ ਹੈ ਗੁਰਾਂ ਕੀ ਕ੍ਰਿਪਾ ਕਰ ॥ ੨ ॥

ਮਾਇਆ ਰੂਪੀ ਅਗਨੀ ਕਰ ਰਿਦਾ ਅੰਗਾਰ ਕੋਇਲੇ ਕੇ ਸਦਰਸ ਤਪ ਰਹਿਆ ਸੀ,ਨਾਮ ਰੂਪੀ ਜਲ ਗੁਰਾਂ ਨੇ ਜਦ ਪਾਇਆ ਤਾਂ ਬੁਝਿਆ ਠੰਢਾ ਹੂਆ ਹੈ,ਮਨ ਕੋ ਸਰਬ ਤਰਾਂ ਸੇ ਸੁਖ ਹੋਇਆ,ਨਾਮ ਕੇ ਅਧਾਰ ਆਸਰੇ ਹੋਣ ਕਰ ਜਨਮ ਵੀ ਸਫਲ ਹੂਆ,ਕੁਲ ਵੀ ਕਿਰਤਾਰਥ ਹੋਈ।

ਪ੍ਰਭੂ ਪ੍ਰਮੇਸ਼ਰ ਸੁਵਾਮੀ ਜਲੋਂ ਮੇਂ ਥਲੋਂ ਮੇਂ ਇਕ ਰਸ ਅਸਤੀ ਭਾਂਤੀ ਕਰ ਪੂਰਨ ਹੋ ਰਹੇ ਹੈਂ,ਜਿਸ ਤਰਫ ਦੇਖੀਏ ਤਿਸੀ ਤਰਫ ਅੰਤਰ ਜਾਮੀ ਵਜਾਪਕ ਦ੍ਰਿਸ਼ਟੀ ਆਵਤੇ ਹੈਂ, ਮੁਖ ਅਪ੍ਰੋਖਤਾ ਕਰਕੇ ਪ੍ਰਮਾਤਮਾ ਪ੍ਰਤੀਤ ਹੋਤਾ ਹੈ ॥ ੩ ॥

ਜੋ ਭਗਤੀ ਅਭੇਦ ਆਤਮਾਂ ਨਾਲ ਕਰਨ ਵਾਲੀ ਹੈ ਸੋ ਆਪ ਕ੍ਰਿਪਾ ਕਰਕੇ ਦ੍ਰਿੜ੍ਹ ਕਰਾਈ ਹੈ ਸਾਨੂੰ,ਪੂਰਬ ਉੱਤਮ ਕਰਮਾਂ ਕੀ ਲਿਖਤ ਸੀ ਤਾਂ ਗੁਰੂ ਰਾਮਾਨੰਦ ਜੀ ਮਿਲਿਆ। ਹੇ ਭਾਈ ਜਿਸ ਉੱਤੇ ਗੁਰੂ ਯਾ ਪ੍ਰਮੇਸ਼ਰ ਕ੍ਰਿਪਾ ਕਰਨ ਤਿਸ ਕੋ ਸਾਜ ਗੁਣੋਂ ਕਾ ਪੂਰਨ ਮਿਲਤਾ ਹੈ, ਕਬੀਰ ਜੀ ਕਹੈਂ ਹਮਾਰਾ ਸੁਵਾਮੀ ਮਾਲਕ ਗਰੀਬਾਂ ਕੇ ਨਿਵਾਜਨੇ ਵਾਲਾ ਹੈ ॥ ੪੦ ॥

**ਜਲਿ ਹੈ ਸੂਤਕੁ ਥਲਿ ਹੈ ਸੂਤਕੁ ਸੂਤਕ ਓਪਤਿ ਹੋਈ। ਜਨਮੇ ਸੂਤਕੁ ਮੂਏ ਫੁਨਿ ਸੂ-**

ਭਰ੍ਰ ਸੂਤਕ ਪਰਜ ਬਿਗੋਈ ॥ ੧ ॥ ਕਹੁ ਰੇ ਪੰਡੀਆ ਕਉਨ ਪਵੀਤਾ। ਐਸਾ ਗਿਆਨ ਜਪਹੁ ਮੇਰੇ ਮੀਤਾ ॥ ੧ ॥ ਰਹਾਉ ॥ ਨੈਨਹੁ ਸੂਤਕੁ ਬੈਨਹੁ ਸੂਤਕੁ ਸੂਤਕ ਸ੍ਰਵਨੀ ਹੋਈ। ਊਠਤ ਬੈਠਤ ਸੂਤਕੁ ਲਾਗੈ ਸੂਤਕ ਪਰੈ ਰਸੋਈ ॥ ੨ ॥ ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ। ਕਹਿ ਕਬੀਰ ਰਾਮੁ ਰਿਦੈ ਬਿਚਾਰੈ ਸੂਤਕ ਤਿਨੈ ਨ ਹੋਈ ॥ ੩ ॥ ੪੧ ॥

ਅਵਤਰਨ ਕਾ ਕਹੇਂ ਕਿਸੀ ਗ੍ਰਿਸਤੀ ਨੇ ਬ੍ਰਾਹਮਣੋਂ ਕੇ ਨਮਿੱਤ ਭੋਜਨ ਕੀਆ ਘਰ ਮੇਂ ਉਸ ਕੇ ਸੁਤ ਜਨਮਾ ਬ੍ਰਹਮਨਾਂ ਕੋ ਖਬਰ ਹੋਈ ਕਹਣ ਲੱਗੇ ਅਸੀ ਸੂਤਕ ਕਾ ਭੋਜਨ ਨਹੀਂ ਖਾਤੇ, ਗ੍ਰਿਸਤੀ ਨੇ ਕਬੀਰ ਜੀ ਨੂੰ ਕਹਿਆ ਮੇਰਾ ਪਦਾਰਥ ਨਿਸਫਲ ਜਾਤਾ ਹੈ ਬ੍ਰਾਹਮਨ ਨਹੀਂ ਖਾਤੇ ਭੋਜਨ ਕੀ ਨਿਰਾਦ੍ਰੀ ਹੋਤੀ ਹੈ ਆਪ ਅਗੇ ਪ੍ਰਾਰਥਨਾਂ ਹੈ, ਕਬੀਰ ਜੀ ਨੇ ਸੰਤਾਂ ਕੋ ਕਹ ਕਰ ਭੋਜਨ ਛਕਾ ਦੀਆ, ਪਿਛੇ ਸੇ ਬ੍ਰਾਹਮਨ ਕਹਨ ਲਗੇ ਇਹ ਬੇਮਿਰਜਾਦਾ ਕਿਉਂ ਕੀਤੀ ਸ਼ਾਸਤ੍ਰ ਸੇ ਵਿਰੁਧ ਹੋਕੇ ? ਤਿਸ ਪਰ ਕਬੀਰ ਜੀ ਸ਼ਬਦ ਕਹੈਂ। ਜਲ ਮੇਂ ਕਈ ਜੀਵ ਉਤਪਤਿ ਹੋਤੇ ਹੈਂ ਮਰਤੇ ਹੈਂ, ਥਲ ਮੇਂ ਕਈ ਜੀਵ ਸੂਖਮ ਸ੍ਵਾਸੋਂ ਸਾਥ ਮ੍ਰਿਤ ਹੋਤੇ ਹੈਂ ਬੈਠਨ ਉੱਠਨ ਕਰ

ਸੂਤਕ ਪਾਤਕ ਸਭ ਥਾਂ ਮੇਂ ਹੈ ਤੁਸੀ ਕੈਸੇ ਬਰਤੇ ਹੋ ਸੂਤਕ ਸੋ?ਹੇ ਬ੍ਰਾਹਮਣੋਂ ਜਨਮੇ ਜੀਵ ਤਾਂ ਭੀ ਪਾਤਕ ਨਾਮ ਸੂਤਕ ਕਾ ਹੀ ਹੈ ਮੂਏ ਸੂਤਕ ਹੋਤਾ ਹੈ ਸੂਤਕ ਨੇ ਪਰਜਾ ਸਾਰੀ ਖਰਾਬ ਕੀਤੀ ਹੈ। ਕਹੁ ਅਰੇ ਪੰਡੀਆ ਪੰਡਤ ਨਿਰਾਦਰੀ ਕਹੋ ਪਵਿਤ੍ਰ ਅਸਥਾਨ ਕੌਨ ਹੈ ? ਐਸਾ ਗਯਾਨ ਜਪੋ ਗ੍ਰਹਣ ਕਰੋ ਹੇ ਮਿਤ੍ਰ ਜਿਸ ਕਰ ਪਵਿੱਤਰ ਹੋਵੀਏ ਨਾਮ ਬਿਨਾਂ ਸਭ ਅਸਥਾਨ ਅਪਵਿੱਤ੍ਰ ਹੈਂ ।

ਨੇਤਰਾਂ ਕੋ ਸੂਤਕ ਏਹੁ ਹੈ ਪਰ ਤ੍ਰਿਆ ਪਰ ਧਨ ਰੂਪ, ਬੈਨੋ ਸੂਤਕ ਨਿੰਦਾ ਚੁਗਲੀ ਕਰਨੀ ਸ੍ਰਵਨੋਂ ਮੇਂ ਸੂਤਕ ਕੰਨ ਪੈ ਲਾਇ ਤਬਾਰੀ ਖਾਇ ਚੁਗਲੀ ਸੁਨੇ, ਉੱਠਨ ਵੇਲੇ ਸੂਖਮ ਜੀਵ ਘਾਤ ਹੋਤ ਵੀ ਰਸੋਈ ਮੇਂ ਸੂਤਕ "ਗੋਹੇ ਅਤੇ ਲਕੜੀ ਅੰਦਰ ਕੀੜਾ ਹੋਇ। ਜੇਤ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ" । ਬੰਧਾਇਮਾਨ ਕੀ ਬਿਧੀ ਸਭ ਕੋਈ ਜਾਨੈ ਹੈ ਛੁਟਨੇ ਕੀ ਕੋਈ ਇੱਕ ਜਾਨੇ। ਬੀਚਾਰ ਕੇ ਕਬੀਰ ਜੀ ਕਹੈਂ ਜੋ ਰਾਮ ਨਾਮ ਰਿਦੈ ਮੇਂ ਬੀਚਾਰੇ ਤਿਨ ਕੋ ਸੂਤਕ ਨਹੀਂ ਹੈ ॥ ੪੧ ॥

ਗਉੜੀ

ਝਗਰਾ ਏਕੁ ਨਿਬੇਰਹੁ ਰਾਮ। ਜਉ ਤੁਮ ਅਪਨੇ ਜਨ ਸੌ ਕਾਮੁ ॥ ੧ ॥ ਰਹਾਉ। ਇਹੁ ਮਨੁ ਬਡਾ ਕਿ ਜਾਸਉ ਮਨੁ ਮਾਨਿਆ। ਰਾਮੁ ਬਡਾ ਕੈ ਰਾਮਹਿ ਜਾਨਿਆ ॥ ੧ ॥ ਬ੍ਰਹਮ ਬਡਾ ਕਿ ਜਾਸੁ ਉਪਾਇਆ। ਬੇਦੁ ਬਡਾ ਕਿ

ਜਹਾਂ ਤੇ ਆਇਆ ॥ ੧ ॥ ਕਹਿ ਕਬੀਰ ਹਉ ਭਇਆ ਉਦਾਸੁ ਤੀਰਥੁ ਬਡਾ ਕਿ ਹਰਿ ਕਾ ਦਾਸੁ ॥ ੩ ॥ ੪੨ ॥

ਏਕ ਸਮੇਂ ਮੇਂ ਕਬੀਰ ਜੀ ਰਾਮਾ ਨੰਦ ਗੁਰੂ ਪਾਸ ਪ੍ਰਸ਼ਨ ਕੀਆ, ਰਾਮਾ ਨੰਦ ਨੇ ਕਹਾ ਕਹੋ। ਕਬੀਰ ਜੀ ਕਹੈਂ ਝਗਰਾ ਏਕ ਹੈ ਰਾਮ ਹੇ ਗੁਰੋ ਨਿਬੇਰੋ ਮੁਕਾਓ ਜੇਕਰ ਤੁਸੀ ਅਪ-ਨਿਆਂ ਦਾਸਾਂ ਸਾਥ ਕੰਮ ਹੈ ॥

ਇਹ ਮਨ ਬਡਾ ਹੈ ਵਾ ਜਿਸ ਨਾਲ ਮੰਨਿਆਂ ਜਾਏ। ਉਤ੍ਰ—ਜਿਸ ਨਾਲ ਮੰਨੇ ਸੋ ਵਡਾ। ਰਾਮ ਜੀ ਵਡੇ ਹੈਂ ਵਾ ਰਾਮ ਕੇ ਗਜਾਤਾ ਵਡੇ? ਉਤ੍ਰ—ਰਾਮ ਵਡੇ ਹੈਂ ਦੂਸਰਾ ਮਤਿ ਹੈ ਰਾਮ ਕੇ ਜਾਨਨੇ ਵਾਲੇ ਬਡੇ ਹੈਂ ਸੰਤ ਨਾ ਉਪਦੇਸ਼ ਦੇਨ ਤਾਂ ਰਾਮਨੂੰ ਕੌਣ ਜਾਣੇ? ਪ੍ਰਸ਼ਨ—ਬ੍ਰਹਮਾ ਵਡਾ ਹੈ ਵਾ ਜਿਸਨੇ ਉਪਾਇਆ ਬਨਾਇਆ? ਉਤ੍ਰ—ਜਿਸ ਨੇ ਬਨਾਇਆ ਸੋ ਵਡਾ ਹੈ। ਪ੍ਰਸ਼ਨ—ਬੇਦ ਵਡਾ ਹੈ ਵਾ ਜਿਥੋਂ ਆਇਆ? ਉਤ੍ਰ—ਜਿਥੋਂ ਆਇਆ ॥ ੨ ॥

ਹੇ! ਗੁਰੋ ਕਬੀਰ ਜੀ ਕਹੈ ਮੈਂ ਉਦਾਸੀਨ ਹੋ ਰਹਿਆਹਾਂ। ਕਿਉਂ ਤੀਰਥ ਵਡਾ ਹੈ ਵਾ ਹਰੀ ਕਾ ਦਾਸ ਸੇਵਕ? ਉਤ੍ਰ—ਸੇਵਕ ਵਡਾ ਤੀਰਥ ਧੂੜ ਸੇਵਕਾਂ ਕੀ ਚਾਹਤੇ ਹੈਂ। ਇਸ ਹੇਤ ਸੇ "ਗੰਗਾ ਜਮਨਾ ਸਰਸੁਤੀ ਲੋਚੈ ਧੂਰ ਸਾਧੂ ਕੀ ਤਾਈ।" ਜਿਥੇ ਸੇਵਕ ਭਗਤੀ ਕਰੇ ਉਥੇ ਤੀਰਥ ਜਿਥੇ ਅਵ-

ਤਾਰ ਹੋਵੇ ਉਥੇ ਵੀ ਤੀਰਥ ਹੈ ॥ ੪੨ ॥

ਰਾਗ ਗਉੜੀ ਚੇਤੀ

ਦੇਖੌ ਭਾਈ ਗਯਾਨ ਕੀ ਆਈ ਆਂਧੀ ॥ ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥ ੧ ॥ ਰਹਾਉ ॥ ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹਿ ਬਲੇਡਾ ਟੂਟਾ ।ਤ੍ਰਿਸਨਾ ਛਾਨਿ ਪਰੀ ਧਰ ਊਪਰ ਦੁਰਮਤਿ ਭਾਂਡਾ ਫੂਟਾ ॥ ੧ ॥ ਆਂਧੀ ਪਾਛੈ ਜੋ ਜਲ ਬਰਖਾ ਤਿਹ ਤੇਰਾ ਜਨੁ ਭੀਨਾ । ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ ॥ ੨ ॥ ੪੩ ॥

ਏਕ ਸਮੇਂ ਕਬੀਰ ਜੀ ਪਾਸ ਸੰਤ ਬੈਠੇ ਸੇ ਉਨ੍ਹਾਂ ਨੇ ਦੇਖਾ ਅੰਧੇਰੀ ਆਈ ਹੈ ਤਿਸ ਪਰ ਕਬੀਰ ਜੀ ਸ਼ਬਦ ਕਹਿਆ ਹੇ ਭਾਈ ਸੰਤ ਜਨੋਂ ਦੇਖੋ ਗਿਆਨ ਕੇ ਕਰਨੇ ਵਾਲੀ ਬੈਰਾਗ ਰੂਪੀ ਆਂਧੀ ਆਈ,ਭ੍ਰਮ ਰੂਪ ਜੋ ਖਿੜਕੀਆਂ ਥੀਂ ਮਾਇਆ ਰੂਪੀ ਰੱਸੀਆਂ ਸਾਥ ਬੰਧੀਆਂ ਥੀਂ ਸੋ ਭੀ ਨਾ ਰਹੀਆਂ। ਮੇਰਾ ਅਮਕੇ ਪੁਰਸ਼ ਕਰਕੇ ਬਿਵਹਾਰ ਚਲਤਾ ਹੈ ਫਲਾਨਾ ਨਾ ਹੋਵੇ ਤਾਂ ਮੈਂ ਕਿਥੋਂ ਖਾਨ ਪਾਨ ਕਰੋਂ? ਇਹ ਭ੍ਰਮ ਜਬ ਨਵਿਰਤ ਹੂਆ ਵਾ ਸਭੇ ਸਹਤ ਭੈ ਕੇ ਭ੍ਰਮ ਪੰਚ ਪ੍ਰਕਾਰ ਕਾ ਹੈ।

"ਭੇਦ ਭ੍ਰਮ ਕਰਤਤ ਭ੍ਰਮ ਪੁਨ ਸੰਗ ਭ੍ਰਮ ਵਿਕਾਰ।

ਬ੍ਰਹਮ ਇਤ੍ਰ ਜਗ ਸਤ ਭ੍ਰਮ ਪਾਂਚੋ ਭ੍ਰਮ ਸੰਸਾਰ ॥ ੧ ॥"
ਭ੍ਰੈ ਸਤ ਪ੍ਰਕਾਰ ਹੈ। ਦੋ:"ਲੋਕ ਭੈ ਪ੍ਰਲੋਕ ਭੈ ਜਨਮ ਮਰਨ ਭੈ ਚਾਰ। ਅਲਪਤ ਅਰਤਕ ਅਰਥ ਭੈ ਸਾਤੋਂ ਭੈ ਸੰਸਾਰ॥ ਵੈਰਾਗ ਸੇ ਗਿਆਨ ਹੂਆ ਗਿਆਨ ਪੀਛੇ ਸੱਤ ਪ੍ਰਕਾਰ ਕਾ ਭੈ ਪੰਚ ਪ੍ਰਕਾਰ ਕਾ ਭ੍ਰਮ ਦੂਰ ਹੂਏ ਅਪ੍ਰੋਖ ਗਿਆਨ ਸੇ ਭ੍ਰਮ ਨਿਵਰਤ ਹੋਤਾ ਹੈ ਇਹ ਦੁਚਿਤਾ ਕਦੀ ਪਰਮੇਸ਼ਰ ਪਰਾਇਨ ਕਦੀ ਸੰਸਾਰ ਮੇਂ। ਭਗਤੀ ਨਾ ਹੋਈ ਤਾਂ ਮੋਖ ਕਿਸ ਤਰਾਂ ਹੋਵੇਗੀ? ਗ੍ਰਹਸਤ ਨਾ ਕੀਤਾ ਬਿਵਹਾਰ ਕੈਸੇ ਚਲੇਗਾ? ਦੁਚਿਤੀ ਥੂਨ ਥੰਮੀ ਡਿਗ ਪੜੀਆਂ ਦੋਨੋਂ, ਮੋਹ ਰੂਪੀ ਵਲਾ ਥਾ ਸੋ ਭੀ ਟੂਟ, ਤ੍ਰਿਸ਼ਨਾ ਰੂਪੀ ਛਾਨ ਕਹੀਏ ਛਤ ਬੁਧ ਰੂਪੀ ਧਰਤੀ ਤੋਂ ਅਲਗ ਹੋ ਪੜੀ, ਦੁਰਮਤਤਾ ਰੂਪੀ ਭਾਂਡਾ ਫੁਟਾ ਫੁਟ ਗਯਾ ਵਿਰਾਗ ਰੂਪੀ ਆਂਧੀ ਪੀਛੇ ਗਜ਼ਾਨ ਭਯਾ ਗਜ਼ਾਨ ਸੇ ਪੀਛੇ ਸ਼ਾਂਤੀ ਭਈ, ਸ਼ਾਤੀ ਰੂਪ ਜਲ ਵਾ ਨਾਮ ਜਲ ਤਿਸ ਵਿਚ ਤੇਰਾ ਦਾਸ ਮੈਂ ਭਿੱਜ ਰਹਿਆ ਹਾਂ, ਕਬੀਰ ਜੀ ਕਹੈਂ ਜਬ ਮਨ ਮੈਂ ਪ੍ਰਕਾਸ਼ ਗਜ਼ਾਨ ਭਯਾ ਤਬ ਉਦੇ ਹੋਇਆ ਹੋਇ ਚੇਤਨ ਸੂਰਜ ਦੀ ਤਰਾਂ ਦੇਖਿਆ ਪ੍ਰਕਾਸ਼ ਮੇਂ ਵਿਆਪਕ॥੪੩॥

ਗਉੜੀ ਚੇਤੀ

ੴ ਸਤਿਗੁਰਪ੍ਰਸਾਦਿ ॥

ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ।
ਬਾਤਨ ਹੀ ਅਸਮਾਨੁ ਗਿਰਾਵਹਿ ॥ ੧ ॥

ਐਸੇ ਲੋਗਨ ਸਿਉ ਕਿਆ ਕਹੀਐ। ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨਤੇ ਸਦਾ ਡਰਾਨੇ ਰਹੀਐ॥ ੧॥ ਰਹਾਉ॥ ਆਪਿ ਨ ਦੇਹਿ ਚੁਰੂ ਭਰਿ ਪਾਨੀ। ਤਿਹ ਨਿੰਦਹਿ ਜਿਹ ਗੰਗਾ ਆਨੀ॥ ੨॥ਬੈਠਤ ਊਠਤ ਕੁਟਿਲਤਾ ਚਾਲਹਿ। ਆਪੁ ਗਏ ਅਉਰਨ ਹੂ ਘਾਲਹਿ ॥ ੩॥ ਛਾਡਿ ਕੁਚਰਚਾ ਆਨ ਨ ਜਾਨਹਿ। ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥੪॥ ਆਪੁ ਗਏ ਅਉਰਨ ਹੂ ਖੋਵਹਿ। ਆਗਿ ਲਗਾਇ ਮੰਦਰਿ ਮੈ ਸੋਵਹਿ ॥ ੫॥ ਅਵਰਨ ਹਸਤ ਆਪ ਹਹਿ ਕਾਂਨੇ। ਤਿਨ ਕਉ ਦੇਖਿ ਕਬੀਰ ਲਜਾਨੇ॥ ੬॥ ੧॥ ੪੪॥

ਏਕ ਸਮੇਂ ਮੇਂ ਕਿਸੀ ਨੇ ਕਬੀਰ ਜੀ ਸੇ ਕਹਾ ਮਹਾਰਾਜ ਮੈਨੂੰ ਠੱਗਾਂ ਨੇ ਲੂਟਾ ਹੈ। ਕੈਸੇ ਥੇ? ਸੰਤ ਰੂਪ ਹੂਏ ਦੇਖਕੇ ਮੈਂ ਭੂੱਲਾ। ਕਬੀਰ ਜੀ ਕਹਨ ਲਗੇ ਸ਼ੁਕਰ ਕਰੋ ਜੋ ਆਪ ਬਚ ਆਇ ਹੋ ਮਾਰ ਦੇਂਦੇ ਤਾਂ ਕੀ ਕਰਨਾ ਥਾ ਤੁਸੀ। ਤਿਸ ਪਰ ਸਬਦ ਕਹੈਂ ਰਹਾਉ ਕੀ ਤੁਕ ਸੇ ਸਬਦ ਲੈਣਾ "ਐਸੇ ਲੋਗਨ ਸਿਉ ਕਿਆ ਕਹੀਏ" ਫੇਰ ਮੁਢਲੀ ਤੁਕ ਲੈਣੀ ਓਹ ਪਾਪੀ ਪੁਰਸ਼ ਹਰੀ ਕੇ ਜੱਸ ਕੋ ਨਾ ਸੁਨਤੇ ਹੀ ਹੈਂ ਨਾ ਹਰੀ ਕੇ

ਗੁਨ ਗਾਤੇ ਹੈਂ। ਬਾਤਾਂ ਸੇ ਅਸਮਾਨ ਗੇਰਨਾ ਕਿਆ ਕਿਸੀ ਪਠਾਨ ਨੇ ਨੌਕਰ ਰਖਾ ਥਾ ਛੇ ਮਹੀਨਿਆਂ ਪੀਛੇ ਇਕ ਬਾਤ ਕਰਾਂਗਾ ਹੋਰ ਕੁਛ ਨਹੀਂ ਲੇਤਾ, ਜਬ ਛੇ ਮਹੀਨੇ ਗੁਜਰੇ ਪਠਾਨ ਕੋ ਯਾਦ ਨਾ ਰਿਹਾ, ਕਿਸੀ ਪਿੰਡ ਗਯਾ ਦਸ ਬੀਸ ਦਿਨ ਲਗ ਗਏ, ਪਠਾਣੀ ਨੇ ਨੌਕਰ ਕੋ ਭੇਜਾ ਖਬਰ ਕਰ ਆਉ, ਪਠਾਨ ਪਾਸ ਗਯਾ ਪਠਾਨ ਨੇ ਪੂਛਾ ਮੇਰੀ ਪਿਸਤੀ ਕੱਤੀ ਰਾਜੀ ਹੈ? ਕਹੈ ਜੀ ਤੁਹਾਡੀ ਘੋੜੀ ਦੀ ਹੱਡੀ ਮੂੰਘ ਵਿੱਚ ਫਸੀ ਤਾਂ ਕੁੱਤੀ ਮਰੀ। ਹੇ ਨਫਰ! ਘੋੜੀ ਕਿਸਤਰਾਂ ਮਰੀ? ਕਹੈ ਜੀ ਬੀਬੀ ਦੀ ਕਬਰ ਵਾਸਤੇ ਇੱਟਾਂ ਢੋਈਆਂ। ਤਾਂ ਬੀਬੀ ਕਿਸਤਰਾਂ ਮਰੀ? ਕਹੈ ਜੀ ਕੋਠੇ ਹੇਠ ਆ ਕੇ ਮਰੀ। ਕੋਠਾ ਕਿਉਂ ਡਿੱਗਾ? ਭੁਚਾਲ ਕਰ। ਤਿੰਨ ਖੂਨ ਸੁਣਕੇ ਪਠਾਨ ਆਇਆ, ਪਹਲੋਂ ਕੁੱਤੀ ਮਿਲੀ ਰਾਹ ਮੈਂ ਘੋੜੀ ਘਰ ਆਦਿਸਭ ਦੇਖਕੇ ਨੌਕਰ ਨੂੰ ਤਾੜਨੇ ਲਗਾ, ਉਸ ਨੇ ਕਹਾ ਜੀ ਮੈਂ ਨੌਕਰੀ ਛੇ ਮਹੀਨੇ ਦੀ ਲਈ ਹੈ, ਏਹ ਬਾਤਾਂ ਸੇ ਅਸਮਾਨ ਗਿਰਾਨਾ ਹੈ। ਜੋ ਭਗਤੀ ਤੇ ਪ੍ਰਮੇਸ਼ਰ ਤੇ ਬਾਹਰ ਰਹਿਤ ਕੀਤੇ ਹੈਂ ਤਿਨ੍ਹਾਂ ਪਾਸੋਂ ਡਰਦੇ ਰਹੀਏ, ਪਾਪੀ ਕੁਛ ਉਪਦ੍ਰ ਨਾਂ ਕਰ ਛਡਨ, ਆਪ ਚੁਲੀ ਪਾਨੀ ਕੀ ਭਰ ਕੇ ਨਹੀਂ ਕਿਸੇ ਕਉ ਦੇ ਸਕਦੇ ਤਿਸ ਕੀ ਨਿੰਦਾ ਕਰਤੇ ਹੈਂ ਗੰਗਾ ਲਿਆਵਣ ਵਾਲਾ ਅਪਨੇ ਪਿਤ੍ਰੂੰ ਕੇ ਨਮਿੱਤ ਲੈ ਆਇਆ ਹੈ, ਬੈਠਤੇ ਉਠਤੇ ਕੁਟਲਤਾ ਮੇਂ ਚਲਤੇ ਹੈਂ ਆਪ ਪ੍ਰਮੇਸ਼ਰ ਵਲੋਂ ਗਏ ਹੋਰਨਾਂ ਕੋ ਵੀ ਉਸੀ ਰਸਤੇ ਮੇਂ ਘਾਲੇ ਪਾਇ ਲਾ ਦੇਤੇ ਹੈਂ ਛਾਡ ਕੇ ਕੁਚਰਚਾ ਨੂੰ ਆਨ ਹਛੀ ਬਾਤ ਕੋ ਜਾਨਤੇ ਵੀ ਨਹੀਂ ਹੈਂ, ਉਹ ਬ੍ਰਹਮਾ ਵੀ ਕਹ ਭਲੇ ਕਰਮ ਕਰੋ ਉਸ ਕਾ ਵੀ ਕਹਿਆ

ਨਹੀਂ ਮੰਨਦੇ ॥੪॥ ਆਪ ਭੁਲੇ ਰਸਤੇ ਵਲੋਂ ਗਏ ਹੋਰਨਾਂ ਕੋ ਵੀ ਹਟਾਵੇ ਹੈਂ, ਅੱਗ ਲਾ ਕੇ ਜੈਸੇ ਕੋਈ ਮੰਦਰ ਮੈਂ ਸੋਵੇ ਐਸੇ ਹੀ ਉਨਕਾ ਰਹਣਾ ਹੈ॥੫॥ ਆਪ ਕਾਣੇ ਅੰਗ ਭੰਗ ਹੈਂ ਹੋਰਨਾਂ ਕੋ ਹਸਤੇ ਹੈਂ, ਕਾਣੇ ਖੋਰੇ ਕੁਬਰੇ ਕੁਟਲ ਹੋਤੇ ਹੈਂ ਕਬੀਰ ਜੀ ਤਿਨ੍ਹਾਂ ਕੋ ਦੇਖਕੇ ਲੱਜਾ ਮਾਨ ਭਏ ਐਸੇ ਪਖੰਡੀ ਨਾ ਮਿਲੇ ਸਾਨੂੰ ਹੇ ਪ੍ਰਮੇਸ਼ਰ ॥ ੬ ॥ ੪੪ ॥

ਅਬ ਅਰਥ ਅੰਤ੍ਰੀਵ ਚਲਾ ਹੈ। ਐਸੇ ਉੱਤਮ ਲੋਕ ਸੰਤ ਜਨਾਂ ਦੇ ਅਗੇ ਕੁਛ ਨਾਂ ਕਹੀਏ ਜੋ ਪ੍ਰਭੂ ਨੇ ਕੀਤੇ ਹੈਂ ਭਗਤ ਅਪਨੇ ਤਿਨਾਂ ਪਾਸੋਂ ਸਦਾ ਹੀ ਡਰਦੇ ਰਹੀਏ, ਕੈਸੇ ਹੈਂ ਸੰਤ ਓਹ ਕਿ ਹਰਿ ਜਸ ਸੁਨਤੇ ਹੈਨ ਹਰੀ ਕੇ ਗੁਣਾਂ ਕੋ ਗਾਤੇ ਹੈਂ ਬਾਤਾਂ ਕੇ ਸਾਥ ਅਸਮਾਨ ਸਵਰਗ ਕੀ ਇੱਛਾ ਕੋ ਗਿਰਾਤੇ ਹੈਂ ਸਿੱਖਾਂ ਕੇ ਰਿਦੇ ਵਿਚੋਂ ਵਾ ਬਾਤ ਨ ਹੀ ਇਛਾ ਕਿਸੀ ਕੀ ਨਹੀਂ ਬਾਤ ਸਾਥ ਤਨ ਕੇ ਅਸ ਹੈ ਜੋ ਮਾਨ ਤਿਸ ਕੇ ਨਵਿਰਤ ਕਰਤੇ ਹੈਂ ॥੧॥

ਅਪਨੀ ਦੇਹ ਕੋ ਚੁਲੀ ਪਾਣੀ ਕੀ ਭਰ ਦਿਤੀ ਹੈ ਤਿਨ੍ਹਾਂ ਜਲ ਨਾਮ ਜਾਨੀ ਹੈ ਦੇਹ ਏਹ ਚੁਲੀ ਭਰੀ ਦੂਤੀ ਅਪਨਾ ਮਨ ਕਿ ਮੈਂ ਕਰਤਾ ਹਾਂ ਇਹ ਪੁਨਾਂ ਮੈਨੂੰ ਇਸਕਾ ਫਲ ਹੋਵੇ ਮੈਂ ਕਰਤਾ ਹਾਂ ਮੈਂ ਭੋਗਤਾ ਹਾਂ ਇਸਕਾ ਜੋ ਤਜਾਗ ਹੈ ਸੋ ਚੁਲੀ ਪਾਣੀ ਕੀ ਭਰੀ ਹੈਨੇ। ਤਹ ਨਿੰਦਹਿ ਤਿਸਕੀ ਨਿੰਦਾ ਕਰਤੇ ਹੈਂ ਜਿਸਨੇ ਗੰਗਾ ਬ੍ਰਿਤੀ ਲੈ ਆਂਦੀ ਹੈ ਸੰਸਾਰ ਵਲ ॥ ੨ ॥

ਆਪ ਸੰਸਾਰ ਦੀ ਤਰਫੋਂ ਹਟ ਕੇ ਪਰਮੇਸ਼ਰ ਕੀ ਤਰਫ ਗਏ ਹੈਂ ਹੋਰਨਾਂ ਕੋ ਵੀ ਉਸੀ ਰਸਤੇ ਮੈਂ ਪਾਵੇ ਹੈਂ ਜੇਹੜੇ

ਪਾਏ ਹੈਂ ਉਨ੍ਹਾਂ ਕੋ ਬੈਠਤ ਊਠਤ ਹਰ ਵਕਤ ਕੁਟਲਤਾਈਆਂ ਕੇ ਚਾਲੇ ਦੂਰ ਕਰਾਤੇ ਹੈਂ ਵਾ ਬੈਠਤ ਜੰਮਣਾਂ ਉਠਤ ਮਰਨਾ ਕੁਟਲਤਾ ਪਰਮੇਸ਼ਰ ਸੇ ਬੇਮੁਖਤਾ ਕਰਕੇ ਪਰਾਪਤ ਸੀ ਤਿਸ ਕੋ ਨਾਮ ਜਪਾ ਕੇ ਚਾਲੇ ਦੂਰ ਕਰੇ ਹੈਂ ॥ ੩ ॥

ਛਡ ਦਿਤੀ ਹੈ ਕੁਚਰਚਾ ਵਿਤੰਡੇ ਵਾਦ, ਵਿਵਾਦ ਵਾਦ ਸ੍ਵਮਤਸਥਾ ਧਨ ਵਿਵਾਦ ਪ੍ਰਮਤ ਖੰਡਨ ਵਿਤੰਡੇ ਖੋਟੀ ਚਰਚਾ ਦ੍ਵੈਤ ਕੀ ਬਾਤ ਨਹੀਂ ਜਾਨਤੇ ਬ੍ਰਹਮਾ ਕਾ ਕਹਿਆ ਕਰਮ ਕਾਂਡ ਵਾ ਬ੍ਰਹਮਾ ਮਨ ਤਿਸਕਾ ਸੰਕਲਪ ਨਹੀਂ ਮੰਨਦੇ ਮਨ ਕੋ ਜੀਤਤੇ ਹੈਂ ॥ ੪ ॥

ਆਪ ਸੰਤ ਪ੍ਰਮੇਸ਼ਰ ਤਰਫ ਗਏ ਹੋਰਨਾਂ ਕੋ ਸੰਸਾਰ ਸਬੰਧ ਸੇ ਪਾਵੇ ਹੈਂ ਪ੍ਰਪੰਚ ਮਰਯਾਦਾ ਸੇ ਆਪ ਹਟਕੇ ਹੈਂ ਚਰਨਾਂ ਕੋ ਝੂਠੀਆਂ ਮ੍ਰਜਾਦਾ ਖੋਵਤੇ ਹੈਂ ਬ੍ਰਹਮ ਗਯਾਨ ਰੂਪੀ ਅਗਨੀ ਲਗਾ ਕੇ ਦੇਹ ਆਦਕ ਨਾਸ ਕਰਤੇ ਹੈਂ ਅਧਿਸ਼ਟਾਨ ਰੂਪੀ ਮੰਦਰ ਮੇਂ ਇਸਥਿਤ ਹੈਂ ॥ ੫ ॥

ਆਪ ਸੰਸਾਰ ਤੇ ਅਲਗ ਹੈ ਪ੍ਰਮਾਤਮਾ ਮੇਂ ਇਸਥਿਤ, ਇਸ ਕਰਕੇ ਅਉਰਾਂ ਕੋ ਨਹੀਂ ਹਸਦੇ ਤਿਨ੍ਹਾਂ ਕੋ ਦੇਖ ਕੇ ਕਬੀਰ ਜੀ ਲਜਾ ਮਾਨ ਹੋਤੇ ਭਏ ਕਿ ਸਾਧ ਬਣੀਏਂ ਤਾਂ ਇਹੋ ਜਹੇ ਬਣੇ ॥ ੪੪ ॥

ਰਾਗੁ ਗਉੜੀ ਬੈਰਾਗਣਿ ਕਬੀਰ ਜੀ

ੴ ਸਤਿਗੁਰਪ੍ਰਸਾਦਿ ॥

**ਜੀਵਤ ਪਿਤਰ ਨ ਮਾਨੈ ਕੋਊ ਮੂਏ ਸਿਰਾਧ**

ਕਰਾਹੀ। ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥ ੧ ॥ ਮੋਕਉ ਕੁਸਲੁ ਬਤਾਵਹੁ ਕੋਈ। ਕੁਸਲ ਕੁਸਲ ਕਰਤੇ ਜਗੁ ਬਿਨਸੈ ਕੁਸਲੁ ਭੀ ਕੈਸੇ ਹੋਇ ॥ ੧ ॥ਰਹਾਉ ॥ ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ। ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ ॥ ੨ ॥ ਸਰ ਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ। ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ ॥ ੩ ॥ ਦੇਵੀ ਦੇਵਾ ਪੂਜਹਿ ਡੋਲਹਿ ਪਾਰ ਬ੍ਰਹਮੁ ਨਹੀ ਜਾਨਾ। ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ ॥ ੪ ॥ ੧ ॥ ੪੫॥

ਕੋਈ ਸ੍ਰਾਧ ਲਗਾ ਕਰਾਵਨ ਪ੍ਰਮੇਸ਼ਰ ਸੇ ਬੇਮੁਖ ਸੀ ਤਿਸਕੋ ਦੇਖਕੇਕਹੇ ਹੇ ਭਾਈ! ਜਿਤਨਾਚਿਰ ਪਿਤਾ ਪਿਤਾਮਾਹੇਂ ਜੀਵੇ ਹੈਂ ਕਈ ਤਰਾਂ ਸੇ ਨਿਰਾਦਰੀ ਉਨਕੀ ਕਰਤੇ ਹੋ ਮਰ ਜਾਇ ਪੀਛੇ ਸੇ ਆਜ ਹਮਾਰੇ ਚਾਚੇ ਬਾਬੇ ਕਾ ਸ੍ਰਾਧ ਹੈ ਪਿਤਰ ਵਿਚਾਰੇ ਕਹੁ ਕਿਸ ਤਰਾਂ ਸੇ ਪਾਵੇਂ? ਓਹ ਹੰਦੇ ਪੂੜੀ ਕਾਂ ਦਾਂ

ਸ੍ਵਾਨ ਖਾ ਜਾਤੇ ਹੈਂ। ਪ੍ਰਸੰਗ ਪਹਿਲੀ ਪਾਤਸ਼ਾਹੀ ਦੂਨੀ ਚੰਦ ਕਾ–ਇਕ ਖਤ੍ਰੀ ਨੇ ਸ੍ਰਾਧ ਕੀਤਾ ਗੁਰੂ ਜੀ ਨੇ ਕਹਾ ਤੇਰਾ ਪਿਤਾ ਬਘਿਆੜ ਬਨਾ ਹੈ ਜੰਗਲ ਮੇਂ ਤੂੰ ਕਿਸ ਨੂੰ ਦੇਂਦਾ ਹੈਂ? ਦਸਮ ਪਾਤਸ਼ਾਹ ਨੇ ਕਹਾ ਚੋਰ ਕਰਨ ਵਾਲੇ ਨੂੰ ਪ੍ਰਸਾਦ ਵਰਤਾਵਣ ਵਾਲਾ ਤੇਰਾ ਪਿਤਾ ਰਿੱਛ ਖਿਡਾਨ ਵਾਲੇ ਪਾਸ ਹੈ, ਇਕ ਸਿੱਖ ਨੇ ਪ੍ਰਸਾਦ ਮੰਗਜਾ ਧੂੜ ਨਾਲ ਭਰਿਆ ਉਸ ਨੇ ਕਹੇ ਠਹਰ ਰਿੱਛਾ! ਉਸ ਨੇ ਕਹਾ ਤੂੰ ਰਿੱਛ। ਇਸ ਕਰਕੇ ਰਿਛ ਬਨਿਆਂ। ਉਸ ਨੇਂ ਮੁਲ ਦੇਕੇ ਕਲਜਾਨਕੀਤਾ, ਪਰਮੇਸ਼ਰ ਪਰਾਇਨ ਹੋਏਬਿਨ ਮੁਕਤ ਨਹੀਂ ਹੋਤੀ ਜੀਵ ਕੀ। ਪ੍ਰਮਾਦੀ ਪੁਰਖ ਜੀਵੰਦੇ ਕੋ ਨਹੀਂ ਮੰਨਦੇ ਮਰੇ ਪਿਛੋਂ ਉਤਸ਼ਾਹ ਜੀਵੰਦਿਆਂ ਦੇ ਪੇਟ ਸਮੇਂ ਮਰਦਿਆਂ ਦੇ ਕੜਾਹ ਚੜ੍ਹੇ, ਦੂਤੀ ਜੀਵਤ ਪਿਤਰ ਪ੍ਰਮਾਤਮਾ ਹੈ ਜਿਸ ਕਰ ਜੀਉਨਾਂ ਮਾਨੇਂ ਤਿਸ ਪਰਮੇਸ਼ਰਕੋ ਕੋਈ ਨਹੀਂ ਮੰਨਦਾ। ਮੂਏ ਦੇਵੀ ਦੇਵਤਾ ਤਿਨ੍ਹਾਂ ਲੀਏ ਸਰਾਧ ਜਗ ਜੀਵ ਹਿੰਸਾ ਕਰੇ ਪਿਤਰ ਦੇਵੀ ਦੇਵਾਦੀ ਕਹੁ ਹੇ ਭਾਈ ਕੈਸੇ ਖਾਵੇ? ਕਾਂ ਕੁਤੇ ਖਾਤੇ ਹੈਂ ॥ ੨ ॥

ਪ੍ਰਮੇਸ਼ਰ ਕੇ ਨਾ ਮੰਨਨੇ ਕਰ ਕੁਸਲ ਸੁਖ ਕੈਸੇ ਹੋਵੇ ਤੇ ਭਾਈ ਮੁਝ ਕੋ ਸੁਖ ਬਤਾਵੇ ਕੋਈ ਸੁਖ ਕਾ ਸਾਧਨ ਨਾ ਕੀਤਾ ਜਪ ਤਪ ਨਾਮ ਸਤਸੰਗ ਨਿਸਕਾਮਤਾ ਇਨ੍ਹੋਂ ਸੇ ਬਿਨ ਸੁਖ ਹੋਵੇ ਬੀਜ ਬਿਨ ਫਲ ਕੈਸੇ ਹੋਵੇ ਬੀਜ ਬਿਨ ਬ੍ਰਿਛ ਹੀ ਨਹੀਂ ਜੈਸੇ ਫਲ ਕਿਸ ਕੋ ਸੁਭ ਕਰਮਾਂ ਬਿਨਾਂ ਰਿਦਾ ਸੁਧ ਨਾਂ ਹੋਇਆ? ਗਜਾਨ ਕਿਸਤਰਾਂ ਹੋਵੇਗਾ? ਗਜਾਨ ਬਿਨਾਂ ਸੁਖ ਕੈਸੇ ਪਰਕਾਸ਼ ਰੂਪ ਚੇਤਨ ਸਤਾ ਸਫੁਰਤੀ ਦੇਨ ਵਾਲਾ ਤਿਸ ਕੋ

ਤਜਾਗ ਕੇ ਮਾਟੀ ਕੇ ਦੇਵੀ ਦੇਵਤਾ ਸ਼ਿਵਲਿੰਗ ਯਾ ਗਣੇਸ਼ ਇਤ੍ਯਾਦੀ ਦੇਵਤਾ ਬਨਾਉਟੀ ਬਨਾ ਕੇ ਇਸ ਜੜ੍ਹ ਅੱਗੇ ਬੱਕਰਾ ਸੰਢਾ ਮਨੁਖ ਬਲੀ ਦੇਵੇ ਤਿਨ੍ਹਾਂ ਦੇਵੀ ਆਦਿ ਮਿੱਟੀ ਕਿਆਂ ਨੇ ਆਪ ਕਹਕੇ ਨਹੀਂ ਲੈਣਾ ਮੈਨੂੰ ਖੁਧਿਆ ਲਾਗੀ ਹੈ ਦੇਹੁ ਵਾ ਦੇਵੀ ਇਕ ਵੈਸ਼ਨਵ ਹੈ ਕੜਾਹੀ ਤਿਸ ਕੋ ਚੜ੍ਹੇ ਹੋਰ ਕੁਛ ਨਹੀਂ ਲੇਤੀ,ਇਕ ਮਾਸ ਲੇਵੇ ਹੈ ਸੂਰਜ ਨੂੰ ਖੀਰ ਹੀ ਭੋਗ ਲਗੇ ਹੋਰ ਨਹੀਂ,ਛਨਿਛਰ ਨੂੰ ਕਾਲੀ ਵਿਤੀ ਜਾਂਦੀ, ਹੈ,ਚੰਦ੍ਰਮਾਂ ਨੂੰ ਚਿੱਟੀ। ਜੋਤਸ਼ ਮੇਂ ਸਭ ਲਿਖਾ ਹੈ ਅਮਕੀ ਭੇਟ ਅਮਕੇ ਦੇਵਤਾ ਕੀ ਹੈ ਆਪ ਉਨ੍ਹਾਂ ਨੇ ਕਹਿਆ ਹੈ ਪਰ ਆ ਆ ਕੇ ਏਹ ਨਹੀਂ ਕਾਹੰਦੇ ਏਹ ਮੇਰੀ ਚੀਜ਼ ਹੈ ਮੈਨੂੰ ਦੇਹੁ,ਲੋਕ ਹੀ ਕਲਪਨਾ ਕਰੇ ਹੈਂ। ਭਗਤ ਮਾਲ ਮੇਂ ਲਹੂ ਭਗਤ ਕੀ ਸਾਖੀ ਹੈ ਜੈਸੇ ਦੇਵੀ ਝੂਠੀ ਨਿਕਲੀ ਸੀ ਐਸੇ ਜੜ੍ਹ ਪਿਤ੍ਰ ਤੁਮਾਰੇ ਕਹੇ ਹੈਂ,ਸੁਖ ਤੁਸਾਨੂੰ ਕੈਸੇ ਹੋਵੇਗਾ?॥੨॥

ਸਰਜੀਤ ਜੀਂਵਦੇ ਮਾਰਨੇ ਨਿਰਜੀ ਜੜ੍ਹ ਪੂਜੇ ਅੰਤ ਕੇ ਸਮੇਂ ਬਦਲਾ ਲੈਨਗੇ ਓਹ ਜੀਵ,ਭਾਰੀ ਪੀੜਾ ਬਨੇਗੀ। ਰਾਮ ਨਾਮ ਕਲਯਾਨ ਕਰਨੇ ਵਾਲਾ ਸੀ ਤਿਸਕੇ ਜਪਨੇ ਕੀ ਮਿਰਜਾਦਾ ਨਾ ਜਾਨੀ ਭੈ ਰੂਪ ਸੰਸਾਰ ਮੇਂ ਡੂਬੇ ਜੀਵ ਸੁਖ ਨਾਸ ਹੋਤਾ ਭਯਾ ॥ ੩ ॥

ਦੇਵੀਆਂ ਦੇਵਤਿਆਂ ਕੋ ਪੂਜਤੇ ਫਿਰਤੇ ਹੈਂ ਪਰਾ ਸਰਬ ਕਾ ਬ੍ਰਹਮ ਬਿਆਪਕ ਤਿਨ ਕੋ ਆਪਨਾ ਆਪ ਕਰਕੇ ਨਹੀਂ ਜਾਨਾ।ਕਬੀਰਜੀ ਕਹੈਂ ਅਕੁਲਸਰੂਪ ਕੁਲ ਤੇ ਅਜਾਤੀ ਤੇ ਪੰਗਤੀ ਤੇ ਰਹਤਰੂਪ ਪ੍ਰਮੇਸ਼ਰ ਕੋ ਨਾ ਜਪਿਆ।ਬਿਖਿਆਂ ਬਿਕਾਰਾਂ ਸਾਥ ਉਰਝ ਪੜਾ ਵਿਸ਼ੇ ਲੰਪਟ ਭਯਾ ॥ ੪੫ ॥

ਗਉੜੀ

ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ ।ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲ ਪਾਇਆ ॥ ੧ ॥ ਮੇਰੇ ਰਾਮ ਐਸਾ ਖੀਰੁ ਬਿਲੋਈਐ। ਗੁਰਮਤਿ ਮਨੂਆ ਅਸਥਿਰੁ ਰਾਖਹੁ ਇਨ ਬਿਧਿ ਅੰਮ੍ਰਿਤੁ ਪੀਓਈਐ ॥ ੧ ॥ ਰਹਾਉ॥ ਗੁਰਕੈ ਬਾਣਿ ਬਜਰ ਕਲ ਛੇਦੀ ਪ੍ਰਗਟਿਆ ਪਦ ਪਰਗਾਸਾ। ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ ॥ ੨॥ ਤਿਨਿ ਬਿਨੁ ਬਾਣੈ ਧਨਖੁ ਚਢਾਈਐ ਇਹੁ ਜਗੁ ਬੇਧਿਆ ਭਾਈ। ਦਹਦਿਸ ਬੂਡੀ ਪਵਨੁ ਝੁਲਾਵੈ ਡੋਰਿ ਰਹੀ ਲਿਵ ਲਾਈ ॥ ੩ ॥ ਉਨਮਨਿ ਮਨੂਆ ਸੁੰਨਿ ਸਮਾਨਾ ਦੁਬਿਧਾ ਦੁਰਮਤਿ ਭਾਗੀ।ਕਹੁ ਕਬੀਰ ਅਨਭਉ ਇਕੁ ਦੇਖਿਆ ਰਾਮ ਨਾਮ ਲਿਵ ਲਾਗੀ ॥ ੪॥ ੨ ॥ ੪੬ ॥

ਸੰਸਾਰ ਕੀ ਤਰਫ ਜੀਵਤਾ ਹੈ ਛਲ ਵਲ ਝੂਠ ਕਰ

ਇਧਰੋਂ ਮਰੇ ਨਿਰ ਹੰਕਾਰੀ ਹੋਵੇ ਪੁਨਾ ਮਰਿਆ ਹੈ ਪ੍ਰਮੇਸ਼ਰ ਵਲੋਂ, ਭਜਨ ਜਪ ਤਪ ਕੁਛ ਨਹੀਂ ਕਰਤਾ ਉਧਰ ਕਿਆ ਉਸ ਪਾਸੇ ਜੀਵੇ ਤਤਪਰ ਹੋਵੈ ਐਸੇ ਪੁਰਸ਼ ਕਾ ਮਨ ਵਾ ਐਸੇ ਸਾਧਨੋਂ ਕਰ ਸੁੰਨ ਅਫੁਰ ਮੇਂ ਸਮਾਵੇ ਹੈ ਇਹ ਪੁਰਸ਼।੧।

ਅੰਜਨ ਰੂਪ ਸੰਸਾਰ ਮੇਂ ਨਿਰੰਜਨ ਸੁਧ ਹੋ ਰਚੀਏ ਬਹੁੜ ਫੇਰ ਭਵਜਲ ਸੰਸਾਰ ਮੇਂ ਜਨਮ ਮਰਨ ਨਹੀਂ ਪ੍ਰਾਪਤਿ ਹੋਤਾ। ਹੇ ਪਜਾਰੇ ਰਾਮ! ਐਸਾ ਖੀਰ ਮਥਨਾ ਚਾਹੀਏ ਨਿਸ ਕਾਮਤਾ ਰੂਪ ਗੁਰੋਂ ਕੀ ਸਿਖਜਾ ਲੇਕੇ ਮਨ ਇਕਾਗ੍ਰ ਕਰਕੇ ਨਾਮ ਅਭਜਾਸੇ, ਇਹ ਬਿਧੀ ਹੈ ਅੰਮ੍ਰਿਤ ਕੇ ਪੀਨ ਕੀ। ਬ੍ਰਹਮ ਅਨੰਦ ਅੰਮ੍ਰਿਤ ਹੈ ਮੋਖ ਹੋ ਜਾਨਾ ਇਹ ਪੀਣਾ ਹੈ ਤਿਸ ਅੰਮ੍ਰਿਤ ਕਾਰਣ:ਗੁਰਾਂ ਕੇ ਉਪਦੇਸ਼ ਰੂਪੀ ਬਜਰ ਕਰ ਕਲਪਨਾ ਰੂਪੀ ਪਹਾੜੀ ਛੇਦੀ ਕਾਟੀ ਵਾ ਗੁਰਾਂ ਕੀ ਬਾਣੀ ਰੂਪੀ ਬਾਣ ਕਰ ਕਲ ਸ੍ਰਿਸ਼ਟੀ ਕੀ ਸਤਾ ਛੇਦੀ ਬੱਜਰ ਵੀ ਨਿਆਈਂ ਦੁਖ ਦੇਂਦੀ ਸੀ ਪ੍ਰਕਾਸ਼ ਰੂਪੀ ਪਦ ਪ੍ਰਗਟਿਆ ਵ ਪ੍ਰਕਾਸ਼ ਗਜਾਨ ਕਰ ਆਤਮ ਪਦ ਪ੍ਰਗਟਿਆ ਅੰਧੇਰੇ ਸ਼ਕਤੀ ਕਰ। ਜੇਵੜੀ ਮੇਂ ਜੈਸੇ ਸਰਪ ਪ੍ਰਤੀਤ ਹੋਤਾ ਹੈ ਸਮਾਨ ਅੰਧਕਾਰ। ਅਤਜੰਤ ਅੰਧੇਰੇ ਅਤਜੰਤ ਪ੍ਰਕਾਸ਼ ਮੇਂ ਦੋਨੋਂ ਅਵਸਥਾਂ ਮੇਂ ਭ੍ਰਮ ਨਹੀਂ ਹੋਵੇ ਸਮਾਨ ਅੰਧੇਰੇ ਰਜੂ ਕਾ ਅਗਜਾਨ ਹੋਵੇ ਤਾਂ ਸਰਪ ਪ੍ਰਤੀਤ ਹੋਵੇ ਹੈ, ਤਿਸ ਸਰਪ ਕੀ ਨਵਿਰਤੀ ਲੀਏ ਚਾਰ ਧਾਮ ਪਰਸੇ ਕੁਲ ਤੀਰਥ ਸਨਾਨੇ ਦੇਵ ਪੂਜੇ ਧੂਪ ਪ੍ਰਕਰਮਾਂ ਕਿਸੀ ਸੇ ਸਰਪ ਨਿਵਰਤ ਨਹੀਂ ਹੋਤਾ ਜੇ ਇਕ ਤੀਲੀ ਬਾਲੇ ਤਾਂ ਤੀਨ ਕਾਲ ਹੀ ਸਰਪ ਨਾਂ ਥਾਂ ਰਜੂ ਮੇਂ। ਦ੍ਰਿਸ਼ਟਾਂਤ "ਸਦ੍ਰੈ ਅਨਾਨੰਦ ਅਗਿਆਨ। ਜੜ ਪੁਨ ਸਾਤ

ਹੀਨ ਪਛਾਨ ॥ ਅਦ੍ਵੈ ਅਨੰਦ ਆਹੇ ਚਿਦ ਰੂਪ। ਸਤ ਰੂਪ ਆਤਮਾ ਅਨੂਪ"॥ ਅਤਯੰਤ ਪ੍ਰਕਾਸ਼ ਤਤਵੇਤਾ ਅਪ੍ਰੋਖ ਨਿਸਚੇ ਅਤਯੰਤ ਅੰਧੇਰੇ ਜਰਾਵਸਥਾ ਸਾਸ਼ਤ੍ਰ ਗਯਾਤ ਸ੍ਰੂਨ ਇਕ ਦੋਨੋਂ ਕੋ ਭ੍ਰਾਂਤੀ ਨਹੀਂ ਹੋਤੀ ਜਗਤ ਅਵਸਥਾ ਸਮਾਨ ਗਯਾਨ ਕਰਕੇ ਬ੍ਰਹਮ ਰੂਪ ਰਜੋ ਮੇਂ ਜਗਤ ਸਰਪ ਪ੍ਰਤੀਤ ਥਾ ਸੋ ਕਿਸੀ ਕਰਮਸੇ ਨਿਵਰਤਨਾਂ ਹੋਤਾ ਥਾ ਗੁਰ ਕਿਰਪਾ ਸੇ ਭ੍ਰਮ ਚੂਕਾ ਭ੍ਰਮ ਕਾ ਸਰੂਪ ਕਹੇ ਹੈਂ—"ਅਨ ਤੇ ਅਨਤਰ ਹੋਵੇ ਭਾਨ। ਯਾਹੀ ਕੋ ਅਧਯਾਸ ਪਛਾਨ" ਜਥਾਰਥ—ਵਸਤੂ ਕੋ ਨਾਂ ਜਾਨਨਾ ਹੋਰ ਤੇ ਹੋਰ ਮਲੂਮ ਹੋਵੇ ਹੈ ਇਹ ਭ੍ਰਮ ਹੈ ਵਸਤੂ ਕੇ ਗਯਾਨ ਬਿਨਾਂ ਨਹੀਂ ਨਾਸੇ ਐਸੇ ਬ੍ਰਹਮ ਗਯਾਨ ਕਰ ਭ੍ਰਮ ਰੂਪਪਰ ਪੰਚ ਕੀ ਨਿਵਰਤੀ ਹੋਵੇ ਹੈ ਪਸਚਾਤ ਨਿਸਚਲ ਕੇ ਸ਼ਿਵ ਘਰ ਸਰੂਪ ਤਿਸ ਮੇਂ ਬਾਸਾ ਹੂਆ ਤਤ ਵੇਤੇ ਕਾ ॥ ੨ ॥

ਪ੍ਰਥਮ ਅਰਥ ਮੇਂ ਤਿਸ ਮਾਇਆ ਨੇ ਬਿਨਾ ਧਨਖ ਬਾਂਣ ਦੇ ਚੜ੍ਹਾਏ ਏਹੁ ਜਗ ਬੇਧਿਆ ਵਿੱਧਾ ਹੈ ਮੋਹ ਰੂਪ ਸੂਏ ਕਰ ਪ੍ਰੋਤਾ ਹੈ ਹੇ ਪਯਾਰੇ ਦੇਹ ਰੂਪੀ ਬੁਡੀ ਨਾਮ ਗੁਡੀਕਾ ਹੈ ਦਸੋ ਦਿਸਾ ਮੇਂ ਮਾਇਕੀ ਪੁਰਸ਼ੋਂ ਕੀ ਦੇਹ ਵਾਸ਼ਨਾ ਪੌਨ ਭਟਕਾਵੇ ਹੈ ਡੋਰੀ ਲਿਵ ਮਾਇਆ ਮੇਂ ਲਾਈ ਹੈ ਤਿਨ੍ਹਾਂ ਨੇ ॥ ਦੁਤਯ· ਰਥਾ—ਜਿਨਕੀ ਭ੍ਰਾਂਤੀ ਨਵਿਰਤੀ ਦ੍ਵਾਰੇ ਮੋਖ ਭਈ ਹੈ ਤਿਨ੍ਹਾਂ ਸੰਤਾਂ ਤੇ ਧਨਖ ਬਾਣ ਬਾਝ ਨਹੀਂ ਪਕੜਾ ਇਸ ਜਗਤ ਕੋ ਬੇਧਾ ਹੈ ਕਿਆ ਨਾਮ ਸਮਝਾ ਹੈ ਅੰਤ੍ਰੀਵ ਨਿਸਚੇ ਕਰ। ਸੰਕਾ· ਤਿਨਕਾ ਸਰੀਰ ਕਿਉਂ ਰਹਾ ਲੈ ਨਾ ਹੂਆ? ਤਿਸ ਪਰ ਕਹੈਂ। ਦਸੋ ਦਿਸਾ ਮੇਂ ਦੇਹ ਗੁਡੀ ਪ੍ਰਾਲਬਧ ਪੌਣ ਕਰ ਰਹੇ ਲਿਵ

ਸਰੂਪ ਮੇਂ ਦ੍ਰਿੜ੍ਹ ਹੋਈ ਹੈ ਪ੍ਰਾਲਬਧ ਕਰਮ ਸਰੀਰ ਤਿਸ ਕੋ ਗਯਾਨਾਨਾਸ਼ ਨਹੀਂ ਕਰਤਾ ਆਪਨੀ ਇਸਥਿਤੀ ਨਾ ਰਹਨ ਕਰ ਵਾ ਗਯਾਨ ਕੀ ਉਤਪਤੀ ਕਰਨ ਵਾਲਾ ਕਰਮ ਤੇ ਸ੍ਰੀਰ ਕੀ ਇਸਥਿਤੀ ਵਾਲਾ ਕਰਮ ਭ੍ਰਾਤਾਹੈ ਚਾਰਾ ਜਾਨ ਕੇ ਪ੍ਰਲਬਧ ਕੋ ਨਾਸ ਨਹੀਂ ਕਰਤਾ, ਗਯਾਨ ਸੰਚਤ ਕਿਰਮਾਣ ਕੁਛ ਨਹੀਂ ਲਗਤੇ ਇਸ ਕਰ ਉਨ ਕੋ ਨਾਸ ਕਰਤਾ ਹੈ ॥ ੩ ॥

ਉਨਮਨ ਜੋ ਤੁਰੀਆ ਸੁੰਨ ਹੈ ਤਿਸ ਵਿਚ ਮਨੂਆਂ ਸਮਾਨਾ ਦੁਬਧਾ ਕੇ ਸਹਤ ਦੁਰਮਤਿ ਖੋਟੀ ਸਿੱਖਿਆ ਵਾਲੀ ਬੁਧੀ ਭਾਗ ਗਈ ਕਬੀਰ ਜੀ ਕਹੈਂ ਅਨਭਉ ਪ੍ਰਕਾਸ਼ ਰੂਪ ਇਕ ਸਰੂਪ ਹੀ ਦੇਖਿਆ ਜਬ ਰਾਮ ਨਾਮ ਮੇਂ ਪ੍ਰੀਤ ਲਾਈ ॥ ੪੬ ॥

ਗਉੜੀ ਬੈਰਾਗਣਿ ਤਿਪਦੇ

ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨੁਰਾਗੀ। ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ ॥ ੧ ॥ ਮੇਰੇ ਮਨ ਮਨਹੀ ਉਲਟਿ ਸਮਾਨਾ। ਗੁਰ ਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ ॥ ੧ ॥ ਰਹਾਉ ॥ ਨਿਵਰੈ ਦੂਰਿ ਦੂਰਿ ਫੁਨਿ ਨਿਵਰੈ ਜਿਨਿ ਜੈਸਾ ਕਰਿ ਮਾਨਿਆ। ਅਲਉਤੀ ਕਾ ਜੈਸੇ ਭਇਆ ਬਰੇਡਾ ਜਿਨਿ ਪੀਆ

**ਤਿਨ ਜਾਨਿਆ ॥ ੨॥ ਤੇਰੀ ਨਿਰਗੁਨ ਕਥਾ ਕਾਇਸਿਉ ਕਹੀਐ ਐਸਾ ਕੋਇ ਬਿਬੇਕੀ। ਕਹੁ ਕਬੀਰ ਜਿਨਿ ਦੀਆ ਪਲੀਤਾ ਤਿਨ ਤੈਸੀ ਝਲ ਦੇਖੀ ॥ ੩ ॥ ੩ ॥ ੪੭ ॥**

ਜੋਗ ਕੋ ਨਿਰੂਪਣ ਕਰਤੇ ਹੈਂ, ਅਪਾਨ ਵਾਯੂ ਕੋ ਉਲ-ਟਾਇਆ ਤਾਂ ਖਟ ਚਕ੍ਰ ਖੋਹਲੇ, ਪ੍ਰੀਤੀ ਕਰ ਸੁੰਨ ਦਸਵੇਂ ਦੁਆਰ ਕੇ ਪ੍ਰੇਮੀ ਹੂਏ ਵਾ ਗਜਾਤ ਕਰ ॥ ਪ੍ਰਸ਼ਨ॥ ਖਟ ਚਕ੍ਰੋਂ ਕੇ ਨਾਮ ਸਥਾਨ ਕੌਨ ਹੈਂ ? ਉਤਰ। ਦੋਹਾ—"ਸ੍ਵਧਾਰਾ ਚਕ੍ਰ ਜੁ ਨਾਮ ਹੈ ਗੁਹਯ ਸਥਾਨ ਨਿਵਾਸ। ਨਾਭੀ ਨੈਮਣ ਪੂਰ ਹੈ ਰਿਦੇ ਅਨਾਹਦ ਬਾਸ ੧, । ਸੁਧ ਚਕ੍ਰ ਹੈ ਕੰਠ ਮੈਂ ਆਗਾ ਤ੍ਰਿਕੁਟੀ ਮਾਹਿ। ਦਸਮ ਦੁਆਰ ਨਿਰਬਾਣ ਹੈ ਯਾ ਮੈਂ ਸੰਕਾ ਨਾਹਿ ੨" । ਅਰਥ ਕਰੇਂ—ਸ੍ਵਧਾਰਾ ਨਾਮ ਚਕ੍ਰ ਗੁਦਾਮ ਹੈ ੧,ਨਾਭੀ ਮੇਂ ਮਨ ਪੁਰ ਚਕ੍ਰ ਹੈ ੨ । ਰਿਦੇ ਮੈਂ ਅਨਾਹਤ ਚਕ੍ਰ ਹੈ ੩, ਕੰਠ ਗਲ ਮੈਂ ਸੁਧ ਚਕ੍ਰ ਹੈ ੪,ਤ੍ਰਿਕੁਟੀ ਮੈਂ ਆਗਾ ਨਾਮ ਚਕ੍ਰ ਹੈ ੫,ਦਸਵੇਂ ਦੁਆਰ ਮੇਂ ਨਿਰਬਾਣ ਚਕ੍ਰ ਹੈ ੬,ਏਹ ਛੇ ਚਕ੍ਰ ਖੋਲੇ ਦਸਮ ਦੁਆਰ ਮੇਂ ਚੜ੍ਹਕੇ ਆਂਵਦਾ ਨਹੀਂ ਜੰਮ ਕੇ ਜਾਏ ਨਹੀਂ ਮਰ ਕੇ ਚਿਰੰਜੀਵ ਹੋਵੇ ਹੈਂ ਤਿਸਕੇ ਖੋਜਨੇ ਕਰ ਹੇ ਬਿਰਾਗਵਾਨ ! ਦੂਤਜਰਥਾ॥ ਸ੍ਵਾਸਾਂ ਰੂਪ ਪਵਨ ਉਲਟਾਕੇ ਨਾਂਮ ਮੈਂ ਲਾਈ ਤਾਂ ਖਟ ਚਕ੍ਰ ਪੰਚ ਕਾਮ ਕ੍ਰੋਧ ਇਕ ਮਨ ਏਹ ਛੀਏ ਭੇਦੇ ਵਸ ਕੀਤੇ ਜੀਤੇ ਨਾਸ ਕੀਤੇ ਸੁੰਨ ਅਫੁਰ ਕੇ ਪ੍ਰੇਮੀ ਹੋਏ ਗਯਾਤਕਰ ਸਰੂਪ ਕੀ ਪ੍ਰਾਪਤੀ ਕਰ ਆਵੇ, ਨਾ ਅਗਜਾਨ

ਜਾਏ ਨਾ ਗਜਾਨ ਬਹੁੜੇ ਨਾ ਜਨਮੇ ਹੈ ਤਿਸ ਕੋ ਤੂੰ ਭੀ ਢੂੰਢ ਹੇ ਬੈਰਾਗਵਾਨ ॥ ੧ ॥

ਮੇਰਿ ਮਨ ਕਾ ਸੁਭਾਵ ਮਨੌਤ ਵਲੋਂ ਉਲਟ ਕੇ ਸਮਾਇਆ ਦਸ ਦ੍ਵਾਰ ਮੇਂ ਵਾ ਮੇਰਾ ਮਨ ਉਲਟ ਕੇ ਸੰਸਾਰ ਵਲੋਂ ਮਨ ਸੁੱਧ ਪ੍ਰਮਾਤਮਾ ਸੇ ਸਮਾਇਆ ਗੁਰ ਕ੍ਰਿਪਾ ਸੇ ਅਕਲ ਔਰ ਭਈ,ਅਨਾਤਮਾ ਨੂੰ ਛਡਕੇ ਆਤਮਾ ਕੇ ਜਾਨਨੇ ਵਾਲੀ ਹੋਈ, ਨਾ ਬਦਲਤੀ ਅਕਲ ਤਾਂ ਜਮ ਕਾ ਹੀ ਥਾ, ਗੁਰਾਂ ਨੇ ਬਚਾ ਲੀਆ ਕ੍ਰਿਪਾ ਦ੍ਰਿਸ਼ਟੀ ਕਰਕੇ। ਦ੍ਵੈਤ ਕੇ ਗਾਨੇ ਵਾਲਾ ਥਾ ਮੈਂ ॥ ਰਹ॥

ਅਵੀਚਾਰ ਕਾਲ ਮੇਂ ਜੋ ਕਾਮਾਦਿਕ ਨਿਵਰੇ ਨੇੜੇ ਥੇ ਸੋ ਅਬ ਦੂਰ ਭਏ ਤੇ ਦੂਰ ਜੋ ਥੇ ਸਭ ਸੰਤੋਖਾਦੀ ਸੋ ਹੁਣ ਨੇੜੇ ਹੂਏ। ਦੂਤਜਰਥਾ-ਗੁਰਾਂ ਸੇ ਦੂਰ ਸਬੰਧੀਆਂ ਦੇ ਨੇੜੇ ਸਾ ਪੂਰਬ ਕਾਲ ਮੈਂ, ਅਬ ਗੁਰਾਂ ਕੇ ਹੋਏ ਹਾਂ ਨੇੜੇ ਸੰਬੰਧੀਆਂ ਪਾਸੋਂ ਹੋਏ ਹਾਂ ਦੂਰ। ਤ੍ਰਿਤੀ, ਨੇੜੇ ਥਾ ਅਗਜਾਨ ਸੋ ਦੂਰ ਭਯਾ, ਦੂਰ ਥਾ ਗਜਾਨ ਸੋ ਨੇੜੇ ਭਯਾ। ਜਿਸ ਨੇ ਗੁਰਾਂ ਕੋ ਜੈਸੇ ਰੂਪ ਕਰ ਮੰਨਿਆ ਹੈ ਤੈਸੇ ਹੀ ਤਿਸ ਕੋ ਫਲ ਹੂਆ। ਪ੍ਰਮੇਸ਼ਰ ਦ੍ਰਿਸ਼ਟੀ ਸੇ ਮੋਖ ਅਨ ਦ੍ਰਿਸ਼ਟੀ ਸੇ ਤੁਛ ਫਲ ਹੋਵੇ ਹੈ। ਅਲਉਤੀ ਗਲੇ ਕਾ ਨਾਮ ਹੈ ਬਰੇਡਾ ਰਸ ਜਿਸ ਨੇ ਪੀਤਾ ਕਟਕ ਕੋ ਉਹੀ ਜਾਨੇ, ਦੂਤੀ—ਅਲਉਤੀ ਮਹੂਏ ਫੂਲ ਕਾ ਬਰੇਡਾ ਬਰਾਂਡੀ ਸ਼ਰਾਬ ਸਤ ਦਫੇ ਚੁਆਇਆ ਜਾਏ ਪੁਨ ਕਢਿਆ ਫੇਰ ਪਾਇਆ ਐਸੇ ਹੀ ਸੱਤ ਵਾਰ ਹੁਏ ਮਦ ਮਸਤ ਜੋ ਪੀਵੇ ਉਹੀ ਜਾਨੇ। ਤ੍ਰਿਤਜਰਥ-ਅਲਉਤੀ ਮਿਸਰੀ ਕੱਜੇ ਕੀ ਮੁਲਤਾਨੀ ਸਾਵਨ ਕੇ ਦਿਨ ਸੂਖਮ ਬਰਖਾ ਹੋਵੇ ਚਿਟਾ

ਬਸਤ੍ਰ ਚਕੂਟਾ ਸਵਾ ਗਜ ਕਾ ਚਾਰ ਕੂਨੇ ਬੰਨ੍ਹਕੇ ਹੇਠ ਕੋਰਾ ਬਰਤਨ ਰੱਖ ਕੇ ਜੋ ਸ਼ਰਬਤ ਉਸਕਾ ਪੀਤਾ ਹੈ ਜਿਸਨੇ ਤਿਸਨੇ ਅਨੰਦ ਜਾਨਾ ਹੈ,ਐਸੇ ਹੀ ਆਤਮ ਅਨੰਦ ਜਿਸਨੂੰ ਪ੍ਰਾਪਤਿ ਭਯਾ ਸੋ ਜਾਨੇ ॥ ੨ ॥

ਹੇ ਨਿਰਗੁਨ ਰੂਪ ਪ੍ਰਭੂ ! ਤੇਰੀ ਕਥਾ ਕਿਸ ਕੋ ਕਹੀਏ ਐਸਾ ਬੀਚਾਰਵਾਨ ਕੋਈ ਨਹੀਂ ਪ੍ਰਤੀਤ ਹੋਤਾ। ਕਬੀਰ ਜੀ ਕਹੇਂ ਜੈਸੇ ਤੋਪਚੀ ਤੋਪ ਕੇ ਚਲਾਨੇ ਵਾਲਾ ਪਲੀਤਾ ਕਹੈਂ ਜਾਹ ਬੰਦੂਕ ਤੋਪ ਕੋ ਅਗਨੀ ਲਾਗੇ ਜਿਸ ਨੇ ਤੋੜਾ ਦੀਆ ਤਿਸੀ ਨੇ ਚਮਕ ਦੇਖੀ ਹੈ ਉਸ ਅਗਨੀ ਕੀ,ਐਸੇ ਹੀ ਸੁਰਤ ਰੂਪੀ ਤੋਪ ਕੋ ਪ੍ਰੇਮ ਰੂਪੀ ਪਲੀਤਾ ਲਗਾਇਆ ਬੀਚਾਰ ਰੂਪ ਚਮਕ ਤਿਸਨੇ ਦੇਖੀ ਅਨੰਦਤਾ ॥ ੩ ॥ ੩ ॥ ੪੭ ॥

ਗਉੜੀ

ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ। ਜੀਵਨ ਮਿਰਤੁ ਨ ਦੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ ॥ ੧ ॥ ਸਹਜ ਕੀ ਅਕਥ ਕਥਾ ਹੈ ਨਿਰਾਰੀ। ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ ॥ ੧ ॥ ਰਹਾਉ ॥ ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ। ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾਂ

**ਸਮਾਹੀ ॥ ੨ ॥ ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ । ਕਹੁ ਕਬੀਰ ਬਲਿ ਜਾਉ ਗੁਰ ਅਪਨੇ ਸਤਸੰਗਤਿ ਮਿਲਿ ਰਹੀਐ ॥ ੩ ॥ ੪ ॥ ੪੯ ॥**

ਕਿਸੀ ਨੇ ਪੂਛਾ ਪ੍ਰੀਖਾ ਲੀਏ ਤੇਰਾ ਗੁਰ ਕਹਾਂ ਸਮਾਇਆ ਹੈ ? ਤਿਸ ਪਰ ਕਹੈਂ ਤਿਸ ਸੁੱਧ ਬ੍ਰਹਮ ਮੇਂ ਪਾਵਸ ਰੁਤਿ ਰਤੂ ਮਾਸਾ ਸਿੰਧ ਸਮੁੰਦ੍ਰ ਧੂਪ ਤਮੋ ਛਹੀਆ ਰਾਜਸ ਸ਼ਾਂਤੀ ਉਤਪਤੀ ਜਨਮ ਪ੍ਰਲੋ ਮਰਨ ਨਹੀਂ ਜੀਵਨ ਜੀਵਾਂ ਕੀ ਮ੍ਰਿਤੂ ਦੁਖ ਸੁਖ ਸੁੰਨ ਅਫੁਰ ਸਮਾਧੀ ਦ੍ਵੰਦਵਾਦ ਕੁਛ ਵੀ ਨਹੀਂ । ਸਹਜ ਸ਼ਾਂਤ ਰੂਪ ਜੋ ਅਕਥ ਹੈ ਤਿਸ ਕੀ ਕਥਾ ਨਿਰਾਰੀ ਹੈ, ਤੁਲ ਤਕੜੀ ਕਿਸੀ ਕੀ ਬੁਧੀ ਤੇ ਚੜ੍ਹੇ ਨਹੀਂ ਅਨਭਵ ਨਹੀਂ ਹੋਵੈ ਮੁਕਦੀ ਵੀ ਨਹੀਂ ਨਾ ਹੌਲੀ ਹੈ ਸਮਝਨ ਨੂੰ ਨਾ ਭਾਰੀ ਹੈ ਚੁਕਨ ਨੂੰ ਅਰਧ ਪਤਾਲ ਉਰਧ ਅਕਾਸ਼ ਤੇ ਲੈਕੇ ਸੱਤੇ ਦੀਪ ਚੌਦਾਂ ਲੋਕ ਰਾਤ ਦਿਨ ਕੁਛ ਨਹੀਂ ਹੈ ਜਲ ਪਵਨ ਅਗਨੀ ਜਿਸ ਨਿਰਗੁਨ ਸਰੂਪ ਮੇਂ ਦੁਤਯਾ ਨਾਸਤੀ ਮੇਰੇ ਸਤਗੁਰੂ ਰਾਮਾ ਨੰਦ ਜੀ ਤਹਾਂ ਸਮਾਏ ਹੈਂ ਬ੍ਰਹਮ ਅਨੰਦ ਮੈਂ ਅਗਮ ਮਨ ਬਾਨੀ ਕੇ ਅਬਿਸੇ ਜੋ ਪ੍ਰਮਾਤਮਾ ਹੈ ਤਿਸ ਮੈਂ ਰਹਤੇ ਹੈਂ ਇਕ ਰਸ ਐਸਾ ਰੂਪ ਗੁਰ ਕ੍ਰਿਪਾ ਤੇ ਲਖੀ ਦਾ ਹੈ ਕਬੀਰ ਜੀ ਕਹੈਂ ਅਪਨੇ ਸਤ ਗੁਰਾਂ ਤੋਂ ਕੁਰਬਾਨ ਜਾਈਐ ਤਿਨ੍ਹਾਂ ਕੀ ਸੰਗਤ ਸੇ ਮਿਲ ਰਹੀਐ ॥ ੩ ॥ ੪ ॥ ੪੯ ॥

ਗਉੜੀ

ਪਾਪੁ ਪੁੰਨੁ ਦੁਇ ਬੈਲ ਬਿਸਾਹੇ ਪਵਨੁ ਪੂੰਜੀ ਪਰਗਾਸਿਓ। ਤ੍ਰਿਸਨਾ ਗੂਣਿ ਭਰੀ ਘਟ ਭੀਤਰਿ ਇਨਿ ਬਿਧਿ ਟਾਂਡ ਬਿਸਾਹਿਓ॥ ੧॥ ਐਸਾ ਨਾਇਕੁ ਰਾਮੁ ਹਮਾਰਾ। ਸਗਲ ਸੰਸਾਰੁ ਕੀਓ ਬਨਜਾਰਾ॥ ੧॥ ਰਹਾਉ॥ ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ। ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਡਾ ਉਤਰਿਓ ਪਾਰਾ॥੨॥ ਕਹਤ ਕਬੀਰੁ ਸੁਨਹੁ ਰੇ ਸੰਤਹੁ ਅਬ ਐਸੀ ਬਨਿ ਆਈ।ਘਾਟੀ ਚਢਤ ਬੈਲ ਇਕੁ ਥਾਕਾ ਚਲੋ ਗੋਨਿ ਛਿਟਕਾਈ॥ ੩॥ ੫॥ ੪੯॥

ਕੋਈ ਬਨਜਾਰਾ ਕਬੀਰ ਤੇ ਸਰਧਾ ਰਖਯਾ ਕਰੇ, ਇਕ ਦਿਨ ਕਹਨ ਲਗਾ ਤੁਸੀ ਮਹਾਰਾਜ ਜੀ ਆਪ ਇਕ ਬੈਲ ਸੰਕਲਪ ਲਓ ਉਸ ਕੀ ਆਮਦਨੀ ਆਪ ਲੀਆ ਕਰੋ ਲੂਣ ਤੇਲਾਦਕ ਡੇਰੇ ਵਾਸਤੇ ਬਨ ਜਾਏਗਾ। ਤਿਸ ਪਰ ਕਬੀਰਜੀ ਸਬਦ ਉਚਾਰਿਆ ਹੇ ਪੁਰਸ਼ ਤਮਾਮ ਸਰੀਰ ਬੈਲ ਹੈ ਮੂਲ ਪੁਛੇਂ ਇਨ੍ਹਾਂ ਕਾ ਪਾਪ ਪੁੰਨ ਕਰ ਸਰੀਰ ਬਨੇ ਹੈਂ ਪਾਪ ਬਸ਼ੇਸ਼ ਹੋਵੈ ਪੁੰਨਾਂ ਨਾਲੋਂ ਤਾਂ ਪਸ਼ੂ ਬਨੇ ਹੈ ਜੀਵ ਜੇ ਪੁੰਨ ਬਸ਼ੇਸ਼ ਹੋਵੇ ਪਾਪਾਂ ਨਾਲੋਂ ਤਾਂ ਦੇਵ ਦੇਹੀ ਪਾਵੇ ਹੈ

ਅਰ ਪਾਪ ਪੁੰਨ ਇੱਕੋ ਜੇਹੇ ਹੋਨ ਤਾਂ ਮਨੁਖ ਬਨਤਾ ਹੈ ਜੀਵ, ਇਸ ਮੂਲ ਕਰ ਤਮਾਮ ਬੈਲ ਸਰੀਰ ਖਰੀਦੇ ਹੈਂ, ਪਵਨ ਪੂੰਜੀ ਹੈ ਪੂੰਜੀ ਓਹ ਹੈ ਜਿਸ ਕਰ ਬਿਵਹਾਰ ਕਰੀਏ, ਦੋ ਸੌ ਯਾ ਚਾਰ ਸੌ ਕੀ ਕਸਤੂਰੀ ਹਮ ਖਰੀਦੀ ਹੈ ਵਾ ਕੇਸਰਾਦੀ, ਨਫਾ ਨੁਕਸਾਨ ਹੋਵੇ ਹੈ ਸੋ ਪੂੰਜੀ ਵਾਲੇ ਨੂੰ ਹੈ। ਘਟ ਰੂਪੀ ਗੂਨ ਵਿਚ ਤ੍ਰਿਸ਼ਨਾ ਰੂਪੀ ਵਸਤੂ ਭਰੀ ਹੈ, ਅਨ੍ਹੈ ਅਖਰ ਕਰਨੇ ਇਹ ਬਿਧੀ ਹੈ ਟਾਂਡੇ ਦੇ ਖਰੀਦਨ ਕੀ, ਤੁਸੀ ਇਕ ਬੈਲ ਕਹਿਆ ਸਾਡੇ ਸਾਰੇ ਹੀ ਸੇਵਕ ਹੈਂ ਸਰੀਰ ॥ ੧ ॥

ਐਸਾ ਬਨਜਾਰਾ ਹਮਰਾ ਸੁਆਮੀ ਰਾਮ ਹੈ ਜਿਸਨੇ ਸਗਲ ਸੰਸਾਰ ਕੋ ਨਾਇਕ ਨਾਮ ਪ੍ਰੇਰਨਾ ਕੀਓ ਹੈ ਕਾਮ ਅਰ ਕ੍ਰੋਧ ਇਹ ਦੋਨੋਂ ਜਗਾਤੀ ਹੈਂ ਕੁਛਕ ਨਾਮ ਕੀਤੇ ਕੁਛ ਕ੍ਰੋਧ ਨੇ ਪੁਨ ਖੈ ਕੀਤੇ ਇਹ ਜਗਾਤ ਲਈ। ਮਨ ਕਾ ਖੋਟਾ ਸੰਕਲਪ ਰਸਤਾ ਗਜਾਨ ਵੈਰਾਗ ਕਾ ਤੋੜਨੇ ਵਾਲਾ ਹੈ,ਪੰਚ ਤਤਾਂ ਕੀ ਧਾਰਨਾ ਅਕਾਸ਼ ਕੀ ਅਸੰਗਤਾ ਜਲ ਕੀ ਸੀਤਲਤਾ ਪ੍ਰਿਥ੍ਵੀ ਕੀ ਖਿਮਾਂ ਪਵਨ ਕੀ ਸਮਤਾ ਅਗਨੀ ਕੀ ਪ੍ਰਕਾਸ਼ਤਾ ਇਨ੍ਹਾਂ ਸਾਥ ਮਿਲਨਾ ਸਭ ਡੰਡ ਨਿਬੇਰਤੇ ਹੈਂ ਸਾਡੀ ਸੇਵਾ ਕਰਨੇ ਵਾਲਾ ਪਾਰ ਉਤਰੇ ਵਾ ਜੋ ਜੋ ਤਰਜੋ ਪੁਰਾਤਨ ਨਉਤਨ ਸੋ ਟਾਂਡਾ ਪਾਰ ਉਤਰਾ ਹੈ ॥ ੨॥

ਕਬੀਰ ਜੀ ਕਹੈਂ ਸੁਨੋ ਹੇ ਸੰਤੋ! ਅਬ ਮਨੁਖਾ ਜਨਮ ਮੈਂ ਐਸੀ ਰੀਤੀ ਵਾ ਐਸੀ ਕ੍ਰਿਯਾ ਬਨ ਆਈ ਹੈ ਪ੍ਰੇਮ ਘਾਟੀ ਚੜ੍ਹਕੇ ਮਨ ਬੈਲ ਜਨਮ ਮ੍ਰਿਤੂ ਵਲੋਂ ਥਾਕਾ ਰਹ ਗਯਾ ਵਾ ਇਸ ਮੈਂ ਵਿਕਲਪ ਹੈ ਘਾਟੀ ਦੁਖ ਕੀ ਹੋਤੀ ਹੈ ਪ੍ਰੇਮ ਉਤਮ ਚੀਜ ਹੈ। ਤਿਸ ਪਰ ਉੱਤਰ–ਪ੍ਰਪੰਚ ਰੂਪੀ ਘਾਟੀ ਚੜ੍ਹਨ ਤੇ

ਮਨ ਬੈਲ ਥਾਕਾ ਥਕਤ ਹੋਇਆ, ਘਟ ਗੋਨ ਤ੍ਰਿਸ਼ਨਾ ਸੱਕਰ ਥੀ ਡੁੱਲ ਗਈ ਬੈਲ ਸੁਧ ਹੋਇਆ ॥ ੪੯ ॥

ਗਉੜੀ ਪੰਚਪਦਾ

ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ। ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ ॥ ੧ ॥ ਕਹੁ ਡਡੀਆ ਬਾਧੈ ਧਨ ਖੜੀ। ਪਾਹੂ ਘਰਿ ਆਏ ਮੁਕਲਾਊ ਆਏ ॥ ੧ ॥ ਰਹਾਉ ਓਹ ਜਿ ਦਿਸੈ ਖੂਹੜੀ ਕਉਨ ਲਾਜੁ ਵਹਾਰੀ। ਲਾਜੁ ਘੜੀ ਸਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ ॥ ੨ ॥ ਸਾਹਿਬ ਹੋਇ ਦਇਆਲੁ ਕ੍ਰਿਪਾ ਕਰੇ ਅਪੁਨਾ ਕਾਰਜੁ ਸਵਾਰੇ । ਤਾ ਸੁਹਾਗਣਿ ਜਾਣੀਐ ਗੁਰ ਸਬਦੁ ਬੀਚਾਰੇ ॥ ੩ ॥ ਕਿਰਤ ਕੀ ਬਾਂਧੀ ਸਭ ਫਿਰੈ ਦੇਖਹੁ ਬੀਚਾਰੀ। ਏਸਨੋ ਕਿਆ ਆਖੀਐ ਕਿਆ ਕਰੇ ਵਿਚਾਰੀ ॥ ੪ ॥ ਭਈ ਨਿਰਾਸੀ ਉਠਿ ਚਲੀ ਚਿਤ ਬੰਧਿ ਨ ਧੀਰਾ। ਹਰਿ ਕੀ ਚਰਣੀ ਲਾਗਿ ਰਹੁ ਭਜੁ ਸਰਣਿ ਕਬੀਰ ॥ ੬ ॥ ੫੦ ॥

ਦ੍ਰਿਸ਼ਟਾਂਤ—ਅਲੰਕਾਰ ਬਨਾਕੇ ਕਬੀਰਜੀ ਕਹੈਂ ਜੈਸੇ ਇਹ ਨਿਯਮ ਹੈ ਕਿ ਕੰਨਯਾਂ ਪੇਕੇ ਘਰ ਮੇਂ ਚਾਰ ਦਿਨ ਥੋੜੇ ਰਹੇ ਹੈ

ਸਾਹੁਰੇ ਜਰੂਰ ਹੀ ਜਾਵੇਗੀ, ਐਸੇ ਹੀ ਜੀਵ ਨਾਮ ਇਸਤ੍ਰੀ ਕਾ ਪੇਕਾ ਇਹ ਲੋਕ ਹੈ ਸਾਹੁਰਾ ਪ੍ਰਲੋਕ ਹੈ, ਪ੍ਰਲੋਕ ਮੇਂ ਜਰੂਰ ਹੀ ਜਾਏਗੀ, ਅੰਧਾ ਸੰਸਾਰ ਨਹੀਂ ਜਾਨਦਾ ਮੂਰਖੋਂ ਜੈਸੇ ਅਗਜਾਤ ਹੋਇਆ ਹੈ ॥ ੧ ॥

ਡੰਡੀਆ ਸਾੜ੍ਹੀ ਕੋ ਜੋ ਬਾਂਧੇ ਹੈ ਖੜੀ ਹੋਈ ਇਸ ਕੇ ਘਰ ਮੁਕਲਾਊ ਆਏ ਹੈਂ ਪ੍ਰਾਹੁਣੇ, ਐਸੇ ਹੀ ਧਨ ਇਸਤ੍ਰੀ ਜੀਵ ਕੋ ਡੰਡੀਆ ਜਮ ਬਾਂਧ ਖੜੀ ਲੈ ਜਾਨਗੇ, ਪਰਾਹੁਣੇ ਜਮ, ਮੁਕਲਾਵਾ ਕੀ ਹੈ? ਮੁਕਾ ਲੈਣਾ। ਪ੍ਰਸ਼ਨ। ਕਿਸੀ ਨੇ ਪੂਛਾ ਕੌਨ ਹੈ? ਉੱਤਰ। ਓਹ ਸਨਮੁਖ ਖੂਹੀ ਦੀਸੇ ਜਿਸਨੇ ਰੱਸੀ ਖੂਹ ਵਿਚ ਵਹਾਈ ਹੈ ਰੱਸੀ ਟੂਟੀ ਖੈਂਚਨ ਵਾਲੀ ਸਿਰ ਕੇ ਪਰਨੇ ਡਿਗ ਮਰੀ, ਐਸੇ ਓਹ ਸੰਸਾਰ ਖੂਹੀ ਐਸੀ ਮੂੜ੍ਹ ਬ੍ਰਿਤੀ ਪ੍ਰਾਣ ਲੱਜ ਵਹਾਂ ਰਹੀ ਸੰਸਾਰ ਮੇਂ ਵਿਅਰਥ ਸਰੀਰ ਘੜੀ ਸਾਥੋਂ ਪ੍ਰਾਣ ਛੂਟੇ ਤਾਂ ਮ੍ਰਿਤ ਭਈ ਪ੍ਰਲੋਕ ਮੇਂ ਗਈ। ਜਬ ਸਾਹਿਬ ਪ੍ਰਮੇਸ਼ਰ ਦਿਆਲ ਹੋਵੇ ਤਾਂ ਗੁਰੂ ਭੀ ਕ੍ਰਿਪਾ ਕਰਤੇ ਹੈਂ ਜੀਵ ਅਪਨੇ ਕਾਰਜ ਮੋਖ ਕੋ ਸਵਾਰੇ ਹੈ ਜਾਂ ਸਵਾਰੇ ਤਾਂ ਸੋਹਾਗਣ ਜਾਣੀਏਂ ਗੁਰਾਂ ਕੇ ਸਬਦ ਕੋ ਵੀਚਾਰੇ ਜਬ ॥ ੩ ॥

ਕਰਮਾਂ ਕੀ ਬੰਧੀ ਹੋਈ ਸਭ ਸ੍ਰਿਸ਼ਟੀ ਫਿਰਦੀ ਹੈ ਵੀਚਾਰਕੇ ਦੇਖੋ ਇਸਨੂੰ ਕੀ ਕਹੀਏ ਅਰ ਕਿਆ ਕਰ ਸਕਦੀ ਹੈ ਵਿਚਾਰੀ ॥ ੪ ॥

ਨਿਰਾਸ ਹੋਈ ਹੋਈ ਉੱਠ ਕੇ ਚਲੀ ਗਈ ਰਿਤ ਧੀਰਜ ਕੋ ਨਾ ਬੰਨ੍ਹਦਾ ਭਇਆ। ਹਰੀ ਕੇ ਚਰਣੋਂ ਮੇਂ ਜੋੜੇ ਲੋਗ ਰਹੇ ਹੈਂ ਤਿਨ੍ਹਾਂ ਕੀ ਸਰਨ ਭਜ ਗ੍ਰਹਣ ਕਰ ਕਬੀਰ ਜੀ

ਕਹੈਂ ॥ ੫ ॥ ੬ ॥ ੫੦॥

ਗਉੜੀ

ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ। ਗੁੰਡਿਤ ਮੁੰਡਿਤ ਏਕੈ ਸਬਦੀ ਏਹਿ ਕਹਹਿ ਸਿਧਿ ਪਾਈ ॥ ੧ ॥ ਹਰਿ ਬਿਨੁ ਭਰਮਿ ਭੁਲਾਨੇ ਅੰਧਾ। ਜਾਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ ॥੧॥ਰਹਾਉ॥ ਜਹਤੇ ਉਪਜੀ ਤਹੀ ਸਮਾਨੀ ਇਹਿ ਬਿਧਿ ਬਿਸਰੀ ਤਬ ਹੀ। ਪੰਡਿਤ ਗੁਨੀ ਸੂਰ ਹਮ ਦਾਤੇ ਏਹਿ ਕਹਹਿ ਬਡ ਹਮਹੀ ॥ ੨ ॥ ਜਿਸਹਿ ਬੁਝਾਏ ਸੋਈ ਬੂਝੈ ਬਿਨੁ ਬੂਝੇ ਕਿਉ ਰਹੀਐ। ਸਤਿਗੁਰੁ ਮਿਲੈ ਅੰਧੇਰਾ ਚੂਕੈ ਇਨ ਬਿਧਿ ਮਾਣਕੁ ਲਹੀਐ ॥ ੩ ॥ ਤਜਿ ਬਾਵੇ ਦਾਹਨੇ ਬਿਕਾਰਾ ਹਰਿ ਪਦੁ ਦ੍ਰਿੜੁ ਕਰਿ ਰਹੀਐ। ਕਹੁ ਕਬੀਰ ਗੂੰਗੈ ਗੁੜ ਖਾਇਆ ਪੂਛੇ ਤੇ ਕਿਆ ਕਹੀਐ ॥ ੪ ॥ ੭ ॥ ੫੧ ॥

ਜੋਗੀ ਕਹੇ ਹੈ ਤੇ ਦ੍ਰਿਸ਼ਟਾਂਤ ਹੈ ਕਿ ਕੋਈ ਇਸਤ੍ਰੀ ਵਿਧਵਾ ਸੀ ਉਸ ਨੇ ਜਾਤਾ ਗੰਗਾ ਜੀ ਮੈਂ ਬਹੁਤ ਸੰਤ ਆਏ ਹੈਂ ਮੇਲੇ ਕਰਕੇ, ਧਨ ਵਾਲੀ ਸੀ ਗੰਗਾ ਜੀ ਜਾਕੇ ਕਹਨ ਲਗੀ ਮੇਰਾ

ਧਨ ਸੁਫਲਾ ਕਰੋ ਜੀ, ਸਾਧ ਸੰਗਤ ਨੂੰ ਭੰਡਾਰਾ ਖਵਾਤੀ ਹਾਂ। ਜਿਸ ਭੇਖ ਵਿਚ ਜਾਏ ਓਹੀ ਕਹਨ, ਹੋਰ ਕਿਸੀ ਭੇਖ ਵਾਲੇ ਨੂੰ ਕਹੀ ਸਨਯਾਸੀ ਕਹੈ ਅਸੀ ਵੱਡੇ ਹਾਂ ਜੋਗੀ ਕਹੈ ਸਾਡੇ ਜੈਸਾ ਕੋਈ ਨਹੀਂ। ਵਿਧਵਾ ਨੇ ਜਾਤਾ ਸਭ "ਅਪਨੇ ਅਪਨੇ ਮਨ ਕੀ ਸਭੀ ਬਧਾਵਤ ਟੇਕ। ਸਭ ਵਿਧਵਾ ਕੋ ਭੋਜਨ ਦੀਆ ਹੋਇ ਧਾਰ ਬਿਬੇਕ"॥ ਰੰਡੀਆਂ ਸਾਰੀਆਂ ਕਠੀਆਂ ਕਰਕੇ ਭੋਜਨ ਬਸਤ੍ਰ ਭੂਖਨ ਦੀਏ,ਏਹ ਸਭ ਅਪਨੇ ਅਪਨੇ ਮਤ ਨੂੰ ਸਲਾਹਤੇ ਹੈਂ ਮੈਂ ਅਪਨਾ ਮਤ ਕਿਉਂ ਤਜਾਗਾਂ? ਐਸੇ ਹੀ ਜੋਗੀ ਕਹਤੇ ਹੈਂ ਅਸਲੀ ਫਕੀਰੀ ਜੋਗੀ ਕੀ ਹੈ ਹੋਰ ਭੇਖ ਵਾਲਾ ਫੇਰ ਗ੍ਰਿਸਤੀ ਬਨ ਜਾਤਾ ਹੈ ਕੰਨ ਫਾਟਾ ਗ੍ਰਿਸਤੀ ਨਹੀਂ ਬਨੇ ਇਸ ਕਰ ਹਮਾਰਾ ਮਤਿ ਉਤਮ ਹੈ, ਸੰਨਯਾਸੀ ਕਹੈ ਹਮ ਬ੍ਰਾਹਮਨ ਕੇ ਵੀ ਗੁਰੂ ਹੈਂ। ਕੁੰਡਲ ਕੇਸ ਪੁਟਾਨ ਵਾਲੇ ਮੁੰਡਤ ਮੁਨਾਵਨ ਵਾਲੇ ਏਕਹਿ ਸਬਦੀ ਅਲਖੀਏ ਆਲਖ ਜਾਗੇ ਐਸੇ ਕਰਨ ਵਾਲੇ ਇਹ ਸਭ ਕਹਤੇ ਹੈਂ ਸਿਧੀ ਮੋਖ ਹਮ ਨੇ ਹੀ ਪਾਈ ਹੈ ਔਰ ਕੋ ਨਹੀਂ ਮਿਲੀ। ਸਾਡਾ ਮਤ ਪੂਛੇ ਤੋ ਹਰਿ ਬਿਨਾਂ ਅੰਧਾ ਜਿਨਕਾ ਮਨ ਹੈ ਸੋ ਭਰਮ ਨੇ ਭੁਲਾਏ ਹੈਂ,ਜਿਸ ਪਾਸ ਜਾਈਏ ਸਾਨੂੰ ਛੁਡਾਓ ਜਨਮਾਂ ਤੇ,ਉਹ ਆਪ ਹੀ ਬਹੁਤੇ ਬੰਧਨਾਂ ਵਿਚ ਬਧੇ ਹੋਏ ਹੈਂ ਕਿ ਵਾਹਾ ਹਮ ਪੰਡਤ ਹੈਂ ਇਕ ਏਹ ਕਹੈ ਦੂਜਾ ਕਹੈ ਹਮ ਗੁਨੀ ਹੈਂ ਤੀਜਾ ਕਹੈ ਹਮ ਸੂਰ ਬੀਰ ਹੈਂ ਇਹ ਸਭ ਕਹਤੇ ਹੈਂ ਵਡੇ ਹਮ ਹੀ ਹੈਂ 'ਇਹ ਬਿਧ ਬਿਸਰੀ ਜਬ ਹੀ। ਜਹ ਤੇ ਉਪਜੀ ਜੀਵ ਕਲਾ ਤਹੀ ਸਮਾਨੀ ਤਬ ਹੀ' ਚੇਤਨ ਕੇ ਸਾਥ ਸਮਾ ਗਈ ਜਬ ਹੀ ਪਦ ਉਤੋਂ ਆ ਕੇ ਅਨੈ

ਅਖਰ ਕਰਨੇ, ਐਸੇ ਅਰਥ ਭਇਆ ॥ ੨ ॥

ਜਿਸ ਕੋ ਬੁਝਾਇ ਭਗਵਤ ਸੋਈ ਬੂਝਿ ਜਾਨਦਾ ਹੈ ਬਿਨਾਂ ਜਾਨਨੇ ਪ੍ਰਮੇਸ਼ਰ ਦੇ ਕਿਉਂ ਰਹੀਏ ਮਨੁਖਾ ਜਨਮ ਹੈ ਫੇਰ ਹਥ ਆਏ ਕਿ ਨਾ ਆਏ ਵਾ ਬਿਨ ਪ੍ਰਮੇਸ਼ਰ ਦੇ ਜਾਨਨੇ ਸੇ ਜਨਮਾਂ ਵੱਲੋਂ ਕਿਉਂ ਰਹੀਐ ਨਹੀਂ ਬਚੀ ਵਾ ਸਤਿਗੁਰ ਮਿਲਨ ਅਗਜਾਨ ਅੰਧੇਰਾ ਚੂਕੇ ਮਾਣਕ ਪ੍ਰਮਾਤਮਾ ਕੋ ਲਖੀ ਦਾ ਹੈ ॥ ੩ ॥

ਬਿਕਾਰ ਨਾਮ ਪਾਪੋਂ ਕਾ ਹੈ ਬਾਵੇਂ ਪਦ ਸਾਥ ਬਿਕਾਰ ਜੋੜਨੇ ਤਜ ਦੇਹ ਹੇ ਪੁਰਸ਼। ਬਾਵੇਂ ਵਿਕਾਰ ਦਾਹਨੇ ਸੁਕਾਰ ਪੁੰਨ ਪਾਪ ਇਕੋ ਜਹੇ ਹੈਂ ਬੰਧਨ ਪਾਨ ਵਾਲੇ, ਤਾਂਤੇ ਦੋਨੋਂ ਤਿਆਗ ਕੇ ਹਰਿ ਪਦ ਹਰੀ ਕੇ ਚਰਨਾਂ ਕੋ ਦ੍ਰਿੜ ਰਖ ਰਿਦੇ ਮੇਂ ਵਾ ਬਾਵੇਂ ਵਿਕਾਰ ਤਜ ਕੇ ਦਾਹਨੇ ਜੋ ਹਰੀ ਹੈ ਰਖ ਕੇ ਤਿਸ ਕੇ ਚਰਨਾਂ ਕੋ ਪਕੜ। ਕਬੀਰ ਜੀ ਕਹੈਂ ਬ੍ਰਹਮ ਕਾ ਅਨੰਦ ਐਸਾ ਹੈ ਜੈਸੇ ਗੂੰਗੇ ਨੇ ਗੁੜ ਮਿਠਾਈ ਖਾਈ ਹੋਵੇ, ਤਿਸਕੋ ਪੁਛੀਏ ਕੀ ਸ੍ਵਾਦ ਹੈ ਤਾਂ ਗੂੰਗਾ ਕਹਿ ਨਹੀਂ ਸਕਦਾ ਐਸੇ ਕੁਛ ਨਹੀਂ ਕਹਾ ਜਾਤਾ ॥ ੪ ॥ ੭ ॥ ੫੧ ॥

ਰਾਗੁ ਗਉੜੀ ਪੂਰਬੀ ਕਬੀਰ ਜੀ

ੴ ਸਤਿਗੁਰਪ੍ਰਸਾਦਿ ॥

**ਜਹ ਕਛੁ ਅਹਾ ਤਹਾ ਕਿਛੁ ਨਾਹੀ ਪੰਚ ਤਤੁ ਤਹ ਨਾਹੀ। ਇੜਾ ਪਿੰਗਲਾ ਸੁਖਮਨ ਬੰਦੇ ਏ ਅਵਗਨ ਕਤ ਜਾਹੀ ॥ ੧ ॥ ਤਾਗਾ**

ਤੂਟਾ ਗਗਨੁ ਬਿਨਸਿ ਗਇਆ ਤੇਰਾ ਬੋਲਤੁ ਕਹਾ ਸਮਾਈ। ਇਹ ਸੰਸਾ ਮੋਕਉ ਅਨਦਿਨੁ ਬਿਆਪੈ ਮੋਕਉ ਕੋ ਨ ਕਹੈ ਸਮਝਾਈ ॥ ੧ ॥ ਰਹਾਉ ॥ ਜਹ ਬਰੁ ਭੰਡੁ ਪਿੰਡ ਤਹ ਨਾਹੀ ਰਚਨ ਹਾਰੁ ਤਹ ਨਾਹੀ। ਜੋੜਨ ਹਾਰੋ ਸਦਾ ਅਤੀਤਾ ਇਹ ਕਹੀਐ ਕਿਸੁ ਮਾਹੀ ॥ ੨ ॥ ਜੋੜੀ ਜੁੜੈ ਨ ਤੋੜੀ ਤੂਟੈ ਜਬ ਲਗੁ ਹੋਇ ਬਿਨਾਸੀ। ਕਾਕੋ ਠਾਕੁਰ ਕਾਕੋ ਸੇਵਕ ਕੋ ਕਾਹੂ ਕੈ ਜਾਸੀ ॥ ੩ ॥ ਕਹੁ ਕਬੀਰ ਲਿਵ ਲਾਗਿ ਰਹੀ ਹੈ ਜਹਾਂ ਬਸੈ ਦਿਨ ਰਾਤੀ। ਉਆ ਕਾ ਮਰਮੁ ਓਹੀ ਪਰ ਜਾਨੈ ਓਹੁ ਤਉ ਸਦਾ ਅਬਨਾਸੀ ॥ ੪ ॥ ੧ ॥ ੫੨ ॥

ਕਬੀਰ ਜੀ ਕੇ ਮੇਲੀ ਜੋਗੀ ਸੰਤ ਥੇ ਪਿਛਲੇ ਪਹਰ ਉਸ ਪਾਸ ਚਾਰ ਘੜੀ ਜਾ ਬੈਠਿਆ ਕਰਦੇ ਸੇ ਕਬੀਰ ਜੀ, ਇਕਸਮੇਂ ਐਸੀ ਬਾਤ ਭਈ ਕਿਆ ਜਾਕਰ ਦੇਖਹਿੰ ਜੋਗੀ ਮ੍ਰਿਤ ਹੂਆ ਪੜਾ ਹੈ, ਪ੍ਰਮੇਸ਼ਰ ਕਾ ਪਜਾਰਾ ਜਾਨਕੇ ਅਫਸੋਸ ਕੀਆ ਪੀਛੇ ਦੋ ਸਬਦ ਉਚਾਰੇ ਕਬੀਰ ਜੀ ਨੇ, ਇਕ ਆਸਾ ਰਾਗ ਮੇਂ ਅਠਾਰਵਾਂ ਸਬਦ ਹੈ 'ਗਗਨ ਨਗਰ' ਵਾਲਾ ਇਕ ਏਹੁ ਹੈ। 'ਜਹ ਕਿਛੁ ਆਹਾ' ਸਾਡੇ ਮਿਤ੍ਰ ਜੋਗੀ ਦਾ ਜਹ ਜਿਥੇ ਸਭ ਕੁਛ ਥਾ ਸਰੀਰ ਤੇ ਲੇਕਰ ਹੁਣ ਮ੍ਰਿਤੁ ਹੋਇਆ ਕੁਛ

ਵੀ ਨਹੀਂ ਪ੍ਰਤੀਤ ਹੋਤਾ ਪੰਚ ਤਤ ਸਰੀਰ ਕੇ ਜੋ ਥੇ ਸੋ ਵੀ ਕਿਥੇ ਗਏ,ਇੜਾ ਦਹਨਾ ਸੁਰ ਪਿੰਗਲਾ ਬਾਵਾਂ ਸੁਰ ਸੁਖਮਨਾ ਸਮ ਸੁਰ ਬਧੀ ਬੰਧਾਨ ਅਵਸ਼ੇਸ ਕਰ ਗਿਨਤੀ ਕਤ ਜਾਹੀ ਕਹਾਂ ਗਈ ਭ੍ਰਾ ਗਾਨੇਤੀ ਧੋਤੀ ਕਾ ਗਗਨ ਦਸਵਾਂ ਦੁਆਰ ਤੇਰਾ ਬਰਨ ਮਿਠਾ ਕਹਾਂ ਸਮਾ ਗਯਾ ਹੈ ਮਿਤ੍ਰ! ਸੰਸੇ ਕਾ ਸਰੂਪ ਇਹ ਹੈ ਜੀਵ ਕਿਥੋਂ ਉਤਪਤਿ ਹੋਤਾ ਹੈ ਅਰ ਕਿਥੇ ਜਾਕੇ ਲੀਨ ਹੋਤਾ ਹੈ? ਇਸਕਾ ਉਤਰ–ਮੈਨੂੰ ਕੋਈ ਨਹੀਂ ਸਮਝਾਂਵਦਾ ਕੋਈ ਜੀਵੋਂ ਕੀ ਖਾਣ ਹੈ ਜਿਥੋਂ ਜੰਮਦੇ ਹੈਂ ਜਿਥੇ ਜਾਂਦੇ ਹੈਂ ਗਮਨ ਅਗਮਨ ਕਰਕੇ, ਇਹ ਭਰਾਤੀ ਕੈਸੇ ਨਿਵਿਰਤ ਹੋਵੇ? ॥ ੧ ॥

ਜਹ ਜਬ ਬ੍ਰਹਮੰਡ ਕੀ ਖਬਰ ਅੰਤਰਜਾਮਤਾ ਕਰਕੇ ਦੇਤਾ ਸੀ ਪਿੰਡ ਹੁਣ ਸਰੀਰ ਕੀ ਵੀ ਖਬਰ ਨਹੀਂ ਦੇ ਸਕਦਾ ਕਿਥੇ ਗਯਾ ਹੈ ਰਚਨ ਹਾਰ ਜੋਗੀ ਬਗੀਚੀ ਕੁਟੀਆ ਰਚੀ ਸੀ ਜਿਸਨੇ? ਕੋਈ ਸੰਕਾਕਰੇ ਐਡੇ ਸੰਤ ਥੇ ਉਹ ਅਰ ਕਬੀਰ ਜੀ ਸਮਰੱਥ ਥੇ ਫੇਰ ਕਿਉਂ ਭਰਮ ਕਰਤੇ ਹੈਂ? ਤਿਸ ਕਾ ਉਤਰ-ਜੋੜਨ ਹਾਰੇ ਬ੍ਰਿਤੀ ਕੋ ਜੋੜਨੇ ਵਾਲਾ ਸੀ ਪ੍ਰਮੇਸ਼ਰ ਮੇਂ ਉਹ ਜੋਗੀ ਸੰਤ ਸਦਾ ਹੀ ਅਤੀਤ ਹੈ ਜਨਮ ਮਰਨ ਦੁਖਾਂ ਤੇ। ਏਹ ਕਿਸ ਵਿਚ ਕਹੀਏ ਜਨਮ ਮਰਨ ਅਗਜਾਨੀ ਮੇਂ ਹੈ? ਇਹ ਸਭ ਬਾਤਾਂ।

ਹੁਣ ਅਫਸੋਸ ਕਰੀਏ ਕਿ ਵੋਹ ਪ੍ਰਾਣਾਂ ਨਾਲ ਜੋੜੀ ਹੋਈ ਜੁੜਦੀ ਨਹੀਂ ਜਿੰਨਾਂ ਚਿਰ ਰਹਨਾ ਹੋਤਾ ਹੈ ਤੋੜੀ ਹੋਈ ਕਿਸੇ ਕੀ ਤੁਟਦੀ ਨਹੀਂ ਤਾਂਤੇ ਜਬ ਤਕ ਪ੍ਰਤੀਤ ਹੋਤੀ ਹੈ ਇਸਨੋ ਨਾਸ ਰੂਪ ਹੀ ਸਮਝਣਾ ਚਾਹੀਏ, ਕਿਸ ਕਾ ਠਾਕਰ

ਹੈ, ਕਿਸਕਾ ਕੋ ਸੇਵਕ ਹੈ ਕੌਨ ਕਿਸੀ ਕੋ ਜਾਨਨੇ ਵਾਲਾ ਹੈ। ਅਰ ਆਵਨ ਕਹਾਂ ਕਾ ਹੈ ਕੌਨ ਆਵਤਾ ਹੈ ॥ ੩ ॥

ਕਬੀਰ ਕਹੈ ਸਾਡੇ ਮਿਤ੍ਰ ਦੀ ਲਿਵ ਉਥੇ ਲਗੀ ਹੈ ਜਹਾਂ ਦਿਨ ਰਾਤ ਇਕ ਰਸ ਵਸੇ ਹੈ। ਦੂਜਾ ਅਰਥ-ਕਬੀਰ ਜੀ ਕਹੈ ਮਿਤ੍ਰ ਸਾਡੇ ਕੀ ਉਥੇ ਦ੍ਰਿੜ੍ਹਤਾ ਹੂਈ ਹੈ ਜਹਾਂ ਦਿਨ ਰਾਤ੍ਰੀ ਅਧਹਸਤ ਹੋਕੇ ਬਸੇ ਹੈ ਉਹ ਜੋਗੀ ਸੰਤ। ਉਸਕਾ ਤਾਤਪਰਜ ਉਹੀ ਭਲੀ ਤਰਾਂ ਸੇ ਜਾਨੇ ਹੈ ਉਹ ਸਦਾ ਅਬਨਾਸ਼ੀ ਹੈ ਜਨਮ ਮਰਨ ਤੇ ਰਹਤ ਹੈ । ਇਕ ਅਰਥ ਇਹ ਹੈ ਅੰਤ੍ਰੀਵਰਥ ਦੂਜਾ ਏਹ ਹੈ ॥ ੪ ॥ ੧ ॥ ੫੨ ॥

ਜਿਤਨਾ ਚਿਰ ਜੀਵ ਕੋ ਅਗਯਾਨ ਥਾ ਇਤਨਾ ਕਾਲ ਦੁਖੀ ਥਾ ਜਬ ਗਯਾਨ ਹੋਇਆ ਜਹ ਅਗਯਾਨ ਕਰ ਸਭ ਕੁਛ ਪ੍ਰਤੀਤ ਹੋਂਦਾ ਸੀ ਤਹ ਹੁਣ ਗਯਾਨ ਕਰ ਕੁਛ ਵੀ ਨਹੀਂ ਰਹਾ ਤਤ ਪੰਚ ਵੀ ਬ੍ਰਹਮ ਹੀ ਪ੍ਰਤੀਤ ਹੋਤੇ ਹੈਂ। ਇੜਾ ਪਿੰਗਲਾਦਕ ਇਨ ਕਾ ਬੰਧਾਨ ਔਗੁਨ ਹੀ ਥਾ ਬ੍ਰਹਮ ਵਿਚਾਰ ਬਿਨ ਸਭ ਅਵਿਦਿਆ ਹੀ ਹੈ ਤਾਗਾ ਮੋਹ ਤੂਟਾ ਗਗਨ ਲੋਭ ਬਿਨਸਿਆ ਤੇਰ ਮੇਰ ਕੇ ਜੋ ਬਚਨ ਅਗਯਾਨ ਕੇ ਥੇ ਕਹਾਂ ਹੈ ਸਮਾਇ ਗਏ, ਇਹ ਜਨਮ ਮ੍ਰਿਤੂ ਰੂਪੀ ਸੰਸਾਰ ਮੈਨੂੰ ਵਿਆਪ ਰਹਾ ਸੀ ਮਰ ਕੇ ਕਿਥੇ ਜਾਂਦਾ ਹੈ ਜਨਮ ਸਮੇਂ ਕਹਾਂ ਸੇ ਆਵਤਾ ਹੈ ਮੈਨੂੰ ਕੋਈ ਨਹੀਂ ਸੀ ਸਮਝਾਂਵਦਾ, ਹੁਣ ਗੁਰ ਕ੍ਰਿਪਾ ਭਈ ਸੰਸੇ ਸਭ ਉਡ ਗਏ ਕਿਸ ਕਰ "ਨਹਿ ਕਿਛ ਜਨਮੇ ਨਹਿ ਕਿਛ ਮਰੇ" ਦੁਤੀਆ ਨਾਸਤੀ। ਜਬ ਬ੍ਰਹਮੰਡ ਕੇ ਅਭਮਾਨੀ ਬਨੇ ਸਾਂ ਸਾਡਾ ਦੇਸ ਜਗੀਰ ਮਲੇ ਥੇ ਹੁਣ ਪਿੰਡਕੇ ਭੀ ਅਭਮਾਨੀ ਨਹੀਂ ਦੇਹੀ ਹੈ ਨਹੀਂ ਰਹਨ

ਹਾਰ ਮਨ ਵਾ ਅਗਜਾਨ ਸੰਸਾਰ ਕਾ ਥਾ ਅਬ ਨਹੀਂ ਜੋ ਪੁਰਸ਼ ਸਾਧਨੋਂ ਸਪੰਨ ਹੋਕੇ ਬ੍ਰਿਤੀ ਪ੍ਰਮੇਸ਼ਰ ਮੇਂ ਜੋੜੇ ਉਹ ਸਦਾ ਅਤੀਤ ਹੈ ਰਹਤ ਸਭ ਤੇ ਇਹ ਕਿਸ ਮੇਂ ਕਹੀਏ "ਤਿਸਕੇ ਭਾਣੇ ਕੋਇ ਨ ਭੂਲੋ ਜਿਨ ਸਗਲੋ ਬ੍ਰਹਮ ਪਛਾਤਾ" ਬ੍ਰਿਤੀ ਪਦਾਰਥਾਂ ਮੇਂ ਜੋੜੀ ਹੋਈ ਜੁੜਦੀ ਨਹੀਂ ਪ੍ਰਮੇਸ਼ਰ ਵਲੋਂ ਤੋੜੀ ਹੋਈ ਟੁਟੇ ਨਹੀਂ ਜਬ ਦੇਹ ਰਹੈ ਬ੍ਰਿਤੀ ਫੁਰੈ ਤਾਂ ਭੀ ਬਿਨਾਸ ਹੀ ਜਾਨੀਏਂ ਨਾ ਠਾਕਰ ਨਾ ਸੇਵਕ, ਠਾਕਰ ਸੇਵਕ ਰਲ ਭਇ ਏਕਾ ਕਿਸੀ ਕੇ ਜਾਨਾ ਆਵਨਾਂ ਨਹੀਂ ਰਹਾ, ਕਬੀਰ ਜੀ ਕਹੈਂ ਤਤਵੇਤਾ ਕੀ ਬ੍ਰਿਤੀ ਉਥੇ ਲਗ ਰਹੀ ਹੈ ਜਹਾਂ ਦਿਨ ਤੇ ਰਾਤ ਜਾ ਕੇ ਬਸ ਹੋ ਜਾਤੇ ਹੈਂ ਅਗੇ ਕੋਈ ਰਸਤਾ ਹੀ ਨਹੀਂ ਹੈ, ਜੈਸੇ ਸੁਸੁਪਤੀ ਮੇਂ ਦਿਨ ਰਾਤ੍ਰੀ ਨਹੀ ਹੈਂ ਐਸੇ ਸੁਧ ਬ੍ਰਹਮ ਮੇਂ ਦਿਨ ਰਾਤਿ ਨਹੀ ਹੈਂ ਉਸਕੇ ਭੇਦ ਕੋ ਓਹੀ ਜਾਨਤਾ ਹੈ ਉਹ ਸਦਾ ਅਬਨਾਸ਼ੀ ਹੈ ॥ ੫੨ ॥

ਗਉੜੀ

**ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ ਪਰਮਿਤਿ ਬਾਹਰਿ ਖਿੰਥਾ। ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥ ੧ ॥ ਮੇਰੇ ਰਾਜਨ ਮੈ ਬੈਰਾਗੀ ਜੋਗੀ ਮਰਤੁ ਨ ਸੋਗ ਬਿਓਗੀ ॥ ੧ ॥ ਰਹਾਉ ॥ ਖੰਡ ਬ੍ਰਹਮੰਡ ਮਹਿ ਸਿੰਙੀ ਮੇਰਾ ਬਟੂਆ ਸਭੁ ਜਗੁ ਭਸਮਾਧਾਰੀ। ਤਾੜੀ ਲਾਗੀ ਤ੍ਰਿਪਲੁ**

ਪਲਟੀਐ ਛੂਟੈ ਹੋਇ ਪਸਾਰੀ ॥ ੨ ॥ ਮਨੁ ਪਵਨੁ ਦੁਇ ਤੂੰਬਾ ਕਰੀ ਹੈ ਜੁਗ ਜੁਗ ਸਾਰਦ ਸਾਜੀ । ਥਿਰੁ ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ ॥ ੩ ॥ ਸੁਨਿ ਮਨ ਮਗਨ ਭਏ ਹੈ ਪੂਰੇ ਮਾਇਆ ਡੋਲਨ ਲਾਗੀ । ਕਹੁ ਕਬੀਰ ਤਾਕਉ ਪੁਨਰਪਿ ਜਨਮੁ ਨਹੀ ਖੇਲਿ ਗਇਓ ਬੈਰਾਗੀ ॥ ੪ ॥ ॥ ੨ ॥ ੫੩ ॥

ਕਿਸੀ ਜੋਗੀ ਨੇ ਕਹਾ ਤੁਸੀ ਜੋਗੀਆਂ ਕਾ ਭੇਖ ਲਵੋ ਪ੍ਰਭਤਾ ਬਹੁਤ ਹੋਵੇਗੀ, ਤਿਸ ਪਰ ਕਬੀਰ ਜੀ ਕਹੈਂ ਮੇਰੇ ਰਾਜਨ ! ਮੈਂ ਬੈਰਾਗਵਾਨ ਜੋਗੀ ਹਾਂ ਸ੍ਰੁਤੀ ਸੇ ਸਿਮ੍ਰਤੀ ਦਾ ਸਿਧਾਂਤ ਜੋ ਹੈ ਇਹ ਕੰਨਾਂ ਵਿਚ ਮੁੰਦ੍ਰਾਂ ਪਹਰ ਲਈਆਂ ਹੈਂ, ਨਿਸਚਾ ਵੀਚਾਰ ਕੰਨ ਹੈ ਨਿਸਚੇ ਕਰਕੇ ਵੀਚਾਰਿਆ ਹੈ ਪਰ ਭਲੀ ਪ੍ਰਕਾਰ ਮਿਤਿ ਸੰਸਾਰ ਮਿਰਜਾਦਾ ਸੇ ਜੋ ਬਾਹਰ ਹੋਣਾ ਹੈ ਇਹ ਖਫਨੀ ਪਹਰੀ ਹੈ। ਸੁੰਨ ਅਫੁਰ ਰੂਪੀ ਗੁਫਾ ਮੇਂ ਆਸਨ ਲਗਾਕੇ ਬੈਠਨਾ ਕਰਿਆ ਹੈ ਕਲਪਨਾ ਕੋ ਬਿਬਰਜਤ ਤ੍ਯਾਗਣਾ ਹੈ ਇਹ ਸਾਡਾ ਆਈ ਪੰਥ ਹੈ ਬਾਰਾਂ ਪੰਥਾਂ ਵਿਚੋਂ । ਬਾਰਾਂ ਪੰਥ ਰਾਮਕਲੀ ਮੇਂ ਲਿਖਾਂਗੇ ਬਹੁਤ ਜੋਗੀਆਂ ਦਾ ਕੰਮ ਹੋਵੇਗਾ ॥ ੧ ॥

ਹੇ ਮੇਰੇ ਪਿਆਰੇ! ਮੈਂ ਵੈਰਾਗਵਾਨ ਜੋਗੀ ਹਾਂ ਵਿਜੋਗ ਸੇ ਸੋਗ ਹੋਵੇ ਹੈ ਤਿਸ ਕਰ ਮਰਤਾ ਨਹੀਂ । ਖੰਡਾਂ ਨਵਾਂ ਮੇਂ

ਬ੍ਰਹਮੰਡ ਸੰਸਾਰ ਮੇਂ ਜੋ ਬਾਣੀ ਬੋਲੇ ਸੋ ਸਿੰਙੀ ਵਜੇ ਹੈ ਮੇਰਾ ਬਟੂਆ ਸੁਆਹ ਕਾ ਗੋਲਾ ਹੋਤਾ ਹੈ ਜਿਸਕੀ ਪੂਜਾ ਉਦਾਸੀ ਵੀ ਕਰਤੇ ਹੈਂ, ਰਾਮ ਨਾਮ ਬਟੂਆ ਹੈ ਸਭ ਜਗ ਕੋ ਜੋ ਭਸਮ ਜਾਨਨਾ ਹੈ ਆਧਾਰੀ ਝੋਲੀ ਹੈ, ਤਾੜੀ ਸਮਾਧੀ ਕੇਹੜੀ ਹੈ ਜੋ ਤਿੰਨਾਂ ਗੁਣਾਂ ਵਲੋਂ ਪਲਟੇ ਹਟਨਾ ਹੈ ਪਸਾਰਾ ਕਰਨੇ ਵਾਲੇ ਪਸਾਰੀ ਹੋਏ ਜਾਂ ਤਿਸਤੇ ਛੂਟੇ ਇਸ ਤੇ ਸੂਚੇ ਹੋਏ ਹਾਂ ॥੨ ॥ਮਨ ਤੇ ਪ੍ਰਾਨ ਦੋਹਾਂ ਕੋ ਪ੍ਰਮੇਸ਼ਰ ਪ੍ਰਾਇਨ ਕੀਤਾ ਇਹ ਤੂੰ ਬੇਦੋਂ ਜੁਗੋਂ ਮੇਂ ਜੁਗ ਜੁੜੀ ਜੋ ਚੇਤਨਤਾ ਇਹ ਸਾਰਦ ਨਾਮ ਡੰਡੀ ਕਰੀ ਹੈ ਬ੍ਰਿਤੀ ਇਕ ਰਸ ਭਈ ਇਹ ਤੰਤੀ ਹੈ ਤੂਟਸ ਉਥਾਨ ਨਹੀਂ ਹੋਤੀ,ਇਕ ਰਸ ਕਿੰਗਰੀ ਹੰਗ ਬ੍ਰਹਮਾਸਮੀ ਇਹ ਬਜਨਾ ਹੈ ਤਿਸ ਕਾ,ਸੁਨ ਕੇ ਗੁਰ ਉਪਦੇਸ਼ ਪੂਰਨ ਮੇਂ ਅਨੰਦ ਭਏ ਮਾਇਆ ਨਹੀਂ ਡੁਲਾਵੇ ਕਬੀਰਜੀ ਕਹੈਂ ਤਿਸ ਕੋ ਜਨਮ ਨਹੀਂ ਫਿਰ ਜੋ ਇਸ ਖੇਲ ਕੋ ਖੇਲ ਗਿਆ ਹੈ ।

ਗਉੜੀ

ਗਜ ਨਵ ਗਜ ਦਸ ਗਜ ਇਕੀਸ ਪੁਰੀਆ ਏਕਤਨਾਈ । ਸਾਠ ਸੂਤ ਨਵ ਖੰਡ ਬਹਤਰਿ ਪਾਟੁ ਲਗੋ ਅਧਿਕਾਈ ॥ ੧ ॥ ਗਈ ਬੁਨਾਵਨ ਮਾਹੋ । ਘਰ ਛੋਡਿਐ ਜਾਇ ਜੁਲਾਹੋ ॥ ੧ ॥ ਰਹਾਉ ॥ ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ । ਜੌ ਕਰਿ

ਪਾਚਨੁ ਬੇਗਿ ਨ ਪਾਵੈ ਝਗਰੁ ਕਰੈ ਘਰਹਾਈ ॥ ੨॥ ਦਿਨ ਕੀ ਬੈਠ ਖਸਮ ਕੀ ਬਰਕਸ ਇਹ ਬੇਲਾ ਕਤ ਆਈ। ਛੂਟੇ ਕੂੰਡੇ ਭੀਗੈ ਪੂਰੀਆ ਚਲਿਓ ਜੁਲਾਹੋ ਰੀਸਾਈ ॥ ੩ ॥ ਛੋਛੀ ਨਲੀ ਤੰਤੁ ਨਹੀ ਨਿਕਸੈ ਨਤਰ ਰਹੀ ਉਰਝਾਈ। ਛੋਡਿ ਪਸਾਰੁ ਈਹਾ ਰਹੁ ਬਪੁਰੀ ਕਹੁ ਕਬੀਰ ਸਮਝਾਈ ॥ ੪ ॥ ੩॥ ॥ ੫੪ ॥

ਜਗਜਾਸੂ ਨੇ ਪ੍ਰਸ਼ਨ ਕਰਾ ਹੈ ਤਤਤ੍ਵ ਕਾ ਸੋਧਨ ਨਾ ਹੋਵੇ ਏਨਾਂ ਚਿਰ ਏਕਤਾ ਨਹੀਂ ਹੋਤੀ ਜੀਵ ਈਸ਼ਰ ਕੀ, ਤਿਸ ਪਰ ਕਬੀਰਜੀ ਕਹੈਂ ਤ੍ਵੰ ਪਦ ਕਾ ਸੋਧਨ ਗਜ ਨੌ ਗੋਲਕ:—ਨੇਤ੍ਰ ਦੋ, ਦੋ ਨਾਸਕਾ, ਦੋ ਕੰਨ ਇਕ ਮੁਖ ਸਿਸਨ ਤੇ ਮੂਲ। ਗਜ ਦਸ ਇੰਦ੍ਰੇ ਇਕੀਸ, ਦਸ ਪ੍ਰਾਨ, ਪ੍ਰਾਨ ਅਪਾਨ ਉਨ ਸਮਾਨ ਵਿਆਨ ਨਾਗ ਕੂਰਮ ਕ੍ਰਿਕਲ ਦੇਵਦਤ ਧਨੰਜੇ। ਦਸ ਤਤ ਸਬਦ, ਸਪਰਸ਼ ਰੂਪ ਰਸ ਗੰਧ ਅਕਾਸ਼ ਵਾਯੂ ਤੇਜ ਪਾਨੀ ਪ੍ਰਿਥੀ। ਇਕ ਮਨ ਪੂਰੀ ਤਾਨੀ ਵਾ ਪੂਰਨ ਨੇ ਮਾਇਆ ਸੇ ਤਨਾਈ ਹੈ ਤਾਣੀ, ਸਾਠ ਨਾੜੀ ਥੂਲ ਹੈਂ ਸਰੀਰ ਮੇਂ, ਦਸ ਦੋਨੋਂ ਹਾਥੋਂ ਕੀ ਹਥ ਕੇ ਪਿਠ ਸੇ ਦੀਸੇ ਹੈ ੨, ਦਸ ਹੀ ਪਾਉਂ ਕੀ ਹੈਂ੨੦, ਦਸ ਛਾਤੀ ਕੀ, ਦਸ ਪਿਠ ਕੀ ੨੦, ਦਸ ਗਰਦਨ ਕੀ ਦਸ ਕਾਨੋਂ ਕੀ੨੦, ਤਿਨ ਬੀਸੀ ਸਾਠਹੈਂ ਨੌ ਖੰਡ ਜੋੜ ਹੈਂ ਦੋ ਗੁਲਫ ਦੋ ਗੋਡੇ ਦੋ ਹਾਥਾਂ ਕੇ ਬੁਕ ਕੇ ਹੈਂ ਜਿਨ

ਕੋ ਦੋ ਅਰਕਾਂ ਇੱਕ ਲੱਕ ਕਾ ਨੌਂ ਹੋਏ, ਬਹੁੜੂ ਨਾੜੀ ਹੈਂ ਜਿਨ ਮੇਂ ਮਨ ਪ੍ਰਵੇਸ ਕਰ ਕੇ ਭੁੱਲੇ ਹੈ ਸੋ ਨਾੜੀ ਹੈ ਏਹ ਪੇਟਾ ਹੈ। ਪੇਟਾ ਤਾਣੇ ਸੇ ਅਧਕ ਲਾਗੇ ਹੈ ਸੇਰ ਤਾਣਾ ਹੋਵੇ ਤਾਂ ਡੇਢ ਸੇਰ ਪੇਟਾ ਹੋਵੇ ਹੈ ਨਾੜੀ ਸਰੀਰ ਮੇਂ ਬਹੁਤ ਹੋਵੇ ਹੈ ਇੰਦ੍ਰੀ ਆਦੀ ਤਾਣਾ ਥਾ ॥ ੧ ॥

ਰਹਾਉ ਕੀ ਤੁਕ ਸੇ ਸਬਦ ਉਠਾਵਨਾ। ਐਸੇ 'ਮਾਹੋ' ਨਾਮ ਸੁਧ ਬੁਧੀ ਕਾ ਉੱਤਮ ਬੁਧੀ ਜੀਵ ਆਤਮਾ ਪਾਸ ਗਈ, ਤ੍ਰੈ ਪਦ ਰੂਪੀ ਤਾਣੀ ਕਾ ਸੋਧਨਾ ਬਨਾਵਣ ਲੀਏ ਜੀਵ ਪਾਸ ਬੁੱਧੀ ਨੇ ਕਹਾ ਘਰ ਸਰੀਰ ਮਨੁਖਾ ਜਨਮ ਛੋਡਿਆ ਜਾਤਾ ਹੈ ਕਿਆ ਵਿਅਰਥ ਲਾਭ ਵਾਸਾ ਬਤੀਤ ਕਰਤਾ ਹੈ ਤਾਂਤੇ ਤ੍ਰੈ ਪਦ ਪਦ ਕਾ ਸੋਧਣ ਤਾਣੀ ਉਣ ਲੈ, ਏਹ ਉਪਦੇਸ਼ ਬੁਧੀ ਨੇ ਕੀਆ ਗਜ ਨਵ ਤੇ ਪ੍ਰਥਮੇਂ ਇਸਕਾ ਅਰਥ ਕਰਨਾ ਐਸੇ ਕਹਕੇ, ਬਹੁੜੋ ਰਹਾਉ ਇਸਥਿਤ ਭਈ ਬੁਧੀ ਸੁਧ ਹੋਕੇ ਜੀਵ ਕੇ ਪਾਸ ॥ਰਹ॥

ਗਜ ਕਰ ਮਿਣੀ ਹੈ ਪੂਰਬ ਚਾਲੀ ਗਜ ਵਾ ਸਾਢੇ ਤਿੰਨ ਹਾਥ ਅਪਨੇ ਅਪਨੇ ਤੋਲੀ ਭਈ ਸਾਢੇ ਤਿੰਨ ਮਣ ਵਾ ਨਾਸ ਰੂਪ ਹੈ, ਪਾਣ ਕੀ ਹੈ ਢਾਈ ਸੇਰ ਕਾ ਤੂੰ ਦਿਹਾੜੀ ਮਿਹਮਾਨ ਤੀਨ ਸੇਰ ਪਾਠ ਹੋਤਾ ਹੈ ਕਚੇ ਤੀਨ ਸੇਰ, ਸੰਕਾ ਭਈ ਜੀ ਕੋਈ ਦੋ ਸੇਰ ਪਕਾ ਵੀ ਤੀਨ ਸੇਰ ਪਾਂਚ ਤਕ ਵੀ ਕੜਾਹ ਪ੍ਰਸਾਦਿ ਛਕੇ ਹੈ? ਤਿਸਕਾ ਉੱਤਰ। ਸੂਖਮ ਵੀ ਐਸੇ ਹੈਂ ਜੋ ਅੱਧ ਪਾ ਖਾਤੇ ਹੈਂ ਘਾਟ ਵਾਧ ਰਲ ਜਾਵੇ ਹੈ ਤਿਥੇ ॥

ਹੇ ਜੀਵ! ਜੇਕਰ ਤੈਨੂੰ ਖਾਨ ਪਾਨ ਰੂਪੀ ਪਾਣ ਛੇਤੀ ਸੇ ਨਾ ਮਿਲੇ ਤਾਂ ਤੂੰ ਝਗਰਾ ਮੇਰੇ ਨਾਲ ਕਰ ਹੇ ਘਰ ਮਨੁਖਾ

ਜਨਮ ਕੋ ਹਤ ਕਰਨ ਵਾਲੇ। ਬੁਧਿ ਨੇ ਉਪਦੇਸ਼ ਦੀਆ ਝਗਰੇ ਕਾ ਕਿਆ ਰੂਪ ਹੈ? ਆਤਮਾ ਕੋ ਅਸੱਤ ਜਾਨਨਾ ਅਨਾਤਮਾ ਕੋ ਸਤ ਜਾਨਨਾ, ਇਹ ਝਗਰਾ ਹੈ ॥ ੨ ॥

ਦਿਨ ਕੀ ਬੈਰ ਅਵਸਥਾ ਕੇ ਦਿਨ ਮੁਕ ਗਏ ਸਮਾਪਤੀ ਹੋਈ, ਖਸਮ ਨੇ ਬਰਕਸ ਉਠਾ ਲਈ ਵਿਅਸਟੀ ਕਚਹਰੀ ਏਹ ਮਨੁਖਾ ਜਨਮ ਰੂਪੀ ਵੇਲਾ ਫਿਰ ਕਦ ਆਵੇਗਾ।

ਪਦਾਰਥ ਕੂੰਡੇ ਛੂਟੇ ਇਥੇ ਹੀ ਰਹ ਜਾਨਗੇ ਭੀਗੇ ਭਿੱਜੀਆਂ ਰਹਨਗੀਆਂ ਬਾਸਨਾ ਪੁਰੀਆਂ ਤਿਨ ਮੇਂ ਚਲਾ ਜਏਗਾ ਹੇ ਜੁਲਾਹੇ ਰੀਸਾਈ ਕਿਆ ਸ਼ੋਕਾਤੂ ਹੂਆ ਹੂਆ ॥ ੩ ॥

ਛੋਛੀ ਨਲੀ ਹੋਵੇਗੀ ਰਸਨਾਂ ਤੇ ਬਚਨ ਨਾ ਨਿਕਸੇਗਾ ਕੋਈ ਵਾ ਛੋਛੀ ਨਲੀ ਸ਼ਾਹ ਰਗ ਤੇਤੁ ਸ੍ਵਾਸ ਨਾ ਆਵੇਗਾ ਜਬ ਤਹੁ ਜੁਲਹਾਣੀ ਪ੍ਰਾਣ ਅਪਾਨ ਕੀ ਗੰਢ ਉਰਝੀ ਕਿਆ ਜੁੜੀ ਨਾ ਰਹੇਗੀ ਖੁੱਲ ਜਾਏਗੀ ਪ੍ਰਾਣ ਨਿਕਲ ਜਾਨਗੇ ਫੇਰ ਕੀ ਕਰ ਸਕੇਗਾ।

ਜੀਵ ਬੋਲਿਆ ਹੇ ਬੁਧੀ! ਤੇਰਾ ਹੀ ਪਸਾਰਾ ਪਾਯਾ ਹੋਯਾ ਹੈ ਛਡ ਧੰਧੇ ਨੂੰ, ਬੁੱਧ-ਸਰੀਰ ਦੀਆਂ ਇੰਦ੍ਰੀਆਂ ਦੀ ਇਛਾ ਇਨਕੀ ਛਡ ਕੇ ਰਹਤ ਹੋ ਜਾ ਤੇਰਾ ਹੈ ਪਸਾਰਾ ਕਬੀਰ ਜੀ ਨੇ ਬੁਧੀ ਸਮਝਾਈ ਸਭ ਪ੍ਰਪੰਚ ਬੁਧੀ ਨਿਸਚੇ ਸੇ ਪ੍ਰਤੀਤ ਹੋਵੇ ਹੈ ਅਬੋਧ ਪੁਰਸ਼ ਸਤਮੰਨ ਲੇਤਾ ਹੈ ਮਿਥਿਆ ਪ੍ਰਪੰਚ ਕੋ, ਕਬੀਰ ਜੀ ਕਹੈਂ ਤਟਸਥੀ ਹੋ ਕੇ ਜੀਵ ਅਰ ਬੁਧੀ ਕਾ ਸੰਬਾਦ ਐਸੇ ਭਯਾ ॥ ੫੪ ॥

ਵਿਦ੍ਵਾਨ ਪੁਰਸ਼ਾਂ ਕੇ ਨਿਸਚੇ ਤ੍ਵੰ ਪਦ ਕਾ ਸੋਧਨ ਭਇਆ

ਤਤ ਪਦ ਕੇ ਵਾਚ ਸਮੇਤ ਅਭੇਦ ਨਹੀਂ ਹੋਤਾ ਇਸ ਲੀਏ ਤਤ ਪਦ ਕਾ ਵੀ ਇਨ੍ਹੋਂ ਅਖਰੋਂ ਸੇ ਸੋਧਨ ਹੋਵੇ ਹੈ ਐਸੇ ਇਹ ਅਰਥ ਵੀ ਰਹਾਉ ਕੀ ਤੁਕ ਸੇ ਲੇਨਾ॥

ਸੁਧ ਸਤੋ ਮਾਇਆ ਹੈ ਜਾਨਾਂ ਇਸਕਾ ਕਿਆ ਸੁਧ ਬ੍ਰਹਮ ਅਕ੍ਰੈ ਅਬਨਾਸੀ ਨਿਰਵਿਕਾਰ ਪਰਮਾਨੰਦ ਮੇਂ ਬੈਠਕੇ ਫੁਰਨਾ ਕਰ ਦੀਆ ਕੈਸੇ "ਤਤਈਖਤ੍ਰ ਏਕੋ ਹੈ ਬਹੁ ਸਜਾਂ ਪ੍ਰਜਾਏਯ" ਫੁਰਨਾ ਵਿਕਾਰ ਕਰ ਦੀਆ ਘਰ ਸਰੂਪ ਲਾਭ ਵਾਲਾ ਛੋਡਕੇ ਸਬਲ ਭਇਆ ਸੁਧ ਅਕ੍ਰੈ ਆਦੀ ਲਾਭ ਕੋ ਛੋਡਿਆ ਉਤਪਤੀ ਪਾਲਨਾਦੀ ਜੰਜਾਲ ਕਰ ਸੰਜੁਗਤ ਭਯਾ ਆਗੇ ਚਲਾ ਗਜ ਨਵ ਪੁਰਖ ਪ੍ਰਕ੍ਰਿਤੀ ਮਹਤਤ ਤ੍ਰਿਧਾ ਹੰਕਾਰ ਪੰਚ ਤਨ ਮਾਤ੍ਰਾ ਗਜ ਦਸ ਦਸੋਂ ਦਿਸਾ ਪੂਰਬ ਪਸਚਮ ਉਤਰ ਦਖਨ ਅਗਨ ਕੋਨ ਵਾਯੂ ਕੋਨ ਨੈਰਤ ਕੋਨ ਈਸਾਨ ਕੋਨ ਅਰਧ ਉਰਧ ਗਜ ਇਕੀਸ ਚੌਦਾਂ ਲੋਕ ਸਤ ਪਤਾਲ ਸਤ ਅਕਾਸ਼ ਸਾਤੋਂ ਦੀਪਵਾ ਸਮੁੰਦ੍ਰ ਪੂਰੀ ਚਾਲੀ ਗਜ ਹੋਈ ਇਕ ਮਾਇਆ ਪਾਸ਼ੋਂ ਤਾਨੀ ਤਨਾਈ ਉਪਾਦਾਨ ਕਾਰਨ ਜਗਤ ਕਾ ਮਾਇਆ ਹੈ ਸਾਠ ਸੂਤ ਸਠ ਬੀਸੀਆਂ ਬ੍ਰਹਮਾ ਵਿਸ਼ਨ ਸ਼ਿਵ ਕੀਆਂ ਕੈਸੇ ਜਾਨੀ? ਜਿਸ ਬੀਸੀ ਮੇਂ ਜੀਵ ਉਤਪਤਿ ਹੋਨ ਬ੍ਰਹਮਾ ਕੀ ਬੀਸੀ ਹੈ, ਜਿਸ ਮੇਂ ਅਨਾਜ ਅਧਕ ਹੋਵੇ ਵਿਸ਼ਨ ਕੀ ਬੀਸੀ ਹੈ, ਜਿਸ ਮੇਂ ਜੀਵ ਮ੍ਰਿਤ ਬਹੁਤ ਹੋਵੇਂ ਸੋ ਸ਼ਿਵਾਂ ਕੀ ਬੀਸੀ ਹੈ ਬੀਸ ਬੀਸ ਬਰਸ ਇਕ ਇਕ ਦੇਵਤਾ ਰਾਜ ਕਰੇ ਹੈ ਏਹ ਸੂਤ ਤਾਣੇ ਕਾ ਹੈ। ਨਵਖੰਡ ਭਾਰਥ ਖੰਡ ਕੁਲਹ ਹਿਰਨ ਮੇਂ ਇਲਬ੍ਰਿਤ ਕੇਤਮਾ ਲਹਰ ਵਰਖ ਰਮਕ ਕਿਪੁਰਖ ਭਦ੍ਰਾਖ ੯ ਕਾਨੇ ਭਏ

ਬਹਤ੍ਰ ਇੰਦ੍ਰ ਕੀ ਚੌਕੜੀ ਰਾਜ ਕਰੇ ਪੈਦਾ ਪਟ ਜ਼ਜਾਵੇ ਲਾਗੇ ਹੈ, ਰਾਜ ਕਰ ਮਿਲੀ ਹੈ ਚਾਲੀ ਪ੍ਰੂਰਬੋਕਤ ਵਾ ਉਨੰਜਾ ਕ੍ਰੋੜ ੪੯੦੦੦੦੦੦੦ ਤੋਲੀ ਹੈ ਸ਼ੇਸ਼ਨਾਗ ਕੇ ਫਨ ਪਰ ਹੈ ਕਿਸੀ ਕੀ ਪਾਗ ਮੇਂ ਜੈਸੇ ਫੂਲ ਹੋ ਪਾਨ ਵਾਈ ਮਾਤ੍ਰਾ ਓਅੰਕਾਰ ਕੀ ਸਤਾ ਵਿਆਕ੍ਰਨ ਰੀਤ ਸੇ ਤੀਨ ਮਾਤ੍ਰਾ ਹੈ ਛੇ ਮਾਤ੍ਰਾ ਹੈ ਬਾਰਾਂ ਮਾਤ੍ਰਾ ਹੈ ਵਾਈ ਐਸੇ ਹੈ ਅਕਾਰ ਓਅੰਕਾਰ ਸਾਬਤ ਮਾਤ੍ਰਾ ਹੈ ਮਕਾਰ ਅਧੀ ਹੈ ਸੋ ਪਾਨ ਕੀ ਸਤਾ ਸਫੁਰਤੀ ਸ਼ੀਘ੍ਰ ਮੇਂ ਨਾ ਪਾਵੇ ਤਾਂ ਝਗਰਾ ਕਰ ਹੇ ਘਰ ਕੋਈ ਹੇ ਘਰ ਵਾਲੇ ਸਿੱਖਾਂ ਨੇ ਪੂਛਾ ਇਹ ਬੇਲਾ ਕਤ ਆਈ ਕਬ ਹੂਆ ਥਾ? ਤਿਸ ਪਰ ਕਹੈ ਛੂਟੇ ਕੂੰਡੇ ਸਮੁੰਦ੍ਰ ਭੀਗੇ ਡੁਬ ਗਈਆਂ ਸੀ ਇੰਦ੍ਰ ਪੁਰੀਆਦੀ ਸਭ ਪੁਰੀਆਂ ਛੋਟੀ ਨਲੀ ਚੰਦ੍ਰਮਾ ਸੂਰਤਤ ਕਿਰਣਾਂ ਤੁਰ ਸਸਮਾਰ ਚਕ੍ਰ ਦੀ ਗੰਢ ਖੁਲ ਗਈ ਸੀ ਦਿਨ ਕੀ ਰੈਣ ਬ੍ਰਹਮਾ ਕੇ ਦਿਨਾਂ ਦੀ ਸਮਾਪਤੀ ਹੋ ਗਈ ਖਸਮ ਪ੍ਰਮੇਸ਼ਰ ਨੇ ਕਚਹਰੀ ਸ੍ਰਿਸ਼ਟੀ ਬਰਖਾਸਤ ਪ੍ਰਲੇ ਕਰ ਲਈ ਥੀ ਇਹ ਬੇਲਾ ਤਦ ਆਈ ਹੂਆ ਥਾ। ਈਸ਼ਰ ਨੇ ਕਹਾ ਹੇ ਮਾਯਾ! ਛੋਡ ਪਸਾਰਾ ਮੇਰੇ ਮੇਂ ਲੀਨ ਹੋ ਜਾਹ। ਕਬੀਰ ਜੀ ਕਹੇ ਈਸ਼ਰ ਨੇ ਮਾਇਆ ਸਮਝਾਈ ਇਸ ਪ੍ਰਕਾਰ ਤਤਤ੍ਰੈ ਕਾ ਸੋਧਨ ਕਰਕੇ ਲਖ ਲਖ ਕੀ ਏਕਤਾ ਭਈ ਅਦ੍ਵੈ ਨੰਦ ਪ੍ਰਤਕ ਬੋਧ ਪ੍ਰਤਕ ਬੋਧ ਅਦ੍ਵੈ ਅਨੰਦ ਹੂਏ ਅਧਜਾਤਮ ਵਿਦਿਆ ਏਹ ਮਤ ਭਾਗ ਤਜਾਗ ਲਖਣਾਂ ਕਰਕੇ ਜੀਵ ਈਸ਼ਰ ਕੀ ਏਕਤਾ ਹੋਤੀ ਹੈ, ਇਕ ਅਰਥ ਇਸ ਕਾ ਅਉਰ ਵੀ ਥਾ ਪਰ ਮੇਰੇ ਪਸਿੰਦ ਨਹੀਂ ਆਇਆ ਤਾਂ ਨਹੀਂ ਲਿਖਿਆ॥ ੫੪॥ ਮਲਵਈਓਂ ਕਾ ਹੈ।

ਗਉੜੀ

ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ॥ ਜਿਤੁ ਘਟਿ ਨਾਮੁ ਨ ਊਪਜੈ ਫੂਟਿ ਮਰੈ ਜਨੁ ਸੋਇ॥ ੧ ॥ ਸਾਵਲ ਸੁੰਦਰ ਰਾਮਈਆ ਮੇਰਾ ਮਨੁ ਲਾਗਾ ਤੋਹਿ ॥ ੧ ॥ ਰਹਾਉ ॥ ਸਾਧੁ ਮਿਲੈ ਸਿਧਿ ਪਾਈਐ ਕਿ ਏਹੁ ਜੋਗੁ ਕਿ ਭੋਗ। ਦੁਹੁ ਮਿਲਿ ਕਾਰਜੁ ਊਪਜੈ ਰਾਮਨਾਮ ਸੰਜੋਗੁ ॥ ੨ ॥ ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ । ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥ ੩ ॥ ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ। ਕਹੁ ਕਬੀਰ ਸੰਸਾ ਨਾਹੀ ਅੰਤਿ ਪਰਮ ਗਤਿ ਪਾਇ ॥ ੪ ॥ ੧ ॥ ੪ ॥ ੫੫ ॥

ਏਕਤਾ ਹੋਈ ਜਿਸ ਕੋ ਤਿਸ ਕੋ ਸਿਖ ਪੂਛਤਾ ਹੈ। ਭਾਗ ਤਯਾਗ ਲਖਣਾ ਕਰ ਜੀਵ ਈਸ਼ਰ ਕੀ ਏਕਤਾ ਭਈ। ਜਬ ਸਿਖ ਪੂਛੇ ਹੈ ਹੇ ਗੁਰੋ ਫੇਰ ਵੀ ਜੁਦੇ ਹੋਤਾ ਹੈ ? ਗੁਰੂ ਉਤ੍ਰ ਦੇਵੇ ਹੈ ਮਹੋਇ ਮਤ ਹੋਇ ਨਹੀਂ ਹੋਤਾ ਮਾ ਕਾ ਅਰਥ ਮਤ ਕਿੰਬਾ ਕਾ ਅਰਥ ਫੇਰ ਕਿੰਬਾ ਬਹੁੜੋ ਕਹੋ ਭਾਵੇ ਏਕਤਾ ਕਾ ਹੇਤੂ ਗਯਾਨ ਹੈ ਗਯਾਨ ਕਾ ਹੇਤੂ ਅੰਤਹਕਰਨ ਸੁਧ ਹੈ, ਸੁਧ ਕਾ ਹੇਤੂ ਨਾਮ ਹੈ ਜਿਸ ਕੇ ਘਟ ਸਰੀਰ ਮੇਂ

ਨਾਮ ਨਹੀਂ ਪ੍ਰਾਂਦਰ ਹੋਤਾ ਝੂਟ ਮਰੇ ਨਿਸਫਲ ਵਾ ਦੁਖੀ ਹੋ ਮਰੇ ਸੋ ਪੁਰਸ਼। ਹੇ ਸਾਂਵਲੇ ਰੰਗ ਵਾਲੇ ਸੁੰਦ੍ਰ ਰਾਮਈਆ ਰਮੇ ਹੋਇਆ ਮੇਰਾ ਮਨ ਲਾਗਾ ਹੈ ਤੇਰਿਆਂ ਚਰਨਾਂ ਮੇਂ ਸਾਧ ਸਾਧਨਾ ਕਰ ਸਪੰਨ ਸੰਤ ਮਿਲਨ ਤਾਂ ਸਿੱਧੀ ਮੋਖ ਪਾਈਦੀ ਹੈ। ਕਿਆ ਹੈ? ਜੋਗ ਅਰ ਭੋਗ ਲਗਾਨੇ ਦੋ ਗੁਰੂ ਬ੍ਰਹਮ,ਸ੍ਰੋਤੀ ਨੇਸਟੀ ਸਿੱਖ ਸੁਧ ਰਿਦੇ ਇਹ ਦੋ,ਮਿਲਨ ਤਾਂ ਰਾਮ ਨਾਮ ਮਿਲਨਾ ਏਹ ਕਾਰਜ ਉਪਜੇ ਹੈ ਵਾ ਦੂਜਾ ਗਯਾਨ ਵਿਰਾਗ ਬ੍ਰਹਮ ਨਾਲ ਅਭੇਦ ਕਾਰਜ ਉਪਜੇ ਵਾ ਜੀਵ ਈਸ਼ਰ ਦੋ ਕਾ ਮਿਲਨਾ ਕਾਰਜ ਉਪਜੇ ਜਬ ਰਾਮ ਨਾਮ ਨਾਲ ਹੋਵੇ ਸੰਬੰਧ ਗੁਰ ਕ੍ਰਿਪਾ ਸੇ ॥ ੨ ॥

ਲੋਕ ਜਾਨਤੇ ਹੈਂ ਏਹ ਗੀਤ ਗਾਵਨ ਨੂੰ ਭਗਤਾਂ ਨੇ ਬਨਾਏ ਹੈਂ, ਜੇ ਚਿਤ ਇਕਾਗਰ ਕਰਕੇ ਵੀਚਾਰੇ ਤਾਂ ਇਨ੍ਹਾਂ ਵਿਚੋਂ ਹੀ ਬ੍ਰਹਮ ਕਾ ਬੋਧ ਪ੍ਰਗਟ ਭਯਾ। ਜੈਸੇ ਦੇਖਨ ਨੂੰ ਤਾਣੀ ਦਾ ਬੁਨਨਾ ਬੁਨਾਵਨਾ ਥਾ ਮੋਟੀ ਬਾਤ ਪ੍ਰਤੀਤ ਹੋਤੀ ਥੀ, ਵਿਤੋਂ ਵਿਚਾਰ ਦ੍ਰਿਸ਼ਟੀ ਸੇ ਤਤ੍ਵੰ ਪਦ ਕਾ ਸੋਧਨ ਭਇਆ ਬ੍ਰਹਮ ਬੀਚਾਰ ਇਹ ਹੈ। ਮਹਾਤਮ ਇਸ ਕਾ ਐਸੇ ਹੈ ਕਾਸ਼ੀ ਮੇਂ ਮਾਨਸ ਕੋ ਮਰਨ ਸਮੇਂ ਮੇਂ ਤਾਰਕ ਮੰਤ੍ਰ ਸ਼ਿਵ ਰਾਮ ਨਾਮ ਦੇ ਕੇ ਮੁਕਤ ਕਰਤੇ ਹੈਂ ॥ ੩ ॥

ਕੋਈ ਗਾਵੈ ਇਸ ਸਬਦ ਨੂੰ ਕੋਈ ਸੁਨੇ ਚਿਤ ਲਾ ਕੇ ਹਰੀ ਕੇ ਨਾਮ ਮੇਂ ਵਾ ਪ੍ਰਮੇਸ਼ਰ ਕੇ ਨਾਮ ਨੂੰ ਕੋਈ ਗਾਵੇ ਸੁਣੇਂ ਕਬੀਰ ਜੀ ਕਹੈਂ ਸੰਸਾ ਨਹੀਂ ਹੈ ਅੰਤ ਨੂੰ ਮੋਖ ਪਾਏਗਾ ॥੪॥

ਗਉੜੀ

ਜੇਤੇ ਜਤਨ ਕਰਤ ਤੇ ਡੂਬੇ ਭਵ ਸਾਗਰੁ ਨਹੀ ਤਾਰਿਓ ਰੇ। ਕਰਮ ਧਰਮ ਕਰਤੇ ਬਹੁ ਸੰਜਮ ਅਹੰ ਬੁਧਿ ਮਨੁ ਜਾਰਿਓ ਰੇ ॥ ੧॥ ਸਾਸ ਗ੍ਰਾਸ ਕੋ ਦਾਤੋ ਠਾਕੁਰੁ ਸੋ ਕਿਉ ਮਨਹੁ ਬਿਸਾਰਿਓ ਰੇ। ਹੀਰਾ ਲਾਲ ਅਮੋਲ ਜਨਮੁ ਹੈ ਕਉਡੀ ਬਦਲੈ ਹਾਰਿਓ ਰੇ ॥੧॥ ਰਹਾਉ॥ ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ ਹਿਰਦੈ ਨਾਹਿ ਬੀਚਾਰਿਓ ਰੇ। ਉਨਮਤ ਮਾਨ ਹਿਰਿਓ ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ॥੨॥ ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ ਮਦ ਰਸ ਲੈਤ ਬਿਕਾਰਿਓ ਰੇ॥ ਕਰਮ ਭਾਗ ਸੰਤਨ ਸੰਗਾਨੇ ਕਾਸਟ ਲੋਹ ਉਧਾਰਿਓ ਰੇ ॥ ੩ ॥ ਧਾਵਤ ਜੋਨਿ ਜਨਮ ਭ੍ਰਮਿ ਥਾਕੇ ਅਬ ਦੁਖ ਕਰਿ ਹਮ ਹਾਰਿਓ ਰੇ। ਕਹਿ ਕਬੀਰ ਗੁਰ ਮਿਲਤ ਮਹਾ ਰਸੁ ਪ੍ਰੇਮ ਭਗਤਿ ਨਿਸਤਾਰਿਓ ਰੇ ॥੪ ॥ ੧ ॥ ੫ ॥ ੫੬ ॥

ਨਾਮ ਸੇ ਬਿਨਾਂ ਜਿਤਨੇ ਕਰਮ ਧਰਮਰੂਪ ਜਤਨ ਕਰਨੇ ਵਾਲੇ ਡੂਬੇ ਹੈਂ ਸੰਸਾਰ ਸਮੁੰਦ੍ਰ ਸੇ ਨਹੀਂ ਕਿਸੀ ਨੇ

ਤਾਰਿਓ ਕਰਮੋਂ ਜਨੁ ਧਰਮ ਬਹੁਤ ਪ੍ਰਕਾਰ ਕਾ ਸੰਜਮ ਕਰਤੇ ਭਏ ਪਰ ਹੰਗਤਾ ਨੇ ਬੁੱਧੀ ਤੇ ਮਨ ਕੋ ਜਾਰਿਆ ਸਾੜਿਆ ਹੈ।੧।

ਸਾਸ ਅੰਦਰ ਬਾਹਰ ਆਂਵਦਾ ਜਾਂਦਾ, ਗ੍ਰਾਸ ਭੋਜਨ ਪਾਨੀ ਖਾਨ ਪਾਨ ਕਾ ਦੇਨ ਵਾਲਾ ਦਾਤਾ ਜੋ ਠਾਕਰ ਪ੍ਰਮੇਸ਼ਰ ਹੈ, ਠਾਕਰ ਕਾ ਕਰਤਾ ਉਤਪਤੀ 'ਠਾ' ਪਾਲਨਾ ਕਰਤਾ ਲਾ ਲੈ ਕਰਤਾ ਸੋ ਪਰਮ ਕ੍ਰਿਪਾਲ ਕਿਉਂ ਤੈਨੇ ਮਨ ਸੇ ਭੁਲਾਇਆ ਹੈ? ਹੇ ਪੁਰਸ਼ ਭਲੇ ਲੋਕ ਪ੍ਰੇਮੀ! ਹੀਰੇ ਲਾਲ ਖਰਚਨ ਕਰ ਭੀ ਜਨਮ ਮਨੁਖਾ ਹਥ ਨਹੀਂ ਆਉਂਦਾ ਵਾ ਹੀਰੇ ਲਾਲੋਂ ਜੈਸੇ ਜਨਮ ਥਾ ਅਮੋਲਕ ਕਉਡੀ ਮਾਇਆ ਦੇ ਬਦਲੇ ਹਾਰ ਦਿਤਾ ਭ੍ਰਮ ਕਰਕੇ, ਤ੍ਰਿਖਾ ਪੀਵਨ ਕੀ ਮਿਸਟਾਨਾਦਕਾਦੀ ਲਗੀ ਭੂਖ ਖਾਨ ਦੀ ਇਛਾ ਤ੍ਰਿਸ਼ਨਾ ਸੰਚਨ ਕੀ ਲਾਗੀ ਰਿਦੇ ਮੇਂ ਨਾ ਬੀਚਾਰਿਆ ਮੈਂ ਆਇਆ ਕਿਸ ਵਾਸਤੇ ਹਾਂ ਕਰਦਾ ਕੀ ਹਾਂ? ਮਾਨ ਕੀ ਉਨਮਤ ਮਸਤੀ ਨੇ ਹਿਰਿਓ ਲੁਟ ਲਿਆ ਮਨ ਮਾਹੀਂ ਗੁਰ ਕਾ ਸਬਦ ਨ ਧਾਰਨ ਕੀਤਾ ਜਿਸ ਕਰਕੇ ਤਰ ਜਾਂਦਾ ਸੰਸਾਰ ਸਮੁੰਦ੍ਰ ਤੇ ॥ ੨ ॥

ਇੰਦ੍ਰੀਆਂ ਕਾ ਪ੍ਰੇਰਿਆ ਹੋਇਆ ਰਸਾਂ ਕੇ ਸ੍ਵਾਦ ਮੇਂ ਲੁਭਤ ਹੈ ਮਧ ਮਾਸਾਦੀ ਰਸ ਬੇਕਾਰ ਤਿਨ ਕੋ ਲੇਤ ਹੈ ਪੂਰਬਲੇ ਕਰਮਾਂ ਕੇ ਭਾਗ ਹਿੱਸੇ ਸੇ ਸੰਤਾਂ ਕੇ ਸੰਗ ਮੇਂ ਪ੍ਰਾਪਤਿ ਭੁਇਆ ਸਤਿਸੰਗ ਕਾਸਟ ਨਾਵਕਾ ਨੇ ਲੋਹਿ ਰੂਪੀ ਜੀਵ ਕੋ ਉਧਾਰਨ ਕੀਆ ॥ ੩ ॥

ਭ੍ਰਮ ਕਰ ਜੋਨੀ ਦ੍ਵਾਰੇ ਜਨਮਾਂ ਮੇਂ ਧਾਂਵਦੇ ਹੋਏ ਥਕੇ ਹੂਏ ਅਬ ਹੁਣ ਦੁਖੀ ਹੋ ਕੇ ਹਾਰ ਗਏ ਹਾਂ ਕਬੀਰ ਜੀ ਕਹੈਂ ਗੁਰਾਂ ਨਾਲ ਮਿਲਕੇ ਮਹਾਂ ਰਸ ਪ੍ਰਾਪਤਿ ਭਯਾ ਪ੍ਰੇਮਾ ਭਗਤੀ ਨੇ

ਤਾਰ ਦੀਆ ॥ ੫੬ ॥

ਗਉੜੀ

ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤ ਰਚਿਓ ਜਗਦੀਸ। ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾਰੇ ਅੰਕਸ ਸਹਿਓ ਸੀਸ ॥ ੧ ॥ ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾਰੇ। ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾਰੇ ਗਹਿਓ ਨ ਰਾਮ ਜਹਾਜੁ ॥ ੧ ॥ ਰਹਾਉ ॥ ਮਰਕਟ ਮੁਸਟੀ ਅਨਾਜ ਕੀ ਮਨ ਬਉਰਾਰੇ ਲੀਨੀ ਹਾਥੁ ਪਸਾਰਿ। ਛੂਟਨ ਕੋ ਸਹਸਾ ਪਰਿਆ ਮਨ ਬਉਰਾਰੇ ਨਾਚਿਓ ਘਰਿ ਘਰਿ ਬਾਰਿ ॥ ੨ ॥ ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ ਮਾਯਾ ਇਹੁ ਬਿਉਹਾਰ। ਜੈਸਾ ਰੰਗੁ ਕਸੁੰਭ ਕਾ ਮਨ ਬਉਰਾਰੇ ਤਿਉ ਪਸਰਿਓ ਪਾਸਾਰੁ ॥ ੩ ॥ ਨਾਵਨ ਕਉ ਤੀਰਥ ਘਨੇ ਮਨ ਬਉਰਾਰੇ ਪੂਜਨ ਕਉ ਬਹੁ ਦੇਵ। ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ ॥ ੪ ॥ ੧ ॥ ੬ ॥ ੫੭ ॥

ਹਾਥੀ ਪਕੜਨ ਵਾਲੇ ਜੰਗਲ ਮੇਂ ਟੋਆ ਪਟ ਕੇ ਊਪਰ ਕਖ ਰੱਖਕੇ ਕਖਾਂ ਤੇ ਕਾਗਤੋਂ ਕੀ ਹਥਨੀ ਬਨਾ ਕੇ ਟਿਕਾ ਦੇਤੇ ਹੈਂ, ਜਿਸ ਵਖਤ ਹਸਤੀ ਦੇਖਤਾ ਹੈ ਸਪਰਸ ਵਿਸ਼ੇ ਕਾ ਜੀਤਯਾ ਹੋਇਆ ਹਥਨੀ ਤੇ ਛਾਲ ਮਾਰ ਕੇ ਟੋਏ ਮੇਂ ਗਿਰ ਪੜੇ ਹੈ, ਸਾਰੀ ਉਮਰ ਕੈਦੀ ਬਨ ਰਹੇ ਹੈ ਸਪਰਸ ਵਿਸ਼ੇ ਕਾ ਜੀਤਾ ਹੂਆ ਐਡਾ ਸਰੀਰ ਕਾ ਥਾ ਪਰ ਤੁਛ ਕੁੰਡੇ ਨੇ ਜੀਤਾ !!

ਕਲਬੂਤ ਕੀ ਹਸਤਨੀ ਵਤ ਇਸਤ੍ਰੀ ਵਾ ਮਾਇਆ ਹੈ ਹੇ ਮਨ ਬਾਵਰੇ ਐਸੇ ਹੀ ਚਲਤ ਕੌਤਕ ਰਚਿਆ ਹੈ ਪਰਮੇਸ਼ਰ ਨੇ ਜੈਸੇ ਕਾਮ ਕੇ ਸੁਆਦ ਕਰ ਮੋਹਿਤ ਹੋਇਆ ਹਸਤੀ ਟੋਏ ਮੇਂ ਪਰ ਕੇ ਵਸ ਹੋ ਜਾਵੇ ਹੈ ਹੇ ਮਨ ਬਾਵਰੇ! ਅੰਕਸ ਕੁੰਡਾ ਸਾਰੀ ਉਮਰ ਸਿਰ ਪਰ ਸਹਾਰੇ ਹੈ ਹਾਥੀ। ਐਸੇ ਹੀ ਤੇਰੇ ਨਾਲ ਹੋਵੇਗੀ ਬਿਖਿਆਂ ਸੇ ਬਚਕੇ ਹਰੀ ਮੇਂ ਰਚ, ਸਮਝ ਕਰ। ਹੇ ਮਨ ਬਉਰੇ ਨਿਰਭੈ ਹੋਕੇ ਹਰੀ ਕੋ ਨਹੀਂ ਭਜਤਾ, ਵਾ ਹਰੀ ਕੋ ਭਜ ਕੇ ਨਿਰਭੈ ਨਹੀਂ ਹੋਤਾ ਹੇ ਮਨ ਬਉਰੇ ਰਾਮ ਨਾਮ ਰੂਪੀ ਜਹਾਜ ਨਾਂ ਗਹਿਓ ਜੈਸੇ ਬਾਂਦਰ ਨੂੰ ਪਕੜਨ ਵਾਲੇ ਕੁੱਜੇ ਵਿਚ ਦਾਨੇ ਪਾ ਕੇ ਬਨ ਮੇਂ ਛਡ ਆਵਤੇ ਹੈਂ ਬਾਂਦਰ ਹੱਥ ਖੋਲਕੇ ਲੇਨੇ ਲਗਾ, ਕੁੱਜੇ ਕਾ ਮੁਖ ਭੀੜਾ ਹੋਤਾ ਹੈ ਮੁਠੀ ਮੀਟ ਕੇ ਬਾਂਦਰ ਕਢਨ ਲਗਤਾ ਹੈ ਤਾਂ ਨਹੀਂ ਨਿਕਲਤਾ ਓਹ ਜਾਨਤਾ ਹੈ ਮੈਨੂੰ ਕਿਸੀ ਨੇ ਪਕੜ ਲੀਆ ਹੈ ਹਥ ਛੁਟਨ ਕਾ ਸੰਸਾ ਪਰਾ ਨਾ ਛੁਟਿਆ ਨਾਚਤਾ ਭਯਾ ਘਰ ਘਰ ਕੇ ਬਾਰ ਦਰਵਜੇ ਮੇਂ ਐਸੇ ਹੀ ਜੀਵ ਵਿਸ਼ੇ ਰੂਪੀ ਕੁੱਜੀ ਵਿਚ ਮਨ ਹਾਥੀ ਪੜ ਜੂਨੀ ਜੂਨੀ

ਕੇ ਬਾਰ ਮੇਂ ਨਾਚਤਾ ਭਯਾ ॥ ੨ ॥

ਹੋਰ ਦ੍ਰਿਸ਼ਟਾਂਤ—ਹੈ ਜੈਸੇ ਨਲਨੀ ਕੋ ਤੋਤਾ ਪਕੜਤਾ ਹੈ ਹੇ ਮਨ ਬਾਵਰੇ ਮਾਇਆ ਐਸੇ ਹੈ, ਅਗੇ ਨਲਨੀ ਕਾ ਰੂਪ ਕਹਾਂਗੇ। ਐਸੇ ਹੀ ਜੀਵ ਤੋਤੇ ਵਤ ਮਾਇਆ ਮੇਂ ਖਚਤਹੈ। ਤੈਸੇ ਕਸੁੰਭੇ ਕਾ ਰੰਗ ਝੂਠਾ ਹੈ ਤੈਸੇ ਸਾਰਾ ਪਸਾਰਾ ਝੂਠਾ ਹੈ ॥ ੩॥

ਹੇ ਮਨ ਬਉਰੇ ਸਮਝ ਤੇਰੇ ਵਾਸਤੇ ਗੁਰੂ ਜੀ ਨੇ ਉਪਾਵ ਰਚੇ ਹੈਂ। ਨਲਨੀ ਕਾ ਰੂਪ—ਦੋ ਲਕੜਾਂ ਗੱਡਕੇ ਵਿਚ ਸੂਆ ਪਰੋ ਕੇ ਨਲੀ ਵਿਚ ਸੂਏ ਕੋ ਪਾਏ ਹੇਠ ਠੂਠੀ ਪਾਨੀ ਚੋਗੇ ਕੀ ਰਖੀ ਹੈ ਤੋਤਾ ਨਲੀ ਤੇ ਬੈਠੇ ਨਲੀ ਫਿਰ ਜਾਏ ਤੋਤੇ ਕਾ ਮੁਖ ਨੀਚੇ ਹੋਵੇ ਹੈ ਪਾਨੀ ਕੀ ਠੂਠੀ ਪੁਠੇ ਲਟਕੇ ਨੂੰ ਤੁਲਾ ਪ੍ਰਤੀਤ ਹੋਵੇ ਹੈ ਲੋਕ ਪਕੜ ਲੇਤੇ ਹੈਂ ਐਸੇ ਹੀ ਜੀਵ ਰਾਗ ਦ੍ਵੈਖ ਲਕੜਾਂ ਇਛਾ ਨਦੀ ਵਿਖੈ ਚੋਗ ਪਦਾਰਥ ਪਾਨੀ ਜੀਵ ਤੋਤਾ ਪਕੜਿਆ ਸਾਰੀ ਉਮਰ ਦੁਖ ਪਾਵੇ ਹੈ। ਕੋਈ ਕਹੈ ਜੀ ਅਮਕਾ ਤੀਰਥ ਨ੍ਹਾਤਾ ਹੈ ਦੇਵ ਪੂਜੇ ਹੈ ਛੂਟੇ ਗਾ ਨਹੀਂ ਕਬੀਰ ਜੀ ਕਹੈਂ ਇਛਾ ਰਖ ਕੇ ਤੀਰਥ ਨ੍ਹਾਵੇ ਦੇਵ ਪੂਜੇ ਛੂਟਨ ਨਾ ਹੋਵੇਗਾ ਜਨਮ ਮਰਨ ਤੇ ਛੁਡਾਨੇ ਵਾਲੀ ਹਰੀ ਕੀ ਸੇਵਾ ਹੈ, ਭਗਤੀ ਪ੍ਰੇਮਾ ॥ ੫੭ ॥

ਗਉੜੀ

**ਅਗਨਿ ਨ ਦਹੈ ਪਵਨੁ ਨਹੀ ਮਗਨੈ ਤਸ-ਕਰੁ ਨੇਰਿ ਨ ਆਵੈ। ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤਹੀ ਨ ਜਾਵੈ ॥ ੧ ॥ ਹਮਰਾ ਧਨੁ ਮਾਧਉ ਗੋਬਿੰਦੁ ਧਰਨੀਧਰੁ**

ਇਹੈ ਸਾਰ ਧਨੁ ਕਹੀਐ। ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥੧॥ਰਹਾਉ॥ ਇਸੁ ਧਨ ਕਾਰਣਿ ਸਿਵ ਸਨਕਾਦਿਕ ਖੋਜਤ ਭਏ ਉਦਾਸੀ। ਮਨਿ ਮੁਕੰਦੁ ਜਿਹਬਾ ਨਾਰਾਇਨੁ ਪਰੈ ਨ ਜਮ ਕੀ ਫਾਸੀ ॥੨॥ ਨਿਜ ਧਨੁ ਗਿਆਨੁ ਭਗਤਿ ਗੁਰਿ ਦੀਨੀ ਤਾਸੁ ਸੁਮਤਿ ਮਨੁ ਲਾਗਾ। ਜਲਤ ਅੰਭ ਥੰਭਿ ਮਨੁ ਧਾਵਤ ਭਰਮ ਬੰਧਨ ਭਉ ਭਾਗਾ ॥੩॥ ਕਹੈ ਕਬੀਰੁ ਮਦਨ ਕੇ ਮਾਤੇ ਹਿਰਦੈ ਦੇਖੁ ਬੀਚਾਰੀ। ਤੁਮ ਘਰਿ ਲਾਖ ਕੋਟਿ ਅਸ੍ਵ ਹਸਤੀ ਹਮ ਘਰਿ ਏਕੁ ਮੁਰਾਰੀ ॥੪॥੧॥੭॥੫੮॥

ਕਿਸੀ ਨੇ ਕਹਾ ਤੁਸੀ ਕੁਛ ਧਨ ਕਠਾ ਕਰਿਆ ਕਰੋ ਜੋ ਆਂਵਦਾ ਹੈ ਸਭ ਲੁਟਾ ਛਡਦੇ ਹੋ ਜੀ ਭਲਕੇ ਲੜਕੇ ਲੜਕੀ ਕੇ ਵਿਵਾਹਾਂ ਮੇਂ ਕਾਮ ਆਵੇਗਾ। ਤਿਸ ਪਰ ਕਬੀਰ ਜੀ ਕਹੈਂ ਅਸਾਂ ਐਸਾ ਧਨ ਕੱਠਾ ਕੀਤਾ ਹੈ ਕਿ ਅਗਨ ਉਸਕੋ ਸਾੜਤੀ ਨਹੀਂ, ਪਵਨ ਉਡਾਤੀ ਨਹੀਂ ਚੋਰ ਨੇੜੇ ਨਹੀਂ ਜਾ ਸਕਦਾ, ਐਸੇ ਕਿਆ ਹੈ? ਰਾਮ ਨਾਮ ਧਨ ਹੈ। ਹੇ ਪੁਰਸ਼ ਤੂੰ ਭੀ ਸੰਚਨਾ ਕਰ ਸੋ ਧਨ ਕਿਤੇ ਨਹੀਂ ਜਾਂਦਾ ਵਾ ਸੋ ਧਨ ਵਾਲਾ ਕਿਤੇ ਨਹੀਂ ਜਾਤਾ ਪੁਰਸ਼, ਹਮਾਰਾ ਧਨ ਕਿਆ

ਹੈ? ਮਾਧੋ ਗੋਬਿੰਦ ਧਰਨੀਧਰ ਇਹ ਸ੍ਰਿਸ਼ਟ ਧਨ ਹੈ ਜੇਹੜਾ "ਜੋ ਸੁਖ ਪ੍ਰਭ ਗੋਬਿੰਦ ਕੀ ਸੇਵਾ" ਵਿਚੋਂ ਪ੍ਰਾਪਤਿ ਹੋਤਾ ਹੈ ਸੋ ਸੁਖ ਹੈ ਰਾਜਾ ਲਈਐ ਵਾ ਰਾਜ ਕਰਕੇ ਸੋ ਸੁਖ ਨਹੀਂ ਲਈਦਾ॥ ਰਹਾਉ॥ ਇਸ ਧਨ ਕੀ ਪ੍ਰਾਪਤੀ ਲੀਏ ਸ਼ਿਵਜੀ ਸਨਕਾਦਿਕ ਚਾਰੇ ਭ੍ਰਾਤਾ ਖੋਜਤੇ ਉਦਾਸੀਨ ਹੂਏ ਹੈਂ ਸੰਸਾਰਤੇ।

ਇਸ ਪ੍ਰਕਾਰ ਜੋ ਪੁਰਸ਼ ਭਗਤੀ ਕਰਤੇ ਹੈਂ ਮਨ ਮੇਂ ਮੁਕੰਦ ਮੁਕਤੀ ਕੇ ਦੇਨੇ ਵਾਲਾ ਵਾ ਮੁਕਤੀ ਕਾ ਬਦਲਾ ਵਾ ਮੁਕਤੀ ਰੂਪੀ ਫਲ ਕੇ ਦੇਨੇ ਵਾਲੇ ਕੋ ਮੁਕੰਦ ਕਹੈਂ,ਜਿਨ ਕੇ ਮਨ ਮੇਂ ਮੁਕੰਦ ਹੈ ਅਰ ਜਿਹਬਾ ਮੇਂ ਨਾਰਾਇਨ ਹੈ ਨਾਰ ਨਾਮ ਜਲ ਕਾ ਹੈ ਜਲ ਸਮੁੰਦ੍ਰ ਮੇਂ ਜਿਸ ਕਾ ਆਇਨ ਹੋਵੇ ਵਾ ਨਰ ਪੁਰਸ਼ੋਂ ਮੇਂ ਜਿਸਕਾ ਆਇਨ ਘਰ ਹੋਵੇ ਸੋ ਜਿਹਬਾ ਸੇਂ ਉਚਾਰੇ ਹੈਂ ਤਿਨ ਕੋ ਜਮ ਫਾਸੀ ਨਾ ਪਰੇਗੀ॥ ੨॥

ਅਪਨਾ ਧਨ ਕਿਆ ਥਾ ਕਿ ਗਿਆਨ ਵਾ ਭਗਤੀ ਏਹ ਗੁਰਾਂ ਨੇ ਦੀਨੀ ਤਿਸ ਸੇ ਸੁਮਤਿ ਸਿਖਿਆ ਮੇਂ ਮਨ ਲਗਾ ਹੈ,ਭਗਤੀ ਗਜਾਨ ਕੈਸਾ ਧਨ ਹੈ? ਜਲਤ ਮਾਇਆ ਅਗਨੀ ਕਰ ਜੋ ਸੜਦੇ ਹੈਂ ਤਿਨਾਂ ਕੋ ਜਲ ਕੀ ਨਿਆਈਂ ਸੀਤਲ ਕਰੇ ਹੈ ਅਰ ਧਾਂਵਦੇ ਮਨ ਨੂੰ ਥੰਮ੍ਹੇ ਜੈਸੇ ਸਿਥਿਤ ਕਰੇ ਹੈ ਭ੍ਰਮ ਕਰਕੇ ਜੋ ਬੰਧਨਾ ਕਾ ਡਰ ਥਾ ਸੋ ਭਾਗਾ॥ ੩॥

ਕਬੀਰ ਜੀ ਕਹੈ ਹੇ ਮਦਨ ਕਾਮ ਕੇ ਮਾਤੇ ਮਸਤ ਹੋਏ ਅਪਨੇ ਰਿਦੇ ਮੇਂ ਦੇਖ ਲੈ ਬੀਚਾਰਕੇ, ਕਿਆ ਦੇਖ ਜੋ ਜੋ ਪਾਪ ਮੇਂ ਰੋਜ ਕਰਕੇ ਕਰਤਾ ਤਿਸਕੋ ਕੌਨ ਭੋਗੇਗਾ ਤੁਮਾਰੇ ਘਰ ਮੇਂ ਲਾਖ ਕੋਟ ਹਸਤੀ ਹੈ ਹਮਾਰੇ ਘਰ ਮੇਂ ਏਕ ਮੁਰਾਰੀ ਪ੍ਰਮੇਸ਼ਰ ਹੈ ਜੋ ਸਰਬ ਕਾ ਮਾਲਕ ਹੈ॥ ੪॥

ਜਿਉ ਕਪਿ ਕੇ ਕਰ ਮੁਸਟਿ ਚਨਨ ਕੀ ਲੁਬਧਿ ਨ ਤਿਆਗੁ ਦਇਓ। ਜੋ ਜੋ ਕਰਮ ਕੀਏ ਲਾਲਚ ਸਿਉ ਤੇ ਫਿਰਿ ਗਰਹਿ ਪਰਿਓ ॥ ੧ ॥ ਭਗਤਿ ਬਿਨੁ ਬਿਰਥੇ ਜਨਮੁ ਗਇਓ। ਸਾਧ ਸੰਗਤਿ ਭਗਵਾਨ ਭਜਨ ਬਿਨ ਕਹੀ ਨ ਸਚੁ ਰਹਿਓ ॥ ੧ ॥ ਰਹਾਉ ॥ ਜਿਉ ਉਦਿਆਨ ਕੁਸਮ ਪਰਫੁਲਿਤ ਕਿਨਹਿ ਨ ਘ੍ਰਾਉ ਲਇਓ। ਤੈਸੇ ਭ੍ਰਮਤ ਅਨੇਕ ਜੋਨਿ ਮਹਿ ਫਿਰ ਫਿਰ ਕਾਲੁ ਹਇਓ ॥ ੨ ॥ ਇਆ ਧਨੁ ਜੋਬਨ ਅਰੁ ਸੁਤ ਦਾਰਾ ਪੇਖਨ ਕਉ ਜੁ ਦਇਓ। ਤਿਨਹੀ ਮਾਹਿ ਅਟਕਿ ਜੋ ਉਰਝੇ ਇੰਦ੍ਰੀ ਪ੍ਰੇਰਿ ਲਇਓ ॥ ੩ ॥ ਅਉਧ ਅਨਲ ਤਨੁ ਤਿਨ ਕੋ ਮੰਦਰੁ ਚਹੁ ਦਿਸ ਠਾਟ ਠਇਓ। ਕਹਿ ਕਬੀਰ ਭੈ ਸਾਗਰ ਤਰਨ ਕਉ ਮੈ ਸਤਿਗੁਰ ਓਟ ਲਇਓ ॥ ੪ ॥ ੧ ॥ ੯ ॥ ੫੯ ॥

ਜੀਵ ਐਸੇ ਫਾਥਾ ਹੈ ਪਦਾਰਥਾਂ ਮੇਂ ਜਿਉਂ ਬਾਂਦਰ ਕੇ ਹਥ ਮੇਂ ਮੁਠੀ ਮੀਟੀ ਹੋਈ ਚਨਿਆਂ ਦੀ, ਲੋਭ ਕਰ ਤਯਾਗਤਾ ਨਹੀਂ, ਐਸੇ ਹੀ ਜੇਹੜੇ ਜੇਹੜੇ ਕਰਮ ਲਾਲਚ ਕਰਕੇ ਕੀਤੇ

ਸੋ ਸਕਾਮ ਕਰਮ ਗਲ ਮੇਂ ਸੰਗਲ ਹੋ ਪੜੇ ਹਰੀ ਕੀ ਭਗਤੀ ਬਿਨਾਂ ਬਿਰਥਾ ਨਿਸਫਲ ਹੀ ਜਨਮ ਗਇਓ ਨਾ ਸੰਤਾਂ ਕਾ ਸੰਗ ਕੀਤਾ ਨਾ ਪ੍ਰਮੇਸ਼ਰ ਕਾ ਭਜਨ ਕੀਤਾ ਕਹੀਂ ਕਿਤੇ ਵੀ ਸੁਖ ਨਾ ਰਹਿਆ ਸਚੁ ਨਾਮ ਸੁਖ ਕਾ ਹੈ, ਵ ਅਨੰਦ ਨਹੀਂ ਰਹਾ ॥ ਰਃ।

ਜੈਸੇ ਉਜਾੜ ਮੇਂ ਫੁਲ ਖਿਲਤੇ ਹੈਂ ਆਪ ਹੀ ਸੁਕਕੇ ਡਿਗ ਪਰਤੇ ਹੈਂ ਕਿਸੀ ਦੇਵਤਾ ਕੇ ਉਪਰ ਨਾ ਚੜ੍ਹੇ ਨਿਸਫਲ ਗਏ ਐਸੇ ਹੀ ਭਗਤੀ ਬਿਨਾਂ ਬਜਰਥ ਜਨਮ ਗਯਾ ਜੈਸੇ ਉਨ ਕੀ ਘ੍ਰਾਉ ਸੁਗੰਧਤਾ ਨਾ ਕਿਸੀ ਨੇ ਲਈ ਤੈਸੇ ਹੀ ਭ੍ਰਮਤੇ ਹੈਂ ਅਨਕ ਜੂਨੋਂ ਮੇਂ, ਫਲ ਗਯਾਨ ਵਿਰਾਗ ਕੁਛ ਸੁਗੰਧੀ ਨਾ ਹੋਈ ਫਿਰ ਫਿਰ ਵਾਰ ਵਾਰ ਕਾਲ ਜੀਵੋਂ ਕੋ ਹਤ ਕਰਤਾ ਹੈ ॥ ੨ ॥

ਇਹ ਧਨ ਅਰ ਜੋਬਨ ਜੁਬਾ ਅਵਸਤਾ ਪੁਤ੍ਰ ਇਸਤ੍ਰੀ ਪੇਖਨ ਕੋ ਕਿਆ ਪ੍ਰੀਖ੍ਯਾ ਵਾਸਤੇ ਮੇਰੀ ਤਰਫ ਲਗਤਾ ਹੈ ਯਾ ਹੋਰ ਕੀ ਪ੍ਰਮੇਸ਼ਰ ਪਰਖਤਾ ਹੈ ਵਾ ਪੇਖਨ ਨਾਮ ਖਿਡਾਵਨੇ ਕਾ, ਜੈਸੇ ਬਾਲਕੇ ਨੂੰ ਪਰਚਾਤੀ ਹੈ ਮਾਈ ਤਿਨ੍ਹਾਂ ਖੇਡਾਵਨਿਆਂ ਵਿਚ ਅਟਕ ਕਰ ਉਰਝੇ ਫਸੇ ਉਹ ਇੰਦ੍ਰਿਆਂ ਨੇ ਪ੍ਰੇਰ ਲਏ ਹੈਂ ਵਾ ਇੰਦ੍ਰੀਆਂ ਨੇ ਜੋ ਪ੍ਰੇਰ ਲੀਆ ਹੈ ਉਹ ਪੁਰਸ਼ ਉਰਝ ਕਰਕੇ ਇੱਥੇ ਅਟਕ ਕੇ ਮ੍ਰਿਤ ਹੋ ਰਹੇ ਹੈਂ, (ਮ੍ਰਿਤੁ ਸਮ੍ਰਿਤੁ ਮਾਪਨੋਤੀ) ਅਉਧ ਅਵਸਥਾ ਅਗਨੀ ਹੈ ਤਨ ਰੂਪੀ ਤ੍ਰਿਸ਼ਨਾ ਕੱਖਾਂ ਕੇ ਮੰਦਰ ਨੂੰ ਲਗੀ ਹੋਈ ਹੈ ਐਸੇ ਬਾਟ ਬਨਾਵਟ ਚਾਰ ਕੁੰਟ ਮੇਂ ਬਨੀ ਹੋਈ ਹੈ "ਚਾਰ ਕੁੰਟ ਕਾਲ ਕੇ ਵੱਸ। ਕਹਾਂ ਜਾਈਐ ਕਾਲ ਤੇ ਨੱਸ" ॥ ਕਾਲ ਕਾ

ਠਾਟ ਹੈ।

ਕਬੀਰ ਜੀ ਕਹੈ ਹੈ ਰੂਪ ਸਮੁੰਦਰ ਕੇ ਤਰਨ ਵਾਸਤੇ ਮੈਨੇ ਸਤਗੁਰਾਂ ਕੀ ਸ਼ਰਨ ਲਈ ਹੈ ॥ ੪ ॥

ਗਉੜੀ

**ਪਾਨੀ ਮੈਲਾ ਮਾਟੀ ਗੋਰੀ। ਇਸ ਮਾਟੀ ਕੀ ਪੁਤਰੀ ਜੋਰੀ ॥੧॥ ਮੈ ਨਾਹੀ ਕਛੁ ਆਹਿ ਨ ਮੋਰਾ। ਤਨੁ ਧਨੁ ਸਭੁ ਰਸੁ ਗੋਬਿੰਦ ਤੋਰਾ ॥ ੧ ॥ ਰਹਾਉ ॥ ਇਸ ਮਾਟੀ ਮਹਿ ਪਵਨ ਸਮਾਇਆ। ਝੂਠਾ ਪਰਪੰਚ ਜੋਰਿ ਚਲਾਇਆ ॥ ੨ ॥ ਕਿਨਹੂ ਲਾਖ ਪਾਂਚ ਕੀ ਜੋਰੀ। ਅੰਤ ਕੀ ਬਾਰ ਗਗਰੀਆ ਫੋਰੀ ॥ ੩ ॥ ਕਹਿ ਕਬੀਰ ਇਕ ਨੀਵ ਉਸਾਰੀ। ਖਿਨ ਮਹਿ ਬਿਨਸਿ ਜਾਇ ਅਹੰਕਾਰੀ ॥ ੪ ॥ ॥੧॥੯॥੬੦॥**

ਪਾਨੀ ਪਿਤਾ ਕਾ ਬੀਰਜ ਮੈਲਾ ਧੁਸਲਾ ਰੰਗ ਹੋਤਾ ਹੈ ਮਾਟੀ ਮਾਤਾ ਕੀ ਰਕਤ ਗੋਰੀ ਲਾਲ ਹੋਤੀ ਹੈ ਇਸ ਪਾਨੀ ਬੀਰਜ ਤੇ ਮਾਟੀ ਰਕਤ ਕੀ ਪੁਤਲੀ ਦੇਹ ਜੋਰੀ ਇਕਤ੍ਰ ਕੀਤਾ, ਕਿੰਤੂ ਪੰਚ ਤਤ ਰੂਪ ਇੱਟਾਂ ਕੀ ਸਮਗ੍ਰੀ ਪਾਨੀ ਮਿਟੀ ਕਰਕੇ ਚੂਨਾਂ ਕਲੀ ਜੈਸੇ ਚੂਨੇ ਕਲੀ ਕੇ ਸਾਥ ਈਟੋਂ ਕੀ ਮੜ੍ਹੀ ਰੂਪੀ ਪੁੜ੍ਹੀ ਜੋੜੀ ਰਚੀ ਇਸ ਪ੍ਰਕਾਰ ਹੇ ਭਗਵੰਤ! ਮੈਂ ਇਸ

ਮੇਂ ਕੁਛ ਵੀ ਨਹੀਂ ਹੂ ਕੁਛ ਇਤੂ ਵਸਤੂ ਮੇਂ ਮੇਰਾ ਅਭਮਾਨ ਨਹੀਂ ਤਨ ਧਨ ਜੋ ਜੋ ਰਸ ਰੂਪ ਹੈ ਹੇ ਗੋਬਿੰਦ ਤੇਰਾ ਹੀ ਹੈ। ॥ ਰਹਾਉ॥ ਇਸ ਪ੍ਰਕਾਰ ਜੋਬਨ ਹੈ ਮਟੀਲੀ ਤਿਸ ਮੇਂ ਥੰਮ੍ਹਾਂ ਚਾਹੀਏ ਸੋ ਪ੍ਰਾਣ ਰੂਪੀ ਥੰਭਾ ਹੈ ਕ੍ਰਿਆ ਬਿਵਹਾਰ ਸਭ ਪ੍ਰਾਣੋਂ ਕਰ ਹੋਤਾ ਹੈ ਜੀਵਨਾ ਭੀ ਪ੍ਰਾਣੋਂ ਕਰ ਹੈ, ਝੂਠਾ ਹੀ ਪ੍ਰਪੰਚ ਕੋ ਜੋੜਕੇ ਈਸ਼ਰ ਨੇ ਚਲਾਇਆ ਹੈ ਵਾ ਸੋ ਪੁਰਖ ਝੂਠਾ ਹੈ ਜਿਸਨੇ ਪ੍ਰਪੰਚ ਮੇਂ ਜੋਰ ਚਲਾਇਆ ॥ ੨ ॥

ਕਿਸੀ ਨੇ ਲਾਖ ਪਾਂਚ ਪੰਜ ਲੱਖ ਮਾਇਆ ਇਕਤ੍ਰ ਕਰੀ ਅੰਤਨੂੰ ਟਕੇ ਕੀ ਘੜੀ ਫੂਟੇ ਗੀ ਵਾ ਕਿਸੀ ਨੇ ਲਾ ਕੇ ਪਾਜ ਸੇ ਪੀਤਲ ਕੀ ਗਾਗਰ ਜੋੜੀ ਹੈ ਖੂਹ ਕੀ ਮਣ ਸੇ ਠਹਕ ਕਰ ਫੂਟ ਪੜੇਗੀ ਐਸੇ ਹੀ ਦੇਹ ਹੈ ਅਥਵਾ ਕਿਸੀ ਵਿਦ-ਵਾਨ ਨੇ ਲਖੀ ਹੈਂ ਪੰਜਾਂ ਤਤਾਂ ਕੀ ਦੇਹ ਹੈ ਰਚੀ ਹੈ ਜੋੜਨੀ ਕਰੀ ਹੈ ਅੰਤ ਕੇ ਸਮੇਂ ਕਚੀ ਝਝਰ ਸਰੀਖੀ ਫੂਟੇ ਹੈ॥ ੩ ॥ ਕਬੀਰ ਜੀ ਕਹੈ ਨਿਸਚੇ ਰੂਪੀ ਨੀਂਹ ਉਸਾਰੀ ਹੈ ਹੰਕਾਰੀ ਪੁਰਸ਼ ਖਿਨ ਮੇਂ ਬਿਨਸ ਜਾਏ ਹੈ ॥ ੬੦॥

ਗਉੜੀ

ਰਾਮ ਜਪਉ ਜੀਅ ਐਸੇ ਐਸੇ। ਧ੍ਰੂ ਪ੍ਰਹਿ-ਲਾਦ ਜਪਿਓ ਹਰਿ ਜੈਸੇ ॥ ੧॥ ਦੀਨ ਦਇਆਲ ਭਰੋਸੇ ਤੇਰੇ। ਸਭੁ ਪਰਵਾਰੁ ਚੜਾਇਆ ਬੇੜੇ ॥ ੧ ॥ ਰਹਾਉ ॥ ਜਾ ਤਿਸੁ ਭਾਵੈ ਤ ਹੁਕਮੁ ਮਨਾਵੈ। ਇਸ ਬੇੜੇ ਕਉ

**ਪਾਰਿ ਲਘਾਵੈ ॥ ੨ ॥ ਗੁਰ ਪਰਸਾਦਿ ਐਸੀ ਬੁਧਿ ਸਮਾਨੀ। ਚੂਕਿ ਗਈ ਫਿਰਿ ਆਵਨਿ ਜਾਨੀ ॥ ੩ ॥ ਕਹੁ ਕਬੀਰ ਭਜੁ ਸਾਰਿਗ ਪਾਨੀ। ਉਰਵਾਰਿ ਪਾਰਿ ਸਭ ਏਕੋ ਦਾਨੀ ॥ ੪ ॥ ੨ ॥ ੧੦ ॥ ੬੧ ॥**

ਹੇ ਜੀਵ ਰਾਮ ਜੀ ਕੋ ਐਸੇ ਐਸੇ ਦੋ ਦ੍ਰਿਸ਼ਟਾਂਤ ਹੈਂ, ਦੋ ਭਗਤ ਅਗੇ ਕਹਨੇ ਹੈਂ। ਤਾਂ ਐਸੇ ਦੋ ਵਾਰੀ ਕਹਿਆ ਜੈਸੇ ਧ੍ਰੂਹ ਨ ਜਪਿਆ ਜੈਸੇ ਪ੍ਰਹਲਾਦ ਨੇ ਜਪਿਆ ਹੈ ਵਾ ਐਸੇ ਰਾਮ ਕੋ ਐਸੇ ਜਪੋ ॥ ੧ ॥

ਕੈਸੇ ਦੀਨਾਂ ਉਤੇ ਜੋ ਰਾਮ ਜੀ ਦਇਆਲੂ ਹੈਂ, ਹੇ ਰਾਮ ਜੀ ਅਸੀ ਆਪ ਕੇ ਆਸਰੇ ਹਾਂ ਸਭ ਪ੍ਰਵਾਰ ਸਿੱਖ ਸੇਵਕ ਮੇਲੀ ਪ੍ਰੇਮੀ ਰਾਮ ਨਾਮ ਬੇੜੇ ਜਹਾਜ ਤੇ ਚੜ੍ਹਾਇਆ ਹੈ। ਜਾਂ ਜਬ ਤਿਸ ਪ੍ਰਮੇਸ਼ਰ ਕੋ ਇਹ ਬੇਨਤੀ ਭਾ ਜਾਇ ਤਾਂ ਅਪਨਾਂ ਹੁਕਮ ਦੁਖ ਸੁਖ ਰੂਪ ਮਨਾਵੇ ਪ੍ਰਾਲਬਧ ਜਾਨੇ ਪ੍ਰਮੇਸ਼ਰ ਮੇਂ ਦੂਖਨ ਕੋਈ ਨਾ ਦੇਵੇ ਇਸ ਜੀਵ ਕੋ ਬੇੜੇ ਤੇ ਚਾੜ੍ਹਕੇ ਪਾਰ ਕਰ ਦੇਵੇ ਹੈ॥ਪਾਰ ਕੀ ਹੈ? ਜਪ ਤਪ ਸਫਲ ਹੋਵੇ ਹੈ ॥੨ ॥

ਗੁਰੋਂ ਕੀ ਕ੍ਰਿਪਾ ਦ੍ਰਿਸ਼ਟੀ ਸੇ ਐਸੀ ਬੁਧੀ ਰਿਦੇ ਮੇਂ ਸਮਾਈ ਚੌਰਾਸੀ ਕੇ ਫਿਰਨੇ ਕੀ ਆਗਮਾ ਪਾਈ ਚੂਕੀ ਕਿਆ ਹਟ ਗਈ ॥ ੩ ॥

ਕਬੀਰ ਜੀ ਕਹੈ ਸਾਰੰਗ ਨਾਮ ਧਨਖ ਕੋ ਜੋ ਪਾਨ ਹਥ ਮੇਂ ਧਰੇ ਵਾਕੋ ਜਪੋ ਉਰਾਰ ਇਹ ਲੋਕ ਪਾਰ ਪ੍ਰਲੋਕ ਮੇਂ

ਸਭ ਜੀਵੋਂ ਕੋ ਇਕ ਹੀ ਦੇਨ ਵਾਲਾ ਹੈ ਵਾ ਦਾਨ ਨਾਮ ਜਾਨਨੇ ਕਾ ਹੈ ਇਕ ਹੀ ਜਾਨਤਾ ਹੈ ॥ ੬੧ ॥

ਗਉੜੀ

**ਜੋਨਿ ਛਾਡਿ ਜਉ ਜਗ ਮਹਿ ਆਇਓ। ਲਾਗਤ ਪਵਨ ਖਸਮੁ ਬਿਸਰਾਇਓ ॥ ੧ ॥ ਜੀਅਰਾ ਹਰਿ ਕੇ ਗੁਨ ਗਾਉ ॥ ੧ ॥ ਰਹਾਉ ॥ ਗਰਭ ਜੋਨ ਮਹਿ ਉਰਧ ਤਪੁ ਕਰਤਾ। ਤਉ ਜਠਰ ਅਗਨਿ ਮਹਿ ਰਹਤਾ ॥ ੨ ॥ ਲਖ ਚਉਰਾਸੀਹ ਜੋਨਿ ਭ੍ਰਮਿ ਆਇਓ। ਅਬ ਕੇ ਛੁਟਕੇ ਠਉਰ ਨ ਠਾਇਓ ॥ ੩ ॥ ਕਹੁ ਕਬੀਰ ਭਜੁ ਸਾਰਿਗਪਾਨੀ। ਆਵਤ ਦੀਸੈ ਜਾਤ ਨ ਜਾਨੀ ॥ ੪ ॥ ੧ ॥ ੧੧ ॥ ੬੨ ॥**

ਜੋਨੀ ਮਾਤਾ ਕੇ ਉਦਰ ਕੋ ਛਾਡ ਕਰ ਜੋ ਜੀ ਜਗਤ ਮੇਂ ਆਇਓ ਮਾਇਆ ਕੀ ਵਾਸ਼ਨਾ ਪਉਨ ਲਗੀ ਤਾਂ ਪ੍ਰਮੇਸ਼ਰ ਕੋ ਭੁਲਾਇ ਬੈਠੇ,ਹੁਆਂ ਹੁਆਂ ਕਰਨੇ ਲਗ ਪੜਾ। ਹੇ ਜੀਵ ਹਰੀ ਕੇ ਗੁਨ ਗਾਇਨ ਕਰ ਜਿਸ ਕਰ ਤੇਰਾ ਉਧਾਰ ਹੋਵੇ। ਗਰਭ ਮਾਤਾ ਕੇ ਉਲਟਾ ਹੂਆ ਤਪ ਕਰਤਾ ਸੈਂ ਤਾਂ ਤੇਰਾ ਜੀਵਨਾ ਹੋਤਾ ਥਾ ਜਠਰ ਅਗਨੀ ਐਸੇ ਹੈ ਮਾਤਾ ਰੋੜ ਮਿੱਟੀ ਕੋ ਖਾਤੀ ਹੈ ਕੋਇਲੇ ਖਾਤੀ ਹੈ ਪਰ ਜ਼ਾਤੇ ਹੈਂ ਜਠਰ ਅਗਨੀ ਕਰ ਨਾਮ ਕਰਕੇ ਜੀਵ ਕੋ ਕੁਛ ਨਹੀਂ

ਕਹਤੀ ਡਰਤੀ ॥ ੨ ॥

ਫੇਰ ਐਸੇ ਹੀ ਚੁਰਾਸੀ ਲੱਖ ਜੋਨ ਮੇਂ ਭ੍ਰਮਤਾ ਹੂਆ ਅਬ ਈਸ਼ਰ ਅਨੁਗ੍ਰਹ ਕਰ ਮਾਨਸ ਦੇਹੀ ਮਿਲੀ ਤੈਨੂੰ ਹੁਣ ਸਿਖਰ ਕਾ ਡੰਡਾ ਹੈ ਜੈਸੇ ਚੌਰਾਸੀ ਡੰਡਿਆਂ ਵਾਲੀ ਪੌੜੀ ਕੋਈ ਚੜ੍ਹ ਜਾਏ ਸਿਖਰ ਕੇ ਡੰਡੇ ਪਰ ਤੇ ਗਿਰਾ ਚੂਰਨ ਹੂਆ ਫੇਰ ਚੌਰਾਸੀ ਪੜਾ ਰਸਤੇ ਮੇਂ ਕਹੀਂ ਵੀ ਠਹਰ ਨਹੀਂ ਸਕਤਾ ਗਿਰਾ ਹੂਆ ॥ ੩ ॥

ਕਬੀਰ ਜੀ ਕਹੈਂ ਅਬ ਕੇ ਗਿਰੇ ਕੋ ਠਹਰਨਾ ਨਾ ਮਿਲੇਗਾ, ਤਾਂਤੇ ਹੇ ਜੀਵ ਭਜ ਸਾਰੰਗਪਾਨੀ ਪ੍ਰਮੇਸ਼ਰ ਕੋ ਵਾ ਸਾਰੰਗ ਪਪੀਹਾ ਪਾਨੀ ਕੋ ਸ੍ਵਾਂਤੀ ਬੂੰਦ ਕੋ ਭਜਤਾਹੈ, ਆਵਤ ਆਂਵਦਾ ਹੂਆ ਜੀਵ ਦੀਸੇ ਜਨਮਾ ਹੈ ਜਾਤ ਨ ਜਾਨੀ ਜਾਂਦਾ ਹੂਆ ਨਹੀਂ ਜਾਨੀਦਾ ਕਹਾਂ ਗਯਾ। ਦੂਤਰਰਥ—ਪ੍ਰਮਾਤਮਾ ਆਂਵਦਾ ਹੂਆ ਵੀ ਨਹੀਂ ਦੀਸੇ ਜਾਂਦਾ ਵੀ ਨਹੀਂ ਜਾਨੀਦਾ ਕਹਾਂ ਗਯਾ ਹੈ ॥ ੬੨ ॥

## ਗਉੜੀ ਪੂਰਬੀ

**ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ। ਹੋਨਾ ਹੈ ਸੋ ਹੋਈਹੈ ਮਨਹਿ ਨ ਕੀਜੈ ਆਸ ॥ ੧ ॥ ਰਮਈਆ ਗੁਨ ਗਾਈਐ ਜਾਤੇ ਪਾਈਐ ਪਰਮ ਨਿਧਾਨੁ ॥ ੧ ॥ ਰਹਾਉ ॥ ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ।**

**ਜਬ ਲਗੁ ਜੁਗਤਿਨ ਜਾਨੀਐ ਭਾਉ ਭਗਤਿ ਭਗਵਾਨ ॥ ੨ ॥ ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ। ਜਿਉ ਸੰਪੈ ਤਿਉ ਬਿਪਤਿਹੈ ਬਿਧ ਨੇ ਰਚਿਆ ਸੋ ਹੋਇ॥੩॥ਕਹਿ ਕਬੀਰ ਅਬ ਜਾਨਿਆ ਸੰਤਨ ਰਿਦੇ ਮਝਾਰਿ। ਸੇਵਕ ਸੋ ਸੇਵਾ ਭਲੇ ਜਿਹ ਘਟਿ ਬਸੈ ਮੁਰਾਰਿ ॥ ੪ ॥ ੧ ॥ ॥ ੧੨ ॥ ੬੩ ॥**

ਸੁਰਗ ਕੀ ਬਾਸਨਾ ਨਾ ਕਰੀਏ ਨਰਕ ਤੇ ਡਰੀਏ ਨਾ। ਇਕ ਦਿਨ ਰਾਇਬ੍ਹਾਂ ਇਕ ਹਥ ਵਿਚ ਅਗਨ ਲਈ ਹੋਈ ਇਕ ਹਥ ਮੇਂ ਪਾਨੀ ਲੀਤਾ ਤੁਰੀ ਆਵੇ ਕਿਸੀ ਨੇ ਪੂਛਾ ਕਿ ਕਿਥੇ ਚਲੀ ਹੈਂ ? ਮਾਈ ਕਹਨ ਲਗੀ ਅਗਨ ਲੈ ਚੱਲੀ ਹਾਂ ਸੁਰਗਾਂ ਨੂੰ ਲਾਵਾਂਗੀ ਪਾਨੀ ਲੈ ਚਲੀ ਹਾਂ ਨਰਕਾਂ ਵਿਚ ਪਾਵਾਂਗੀ ਜੋ ਨਰਕਾਂ ਤੇ ਕੋਈ ਡਰੇ ਨਾ ਸੁਰਗ ਕੀ ਇਛਾ ਨਾਂ ਕਰੇ,ਸੋਈ ਬਾਤ ਕਬੀਰਜੀ ਕਹੈ ਸੁਰਗਕੀ ਇੱਛਾ ਨਾ ਕਰਨੀ ਚਾਹੀਏ ਨਰਕ ਸੇ ਡਰਨਾ ਨਾਂ ਚਾਹੀਏ, ਪ੍ਰਮੇਸ਼ਰ ਕੇ ਨਾਮ ਜਪਣ ਵਾਲਿਆਂ ਕੋ ਕੋਈ ਦੁਖ ਨਹੀਂ ਦੇ ਸਕਦਾ,ਈਸ਼ਰ ਨੇਤ ਸੇ ਜੋ ਹੋਨਾ ਹੈ ਸੋ ਹੋਵੇਗਾ ਮਨ ਮੇਂ ਕਿਸੀ ਕੀ ਆਸਾ ਨਾਂ ਕਰੇ ॥ ੧ ॥

ਰਾਮ ਜੀ ਕੇ ਗੁਨ ਗਾਇਨ ਕਰੀਏ ਜਿਸ ਕਰਕੇ ਮੋਖ ਪਾਈਏ, ਕਿਆ ਭਯਾ ਜੇ ਜਪ ਕੀਤਾ ਤਪ ਕੀਤਾ ਕਾਸਟਕ ਤਾਂ ਕਿਆ ਹੂਆ ਸੰਜਮ ਥੋੜਾ ਖਾਣਾ ਥੋੜਾ ਬੋਲਣਾ ਕੁਲ

ਵਿਵਹਾਰ ਸੰਕੋਚਨਾ ਸੰਜਮ ਕਹੀਏ ਹੈ, ਸੰਜਮ ਕੀਤਾ ਤਾਂ ਕਿਆ ਭਯਾ ਬਰਤ ਮੂੰਹ ਬੰਨ੍ਹ ਛਡਿਆ ਹਿਰਦਾ ਸਾਫ ਨਾ ਹੂਆ ਬ੍ਰਤ ਨੇਮ ਕਿਆ ਕਰਨਾ ਹੈ, ਇਸ਼ਨਾਨ ਡੱਡਾਂ ਨਹੀਂ ਕਰਤੀਆਂ ? ਜਿੰਨਾਂ ਚਿਰ ਭਗਵਾਨ ਕੀ ਪ੍ਰੇਮਾ ਭਗਤੀ ਨਹੀਂ ਕੀਤੀ, ਜੁਗਤੀ ਵਾ ਜੁੜਨਾ ਪ੍ਰਮੇਸ਼ਰ ਕੀ ਭਗਤੀ ਸੇ ਥਾ ਧਨ ਪ੍ਰਭਤਾ ਸੰਪਤਾ ਧਨ ਪ੍ਰਭਤਾ ਨਾਸ ਹੋਨੇ ਸੇ ਵਿਪਤਾ ਹੈ, ਸੰਪਤਾ ਕੋ ਦੇਖ ਕੇ ਹਰਖੀਏ ਨਹੀਂ ਵਿਪਤਾ ਕੋ ਦੇਖ ਕਰ ਰੁਦਨ ਨਾ ਕਰੀਏ ਸਮ ਦ੍ਰਿਸ਼ਟੀ ਰਹੈ, ਜੈਸੇ ਸੰਪਦਾ ਨਹੀਂ ਰਹੀ ਐਸੇ ਹੀ ਵਿਪਤਾ ਨੇ ਵੀ ਨਹੀਂ ਰਹਨਾ ਬਿਧਾਤਾ ਨੇ ਜੋ ਰਚਿਆ ਹੈ ਸੋ ਹੋਵੇਗਾ ਵਾ ਜੈਸੇ ਵਿਪਤਾ ਮੇਂ ਸੋਕਾਤੁ ਰਹੈ ਐਸੇ ਸੰਪਦਾ ਮੇਂ ਰਹੇ, ਜੈਸੇ ਸੰਪਦਾ ਮੇਂ ਪ੍ਰਸੰਨ ਰਹਿੰਦਾ ਹੈ, ਐਸੇ ਹੀ ਵਿਪਦਾ ਮੇਂ ਰਹੈ, ਸੋ ਉਤਮ ਹੈ ॥ ੩ ॥

ਕਹੈਂ ਕਬੀਰ ਜੀ ਅਬ ਮਨੁਖਾ ਜਨਮ ਮੈਂ ਜਾਨਿਆ ਸੰਤਾਂ ਕੀ ਕ੍ਰਿਪਾ ਸੇ ਰਿਦੇ ਵਿਖੇ ਸੇਵਕ ਨੂੰ ਸੇਵਾ ਕਰਨ ਲੀਏ, ਸੋ ਭਲੇ ਹੈਂ ਜਿਨ ਕੇ ਘਟ ਮੇਂ ਪ੍ਰਮੇਸ਼ਰ ਵਸੇ ਹੈ । "ਸੰਤ ਕੀ ਸੇਵਾ ਮੁਕਤ ਪਰਾਇਨ" ਵਾ ਸੋ ਸੇਵਕ ਸੇਵਾ ਕਰਨ ਵਾਸਤੇ ਭਲੇ ਹੈਂ ਜਿਸ ਸੇਵਕ ਕੇ ਰਿਦੇ ਮੇਂ ਪ੍ਰਮੇਸ਼ਰ ਵਸੇ ਹੈ ਕਿਸੀ ਲਾਲਚ ਕਰਕੇ ਨਾ ਹੋਵੇ ਪ੍ਰਮੇਸ਼ਰ ਅਰਥ ਕਰੇ ਸੇਵਾ ॥ ੬੩ ॥

## ਗਉੜੀ

**ਰੇ ਮਨ ਤੇਰੋ ਕੋਇ ਨਹੀ ਖਿੰਚਿ ਲੇਇ ਜਿਨਿ ਭਾਰੁ। ਬਿਰਖਿ ਬਸੇਰੋ ਪੰਖਿ**

ਕੋ ਫੈਸੋ ਇਹੁ ਸੰਸਾਰੁ ॥ ੧ ॥ ਰਾਮ ਰਸੁ ਪੀਆਰੇ।ਜਿਹ ਰਸ ਬਿਸਰਿ ਗਏਰਸ ਅਉਰ ॥ ੧ ॥ ਰਹਾਉ ॥ ਅਉਰ ਮੂਏ ਕਿਆ ਰੋਈਐ ਜਉ ਆਪਾ ਥਿਰੁ ਨ ਰਹਾਇ। ਜੋਉਪਜੈ ਸੋਬਿਨਸਿ ਹੈਦੁਖੁਕਰਿ ਰੋਵੈਬਲਾਇ ॥ ੨ ॥ ਜਹ ਕੀ ਉਪਜੀ ਤਹ ਰਚੀ ਪੀਵਤ ਮਰਦਨ ਲਾਗ।ਕਹਿ ਕਬੀਰ ਚਿਤਿ ਚੇਤਿਆ ਰਾਮ ਸਿਮਰਿ ਬੈਰਾਗ॥ ੩ ॥ ੨ ॥ ੧੩॥ ੬੪॥

ਹੇ ਭਾਈ ਪਜਾਰੇ ਤੇਰਾ ਕੋਈ ਨਹੀਂ ਤੂੰ ਮਤੇਂ ਆਪ ਤੇ ਭਾ ਰਖੇ ਕਿ ਮੈਂ ਅਮਕੇ ਕੀ ਪ੍ਰਿਤਪਾਲਾ ਕਰਤਾ ਹਾਂ ਮੇਰਾ ਸਬੰਧੀ ਹੈ ਮੇਰੇ ਹੀ ਆਸਰੇ ਹੈ ਇਹ ਭਾਰ ਮਤ ਤੂੰ ਚੁੱਕਾ ਸਬੰਧੀ ਐਸੇ ਹੈਂ ਬ੍ਰਿਖ ਮੇਂ ਜੈਸੇ ਰਾਤ੍ਰ ਕੋ ਪੰਛੀ ਇਕੱਤ੍ਰ ਹੋਤੇ ਹੈਂ। "ਬ੍ਰਿਖੇ ਹੇਠ ਸਭ ਜੰਤ ਅਕਠੇ। ਇਕ ਤਤੇ ਇਕ ਬੋਲਨ ਮਿਠੇ। ਅਸਤ ਉਦੋਤ ਭਇਆ ਉਠ ਚਲੈ ਜਿਉ ਜਿਉ ਅਉਧ ਵਿਹਾਣੀਆ"। ਐਸੇ ਹੀ ਸਬੰਧੀਆਂ ਨੇ ਚਲੇ ਜਾਨਾ ਹੈ ਹੇ ਪੁਰਸ਼ ॥ ੧ ॥

ਹੇ ਭਾਈ ਰਾਮ ਨਾਮ ਰਸ ਪੀਤਾ ਹੈ ਤੈਨੇ ਜਿਸ ਕਰ ਹੋਰ ਰਸ ਸੰਸਾਰ ਕੇ ਬਿਸਰ ਜਾਤੇ ਭਏ। ਮਰਨਾ ਹੀ ਨਹੀਂ ਛਡਤਾ ਤੇ ਰਸ ਕੀ ਪੀਵੀਏ,ਤਿਸ ਪਰ ਕਹੈਂ ਹੋਰਨਾ ਦੇ ਮਰਨੇ ਕਰ ਕੀ ਰੋਈਐ ਜਉ ਆਪ ਵੀ ਮਰ ਜਾਣਾ ਹੈ ਅਰ ਥਿਰ ਨਹੀਂ ਰਹਣਾ, ਅੱਜ ਅਮਕਾ ਪੁਰਸ਼ ਮ੍ਰਿਤੂ ਭਇਆ ਕਲ

ਕੋ ਅਸੀ ਮ੍ਰਿਤ ਹੋਵਾਂਗੇ, ਬਦਲਾ ਉਤਰ ਜਾਏਗਾ। ਆਪ ਅਸੀਂ ਮਰਨਾਂ ਹੀ ਨਹੀਂ ਜੀਵ ਅਰ ਮ੍ਰਿਤ ਹੋਨ ਵਾਲਿਆਂ ਪਾਸ ਕਿਥੇ ਕਿਥੇ ਜਾਵਾਂਗੇ, ਜੋ ਉਤਪਤਿ ਹੈ ਸਭ ਨਾਸ ਹੋਵੇਗੀ ਅੈਥਵਾ ਜੇ ਆਪ ਥਿਰ ਨਾਂ ਰਹਾਇ ਆਪ ਥਿਰ ਰਹਨਾਂਹੋਵੇ, ਤਾਂ ਰੋਈਐ ਜਬ ਆਪ ਵੀ ਮਰਨਾਂ ਹੈ ਤਾਂ ਸਾਡੀ ਬਲਾ ਰੋਵੈ ਵਾ ਜਿਸਕੋ ਬਲਾ ਅਵਿਦਯਾ ਹੈ ਸੋ ਰੋਵੈ ਜੀਵੋਂ ਕੀ ਅਵਿਦਿਆ ਦੇਖੋ ਜਿਸ ਵਿਸ਼ੇ ਸੇ ਉਪਜਿਆ ਹੈ ਤਿਸੀ ਕੇ ਭੋਗਨ ਮੈਂ ਲਗਾ ਹੈ ਜਿਨ੍ਹਾਂ ਅਸਥਨਾਂ ਕੋ ਪੀਵੇ ਹੈ ਉਸੀ ਜੈਸੇ ਇਤਰ ਕੋ ਕਰ ਸੈ ਮਰਦਨ ਕਰੇ ਹੈ। ਅਨੁਰੇ ਕਿੰਬਾ ਪੀਵਤ ਮਰਦਨ ਮਰਦ ਸੰਤ ਤਿਨ੍ਹਾਂ ਸਾਥ ਮਿਲਕੇ ਜੋ ਨਾਮ ਅੰਮ੍ਰਿਤ ਕੋ ਪੀਵਤੇ ਹੈਂ ਜਿਸ ਚੇਤਨ ਸੇ ਜੀਵ ਕਲਾ ਉਪਜੀ ਨਜਾਰੀ ਹੋਈ ਸੀ ਤਿਸੀ ਸਾਥ ਮਿਲ ਗਈ ਕਬੀਰ ਜੀ ਕਹੈਂ ਚੇਤਿਆ ਯਾਦ ਕਰਾਇਆ ਹੈ ਚਿਤ ਮੇਂ ਰਾਮ ਸਿਮਰ ਬੈਰਾਗ ਕਰਕੇ ॥ ੬੪ ॥

ਰਾਗ ਗਉੜੀ

ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ। ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ॥ ੧॥ ਉਡਹੁ ਨ ਕਾਗਾ ਕਾਰੇ। ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥ ੧ ॥ ਰਹਾਉ ॥ ਕਹਿ ਕਬੀਰ ਜੀਵਨ ਪਦ ਕਾਰਨਿ ਹਰਿ ਕੀ ਭਗਤਿ ਕਰੀਜੈ। ਏਕੁ

**ਅਧਾਰ ਨਾਮ ਨਾਰਾਇਨ ਰਸਨਾ ਰਾਮ ਰਵੀਜੈ ॥ ੨ ॥ ੧ ॥ ੧੪ ॥ ੬੫ ॥**

ਮਹਾਰਾਜ ਦ੍ਰਿਸ਼ਟਾਂਤ ਦੇਤੇਹੈਂ–ਕਿਸੀ ਇਸਤ੍ਰੀ ਕਾ ਪਤੀ ਪਰਦੇਸ ਗਯਾ ਹੋਵੇ ਤਿਸਕੇ ਵਾਸਤੇ ਰੁਦਨ ਕਰਤੀ ਹੈ ਪੰਥ ਨਿਹਾਰਤੀ ਹੈ ਕਾਉਂ ਕੋ ਉਡਾਤੀ ਹੈ ਸੁਖਨਾ ਮੰਨਤੀ ਹੈ। ਕਵ ਉਕਤ ਹੈ, "ਕਾਗ ਉਡਾਵਤ ਧਨ ਖੜੀ ਪੀਅ ਆਇਓ ਭੜਕ। ਅਧੀ ਬਾਹੂ ਕਗ ਗਲ ਅੱਧੀ ਭਈ ਤੜਕ" ਕੋਈ ਇਸਤ੍ਰੀ ਕਾਂਵ ਉਡਾਵਤੀ ਥੀ ਸ਼ੀਘਰਤ ਸੇ ਪਤੀ ਦੀਸ ਪਰਾ ਵੰਗਾਂ ਅਧੀਆਂ ਕਾਂ ਕੇ ਗਲ ਸੇ ਜਾ ਮਿਲੀਆਂ ਦੁਰਬਲ ਥੀ ਪਤੀ ਦਰਸ਼ਨ ਤੇ ਸਥੂਲਤਾ ਕੋ ਪ੍ਰਾਪਤ ਭਈ ਅੱਧੀਆਂ ਵੰਗਾਂ ਟੁਟ ਪੜੀਆਂ। ਅਲੰਕਾਰ ਅਗੇ ਸੂਹੀ ਰਾਗ ਮੇਂ ਲਿਖਾਂ ਗੇ ਖੋਲਕੇ, ਸਾਧ ਅਲੰਕਾਰ ਨਹੀਂ ਪੜਤੇ ਜਪਜੀ ਸਾਹਬ ਕੇ ਟੀਕੇ ਸੇ ਨਿਕਾਸੇ ਹੈਂ ਕਈਆਂ ਨੇ ਸੂਹੀ ਰਾਗ ਮੇਂ। ਭੇਦ ਭੂਖਨੋਂ ਕਾ ਹੋਵੇਗਾ। ਉਸ ਤ੍ਰੀਆ ਕਾ ਰਿਦਾ ਕਿਸੀ ਵਸਤ ਮੇਂ ਨਹੀਂ ਭੀਜੇ ਪੈਰ ਵੀ ਨਹੀਂ ਖਿਸਕਦਾ ਜਗਯਾਸੂ ਰੂਪੀ ਕਾਮਣ ਗਯਾਨ ਰੂਪੀ ਪੰਥ ਨਿਹਾਰੈ ਬੁਧੀ ਰੂਪੀ ਲੋਚਨਾ ਮੇਂ ਵੈਰਾਗ ਰੂਪੀ ਜਲ ਭਰਿਆ ਪ੍ਰਾਰਥਨਾਂ ਰੂਪੀ ਸ੍ਵਾਸ ਭਰੇ ਹੈਂ ਐਸੇ ਹੀ ਜਗਯਾਸੂ ਰੂਪ ਇਸਤ੍ਰੀ ਕਾ ਰਿਦਾ ਕਿਸੀ ਵਿਸ਼ੇ ਮੇਂ ਨਹੀਂ ਭਿਜਦਾ ਬੁਧੀ ਖਿਸਕਦੀ ਨਹੀਂ ਪ੍ਰਮੇਸ਼ਰ ਵਲੋਂ, ਹਰਿ ਕੇ ਦਰਸ਼ਨ ਕੀ ਕਾਂਖਾ ਹੈ ਪਾਪ ਕਾਲੇ ਕਾਂਵ ਉਡ ਜਾਓ ਵਾ ਕੇਸ ਕਾਲੇ ਕਉ ਡੋਨਾ ਵਿਖਮਾ ਅਲੰਕਾਰ ਹੈ। ਛੇਤੀ ਰਾਮ ਜੀ ਕੋ ਮਿਲੀਐ ਕਬੀਰ ਜੀ ਕਹੈ ਜੀਵਨ ਚਿਰ ਜੀਵਨ

ਲੀਏ ਹਰੀ ਕੀ ਭਗਤੀ ਕਰੀ ਦੀ ਹੈ ਨਾਰਾਇਣ ਕੇ ਨਾਮ ਕਾ ਹੀ ਆਸਰਾ ਹੈ ਰਸਨਾ ਮੇਂ ਭੀ ਰਾਮ ਨਾਮ ਰਵੀਜੈ ਉਚਾਰਤੇ ਹੈਂ ॥ ੬੫ ॥

ਰਾਗ ਗਉੜੀ ੧੧

ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾਰਸਿ ਗਾਊਰੇ । ਉਆ ਕਾ ਸਰੂਪ ਦੇਖਿ ਮੋਹੀ ਗੁਆਰਨਿ ਮੋਕਉ ਛੋਡਿ ਨ ਆਉ ਨ ਜਾਹੂ ਰੇ ॥ ੧ ॥ ਤੋਹਿ ਚਰਨ ਮਨੁ ਲਾਗੋ ਸਾਰਿੰਗਧਰ ਸੋ ਮਿਲੈ ਜੋ ਬਡ ਭਾਗੋ ॥ ੧ ॥ ਰਹਾਉ॥ਬਿੰਦ੍ਰਾਬਨ ਮਨ ਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ । ਜਾਕਾ ਠਾਕੁਰੁ ਤੁਹੀ ਸਾਰਿੰਗਧਰ ਮੋਹਿ ਕਬੀਰਾ ਨਾਊ ਰੇ ॥ ੨ ॥ ॥ ੨ ॥ ੧੫ ॥ ੬੬ ॥

ਬਰਸਾਨੇ ਨਗਰ ਕੀ ਬਾਤ ਕਹੇ ਹੈਂ ਆਲੇ ਦੁਆਲੇ ਘਨੇ ਹੀ ਤੁਲਸੀ ਕੇ ਬ੍ਰਿਛ ਹੈਂ ਤੇ ਬੀਚ ਮੇਂ ਬਰਸਾਨਾ ਗ੍ਰਾਮ ਹੈ ਜਹਾ ਰਾਧਕਾਂ ਕਾ ਪੇਕਾ ਥਾ, ਸਾਤ ਕੋਸ ਬਿੰਦ੍ਰਾ ਬਨ ਸੇ ਹੈ ਪਰੇ ਕ੍ਰਿਸ਼ਨ ਜੀ ਗਊਆਂ ਚਰਾਵਤੇ ਹੂਏ ਬਰਸਾਨੇ ਮੇਂ ਗਏ ਰਾਧਕਾਂ ਕੇ ਪੇਕੇ ਸਥਾਨ ਮੇਂ ਗਏ, ਜਬ ਰਾਧਕਾਂ ਨੇ ਦੇਖਾ ਉਨ੍ਹਾਂ ਕਾ ਸਰੂਪ ਕ੍ਰਿਸ਼ਨ ਜੀ ਕਾ ਸਰੂਪ ਦੇਖ ਕਰ ਗ੍ਰਾਮਨ ਰਾਧਕਾਂ ਮੋਹਤ ਭਈ,ਕ੍ਰਿਸ਼ਨ ਕੋ ਕਹਨ ਲਗੀ ਮੈਨੂੰ ਛਡਕੇ

ਕਿਤੇ ਵੀ ਆਪ ਆਵੇ ਜਾਵੇ ਨਹੀਂ ਜੀ ॥ ੧ ॥

ਹੇ ਸਾਰੰਗਧਰ! ਤੇਰੇ ਚਰਨਾਂ ਮੇਂ ਮੇਰਾ ਮਨ ਲਗਾ ਹੈ ਸਾਰੰਗ ਧਨਖ ਕੇ ਧਾਰਨੇ ਵਾਲੇ ਹੇ ਮਹਾਰਾਜ ਆਪ ਕੋ ਮਿਲਦਾ ਹੈ ਜੇ ਪੂਰਬ ਪੁਨ ਕ੍ਰਿਤ ਹੋਵੇ ਤਾਂ। ਬਿੰਦ੍ਰਾਬਨ ਮੇਂ ਰਹਨੇ ਵਾਲੇ ਮਨ ਹਰਨੇ ਵਾਲੇ ਮਨੋਹਰ ਸੁੰਦ੍ਰ ਕ੍ਰਿਸ਼ਨ ਜੀ ਗਊਆਂ ਚੁਗਾਤੇ ਥੇ, ਕਬੀਰ ਜੀ ਕਹੈਂ ਜਾਂਕਾ ਜਿਸ ਰਾਧਕਾਂ ਕਾ ਠਾਕਰ ਤੂੰ ਹੈਂ ਹੇ ਸਾਰੰਗ ਬਾਣ ਧਰਣੇ ਹਾਰੇ ਮੋਹੇ ਕਬੀਰ ਕਹੈ ਤੇਰਾ ਹੀ ਨਾਉਂ ਹੈ ਆਸਰਾ ਰਾਧਕਾਂ। ਜੈਸੇ ਦ੍ਰਤਯਾ-ਆਸ ਪਾਸ ਸੰਤਾਂ ਕੇ ਰਿਦੇ ਕੇ ਆਲੇ ਦੁਆਲੇ ਘਨ ਇਕ ਰਸ ਤੁਲਤਾ ਆਦਕ ਕਿਆ ਸਮਦ੍ਰਿਸ਼ਟੀ ਸ਼ਾਂਤੀ ਖਿਮਾਂ ਪ੍ਰੇਮ ਸ਼ੁਭ ਗੁਣੋਂ ਰੂਪੀ ਬ੍ਰਿਖਹੈ,ਮਾਝ ਰਿਦੇ ਕੇ ਬੀਚ ਬਨਾਰਸ ਬਨਿਆ ਜੋ ਆਤਮ ਰਸ ਤਿਸ ਕੋ ਗਾਇਨ ਕਰਤੇ ਹੈਂ, ਕਿੰਤੂ ਬਨਵਾਰਸ ਅਨੰਦ ਇਹ ਗ੍ਰਾਵ ਹੈ ਉਆ ਕਾ ਚੇਤਨ ਸਾਖੀ ਕਾ ਰੂਪ ਸਤਾ ਵੇਖ ਕਰ ਬੁਧੀ ਕਹੇ ਮੈਨੂੰ ਨਹੀਂ ਛਡਨਾ ਚੇਤਨ ਬਿਨਾਂ ਮੈਂ ਜੜ੍ਹ ਕੀ ਜੜ੍ਹ ਹਾਂ ਆਪ ਨੇ ਕਿਤੇ ਇਤ੍ਰ ਸਥਾਨ ਆਵਨਾ ਜਾਨਾ ਨਹੀਂ ਵ ਆਪਕਾ ਤੇ ਆਗਮ ਪਾਈ ਹੈ ਨਹੀਂ ਮੈਨੂੰ ਭੀ ਐਸੇ ਹੀ ਕੀਜੈ ॥ ੧ ॥

ਹੇ ਕ੍ਰਿਸ਼ਨਜੀ ਕ੍ਰਿਪਾ ਕਰੋ ਮਹਾਰਾਜ ਤੇਹਿ ਤੇਰਿਆਂ ਚਰਨਾਂ ਵਿਖੇ ਮੇਰਾ ਮਨ ਲਾਗਾ ਹੈ, ਹੇ ਸਾਰੰਗਧਰ ਸੋ ਮਿਲਦਾ ਹੈ ਜੋ ਵਡਿਆਂ ਭਾਗਾਂ ਵਾਲਾ ਹੋਵੇ,ਬ੍ਰਿੰਦਾ ਸਮੂਹ ਗੁਨੋਂ ਕਾ ਬਨ ਜੋ ਰਿਦਾ ਤਿਸ ਮੇਂ ਮਨ ਹਰਨ ਮਨੋਹਰ ਚੇਤਨ ਕ੍ਰਿਸ਼ਨ ਕ੍ਰਿਸ਼ਨਾ ਲਿੱਸਾ ਨਿਰਬਲ ਨਾ ਹੋਵੇ ਵਾ ਕ੍ਰਿਸ਼ਨ ਸਤਾ ਵਾਚੇ ਕਰੈ ਸਰਬ ਕਾ ਧਿਸ੍ਰਾਨ ਹੈ ਇੰਦ੍ਰੀਆਂ ਗਊਆਂ ਚੁਗਾਵਤਾ

ਹੈ ਸੱਤਾ ਸਫੁਰਤੀ ਪ੍ਰੇਰਤਾ ਹੈ ਜਾਕਾ ਬੁਧੀ ਕਾ ਪ੍ਰੇਰਕ ਹੈ ਮੈਨੂੰ ਵੀ ਤੇਰਾ ਨਾਮ ਕਬੀਰ ਵਡਾ ਹੈ ॥ ੬੬ ॥

ਗਉੜੀ ਪੂਰਬੀ

ਬਿਪਲ ਬਸਤ੍ਰ ਕੇਤੇ ਹੈ ਪਹਿਰੇ ਕਿਆ ਬਨ ਮਧੇ ਬਾਸਾ। ਕਹਾ ਭਇਆ ਨਰ ਦੇਵਾ ਧੋਖੇ ਕਿਆ ਜਲਿ ਬੋਰਿਓ ਗਿਆਤਾ॥੧॥ ਜੀਅਰੇ ਜਾਹਿਗਾ ਮੈ ਜਾਨਾ॥ਅਬਿਗਤ ਸਮਝੁ ਇਆਨਾ॥ ਜਤ ਜਤ ਦੇਖਉ ਬਹੁਰਿ ਨ ਪੇਖਉ ਸੰਗਿ ਮਾਇਆ ਲਪਟਾਨਾ ॥੧॥ ਰਹਾਉ॥ਗਿਆਨੀ ਧਿਆਨੀ ਬਹੁ ਉਪਦੇਸੀ ਇਹੁ ਜਗੁ ਸਗਲੋ ਧੰਧਾ। ਕਹਿ ਕਬੀਰ ਇਕ ਰਾਮ ਨਾਮ ਬਿਨੁ ਇਆ ਜਗੁ ਮਾਇਆ ਅੰਧਾ॥੨॥੧੬॥੬੭॥

ਪਖੰਡ ਭੇਖ ਕਾ ਨਿਖੇਧ ਕਰਤੇ ਹੈਂ ਬਿਪਲ ਬਲਕਲ ਕੇ ਬਸਤ੍ਰ ਵਾ ਭੋਜ ਪਤ੍ਰ ਕੇਤੇ ਕਿਤਨੇ ਵਾਰੀ ਵਾ ਕਿਤ- ਨਿਆਂ ਨੇ ਪਹਰੇ ਤਾਂ ਕਿਆ ਭਯਾ ਅਰ ਬਨ ਮੇਂ ਵਾਸ ਕੀਆ ਤਾਂ ਕਿਆ ਭਯਾ ਪੁਰਸ਼ ਨੇ ਜੇ ਦੇਵਤਿਆਂ ਕਾ ਭਜਨ ਕੀਆ ਤਾਂ ਕਿਆ ਭਯਾ, ਧੋਖੇ ਪਾਠਾਂਤ੍ਰ ਪੋਖੇ ਵੀ ਹੋਤਾ ਹੈ ਪਾਠ, ਪੋਖੇ ਨਾਮ ਪੁਸ਼ਟੀ ਕਰਨ ਕਾ ਹੈ ਕਿਆ ਹੂਆ ਜੇ ਦੇਵਤੇ ਪੂਜਨ ਕੀਏ ਜਲ ਮੇਂ ਗਾਤ ਸਰੀਰ ਬੋੜਿਆ ਵਾ ਗਜਾਤ ਕਰਕੇ ਆਜ ਸੰਕ੍ਰਾਂਤ ਹੈ, ਆਜ ਮੱਸਯਾ ਵਿਤੀਪਾਤ ਕੋ

ਪੁਰਬ ਹੈ ਜਾਨ ਕੇ ਜਲ ਮੇਂ ਆਪ ਕੋ ਬੋਰਾ ਨ੍ਹਾਤਾ ਟੁੱਬਾ ਲਾਇਆ ਤਾਂ ਕਿਆ ਹੂਆ, ਜੇਕਰ ਰਿਦਾ ਸੁੱਧ ਨਾਂ ਭਯਾ ਭਾਓ ਭਗਤੀ ਨਾ ਕੀਤੀ।ਗੁਰੂ ਜੀ ਕਾ ਹੁਕਮਹੈ"ਗੁਰਮੁਖ ਨਾਮ ਦਾਨ ਇਸਨਾਨ" ਏਹ ਨਾ ਹੋਏ ਤਾਂ। ਪੂਰਬ ਕਹੈ ਜੋ ਕਰ-ਤੱਬ ਕਰੇ ਤਾਂ ਕਿਆ ਹੂਆ ਭਾਵ ਇਹ ਹੈ-ਹੇ ਜੀਵ ਜਾਹੇਗਾ ਕਿਆ ਮ੍ਰਿਤ ਹੋ ਜਾਏਂਗਾ ਮੈਨੇ ਜਾਣਿਆਂ ਹੈ ਪਾਪ ਕਰ ਜੀਵ ਛੇਤੀ ਮ੍ਰਿਤੂ ਹੋਤਾ ਹੈ ਅਬਗਤ ਪਰਮਾਤਮਾ ਕੋ ਸਮਝ ਹੇ ਇਆਣੇ! ਜਤ ਜਤ ਜੋ ਜੋ ਸਰੂਪ ਮਨੁੱਖਾਦੀ ਪਦਾਰਥੋਂ ਕਾ ਦੇਖੀ ਦਾ ਹੈ ਬਹੁਰ ਐਸੇ ਨਹੀਂ ਰੈਹਤਾ ਪਰਣੰਮ ਜਾਂਦਾ ਹੈ ਫੇਰ ਵੀ ਮਾਇਆ ਕੇ ਸਾਥ ਲੰਪਟ ਹੂਆ ਹੈ ਜੜ੍ਹ। ਗਜਾਨ ਕਰਤਾ ਧਜਾਨ ਕਰਤਾ ਬਹੁਤ ਉਪਦੇਸ਼ ਦਾਤਾ ਜਿੰਨਾ ਇਹ ਜੱਗ ਹੈ ਸਗਲਾ ਹੀ ਸੰਸਾਰ ਧੰਧਾ ਹੈ, ਕਬੀਰ ਜੀ ਕਹੈ ਇਕ ਰਾਮ ਨਾਮ ਜਪੇ ਬਿਨਾਂ ਇਹ ਜੀਵ ਵਾ ਜਗਤ ਸਭ ਮਾਇਆ ਕਰ ਅੰਧਾ ਹੈ ॥ ੬੭ ॥

ਗਉੜੀ

**ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ। ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ ॥ ੧ ॥ ਡਗਮਗ ਛਾਡਿ ਰੇ ਮਨ ਬਉਰਾ। ਅਬ ਤਉ ਜਰੇ ਮਰੇ**

**ਸਿਧਿ ਪਾਈਐ ਲੀਨੋ ਹਾਥਿ ਸੰਧਊਰ॥੧॥ ਰਹਾਉ॥ ਕਾਮ ਕ੍ਰੋਧ ਮਾਇਆ ਕੇ ਲੀਨੇ ਇਆ ਬਿਧਿ ਜਗਤੁ ਬਿਗੂਤਾ। ਕਹਿ ਕਬੀਰ ਰਾਜਾ ਰਾਮ ਨ ਛੋਡਉ ਸਗਲ ਊਚ ਤੇ ਊਚਾ॥ ੨॥ ॥ ੨॥ ੧੭॥ ੬੮॥**

ਕਬੀਰ ਜੀ ਕਿਸੀ ਸੰਕੋਚੀ ਕੋ ਦੇਖ ਕੇ ਕਹੈਂ ਹੇ ਮਨ ਜੀਵ ਭ੍ਰਮ ਛਾਡੋ। ਭ੍ਰਮ ਕਾ ਕਿਆ ਰੂਪਹੈ? ਇਕ ਸੰਸੇ ਭ੍ਰਮ ਹੈ, ਇਕ ਨਿਸਚੇ ਸੰਸੇ।ਭ੍ਰਮ ਏਹੁ ਹੈ:-ਸਥਾਣੂ ਹੈ ਵਾ ਸੂਠ ਹੈ ਲਕੜ ਹੈ ਵਾ ਚੋਰ ਹੈ ਇਹ ਸੰਸੇ ਭ੍ਰਮ ਹੈ, ਨਿਸਚੇ ਏਹ ਹੈ:- ਚੋਰ ਹੀ ਸਥਾਣੂ ਨਹੀਂ ਦ੍ਰਿਸ਼ਟਾਂਤ ਕਿਆ ਭਇਆ, ਦੇਹ ਆਤਮਾ ਹੈ ਵਾ ਹੋਰ ਆਤਮਾ ਹੈ ਏਹੁ ਸੰਸੇ ਹੈ, ਦੇਹ ਹੀ ਆਤਮਾ ਹੈ ਇਹ ਨਿਸਚੇ ਭ੍ਰਮ ਹੈ, ਇਸ ਕੋ ਛਾਡਕੇ ਕਿਆ ਦੇਹ ਨਾਸ ਹੈ ਆਤਮਾ ਸਤ ਹੈ ਇਸ ਬਾਤ ਕੋ ਪ੍ਰਗਟ ਕਿਆ ਨਿਸਚੇ ਜਾਨਕੇ ਨਿਰਨੇ ਕਰੋ, ਅਧ ਸਲੋਕ ਕਰ ਕਹਤ ਹੈਂ "ਸਭ ਵੇਦੋਂ ਕੋ ਸਾਰ ਬ੍ਰਹਮ ਸਤ ਜਗ ਮਿਥਯਾ ਜੀਵ ਬ੍ਰਹਮ ਨਿਰਧਾਰ" । ਹੇ ਮਾਇਆ ਕੇ ਡੰਡੇ ਹੋਇ ਕੀਲੇ ਹੋਏ ਮਾਇਆ ਮੇਂ ਬਧੇ ਹੋਏ ਦਬਾਏ ਹੋਏ ਮਾਇਆ ਕੋਈ ਸੂਰ ਬੀਰ ਨਹੀਂ ਜੋ ਰਣ ਕੇ ਸਾਹਮਣੇ ਡਰੇ। ਸਤੀ ਕਿਆ ਹੈ ਭਾਂਡੇ ਢਕੇ, ਸਤੀ ਹੋਨ ਕੇ ਸਮੇਂ ਕਹੈ ਮੇਰਾ ਦੂਧ ਬਿਲੀ ਆਨ ਵਿਗਾੜੇ ਸੋ ਸਤੀ ਨਹੀਂ, ਦਾਸ਼੍ਰਾਂਤ ਮੇਂ ਸੂਰਮਾ ਸੋ ਹੈ ਜੋ ਕਾਮ ਕ੍ਰੋਧ ਸੇ ਲੜ ਕੇ ਮਰੇ, ਸਤੀ ਸੋ ਸਤਵਾਦੀ ਹੈ ਜੋ ਭਾਂਡੇ ਨਾ

ਸੰਚੇ ਕਿਆ ਮੁਲਾਹਜਾ ਨਾ ਕਰੇ ਕਿਸੀ ਕੇ ਵਿਕਾਰਾਂ ਕੋ ਗੁਪਤ ਨ ਰਖੈ॥ ੧ ॥ਡਗ ਮਗ ਡਾਵਾਂ ਡੋਲਾ ਕਦੀ ਸੰਸਾਰ ਦੀ ਤਰਫ ਹੋਣਾ ਕਬੀ ਸਾਧੂਓਂ ਕੀ ਤਰਫ ਭ੍ਰਾਂਤੀ ਸੰਜੁਤ ਰਹਨਾਂ ਵਾ ਮਗ ਡਗ ਅਗੇ ਪੀਛੇ ਅਖਰ ਰਸਤਾ ਗਯਾਨ ਵਿਰਾਗ ਕੋ ਛਾਡਕੇ ਡਿਗਨਾ ਇਸ ਕੋ ਛਾਡ ਦੇਹ ਹੇ ਮਨ ਬਉਰੇ ਜੈਸੇ ਸਤੀ ਜਰੇ ਸੂਰਮਾਂ ਮਰੇ ਤਾਂ ਸਿੱਧੀ ਮੋਖ ਪਾਈਦੀ ਹੈ ਸੰਧਉਰਾ ਨਾਮ ਨਲੀਏਰ ਕਾ ਹੈ ਸਤੀ ਹਾਥ ਮੇਂ ਲੇਕਰ ਉਰਧ ਅਧੋਹ ਕੋ ਉਛਾਲਤੀ ਹੈ ਅੰਤ ਕੋ ਅਗਨੀ ਕੀ ਪੂਜਾ ਮੇਂ ਅਰਪੇ ਹੈ ਸੂਰਮਾ ਹਾਥ ਮੇਂ ਸੰਧਉਰਾ ਖੰਡਾ ਲੇਤਾ ਹੈ ਵੈਰੀਓਂ ਕੋ ਮਾਰਨਾ ਰਥ ਸਤੀ ਜਰੇ ਸੜੇ ਤਾਂ ਸਿਧੀ ਮੋਖ ਹੋਤੀ ਹੈ ਸਤਵਾਦੀ ਗਯਾਨ ਅਗਨੀ ਕਰ ਹੰਗਤਾ ਕੋ ਜਲਾਏ ਤਬ ਮੋਖ ਹੈ ਸੂਰਮਾ ਵਿਰਾਗ ਰੂਪ ਖੰਡਾ ਲੀਆ ਹੈ ਸੋ ਜੀਵਤ ਭਾਵ ਸੇ ਮਰੇ ਤਬ ਸਿਧੀ ਮੋਖ ਹੈ ਸਤ ਪਰ ਚਲਿਤ੍ਰ ਪਰੋਸ਼ਨੀ ਕਾ ਹੈ ਐਸੇ ਨਾ ਹੋਵੇ ਪਖੰਡੀ ਹੈ ਕਾਮ ਕ੍ਰੋਧ ਤ੍ਰਿਸ਼ਨਾ ਕੇ ਵਿਖੇ ਲੀਨ ਹੂਏ ਕਿਆ ਗਰਕ ਹੂਏ ਜੀਵ ਇਸੀ ਬਿਧ ਮੇਂ ਹਮੂ ਜਗਤ ਖਰਾਬ ਹੂਆ ਹੈ ਕਬੀਰ ਜੀ ਕਹੈ ਹਮ ਰਾਜਾ ਰਾਮ ਕੋ ਨਹੀਂ ਛੋਡਤੇ ਸਭ ਊਚਿਓਂ ਸੇ ਊਚਾ ਹੈ ॥ ੬੧ ॥

ਗਉੜੀ ੧੩

ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ । ਤੂਹੀ ਦਰੀਆ ਤੂਹੀ ਕਰੀਆ ਤੁਝੈ ਤੇ ਨਿਸਤਾਰ॥੧॥ਬੰਦੇ ਬੰਦਗੀ ਇਕਤੀਆਰ॥ ਸਾਹਿਬੁ ਰੋਸੁ ਧਰਉ ਕਿ ਪਿਆਰੁ ॥ ੧ ॥

**ਰਹਾਉ ॥ ਨਾਮੁ ਤੇਰਾ ਆਧਾਰੁ ਮੇਰਾ ਜਿਉ ਫੂਲੁ ਜਈ ਹੈ ਨਾਰਿ । ਕਹਿ ਕਬੀਰ ਗੁਲਾਮੁ ਘਰ ਕਾ ਜੀ ਆਇ ਭਾਵੈ ਮਾਰਿ ॥੨॥੧੮॥ ॥੬੯॥**

ਫੁਰਮਾਨ ਹੁਕਮ ਤੇਰਾ ਸਿਰ ਊਤੇ ਹੈ ਸਾਡੇ, ਉਸਕੇ ਹਟਾਵਨੇ ਕਾ ਹਮ ਵੀਚਾਰ ਨਹੀਂ ਕਰਤੇ: ਪੁਨਾ ਫੇਰ ਉਸਤੇ ਅਸੀ ਹੋਰ ਵੀਚਾਰ ਨਹੀਂ ਕਰਤੇ॥੧॥ ਤੂਹੀ ਦਰੀਆ ਹੈ ਸੰਸਾਰ ਤੂਹੀ ਕਰੀਆ ਮਲਾਹ ਹੈ ਗੁਰੂ ਰੂਪ, ਤੇਰੀ ਕ੍ਰਿਪਾ ਸੇ ਨਿਸਤਾਰਾ ਹੋਤਾ ਹੈ। ਬੰਦੇ ਕੋ ਚਾਹੀਤਾ ਹੈ ਬੰਦਗੀ ਅਖਤਯਾਰ ਕਰੇ ਸਾਹਬ ਮਾਲਕ ਰੋਸ ਕੋਪ ਧਰੇ ਵਾ ਪਯਾਰ ਕਰੇ ਅਥਵਾ ਸਾਹਬ ਭਾਵੇਂ ਰੋਸ ਵੀ ਧਰੇ, ਜੋ ਸੇਵਕ ਹੈ ਉਸਨੂੰ ਚਾਹੀਏ ਪਯਾਰ ਹੀ ਕਰੇ। ਦ੍ਰਿਸ਼ਟਾਂਤ ਭਾਈ ਨੰਦਲਾਲ ਸਾਹਿਬ ਜੀਕਾ "ਬੰਦਹ ਪੈਦਾ ਸ਼ੁਦ ਬਰਾਏ ਬੰਦਗੀ। ਖੁਸ਼ ਇਲਾਜੇ ਹਸਤ ਮਹਜੇ ਜ਼ਿੰਦਗੀ" ਜੀਵ ਕੋ ਭਗਤੀ ਕਰਨੀ ਚਾਹੀਏ ਏਹ ਪੈਦਾ ਹੀ ਬੰਦਗੀ ਵਾਸਤੇ ਹੂਆ ਹੈ, ਬੰਦਾ ਜੀਵਨ ਕਾ ਉਪਾਵ ਹੈ ਚੰਗਾ ਤਿਸ ਕਰ ਨਾਮ ਤੇਰਾ, ਹੇ ਭਗਵਾਨ ਅਧਾਰ ਆਸਰਾ ਹੈ ਮੇਰਾ, ਜੈਸੇ ਫੂਲ ਜਾਈਐ ਨਾਰਿ ਜਾਈਐ ਪੁਤ੍ਰ ਕਾ ਨਾਮ ਹੈ ਜਿਸ ਨਾਰੀ ਨੇ ਪੁਤ੍ਰ ਕੋ ਦੇਖਿਆ ਹੈ ਪ੍ਰਫੁਲਤ ਹੋਤੀ ਹੈ ਕਿੰਤੂ ਫੂਲ ਕਮਲ ਕਾ ਨਾਰਿ ਜਲ ਕੋ ਪ੍ਰਾਪਤ ਹੋਕੇ ਅਨੰਦਤ ਹੋਤਾ ਹੈ ਤ੍ਰਿਤੀ ਨਾਰੀ ਇਸਤ੍ਰੀ ਆਪਨੇ ਪਤੀ ਪ੍ਰਦੇਸ ਗਏ ਕੋ ਘਰ ਮੇਂ ਆਵਤਾ ਦੇਖਕੇ ਪ੍ਰਫੁਲਤ ਹੋਤੀ ਹੈ ਐਸੇ ਹੀ ਮੈਨੂੰ ਆਪ ਅਨੰਦ ਦੇਤੇ ਹੋ ਕਬੀਰ ਜੀ ਕਹੈ ਮੈਂ ਆਪਕੇ ਘਰ ਕਾ

ਗੁਲਾਮ ਦਾਸ ਹਾਂ ਨਾਮ ਦੇ ਕੇ ਜੀਵਾਈਏ ਭਾਵੇਂ ਮਾਰੋ ਜੀ ॥੬੯॥

ਗਉੜੀ

ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁ ਥਾਕੋ ਰੇ। ਭਗਤਿ ਹੇਤਿ ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ ॥੧॥ ਤੁਮ ਜੁ ਕਹਤ ਹਉ ਨੰਦ ਕੋ ਨੰਦਨੁ। ਨੰਦ ਸੁ ਨੰਦਨੁ ਕਾਕੋ ਰੇ। ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦ ਕਹਾਥੋ ਰੇ॥੧॥ਰਹਾਉ॥ ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾਕੋ ਰੇ। ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾਕੈ ਮਾਈ ਨ ਬਾਪੋ ਰੇ ॥੨॥੧੯॥੭੦॥

ਇਸ ਸਬਦ ਕੀ ਉਥਾਨਕਾ ਏਹ ਹੈ:-ਏਕ ਸਮੇਂ ਕਿਸੀ ਨਮਿੱਤ ਕਬੀਰ ਜੀ ਬਿੰਦ੍ਰਾਬਨ ਮੇਂ ਗਏ ਤਹਾਂ ਕੇ ਗੁਵਾਲ ਨੰਦ ਸੁ ਨੰਦਨ ਨੰਦ ਸੁਨੰਦਨ ਐਸੇ ਹੀ ਪੁਨਾ ਪੁਨਾ ਉਚਾਰਨ ਕਰਤੇ ਹੂਏ ਲੋਕੋਂ ਕੋ ਕਬੀਰ ਜੀ ਪ੍ਰਸੰਗ ਸੁਨਾਤੇ ਹੈਂ। ਨੰਦ ਕੇ ਪੂਰਬ ਜਨਮ ਕਾ ਬੀਰ ਸਿੰਘ ਤੇ ਰਤਿਨਾਲਕ ਦਸਰਥ ਰਾਜਾ ਕੇ ਸਬੰਧੀ ਥੇ, ਜਬ ਰਾਮ ਜੀ ਕਾ ਜਨਮ ਭਯਾ ਤੋ ਰਾਜਾ ਕੇ ਘਰ ਗਏ ਰਹੇ, ਰਾਮ ਜੀ ਕੋ ਅੰਙਨ ਮੇਂ ਰਿੜਤਿਆਂ

ਦੇਖਿਆ-"ਠੁਮਕ ਚਲਤ ਰਾਮਚੰਦ ਬਾਜਤ ਪਾਜਨੀਆਂ। ਕਿਲਕਤ ਜਬ ਚਲਤ ਧਾਇ ਪਰਤ ਭੂਮਿ ਲਟ ਪਟਾਇ ਧਾਇ ਮਾਤਾ ਗੋਦ ਲਿਤ ਦਸਰਥ ਕੀ ਰਣੀਆਂ" ਐਸੀ ਸੋਭਾ ਕੋ ਦੇਖ ਕੇ ਬੀਰ ਸਿੰਘ ਤੇ ਰਤਿਨਾਲਕਾ ਕਾ ਮਨ ਹਰਿਆ ਗਿਆ ਬਹੁਤ ਹੀ ਮੋਹਿਤ ਹੂਏ ਤਬ ਰਾਮ ਜੀ ਨੇ ਅਕਾਸ਼ ਬਾਨੀ ਕਰੀ ਜੋ ਐਸੀ ਇਛਾ ਹੈ ਤਾਂ ਤਪ ਕਰੋ ਮੈਂ ਤੁਹਾਡੇ ਘਰ ਆਕਰ ਖੇਲਾਂਗਾ, ਇਸ ਬਚਨ ਸੇ ਜਨਮ ਦੇਵਕੀ ਕੇ ਲੀਆ, ਖੇਡੇ ਨੰਦ ਕੇ ਘਰ ਮੈਂ ਦੇਵਕੀ ਕਾ ਤਪਸੀ ਪੁਤ੍ਰ ਹੋਏ ਵੋਹੀ ਰਾਮ ਜੀ ਜਨਮ ਲੈਕੇ ਦੇਵਕੀ ਤੇ ਨੰਦ ਬਾਬੇ ਕੇ ਘਰ ਜਾ ਕੇ ਖੇਲੇ ਗਿਆਰਾਂ ਬਰਸ। ਬੀਰ ਸਿੰਘ ਨੰਦ ਬਾਬਾ ਭਇਆ ਰਤਿਨਾ ਲਕਾ ਜਸੋਧਾਂ ਹੂਈ ਹੇ ਗੁਵਾਲੇ! ਤੁਹਾਨੂੰ ਪੂਰਬ ਪ੍ਰਸੰਗ ਕੀ ਖਬਰ ਨਹੀਂ ਤਬੀ ਤੋ ਨੰਦ ਕਾ ਨੰਦਨ ਮਹਾਰਾਜ ਜੀ ਕੋ ਕਹਤੇ ਹੋ ਨਹੀਂ ਤੋ ਦੇਖੋ ਚੌਰਾਸੀਲਖ ਜੀਆਂ ਕੀ ਜੂਨ ਮੈਂ ਨੰਦ ਬਾਬਾ ਭ੍ਰਮਤਾ ਹੂਆ ਥਕ ਪੜਾ ਇਸ ਕੀ ਭਗਤੀ ਦੇਖਕੇ ਅਵਤਾਰ ਲੀਆ ਹੈ ਇਸ ਵਿਚਾਰੇ ਕਾ ਭਾਗ ਵਡਾ ਹੈ ਐਸੇ ਪ੍ਰਸੰਗ ਕਹਾ ॥ ੧ ॥

ਤੁਮ ਕਹਤੇ ਹੋ ਨੰਦ ਕਾ ਨੰਦਨ ਪੁਤ੍ਰ ਹੈ ਕ੍ਰਿਸ਼ਨ ਅਸੀ ਏਹ ਪੂਛਤੇ ਹਾਂ ਨੰਦ ਕਿਸ ਕਾ ਨੰਦਨ ਪੁਤ੍ਰ ਹੈ ਸੰਪ੍ਰਦਾ ਉਕਤਿ ਨੰਦ ਅਰਜਨ ਕਾ ਅਰਜਨ ਕਿਸ ਕਾ ਅਖੇ ਅਰ-ਜਨ ਘਰਜਨ ਕਾ ਘਰਜਨ ਕੋ ਪੂਛੇ ਕਿਸ ਕਾ ਘਰਜਨ ਤਰਜਨ ਕਾ, ਐਸੇ ਹੀ ਅਨਵਸਥਾ ਕਰ ਅੰਤ ਕੋ ਈਸ਼ਰ ਸਰਬ ਕਾ ਬਾਪ ਸਿਧ ਹੋਵੇਗਾ, ਤਾਂਤੇ ਹੇ ਪੁਰਸ਼ੋ! ਤੁਸੀ ਪ੍ਰਿਥਮ ਹੀ ਇਸਕੋ ਬਾਪ ਮਾਨੋਂ ਐਸੇ ਜਬ ਧਰਤਿ ਅਕਾਸ਼

ਦਸੋ ਦਿਸਾ ਨਹੀਂ ਥੀ ਤਬ ਇਹ ਨੰਦ ਬਾਬਾ ਕਹਾਂ ਥਾ ਕ੍ਰਿਸ਼ਨ ਜੀ ਉਦੋਂ ਵੀ ਥੇ ਸਤਚਿਤ ਪ੍ਰਕਾਸ਼ ਰੂਪ ਹੂਏ ਹੂਏ ॥ ੧ ॥ ਸੰਕਟਿ ਜੋਨੀ ਮੇਂ ਨਹੀਂ ਆਵਤਾ ਸੰਕਟ ਦੁਖ ਕੈਸੇ ਪੜੇ ਉਸ ਕੋ ਨਿਰ ਅੰਜਣ ਮਾਇਆ ਤੇ ਰਹਤ ਹੈ ਨਾਮ ਜਿਸਕਾ, ਕਬੀਰ ਜੀ ਕਹੇ ਹਮਾਰੇ ਸੁਆਮੀ ਮਾਲਕ ਐਸੇ ਹੈਂ ਜਿਸ ਕਾ ਮਾਈਬਾਪ ਨਹੀਂ ਹੈ ॥ ੭੦ ॥

ਗਉੜੀ

ਨਿੰਦਉ ਨਿੰਦਉ ਮੋਕਉ ਲੋਗੁ ਨਿੰਦਉ । ਨਿੰਦਾ ਜਨ ਕਉ ਖਰੀ ਪਿਆਰੀ । ਨਿੰਦਾ ਬਾਪੁ ਨਿੰਦਾ ਮਹਤਾਰੀ ॥ ੧ ॥ ਰਹਾਉ ॥ ਨਿੰਦਾ ਹੋਇ ਤ ਬੈਕੁੰਠਿ ਜਾਈਐ । ਨਾਮੁ ਪਦਾਰਥੁ ਮਨਹਿ ਬਸਾਈਐ। ਰਿਦੈ ਸੁਧ ਜਉ ਨਿੰਦਾ ਹੋਇ। ਹਮਰੇ ਕਪਰੇ ਨਿੰਦਕੁ ਧੋਇ ॥੧॥ ਨਿੰਦਾ ਕਰੈ ਸੁ ਹਮਰਾ ਮੀਤੁ ॥ ਨਿੰਦਕ ਮਾਹਿ ਹਮਾਰਾ ਚੀਤੁ। ।ਨਿੰਦਕੁ ਸੋ ਜੋ ਨਿੰਦਾ ਹੋਰੈ। ਹਮਰਾ ਜੀਵਨੁ ਨਿੰਦਕੁ ਲੋਰੈ ॥ ੨ ॥ ਨਿੰਦਾ ਹਮਰੀ ਪ੍ਰੇਮ ਪਿਆਰੁ। ਨਿੰਦਾ ਹਮਰਾ ਕਰੈ ਉਧਾਰੁ॥ ਜਨ ਕਬੀਰ ਕਉ ਨਿੰਦਾ ਸਾਰੁ॥ ਨਿੰਦਕੁ ਡੂਬਾ ਹਮ ਉਤਰੇ ਪਾਰਿ ॥ ੩ ॥ ੨੦ ॥੭੧॥

ਏਕ ਸਮੇਂ ਬਹੁਤ ਪ੍ਰਭੁਤਾ ਭਈ ਲੋਕ ਬਹੁਤ ਹੀ ਆਵਨ ਲਗ ਪੜੇ ਭਜਨ ਕਾ ਅਨੰਦ ਚਲਾ ਗਜਾ ਕਬੀਰ ਜੀ ਨੇ ਵੀਚਾਰਿਆ ਲੋਕ ਮਾਨਤਾ ਅਗਨੀ ਹੈ ਤਪ ਰੂਪੀ ਬਨ ਕੋ ਦੁਗਧ ਕਰ ਦੇਤੀ ਹੈ,ਹਟਾਵਨ ਕਾ ਉਪਾਵ ਕੀਆ। ਇਕ ਵੇਸਵਾ ਕੇ ਕਾਂਧੇ ਪਰ ਹਾਥ ਧਰਕੇ ਦੂਜੇ ਹਾਥ ਮੇਂ ਗੰਗਾ ਜਲ ਕੀ ਬੋਤਲ ਪਕੜ ਕੇ ਮੁਖ ਨਾਲ ਲਾਵੇਂ ਗਿਰ ਗਿਰ ਪੜੇਂ ਬਜਾਰ ਮੇਂ ਟੁਰੇਂ,ਐਸੇ ਬਨ ਕੇ ਨਿਕਸੇ। ਦੇਖ ਲੋਕ ਨਿੰਦਾ ਕਰਨੇ ਲਾਗੇ ਅਰੇ ਭਈਆ ਕਬੀ ਜੁਲਾਹੇ ਕੋ ਕੁਛ ਪਰਤਾ ਹੈ ਨੀਚ ਜਾਤ ਪ੍ਰਭੁਤਾ ਪਾਕੇ ਫਿਟ ਜਾਤੇ ਹੈਂ ਨਵਾਂ ਭਗਤ ਬਨਜਾ ਥਾ ਰਾਜਾ ਨੇ ਜਿਸ ਵਕਤ ਨਿੰਦਾ ਕਰੀ ਉਸੀ ਵਕਤ ਕਰਾਮਾਤ ਦਿਖਾਈ ਜਗਨ ਨਾਥ ਮੇਂ ਚੰਦੋਇਆ ਬੁਝਾਇਆ ਅਧਕ ਪ੍ਰਸੰਗ ਭਗਤਮਾਲ ਮੇਂ ਦੇਖਣਾ ਇਹਾਂ ਗ੍ਰੰਥ ਵਧ ਜਾਤਾ ਹੈ ਜੇ ਸਭ ਕਹੀਏ ਤਾਂ। ਸਬਦ ਕਹੈ ਨਿੰਦੋ ਹੇ ਭਾਈ ਮਨ ਕਰ ਤਨ ਕਰ ਬਾਨੀ ਕਰ ਵਾ ਨਿੰਦਕਾਂਨਾਲ ਮਿਲ ਕੇ ਹੇ ਨਿੰਦਕੋ ਨਿੰਦੋ ਮੈਨੂੰ ਜਨਾਂ ਕੋ ਨਿੰਦਾ ਹੀ ਪਰੇ ਹੈ ਖਰੀ,ਪਿਤਾ ਮਾਤਾ ਕੀ ਨਿਆਈਂ ਨਿੰਦਾਹੀ ਹਮਰੀ ਰਛਕ ਹੋਨੇ ਕਰ ਪਾਪ ਘਟ ਜਾਤੇ ਹੈਂ। ਅੰਤਹ ਕਰਨ ਸੁਧ ਹੋਵੇ ਤਾਂ ਨਿੰਦਾ ਨਾਮ ਪਦਾਰਥ ਕੋ ਮਨ ਮੇਂ ਵਸਾਈਏ ਤਬ ਬੈਕੁੰਠ ਕੋ ਪ੍ਰਾਪਤਿ ਹੋਵੀਤਾ ਹੈ। ਪੁਰਸ਼ ਕੋ ਚਹੀਐ ਰਿਦਾ ਸੁਧ ਰੱਖੇ ਰਿਦਾ ਸੁਧ ਹੋਵੇ ਪਾਪ ਨਾਂ ਕੀਤਾ ਹੋਵੇ ਫੇਰ ਨਿੰਦਾ ਹੋਵੇ ਤਾਂ ਬੈਕੁੰਠ ਜਾਈਦਾ ਹੈ,ਕਿੰਤੂ ਪੁਰਸ਼ ਕੀ ਨਿੰਦਾ ਹੋਵੇ ਤਾਂ ਰਿਦਾ ਸੁੱਧ ਹੋਤਾ ਹੈ ਕਪੜੇ ਹਮਾਰੇ ਅੰਤਹ ਕਰਨ ਸੁਧ ਕਰਨਾ ਏਹ ਧੋਨਾ ਹੈ॥ ੧ ॥ ਨਿੰਦਾ ਕਰਤਾ ਹਮਾਰਾ ਮੀਤ ਹੈ ਬਿਨ

ਮਜੂਰੀ ਭਾਰ ਪਹੁੰਚਾਤਾ ਹੈ ਕਪੜੇ ਧੋਤਾ ਹੈ ਇਸ ਕਰਕੇ ਮਿਤ੍ਰ ਹੈ ਨਿੰਦਕ ਮੇਂ ਹਮਾਰਾ ਚਿਤ ਲਾਗਾ ਰਹਤਾ ਹੈ ਬੀਮਾਰ ਪੈਕੇ ਕਿਸੀ ਕੀ ਸੰਗਤ ਕਰਕੇ ਹਟ ਨਾਂ ਜਾਏ ਚਿੰਤਾ ਕਰਤੇ ਹਾਂ ਇਹ ਨਿੰਦਕ ਨਹੀਂ ਜੋ ਨਿੰਦਾ ਕਰੇ ਨਿੰਦਾ ਕਰਨੇ ਵਾਲੇ ਨੂੰ ਹੋਰੇ ਰੋ ਕੇ ਹਟਾਵੇ ਸੋ ਨਿੰਦਕ ਹੈ। ਸੰਕਾ—ਜੀ ਤੁਮ ਕਹਤੇ ਹੋ ਨਿੰਦਕ ਕੋ ਵਰਜਨੇ ਵਾਲਾ ਨਿੰਦਕ ਹੈ ਇਸ ਮੇਂ ਬਹੁਤ ਦੂਸ਼ਨ ਆਏ। ਉੱਤਮ ਪੁਰਸ਼ ਨਿੰਦਕ ਕੋ ਹਟਾਤੇ ਹੈਂ ਸ਼ਾਸਤ੍ਰ ਹਟਾਤਾ ਹੈ, ਸ੍ਰੀਗੁਰੂ ਗ੍ਰੰਥ ਸਾਹਿਬ ਜੀ ਮੇਂ ਭੀ ਲਿਖਾ ਹੈ:—

"ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨ।
ਮੂਹ ਕਾਲੇ ਤਿਨਾ ਨਿੰਦਕਾਂ ਨਰਕੇ ਘੋਰ ਪਵੰਨ"॥

ਇਸ ਮੇਂ ਵਿਰੋਧ ਹੂਆ। ਸਾਧਾਨ— ਹੇ ਪ੍ਰਿਸ਼ਟਾ ਉੱਤਮ ਪੁਰਸ਼ ਅਰ ਸ਼ਾਸਤ੍ਰ ਵੇਦ ਨਿੰਦਾ ਵਰਜੇ ਹੈਂ, ਨਿੰਦਕ ਕਾ ਵੀ ਭਲਾ ਚਾਹਤੇ ਹੈਂ ਨਿੰਦਾ ਕਰ ਨਰਕ ਮੇਂ ਜਾਏਗਾ ਬਚਾਤੇ ਹੈਂ ਹਟਾ ਕੇ, ਭਗਤ ਲੋਕ ਅਪਨੇ ਅੰਤਸ਼ ਕਰਣ ਕੀ ਸੁਧੀ ਹੇਤੁ ਨਿੰਦਕ ਕਾ ਜੀਵਿਆ ਚਾਹਤੇ ਹੈਂ। ਅਨਾਰਥ:— ਨਿੰਦਕ ਏਹ ਨਹੀਂ ਕਦੀ ਕੀਤੀ ਕਦੀ ਨਾ ਕੀਤੀ, ਨਿੰਦਾ ਕਾ ਰੂਪ ਹੀ ਹੋਰ ਹੈ ਸੋ ਅਸਲੀ ਨਿੰਦਕ ਹੈ ਹਮਰਾ ਜੀਵਨ ਨਿੰਦਕ ਕਿਸ ਕਰ ਲੋੜਤਾ ਹੈ, ਪਾਪਾਂ ਕਰ ਆਯੂ ਘਟ ਜਾਤੀ ਹੈ, ਨਿੰਦਾ ਕਰ ਪਾਪ ਘਟ ਜਾਤੇ ਹੈਂ ਆਯੂ ਵਧ ਜਾਤੀ ਹੈ ਤਾਂ ਜੀਵਤਾ ਹੈ॥੨॥ ਨਿੰਦਾ ਹਮਾਰੀ ਜੋ ਪੁਰਸ਼ ਪ੍ਰੇਮ ਸੇ ਕਰਤਾ ਹੈ ਤਿਸ ਨਿੰਦਕ ਮੇਂ ਹਮਾਰਾ ਪਿਆਰ ਹੈ ਹਮ ਨੇ ਸਮਝਿਆ ਹੈ ਨਿੰਦਾ ਕਰਕੇ ਪਾਪ ਬੱਜਰ ਟੂਟਤੇ ਹੈਂ ਸੁੱਧ ਹੋਕੇ ਉਧਾਰ ਮੋਖ ਹੋ ਜਾਵਾਂਗੇ, ਕਿਉਂਕਿ ਨਿੰਦਕ ਨੇ ਪਾਪ ਦੂਰ

ਕਰ ਦਿਤੇ ਅਸੀ ਭਜਨ ਕਰਕੇ ਛੇਤੀ ਗਜਾਨ ਹੋ ਕੇ ਮੁਕਤ ਹੋਏ ਨਹੀਂ ਤੇ ਦੋਹਰਾ ਕੰਮ ਸਾਨੂੰ ਪੈਂਦਾ ਕੁਛ ਦਿਨ ਪਾਪ ਨਸ਼ਟ ਮੇਂ ਲਗਤੇ ਕੁਛ ਇਤ੍ਰ ਸਾਧਨ ਮੇਂ,ਹੁਣ ਦੋ ਮਿਲ ਕਾਰਜ ਸਿੱਧ ਕੀਤਾ, ਕਬੀਰ ਜੀ ਕਹੈਂ ਜਨਾਂ ਕੋ ਨਿੰਦਾ ਹੀ ਸਾਰ ਸ੍ਰੇਸ਼ਟ ਪ੍ਰਤੀਤ ਹੋਤੀ ਹੈ, ਕਿਉਂਕਿ ਸਾਨੂੰ ਤਾਰਨ ਕਾ ਉਪਾ ਕਰਕੇ ਦੇ ਗਯਾ,ਆਪ ਨਿੰਦਕ ਡੂਬਾ ਨਰਕੋਂ ਮੇਂ ਹਮ ਪਾਰ ਹੋਗਏ ਉਲਟਾ ਖੇਲ ਖਸਮ ਕਾ ਭਯਾ ॥ ੭੧ ॥

ਗਉੜੀ

ਰਾਜਾ ਰਾਮਤੂ ਐਸਾ ਨਿਰਭਉਤਰਨਤਾਰਨ ਰਾਮ ਰਾਇਆ ॥ ੧ ॥ ਰਹਾਉ ॥ ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ ਹਮ ਨਾਹੀ॥ ਅਬ ਹਮ ਤੁਮ ਏਕ ਭਏ ਹਹਿ ਏਕੈ ਦੇਖਤ ਮਨੁ ਪਤੀਆਹੀ ॥ ੧॥ ਜਬ ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ ॥ ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ॥ ੨ ॥ ॥ ੨੧ ॥ ੭੨ ॥

ਅਸਤੋਤ੍ਰ ਹੈ ਕਿ ਹੇ ਰਾਜ਼ਾ ਪ੍ਰਕਾਸ਼ ਰੂਪ ਰਾਮ ਜੀ ! ਤੂਹੈਂ ਭਗਵਨ ਐਸਾ ਨਿਰਭਉ ਹੈਂ ਤਾਰਨੇ ਕੇ ਤਰਨ ਜਹਾਜ ਹੈਂ

ਰਾਇਆ ਰਾਜਿਆਂ ਕੋ ਵੀ, ਵਾ ਪ੍ਰਕਾਸ਼ ਰੂਪ। ਜਬ ਜਿਤਨਾ ਚਿਰ ਹਮ ਲੋਕ ਹੰਕਾਰ ਕੇ ਸਹਤ ਥੇ ਤਬ ਓਨਾਂ ਚਿਰ ਤੂੰ ਨਹੀਂ ਸੈਂ ਪ੍ਰਾਪਤਿ ਹੋਤਾ, ਅਬ ਹੁਣ ਗੁਰ ਸਾਖੀ ਤੁਮ ਹੀ ਹੋ ਹਮ ਨਹੀਂ ਰਹਿ ਗਏ ਕਹਾਂ ਹਮ ਜੀਵ ਕ੍ਰਿਪਾ ਸੇ ਤੁਮ ਈਸ਼ਰ ਸਾਖੀ ਏਕ ਭਏ ਹੈਂ ਜੋ ਏਕਤਾ ਕੋ ਦੇਖੇਗਾ ਉਸ ਕਾ ਵੀ ਮਨ ਪਤੀਆਏਗਾ ॥ ੧ ॥ ਜਬ ਸੰਸਾਰਾਕਾਰ ਬੁਧੀ ਥੀ ਤਬ ਭਜਨ ਕਾ ਬਲ ਕੈਸੇ ਥਾ ਨਹੀਂ ਥਾ, ਅਬ ਬੁਧੀ ਆਤਮਾ ਵਸੈਣੀ ਭਈ ਸੰਸਾਰ ਕਾ ਬਲ ਨਹੀਂ ਮਿਲਤਾ। ਕਬੀਰ ਜੀ ਕਹੈਂ ਹਰੀ ਨੇ ਮੇਰੀ ਬੁੱਧੀ ਲਈ ਹੈ ਅਪਨੀ ਤਰਫ ਕਰ ਲਈ ਹੈ ਬੁਧੀ ਆਤਮ ਵਸੈਣੀ ਭਈ ਬਦਲ ਕੇ ਤਾਂ ਸਿਧੀ ਮੋਖ ਪਾਈ ॥ ੭੨ ॥

ਗਉੜੀ

ਖਟ ਨੇਮ ਕਰ ਕੋਠੜੀ ਬਾਧੀ ਬਸਤੁ ਅਨੂਪੁ ਬੀਚ ਪਾਈ॥ ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ ॥ ੧ ॥ ਅਬ ਮਨ ਜਾਗਤ ਰਹੁ ਰੇ ਭਾਈ। ਗਾਫਲੁ ਹੋਇਕੈ ਜਨਮੁ ਗਵਾਇਓ ਚੋਰੁ ਮੁਸੈ ਘਰੁ ਜਾਈ॥੧॥ ਰਹਾਉ॥ ਪੰਚ ਪਹਰੂਆ ਦਰ ਮਹਿ ਰਹਤੇ ਤਿਨ ਕਾ ਨਹੀ ਪਤੀਆਰਾ॥ ਚੇਤਿ ਸੁਚੇਤ ਚਿਤ ਹੋਇ ਰਹਉ ਲੈ ਪਰਗਾਸ ਉਜਾਰਾ

॥ ੨ ॥ ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ ॥ ਕਹਤੁ ਕਬੀਰ ਨਵੈ ਘਰ ਮੂਸੇ ਦਸਵੈ ਤਤੁ ਸਮਾਈ ॥ ੩ ॥ ॥ ੨੨ ॥ ੭੩ ॥

ਖਟ ਨੇਮ ਛੇ ਚੱਕਰ ਹੈਂ ਦੇਹ ਮੇਂ, ਸ੍ਵਧਾਰਾ ੧ ਮਨਪੂਰ ੨ ਅਨਾਹਤ ੩ ਸੁਧ ਚਾਰ ੪ ਆਗਾ ੫ ਨਿਰਬਾਣ ੬, ਇਨ੍ਹਾਂ ਖਟ ਚੱਕਰਾਂ ਕਰਕੇ ਦੇਹ ਰੂਪੀ ਕੋਠੜੀ ਬਾਧੀ ਬਨਾਈ ਹੈ ਈਸ਼ਰ ਨੇ ਅਨੂਪਮ ਵਸਤ ਚੇਤਨਤਾ ਵਿਚ ਪਾਈ ਹੈ। ਦੂਤਜਰਥਾ—ਖਟ ਛੇਆਂ ਤਤਾਂ ਕਾ ਨੇਮ ਹੈ, ਕੋਠੀ ਰਚੀ ਪੰਜ ਤਤ ਛੇਵਾਂ ਮਨ ਵਸਤ ਓਹੀ ਚੇਤਨ ਪ੍ਰਾਣ ਜੰਦ੍ਰਾ ਹੈ ਕੁਲਫ ਪ੍ਰਾਣਾਂ ਧਾਮ ਕੁੰਜੀ ਹੈ ਕਿੰਤੂ ਕੁਲਫ ਜੰਦ੍ਰਾ ਅਗਜ਼ਾਨ ਕਾ ਹੈ ਪ੍ਰਾਣੋਂ ਕਰ ਭਜਨ ਇਹ ਕੁੰਜੀ ਹੈ। ਅਥਵਾ ਪ੍ਰਾਣੀਆਂ ਕੋ ਅਗਜ਼ਾਨ ਜੰਦ੍ਰਾ ਬ੍ਰਹਮ ਵਿਦਯਾ ਕੁੰਜੀ ਹੈ ਕਰਤਾ ਨੇ ਡੋਰੀ ਨਹੀਂ ਲਾਈ, ਪ੍ਰਾਣਾਂ ਧਾਮ ਕਰਨ ਵਾਲੇ ਨੇ ਡੋਰੀ ਖੋਲਨ ਮੇਂ ਜੰਦੇ ਦੇ ਨਹੀਂ ਲਗਾਈ ॥ ੧ ॥

ਅਬ ਮਨੁਖਾ ਜਨਮ ਪਾਕੇ ਜਾਗਤਾ ਰਹੋ ਹੇ ਭਾਈ ਗਾਫਲ ਪ੍ਰਮਾਦੀ ਹੋਕੇ ਜਨਮ ਨਿਸਫਲ ਗਵਾਯਾ ਹੈ ਕਾਮਾਦੀ ਚੋਰ ਘਰ ਸਰੀਰ ਦੀ ਜਗਾ ਰਿਦਾ ਦੈਵੀ ਗੁਣ ਲੁਟੇ ਹੈਂ। ਪੰਚ ਪਹਰੂ ਗਜ਼ਾਨ ਇੰਦ੍ਰੇ ਦਰਵਾਜੇ ਮੇਂ ਅਗ੍ਰ ਭਾਗ ਰਹਤੇ ਥੇ ਤਿਨ ਕਾ ਕੁਛ ਵਿਸਾਹ ਨਹੀਂ ਵਿਸ਼ੇ ਸਾਥ ਹੀ ਮਿਲ ਜਾਤੇ ਹੈਂ ਹੇ ਪੁਰਸ਼! ਸੁਚੇਤਚਿਤ ਹੋਕੇ ਚੇਤ ਰਹੁ ਵਾ ਚੇਤਨ ਨੂੰ ਚੇਤਕੇ ਚੇਤਨ ਰੂਪ ਹੋਇ ਰਹੁ ਪ੍ਰਗਾਸ ਲਵੇਂਗਾ ਜਿਸਕਾ ਸਾਰੇ

ਉਜਾਰਾ ਹੈ ॥ ੨ ॥

ਨਵਾਂ ਦਰਵਾਜਿਆਂ ਵਾਲਾ ਜੋ ਘਰ ਦੇਖ ਕੇ ਜੋ ਜੀਵ ਰੂਪੀ ਕਾਮਨ ਭੂਲੀ ਹੈ ਉਸ ਨੇ ਵਸਤੂ ਅਨੂਪ ਚੇਤਨਤਾ ਨਹੀਂ ਪਾਈ ਕਬੀਰ ਜੀ ਕਹੈਂ ਜੋ ਨਵਾਂ ਦਰਾਂ ਵਾਲੇ ਘਰ ਮੈਂ ਲੱਗੇ ਸੋ ਮੂਸਿ ਲੁਟੇ ਗਏ ਦਸਵੇਂ ਘਰ ਮੇਂ ਜੋ ਲੱਗੇ ਤਿਨ ਕੀ ਤਤ ਮੇਂ ਸਮਾਈ ਹੋਈ ਹੈ ਨਵੇਂ ਘਰ ਮੂਸੇ ਉਨ ਕੇ ਘਰ ਰਿਦੇ ਨਹੀਂ ਮੂਸਿ ਲੁਟੇ ਨਹੀਂ ਕਿਸੀ ਕਾਨਾਦਕ ਨੇ,ਤਤ ਕਾ ਅਰਥ ਸੋ ਬ੍ਰਹਮ ਰੂਪ ਹੈ ॥ ੭੩ ॥

ਗਉੜੀ

ਮਾਈ ਮੋਹਿ ਅਵਰੁ ਨ ਜਾਨਿਓ ਆਨਾਨਾਂ॥ ਸਿਵ ਸਨਕਾਦਿ ਜਾਸੁ ਗੁਨ ਗਾਵਹਿ ਤਾਸੁ ਬਸਹਿ ਮੋਰੇ ਪ੍ਰਾਨਾਨਾਂ ॥ ੧ ॥ ਰਹਾਉ ॥ ਹਿਰਦੇ ਪ੍ਰਗਾਸ ਗਿਆਨ ਗੁਰ ਗੰਮਿਤ ਗਗਨ ਮੰਡਲ ਮਹਿ ਧਿਆਨਾਨਾਂ॥ ਬਿਖੈ ਰੋਗ ਭੈ ਬੰਧਨ ਭਾਗੇ ਮਨ ਨਿਜ ਘਰਿ ਸੁਖੁ ਜਾਨਾਨਾਂ ॥ ੧ ॥ ਏਕ ਸੁਮਤਿ ਰਤਿ ਜਾਨਿ ਮਾਨਿ ਪ੍ਰਭ ਦੂਸਰ ਮਨਹਿ ਨ ਆਨਾਨਾਂ ॥ ਚੰਦਨ ਬਾਸੁ ਭਏ ਮਨ ਬਾਸਨ ਤਿਆਗਿ ਘਟਿਓ ਅਭਮਾ-ਨਾਨਾਂ॥ ਜੋ ਜਨ ਗਾਇ ਧਿਆਇ ਜਸੁ ਠਾਕੁਰ

ਤਾਸ ਪ੍ਰਭੂ ਹੈ ਬਾਨਾਨਾਂ। ਤਿਹ ਬਡ ਭਾਗ ਬਸਿਓ ਮਨ ਜਾਕੈ ਕਰਮ ਪ੍ਰਧਾਨ ਮਥਾਨਾਨਾਂ ॥ ੩ ॥ ਕਾਟਿ ਸਕਤਿ ਸਿਵ ਸਹਜੁ ਪ੍ਰਗਾਸਿਓ ਏਕੈ ਏਕ ਸਮਾਨਾਨਾ। ਕਹਿ ਕਬੀਰ ਗੁਰ ਭੇਟਿ ਮਹਾ ਸੁਖ ਭ੍ਰਮਤ ਰਹੇ ਮਨੁ ਮਾਨਾਨਾਂ ॥ ੪ ॥ ੨੩ ॥ ੭੪ ॥

ਕਿਸੀ ਨੇ ਕਹਾਹੇ ਕਬੀਰ ਤੁਸੀ ਹੁਣ ਪੂਜਾ ਸੇਵਾ ਨਹੀਂ ਕਰਤੇ? ਤਿਸਕੋ ਸਬਦ ਸੁਨਾਤੇ ਹੈਂ—ਮਾਈ ਹੇ ਭਾਈ ਮੋਹਿ ਮੈਨੇ ਅਵਰ ਸਥਾਨ ਮੇਂ ਅਨ ਪੁਰਸ਼ ਨਹੀਂ ਜਾਨਿਆ ਨਾਂ ਨਿਸਚੇ ਕਰਕੇ ਜਬ ਸ਼ਿਵਜੀ ਸਨਕਾਦਕ ਚਾਰ ਭ੍ਰਾਤ ਸਨਕ ਸਨੰਦਨ ਸਨਾਤਨ ਸਨਤ ਕੁਮਾਰ ਜਿਸ ਪ੍ਰਮੇਸ਼ਰ ਕੇ ਗੁਨ ਗਾਵਤੇ ਹੈਂ ਤਾਸ ਤਿਸ ਮੇਂ ਮੇਰੇ ਪ੍ਰਾਨ ਬਸਤੇ ਹੈਂ ਨਾਂ ਨਿਸਚੇ ਕਰ ਵਾ ਨਾ ਪ੍ਰਮਾਤਮਾ ਮੇਂ। ਹਿਰਦੇ ਮੈਂ ਪ੍ਰਕਾਸ਼ ਭਇਆ ਗਜਾਨ ਗਮਤ ਜੋ ਗੁਰੂ ਹੈ ਤਿਨ੍ਹਾਂ ਦੁਆਰੇ ਗਗਨ ਚੇਤਨ ਮੰਡਲ ਅਸਥਾਨ ਮੇਂ ਧਜਾਨ ਲਗਾਇਆ ਨਾ ਨਿਸਚੇ ਕਰ ਵਾ ਅਨ ਧਜਾਨ ਨਹੀਂ ਪ੍ਰਮੇਸ਼ਰ ਤੇ ਬਿਨਾਂ ਹੋਰ ਮੇਂ ਧਜਾਨ ਨਹੀਂ, ਬਿਖੈ ਕਾਮਾਦਕ ਭੈ ਲੋਕ ਪ੍ਰਲੋਕ ਕਾ ਬੰਧਨ ਅਗਜਾਨ ਜਨ ਹੰਗਤਾ ਮਮਤਾਦੀ ਕੁੱਲ ਭਜ ਗਏ ਮਨ ਮੇਂ ਨਿਜ ਘਰਿ ਕਾ ਸੁਖ ਜਾਨਿਆ ਹੈ ਨਿਸਚੇ ਕਰਕੇ ॥ ੧ ॥

ਏਕ ਪ੍ਰਭੂ ਕੋ ਸ੍ਰੇਸ਼ਟ ਮਤਿ ਕੀਰਤਿ ਪ੍ਰੀਤੀ ਕਰਕੇ ਜਾਨਿਆ ਮਨ ਮੇਂ ਦੂਜਾ ਮਨ ਮੇਂ ਨਹੀਂ ਲੈ ਆਂਦਾ

ਨਿਸਚੇ ਕਰ ਵਾ ਨਹੀਂ ਹੈ ਕੋਈ ॥

ਚੰਦਨ ਰੂਪੀ ਗੁਰੂ ਤਿਨ੍ਹਾਂ ਕੀ ਭਗਤੀ ਰੂਪੀ ਸੁਗੰਧੀ ਕਰਕੇ ਮਨ ਅੰਤਹ ਕਰਨ ਭਗਤੀ ਸੁਗੰਧਤਾ ਵਾਲੇ ਭਏ ਹੈਂ ਤਿਆਗ ਘਟਿਓ ਅਭਮਾਨ ਘਟ ਥੀਂ ਤਜਾਗ ਦੀਆ ਨਾ ਨਿਸਚੇ ਕਰ ਵਾ ਨਾ ਰਹਿਆ ਅਹੰਕਾਰ ॥ ੨ ॥

ਜੋ ਪੁਰਸ਼ ਗਾਵੇ ਬਾਣੀ ਕਰਕੇ ਜਸ ਠਾਕਰ ਕਾ ਧਜਾਏ ਠਾਕਰ ਕਾ ਸਰੂਪ ਤਿਸ ਕਾ ਪ੍ਰਭੂ ਮੇਂ ਹੈ ਥਾਨ ਨਾ ਨਿਸਚੇ ਕਰ ਵਾ ਓਰ ਨਹੀਂ ਹੈ ਥਾਨ ਠਾਕਰ ਬਿਨਾਂ ॥ ਜਿਸਕੇ ਵਡੇ ਭਾਗ ਹੈਂ ਮਥੇ ਕੇ ਕਰਮ ਪਰਧਾਨ ਹੈਂ ਇਥੋਂ ਕੇ ਮਥੇ ਕੇ ਭਾਗ ਹੈਂ ਪੂਰਬਲੇ ਬਸਿਓ ਮਨ ਤਾਂਕੇ ਨਾ ਨਿਸਚੇ ਕਰ ਨਹੀਂ ਹੈ ਹੋਰ ॥ ੩ ॥

ਸਿਵ ਕਲਜਾਨ ਰੂਪ ਪ੍ਰਮਾਤਮਾ ਪ੍ਰਕਾਸ਼ਿਆ ਤਾਂ ਕਾਟ ਸ਼ਕਤਿ ਮਾਇਆ ਕਟ ਦਿਤੀ ਸਹਜੇ ਹੀ ਏਹ ਏਕ ਰੂਪ ਹੋਕੇ ਏਕ ਮੇਂ ਸਮਾਏ ਨਾ ਨਿਸਚੇ ਕਰ ਵਾ ਓਰ ਮੇਂ ਨਹੀਂ ਸਮਾਏ ਕਬੀਰ ਜੀ ਕਹੈਂ ਗੁਰਾਂ ਨਾਲ ਮਿਲਕੇ ਮਹਾਂ ਸੁਖ ਆਤਮ ਸੁਖ ਭਯਾ ਭ੍ਰਮਤੇ ਰਹ ਗਏ ਮਨ ਜਦ ਮੰਨਿਆਂ ਵਾ ਮਨ ਭਗਵੰਤ ਮੇਂ ਮੰਨਿਆ ਤਾਂ ਭ੍ਰਮਣੇ ਤੇ ਰਹਤ ਭਏ ॥ ੭੪ ॥



## ਰਾਗ ਗਉੜੀ ਪੂਰਬੀ

## ਬਾਵਨ ਅਖਰੀ ਕਬੀਰ ਜੀਉ ਕੀ

੧ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥

ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨਹੀ ਮਾਹਿ। ਇ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ ॥ ੧ ॥ ਜਹਾ ਬੋਲ ਤਹ ਅਛਰ ਆਵਾ। ਜਹ ਅਬੋਲ ਤਹ ਮਨੁ ਨ ਰਹਾਵਾ ॥ ਬੋਲ ਅਬੋਲ ਮਧਿ ਹੈ ਸੋਈ। ਜਸ ਓਹ ਹੈ ਤਸ ਲਖੈ ਨ ਕੋਈ ॥ ੧ ॥ ਅਲਹ ਲਹਉ ਤਉ ਕਿਆ ਕਹਉ ਕਹਉ ਤ ਕੋ ਉਪਕਾਰ। ਬਟਕ ਬੀਜ ਮਹਿ ਰਵਿ ਰਹਿਓ ਜਾਕੋ ਤੀਨਿ ਲੋਕ ਬਿਸਥਾਰ ॥ ੩ ॥ ਅਲਹ ਲਹੰਤਾ ਭੇਦ ਛੈ ਕਛੁ ਕਛੁ ਪਾਇਓ ਭੇਦ। ਉਲਟਿ ਭੇਦ ਮਨੁ ਬੇਧਿਓ ਪਾਇਓ ਅਭੰਗ ਅਛੇਦ ॥ ੪ ॥ ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ। ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥ ੫ ॥

ਕਿਸੀ ਪੁਰਸ਼ ਨੇ ਕਹਾ ਬਵੰਜਾ ਅਖਰ ਸੰਸਕ੍ਰਿਤ ਮੇਂ

ਹੋਤੇ ਹੈਂ ਤਿਨਕਾ ਭਾਤ ਪਰਜਕਿਆ ਹੈ ਜੀ? ਤਿਸਕੋ ਕਬੀਰ ਜੀ ਸਮਾਧਾਨ ਕਰਤੇ ਹੈਂ, ਬਵੰਜਾ ਅੱਖਰ ਹੋਨ ਸੋ ਬਾਵਨ ਅਖਰੀ ਹੈ ॥ ੫॥

੧ ਓ ਇਕ ਜੋ ਓਅੰਕਾਰ ਹੈ ਕਿਆ ਮੰਗਲ ਰੂਪ ਤਿਸਕੇ ਵਸੇਸਨ ਕਹਤੇ ਹੈਂ, ਆਗੈ ਸਤ ਹੈ ਨਾਮ ਪ੍ਰਸਿਧ, ਕਰਤ ਉਤ-ਪਤੀ ਪਾਲਨ ਕਰਤਾ ਹੈ, ਪੁਰਖੁ ਪੁਰੀ ਪੁਰੀ ਮੇਂ ਸੈਨ ਕਰੇ ਕਿੰਬਾ ਪੁਰੀ ਪੁਰੀ ਨੂੰ ਖੈ ਕਰੈ, ਕਿੰਬਾ ਪੁਰਸ਼ ਏਕ ਹੀ ਹੈ ਹੋਰ ਸਭ ਨਾਰ ਹੈ "ਠਾਕਰ ਏਕ ਸਬਾਈ ਨਾਰਿ"। ਸੋ ਗੁਰਾਂ ਕੀ ਪ੍ਰਸਾਦਿ ਕ੍ਰਿਪਾ ਤੇ ਜਾਨਿਆਂ ਜਾਤਾ ਹੈ ਵਸਤੂ ਨਿਰਦੇਸ ਮੰਗਲ ਕਰਕੇ, ਅਗੇ ਬਾਣੀ ਰਚੇ ਹੈਂ। ਬਵੰਜਾ ਜੋ ਅਖਰ ਹੈਂ, ਸਾਸਤ੍ਰੀਕੇ ਇਕ ਰੀਤੀ ਕਰ ਬਵੰਜਾ ਬਨਤੇ ਹੈਂ ਸੰਸਕ੍ਰਿਤ ਕਾ ਔਖਾ ਪ੍ਰਸੰਗ ਜਾਨ ਕੇ ਨਹੀਂ ਲਿਖੇ ਸੰਕੇਤਕ ਬਵੰਜਾ ਅਖਰ ਹੈਂ। ਜੋ ਤੀਨ ਲੋਕ ਮੇਂ ਪਦਾਰਥ ਹੈ ਸਭਕੁਛ ਇਨ੍ਹਾਂ ਬਵੰਜਾ ਅਖਰੋਂ ਮੇਂ ਹੈ, ਵਾ ਬਵੰਜਾ ਅਖਰ ਤੇ ਤਿੰਨਾਂ ਲੋਕਾਂ ਕੀ ਜੋ ਜੋ ਚੀਜ ਹੈ ਇਨਾਂ ਮੇਂ ਹੀ ਹੈ, ਪਰ ਇਹ ਅਖਰ ਬਵੰਜਾ ਖਿਰ ਜਾਨਗੇ ਕਿਆ ਨਾਸ਼ ਹੋ ਜਾਨਗੇ, ਓਹ ਅਖਰ ਮੋਖਦਾਤਾ ਇਨ ਮੇਂ ਨਹੀਂ ਕਿੰਬਾ ਓਹ ਅਖਰ ਪ੍ਰਮਾਤਮਾ ਇਨ ਮੇਂ ਨਹੀਂ ਕ੍ਰਿਪਾ ਗੁਰ ਕੀ ਸੇ ਮਿਲੇ ਹੈ ਓਹ ਅਖਰ "ਏਕਅਖਰ ਹਰਿ ਮਨ ਵਸੈ" ॥ ੧॥

ਜਿਸ ਥਾਨ ਬੋਲੀਐ ਤਿਥੇ ਅਖਰ ਆਵੈਗਾ ਜਹ ਮਨਹੀ ਨਹ ਰਹਾਵਾ ਤਹ ਅਬੋਲ ਮੈਂ ਅਖਰ ਕੀ ਆਵੇ-ਦ੍ਰਿਤਜਰਥਃ ਜਹ ਬੋਲ-ਦੋ ਸਥਾਨ ਮੇ ਬੋਲੀਦਾ ਹੈ ਜਾਗ੍ਰਤ ਤੇ ਸੁਪਨ ਮੇਂ ਤਿਥੇ ਅਖਰ ਆਵਤਾ ਹੈ : ਜਹ ਅਬੋਲ ਸਖੋਪਤੀ ਹੈ ਤਿਥੇ

ਮਨ ਹੀ ਨਹੀਂ ਅਖਰ ਕਹਾਂ ਸੇ ਆਵੇ, ਬੋਲ ਜਾਗ੍ਰਤ ਸੁਪਨ ਅਬੋਲ ਸਖੋਪਤੀ ਇਨ ਕੇ ਮਧ ਕਿਆ ਸਾਖੀ ਇਨ ਕਾ ਤਿੰਨਾਂ ਵਸਤਾਂ ਕਾ ਗਜਾਤਾ ਸੁਧ ਚੇਤਨ ਜੈਸੇ ਉਸ ਕਾ ਰੂਪ ਹੈ ਤੈਸੇ ਲਖਨਾ ਨਹੀਂ ਹੋਤਾ। ਤ੍ਰਿਤਯਰਥਃ-ਜਹ ਬੋਲ ਬੋਲਨ ਕਾ ਸਥਾਨ ਹੈ ਜੰਗਮ ਮਾਨਸ ਪਸੂ ਪੰਛੀ ਸਰਪ ਮੱਛੀਆਂ ਕੀੜੇ ਮੱਛਰਾਦੀ । ਅਬੋਲ ਸਥਾਵਰ ਬ੍ਰਿਛ ਪੱਥਰ ਪਰਬਤ ਖੇਤੀਆਦੀ ਤਿਥੇ ਮਨ ਨਹੀਂ ਰਹਤਾ(ਅਘ ਅਗੂਪ ਉਤਾਰ ਏਕ ਮੂਰ ਇੰਦ੍ਰੀ ਹਾਰੈ) ਜੰਗਮ ਸਥਾਵਰ ਕੋ ਜੋ ਸਾਖੀ ਭੂਤ ਹੈ ਤੈਸੇ ਕੋਈ ਨਹੀਂ ਜਾਨੈ। ਚਤੁਰਥਃ-ਜਹ ਬੋਲ ਦ੍ਵੈਤ ਤਹਾਂ ਅਖਰ ਆਵੇਗਾ ਜਹ ਅਬੋਲ ਅਦ੍ਵੈਤ ਪਦ ਹੈ ਤਹਾਂ ਮਨਾਦੀ ਕੁਛ ਨਹੀਂ (ਦੁਤਯੋ ਨਾਸਤੀ) ਦ੍ਵੈਤਾ ਦ੍ਵੈਤ ਕੋ ਨਵਿਤ ਕੇ ਲਖੇ ਨਹ ਕੋਈ ਜੈਸੇ ਉਸਕਾ ਸਰੂਪ ਹੈ ॥ ੨ ॥

ਅਲਹ ਅਲਖ ਸਰੂਪ ਪ੍ਰਮਾਤਮਾ ਕੋ ਲਹਉ ਲਖਣਾ ਤੌ ਕਿਆ ਉਸਕਾ ਰੰਗ ਰੂਪ ਅਨੰਦ ਚੇਹਨ ਚਕ੍ਰ ਕਹੀਏ ਕੁਛ ਕਹਾ ਨਹੀਂ ਜਾਤਾ'ਯਤੋ ਵਾਚਹ ਨਿਵਰਤੰਤਹ'ਮਨ ਬਾਨੀ ਸੇ ਪਰੇ ਹੈ। ਸੰਕਾ-ਜੀ ਜੇ ਨਾ ਕਹੋ ਗੇ ਤਾਂ ਅਮੋਖ ਪ੍ਰਸੰਗ ਹੋਗਾ ਗਜਾਨ ਕੀ ਸੰਪ੍ਰਦਾ ਨਾਸ ਹੋਵੇਗੀ। ਸਮਾਧਾਨ-ਹੇ ਪ੍ਰਸਟਾ ! ਉਸ ਕਾ ਰੰਗ ਰੂਪ ਨਹੀਂ ਕਹਤੇ ਰਮੋਖਾਰਥੀ ਕੋ ਉਪਦੇਸ਼ ਦੇਕੇ ਗਜਾਨਕੀ ਸੰਪ੍ਰਦਾ ਟੋਰੇ ਹੈਂ ਹੇ ਪੁਰਸ਼ ਕਹੀਏ ਤਾਂ ਕੋਈ ਉਸਕਾ ਉਪਕਾਰ ਯਾਦ ਕਰਕੇ ਵਾ ਕਿਸੀ ਕੇ ਉਪਕਾਰ ਲੀਏ ਕਹੀਏ ਕਿੰਤੂ ਕੇ ਉਪਕਾਰ ਕਿਸੀ ਨੇ ਉਪਕਾਰ ਮੰਨਣਾ ਹੈ ? ਤਰਕਾਂ ਕਰੇਂਗੇ। ਰੋਟੀ ਕੇ ਹੇਤੁ ਸਾਧ ਗਪਾਂ ਮਾਰਤੇ ਹੈਂ ਕਿੰਬਾ ਕੋਈਕੁ ਪ੍ਰਮੇਸ਼ਰਕਾ ਉਪਕਾਰ ਜੋ ਅਪਨੇ

ਅਨੰਦ ਭਇਆ ਤੇ ਸਤਗੁਰਾਂ ਨੂੰ ਪਾਯਾ ਪਿਛੇ ਪਾਵਨੇ ਜੋਗ ਕੁਛ ਨਹੀਂ। ਦ੍ਰਿਸ਼ਟਾਂਤ–ਉਰੰਗਜ਼ੇਬ ਕੀ ਧੀ ਜ਼ੇਬਉਨਿਸਾ ਨੂੰ ਉਰੰਗੇ ਨੇ ਕਹਾ ਤੂੰ ਕਤਾਬ ਪੜ੍ਹ ਮੈਂ ਨਮਾਜ਼ ਪੜ੍ਹ ਲਵਾਂ ਜ਼ੇਬਉਨਿਸਾਪੜ੍ਹ"ਰਬਲ ਮੁਸਲਮੀਨ,ਰਬਲਮੁਸਲਮੀਨ" ਐਸੇ ਜ਼ੋਰ ਸੇ ਉਚੀ, ਓਰੰਗਾ ਕਹੇ ਨਾਂ, ਨਮਾਜ਼ ਪੜ੍ਹਤਾਂ ਹੂੰ ਹੂੰ ਕਰੇ,ਪੜ੍ਹਕੇ ਨਮਾਜ ਧੀ ਨੂੰ ਕਹਨ ਲੱਗਾ ਨਵੇਕੂਲੀ ਰਬਲ ਆਲਮੀਨ ਐਸੇ ਪੜ੍ਹ ਜ਼ੇਬਉਨਿਸਾ ਨੇ ਕਹਿਆ ਜੇ ਰਬ ਆਲਮ ਕਾ ਹੈ ਤਾਂ ਤੂੰ ਗੁਰੂ ਨਾਲ ਕਿਉਂ ਉਪੱਦਰ ਚੁੱਕਿਆ ਤੇ ਹਿੰਦੂਆਂ ਨੂੰ ਦੀਨ ਵਿਚ ਲੈਆਉਂਦਾ ਹੈਂ? ਰੱਬ ਤਾਂ ਸਭਨਾਂ ਦਾ ਇਕੋ ਜੇਹਾ ਹੈ ਉਰੰਗਾ ਹਰ ਗਿਆ ॥ ੫ ॥

ਓਅੰਕਾਰ ਆਦਿ ਮੈ ਜਾਨਾ॥ ਲਿਖਿਅਰੁ ਮੇਟੈ ਤਾਹਿ ਨ ਮਾਨਾ। ਓਅੰਕਾਰ ਲਖੈ ਜਉ ਕੋਈ। ਸੋਈ ਲਖਿ ਮੇਟਨਾ ਨ ਹੋਈ ॥ ੬ ॥ ਕਕਾ ਕਿਰਣਿ ਕਮਲ ਮਹਿ ਪਾਵਾ ॥ ਸਸਿ ਬਿਗਾਸ ਸੰਪਟ ਨਹੀ ਆਵਾ। ਅਰੁ ਜੇ ਤਹਾ ਕੁਸਮ ਰਸੁ ਪਾਵਾ ॥ ਅਕਹ ਕਹਾ ਕਹਿ ਕਾ ਸਮਝਾਵਾ ॥ ੭ ॥ ਖਖਾ ਇਹੈ ਖੋੜਿ ਮਨ ਆਵਾ। ਖੋੜੇ ਛਾਡਿ ਨ ਦਹ ਦਿਸਿ ਧਾਵਾ॥ ਖਸਮਹਿ ਜਾਣਿ ਖਿਮਾ ਕਰਿ ਰਹੈ। ਤਉ ਹੋਇ ਨਿਖਿਅਉ ਅਖੈ ਪਦੁ ਲਹੈ ॥ ੮ ॥ ਗਗਾ

ਗੁਰਕੇ ਬਚਨ ਪਛਾਨਾ।ਦੂਜੀ ਬਾਤ ਨ ਧਰਈ ਕਾਨਾ। ਰਹੈ ਬਿਹੰਗਮ ਕਤਹਿ ਨ ਜਾਈ। ਅਗਹ ਗਹੈ ਗਹਿ ਗਗਨ ਰਹਾਈ ॥ ੯ ॥ ਘਘਾ ਘਟਿ ਘਟਿ ਨਿਮਸੈ ਸੋਈ। ਘਟ ਫੂਟੇ ਘਟਿ ਕਬਹਿ ਨ ਹੋਈ। ਤਾ ਘਟ ਮਾਹਿ ਘਾਟ ਜਉ ਪਾਵਾ। ਸੋ ਘਟੁ ਛਾਡਿ ਅਵਘਟ ਕਤ ਧਾਵਾ ॥ ੧੦ ॥ ਙੰਙਾ ਨਿਗ੍ਰਹਿ ਸਨੇਹੁ ਕਰਿ ਨਿਰਵਾਰੋ ਸੰਦੇਹ। ਨਾਹੀ ਦੇਖਿ ਨ ਭਾਜੀਐ ਪਰਮ ਸਿਆਨਪ ਏਹ ॥ ੧੧ ॥

ਓਅੰਕਾਰ ਮੰਗਲ ਰੂਪ ਸੁੱਧ ਬ੍ਰਹਮ ਆਦ ਜਗ ਕਾ ਮੈਂ ਜਾਨਾ ਨਿਸਚੇ ਕਰ ਲਿਖਨੇ ਅਰ ਮੇਟਨੇ ਵਾਲੇ ਅਖਰੋਂ ਕੋ ਮੈਂ ਨਹੀਂ ਮੰਨਦਾ। ਦੂਤਰ-ਲਿਖਨੇ ਵਾਲਾ ਬ੍ਰਹਮਾ ਮੇਟਨੇ ਵਾਲਾ ਸਿਵ ਤਿਨ੍ਹਾਂ ਕੋ ਮੈਂ ਨਹੀਂ ਪੂਜਤਾ ਮੰਨਦਾ, ਓਅੰਕਾਰ ਬ੍ਰਹਮ ਪ੍ਰਮਾਤਮਾ ਕੋ ਜੇ ਕੋਈ ਲਖੇ ਸੋ ਪੁਰਸ਼ ਲਖ ਚੇਤਨ ਸਰੂਪ ਹੀ ਹੈ, "ਤੂੰ ਤੂੰ ਕਰਤਾ ਤੂੰ ਭਯਾ" "ਬਬਾ ਬ੍ਰਹਮ ਜਾਨਤ ਤੇ ਬ੍ਰਹਮਾ" "ਮੁਕਤਿ ਪੁਰਸ਼ਾਸ਼ਿਵਸਮੋਭਵੇਤ" ਬ੍ਰਹਮ ਵੇਤਾ ਬ੍ਰਹਮ ਰੂਪ ਹੀ ਹੈ ॥ ੬ ॥

ਕਕੇ ਦ੍ਵਾਰੇ ਕਹੇ ਹੈਂ ਕਕਾ ਏਹ ਜਨਾਵਤਾ ਹੈ ਕਿਰਣ ਕਮਲ ਮੇਂ ਪਾਵਾ ਸਸਿ, ਦੋ ਸੱਸੇ ਪਿਛਲੀ ਤੁਕ ਸਾਥ ਰਲੇ ਗੁਰੂ ਰੂਪੀ ਸਸੀ ਚੰਦ੍ਰਮਾ ਕੀਆਂ ਬਚਨੋਂ ਰੂਪ ਕ੍ਰਿਣਾਂ ਰਿਦੇ ਕਮਲ ਮੇਂ ਪਾਈਆਂ ਤਾਂ ਬਿਗਾਸ ਖਿੜਿਆ, ਰਿਦਾ ਤਮੋ ਰੂਪੀ

ਸੂਰਜ ਕੇ ਤੇਜ ਕਰ ਮੀਟਨੇ ਮੇਂ ਹੀ ਆਵਾ ਕਿੰਤੂ ਸੰਸਾਰ ਪਤੰਗੀ ਘੋਰ ਕਿਰਣੋਂ ਦਹ ਤੀਨਹੁ ਮਨਾਵਾ। ਦੁਤਯਰਥ- ਗੁਰੂ ਰੂਪੀ ਸੂਰਜ ਬਚਨ ਕ੍ਰਿਣਾਂ ਰਿਦੇ ਕਮਲ ਮੇਂ ਜਬ ਪਾਈਆਂ ਤਬ ਬਿਗਾਸ ਖਿੜਿਆ, ਫੇਰ ਮਾਇਆ ਸਸੀ ਕੇ ਚੜ੍ਹਨੇ ਕਰ ਸੰਪਟ ਮੀਤਨ ਮੇਂ ਨਹੀਂ ਆਵਾ ਆਂਵਦਾ ਅਰ ਜੇ ਕਰ ਤਿਸ ਰਸ ਨੂੰ ਕੁਸਮਰਿਦੇ ਮੇਂ ਪਾਵਾ ਕਾਣੇ ਤੇਅਕਹ ਜੋ ਪ੍ਰਮਾਤਮਾ ਤਿਮਨੇ ਕਹਕੇ ਕਹਿਆ ਸਮਝਾਨਾ ਹੈ ॥ ੭ ॥

ਖਖਾ ਅਖਰ ਇਹ ਜਨਾਂਵਦਾ ਹੈ-ਇਸ ਪੁਰਸ਼ ਕਾ ਮਨ ਖੋੜ ਮੇਂ ਆਵਾ ਅੰਤਹ ਕਰਣ ਮੇਂ ਵਾ ਬ੍ਰਹਮ ਰੂਪੀ ਖੋੜ ਮੇਂ ਆਇਆ ਪ੍ਰਮਾਤਮਾ ਕਾ ਅਨੰਦ ਛਡਕੇ ਨ ਦਹਦਿਸ ਧਾਵਾ ਨਹੀਂ ਧਾਂਵਦਾ ਦਸਾਂ ਇੰਦ੍ਰਿਆਂ ਦੀ ਤਰਫ਼, ਖਸਮ ਪ੍ਰਮੇਸ਼ਰ ਕੋ ਪੂਰਨ ਜਾਨ ਕੇ ਖਿਮਾਂ ਕਰਤਾ ਹੈ ਕਿਸੀ ਜੀਵ ਪਰ ਕੋਪ ਨਹੀਂ ਕਰੇ ਹੈ, ਜਬ ਨਿਰਵੈਰ ਹੋਇ ਤਾਂ ਅਖੈ ਪਦ ਕੋ ਲੇਤਾ ਹੈ ॥ ੮ ॥

ਗਗਾ ਯੇਹ ਭਾਵ ਜਨਾਵਤਾ ਹੈ-ਪ੍ਰਮਾਤਮਾ ਕੋ ਗੁਰੂ ਜੀ ਕੇ ਬਚਨੋਂ ਕਰ ਪਛਾਨੀਤਾ ਹੈ, ਦ੍ਵੈਤ ਕੀ ਬਾਤ ਸੁਨਨ ਮੇਂ ਕਾਨ ਕੋ ਨਹੀਂ ਧਰਤਾ ਬਿਹੰਗਮ ਇੰਦ੍ਰੇ ਵਿਸ਼ੇ ਕੀ ਤਰਫੋਂ ਰਹੇ ਹੈਂ ਕਿੰਬਾ ਬਿਹੰਗਮ ਬ੍ਰਿਤੀ ਜੈਸੇ ਜੈਦੇਵ ਭਗਤ ਤੀਨ ਦਿਨ ਇਕ ਬ੍ਰਿਛ ਤਰੇ ਵਾਸਨਾ ਥੇ ਕਰਤੇ ਵਿਸੇ ਉਦੈ ਹੋਨੇ ਕੇ ਥਾਨ ਮੇਂ ਨਹੀਂ ਜਾਤੇ ਗ੍ਰਹਨ ਕਰਨ ਤੇ ਜੋ ਅਗਹ ਹੈ ਨਿਰਗੁਨ ਤਿਸਕੋ ਮਨ ਕਰ ਗੈਹ ਕੇ ਗਗਨ ਚੇਤਨ ਮੇਂ ਰਹਾਈ ਰਹਿਤਾ ਹੈ ॥ ੯ ॥

ਘਘਾ ਇਹ ਜਨਾਵਤਾ ਹੈ-ਪ੍ਰਮੇਸ਼੍ਵਰ ਚਾਰ ਖਾਣੀ ਰੂਪ

ਘਟੋਂ ਘਟੋਂ ਮੇਂ ਨਿਵਾਸ ਕਰ ਰਹਾ ਹੈ ਘਟੁ ਜੋ ਘੜਾ ਜੈਸੇ ਫੂਟੇ ਅਕਾਸ ਮੇਂ ਘਾਟਾ ਨਹੀਂ ਹੋਤਾ ਐਸੇ ਹੀ ਸ਼੍ਰੀਰ ਰੂਪੀ ਘਟ ਫੂਟਾ ਨਿਵਿਰਤ ਹੂਆ ਚੇਤਨ ਮੇਂ ਘਾਟਾ ਕਬੀ ਨਹੀਂ ਹੋਤਾ,ਤਾਂ ਤਿਸ ਪ੍ਰਮਾਤਮਾ ਕਾ ਘਟ ਰਿਦੇ ਮੇਂ ਘਾਟਸਥਾਨ ਜਬ ਪਇਆ। ਸੋ ਘਟ ਸਥਾਨ ਛਡਕੇ ਅਉਖੇ ਸਥਾਨ ਮੇਂ ਕਬ ਜਾਂਦਾ ਹੈ,ਜੈਸੇ ਚੀਟੀ ਕੋ ਮਿਸ੍ਰੀ ਕੀ ਡਲੀ ਮਿਲੇ ਤਬ ਓਹ ਕਹਾਂ ਜਾਤੀ ਹੈ॥ ੧੦॥

ਛਡਾਂ ਅੱਖਰ ਏਹ ਭਾਵ ਜਨਾਤਾ ਹੈ,ਹੇ ਜੀਵ ! ਤੂੰ ਸਨੇਹੁ ਮਹਾਰਾਜ ਕਾ ਪ੍ਰੇਮ ਗ੍ਰਹਨ ਕਰ ਸੰਸੇ ਕੋਨਿਵਿਰਤ ਕਰ ਦੇਹ, ਖਬਰ ਹੈ ਮੇਰੀ ਪ੍ਰੇਮ ਕਰਕੇ ਕਲਜਾਨ ਹੋਵੇਗੀ ਕਿ ਨਹੀਂ ? ਪ੍ਰਮਾਨ ਦਸਮ ਗੁਰ-"ਜਿਨ ਪ੍ਰੇਮ ਕੀਓ ਤਿਨਹੀ ਪ੍ਰਭ ਪਾਇਓ" ਬਹੁਤ ਚਿਰ ਹੋ ਗਯਾ ਹੈ ਤਪ ਜਪ ਕਰਦਿਆਂ ਕੁਛ ਨਹੀਂ ਮਿਲਾ ਘਰ ਚੱਲਕੇ ਹਟੀ ਹਲ ਵਾਹ ਲਈਏ। ਪ੍ਰਮਾਨ-ਕੋਈਪੁਰਖ ਤਪਕਰਤਾ ਥਾ, ਨਾਰਦ ਜੀ ਨੂੰਪ੍ਰਮੇਸਰਕੇ ਦਰਸ਼ਨ ਜਾਤੇਕੋ ਸੰਦੇਸਾ ਦੀਆ ਮੇਰੀ ਪ੍ਰਾਰਥਨਾਂ ਕਰਨੀ ਭਗਵਤ ਜੀ ਸੇ,ਕ੍ਰਿਪਾ ਕਰੇ ਮਹਾਰਾਜ। ਨਾਰਦ ਨੇ ਮਹਾਰਾਜ ਸੇ ਪੂਛਾ, ਭਗਵਤ ਜੀ ਨੇ ਕਹਾ ਉਸ ਸੰਤ ਕੋ ਕਹੋ ਜਿਸ ਬ੍ਰਿਖ ਹੇਠ ਤੂੰ ਬੈਠਾ ਹੈਂ ਇਸਕੇ ਪੱਤੇ ਗਿਨ ਲੈ ਜਿਤਨੇ ਪੱਤੇ ਹੈਂ ਇਤਨੇ ਜਨਮ ਤੂੰ ਪਾਵੇਂਗਾ,ਨਾਰਦ ਨੇਆ ਕੇ ਸੰਦੇਸਾ ਦੀਆ ਸੰਤ ਕੋ, ਸਾਧ ਸੁਨ ਕੇ ਬਹੁਤ ਪ੍ਰਸੰਨ ਹੂਆ। ਪਤਾ ਤੇ ਲਗ ਗਿਆ ਹੈ ਭਗਵਾਨ ਤੇ ਮੋਖ ਕਰ ਦੀਆ ਨਾ, ਭਜਨ ਮੇਂ ਪਰਮਸਜਾਨਪ ਹੈ ਮੈਨੇ ਇਤਨਾ ਪ੍ਰੇਮ ਕੀਆ ਤਬ ਕੁਛ ਨਾ ਮਿਲਾ ਘਾਬਰੇ ਨਾਂ॥ ੧੧॥

ਚਚਾ ਰਚਿਤ ਚਿਤ੍ਰ ਹੈ ਭਾਰੀ ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ ॥ ਚਿਤ੍ਰ ਬਚਿਤ੍ਰ ਇਹੈ ਅਵਝੇਰਾ ॥ ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ ॥੧੨॥ ਛਛਾ ਇਹੈ ਛਤ੍ਰ ਪਤਿ ਪਾਸਾ। ਛਕਿ ਕਿਨ ਰਹਹੁ ਛਾਡਿ ਕਿਨ ਆਸਾ। ਰੇ ਮਨ ਮੈ ਤਉ ਛਿਨ ਛਿਨ ਸਮਝਾਵਾ। ਤਾਹਿ ਛਾਡਿ ਕਤ ਆਪੁ ਬਧਾਵਾ॥ ੧੩ ॥ ਜਜਾ ਜਉ ਤਨ ਜੀਵਤ ਜਰਾਵੈ। ਜੋਬਨ ਜਾਰਿ ਜੁਗਤਿ ਸੋ ਪਾਵੈ। ਅਸ ਜਰਿ ਪਰਜਰਿ ਜਰਿ ਜਬ ਰਹੈ। ਤਬ ਜਾਇ ਜੋਤਿ ਉਜਾਰਉ ਲਹੈ ॥ ੧੪ ॥

ਚਚਾ ਏਹ ਲਖਾਵਤਾ ਹੈ—ਚਿਤ੍ਰ ਕਾਰੀ ਨਾਨਾ ਤਰਾਂ ਕੀ ਰਚੀ ਹੋਈ ਈਸ਼੍ਵਰ ਕੀ ਤਜ ਕੇ ਇਸਕੋ ਚੇਤਨ ਕਰ, ਚਿਤ੍ਰ-ਕਾਰੀ ਜੋ ਈਸ਼ਰ ਹੈ ਚਿਤ੍ਰਕਾਰੀ ਬਚਿੱਤ੍ਰ ਕਈ ਪ੍ਰਕਾਰ ਨਾਨਾ ਰੰਗ ਕੀ ਏਹ ਜੋ ਹੈ ਅਬ ਝੜ ਪਵੇਗੀ, ਤਜ ਕੇ ਚਿਤ੍ਰ ਰਚਨਾ ਕੋ ਚਿਤ ਰਾਖ ਚਿਤੇਰੇ ਮੇਂ ॥ ੧੨ ॥

ਛਛਾ ਏਹ ਪ੍ਰਤੀਤ ਕਰਾਵਤਾ ਹੈ—ਛਤ੍ਰ ਪਤੀ ਨਾਰਾਇਨ ਇਸਕੇ ਪਾਸ ਹੈ ਆਸਾ ਕੋ ਕਿਉਂ ਨਹੀਂ ਛਡਦਾ ਆਸਾ ਕੋ ਛੋਡਕੇ ਛਕ ਪ੍ਰਸੰਨ ਕਿਉਂ ਨਹੀਂ ਹੋ ਰਹਤੇ ਹੋ ਮਨ ਪਜਾਰੇ ਮੈਂ ਤੈਨੂੰ ਸਮਝਾਵਤਾ ਹਾਂ ਛਿਨ ਛਿਨ ਕੀ ਸੰਗਜਾ ਕਾਲ ਕੀ ਹੋਨੇ ਤੇ ਵਸਥਾ ਬਤੀਤ ਹੋਤੀ ਹੈ,ਤੂੰ ਸਿਮ੍ਰਨ ਕਰ ਤਿਸ ਕੋ

ਛਡਕੇ ਕਤ ਕਿਸ ਵਾਸਤੇ ਆਪ ਕੋ ਮੋਹ ਰੂਪੀ ਰਜੂ ਵਿਚ ਰੱਸੀ ਵਿਚ ਇੰਦ੍ਰੀਓਂ ਕੇ ਵਿਸ਼ਿਓਂ ਮੇਂ ਬੰਧਾਵਤਾ ਹੈਂ।੨੩॥

ਜਕਾਰ ਅੱਖਰ ਏਹ ਬੋਧਨ ਕਰਾਵੇ ਹੈ-ਤਿਨ ਕਾ ਅਭਮਾਨ ਜਰਾਵੇ ਨਾਸ ਕਰੇ ਤਿਆਗ ਦੇਵੇ, ਜੋ ਬਨਿਆਂ ਹੈ ਪ੍ਰਪੰਚ ਤਿਸਕਾ ਅਭਾਵ ਕਰਕੇ ਪ੍ਰਮੇਸ਼ਰ ਸੇ ਜੁੜ ਰਹੇ ਹੈ। ਅਸਜਰ ਇਸ ਲੋਕ ਕੀ ਭਬੂਤੀ ਪਰਜਰ ਪਰਲੋਕ ਕੀ ਭਬੂਤੀ ਸਹਾਰ ਰਹੇ,ਜਬ ਅਸਜਰ ਇਸ ਜੀਵ ਕੀ ਅਵਿਦਿਆ ਪਰਜਰ ਈਸਰ ਕੀ ਮਾਯਾ ਜਰ ਰਹੇ ਗਯਾਨ ਅਗਨੀ ਕਰ ਸਾੜ ਦੇਵੇ ਤਬ ਜਿਸ ਚੇਤਨ ਸੇ ਵਿਛੜਾ ਜੁਦੇ ਹੋਇਆ ਸੀ ਤਿਸ ਜੋਤੀ ਕਾ ਰਿਦੇ ਰੂਪੀ ਜਗਾ ਮੇਂ ਪ੍ਰਕਾਸ਼ ਲੇਤਾ ਹੈ ॥ ੨੪ ॥

ਝਝਾ ਉਰਝਿ ਸੁਰਝਿ ਨਹੀ ਜਾਨਾ। ਰਹਿਓ ਝਝਕਿ ਨਾਹੀ ਪਰਵਾਨਾ। ਕਤ ਝਖਿ ਝਖਿ ਅਉਰਨ ਸਮਝਾਵਾ। ਝਗਰੁ ਕੀਏ ਝਗਰਉ ਹੀ ਪਾਵਾ॥ ੨੫ ॥ ਞੰਞਾ ਨਿਕਟਿ ਜੁ ਘਟ ਰਹਿਓ ਦੂਰਿ ਕਹਾ ਤਜਿ ਜਾਇ। ਜਾ ਕਾਰਣਿ ਜਗੁ ਢੂਢਿਅਉ ਨੇਰਉ ਪਾਇਓ ਤਾਹਿ॥੨੬॥ ਟਟਾ ਬਿਕਟ ਘਾਟ ਘਟ ਮਾਹੀ । ਖੋਲਿ ਕਪਾਟ ਮਹਲਿ ਕਿ ਨ ਜਾਹੀ। ਦੇਖਿ ਅਟਲ ਟਲਿ ਕਤਹਿ ਨ ਜਾਵਾ। ਰਹੈ ਲਪਟਿ ਘਟ

ਪਰਚਉ ਪਾਵਾ ॥ ੧੭ ॥

ਝੁਝਾ ਅਖਰ ਏਹ ਕਹਿਤਾ ਹੈ—ਹੇ ਪੁਰਸ਼ ਤੈਨੇ ਉਰਝ ਨਾਮ ਹੈ ਬੰਧਨ ਕਾ ਕਿਆ ਤੈਨੇ ਬੰਧਨ ਪਾਣ ਵਾਲੇ ਕਰਮ ਕੋ ਜਾਨਿਆਂ ਸੁਰਝ ਨਾਮ ਖੁਲ ਜਾਨੇ ਕਾ ਹੈ ਸੋ ਖੁਲਨਾ ਨਾ ਜਾਨਾ, ਭਾਵ ਸਕਾਮ ਕਰਮ ਕੀਤੇ ਨਿਸਕਾਮ ਨਾ ਕੀਤੇ ਕਿਉਂ ਖਿਝ ਖਿਝਕੇ ਹੋਰਨਾਂ ਕੋ ਸਮਝਾਤਾ ਹੈ ਆਪ ਨਹੀਂ ਸਮਝਤਾ। 'ਮੁਲਾਂ ਮਿਸਰ ਮਸਾਲਚੀ ਤੀਨੋ ਏਕ ਸਮਾਨ । ਅਉਰਨ ਦਸਣ ਚਾਨਣਾਂ ਆਪ ਹਨੇਰੇ ਜਾਨ।" ਝਗਰਾ ਕੀਏ, ਕਿਸੀ ਕੋ ਤਰਕ ਕਰੀ ਤਾਂ ਵਹੁ ਕਈ ਤਰਕਾਂ ਉਠਾਵੇ.ਹੈ ॥ ੧੫ ॥

ਞਞਾਂ ਅਖਰ ਇਹ ਜਨਾਤਾ ਹੈ—ਜੋ ਪ੍ਰਮੇਸ਼ਰ ਕੇ ਨਿਕਟ ਹੋ ਰਹਾ ਹੈ ਤਿਸਕੋ ਤਯਾਗ ਕਰ ਦੂਰ ਕਹਾਂ ਜਾਤਾ ਹੈਂ ਹੇ ਪੁਰਸ਼ ! ਜਿਸ ਈਸ਼੍ਵਰ ਕੀ ਪ੍ਰਾਪਤੀ ਵਾਸਤੇ ਸਾਰੇ ਜਗਤ ਕੋ ਢੂੰਡਤਾ ਥਾ ਗੁਰ ਕ੍ਰਿਪਾ ਸੇ ਨੇੜੇ ਹੀ ਪਾ ਲੀਆ ਤਿਸਕੋ। ਭਾਈ ਨੰਦਲਾਲ ਜੀ "ਹੂਜੇ ਸਹਰ ਗਹਸ਼ਤ ਸਹ ਨਿਜ਼ਦੀ ਕਤਰ ਹੂਬਿਸ ਹਿਰਮਿ ਰਵੀ ਈਂ ਜਾ ਖਬਰ" ਭਾਵ ਪ੍ਰਮੇਸਰ ਰਿਦੇ ਮੇਂ ਹੈ ਤੂੰ ਬਾਹਰ ਟੋਲੇ ਹੈਂ ॥ ੧੬ ॥

ਟੈਂਕਾ ਅਖਰ ਏਹ ਜਨਾਤਾ ਹੈ—ਬਿਕਟ ਕਠਨ ਘਾਤ ਸ਼ਥਾਨ ਘਟ ਹਿਦੇ ਮੇਂ ਹੈਂ, ਪਾਂਚ ਕੋਸ ਅਨ ਮੈ ਪ੍ਰਾਣ ਮੈ ਮਨੋ ਮੈ ਵਿਗਯਾਨ ਮੈਅਨੰਦਮੈ ਇਹ ਪੰਜ ਕੋਸ ਪੜਦੇ ਹੈਂ ਜਿਨੋਂ ਨੇ ਸਰੂਪ ਕੋ ਢਕ ਰਖਾ ਹੈ। ਇਕ ਪੜਦੇ ਹੇਠੋਂ ਵਸਤੂ ਨਹੀਂ ਮਿਲਦੀ ਪੰਜ ਪੜਦੇ ਕੈਸੇ ਟੂਟੇਂ ? ਵਾ ਮਨ ਹੰਕਾਰ ਰਾਗ ਦ੍ਵੈਖਕਾਮ ਕ੍ਰੋਧ ਏਹ ਅਉਖੇ ਘਾਟ ਹੈਂ ਪੰਚਾਂ ਕੋਸਾਂ ਰੂਪੀ

ਕਪਾਟ ਤਖਤੇ ਖੋਲਕੇ ਮਹਲ ਸਰੂਪ ਮੇਂ ਕਿਉਂ ਨਹੀਂ ਜਾਤਾ? ਅਨ ਮੈ ਸ੍ਰੀਰ ਅੰਨ ਕਾ ਵਿਕਾਰ ਹੈ ਤਾਂਤੇ ਜੜ ਹੈ ॥੧॥ ਪ੍ਰਾਨ ਜੜ੍ਹ ਹੈ ਕਿਉਂਕੇ ਜਬ ਪੁਰਸ਼ ਸੋਤਾ ਹੈ ਤਬ ਜਾਗ੍ਰਤ ਸੇ ਪ੍ਰਾਣ ਬਹੁਤ ਛੇਤੀ ਕਾਹਲੇ ਨਿਕਲਤੇ ਹੈਂ "ਬੈਠਤ ਬਾਰਾਂ ਚਲਤ ਅਠਾਰਹ ਸੋਵਤ ਜਾਵੇਂ ਤੀਸ" ਇਤਨਾ ਫਰਕ ਹੈ, ਬਾਰਾਂ ਜਾਗ੍ਰਤ ਕੇ ਸਮਾਨ ਸੁਤਿਆਂ ਤੀਹ ਜਾਂਦੇ ਹੈਂ ਜੇ ਏਹ ਚੇਤਨ ਹੁੰਦੇ ਤਾਂ ਚੋਰਪਾਸੋਂ ਵਸਤੂ ਚੁਕ ਲੈਂਤਾ ਹੈ ਤਿਸਕੋ ਨਾ ਪਕੜਤੇ ਤਾਂਤੇ ਏਹ ਵੀ ਜੜ੍ਹ ਹੈ ॥ ੨ ॥ਮਨ ਵੀ ਚੇਤਨ ਬਿਨਾਂ ਜੜ੍ਹ ਹੈ ॥ ੩ ॥ ਵਿਗਯਾਨ ਨਾਮ ਬੁਧੀ ਕਾ ਹੈ ਬੁਧੀ ਵੀ ਜੜ੍ਹ ਹੈ, ਚੇਤਨ ਬਿਨਾਂ ਕੁਛ ਨਹੀਂ ਕਰ ਸਕਦੀ ॥ ੪ ॥ ਅਨੰਦ ਨਾਮ ਸਖੋਪਤੀ ਕਾ ਹੈ ਉਹਾਂ ਸੇ ਉਤਥਾਨ ਹੋਕਰ ਕਹਤਾ ਹੈ ਹੈਨਾ ਜਾਂ ਨਾਮੀ ਮੈਂ ਕੁਛ ਨਾ ਜਾਨਤਾ ਭਯਾ, ਇਹ ਵੀ ਅੰਸ ਜੜ੍ਹ ਕੀ ਹੈ ਏਹ ਵੀ ਚੇਤਨ ਨਹੀਂ ॥ ੫ ॥ ਐਸੇ ਹੀ ਇਨ ਸਭ ਕੋ ਭ੍ਰਾਮਕ ਰੂਪ ਮੰਨਕੇ ਨਿਵਿਰਤ ਕਰ ਮਹਲ ਸਰੂਪ ਮੇਂ ਕਿਉਂ ਨਹੀਂ ਜਾਤਾ, ਅਟੱਲ ਸਰੂਪ ਪ੍ਰਮਾਤਮਾ ਕੋ ਦੇਖਾ ਜਬ ਤਬ ਵਲ ਨਹੀਂ ਜਾਂਦਾ ਉਧ੍ਰੋਂ ਮਨ ਜਿਨ੍ਹਾਂ ਨੇ ਘਟ ਰਿਦੇ ਮੇਂ ਪਰੇਰ ਪਾਇਆ ਉਹ ਉਸੀ ਮੇਂ ਹੀ ਲਪਟ ਰਹੇ ॥ ੧੭ ॥

**ਠਠਾ ਇਹੈ ਦ੍ਰਿਰਿ ਠਗ ਨੀਰਾ । ਨੀਠਿ ਨੀਠਿ ਮਨੁ ਕੀਆ ਧੀਰਾ । ਜਿਨਿ ਠਗਿ ਠਗਿਆ ਸਗਲ ਜਗੁ ਖਾਵਾ । ਸੋ ਠਗੁ**

ਠਗਿਆ ਠਉਰੁ ਮਨੁ ਆਵਾ ॥ ੧੯ ॥ ਡਡਾ ਡਰ ਉਪਜੇ ਡਰੁ ਜਾਈ । ਤਾ ਡਰ ਮਹਿ ਡਰੁ ਰਹਿਆ ਸਮਾਈ। ਜਉ ਡਰ ਡਰੈ ਤ ਫਿਰਿ ਡਰੁ ਲਾਗੈ । ਨਿਡਰੁ ਹੂਆ ਡਰੁ ਉਰ ਹੋਇ ਭਾਗੈ ॥ ੯ ॥ ਢਢਾ ਢਿਗ ਢੂਢਹਿ ਕਤ ਆਨਾ। ਢੂਢਤ ਹੀ ਢਹਿ ਗਏ ਪਰਾਨਾ। ਚੜਿ ਸੁਮੇਰਿ ਢੂਢਿ ਜਬ ਆਵਾ । ਜਿਹ ਗੜੁ ਗੜਿਓ ਸੁ ਗੜ ਮਹਿ ਪਾਵਾ ॥ ੨੦ ॥

ਠਠੇ ਦ੍ਵਾਰੇ ਮਹਾਰਾਜ ਕਹੈ ਇਹ ਜੋ ਠਗ ਨੀਰਾ ਮ੍ਰਿਗ ਤਿਸਨਾ ਕਾ ਜਲ ਸੂਰਜ ਕੀ ਕ੍ਰਿਣਾਂ ਰੇਤ ਕੇ ਸਥਾਨ ਮੇਂ ਲਾਗੇ ਜਬ ਤਬ ਦੂਰ ਸੇ ਨਦੀ ਜਲ ਕੀ ਵਗਤੀ ਪ੍ਰਤੀਤ ਹੋਤੀ ਹੈ। ਕੋਈ ਸੁਤ੍ਰ ਸ੍ਵਾਰ ਕਿਸੀ ਸੇ ਪੂਛਨੇ ਲਾਗਾ ਜੀ ਇਹ ਨਦੀ ਕਿਤੀ ਦੂਰ ਹੈ? ਉਸਨੇ ਕਹਾ ਜਿਤੀ ਦੂਰ ਪਿਛੇ ਕੀ ਛੋਡ ਆਇਆ ਹੈਂ? ਕਹੈ ਪਿਛੇ ਕੋਈ ਨਹੀਂ। ਐਸੇ ਹੀ ਅਗੇ ਵੀ ਕੋਈ ਨਹੀਂ ਜਾਨ ਨਿਸਚਾ ਕੀਆ ਮਾਰੂ ਥਲ ਹੈ। ਤਾਂਤੇ ਹੇ ਸਜਨੋਂ ! ਇਹ ਸੰਸਾਰ ਕੇ ਪਦਾਰਥ ਵਿਸ਼ੇ ਠੱਗਨੇ ਵਾਲਾ ਜਲ ਹੈ ਇਸਕੋ ਦੂਰ ਕਰ ਉੱਤਮ ਪੁਰਸ਼ੋਂ ਨੇ ਠਹਰਾਇਆ ਹੈ ਮਨ ਨੀਠ ਨੀਠ ਰੋਕ ਰੋਕ ਕੇ ਕਿਤ੍ਰ ਸਨੇ ਸਨੇ ਕਿੰਵਾ ਮਸੀਂ ਮਸੀਂ ਵਾ ਠੀਕ ੨ ਜਾਨਯਾ ਜਲ ਝੂਠਾ ਹੈ ਸੰਸਾਰ ਪਦਾਰਥ ਜਿਨ੍ਹਾਂ ਕਾਮਾਦਕਾ ਠੱਗਾਂ ਨੇ ਸਾਰੇ ਜਗ ਕੋ ਠਗ ਖਾਇਆ ਸੀ ਸੋ ਠਗਾਂ ਕੋ ਠਗਜਾ ਤਾਂ ਠੱਗ ਠਿਕਾਨੇ

ਆਇਆ। ਨਨ ਪ੍ਰਮਾਣ ! ਕੋਈ ਠਗ ਤਲਵਾਰ ਕਾਨ ਕੀ ਬਨਾ ਕੇ ਕਬਜ਼ਾ ਸੁਨਹਰੀ ਕਰ ਠੱਗਨ ਚਲਿਆ, ਅਗੇ ਓਹ ਠਗ ਘੜਾ ਭਰਕੇ ਚੀਕੜ ਕਾ ਉਪਰ ਆਧ ਸੇਰ ਭਰ ਘ੍ਰਿਤ ਲੈਕੇ ਠੱਗਨ ਚਲਾ, ਰਸਤੇ ਮੇਂ ਦੋਨੋਂ ਨੇ ਮਿਲਕੇ ਸੌਦਾ ਕੀਆ, ਅਪਨੇ ਅਪਨੇ ਆਗੇ ਓਹ ਕਹੇ ਮੈਂ ਠਗਜਾ ਹੈ ਦੂਜਾ ਕਹੇ ਮੈਂ ਠਗਜਾ ਹੈ ਐਸੇ ਹੀ ਠੱਗਾਂ ਕਾਮਾਦਕਾਂ ਕੋ ਠਗੇਗੇ ਤਾਂ ਮਨ ਠਹਰਨੇ ਮੇਂ ਆਵੇਗਾ ॥੧੮॥

ਡਕਾਰ ਅਖਰ ਏਹ ਜਨਾਵਤਾ ਹੈ—ਪ੍ਰਮੇਸ਼ਰ ਕਾ ਪ੍ਰਲੋਕ ਧਰਮ ਰਾਜ ਕਾ ਰਿਦੇ ਮੇਂ ਡਰ ਉਪਜੇ ਜਨਮ ਮ੍ਰਿਤ ਕਾ ਵਾ ਜਮਾਂ ਕਾ ਡਰ ਭੈ ਜਾਈ ਚਲਾ ਜਾਤਾ ਹੈ। ਪ੍ਰਸ਼ਟਾ ਕਹੇ ਡਰ ਕਿਸਕੋ ਕਹੇ ? ਤਿਸਕੋ ਕਹੈਂ—ਡਰ ਸਪਤ ਪ੍ਰਕਾਰ ਕਾ ਹੈ, ਜਨਮ ਭੈ ਮਰਨ ਭੈ ਲੋਕ ਭੈ ਪ੍ਰਲੋਕ ਭੈ ਅਰਖਕ ਭੈ ਅਲੁਪਤ ਭੈ, ਅਕਸਮਾਤ ਭੈ ੭ਸਤ ਪ੍ਰਕਾਰਕਾ ਭੈਹੈ।ਜੇ ਨਿਰਨਾ ਚਾਹੋ ਤਾਂ ਪੀਛੇ ਵੀ ਕਰ ਆਏ ਹਾਂ ਫੇਰ ਖੋਲਕੇ ਕਰਤੇ ਹਾਂ। ਅਰਖਕ ਓਹ ਹੈ ਜਿਸਕਾ ਕੋਈ ਗੁਰਪੀਰ ਨਾ ਰਾਖੇ੧, ਅਲੁਪਤ ਓਹ ਹੈ ਰਾਜਾ ਆਦਕੋਂ ਕਾ ੨, ਅਕਸਮਾਤ ਓਹ ਹੈ ਸੂਪ ਤੋਂ ਕਿਥਾ ਕੋਠਾ ਡਿਗਕੇ ੩, ਤਿੰਨ ਇਹ ਹੈਂ।ਚਾਰ ਪ੍ਰਸਿਧ ਹੈਂ ਉਨ ਮੇਂ ਤਉ ਭ੍ਰਮ ਨਹੀਂ ਬਹੁਤ ਬਿਸਥਾਰ ਨਹੀਂ ਕਰੈ ਗ੍ਰੰਥ ਇਨਕਾ ਹੀ ਵਧ ਜਾਤਾ ਹੈ। ਕੋਈ ਕਹੈ ਡਰ ਕਹਾਂ ਗਿਆ। ਤਿਸਕੋ ਯੇਹ ਉਤ੍ਰ—ਪ੍ਰਮੇਸ਼ਰ ਕਾ ਜੋ ਡਰ ਹੈ ਤਿਸੀ ਵਿਚ ਡਰ ਸਮਾ ਗਜਾ, ਜੈਸੇ ਦੀਪਕ ਜਗਾਈਤਾ ਹੈ ਤਾਂ ਦੀਵੇ ਕੇ ਹੇਠ ਜੋ ਅੰਧੇਰਾ ਹੈ ਤਿਸਮੇਂ ਬਾਕੀ ਕਾ ਅੰਧੇਰਾ ਸਮਾਵੇ ਹੈ, ਜੈਸੇ ਅਗਨੀ ਹੋਤੀ ਹੈ ਲਕੜ ਕੋ ਲਗੀ ਹੋਈ ਜਿਤਨਾ ਚਿਰ ਲਕੜ ਹੈ

ਇਤਨਾ ਚਿਰ ਅਗਨੀ ਰਹੈ ਲਕੜੀ ਕੇ ਅਭਾਵ ਹੂਏ ਅਗਨੀ ਵੀ ਨਾਲ ਜਲੀ ਜਾਵੇ ਹੈ, ਜੋ ਪ੍ਰਮੇਸ਼ਰ ਦੇ ਡਰ ਵਲੋਂ ਡਰਤਾ ਕਿਆ ਨਾ ਧਾਰਤਾ ਫਿਰ ਪ੍ਰਲੋਕ ਡਰ ਲਗਤਾ ਪ੍ਰਲੋਕ ਡਰਸੇ ਨਿਡਰ ਹੂਆ ਡਰ ਜੋ ਉਰ ਮੇਂ ਥਾ ਸੋ ਭਾਗ ਗਯਾ ਇਹ ਕਿੰਤੂ ਡਰ ਕੋ ਡਰ ਹੂਆ ਤਾਂ ਡਰ ਗਿਆ। ਗੁਰ ਸੂਤ੍ਰਿ ਪ੍ਰਮਾਨ "ਭੈ ਕੋ ਭਉ ਪਿਆ ਗੁਨ ਗਾਏ" ॥ ੧੯॥

ਢਡੇ ਦੁਆਰੇ ਗੁਰੂ ਜੀ ਕਹੈਂ—ਪ੍ਰਮੇਸ਼ਰ ਢਿਗ ਪਾਸ ਹੈ ਹੋਰ ਕਿਥੇ ਢੂੰਡਤਾ ਹੈਂ, ਢੂੰਡਤੇ ਖੋਜਤੇ ਡਿਗ ਗਏ ਪ੍ਰਾਣ ਮ੍ਰਿਤ ਹੋਗਏ ਬਾਹਰ ਸੇ ਹਾਥ ਨਾ ਆਇਆ, ਇਤ ਕਿਆ ਕਹਿਣਾ ਹੈ ਸੁਮੇਰ ਪ੍ਰਯੰਤ ਜਬ ਢੂੰਢ ਆਏ ਨਾ ਮਿਲਾ, ਜਿਸਨੇ ਸਰੀਰ ਰੂਪੀ ਕਿਲਾ ਘੜਿਆ ਥਾ ਸੋ ਘੜੇ ਵਿਚੋਂ ਹੀ ਪਾਇਆ। ਦ੍ਰਿਸ਼ਟਾਂਤ—ਕੋਈ ਚੋਰ ਅਰ ਖੋਜੀ ਮਿਤ੍ਰ ਥੇ, ਖੋਜੀ ਕੇ ਘਰ ਚੋਰ ਗਯਾ। ਖੋਜੀ ਨੇ ਬਹੁਤ ਖਾਤਰ ਕੀਤੀ ਚਾਂਦੀ ਦੇ ਥਾਲ ਵਿਚ ਪ੍ਰਸਾਦਿ ਛਕਾਇਆ ਚੋਰ ਥਾਲੀ ਕੀ ਤਰਫ ਦੇਖੇ ਪੁਨਾ ਖੋਜੀ ਸਮਝ ਗਿਆ ਥਾਲ ਨੂੰ ਚੋਰ ਨੇ ਨਹੀਂ ਛਡਣਾ, ਖੋਜੀ ਨੇ ਥਾਲ ਵਿਚ ਪਾਨੀ ਪਾ ਕੇ ਛੀਕੇ ਪਰ ਟਾਂਗ ਆਪ ਸਉਂ ਰਿਹਾ, ਚੋਰ ਨੇ ਥਾਲ ਸਮਝਾ ਲੈਨਾ ਜਰੂਰ ਹੈ ਰੂਈਂ ਪਾ ਕੇ ਥਾਲ ਮੇਂ ਪਾਨੀ ਸੁਕਾਕੇ ਥਾਲ ਲੈ ਤੁਰਾ, ਰਖਾਂ ਕਹਾਂ ਖੋਜੀ ਲੈ ਜਾਏਗਾ, ਗੋਡੇ ੨ ਪਾਣੀ ਵਿਚ ਦਬ ਆਇਆ ਆ ਕੇ ਸੁਤਾ, ਖੋਜੀ ਉਠਕੇ ਦੇਖੇ ਤਾਂ ਥਾਲ ਨਹੀਂ, ਲਗਾ ਟੋਲਨ ਕਿਤੇ ਨਾ ਪਤਾ ਮਿਲਾ ਚੋਰ ਕੋ ਕਹਨ ਲਗਾ ਭਰਾ! ਤੂੰ ਕਦ ਕਦ ਮੇਰੇ ਘਰ ਆਵੇਂਗਾ ਮੈਂ ਟਹਲ ਚਾਪੀ ਕੁਛ ਕਰਾਂ ਮੁਠੀਆਂ ਭਰਦੇ ਨੇ ਠੰਢਾ ਪਿੰਡਾ ਗੋਡਿਆਂ ਤਕ ਦੇਖਿਆ

ਸਮਝਕੇ ਗੋਡੇ ਗੋਡੇ ਪਾਨੀ ਵਿਚੋਂ ਥਾਲ ਕਢਯਾ, ਚੋਰ ਖੁਸ਼ ਹੋਇਆ ਅਕਲ ਤੇ ॥ ੨੦ ॥

ਣਾਣਾ ਰਣਿ ਰੂਤਉ ਨਰ ਨੇਹੀ ਕਰੈ। ਨਾ ਨਿਵੈ ਨਾ ਫੁਨਿ ਸੰਚਰੈ। ਧੰਨਿ ਜਨਮੁ ਤਾਹੀ ਕੋ ਗਣੈ। ਮਾਰੈ ਏਕਹਿ ਤਜਿ ਜਾਇ ਘਣੈ ॥ ੨੧ ॥ ਤਤਾ ਅਤਰ ਤਰਿਓ ਨਹ ਜਾਈ। ਤਨ ਤ੍ਰਿਭਵਣ ਮਹਿ ਰਹਿਓ ਸਮਾਈ। ਜਉ ਤ੍ਰਿਭਵਣ ਤਨ ਮਾਹਿ ਸਮਾਵਾ॥ ਤਉ ਤਤਹਿ ਤਤ ਮਿਲਿਆ ਸਚੁ ਪਾਵਾ॥ ੨੨॥ ਥਥਾ ਅਥਾਹ ਥਾਹ ਨਹੀ ਪਾਵਾ। ਓਹੁ ਅਥਾਹ ਇਹੁ ਥਿਰੁ ਨ ਰਹਾਵਾ। ਥੋੜੈ ਥਲਿ ਥਾਨਕ ਆਰੰਭੈ। ਬਿਨੁ ਹੀ ਥਾਭਹ ਮੰਦਿਰੁ ਥੰਭੈ ॥ ੨੩ ॥ ਦਦਾ ਦੇਖਿ ਜੁ ਬਿਨਸਨ ਹਾਰਾ। ਜਸ ਅਦੇਖ ਤਸ ਰਾਖਿ ਬਿਚਾਰਾ॥ ਦਸਵੈ ਦੁਆਰ ਕੁੰਜੀ ਜਬ ਦੀਜੈ। ਤਉ ਦਇਆਲ ਕੋ ਦਰ-ਸਨੁ ਕੀਜੈ ॥ ੨੪ ॥

ਣਾਣਾ ਏਹ ਜਨਾਵਤਾ ਹੈ—ਕਾਮ ਕ੍ਰੋਧਾਦਿਕਾਂ ਕੇ ਰਣ ਮੇਂ ਰੁਕਿਆ ਹੋਇਆ ਨਰ ਪੁਰਸ਼ ਹਠ ਕੋ ਕਰੇ ਨਾਂ ਉਨਾਂ ਅਗੇ

ਨਿਵੇਂ ਤੇ ਨਾ ਸੰ ਭਲੀ ਤਰਾਂ ਚਲੇ ਨਰ ਨਾਂ ਜਾਏ ਤਿਸ ਕੇ ਜਨਮ ਕੋ ੰਨਤਾ ਜੋਗ ਗਿਨਤੇ ਵਿਚਾਰਤੇ ਹੈਂ ਇਕ ਮੋਹ ਕੇ ਮਾਰੇ ਘਣਿਆ ਸ੍ਰੀ ੁਨ ਤਜ ਜਾਤੇ ਹੈਂ ਜੈਸੇ ਰਾਜਾ ਕੇ ਮਰਨੇ ਸੇ ਫੌਜ ਨੱਸ ਜਾਤੀ ਹੈ ॥ ੨੧ ॥

ਤਤੇ ਦ੍ਵਾਰੇ ਕਬੀਰ ਜੀ ਕਹੈਂ ਅਤਰ ਜੋ ਡੂੰਘਾ ਸੰਸਾਰ ਤਰਿਆ ਨਹੀਂ ਜਾਂਦਾ ਪੁਨਾ ਅਤਰ ਜੀਵ ਜੋ ਤਰਨਾਂ ਨਹੀਂ ਜਾਨਤਾ ਤਿਸ ਸੇ ਪ੍ਰਪੰਚ ਤਰਿਓ ਨਹੀਂ ਜਾਂਦਾ, ਕਿਉਂਕਿ ਤਨ ਸੂਖਮ ਮਨ ਤਿੰਨਾਂ ਭਵਨਾ ਮੇਂ ਖਚਤ ਹੋਇਆ ਹੈ ਜੋ ਤਿੰਨਾਂ ਭਵਨਾਕਾ ਮਾਲਕ ਪ੍ਰਮੇਸ਼ਰ ਤਨ ਮਨ ਮੇਂ ਸਮਾਇਆ ਤਬ ਤਤ ਰੂਪ ਹੋਕੇ ਤਤ ਸੱਚੇ ਤਨ ਮੇਂ ਸਮਾ ਗਯਾ ਸੱਚ ਨਾਮ ਸੁਖ ਕੋ ਪਾਇਆ ॥ ੨੨ ॥

ਥਥਾ ਇਹ ਕਹਤਾ ਹੈ—ਪ੍ਰਮਾਤਮਾ ਅਥਾਹ ਹੈ ਉਸਕਾ ਅੰਤ ਥਾਹ ਨਹੀਂ ਪਾਈਤਾ ਓਹ ਈਸ਼ਰ ਅਥਾਹ ਅਗਾਧ ਹੈ ਏਹ ਜੀਵ ਕਾ ਮਨ ਥਿਰ ਨਹੀਂ ਰਹਤਾ ਜੈਸੇ ਥੋੜਾ ਹੋਵੇ ਸਥਾਨ ਤਿਸ ਮੇਂ ਮਕਾਨ ਬਹੁਤ ਅਰੰਭੈ ਯੇਹ ਬੈਠਕ ਹੈ ਯੇਹ ਹਰਮ ਖਾਨਾ ਹੈ ਇਹ ਬਾਰਾਂਦਰੀ ਹੈ ਇਹਾਂ ਦਲਾਨ ਹੈ ਤਿਸ ਕੀ ਕਲਪਨਾ ਐਸੇ ਹੈ ਜੈਸੇ ਥੰਮੀਆਂ ਬਿਨਾਂ ਕੋਈ ਮੰਦਰ ਕੋ ਖੜਾ ਰਖੇ, ਐਸੇ ਜੀ ਥੋੜੀ ਅਵਸਥਾ ਹੈ ਸੰਕ- ਲਪ ਬਹੁਤ ਪੂਰੇ ਕੈਸੇ ਹੋਨ ॥ ੨੩ ॥

ਦਦਾ ਏਹ ਕਹਤਾ ਹੈ—ਹੇ ਪੁਰਸ਼ ਜੋ ਤੂ ਦੇਖਤਾ ਹੈਂ ਸੋ ਬਿਨਸਨ ਹਾਰਾ ਹੈ 'ਬੰਦੇ ਚਸ਼ਮ ਦੀਦਮ' ਨਾਹ ਜੋ ਸਥਾਈ ਰੂਪ ਅਦੇਖ ਨੇਤ੍ਰੋਂ ਕੋ ਅਵਿਸ਼ੇ ਤਿਸਕੇ ਵਿਚਾਰ ਕੋ ਰਾਖ ਚਿਤ ਮੇਂ ਦਸਮੇ ਦ੍ਵਾਰ ਮੈਂ ਪ੍ਰਾਨ ਕੁੰਜੀ ਦੇਵੇ ਕਿੰਬਾ ਦਸਮੇ

ਸਰੂਪ ਮੇਂ ਬ੍ਰਹਮ ਬਿਧਿਆ ਕੁੰਜੀ ਜਬ ਲਗਾਈ ਤੋ ਦਇ-
ਆਲ ਰੂਪ ਪ੍ਰਮੇਸ਼ਰ ਕਾ ਦਰਸ਼ਨ ਕਰੀਤਾ ਹੈ ॥ ੨੪ ॥

ਧਧਾ ਅਰਧਹਿ ਉਰਧ ਨਿਬੇਰਾ । ਅਰਧਹਿ ਉਰਧਹ ਮੰਝਿ ਬਸੇਰਾ । ਅਰਧਹਿ ਛਾਡਿ ਉਰਧ ਜਉ ਆਵਾ । ਤਉ ਅਰਧਹਿ ਉਰਧ ਮਿਲਿਆ ਸੁਖ ਪਾਵਾ ॥ ੨੫ ॥ ਨੰਨਾ ਨਿਸ ਦਿਨ ਨਿਰਖਤ ਜਾਈ । ਨਿਰਖਤ ਨੈਨ ਰਹੇ ਰਤਵਾਈ । ਨਿਰਖਤ ਨਿਰਖਤ ਜਬ ਜਾਇ ਪਾਵਾ । ਤਬ ਲੇ ਨਿਰਖਹਿ ਨਿਰਖ ਮਿਲਾਵਾ ॥ ੨੬ ॥ ਪਪਾ ਅਪਰ ਪਾਰੁ ਨਹੀ ਪਾਵਾ । ਪਰਮ ਜੋਤਿ ਸਿਉ ਪਰਚਉ ਲਾਵਾ । ਪਾਂਚਉ ਇੰਦ੍ਰੀ ਨਿਗ੍ਰਹ ਕਰਈ । ਪਾਪੁ ਪੁੰਨ ਦੋਊ ਨਿਰਵਰਈ ॥ ੨੭ ॥ ਫਫਾ ਬਿਨੁ ਫੂਲਹ ਫਲੁ ਹੋਈ । ਤਾ ਫਲ ਫੰਕ ਲਖੈ ਜਉ ਕੋਈ । ਦੂਣਿ ਨ ਪਰਈ ਫੰਕ ਬਿਚਾਰੈ । ਤਾ ਫਲ ਫੰਕ ਸਭੈ ਤਨ ਫਾਰੈ ॥ ੨੮ ॥ ਬਬਾ ਬਿੰਦਹਿ ਬਿੰਦ ਮਿਲਾਵਾ । ਬਿੰਦਹਿ ਬਿੰਦ ਨ ਬਿਛੁ-ਰਨ ਪਾਵਾ । ਬੰਦਉ ਹੋਇ ਬੰਦਗੀ ਗਹੈ ।

**ਬੰਦਕ ਹੋਇ ਬੰਦ ਸੁਧ ਲਹੈ ॥ ੨੯ ॥ ਭਭਾ ਭੇਦਹਿ ਭੇਦ ਮਿਲਾਵਾ। ਅਬ ਭਉ ਭਾਨਿ ਭਰੋਸਉ ਆਵਾ। ਜੋ ਬਾਹਰਿ ਸੋ ਭੀਤਰਿ ਜਾਨਿਆ। ਭਇਆ ਭੇਦੁ ਭੂਪਤਿ ਪਹਿਚਾਨਿਆ ॥੩੦॥**

ਧਧਾ ਏਹ ਜਨਾਵਤਾ ਹੈ—ਅਰਧ ਜੀਵ ਕਾ ਉਰਧ ਈਸ਼ਰ ਸੇ ਮਿਲਕੇ ਨਿਬੇਰਾ ਛੁਟਕਾਰਾ ਹੋਤਾ ਹੈ ਅਰਧ ਜੀਵਤ ਭਾਵ ਕੋ ਤਯਾਗ ਕੇ ਉਰਧ ਈਸ਼ਰ ਮੇਂ ਆਇਆ ਉਰਧ ਈਸ਼ਰ ਕਾ ਵਾਕ ਭਾਗ ਤਯਾਗ ਕੇ ਜਿਸ ਮੇਂ ਵਾਸਾ ਭਯਾ ਅਰਧਹਿ ਛਾਡਿ ਦੇਸ ਕਾਲ ਵਸਤੂ ਕੋ ਤਯਾਗ ਕੇ ਰਿਦਾ ਕੰਠ ਤੇ ਨੇਤ੍ਰ ਦੇਸ ਉਤਪਤੀ ਥਿਤੀ ਲੈਤਾ ਕਾਲ ਮਨ ਬੁਧਿ ਪ੍ਰਾਨ ਵਸਤੂ ਜੀਵ ਕੇ ਹੈਂ, ਮਾਇਆ ਹਿਰਨ ਗਰਭ ਵਿਰਾਟ ਏਹ ਦੇਸ ਹੈ, ਰਜੋ ਸਤੋ ਤਮੋ ਵਸਤੂ ਭੂਤ ਭਵਿਖਤ ਵਰਤਮਾਨ ਕਾਲ ਹੈ ਈਸ਼ਰ. ਕੇ ਹੈਂ ਸਰਬ ਗਤਾ ਕੋ ਛਾਡ ਕੇ ਈਸ਼ਰ ਜੀਵ ਮੇਂ ਮਿਲਾ ਅਲਪੱਗਤਾ ਆਦਕੋਂ ਕੋ ਤਯਾਗ ਜੀਵ ਅਰਧ ਉਰਧ ਮੇਂ ਆਯਾ ਉਰਧ ਅਰਧ ਮੇਂ ਆਯਾ ਪ੍ਰਤਕਬੋਧਿ ਅਦ੍ਵੈਨੰਦ ਅਦ੍ਵੈਨੰਦ ਪ੍ਰਤਕਬੋਧਿ ਹੈ ਤਾਂ ਸੁਖ ਪਾਇਆ। ਦੂਤਯਰਥ—ਅਰਧਹ ਅਰਾਧਨ ਵਾਲੇ ਕਾ ਉਰਧ ਅਰਾਧਨੇ ਜੋਗ ਪ੍ਰਮੇਸ਼ਰ ਕੋ ਜਪੇ ਤਾਂ ਨਿਬੇਰਾ ਹੋਤਾ ਹੈ ਅਰਾਧਨੇ ਵਾਲੇ ਕੇ ਹਿਦੇ ਮੇਂ ਅਰਾਧ ਰੂਪ ਵਸੇ ਤਾਂ ਅਰਧ ਜੀਵ ਈਸ਼ਰ ਰੂਪ ਹੋਵੇ ਤਾਂ ਅਪਨਾ ਆਪ ਭੁਲਾ ਕੇ ਅਰਾਧਨੇ ਵਾਲਾ ਅਰਾਧ ਕਾ ਰੂਪ ਹੋਕੇ ਸੁਖ ਪਾਇਆ ॥ ੨੫ ॥

ਨੰਨੇ ਦ੍ਵਾਰੇ ਕਹੇ ਦਿਨ ਰਾਤ ਦੇਖਦਿਆਂ ਬਤੀਤ ਹੋਤੀ

ਹੈ ਦੇਖਤੇ ਹੂਏ ਨੇਤ੍ਰ ਲਾਲ ਵਾ ਪ੍ਰੀਤਵਾਨ ਭਏ ਹੈਂ ਨਿਰਖਤ ਤਨਵੀ ਆਤਮਾ ਨਹੀਂ ਪ੍ਰਾਨ ਵੀ ਆਤਮਾ ਨਹੀਂ ਜਬ ਅਰੁ-ਧਤ ਨਿਜਾ ਸੇ ਪ੍ਰਮਾਤਮਾ ਕੋ ਦੇਖਿਆ ਤਬ ਦੇਖਨ ਵਾਲੇ ਨੂੰ ਜਿਸੀਕੋ ਦੇਖਤਾ ਥਾ ਤਿਸਨੇ ਮੇਲ ਲਿਆ ਅਪਨੇ ਨਾਲ ॥ ੨੬ ॥

ਪਪੇ ਅਖਰ ਦਵਾਰੇ ਮਹਾਰਾਜ ਕਹੈਂ—ਅਪਰ ਜੋ ਪ੍ਰਮਾ-ਤਮਾ ਤਿਸਕਾ ਪਾਰਾਵਾਰ ਨਹੀਂ ਪਾਇਆ ਜਾਤਾ ਪ੍ਰਕਾਸ਼ ਵਾਨ ਜੋ ਈਸ਼ਰ ਤਿਸ ਸਾਥ ਜਿਸਨੇ ਪ੍ਰੇਮ ਲਾਇਆ ਹੈ ਪੰਚ ਗਜਾਨ ਇੰਦ੍ਰੀਆਂ ਰੋਕਣੀ ਕਰੀਆਂ ਹੈਂ ਨੈਨ ਨਾਸਕਾ ਕਾਨ ਤ੍ਰਚਾ ਰਸਨਾ ਪਾਪ ਪੁੰਨ ਦੋਨੋਂ ਨਿਵਿਰਤ ਭਏ ਪਾਪ ਪੁੰਨ ਕਾ ਮੂਲ ਰਾਗ ਦ੍ਵੈਖ ਨਿਵਿਰਤ ਹੂਏ ॥ ੨੭ ॥

ਕੋਈ ਬਿਰਖ ਐਸੇ ਹੈਂ ਅਜੀਰਾਦਕ ਬਿਨਾ ਫੂਲ ਤੇ ਫਲ ਲਗਤਾ ਹੈ ਤਿਸ ਫਲ ਕੀ ਫਾੜੀ ਲਖੇ ਜਾਨੇ ਕੋਈ, ਅੰਤ੍ਰੀਵ ਅਰਥ ਅਗੇ ਕਰਾਂਗੇ। ਦੂਜੀ ਚੀਜ਼ ਐਸੀ ਨਹੀਂ ਪ੍ਰਾ-ਪਤਿ ਹੋਤੀ ਜੈਸੇ ਤਿਸ ਕਾ ਵਿਚਾਰ ਹੈ ਸ੍ਵਾਦ ਕਾ ਤਿਸ ਫਲ ਕੀ ਫਾੜੀ ਇਤ੍ਯ ਮੇਵਿਆਂ ਕੇ ਤਨ ਫਾੜੇ ਕਿਆ ਅਰੁਰ ਹੋਵੈ ਹੈ ਜੈਸਿ ਏਹ ਹੈ ਐਸੇ ਹੀ ਸਾਧਨਾ ਰੂਪ ਫਲੋਂ ਬਿਨ ਗੁਰ ਕ੍ਰਿਪਾ ਤੇ ਗਜਾਨ ਫਲ ਜੋ ਪ੍ਰਾਪਤ ਹੋਵੇ ਕਿੰਤੂ ਫਲ ਪ੍ਰਾਪਤਿ ਹੋਇਆ ਤਾਂ ਫੁੱਲ ਸਾਧਨਾ ਤੇ ਬਿਨਾਂ ਹੋਏ ਤਿਸ ਗਜਾਨ ਰੂਪੀ ਫਲ ਕੀਆਂ ਸੱਤ ਫਾੜੀਆਂ ਹੈਂ ਸਤ ਭੂਮਕਾ ਫੰਕ ਚੌਥੀ ਭੂਮਕਾ ਫਾੜੀ ਲਖੇ ਦ੍ਵੈਤ ਨਹੀਂ ਪੜਤੀ ਫਾੜੀ ਚੌਥੀ ਪੰਚਮੀ ਦੇ ਵਿਚਾਰਨ ਵਾਲੇ ਨੂੰ ਤਿਸ ਗਜਾਨ ਫਲ ਦੀ ਭੂ-ਮਕਾ ਨੇ ਸਭ ਤਨ ਕਾ ਅਭਾਵ ਕਰ ਦੀਆ ਮੋਖ ਕੋ ਪ੍ਰਾਪਤਿ

ਕਰਕੇ ॥ ੨੯ ॥

ਬਬਾ ਕਹੇ ਬਿੰਦਹ ਜਿਸਕੋ ਜਾਨਨਾ ਥਾ ਤਿਸਨੇ ਜਾਨਨ ਵਾਲੇ ਨੂੰ ਮਿਲਾਯਾ ਬਿੰਦਹ ਪ੍ਰਮੇਸ਼ਰ ਨਾਲੋਂ ਵਿਛੁੜਿਆ ਜੀਵ ਨਹੀਂ ਬਿਛਰਨਾ ਪਾਤਾ, ਬੰਦਾ ਹੋਕੇ ਬੰਦਗੀ ਭਗਤੀ ਗਹੈ ਗ੍ਰਹਨ ਕਰੈ,ਪ੍ਰਮੇਸ਼ਰ ਦੀ ਬੰਦਗੀ ਦੇ ਕਰਨ ਵਾਲੇ ਕੀ ਬੰਧਾ ਸਬੰਧੀ ਕੀ ਤਰਾਂ ਰਾਮ ਜੀ ਤਿਸਕੀ ਖਬਰ ਲੈਤਾ ਹੈ ॥ ੨੯॥

ਭਭੇ ਅਖਰ ਦ੍ਵਾਰਾ ਮਹਾਰਾਜ ਕਹੈ—ਭੇਦ ਜੋ ਜੀਵ ਈਸ਼ਰ ਕਾ ਤਿਸਕੋ ਭੇਦਿਆ ਕਿਆ ਨਿਵਿਰਤ ਕੀਤਾ ਤਾਂ ਪ੍ਰਮਾਤਮਾਂ ਨੇ ਮਿਲਾਇਆ ਸਰੂਪ ਮੇਂ ਅਗਯਾਨ ਜਨ ਭੇਦ ਹੈ ਜੀਵ ਜੁਦੇ ਹੈ ਕਰਤਾ ਭੁਗਤਾ ਜਨਮ ਮ੍ਰਿਤ ਵਾਲਾ ਹੈ, ਇਹ ਦੂਰ ਹੂਆ ਤਾਂ ਬ੍ਰਹਮ ਰੂਪ ਹੂਆ। ਅਬ ਸਰਬ ਓਰ ਤੇ ਭਉ ਖੰਡ ਕੋ ਭੰਨਿਆਂ ਦਾ ਪ੍ਰਕਾਸ ਭਯਾ, ਭਰੋਸਾ ਨਿਸਚਾ ਆਇਆ ਭੇਦ ਕਰਕੇ ਭੈ ਥਾ ਦ੍ਵਤੀਯਾ ਤੇ ਭਜੰਭਕਵਤੀ ਇਤੀ ਸੂਤ੍ਰੇ ਅਗਯਾਨ ਸੇ ਜੋ ਪ੍ਰਮਾਤਮਾਂ ਬਾਹਰ ਪ੍ਰਤੀਤ ਦੇਤਾ ਥਾ ਬੈਕੁੰਠਾ-ਦਕੋਂ ਮੇਂ ਸੋ ਭੀਤਰ ਰਿਦੇ ਮੇਂ ਪੂਰਨ ਹੂਆ ਜਾਨਿਆ,ਇਸ ਵਜ੍ਹਾ ਸਾਧਨ ਸਪਤੀ ਦ੍ਵਾਰਾ ਭੇਦ ਤਾਤਪ੍ਰਜ ਪ੍ਰਾਪਤ ਹੂਆ ਭੂਪਤਿ ਸਗਲ ਬ੍ਰਹਮੰਡੋਂ ਕਾ ਪ੍ਰੇਰਕ ਰਾਜ ਪ੍ਰਕਾਸ਼ ਰੂਪ ਕੋ ਪਛਾਨ ਲੀਆ ॥ ੩੦ ॥

**ਮਮਾ ਮੂਲ ਗਹਿਆ ਮਨ ਮਾਨੈ। ਮਰਮੀ ਹੋਇ ਸੁ ਮਨ ਕਉ ਜਾਨੈ। ਮਤ ਕੋਈ ਮਨ ਮਿਲਤਾ ਬਿਲਮਾਵੈ। ਮਗਨ ਭਇਆ ਤੇ ਸੋ ਸਚੁ ਪਾਵੈ॥੩੧॥ ਮਮਾ ਮਨ ਸਿਉ ਕਾਜੁ ਹੈ ਮਨ**

ਸਾਧੇ ਸਿਧਿ ਹੋਇ। ਮਨ ਹੀ ਮਨ ਸਿਉ ਕਹੈ ਕਬੀਰਾ ਮਨਸਾ ਮਿਲਿਆ ਨ ਕੋਇ॥ ੩੨॥ ਇਹੁ ਮਨੁ ਸਕਤੀ ਇਹੁ ਮਨੁ ਸੀਉ। ਇਹੁ ਮਨੁ ਪੰਚ ਤਤ ਕੋ ਜੀਉ। ਇਹੁ ਮਨੁ ਲੇ ਜਉ ਉਨਿ ਮਨਿ ਰਹੈ। ਤਉ ਤੀਨਿ ਲੋਕ ਕੀ ਬਾਤੈ ਕਹੈ॥ ੩੩॥ ਯਯਾ ਜਉ ਜਾਨਹਿ ਤਉ ਦੁਰ-ਮਤਿ ਹਨਿ ਕਰਿ ਬਸਿ ਕਾਇਆ ਗਾਉ। ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ॥ ੩੪॥ ਰਾਰਾ ਰਸੁ ਨਿਰਸ ਕਰਿ ਜਾਨਿਆ। ਹੋਇ ਨਿਰਸ ਸੁ ਰਸੁ ਪਹਿਚਾ-ਨਿਆ। ਇਹ ਰਸ ਛਾਡੇ ਉਹ ਰਸੁ ਆਵਾ। ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥ ੩੫॥

ਮਕਾਰ ਦ੍ਵਾਰਾ ਗੁਰੂ ਜੀ ਕਹੈਂ ਮੂਲ ਅਧਿਸ੍ਤਾਨ ਕੋ ਗਹਿ ਮਨ ਸੇ ਤਾਂ ਮਨ ਮੰਨਿਆਂ ਕਿਸ ਸਾਧਨ? ਜਪ ਤਪ ਪ੍ਰਾਣਾਯਾਮ ਏਕਾਂਤ ਸੇਵਨ ਨਾਮ ਉਚਾਰਨ ਸੇ ਮਰਮੀ ਭੇਦੀ ਹੋਵੈ ਰੋਕਨ ਕਾ, ਸੋ ਮਨ ਨੂੰ ਜਾਨਤਾ ਹੈ ਵੱਸ ਕਰਨਾ, ਹੇ ਭਾਈ ਮਨਪੇ- ਮੇ ਸ਼ਰ ਸੇ ਮਿਲਨ ਲੱਗੇ ਤਾਂ ਮਤ ਡੇਰੀ ਕਰੇ 'ਨਹ ਬਿਲੰਬ ਧਰਮੰ' ਪ੍ਰਮਾਤਮਾ ਮੈ ਮਗਨਤ ਦਾ ਕਾਰਨ ਜਬਭਜਾ ਸੋ ਸੁਖ

ਪਾਵਤਾ ਹੈ ॥ ੩੧ ॥

ਮਕਾਰ ਏਹ ਜਨਾਵਤਾ ਹੈ ਮਨਕੇ ਸਾਧਨੇ ਰੋਕਨੇ ਵਾਲੇ ਨੂੰ ਸਭ ਸਿੱਧੀਆਂ ਪ੍ਰਾਪਤ ਹੋਤੀਆਂ ਹੈਂ ਮਲਨ ਮਨਸੁਧ ਮਨ ਸੇ ਪੂਛੇਹੈ ਮਨ ਸੁਧ ਜੈਸਾ ਗੁਰੂ ਕੋਈ ਨਹੀਂ ਮਿਲਿਆ ਕਿੰਵਾ ਮਨਕੇ ਸਾਧੇ ਬਿਨਾਂ ਪ੍ਰਮੇਸ਼ਰ ਕੋ ਕੋਈ ਨਹੀਂ ਮਿਲਿਆ ਪ੍ਰਮਾਣ "ਮਨ ਜੀਤੇ ਜਗਜੀਤ" ॥ ੩੨ ॥

"ਇਹੁ ਮਨੁ ਸਕਤੀ ਇਹੁ ਮਨ ਸੀਉ" ਸਕਤੀ ਮਾਇਆ ਕੇਸਾਥ ਮਿਲਕੇ ਮਨ ਮਾਇਆ ਕਾ ਸਰੂਪ ਹੋਤਾਹੈ, ਮਨ ਸੀਉ ਸਿਵ ਪ੍ਰਮਾਤਮਾ ਕੇ ਸਾਥ ਮਿਲਕੇ ਮਨ ਕਲਯਾਨ ਸਰੂਪ ਹੋਵੈ ਹੈ, ਪੰਚ ਤਤੋਂ ਸੇ ਮਿਲ ਕਰ ਜੀਵ ਹੋਵੇ ਹੈ, ਜਲ ਜੈਸੇ ਸੁਭਾਵ ਮਨ ਕਾ ਹੈ ਨਿੰਮ ਸੇ ਮਿਲਕੇ ਜਲ ਕਰਕ ਹੋਵੇ, ਮਿਸਰੀ ਸਹਤ ਮਿਲਕੇ ਮਧਰ ਹੋਵੇ, ਜੋ ਇਸ ਮਨ ਕੋ ਰੋਕਕੇ ਤੁਰੀ ਪਦ "ਇਹੁ ਮਨੁ ਲੇ ਜਉ ਉਨ ਮਨਿ ਰਹੈ ਤਉ ਤੀਨ ਲੋਕਕੀ ਬਾਤੈ ਕਹੈ" ਅੰਤ੍ਰਜਾਮਤਾ ਕਿੰਤੁ ਮਿਥ੍ਯਾ ਤਤ ਦ੍ਰਿਸ਼ਟੀ ਬਿਧੀ ਮੁਖ ਬ੍ਰਹਮ ਹੀ ਹੈ ਕਿੰਵਾ ਕਾਕੂ ਤੀਨ ਲੋਕ ਕੀ ਬਾਤੇਂ ਕਹਤਾ ਹੈ ॥ ੩੩ ॥

ਧਕਾਰ ਵਰਨ ਐਸੇ ਕਹੈ—ਹੇ ਪੁਰਸ਼ ਜੈਸੇ ਜਾ ਉਪਾਵ ਕਰ ਜਤਨ ਕਰਕੇ ਦੁਰਮਤਿ ਕੋ ਹਨਿ ਦੂਰ ਕਰ ਕਾਇਆ ਸਰੀਰ ਗਰਾਮ ਕੋ ਵਸ ਕਰੋ ਜੀਤੋ, ਸੁਭ ਮਾਰਗ ਮੇਂ ਰਵਨ ਕਰੋ ਪਾਪੋਂ ਸੇ ਰਹਤ ਹੋਵੋ ਰਣ ਰੂਤਉ ਕਾਮਾਦਕਾਂ ਕੇ ਰਣ ਮੈ ਰੁਕਿਆਹੂਆ ਭਾਜੇਂ ਉਨਕੇ ਮੂਹਰੇ ਨਾ ਚਲੇਂ ਵਿਸ਼ੇ ਲੰਪਟਤਾ ਮੇਂ ਖਰਚ ਨਾ ਹੋਵੇਂ ਤਾਂ ਸੂਰਮਾਂ ਤੇਰਾ ਨਾਮ ਪੜੇਗਾ ॥ ੩੪ ॥

ਰਕਾਰ ਇਹ ਬੋਹਥ ਹਥ ਹੈ ਨਿਰਸ ਜੋ ਵਿਸ਼ੇ ਤਿਨ ਕੋ ਰਸ ਕਰ ਜਾਨਾ ਹੈ ਕਿੰਬਾ ਰਸ ਜੋ ਆਤਮ ਰਸ ਸੋ ਤੇ ਨਿਰਸ ਕਰ ਇਸ ਨੇ ਮਾਨਾ ਹੈ,ਇੰਦ੍ਰੇ ਨਿਰਸ ਹੋਵੇ ਤਾਂ ਸੁਰਸ ਪਛਾਨਾ ਜਾਵੇ,ਇਹ ਰਸ ਸੰਸਾਰੀ ਛਡੇ ਜਬ ਤਬ ਸੇ ਰਸ ਆਵੇ ਸੋ ਆਤਮ ਰਸ ਓਹ ਰਸ ਕਿਆ ਆਤਮਾ ਅਨੰਦ ਅਨਭਵ ਕੀਆ ਇਹ ਤੁਛ ਰਸ ਫੇਰ ਨਹੀਂ ਗ੍ਰਹੇ ਹੈ ਇਹ ਰਸ ਸਾਡੇ। ਪ੍ਰਮਾਨ–ਕੋਈ ਪੁਰਸ਼ ਕਸ਼ਮੀਰ ਮੇਂ ਗਯਾ ਰਹਾ,ਕੇਸਰ ਕੀ ਜਮੀਨ ਦੇਖਨੇ ਗਯਾ, ਬਾਈ ਦੇਸ ਜਾਨਕੇ ਹਿੰਗ ਕੋ ਛਕਲਿਆ ਕੇਸਰ ਕੀ ਸੁਗੰਧੀ ਨਾ ਆਵੇ ਤਾਂ ਕਹਤਾ ਭਯਾ ਕੇਸਰ ਝੂਠ ਹੈ "ਹਿੰਗ ਕੋ ਤਜਾਗੇ ਕੇਸਰ ਪਾਗੇ" ਉਹ ਰਸ ਪੀਆ ਤੇ ਦ੍ਰਿਸ਼ਟਾਂਤ ਹੈ ਸੁਨੋਂਃ–

ਦ੍ਰੋਣਾਚਾਰਜ ਕਾ ਪੁਤ੍ਰ ਅਸ੍ਵਸਥਾਮਾ ਬਾਲ ਅਵਸਥਾ ਮੇਂ ਇਸਕੋ ਮਾਈ ਕਾ ਦੂਧ ਸਮਾਨ ਹੋਆ ਸੂਕ ਹੀ ਗਈ,ਕਿਸੀ ਕਾਲ ਮੇਂ ਲੜਕਾ ਛੋਟਾ ਥਾ ਅੜੀ ਕੀਆ ਕਰੇ ਦੁਧ ਬਾਂਛੇ ਦ੍ਰੋਣਾਚਾਰਜ ਜੀਨੇ ਸਮਝਾ ਕਿਥੋਂ ਮੰਗੀਏ ਰੋਜਕੌਨ ਦੇਵੇਗਾ? ਲੜਕੇ ਸੇ ਓਹਲੇ ਹੋਕੇ ਆਟਾ ਘੋਲ ਕੇ ਛੰਨਾ ਭਰਕੇ ਦੇਵੇ ਚਿਟਾ ਦੁਧ ਕੀ ਸਾਨੀ ਜਾਨਕੇ ਲੜਕਾ ਪਾਨ ਕੀਆਕਰੇ,ਇਕ ਦਿਨ ਪਾਂਡਵੋਂ ਕੇ ਗ੍ਰਹ ਮੇਂ ਗਏ ਦ੍ਰੋਣਾ ਜੀਕਾ ਲੜਕਾ ਉਥੇ ਰੁਦਨ ਕਰਨੇ ਲਗਾ ਦ੍ਰੋਪਤੀ ਨੇ ਪੂਛਾ ਕਿਆ ਕਹਤਾ ਹੈ ਦ੍ਰੋਣਾ ਜੀ ਨੇ ਕਹਾ ਦੂਧ ਬਾਂਛਤ ਹੈ। ਦ੍ਰੋਪਤੀ ਦਇਆ ਨਿਧ ਸ਼ਕਤੀ ਕਾ ਸਰੂਪ ਸੂਰਜ ਕੀ ਵਲਟੋਹੀ ਸੇ ਦੂਧ ਕਾ ਬਰਤਨ ਭਰਕੇ ਦੀਆ, ਅਸ੍ਵਸਥਾਮਾ ਨੇ ਪਾਨ ਕਰ ਲੀਆ ਫੇਰ ਘਰ ਆਏ ਦੂਧ ਮਾਂਗਨੇ ਲਾਗਾ ਉਨ੍ਹੋਂ ਨੇ ਐਸੇ ਹੀ ਆਟਾ

ਘੋਲਕੇ ਦੀਆ, ਲੜਕੇ ਨੇ ਨਾਂ ਪੀਤਾ, ਕਿਉਂ ਕਿ ਉਸ ਕੋ ਸ੍ਵਾਦ ਨਾ ਆਵੇ ਦੁੱਧ ਪੀਤਾਸੀ, ਐਸੇ ਹੀ "ਉਹ ਰਸ ਪੀਆ" ਇਹ ਰਸ ਸੰਸਾਰ ਨਹੀਂ ਭਾਵਤਾ ॥ ੩੫ ॥

ਲਲਾ ਐਸੇ ਲਿਵ ਮਨੁ ਲਾਵੈ । ਅਨਤ ਨ ਜਾਇ ਪਰਮ ਸਚੁ ਪਾਵੈ । ਅਰੁ ਜਉ ਤਹਾ ਪ੍ਰੇਮ ਲਿਵ ਲਾਵੈ । ਤਉ ਅਲਹ ਲਹੈ ਲਹਿ ਚਰਨ ਸਮਾਵੈ ॥ ੩੬ ॥ ਵਵਾ ਬਾਰ ਬਾਰ ਬਿਸਨ ਸਮ੍ਹਾਰਿ । ਬਿਸਨ ਸਮ੍ਹਾਰਿ ਨ ਆਵੈ ਹਾਰਿ । ਬਲਿ ਬਲਿ ਜੇ ਬਿਸਨਤਨਾ ਜਸੁ ਗਾਵੈ । ਵਿਸਨ ਮਿਲੇ ਸਭ ਹੀ ਸਚੁ ਪਾਵੈ ॥ ੩੭ ॥ ਵਵਾ ਵਾਹੀ ਜਾਨੀਐ ਵਾ ਜਾਨੇ ਇਹੁ ਹੋਇ । ਇਹੁ ਅਰੁ ਓਹੁ ਜਬ ਮਿਲੈ ਤਬ ਮਿਲਤ ਨ ਜਾਨੈ ਕੋਇ ॥ ੩੮ ॥ ਸਸਾ ਸੋ ਨੀਕਾ ਕਰਿ ਸੋਧਹੁ । ਘਟ ਪਰਚਾ ਕੀ ਬਾਤ ਨਿਰੋਧਹੁ । ਘਟ ਪਰਚੈ ਜਉ ਉਪਜੈ ਭਾਉ । ਪੂਰਿ ਰਹਿਆ ਤਹ ਤ੍ਰਿਭਵਣਰਾਉ ॥ ੩੯ ॥

ਲਲੇ ਦ੍ਵਾਰੇ ਮਹਾਰਾਜ ਕਹੈਂ—ਐਸੇ ਮਨ ਕੀ ਲਿਵ ਮਹਾਰਾਜ ਮੇਂ ਲਾਵੇ ਅਨਤ ਹੋਰ ਪਾਸੇ ਨਾ ਜਾਇ ਪਰਮ ਸੁਖ ਪਾਵੇ ਹੈ, ਅਰ ਬਹੁੜੋ ਜੋ ਪ੍ਰੇਮੀ ਤਿਸ ਮੇਂ ਲਿਵ ਬ੍ਰਿਤੀ ਲਾਵੇ

ਤਉ ਲਖਣੇ ਤੇ ਜੋ ਅਲਖ ਹੈ ਤਿਸਕੋ ਲਖ ਕੇ ਚਰਨ ਸਰੂਪ ਮੇਂ ਸਮਾਵੇ ਹੈ ॥ ੩੬ ॥

ਵਕਾਰ ਵਰਨ ਐਸੇ ਜਨਾਤਾਹੈ—ਹੇ ਭਾਈ! ਤੂੰ ਵਾਰ ਵਾਰ ਪੁਨਾ ਪੁਨਾ ਕਿੰਤੂ ਰੋਜ ਰੋਜ਼ ਹਰ ਵਾਰ ਕਿੰਵਾ ਰੋਮ ਰੋਮ ਬਿਸ਼ਨ ਪ੍ਰਮੇਸ਼ਰ ਕੋ ਸਮ੍ਹਾਲ ਕਿਆ ਧਾਵਣ ਕਰ, ਬਿਸ਼ਨ ਪ੍ਰਮੇਸਰ ਕੇ ਸਮ੍ਹਾਲੇ ਹੋਏ ਹਾਰ ਨਹੀਂ ਆਵਤੀ ਲੋਕ ਪ੍ਰਲੋਕ ਮੇਂ ਗੁਣੋਂ ਕੀ,ਮਨ ਕਰ ਬਲਿਹਾਰ ਜਾਵਾਂ ਤਨ ਕਰ ਬਲਿ· ਹਾਰ ਜਾਊਂ ਜੇਹੜੇ ਵਿਸ਼ਨਕੇ ਤਨਾ ਪੁਤ੍ਰ ਕਿੰਵਾ ਤਨਾ ਸਰੂਪ ਵਿਸ਼ਨ ਕਾ ਜੋ ਸੰਤ ਹੈਂ ਸੰਤਾਂ ਕਾ ਜੋ ਜਸ ਗਾਵੇ ਹੈ ਵਾ ਬਿਸ਼ਨ ਕਾ ਜੋ ਜੱਸ ਗਾਵਨ ਵਾਲੇ ਹੈਂ ਤਿਨਾਂ ਸੰਤਾਂ ਤੋਂ ਕੁਰਬਾਨ ਹਾਂ,ਪਰਮੇਸ਼ਰ ਨਾਲ ਮਿਲ ਕੇ ਸਭਨ ਸੁਖ ਕੋ ਪਾ ਲੇਤਾ ਹੈ ॥ ੩੭ ॥

ਵਵੇ ਦ੍ਵਾਰੇਮਹਾਰਾਜ ਕਹੈ—ਵਾ ਉਸਕੋ ਜਾਨੀਏ ਬਜਾਪਕ ਪੂਰਨ ਅਨੰਦ ਕਰਕੇ, ਵਵਾ ਹੀ ਪ੍ਰੇਰਕ ਸੱਤਾ ਸਫੁਰਤੀ ਕੇ ਦੇਨ ਵਾਲਾ ਹੈ,ਉਸਕੇ ਜਾਨਿਆਂ ਇਹ ਜੀਵ ਓਹ ਈਸ਼੍ਵਰ ਹੀ ਹੋਏ, ਇਹ ਜੀਵ ਓਹ ਈਸ਼ਰ ਜਬ ਮਿਲੇਂ ਤਬ ਜੁਦੇ ਨਹੀਂ ਜਾਨੈ ਕੋਈ, ਕਿੰਤੂ ਵਜ੍ਹਾ ਮਿਲਨ ਕੀ ਕੋਈ ਨਹੀਂ ਜਾਨੇ ਹੈ ॥ ੩੮ ॥

ਸਸਾ ਏਹ ਕਹੈ—ਸੋ ਪ੍ਰਮਾਤਮਾ ਕੋ ਨੀਕਾ ਹਛੀ ਤਰਾਂ ਸੋਧੋ ਵੀਚਾਰੋ ਵਾ ਸੋ ਮਨ ਕੋ ਸੁਧ ਕਰੋ ਘਟ ਰਿਦਾ ਤਿਸਕੇ ਪਰਚਿਆਂ ਤਬ ਭਾਵ ਉਪਜੇ ਪ੍ਰਕਾਸ਼ ਗਜਾਨ ਹੋਵੇ ਹੈ,ਤਿੰਨਾਂ ਭਵਨਾਂ ਕਾ ਰਾਜਾ ਪ੍ਰਕਾਸ਼ ਰੂਪ ਪੂਰ ਰਹਿਆ ॥ ੩੯ ॥

ਖਖਾ ਖੋਜਿ ਪਰੈ ਜਉ ਕੋਈ। ਜੋ ਖੋਜੈ ਸੋ ਬਹੁਰਿ ਨ ਹੋਈ। ਖੋਜ ਬੂਝਿ ਜਉ ਕਰੈ ਬੀਚਾਰਾ। ਤਉ ਭਵਜਲ ਤਰਤ ਨ ਲਾਵੈ ਬਾਰਾ ॥੪੦॥ ਸਸਾ ਸੋ ਸਹ ਸੇਜ ਸਵਾਰੈ। ਸੋਈ ਸਹੀ ਸੰਦੇਹ ਨਿਵਾਰੈ। ਅਲਪ ਸੁਖ ਛਾਡਿ ਪਰਮ ਸੁਖ ਪਾਵਾ। ਤਬ ਇਹ ਤ੍ਰੀਆ ਓਹੁ ਕੰਤੁ ਕਹਾਵਾ ॥੪੧॥ ਹਾਹਾ ਹੋਤ ਹੋਇ ਨਹੀ ਜਾਨਾ। ਜਬਹੀ ਹੋਇ ਤਬਹਿ ਮਨੁ ਮਾਨਾ। ਹੈ ਤਉ ਸਹੀ ਲਖੈ ਜਉ ਕੋਈ। ਤਬ ਓਹੀ ਉਹ ਏਹੁ ਨ ਹੋਈ ॥ ੪੨॥ ਲਿੰਉ ਲਿੰਉ ਕਰਤ ਫਿਰੈ ਸਭੁ ਲੋਗੁ। ਤਾ ਕਾਰਣਿ ਬਿਆਪੈ ਬਹੁ ਸੋਗੁ। ਲਖਮੀ ਬਰ ਸਿਉ ਜਉ ਲਿਵ ਲਾਵੈ। ਸੋਗੁ ਮਿਟੈ ਸਭ ਹੀ ਸੁਖ ਪਾਵੈ ॥ ੪੩॥ ਖਖਾ ਖਿਰਤ ਖਪਤ ਗਏ ਕੇਤੇ ॥ ਖਿਰਤ ਖਪਤ ਅਜਹੂੰ ਨਹ ਚੇਤੇ। ਅਬ ਜਗੁ ਜਾਨਿ ਜਉ ਮਨਾ ਰਹੈ। ਜਹ ਕਾ ਬਿਛੁਰਾ ਤਹ ਥਿਰੁ ਲਹੈ ॥ ੪੪ ॥ ਬਾਵਨ ਅਖਰ ਜੋਰੇ ਆਨਿ। ਸਕਿਆ ਨ

**ਅਖਰੁ ਏਕੁ ਪਛਾਨਿ ਸਤ ਕਾ ਸਬਦੁ ਕਬੀਰਾ ਕਹੈ। ਪੰਡਿਤ ਹੋਇ ਸੁ ਅਨਭੈ ਰਹੈ। ਪੰਡਿਤ ਲੋਗਹ ਕਉ ਬਿਉਹਾਰ। ਗਿਆਨ ਵੰਤ ਕਉ ਤਤੁ ਬੀਚਾਰ। ਜਾਕੈ ਜੀਅ ਜੈਸੀ ਬੁਧਿ ਹੋਈ। ਕਹਿ ਕਬੀਰ ਜਾਨੈਗਾ ਸੋਈ ॥ ੪੫ ॥**

ਖਖੇ ਦੁਆਰੇ ਕਹੈ—ਪ੍ਰਮੇਸ਼ਰ ਕੇ ਖੋਜ ਕੋ ਪਰੈ ਜੋ ਕੋਈ, ਜੈਸੇ ਭਗਤ ਮਾਲ ਮੇਂ ਗੁਰੂ ਕਾ ਖੋਜ ਚੇਲਾ ਨੇ ਕਾਢਾ ਥਾ ਅੰਬ ਮੇਂ। ਗੁਰੂ ਮ੍ਰਿਤ ਹੋਨ ਕੇ ਸਮੇਂ ਕਹ ਗਏ ਥੇ ਅਕਾਸ ਮੇਂ ਘੰਟਾ ਬਾਜੈਗਾ, ਮ੍ਰਿਤੁ ਭਏ ਪਰ ਘੰਟਾ ਬਾਜਾ ਨਾ, ਚੇਲਾ ਜਹਾਂ ਸੰਤ ਮ੍ਰਿਤੁ ਹੋਏ ਜਹਾਂ ਮ੍ਰਿਤ ਕੇ ਸਮੇਂ ਬਰਾਜੇ ਥੇ ਤਹਾਂ ਟੋਢਾ ਭ ਾ, ਸਨਮੁਖ ਅੰਬ ਪੱਕਾ ਨਿਗ੍ਹਾ ਆਯਾ ਲੇ ਕੇ ਤੋੜਾ, ਕੀੜਾ ਬੀਚ ਸੇ ਮ੍ਰਿਤ ਭਯਾ ਤਬ ਘੰਟਾ ਬਾਜਾ ਸੰਕਾ ਕਰੇ ਕੋਈ—ਗੁਰੂ ਐਸੀ ਗਤਿ ਕੋ ਕਿਉਂ ਗਏ? ਤਿਸ ਪਰ ਉਤੇ ਉਤ੍ਰ ਹੈ—ਏਕ ਮਨ ਕੀ ਗਤੀ ਨਹੀਂ ਲਖੀ ਜਾਂਦੀ, ਦੁਤਜ ਅੰਬ ਸੁੰਦਰ ਹੈ ਠਾਕਰ ਜੀ ਕੋ ਭੋਗ ਲਗਾਵਾਂ। ਜੋ ਉਸਕੋ ਖੋਜੇ ਸੋ ਬਹੁਰੋ ਜੁਦੇ ਨਹੀਂ ਹੋਤਾ ਖੋਜ ਕੇ ਬੂਝਨ ਪੂਛਨ ਕਾ ਜੋ ਵੀਚਾਰ ਕਰੇ ਤਬ ਸੰਸਾਰ ਸੇ ਤਰਤੇ ਹੂਏ ਡੇਰ ਨਹੀਂ ਲਗਤੀ ਹੈ ॥ ੪੦ ॥

ਸਸੇ ਦੁਆਰੇ ਕਹੇ ਹੈਂ—ਸੋ ਜੋ ਸਹ ਮਾਲਕ ਤਿਸ ਕੀ ਪ੍ਰਾਪਤੀ ਲੀਏ ਸੇਜਾ ਅੰਤਹ ਕਰਨ ਕੋ ਸੁੱਧ ਕਰੇ, ਸੋਈ ਸਹੀ ਸਖੀ ਸੰਦੇਹ ਭ੍ਰਮ ਤਿਸ ਕੋ ਨਿਵਿਰਤ ਕਰੇ ਹੈ, ਤੁਛ ਸੁਖ ਕੋ ਛਾਡਕੇ ਪਰਮ ਆਤਮ ਸੁਖ ਪਾਯਾ, ਤਵੇਂ ਇਹ ਇਸਤ੍ਰੀ ਹੋਕੇ ਅਭੇਦ

ਹੋ ਕੰਤ ਪ੍ਰਮਾਤਮਾ ਕਹਾਵਤਾ ਹੈ ॥ ੪੧ ॥

ਹਕਾਰ ਦ੍ਵਾਰੇ ਮਹਾਰਾਜ ਕਹੈਂ-ਹੋਤ ਹੋਣਾ ਥਾ ਬ੍ਰਹਮ ਰੂਪ ਪਰ ਹੋਇ ਨਹੀਂ ਜਾਨਿਆ, ਜਬਹ ਜਦੋਂ ਮਨ ਮੰਨ ਜਾਇ ਤਬ ਹੀ ਹੋਤਾ ਹੈ ਬ੍ਰਹਮ ਰੂਪ। ਨਾਸਤਕੀ ਕਹੈਂ ਕਹਾਂ ਹੈ ਤੁਮਾਰਾ ਚੇਤਨ? ਹੇ ਪ੍ਰਸ਼੍ਨਾ! ਤੂੰ ਕਿਸ ਕੀ ਸੱਤਾ ਸੇ ਬੋਲਤਾਹੈਂ, ਮਨ ਬੁਧੀ ਇੰਦ੍ਰੇ ਆਦਕੋਂ ਕੋ ਸਫੁਰਨ ਸ਼ਕਤੀ ਦੇਨ ਵਾਲਾ ਹੈ, ਤੈਸੇ ਹੀ ਨਿਸਚੇ ਜੇ ਉਸਕੋ ਲਖੈ ਕੋਈ ਜਬ ਪ੍ਰਮਾਤਮਾ ਬਜਾਪਕ ਕਰਕੇ ਲਖਿਆ ਤਬ ਆਪ ਜੁਦੇ ਕਿੱਥੇ ਰਹੇ, ਉਹੀ ਹੋਤਾ ਹੈ ਇਹ ਨਹੀਂ ਰਹਿਤਾ ॥ ੪੨ ॥

ਲਿੰਉ ਲਿੰਉ ਲੈ ਲਵਾਂ ਅਮਕਾ ਪਦਾਰਥ ਲੈ ਲਵਾਂ ਵਾ ਉਸ ਪੁਰਸ਼ ਸਿਉਂ ਲਿਵ ਪ੍ਰੀਤੀ ਲਾ ਲਵਾਂ ਐਸੇ ਕਰਤੇ ਫਿਰਤੇ ਹੈਂ ਸਭ ਲੋਕ, ਤਾ ਕਾਰਨ ਤਿਸ ਵਾਸਤੇ ਬਿਆਪਤ ਹੈ ਬਹੁ ਸੋਗ, ਲਖਮੀ ਵਰ ਪ੍ਰਮਿਸ਼ਰ ਸਾਥ ਜੋ ਲਿਵ ਲਾਵੈ ਸੋਗ ਮਿਟ ਜਾਇ ਸਭ ਸੁਖ ਪਾਵਤਾ ਹੈ ॥ ੪੩ ॥

ਖਖੇ ਦ੍ਵਾਰੇ ਕਹੈ-ਖਿਰਤ ਸੰਸਾਰ ਮੇਂ ਖਪਤ ਗਏ ਕਿਤਨੇ ਹੀ, ਖਿਰਤ ਸੰਸਾਰ ਹੀ ਖਪਤਾ ਹੈ, ਪਿਤਾ ਪਿਤਾਮਾ ਨਹੀਂ ਰਹੇ, ਅਜੇ ਵੀ ਨਹੀਂ ਅਗਜਾਨੀ ਚੇਤਦੇ, ਅਬ ਸਰਬ ਓਰ ਤੇ ਜਗਤ ਕੋ ਨਾਸੀ ਜਾਣਕੇ ਜੋ ਪੁਰਸ਼ ਹਟ ਰਹੇ ਪ੍ਰਪੰਚ ਵੱਲੋਂ, ਜਿਸ ਪ੍ਰਮੇਸ਼ਰ ਤੇ ਵਿਛੜਿਆ ਹੂਆ ਥਾ ਤਹ ਤਿਸ ਨਾਲ ਬਿਰਤਾ ਲੈਤਾ ਹੈ ॥ ੪੪ ॥

ਬ੍ਰਾਹਮਣਾਂ ਨੇ ਬਾਵਨ ਬਵੰਜਾ ਅੱਖਰ ਆਨਕੇ ਜੋਰੇ ਹੈਂ ਏਕ ਅੱਖਰ ਪ੍ਰਮਾਤਮਾ ਕੋ ਪਛਾਨਿਆ ਨਾ, ਸਤ ਕਾ ਉਪਦੇਸ ਕਬੀਰ ਜੀ ਕਹਿਤੇ ਹੈਂ। ਪੰਡਤ ਹੋਵੇ ਪੰਡਾ ਤਤਿ ਵੀਚਾਰਨੀ

ਪੰਡਤਿ ਬੁਧੀ ਜਿਸ ਕੀ ਵੀਚਾਰ ਵਾਲੀ ਹੋਵੇ ਸੋ ਪੰਡਿਤ, ਜੋ ਐਸੇ ਹੋਇ ਸੋ ਅਖਰ ਮੇਂ ਸਿਥਿਤ ਰਹਿੰਦਾ ਹੈ, ਪ੍ਰਮਾਤਮਾ ਕੇ ਬੀਚਾਰ ਮੇਂ ਕਥਾ ਵਾਚਨ ਵਾਲੇ ਪੰਡਿਤੋਂ ਕਾ ਲੋਕਾਂ ਸਾਥ ਵਿਵਹਾਰ ਹੈ, ਗਿਆਨ ਬੁਧੀ ਵਾਲਿਆਂ ਕੋ ਤਤ ਕਾ ਵੀਚਾਰ ਹੈ ਇਸੀ ਮੇਂ, ਜਿਸਕੇ ਜੀ ਮੇਂ ਜੈਸੇ ਬੁਧੀ ਹੋਵੇਗੀ ਕਬੀਰ ਜੀ ਕਹੇ ਹੈਂ ਜਾਨੇਗਾ ਸੋਈ, ਬਿਵਹਾਰੀ ਨੇ ਬਿਵਹਾਰ ਟੋਰੇਗਾ ਪ੍ਰਮਾਰਥ ਵਾਲਾ ਇਸੀ ਮੇਂ ਪ੍ਰਮਾਰਥ ਜਾਨੇਗਾ ॥ ੪੫॥

ਅਪਨੀ ਅਪਨੀ ਸਮਝ ਕੇ ਅਨੁਸਾਰ ਫਲ ਹੋਵੇਗਾ। ਸਾਖੀਆਂ ਬਹੁਤ ਇਸ ਕਰਕੇ ਨਹੀਂ ਲਿਖੀਆਂ ਕਿ ਇਸਤ੍ਰੀ ਜੈਸੇ ਭੂਖਨ ਪਹਰਤੀ ਹੈ ਪਤੀ ਕੀ ਪ੍ਰਸਿੰਨਤਾ ਲੀਏ। ਐਸੇ ਗਹਿਣੇ ਨਹੀਂ ਪਹਰਣੇ ਚਾਹੀਏ ਮੂੰਹ ਹੀ ਵਿੱਚ ਲੁਕ ਜਾਏ। ਐਸੇ ਹੀ ਦ੍ਰਿਸਟਾਂਤ ਮਾਤ੍ਰ ਚਾਹੀਏ, ਗੁਰੂ ਜੀ ਕੀ ਬਾਣੀ ਮੇਂ ਬਹੁਤ ਇਤ੍ਰ ਬਾਤ ਨਹੀਂ ਚਾਹੀਦੀ। ਬਾਵਨ ਅਖਰੀ ਇਤਿ। ਸੰਗਯਾ ਨਾਮ ਹੈ ਬਾਵਨ ਅਖਰੀ ਬਵੰਜਾ ਅਖਰ ਪੂਰੇ ਨਹੀਂ ਹੈਂ,ਤਾਤਪਰਜ ਏਹ ਹੈ ਕਿ ਜਿਸ ਭਗਵੰਤ ਨੇ ਬਾਵਨ ਅਵਤਾਰ ਧਾਰਿਆ ਥਾ ਤਿਸਕਾ ਨਿਰੂਪਣ ਹੋਨੇ ਤੇ ਬਾਵਨ ਅਖਰੀ ਕਹੀਏ ਹੈਂ ॥੧॥

ੴ ਸਤਿਗੁਰਪ੍ਰਸਾਦਿ ॥

ਰਾਗ ਗਉੜੀ ਥਿਤੀ ਕਬੀਰ ਜੀ ਕੀ ॥ ਸ਼ਲੋਕ॥

ਪੰਦ੍ਰਹ ਥਿਤੀ ਸਾਤ ਵਾਰ।ਕਹਿ ਕਬੀਰ ਉਰ-

ਵਾਰ ਨ ਪਾਰ। ਸਾਧਿਕ ਸਿਧ ਲਖੈ ਜਉ ਭੇਉ। ਆਪੇ ਕਰਤਾ ਆਪੇ ਦੇਉ ॥ ੧ ॥ ਥਿਤੀ ॥ ਅੰਮਾਵਸ ਮਹਿ ਆਸ ਨਿਵਾਰਹੁ। ਅੰਤਰਿ ਜਾਮੀ ਰਾਮੁ ਸਮਾਰਹੁ। ਜੀਵਤ ਪਾਵਹੁ ਮੋਖ ਦੁਆਰ। ਅਨ ਭਉ ਸਬਦੁ ਤਤੁ ਨਿਜੁ ਸਾਰ ॥੧॥ ਚਰਨ ਕਮਲ ਗੋਬਿੰਦ ਰੰਗੁ ਲਾਗਾ । ਸੰਤ ਪ੍ਰਸਾਦਿ ਭਏ ਮਨ ਨਿਰਮਲ ਹਰਿ ਕੀਰ-ਤਨ ਮਹਿ ਅਨਦਿਨੁ ਜਾਗਾ ॥ ੧ ॥ ਰਹਾਉ॥ ਪਰਵਾ ਪ੍ਰੀਤਮ ਕਰਹੁ ਬੀਚਾਰ। ਘਟ ਮਹਿ ਖੇਲੈ ਅਘਟ ਅਪਾਰ । ਕਾਲ ਕਲਪਨਾ ਕਦੇ ਨ ਖਾਇ। ਆਦਿ ਪੁਰਖ ਮਹਿ ਰਹੈ ਸਮਾਇ ॥ ੨ ॥

ਕਬੀਰ ਜੀ ਆਪਨਿਆਂ ਸਿਖਾਂ ਕੋ ਉਪਦੇਸ਼ ਦੇਤੇ ਹੈਂ, ਤਿਥੋਂ ਕੇ ਪੂਜਨ ਕਾ ਭਾਵ ਜਨਾਵਤੇ ਹੈਂ। ਮੱਸਯਾ ਏਕਮ ਤੇ ਲੇਕਰ ਪੂਨਿਆਂ ਏਕਮ ਤਕ ਹੈ। ਐਤਵਾਰ ਤੇ ਛਨਿਛਰ ਤਕ, ਜੈਸੇ ਇਨ ਕਾ ਆਦਿ ਅੰਤ ਨਹੀਂ ਜਾਨਿਆਂ ਜਾਤਾ ਐਸੇ ਹੀ ਜੋ ਇਨ ਕੇ ਪੂਜਨ ਮੇਂ ਲਾਗਾ ਹੈ ਤਿਸਕੇ ਜਨਮਾਂ ਕਾ ਪਾਰਾਵਾਰ ਨਹੀਂ ਜਾਨੀਤਾ, ਸਾਧਨਾ ਕਰਕੇ ਸਿੱਧ ਜੋ ਆਤਮ ਵਸਤੁ ਹੈ ਤਿਸਕਾ ਜੋ ਭੇਦ ਤਾਤਪਰਜ ਲਖੈ। ਆਪ ਹੀ ਕਰਤਾ ਸਰਗੁਣ ਹੈ ਆਪਹੀ ਦੇਵ ਨਿਰਗੁਨ ਹੈ ਈਸ਼੍ਵਰ ਥਿਤੀ

ਸੰਕੇਤ ੧੫ ਹੈ ਹੇ ਜੀਵ ਸਥਿਤ ਹੋ ॥ ੧ ॥

ਅਮਾਵਸ ਮੱਸਿਆ ਨੂੰ ਕਬੀਰ ਜੀ ਕਹੈ ਆਸ ਨਿਵਾਰੋ ਕਿਸੀ ਕੀ ਆਸ ਨ ਕਰੋ ਅੰਤਰਜਾਮੀ ਪ੍ਰੇਰਕ ਜੋ ਰਾਮ ਹੈ ਤਿਸਕੋ ਸਮ੍ਹਾਲੋ ਜੀਵਤੇ ਹੀ ਪਾਵੈਂਗੇ ਮੋਖ ਦ੍ਵਾਰ, ਗਯਾਨ ਅਨਭਵ ਪ੍ਰਕਾਸ਼ ਰੂਪ ਸਬਦ ਬ੍ਰਹਮ ਤਤ। ਸੋ ਨਿਜ ਸਾਰ ਆਪਨਾ ਆਪ ਸਾਰ ਸ੍ਰੇਸ਼ਟ ੧ ਹੈ ਤਿਸ ਕੋ ਜਾਣੋਂ।

ਚਰਨ ਗੋਬਿੰਦ ਕੇ ਚਰਨ ਕਮਲੋਂ ਮੇਂ ਪ੍ਰੇਮ ਲਾਗਾ ਸੰਤਾਂ ਦੀ ਕ੍ਰਿਪਾ ਤੇ ਭਏ ਮਨ ਅੰਤਹ ਕਰਨ ਨਿਰਮਲ ਹਰੀ ਕੇ ਕੀਰਤਨ ਜੱਸ ਮੇਂ ਜੋ ਅਨ ਦਿਨ ਜਾਗਿਆ ਹੈ। ਰਹਾਉ ਕਾ ਭਾਵ ਏਕ ਪ੍ਰਮੇਸ਼ਰ ਕੇ ਰਸਤੇ ਚਲੋ ਹੇ ਜੀਵ ਵਾ ਗੁਰਮੁਖਾਂ ਕਾ ਏਕ ਰਸਤਾ ਹੈ ਵਾ ਚੀਨਤੇ ਹੈਂ ਏਕ ਕੋ ॥ ੧ ॥ ਰਹਾਉ॥

ਪਰਵਾ ਨਾਮ ਏਕਮ ਕਾ ਹੈ ਤਿਸ ਮੇਂ ਪ੍ਰੀਤਮ ਪਯਾਰਾ ਪ੍ਰਮੇਸ਼ਰ ਤਿਸ ਕੇ ਪਾਵਨੇ ਕਾ ਵੀਚਾਰ ਨਾ ਕਰੋ ਕਿਸ ਹੇਤੂ ਸੇ, ਪਰਵਾ ਪਾਠ ਬਨਾਸਨੀ ਸਰਬ ਘਟੋਂ ਮੇਂ ਸੱਤਾ ਸਫੂਰਤੀ ਦੇ ਕੇ ਖੇਲ ਰਹਾ ਹੈ ਅਪਾਰ ਜੋ ਈਸ਼ਰ ਹੈ ਸੋ ਅਘਾਵ ਹੈ ਜਨਮ ਮਰਨ ਰੂਪ ਸ੍ਰੀਰ ਨਹੀਂ ਹੈਕਾਲ ਸਮੇਂ ਕੀ ਕਲਨਾ ਕਿਆ ਪ੍ਰਲੈਮਨਾ ਤਿਸਕੋ ਕਬੀ ਨਾ ਨਾਸ ਕਰੇ ਹੈ ਤਿਸ ਆਦਿ ਪੁਰਖ ਮੇਂ ਜੋ ਸਮਾ ਰਹੇ ਹੈਂ ਉਤਮ ਪੁਰਸ਼ ਵਿਚਾਰਵਾਨ ਭਗਤ ॥ ੨ ॥

**ਦੁਤੀਆ ਦੁਹ ਕਰਿ ਜਾਨੈ ਅੰਗ। ਮਾਇਆ ਬ੍ਰਹਮ ਰਮੈ ਸਭ ਸੰਗ। ਨਾ ਓਹੁ ਬਢੈ ਨ ਘਟਤਾ ਜਾਇ। ਅਕੁਲ ਨਿਰੰਜਨ**

ਏਕੈ ਭਾਇ ॥ ੩ ॥ ਤ੍ਰਿਤੀਆ ਤੀਨੇ ਸਮ ਕਰਿ ਲਿਆਵੈ ॥ ਆਨਦ ਮੂਲ ਪਰਮ ਪਦੁ ਪਾਵੈ। ਸਾਧ ਸੰਗਤਿ ਉਪਜੈ ਬਿਸ੍ਵਾਸ। ਬਾਹਰਿ ਭੀਤਰਿ ਸਦਾ ਪ੍ਰਗਾਸ ॥ ੪ ॥ ਚਉਥਹਿ ਚੰਚਲ ਮਨ ਕਉ ਗਹਹੁ। ਕਾਮ ਕ੍ਰੋਧ ਸੰਗਿ ਕਬਹੁ ਨ ਬਹਹੁ ॥ ਜਲ ਥਲ ਮਾਹੇ ਆਪਹਿ ਆਪ। ਆਪੈ ਜਪਹੁ ਆਪਨਾ ਜਾਪ ॥ ੫ ॥ ਪਾਂਚੈ ਪੰਚ ਤਤ ਬਿਸਥਾਰ। ਕਨਿਕ ਕਾਮਿਨੀ ਜੁਗ ਬਿਉਹਾਰ। ਪ੍ਰੇਮ ਸੁਧਾ ਰਸੁ ਪੀਵੈ ਕੋਇ। ਜਰਾ ਮਰਣ ਦੁਖੁ ਫੇਰਿ ਨ ਹੋਇ ॥ ੬ ॥

ਦੁਤੀਆ ਤਿਥ ਦ੍ਵਾਰੇ ਕਹੈ ਦੋ ਵਸਤੂ ਕਰਕੇ ਜਾਨੋਂ ਅੰਗ ਸਰੀਰ ਰਚਤ ਹੈ ਉਪਾਦਾਨ ਕਾਰਨ ਜਗਤ ਕਾ ਮਾਇਆ ਹੈ। ਲਖਨ ਹੈ—ਵਸਤੂ ਕੀ ਉਤਪਤੀ ਜਿਸ ਤੇ ਹੋਵੇ ਵਸਤੁਮੇਂ ਅੰਨੁਗਤਿ ਰਹੈ ਸੋ ਉਪਾਦਾਨ ਹੈ, ਵਸਤੂ ਕਾ ਨਿਮਿਤ ਐਸੇ ਵਸਤੂ ਕੀ ਰਚਨਾ ਕਰਕੇ ਆਪ ਨਿਆਰੇ ਹੋਵੇਂ ਸੋ ਨਿਮਿੱਤ ਹੈ। ਸੋ ਦ੍ਰਿਸ਼ਟਾਂਤ—ਬਸਤ੍ਰ ਜੋ ਵਸਤੂ ਹੈ ਵਾ ਘਰ ਉਪਾਦਾਨ ਕਾਰਨ ਬਸਤ੍ਰ ਕਾ ਸੂਤ ਹੈ ਨਿਮਿੱਤ ਜੁਲਾਹਾ ਹੈ ਘਟ ਕਾ ਮ੍ਰਿਤ ਕਾ ਉਪਾਦਾਨ ਕਾਰਨ ਹੈ ਕੁਲਾਲ ਨਿਮਿੱਤ ਹੈ ਐਸੇ ਹੀ ਮਾਇਆ ਜਗਤ ਕਾ ਉਪਾਦਾਨ ਕਾਰਨ ਹੈ, ਬ੍ਰਹਮ ਨਿਮਿੱਤ ਕਾਰਨ ਹੈ ਅਸਤੀ ਭਾਂਤੀ ਪ੍ਰਿ ਨਿਮਿੱਤ ਹੈ ਨਾਮ ਰੂਪ

ਉਪਾਦਾਨ ਹੈ ਨਾ ਉਹ ਬ੍ਰਹਮ ਵਧੇ ਹੈ ਨਾ ਘਟਤਾ ਹੈ ਕੁਲ ਤੇ ਰਹਤ ਅਜੰਨ ਮਾਇਆ ਸੇ ਨਰੰਜਨ ਏਕੈ ਭਾਇ ਇਕ ਸਰੂਪ ਹੈ ॥ ੩ ॥

ਤ੍ਰਿਤੀ ਤਿਥੀ ਸੇ ਕਹੈ–ਮਹਾਰਾਜ ਤੀਨੋਂ ਮੇਂ ਸਮ ਕਰ ਇੜਾ ਪਿੰਗਲਾ ਸੁਖਮਨਾਂ ਮੇਂ ਪ੍ਰਾਣੋਂ ਕੋ ਇਕ ਜੈਸਾ ਸ੍ਵਾਸਰ ਲੇ ਕਿੰਵਾ ਤੀਨੋ ਮੇਂ ਸਮਤਾ ਕਰੈ ਬ੍ਰਹਮਾਂ ਵਿਸ਼ਨ ਸ਼ਿਵ ਮੇਂ ਸਮਤਾ ਇਕ ਚੇਤਨ ਸਰੂਪ ਹੈ ਕਿੰਵਾ ਧਯਾਤਾ ਧਯਾਨ ਧੇਯ ਗਯਾਤਾ ਗਯਾਨ ਗੇਯ ਪ੍ਰਮਾਤਾ ਪ੍ਰਮਾਨ ਪ੍ਰਮੇ ਇਨ ਮੇਂ ਭੇਦ ਨਾਂ ਫੁਰੇ ਤਬ ਅਨੰਦ ਸਰੂਪ ਜੋ ਆਤਮ ਪਦ ਹੈ ਤਿਸ ਕੋ ਪਾਵੇ ਹੈ। ਇਹ ਨਿਸਚਾ ਸੰਤੋਂ ਕੀ ਸਤਸੰਗਤ ਸੇ ਉਪਜੇ ਹੈ ਬਾਹਰ ਜਗਤ ਮੇਂ ਭੀਤਰ ਰਿਦੇ ਮੇਂ ਕਿੰਵਾ ਬ੍ਰਹਮਾਂਡ ਕੋ ਬਾਹਰ ਭੀਤਰ ਪੂਰਨ ਗਿਆਨ ਹੂਆ ਕਿੰਤੂ ਬਾਹਰ ਜੋ ਚੇਤਨ ਸੁਨੀਤਾ ਥਾ ਸੋ ਭੀਤਰ ਰਿਦੇ ਮੇਂ ਪ੍ਰਕਾਸ਼ਿਆ ॥ ੪ ॥

ਚਉਥੀ ਤਿਥੀ ਸੇ ਕਹੈਂ ਚੰਚਲ ਪ੍ਰਮਾਦੀ ਖਿਨਵਾਦੀ ਦੀਪ ਸਿਖਾਵਤ ਚਲਾਇ ਮਾਨ ਹੈ ਮਨ ਤਿਸ ਕੋ ਗਹੁ ਰੋਕੇ ਕਾਮੀ ਜੀਵਕ੍ਰੋਧੀ ਲੰਪਟ ਬਜਾਰੀ ਇਨ ਕੀ ਸੰਗਤ ਨਾ ਕਰੇ, ਧਰਮ ਸ਼ਾਸਤ੍ਰ ਮੇਂ ਕਹਾ ਹੈ "ਮੂਲ ਸਭਸ ਕਾ ਸੰਗਤ ਕਾਰਨ। ਸੰਗਤ ਡੋਬੈ ਸੰਗਤ ਤਾਰਨ। ਗਾਂਧੀ ਔਰ ਲੁਹਾਰ ਕੀ ਦੇਖੋ ਬੈਠ ਦੁਕਾਨ।" ਕੁਸੰਗਤ ਵਲੋਂ ਮਨ ਰੁਕੇ ਜਬ ਏਹ ਦ੍ਰਿਸਟੀ ਹੋਵੇ ਜਲਾਂ ਮੇਂ ਥਲਾਂ ਮੇਂ ਬਨ ਪ੍ਰਬਤ ਜੜ ਜੰਗਮ ਅਪਨਾ ਆਪ ਹੈ ਆਪਨੇ ਜਾਪਕੋ ਨਾਮ ਭਜਨ ਕੋ ਆਪ ਹੀ ਸੰਤ ਰੂਪ ਹੋਕੇ ਜਪਤਾ ਹੈ, ਕਿੰਵਾ "ਆਪਨ ਕੀਆ ਨਾਨਕਾ ਆਪੇ ਹੀ ਫਿਰ ਜਾਪ" ਮਤਲਬ ਏਹ ਹੈ ਆਪ ਕੋ ਕੀਤੇ ਪਰਪੰਚ ਕੋ ਆਪਹੀ

ਅਭਾਵ ਕਰੇ ਹੈ ॥ ੫ ॥

ਪੰਚਮੀ ਥਿੱਤੀ ਦ੍ਵਾਰਾ ਕਹੈ–ਪੰਚਾਂ ਹੀ ਤਤੋਂ ਕਾ ਬਿਸਥਾਰ ਹੈ ਸਭ ਜਗ ਕਨਿਕ ਸ੍ਵਰਨ ਅਰ ਇਸਤ੍ਰੀ ਇਨ ਦੋਨੋਂ ਕਾ ਹੀ ਧੰਧਾ ਹੈ । ਤੀਨੋਂ ਮੂਲ ਉਪਾਧ ਕਾ ਜਰ ਜੋਰੂ ਜ਼ਮੀਨ ਹੈ ਉਪਾਧੀ ਤਾਂਕੇ ਕਹਾ ਜਾਕੇ ਤੀਨ ਪ੍ਰੇਮ ਅੰਮ੍ਰਿਤ ਰਸ ਕੋਈ ਪੀਵੇ ਹੈ ਬ੍ਰਿਧ ਮਰਨਾ ਦੁਖ ਨਹੀਂ ਹੋਤਾ ਤਿਸ ਪੁਰਸ਼ ਕੋ॥੬॥

**ਛਠਿ ਖਟੁ ਚਕ੍ਰ ਛਹੂੰ ਦਿਸ ਧਾਇ । ਬਿਨੁ ਪਰਚੈ ਨਹੀ ਥਿਰਾ ਰਹਾਇ । ਦੁਬਿਧਾ ਮੇਟਿ ਖਿਮਾ ਗਹਿ ਰਹਹੁ । ਕਰਮ ਧਰਮ ਕੀ ਸੂਲ ਨ ਸਹਹੁ ॥੭॥ ਸਾਤੈ ਸਤਿ ਕਰਿ ਬਾਚਾ ਜਾਣਿ । ਆਤਮ ਰਾਮੁ ਲੇਹੁ ਪਰਵਾਣਿ । ਛੂਟੈ ਸੰਸਾ ਮਿਟਿ ਜਾਹਿ ਦੁਖ । ਸੁੰਨ ਸਰੋਵਰਿ ਪਾਵਹੁ ਸੁਖ ॥ ੮ ॥**

ਛਠੀ ਤਿੱਥ ਦ੍ਵਾਰੇ ਕਹੈ ਖਟਾਂ ਚਕ੍ਰਾਂ ਵਾਲਾ ਜੋ ਸ੍ਰੀਰ ਸੋ ਛੇਆਂ ਦਿਸਾਂ ਵਲ ਦੌੜੇ ਹੈ ਖਟ ਦਿਸਾਂ ਪੂਰਬ ਪਸਚਮ ਉਤ੍ਰ ਦਖਨ ਅਕਾਸ ਪਤਾਲ ਇਨ ਮੇਂ ਧਨ ਕੀ ਇਛਾ ਕਰਕੇ ਭਟਕੇ ਹੈ ਬਿਨ ਪਰਚੇ ਉਪਦੇਸ ਬਿਨਾ ਵਾ ਨਾਮ ਕੇ ਪਰਚੇ ਬਿਨਾ ਥਿਰ ਨਹੀਂ ਰਹਿਤਾ । ਦੋ ਬਿਧਾ ਇਕ ਜੀਵ ਦੂਜਾ ਈਸ੍ਰ ਇਹ ਦੁਬਧਾ ਭੇਦ ਤਿਸਕੋ ਮੇਟਕਰ ਖਿਮਾਂ ਗ੍ਰਹਨ ਕਰ ਰਖੀਏ ਕਰਮਾ ਜਨ ਧਰਮ ਵਾ ਧਰਮ ਅਨਸਾਰ ਕਰਮ ਇਨਕੀ ਹੰਗਤਾ ਰੂਪੀ ਸੂਲਿਕੋ ਨਾ ਸਹਾਰੀਏ ਨਿਰ ਅਭਮਾਨ

ਹੋਕੇ ਨਿਰਦੁਖ ਰਹੀਏ ॥ ੭ ॥ ਸੱਤਵੀਂ ਤਿਥੀ ਇਹ ਜਨਾ-ਵਤੀ ਹੈ–ਗੁਰਾਂ ਸੰਤੋਂ ਕੀ ਬਾਚਾ ਬਾਣੀ ਸਚੀ ਜਾਨ ਆਤਮ ਆਪਨਾ ਆਪ ਰਾਮ ਰਮਿਆ ਹੂਆ ਲੇਹੁ ਪਛਾਣ ਭਾਈ ਸੰਸ ਜੀਵ ਈਸ ਕਾ ਛੂਟੇ ਤਬ ਦੁਖ ਮਿਟ ਜਾਵੇ ਹੈ, ਸੁੰਨ ਅਫੁਰ ਰੂਪੀ ਸਮੁੰਦ੍ਰ ਕਾ ਸੁਖ ਪਾਵੇਗੇ ॥ ੮ ॥

**ਅਸ਼ਟਮੀ ਅਸਟ ਧਾਤੁ ਕੀ ਕਾਇਆ। ਤਾਮਹਿ ਅਕੁਲ ਮਹਾ ਨਿਧਿ ਰਾਇਆ। ਗੁਰ ਗਮ ਗਿਆਨ ਬਤਾਵੈ ਭੇਦ। ਉਲਟਾ ਰਹੈ ਅਭੰਗ ਅਛੇਦ ॥ ੯ ॥ ਨਉਮੀ ਨਵੈ ਦੁਆਰ ਕਉ ਸਾਧਿ। ਬਹਤੀ ਮਨਸਾ ਰਾਖਹੁ ਬਾਂਧਿ। ਲੋਭ ਮੋਹ ਸਭਿ ਬੀਸਰ ਜਾਹੁ। ਜੁਗੁ ਜੁਗੁ ਜੀਵਹੁ ਅਮਰ ਫਲ ਖਾਹੁ ॥ ੧੦ ॥**

ਅਸ੍ਟਮੀ ਸੇ ਇਹ ਜਨਾਵੇ ਹੈਂ–ਅਠ ਧਾਤੂ ਕੀ ਦੇਹ ਹੈ ਕਹੀਂ ਸਾਤ ਵੀ ਲਿਖੀ ਹੈਂ, ਸੁ ਅਠ ਇਹ ਹੈ–ਰਕਤਿ ਰੋਮ ਨਾੜੀ ਤੁਚਾ ੪ ਮਾਤਾ ਕੀਆਂ ਹੈਂ, ਮਿੱਝ ਚਰਬੀ ਅਸਤੀ ਮਾਸ ਏਹ ਚਾਰ ਪਿਤਾ ਕੀ ਹੈਂ। ਏਨਾਂ ਅਠਾਂ ਕੀ ਰਚੀ ਦੇਹ ਹੈ, ਤਾ ਮਹਿ ਤਿਸ ਦੇਹ ਮੇਂ ਅਕੁਲ ਕੁਲ ਜਾਤੀ ਧਰਮਾਦ ਸੰਸਰਗਤੇ ਰਹਿਤ ਹੈ। ਜਾਤੀ ਕਾ ਲਖਨ ਕਰੇ ਹੈਂ–ਅਨੇਕਾਂ ਮੇਂ ਜੋ ਏਕ ਧਰਮ ਜਾਤੀ ਤਿਸਤੇ ਬਿਨਾਂ ਹੈ ਮਹਾਂ ਅਨੰਦ ਕਾ ਨਿਧੀ ਹੈ, ਪ੍ਰਕਾਸ਼ ਵਾਨ ਦੇਹ ਮੇਂ ਹੈ, ਗਜਾਨ ਗਮ ਜੋ ਗੁਰੂ ਹੈ ਸੋ ਭੇਦ ਬਤਾਵੇ ਹੈ, ਸੰਸਾਰ ਤੇ ਉਲਟਾ ਰਹੈ ਅਭੰਗ ਅਛੇਦ ਕੋ ਪ੍ਰਾਪਤ ਹੋਵੇ

ਹੈ ਕਿੰਵਾ ਅਭੰਗ ਓਹ ਅਛੇਦ ਹੋਤਾ ਹੈ ॥ ੯ ॥

ਨੌਮੀ ਤਿਥੀ ਦ੍ਵਾਰੇ ਕਹਿਤੇ ਹੈਂ-ਮਹਾਰਾਜ ਨੌ ਦ੍ਵਾਰ ਨੌ ਗੋਲਕਾਂ ਕੋ ਸਾਧ ਰੋਕ ਮਨਸਾ ਵਾਸਨਾ ਜੋ ਬਹਤੀ ਚਲਤੀ ਹੈ ਨਦੀ ਸੂਖਾ, ਰਾਖੋ ਬਾਂਧ ਵਾਸਨਾ ਕੋ ਥੀਮੋਂ ਲੋਭ ਮੋਹ ਸੇ ਲੈਕੇ ਸਭੀ ਬੀਸਰ ਜਾਇ ਜੁਗ ਜੁਗੋਂ ਮੇਂ ਜੀਵੋਗੇ ਕਿਆ ਚਿਰੰਜੀਵ ਹੋਵੋਂਗੇ ਨਾਮ ਅੰਮ੍ਰਿਤ ਫਲ ਕੋ ਖਾਇ ਕੇ ॥ ੧੦ ॥

**ਦਸਮੀ ਦਹਦਿਸ ਹੋਇ ਅਨੰਦਾ ਛੂਟੈ ਭਰਮੁ ਮਿਲੈ ਗੋਬਿੰਦ। ਜੋਤਿ ਸਰੂਪੀ ਤਤ ਅਨੂਪ। ਅਮਲ ਨ ਮਲਨ ਛਾਹ ਨਹੀ ਧੂਪ॥ ੧੧ ॥ ਏਕਾਦਸੀ ਏਕ ਦਿਸ ਧਾਵੈ।ਤਉ ਜੋਨੀ ਸੰਕਟ ਬਹੁਰਿ ਨ ਆਵੈ । ਸੀਤਲ ਨਿਰਮਲ ਭਇਆ ਸਰੀਰਾ। ਦੂਰਿ ਬਤਾਵਤ ਪਾਇਆ ਨੀਰਾ॥ ੧੨ ॥ ਬਾਰਸਿ ਬਾਰਹ ਉਗਵੈ ਸੂਰ। ਅਹਿਨਿਸਿ ਬਾਜੇ ਅਨਹਦ ਤੂਰ। ਦੇਖਿਆ ਤਿਹੂ ਲੋਕ ਕਾ ਪੀਉ। ਅਚਰਜ ਭਇਆ ਜੀਵ ਤੇ ਸੀਉ ॥ ੧੩ ॥**

ਦਸਮੀ ਦਵਾਰੇ ਏਹ ਜਨਾਵੇ ਹੈਂ-ਉਤਮ ਪੁਰਸ਼ਾਂ ਕੋ ਦਸੋ ਦਿਸਾ ਮੇਂ ਅਨੰਦ ਹੋਤਾ ਹੈ ਜਬ ਭ੍ਰਮ ਕੀ ਨਿਵਿਰਤੀ ਹੋਕੇ ਗੋਬਿੰਦ ਸੇ ਮਿਲੇ ਹੈ ਤਤ, ਸੋ ਜੋਤਿ ਸਰੂਪ ਅਨੂਪ ਮਹਿ ਨਾ ਅਮਲ ਹੀ ਕਹੀਤਾ ਹੈ ਤਿਸ ਕੋ ਨਾ ਮਲ ਵਾਲਾ ਕਹੀਤਾ ਹੈ ਨਾ ਛਾਇਆ ਰੂਪ ਕਹੀਤਾ ਹੈ ਨਾ ਧੂਪ ਰੂਪ ਹੈ,

ਦ੍ਵੰਦ ਵਾਇ ਤਿਸ ਮੇਂ ਨਹੀਂ ਹੈ ਕਿੰਵਾ ਅਮਲ ਨਿਰਮਲ ਹੈ ਮਲ ਹੈ ਨਹੀਂ ਤਿਸ ਮੇਂ, ਛਾਇਆ ਕਿਆ ਸਾਂਤ ਰੂਪ ਹੈ ਧੂਪ ਤਮੋ ਵਿਕਾਰ ਨਹੀਂ ਤਿਸ ਮੇਂ ॥ ੧੧ ॥

ਏਕਾਦਸ਼ੀ ਤਿਥੀ ਦਵਾਰਾ ਕਹਿਤੇ ਹੈਂ—ਏਕ ਪ੍ਰਮੇਸਰ ਕੀ ਦਿਸ ਤਰਫ ਧਾਵੇ ਪ੍ਰਵਿਰਤੇ ਕਿੰਵਾ ਏਕ ਤੇ ਦਸੀ ਗਜਾਰਾ ਕੋ, ਦਸ ਇੰਦ੍ਰੇ ਇਕ ਮਨ ਇਨ ਗਜਾਰੋਂ ਕਰ ਏਕ ਹੀ ਤਰਫ ਪ੍ਰਵੇਸੇ ਤਬ ਜੋਨੀਓਂ ਕੇ ਸੰਕਟ ਦੁਖ ਮੇਂ ਨਹੀਂ ਆਵਤਾ, ਸੋ ਬਹੁੜੋ ਫੇਰਿ ਫੇਰਿ ਕਿਸਤੇ ਸੀਤਲ ਰੂਪ ਨਾਮਕੋ ਪਾਕੇ ਸ੍ਰੀਰ ਨਿਰਮਲ ਭਯਾ ਅਗਜਾਨ ਸਮੇਂ ਜੋ ਦੂਰ ਚੇਤਨ ਬਤਾਤੇ ਥੇ ਸੋ ਨੇੜੇ ਪਾਇਆ ॥ ੧੨॥ ਬਾਰਸ ਨਾਮ ਦ੍ਵਾਦਸੀ ਕਾ ਹੈ ਤਿਸ ਦਵਾਰੇ ਮਹਾਰਾਜ ਕਹੈਂ ਬਾਰਾਂ ਸੂਰਜਾਂ ਕੇ ਮਾਨਿੰਦ ਗਿਆਨ ਉਦੇ ਹੂਆ ਜਬ ਅਹਿਨਿਸ ਦਿਨੇ ਰਾਤਿ ਵਜਤਾ ਹੈ ਇਕ ਰਸ ਵਾਜਾ ਰਾਮ ਨਾਮ ਕਾ ਤਿਸ ਕਰਕੇ ਦੇਖਿਆ ਤਿਹੁ ਲੋਕ ਕਾ ਪੀਉ ਪ੍ਰਮੇਸ਼ਰ ਇਹ ਅਸਚਰਜ ਹੂਆ ਜੀਵ ਤੋਂ ਈਸ਼ਰ ਹੋ ਗਯਾ ॥੧੩ ॥

ਤੇਰਸਿ ਤੇਰਹ ਅਗਮ ਬਖਾਣਿ । ਅਰਧ ਉਰਧ ਬਿਚਿ ਸਮ ਪਹਿਚਾਣਿ । ਨੀਚ ਊਚ ਨਹੀ ਮਾਨ ਅਮਾਨ । ਬਿਆਪਕ ਰਾਮ ਸਗਲ ਸਾਮਾਨ ॥ ੧੪ ॥ ਚਉਦਸਿ ਚਉਦਹ ਲੋਕ ਮਝਾਰਿ। ਰੋਮ ਰੋਮ ਮਹਿ ਬਸਹਿ ਮੁਰਾਰਿ। ਸਤ ਸੰਤੋਖ ਕਾ ਧਰਹੁ ਧਿਆਨ। ਕਥਨੀ ਕਥੀਐ ਬ੍ਰਹਮ ਗਿਆਨ ॥ ੧੫ ॥ ਪੂਨਿਉ ਪੂਰਾ ਚੰਦ

**ਅਕਾਸ। ਪਸਰਹਿ ਕਲਾ ਸਹਜ ਪਰਗਾਸ। ਆਦਿ ਅੰਤ ਮਧਿ ਹੋਇ ਰਹਿਆ ਬੀਰ। ਸੁਖ ਸਾਗਰ ਮਹਿ ਰਮਹਿ ਕਬੀਰ॥ ੧੬॥**

ਤੇਰਸਿ ਤ੍ਰਿਓਦਸੀ ਦ੍ਵਾਰਾ ਕਹੈਂ–ਤੇਰਾਂ ਗਿਣਤੀ ਵਿਚ ਹੈ ਜੋ ਅਗਮ ਪ੍ਰਮਾਤਮਾ ਕੋ ਬਖਾਨਨ ਕਰਤੇ ਹੈਂ ਸੋ ਇਹੁ ਹੈ:– ੪ਚਾਰ ਵੇਦ, ੬ ਸ਼ਾਸਤ੍ਰ, ੩ਬ੍ਰਿਹਮਾ ਬਿਸ਼ਨ ਸ਼ਿਵ। ਸਭੀ ਏਕ ਪਰਮ ਬ੍ਰਹਮ ਹੀਕੋ ਪ੍ਰਤਪਾਦਨ ਕਰਤੇ ਹੈਂ ਕਿੰਵਾ ਤੇ ਰਸ ਤੇ ਲੈ ਕਰ ਜੋ ਅਗਮ ਰੂਪ ਹਰੀ ਕੇ ਬਖਾਨੇ ਜਸ ਕਹਿਤਾ ਹੈ ਤੇ ਜਨਮ ਮਰਨ ਸੇ ਰਹੇ। ਅਰਧ ਜੀਵ ਉਰਧ ਈਸ੍ਵਰ ਮੇਂ ਸਮਤਾ ਪਛਾਨਤੇ ਹੈਂ ਤਿਸ ਚੇਤਨ ਸਰੂਪ ਮੇਂ ਨਾ ਨੀਚ ਪੂਨਾ ਹੈ ਨਾ ਊਚ ਪੂਨਾ, ਮਾਨ ਆਦਰ ਨਹੀਂ ਅਮਾਨ ਨਿਰਾਦਰ ਵੀ ਨਹੀਂ, ਰਾਮ ਸਗਲ ਮੇਂ ਸਮਾਨ ਇੱਕ ਜੈਸਾ ਬਿਆਪ ਰਹਾ ਹੈ॥ ੧੪॥

ਚੌਦਸ ਥਿਤ ਦ੍ਵਾਰੇ ਮਹਾਰਾਜ ਕਹੈਂ–ਚੌਦਾਂ ਹੀ ਲੋਕਾਂ ਵਿਚ ਰੋਮ ਰੋਮ ਮੇਂ ਮੁਰਾਰੀ ਪ੍ਰਮੇਸ਼ਰ ਵੱਸ ਰਿਹਾ ਹੈ, ਸਤ ਸੰਤੋਖ ਕੇ ਸਪੰਨ ਹੋ ਕਰ ਈਸ਼ਰ ਕਾ ਧਯਾਨ ਧਰੋ। ਵਾਸਤੇ ਸੰਤੋਖ ਕੇ,ਦੇਨੇ ਵਾਲੇ ਕਾ ਧਯਾਨ ਕਥਨੀ ਬ੍ਰਹਮ ਗਯਾਨ ਕੀ ਕਥੀਏ॥ ੧੫॥

ਪੂੰਨਿਆਂ ਤਿਥੀ ਮੈਂ ਚੰਦ੍ਰਮਾਂ ਪੂਰਾ ਸੋਲਾਂ ਕਲਾ ਸਪੰਨ ਹੋਤਾ ਹੈ ਅਕਾਸ ਮੇਂ ਪਸਰੇ ਕਿਰਣਾਂ ਸਹਜ ਸੁੰਦਰ ਆਤਮ ਕੀ ਸ਼ਾਂਤੀ ਕਰਨੇ ਵਾਲਾ ਪ੍ਰਕਾਸ਼ ਹੋਵੇ ਹੈ ਐਸੇ ਹੀ ਅੰਤ੍ਰੀਵਕ ਹੈ।

ਪੂੰਨਜਾਂ ਕਹਾ ਹੈ? ਗੁਰ ਸਿਖ ਕਾ ਸੰਬੰਧ ਕਾ ਦਿਨ, ਚੰਦ ਪੂਰਾ ਕੌਨ ਹੈ? ਰਿਦੇ ਅਕਾਸ ਮੈਂ ਸੋਲਾਂ ਕਲਾ ਸਪੰਨ ਦਸ ਇੰਦ੍ਰੇ ਪੰਚ ਕਰਮਿੰਦ੍ਰੇ ਤੇ ਪੰਚ ਗਜਾਨਿੰਦ੍ਰੇ ਤੇ ਪੰਚ ਪ੍ਰਾਣਿ ਇਕ ਮਨ ਏਹ ਸੋਲਾਂ ਜਬ ਦਮਨ ਕਰਕੇ ਭਗਵਤ ਪ੍ਰਾਇਨ ਹੂਆ ਜੀਵ, ਗਿਆਨ ਸਰੂਪ ਚੰਦ੍ਰਮਾਂ ਰਿਦੇ ਅਕਾਸ ਮੇਂ ਪਸਰੇ ਫੈਲਤੀ ਹੈਂ ਕਿਰਣਾਂ, ਕਰਨ ਮੁਦਤਾ ਮੈਤ੍ਰੀ ਸ਼ਾਂਤੀ ਦਾਤੀ ਖਿਮਾ ਧੀਰ-ਜਤਾ ਉਪੇਖਜਾ ਇਤਾਦੀ ਕ੍ਰਿਣਾਂ ਜਬ ਫੈਲੀਂ ਤਬ ਸਾਂਤ ਸਰੂਪ ਪ੍ਰਕਾਸ਼ ਹੋਵੇ ਹੈ ਆਦਿ। ਅੰਤ ਤਿੰਨਾ ਹੀ ਕਾਲੋਂ ਮੇਂ ਥੀਰ ਥਿਤ ਇਸਥਿਤ ਹੂਆ ਜਨਮ ਮਰਨਾਦਿ ਸਮਨਾਗਮਨ ਵਲੋਂ ਕਹਾਂ ਗਿਆ ਸੁਖ ਸਰੂਪ ਸਮੁੰਦ੍ਰ ਮੇਂ ਰਮਤਾ ਹੂਆ। ਕਬੀਰ ਜੀ ਕਹੇ ਹੈਂ ਪੰਦ੍ਰਾਂ ਥਿੱਤੀ ਕਾ ਤਾਤ ਪ੍ਰਜ ਏਹ ਜਨਾ-ਇਆ ਪ੍ਰਮੇਸ਼ਰ ਪ੍ਰਾਇਨ ਤਾਂ ਕਰੇ ਜੀਵ ਜਨਮ ਸਫਲ ਕਰ ਲੀਏ ਜੋ ਕੁਛ ਕਰੇ ਈਸ਼੍ਰ ਅਰਪਨ ਕਰੇ ਤਾਂ ਸਭ ਸੁਫਲ ਹੈ ॥ ੧੬ ॥

ੴ ਸਤਿਗੁਰਪ੍ਰਸਾਦਿ ॥

ਰਾਗੁ ਗਉੜੀ ਵਾਰ ਕਬੀਰ ਜੀਉ ਕੇ ੭ ॥

ਬਾਰ ਬਾਰ ਹਰਿ ਕੇ ਗੁਨ ਗਾਵਉ। ਗੁਰ ਗਮਿ ਭੇਦੁ ਸੁ ਹਰਿ ਕਾ ਪਾਵਉ॥੧॥ ਰਹਾਉ॥ ਆਦਿਤ ਕਰੈ ਭਗਤਿ ਆਰੰਭ। ਕਾਇਆ ਮੰਦਰ ਮਨਸਾ ਥੰਭ। ਅਹਿਨਿਸਿ ਅਖੰਡ

**ਸੁਰਹੀ ਜਾਇ। ਤਉ ਅਨਹਦ ਬੇਨੁ ਸਹਜ ਮਹਿ ਬਾਇ॥ ੧॥**

ਕਬੀਰ ਸਾਹਿਬ ਜੀ ਗੁਰੂ ਜੀ ਕੇ ਆਸ਼ੇ ਅਨੁਸਾਰ ਭਾਵਾਰਥ ਜਨਾਵਤੇ ਹੈਂ। ਹੇ ਪੁਰਸ਼! ਤੂੰ ਵਾਰੰਵਾਰ ਹਰੀ ਗੁਨ ਗਾਉ ਕਿੰਵਾ ਰੋਮ ਰੋਮ ਕਰਕੇ ਹਰੀ ਗੁਨ ਕਹੋ ਕਿੰਵਾ ਐਤ ਸੋਮ ਮੰਗਲਾਦੀ ਵਾਰੋਂ ਮੇਂ ਤੂੰ ਹਰੀ ਕੇ ਗੁਨਾਂ ਕੋ ਗਾਵ, ਸ਼ਕਨਾਸਕਨ ਤ੍ਯਾਗ ਕੇ ਗਿਆਨ ਗਮ ਜੋ ਗੁਰੂ ਅਰਥ ਕਿਆ ਗਿਆਨ ਬੋਧ ਰੂਪ ਕਾ ਨਾਮ ਹੈ ਤਿਸਮੇਂ ਜਿਨ ਗੁਰੋਂ ਕਾ ਗਮਨ ਹੋਵੇ ਸੋ ਗਿਆਨ ਗਮ ਗੁਰੂ ਹੈ ਤਿਨ੍ਹੋਂ ਦ੍ਵਾਰੇ ਭੇਦ ਹਰੀ ਕਾ ਪਾਵੋਗੇ। ਆਦਿਤ ਨਾਮ ਐਤਵਾਰ ਹੈ ਤਿਸ ਆਦਿ ਰੂਪੀ ਈਸ਼ਰ ਕੀ ਭਗਤੀ ਜੋ ਹੈ ਤਿਸ ਕਾ ਆਰੰਭ ਕਰੇ, ਜਿਸਤ੍ਰਾਂ ਕੋਈ ਪੁਰਸ਼ ਮੰਦ੍ਰ ਰਚਨੇ ਲਗਤਾ ਹੈ ਤਬ ਨੀਂਹ ਬਹੁਤ ਪੁਖ਼ਤੀ ਧਾਰਨ ਕਰਤਾ ਹੈ ਜਿਸ ਕਰ ਮੰਦਰ ਦ੍ਰਿੜ੍ਹ ਰਹੈ, ਐਸੇ ਹੀ ਸਤ ਰੂਪ ਕੀ ਪ੍ਰਾਪਤੀ ਮੰਦਰ ਹੈ ਤਿਸਕੀ ਭਗਤੀ ਨੀਵਹੈ ਦ੍ਰਿੜ ਭਗਤੀ ਗੁਰੋਂ ਕੀ ਹੋਵੇ ਤਾਂ ਪ੍ਰਮਾਤਮਾ ਪ੍ਰਾਪਤਿ ਹੋਵੇ ਹੈ ਕਾਇਆਂ ਦੇਹ ਰੂਪ ਮੰਦਰ ਮੈਂ ਮਨਸਾ ਵਾਸਨਾ ਸੁਤ ਵਿਤ ਲੋਕ ਈਖਨਾ ਤਿਸਕੋ ਥੰਭੇ ਕਿਆ ਨਿਵਿਰਤ ਕਰੇ, ਅਹਿਨਿਸ ਦਿਨ ਰਾਤਿ ਅਖੰਡ ਏਕ ਰਸ ਸੁਰਹੀਬ੍ਰਿਤੀ ਜਾਇ ਦ੍ਰਿੜ੍ਹ ਹੋਵੇ ਚਰਨਾ ਬ੍ਰਿਤੀ ਜਿਸਕੋ ਕਹੈ ਤਉ ਏਕ ਰਸ ਦੇਣ ਵਾਲੇ ਨੂੰ ਰਿਦੇ ਮੇਂ ਬਾਇ ਉਚਾਰੇ ਹੈਂ ਕਿੰਵਾ ਜਗਤ ਰੂਪ ਜੋ ਬੇਨੁ ਹੈ ਜਿਸਕੀ ਤਿਸ ਕੋ ਇਕ ਰਸ ਰਿਦੇ ਮਹਿ ਬਾਇ ਸਖਜਾਤ ਹੋਵੇ ਹੈਂ॥ ੧॥

ਸੋਮਵਾਰਿ ਸਸਿ ਅੰਮ੍ਰਿਤੁ ਝਰੈ। ਚਾਖਤ ਬੇਗਿ ਸਗਲ ਬਿਖ ਹਰੈ। ਬਾਣੀ ਰੋਕਿਆ ਰਹੈ ਦੁਆਰ। ਤਉ ਮਨੁ ਮਤਵਾਰੋ ਪੀਵਨਹਾਰ॥੨॥

ਸੋਮਵਾਰ ਦ੍ਵਾਰੇ ਆਤਮਾ ਰੂਪੀ ਚੰਦ੍ਰਮਾ ਕਾ ਅਨੰਦ ਰੂਪੀ ਅੰਮ੍ਰਿਤ ਝਰੈ ਪ੍ਰਾਪਤੀ ਹੋਵੈ ਹੈ ਤਿਸਕੇ ਚੱਖਨੇ ਕਰ ਧਾਰਨ ਕਰ ਛੇਤੀ ਵਿਖੇ ਰੂਪੀ ਵਿਹੁ ਦੂਰ ਹੋਵੇ ਹੈ ਬਾਣੀ ਆਦਿਕ ਦ੍ਵਾਰਿਆਂ ਕੋ ਰੋਕ ਰਖੇ ਤਬ ਪੀਵਨਹਾਰ ਮਨ ਮਤਿਵਾਰਾ ਹੋਵੇ ਹੈ ਆਤਮ ਤਤ ਵਾਲਾ ਹੋਵੇ ਹੈ॥ ੨॥

ਮੰਗਲਵਾਰੇ ਲੇ ਮਾਹੀਤਿ॥ ਪੰਚ ਚੋਰ ਕੀ ਜਾਣੈ ਰੀਤਿ॥ ਘਰ ਛੋਡੇ ਬਾਹਰਿ ਜਿਨਿ ਜਾਇ॥ ਨਾਤਰੁ ਖਰਾ ਰਿਸੈ ਹੈਰਾਇ॥ ੩॥

ਮੰਗਲਵਾਰ ਕੋ ਮਹਾਤਮਾ ਪੁਰਸ਼ ਗੁਰੋਂ ਕੀ ਲੇਵੇ ਸਿਖਯਾ,ਪੰਚ ਕਾਮਾਦੀ ਚੋਰਾਂ ਕੀ ਰੀਤੀ ਪਕੜਨ ਕੀ ਜਾਣੇ ਵਸਤ, ਵੀਚਾਰ ਸੇ ਕਾਮ ਕੋ ਸ਼ਾਂਤੀ ਸੇ ਕ੍ਰੋਧ ਕੋ ਸੰਤੋਖ ਸੇ ਲੋਭ ਕੋ ਨਿਮ੍ਰਤਾ ਸੇ ਹੰਕਾਰ ਕੋ ਵਿਚਾਰ ਸੇ ਮੋਹ ਕੋ ਵਸੀਕਾਰ ਕਰੇ। ਘਰ ਰਿਦਾ ਹੈ ਤਿਸ ਮੇਂ ਪ੍ਰਮਾਤਮਾਂ ਕੋ ਛੋਡਕੇ ਬਾਹਰ ਮੁਖ ਮਤਿ ਹੋ ਜਾਏ, ਨਾਤਰ ਨਹੀਂ ਤੋ ਖਰਾ ਬਹੁਤ ਰਿਸੇ ਕੋਪ ਹੋਵੇ ਹੈ, ਪ੍ਰਕਾਸ ਰੂਪ ਹਰੀ ਫੇਰ ਕੂਕਰ ਸੂਕਰਾਦੀ ਜੂਨੀ ਦੇਵੇਗਾ ਮਨੁਖ ਜਨਮ ਲਾਇਕ ਨਹੀਂ ਹੈ ਇਹ॥ ੩॥

ਬੁਧਵਾਰਿ ਬੁਧਿ ਕਰੈ ਪ੍ਰਗਾਸੁ। ਹਿਰਦੈ

**ਕਮਲ ਮਹਿ ਹਰਿ ਕਾ ਬਾਸੁ॥ਗੁਰ ਮਿਲਿ ਦੋਊ ਏਕ ਸਮ ਧਰੈ॥ਉਰਧ ਪੰਕ ਲੈ ਸੂਧਾ ਕਰੈ॥੪॥**

ਬੁੱਧਵਾਰ ਨੂੰ ਜੋ ਪ੍ਰਮੇਸ਼ਰ ਮੇਂ ਦ੍ਰਿੜ੍ਹ ਬ੍ਰਿਤੀ ਜੋੜੇ ਤਿਸ ਕੇ ਰਿਦੇ ਮੇਂ ਬੋਧਿ ਪ੍ਰਕਾਸ਼ ਹੈ,ਕਿੰਵਾ ਆਤਮ ਵਸੈਣੀ ਬੁਧੀ ਖਿੜੇ ਹੈ ਰਿਦੇ ਰੂਪ ਕਮਲ ਮੇਂ ਹਰੀ ਕਾ ਵਾਸਾ ਇਸਥਿਤੀ ਹੋਵੇ ਹੈ ਗੁਰੋਂ ਸਾਥ ਮਿਲਕੇ ਦੋਇ ਜੀਵ ਈਸ਼ ਮੇਂ ਏਕਤਾ ਧਰੇ ਕਿੰਵਾ ਗੁਰ ਪਰਮੇਸ਼ਰ ਦੋਨੋਂ ਮੇਂ ਸਮਦ੍ਰਿਸ਼ਟੀ ਧਰਕੇ ਮਿਲੇ ਤਬ ਉਲਟਾ ਹੂਆ ਕਮਲ ਰਿਦਾ ਜਗਤ ਕੀ ਤਰਫ ਤਿਸਕੋ ਸੂਧਾ ਕਰ ਲੇਵੇ ਹੈ ॥ ੪ ॥

**ਬ੍ਰਿਹਸਪਤਿ ਬਿਖਿਆ ਦੇਇ ਬਹਾਇ॥ ਤੀਨਿ ਦੇਵ ਏਕ ਸੰਗਿ ਲਾਇ। ਤੀਨਿ ਨਦੀ ਤਹ ਤ੍ਰਿਕੁਟੀ ਮਾਹਿ॥ ਅਹਿਨਿਸਿ ਕਸਮਲ ਧੋਵਹਿ ਨਾਹਿ ॥ ੫ ॥**

ਬ੍ਰਿਹਸਪਤਿ ਨਾਮ ਵੀਰਵਾਰ ਕਾ ਹੈ,ਦੇਵ ਗੁਰ ਬ੍ਰਿਹਸ- ਪਤਿ ਹੈ ਤਿਸ ਕਾ ਦਿਨ ਹੈ ਵੀਰ। ਦੇਵ ਗੁਰਵਾਰ ਦਿਨ ਬਿਖਿਆ ਵਿਕਾਰੋਂ ਕੋ ਵਿਰਾਗ ਰੂਪ ਨਦੀ ਮੇਂ ਰੋੜ੍ਹੇ, ਤੀਨ ਦੇਵ ਬ੍ਰਹਮਾ ਵਿਸ਼ਨ ਸ਼ਿਵ ਏਕ ਬ੍ਰਹਮ ਰੂਪ ਹੈ ਸੰਗ ਲਾਇ ਅਭੇਦ ਨਿਸਚਾ ਤੀਨ ਨਦੀ ਇੜਾ ਸੱਜੀ ਸੁਰ ਪਿੰਗਲਾ ਖੱਬੀ ਸੁਰ ਸੁਖਮਨਾ ਸਮ ਸੁਰ ਤ੍ਰਿਕਟੀ ਦਸਮ ਦਵਾਰ ਮੇਂ ਹੈਂ ਤਿਸ ਦਸਮੇਂ ਦਵਾਰ ਰੂਪ ਮਾਨਸਰੋਵਰ ਮੇਂ ਨ੍ਹਾਕੇ ਕਸਮਲ ਪਾਪ ਤਿਨ ਕੋ ਧੋਵੇ ਰਿਦੇ ਬਸਤ੍ਰ ਕੋ ਮਲ ਪਾਪੋਂ

ਕੀ ਲਗੀ ਹੈ ਤਿਸ ਕੋ ਸੁਧ ਕਰੇ ॥ ੫॥

**ਸੁਕ੍ਰਿਤੁ ਸਹਾਰੈ ਸੁ ਇਹ ਬ੍ਰਿਤਿ ਚੜੈ ॥ ਅਨ ਦਿਨ ਆਪਿ ਆਪਿ ਸਿਉ ਲੜੈ ॥ ਸੁਰਖੀ ਪਾਂਚਉ ਰਾਖੈ ਸਬੈ ॥ ਭਉ ਦੂਜੀ ਦ੍ਰਿਸਟਿ ਨ ਪੈਸੈ ਕਬੈ ॥ ੬ ॥**

ਸੁਕ੍ਰਿਤ ਨਾਮ ਸਲੇਖ ਪਦ ਹੈ ਪੁੰਨੰ ਕਾ ਵੀ ਹੈ ਅਰ ਵਾਰ ਕਾ ਵੀ ਹੈ,ਸ਼ੁੱਕਰ ਵਾਰ ਕੋ ਜੋ ਪੁਰਸ਼ ਇਸ ਸੁਕ੍ਰਿਤ ਕੋ ਕਰੇ ਤਿਸ ਕਾ ਬ੍ਰੱਤ ਤੋੜ ਚੜ੍ਹੇ ਹੈ ਭਾਵ ਪੁੰਨ ਦਾਨ ਨਾਮ ਜਪਕੇ ਬ੍ਰਿਤੀ ਕੋ ਹੋਕੇ ਹੰਕਾਰ ਸੇ ਤਾਂ ਬ੍ਰਤ ਸਫਲਾ ਹੋਵੇ ਹੈ ਦਿਨ ਰਾਤਿ ਆਪਾ ਭਾਉ ਹੰਕਾਰ ਹੈ ਤਿਸ ਸਾਥ ਆਪ ਹੀ ਲੜੇ ਨਿਵਿਰਤ ਕਰਨੇ ਮੇਂ ਸੁਰਖੀ ਨਾਮ ਇੰਦ੍ਰੀਓਂ ਕਾ ਹੈ ਪਾਂਚ ਹੀ ਇੰਦ੍ਰੀਆਂ ਕੋ ਰਾਖੇ ਸਭਨਾਂ ਕੋ ਵਾ ਸਬੈ ਸਹਤ ਜੋ ਬਲ ਕੇ ਹੈ ਕਿੰਵਾ ਆਗੇ ਪੀਛੇ ਅੱਖਰ ਕਰੇ ਸਬੈ ਕਜਾ ਬਸੈ ਬਸੀਕਾਰ ਕਰ ਰਾਖੇ ਤਉ ਫੇਰ ਦ੍ਵੈਤ ਦ੍ਰਿਸ਼ਟੀ ਨਹੀਂ ਕਬੀ ਵੀ ਤੈਸੇ ਪੇਖੇ ਪ੍ਰਵੇਸ਼ ਕਰੇ ਹੈ ॥ ੬ ॥

**ਥਾਵਰ ਥਿਰੁ ਕਰਿ ਰਾਖੈ ਸੋਇ ॥ ਜੋਤਿ ਦੀਵਟੀ ਘਟ ਮਹਿ ਜੋਇ। ਬਾਹਰ ਭੀਤਰਿ ਭਇਆ ਪ੍ਰਗਾਸੁ। ਤਬ ਹੂਆ ਸਗਲ ਕਰਮ ਕਾ ਨਾਸੁ ॥ ੭ ॥**

ਥਾਵਰ ਨਾਮ ਸ਼ਨੀ ਕਾ ਹੈ,ਸਨਿਚਰ ਵਾਰ ਮੇਂ ਏਹ ਪੂਜਨ ਕਰੇ,ਥਿਰ ਬ੍ਰਿਤੀ ਤਿਸ ਪ੍ਰਮਾਤਮਾ ਮੇਂ ਰਾਖਨੀ ਕਰੇ ਜੋਤ ਦੀ

ਵੱਟੀ ਪ੍ਰਕਾਸ਼ ਸਰੂਪ ਬ੍ਰਿਤੀ ਵਟੀ ਕਰ ਘਟ ਰਿਦੇਂ ਮੇਂ ਜੋਇ ਜੋੜੇ, ਕਿੰਵਾ ਜੋਤਿ ਪ੍ਰਕਾਸ਼ ਰੂਪ ਦੀ ਵਟੀ ਘਟ ਰਿਦੇ ਮੇਂ ਬਾਲ ਕੇ ਆਪ ਕੋ ਜੋਇ ਦੇਖੇ ਰਿਦੇ ਕੇ ਬਾਹਰ ਭੀਤਰ ਪੁਨਾ ਬ੍ਰਹਮੰਡ ਕੇ ਬਾਹਰ ਭੀਤਰ ਵਾ ਬਿਵਹਾਰ ਪ੍ਰਮਾਰਥ ਮੇਂ ਜਥਾਰਥ ਬੋਧ ਭਯਾ ਜਬ ਤਬ ਬੰਧ ਰੂਪ ਜੋ ਕਰਮ ਥੇ ਸਭ ਕਾ ਨਾਸ ਭਯਾ ਕਰ ਤਥਾ ਅਭਾਵ ਹੂਆ ॥ ੭ ॥

**ਜਬ ਲਗੁ ਘਟ ਮਹਿ ਦੂਜੀ ਆਨ। ਤਉ ਲਉ ਮਹਲਿ ਨ ਲਾਭੈ ਜਾਨ। ਰਮਤ ਰਾਮ ਸਿਉ ਲਾਗੋ ਰੰਗੁ। ਕਹਿ ਕਬੀਰ ਤਬ ਨਿਰਮਲ ਅੰਗ ॥ ੮ ॥ ੧ ॥**

ਜਬ ਜਿਨਾ ਚਿਰ ਘਟ ਰਿਦੇ ਮੇਂ ਦ੍ਵੈਤ ਕੀ ਕਨੌਡ ਹੈ ਰਿਣੀ ਸਭ ਕਾ ਹੈ ਤਿਨਾ ਚਿਰ ਮਹਲ ਸਰੂਪ ਕੀ ਲਭਧੀ ਨਹੀਂ ਹੈ, ਰਮਨ ਰੂਪ ਰਾਮ ਮੇਂ ਵਾ ਜੋਗੀ ਜਿਸਮੇਂ ਰਮੇ ਤਾਸਿਉ ਜਦ ਪ੍ਰੇਮ ਲਗਾ ਕਬੀਰ ਜੀ ਕਹੈ ਤਬ ਨਿਰਮਲ ਹੋਤਾ ਹੈ ਅੰਗ ਰਿਦਾ ਕਿੰਵਾ ਹੇ ਪਯਾਰੇ ਤਬ ਜੀਵ ਸੁੱਧੀ ਹੋਵੇ ਹੈ। ਕਬੀਰ ਗਉੜੀ ਇਤੀ ॥ ੮ ॥

ਰਾਗੁ ਗਉੜੀ ਚੇਤੀ ਬਾਣੀ ਨਾਮ ਦੇਉ ਜੀ ਕੀ

ੴ ਸਤਿਗੁਰਪ੍ਰਸਾਦਿ ॥

**ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ**

ਜਨ ਕਸਨ ਤਰੈ ॥ ੧ ॥ ਰਹਾਉ॥ ਤਾਰੀ ਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾ-ਮਲੁ ਤਾਰੀਅਲੇ ॥ ਚਰਨ ਬਧਿਕ ਜਨ ਤੇਊ ਮੁਕਤਿ ਭਏ । ਹਉ ਬਲਿ ਬਲਿ ਜਿਨ ਰਾਮ ਕਹੇ ॥॥ ਦਾਸੀ ਸੁਤ ਜਨ ਬਿਦਰ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ। ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ ॥ ੨ ॥ ੧ ॥

ਸਤਰ੍ਹ ਸਬਦ ਬਾਨੀ ਕਬੀਰ ਜੀ ਜੋ ਮੁਖ ਭਗਤਹੈ ਤਿਨਕੇ ਆਏ ॥ ੭੭ ॥ ਆਗੇ ਦੂਜੇ ਭਗਤ ਨਾਮ ਦੇਵ ਜੀ ਨਵੀਨ ਬਾਨੀ ਰਚੇ ਹੈਂ।ਈਸ਼ਰ ਸਬੰਧੀ ਪ੍ਰਮਾਣ ਭਗਤ ਮਾਲ–ਏਕ ਦੇਵਾ ਪੰਡਾ ਭਯਾ ਰਾਜਾ ਕੇ ਠਾਕਰ ਕਾ ਪੂਜਾਰੀ ਰਹਾ ਏਕ ਸਮੇਂ ਮੇਂ ਰਾਜਾ ਕੋ ਉਸ਼ੇਰ ਭਈ ਦਰਸ਼ਨ ਠਾਕਰ ਕਾ ਕਰਨੇ ਆਇਆ,ਅਗੇ ਪੰਡਾ ਨੇ ਠਾਕਰ ਕੋ ਬ੍ਰਾਜਮਾਨ ਕਰ ਦੀਆ, ਮਾਲਾ ਅਪਨੇ ਸੀਸ ਪੈ ਠਾਕਰ ਕੀ ਧਾਰ ਲੀ, ਰਾਜਾ ਕੇ ਆਵਨ ਸਮੇਂ ਸੀਘਰਤਾ ਸੇ ਸ੍ਵੈ ਸੀਸ ਤੇ ਉਤਾਰ ਦੀਨੀ ਰੋ,ਮ ਸਫੈਦ ਟੂਟ ਸਾਥ ਹੀ ਮਾਲਾ ਕੇ ਰਾਜਾ ਕੋ ਪ੍ਰਤੀਤ ਹੂਅ , ਪੂਛਨੇ ਲਾਗਾ ਠਾਕਰ ਜੀ ਕੇ ਧਉਲੇ ਆਏ ਹੈਂ? ਰਾਜਾ ਕੇ ਤੇਜ ਕਰ ਪੰਡਾ ਨੇ ਕਹ ਦੀਆ ਜੀ ਠਾਕਰ ਜੀ ਕੇ ਧਉਲੇ ਆਏ ਹੈਂ,ਰਾਜਾ ਨੇ ਕਹਾ ਸਵੇਰ ਕੋ ਮੁਲਾਹਜ਼ਾ ਕਰੇਂਗੇ, ਅਬ

ਰਾਜ਼ੀ ਭਈ ਹੈ, ਚਲਾ ਗਜ਼ਾ ਰਾਜਾ, ਪੰਡਾ ਕੋ ਚਿੰਤਾ ਭਈ ਸਵੇਰ ਕੋ ਰਾਜਾ ਹਮੇਂ ਸੂਲੀ ਦੇਵੇ ਹੈ ਹੇ ਠਾਕਰ ਭਗਵਨ ਦੀਨ ਦਿਆਲ ਦਾਸ ਉਧਾਰਨ। ਗਨਕਾ ਤਾਰੀ ਮੀਰਾਂ ਤਾਰੀ ਭੀਲਨੀ ਉਬਾਰੀ ਮੇਰੇਪ੍ਰਾਨੋਂ ਕੀ ਰਖਜ਼ਾ ਕੀਜੈ। ਸ੍ਰਾਬਿਰਧ ਸੰਬਾਰ ਕੇ ਮਹਾਰਾਜ ਨੇ ਸੁੰਦਰ ਦਾੜ੍ਹਾ ਬਨਾਯਾ ਅਪਨੇ ਭਗਤ ਲੀਏ, ਸਵੇਰ ਕੋ ਰਾਜਾ ਨੇ ਬਨਾਵਟੀ ਰੋਮ ਜਾਨਕੇ ਹਾਥ ਸੇ ਖੈਂਚਾ ਮੈਂ ਇਸਕਾ ਪੋਲ ਜ਼ਾਹਰ ਕਰੋਂ ਸਜਾ ਦੇਵਾਂ ਬੱਕਰੇ ਕੇ ਰੋਮ ਲਗਾਏ ਹੈਂ ਪੱਥਰ ਕੋ ਰੋਮ ਕੈਸੇ ਹੋਵੈ? ਐਸੇ ਜਾਨ ਕੇ ਖੈਂਚਾ, ਠਾਕਰ ਨੇ ਨਾਕ ਸੰਕੋਚਾ ਰੋਮ ਕੇ ਪਟਨੇ ਕਰ ਰੁਧਰ ਕੀਧਾਰਾ ਨਿਕਸ ਕੇ ਰਾਜਾ ਪਰ ਪੜੀ ਮੂਰਛਾ ਭਯਾ, ਰਾਜਾ ਆਗੇ ਕੋ ਮੰਦਰ ਅੰਦਰ ਆਵਨਾ ਬੰਦ ਭਯਾ, ਇਹ ਡੰਡ ਹੈ ਤੇਰੀ ਕੁਲ ਮੈਂ ਸੇ ਕੋਈ ਨਾ ਆਵੇ। ਸੋਈ ਬਾਰਤਾ ਨਾਮ ਦੇਵ ਜੀ ਕਹੈ "ਦੇਵਾ ਪਾਹਨ ਤਾਰੀਅਲੇ" ਦੇਵਾ ਪੰਡਾ ਕੋ ਤਾਰ ਲੀਆ। ਦੂਤਜੋਰਥਃ—ਪ੍ਰਸਟਾ ਪੂਛੇ ਕਉਨ ਤਾਰਿਆ ਹੈ? ਤਿਸ ਕਾ ਉਤ੍ਰ—ਗਨਕਾ ਤਾਰੀ ਹੈ। ਗਨਕਾ ਕਈ ਹੋਈਆਂ ਹੈਂ? ਇਕ ਏਕਾਦਸ ਮੇਂ ਵੈਰਾਗਵਾਨ ਹੋਕੇ ਇਕ ਭਗਤਮਾਲ ਮੇਂ ਮੁਕਟ ਚੜ੍ਹਾਇਆ ਭਾਈ ਗੁਰਦਾਸ ਜੀ ਨੇ ਲਿਖਾ ਹੈ "ਗਨਕਾ ਪਾਪਨ ਹੋਇਕੇ ਪਾਪਾਂ ਦਾ ਗਲ ਹਾਰ ਪਰੋਤਾ। ਮਹਾਂ ਪੁਰਖ ਅਚਾਨਚੱਕ ਗਨਕਾ ਵਾੜੇ ਜਾਇ ਖੜੋਤਾ" ਦਸਮੀ ਵਾਰ ਮੈਂ। ਤੋਤੇ ਕੋ ਰਾਮ ਰਾਮ ਕਹਤੀ ਹੋਈ, ਸਰਪ ਨੇ ਹਥ ਡਸਾ ਬੈਕੁੰਠ ਕੋ ਗਈ। ਤਰਕ ਵਾਦੀ ਨੇ ਕਹਾ ਜੀ ਸੁੰਦ੍ਰ ਵਸਤੁ ਸਭ ਕੋ ਪ੍ਰਿਯ ਲਾਗੇ ਹੈ ਗਨਕਾ ਕੀ ਸੁੰਦ੍ਰਤਾ ਦੇਖ ਤਾਰੀਅਰੇ। ਤਰਕੀ—ਕੁਬੜੀ ਜਿਸਕਾ ਸੀਸ ਗੋਡੇ ਪਰ ਝੁਕਾ

ਥਾ ਤਿਸ ਮੇਂ ਕਿਆ ਸੁੰਦ੍ਰਪਨਾ ਥਾ ਬਿਨਾਂ ਰੂਪ ਤੇ ਕੁਬਜਾ ਤਾਰੀ ਤਰਕੀ ਕਹੇ ਤਿਸਨੇ ਫੂਲ ਕੀ ਮਾਲਾ ਅਤ੍ਰ ਸੁਗੰਧੀ ਅਰਪਿਆ ਤਾਂ ਤਾਰੀ। ਹੇ ਭਾਈ ਜਿਸ ਬਜਾਧ ਨੇ ਪੰਛੀ ਪਕੜਕੇ ਪੁੱਠਾ ਲਟਕਾਇਆ ਸੰਤਾਂ ਕੇ ਕਹਿਨੇ ਸੇ ਐਸੇ ਦੁਖਦਾਤਾ ਕੋ ਵੀ ਤਾਰਾ ਤਿਸਕਾ ਕੋਈ ਪੂਰਵ ਪਾਪ ਨਹੀਂ ਥਾ ਤਬ ਤਾਰਾ ਦੇਖ ਅਜਾਮਲ ਪਾਪੀ ਜਗ ਜਾਣੇ ਪ੍ਰਥਮ ਕਥਾ ਭਗਤ ਮਾਲ ਮੇਂ ਹੈ ਤਿਸਕੋ ਤਾਰਾ, ਉਸਨੇ ਕੋਈ ਮਹਾਰਾਜ ਕੀ ਅਵੱਗਜਾ ਨਾ ਥੀ ਕਰੀ ਤਿਸ ਪਰ ਕਹੇ ਸ੍ਰੀ ਕ੍ਰਿਸ਼ਨ ਭਗਵਾਨ ਪ੍ਰਭਾਸ ਛੇਤ੍ਰ ਮੇਂ ਜਾਦਵੋਂ ਕੋ ਮੁਕਾਇ ਕਰ ਪਿੱਪਲ ਤਲੇ ਬਿਰਾਜੇ ਚਰਨ ਕਮਲ ਮੇਂ ਨੇਤ੍ਰ ਹਰਨ ਕਾ ਸਮਝ ਵੰਧਕ ਨੇ ਬਾਨ ਮਾਰਾ "ਭਲੇ ਭਲੇ ਕਰ ਮੰਨੀਏ ਹਰਿ ਬੁਰਿਆਂ ਦੇ ਕਾਜ ਸਵਾਰੇ" ਸੋ ਮੁਕਤ ਭਯਾ, ਹੌਂ ਬਲਿਹਾਰ ਮਨ ਤਨ ਕਰਹੋਂ ਜਿਨੋਂ ਨੇ ਸ੍ਰੀ ਰਾਮ ਸ੍ਰੀ ਰਾਮ ਕਹਿਆ ਹੈ ॥ ੧ ॥

ਉਚੀ ਜਾਤਿ ਪਰਨਹੀਂ ਰੀਝੇ ਸੋ ਦਾਸੀ ਸੁਤ ਦੋ ਭਏ ਏਕ ਨਾਰਦ ਬਿਦਰ ਸੁਦਾਮਾਂ ਦਲਿਦ੍ਰੀ ਉਗ੍ਰਸੈਨ ਨਾਨਾ ਕ੍ਰਿਸ਼ਨ ਜੀ ਕਾ ਥਾ ਤਿਸਕੋ ਰਾਜ ਤੇ ਆਦ ਲੈਕੇ ਸਭ ਪਦਾਰਥ ਦੀਏ ਕੰਸ ਕੋ ਮਾਰ ਕਰ ਨਾਨੇ ਕੀ ਬੇੜੀ ਕਾਟਕੇ ਮਾਤਾ ਪਿਤਾ ਕੀ ਬੇੜੀ ਕਾਟੀ, ਜਪ ਹੀਨ ਗਨਕਾ ਥੀ ਤਪ ਹੀਨ ਕੁਬੜੀ ਥੀ ਕੁਲਹੀਨ ਬਿਆਧ ਥਾ ਕ੍ਰਮਹੀਨ ਅਜਾਮਲ ਥਾ ਨਾਮਾ ਜੀ ਕਹੇਂ ਸੁਆਮੀ ਨੇ ਓਹ ਤਾਰ ਲੀਏ ਤੂੰ ਹੇ ਜੀਵ ਨਾਮ ਜਪੇਂਗਾ ਤਾਂ ਤਰਜਾਏਂਗਾ ਨਹੀਂ ਤਾਂ ਨਹੀਂ ਤਰੇਂਗਾ ਇਕਸਬਦ ਨਾਮ ਦੇਵ ਕਾ ਹੈ ਗਉੜੀ ॥ ੧ ॥

ਰਾਗੁ ਗਉੜੀ ਰਵਿਦਾਸ ਜੀਕੇ ਪਦੇ ਗਉੜੀ ਗੁਆਰੇਰੀ

ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥

ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ।
ਮੇਰਾ ਕਰਮੁ ਕੁਟਿਲਤਾ ਜਨਮ ਕੁਭਾਂਤੀ ॥੧॥
ਰਾਮ ਗੁਸਈਆ ਜੀਅ ਕੇ ਜੀਵਨਾ ॥ ਮੋਹਿ
ਨ ਬਿਸਾਰਹੁ ਮੈ ਜਨੁ ਤੇਰਾ ॥ ੧ ॥ ਰਹਾਉ ॥
ਮੇਰੀ ਹਰਹੁ ਬਿਪਤ ਜਨ ਕਰਹੁ ਸੁਭਾਈ ॥
ਚਰਨ ਨ ਛਾਡਉ ਸਰੀਰ ਕਲ ਜਾਈ ॥ ੨ ॥
ਕਹੁ ਰਵਿਦਾਸ ਪਰਉ ਤੇਰੀ ਸਾਭਾ ॥ ਬੇਗਿ
ਮਿਲਹੁ ਜਨ ਕਰਿ ਨ ਬਿਲਾਂਬਾ ॥ ੩ ॥ ੧ ॥

ਅਗੇ ਗੁਰੂ ਜੀ ਰਵਿਦਾਸ ਜੀ ਕੇ ਸਬਦ ਕਹੇ ਹੈਂ ।ਮੰਗਲ ਪ੍ਰਥਮ ਗੁਰੂ ਜੀ ਕਾ ਹੈ ਸਾਰੇ ਹੀ। ਕਿਸੀ ਨੇ ਕਹਾ ਹੇ ਭਾਈ ਤੂੰ ਜਪ ਤਪ ਕਰ ਤਾਂ ਜਿਸ ਕਰ ਪਾਰ ਪਵੇਂ । ਤਿਸਕੋ ਰਵਿ-ਦਾਸ ਜੀ ਕਹੈ ਮੇਰੀ ਸੰਗਤ ਤੈਨੇ ਦੇਖੀ ਹੈ ਕਿਆ ਨੀਚੋਂ ਕੀ ਹੈ ਇਸੀ ਕਰ ਸੋਚ ਚਿੰਤਾ ਹੋ ਰਹੀ ਹੈ ਅਹਿ ਨਿਸਸੰਗਤ ਕੇ ਬਲ ਕਰ ਮੇਰਾ ਕ੍ਰਮ ਕੁਟਲਤਾ ਚੰਮ ਕੇ ਕਟਣੇ ਕੁਟਣੇ ਢੱਕਣੇ ਵਾਲਾ ਹੈ ਤੇ ਜਨਮ ਜੋ ਹੈ ਖੋਟੇ ਲਗਨ ਵਾਲਾਹੈ ਗ੍ਰਹ ਮੰਦ ਪੜਾ ਥਾ ।ਜਬ ਗੁਰੂ ਰਾਮਾ ਨੰਦ ਸ੍ਵਾਮੀ ਕੋ ਸਾਤ ਘਰਕੀ ਭੀਖ ਮਾਂਗਕੇ ਭੋਜਨ ਕਰਾਤਾ ਥਾ,ਇਕ ਰੋਜ਼ ਚਮਯਾਤ ਕਾ

ਸੀਧਾ ਗੁਰੂਕੋ ਖਵਾਇਆ, ਧਯਾਨ ਨ ਠੈਹਰਾ ਤਿਸਤੇ ਸਰਾਪਤ ਕੀਆ "ਅਰੇ ਚਮਾਰਕੇ ਨੀਚ ਹੋ", ਭਗਤ ਮਾਲਮੇਂ ਵੇਖਲੇਵੇ ਸ਼ਨੀ ਰਾਹੂ ਲਗਨ ਥਾ ਜਬ ਹਮ ਜਨਮੇ ਥੇ ॥ ੧ ॥ ਹੇ ਗੁਰ ਰਾਮਾਨੰਦ ਗੁਸਾਈਂ ਜੀਵੋਂ ਕੋ ਜੀਵਾਨੇ ਵਾਲੇ! ਮੈਨੂੰ ਨਾ ਭੁਲਾਨਾ ਮੈਂ ਓਹੀ ਸੇਵਕ ਆਪਕਾ ਹਾਂ ਜੀ ਭਿਖੂ। ਆਪ ਸੇ ਜੋ ਬੇਮੁਖ ਹੋਕੇ ਬਿਪਤਾ ਪੜੀ ਹੈ ਨੀਚ ਕੁਲ ਕੀ ਏਹੁ ਹਰਉ ਦੂਰ ਕਰੋ ਮੈਨੂੰ ਉਸੀ ਵਜ੍ਹਾ ਸੇ ਸੁਭਾਇ ਮਾਨ ਜਨ ਕਰੀਏ ਦਾਸ ਅਪਨਾ, ਭਾਵੇਂ ਕੈਸੇ ਹੀ ਕਲੇਸ਼ ਹੋਵੇਂ ਚਰਨ ਆਪਕੇ ਨਾ ਛਡਾਂਗਾ ਸਰੀਰ ਭਾਵੇਂ ਕੱਲ ਹੀ ਚਲਾ ਜਾਵੇ ਕਿੰਵਾ ਚਰਨ ਜੋ ਕੰਵਲ ਮੁੰਦਰ ਸੋ ਨਾਂ ਛੱਡਾਂਗਾ ਸਰੀਰ ਭਾਵੇਂ ਜਾਏ ਅਥਵਾ ਚਰਨ ਨਹੀਂ ਛਡਤਾ ਸਰੀਰ ਮੁੰਦ੍ਰ ਜਾਏ ਵਾ ਕੱਲ ਜਾਂਦਾ ਅੱਜ ਹੀ ਜਾਏ ਤਾਂ ਭੀ ਚਰਨ ਨਾ ਤਜਾਗੋਂ ਗਾ ॥ ੨ ॥

ਰਵਦਾਸ ਜੀ ਕਹਿ ਹੇ ਭਗਵਨ! ਮੈਂ ਤੇਰੀ ਸਾਂਝਾ ਸਰਨ ਪੜਾ ਹਾਂ ਜੀ ਮਾਨਸ ਜਨਮ ਮੇਂ ਸ਼ੀਘਰ ਮਿਲੋ ਡੇਰੀ ਨਾਂ ਕਰੋ ਜੀ। ਚਿਤ ਇਤ੍ਰ ਵਿਸ਼ੇ ਮੈਂ ਖਚਤ ਨਾ ਹੋਵੇ ॥ ੩ ॥

**ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥ ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥ ੧ ॥ ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ ॥ ੧ ॥ ਰਹਾਉ ॥ ਕਾਇਮੁ ਦਾਇਮੁ ਸਦਾ ਪਾਤਿ ਸਾਹੀ॥ ਦੋਮ ਨ**

ਸੇਮ ਏਕ ਸੋ ਆਹੀ। ਆਬਾਦਾਨੁ ਸਦਾ ਮਸਹੂਰ। ਊਹਾ ਗਨੀ ਬਸਹਿ ਮਾਮੂਰ॥ ੨॥ ਤਿਉ ਤਿਉ ਸੈਲ ਕਰਹਿ ਜਿਉ ਭਾਵਹਿ। ਮਹਰਮ ਮਹਲ ਨ ਕੋ ਅਟਕਾਵੈ। ਕਹਿ ਰਵਿਦਾਸ ਖਲਾਸ ਚਮਾਰਾ। ਜੋ ਹਮ ਸਹਰੀ ਸੁ ਮੀਤੁ ਹਮਾਰਾ॥ ੩॥ ੨॥

ਉਸਤਤੀ ਜਬ ਰਵਦਾਸ ਕੀ ਦੇਸ਼ਾਂ ਦੇਸ਼ਾਂਤ੍ਰਾਂ ਵਿੱਚ ਭਈ ਮਾਇਆ ਕੇ ਤਯਾਗ ਕਰ, ਪਾਂਚ ਮੋਹਰ ਠਾਕਰ ਕੇ ਆਸਨ ਕੇ ਨੀਚੇ ਸੇ ਮਿਲੇ ਤਬ ਥਾਂ ਤਯਾਗੀ, ਕੋਈ ਤਤ ਵੇਤਾ ਪ੍ਰੀਤਗਯਾ ਲੇਨ ਕੋ ਰਵਦਾਸ ਪੈ ਪੂਛਤ ਭਯਾ ਧੰਨਕ ਬਰਨ ਸੇ ਕਹਾ ਰਵਦਾਸ ਜੀ ਕਹਾਂ ਰਹਿਤੇ ਹੋ ਅੰਤ੍ਰ ਕੀ ਧੁਨ ਸਮਝਕੇ ਉਤ੍ਰ ਕਹੈ ਰਵਦਾਸ ਜੀ। ਹੇ ਮਹਾਂ ਪੁਰਖ ਜੀ ਹਮਾਰੇ ਸ਼ਹਰ ਕਾ ਨਾਮ ਬੇਗਮ ਪੁਰਾ ਹੈ ਜਿਸਮੇਂ ਅਵਿੱਦਕ ਗਮਨ ਨਹੀਂ ਕਰ ਸਕਤੇ, ਸ੍ਵਰੂਪ ਮੇਂ ਦੂਖ ਜਨਮ ਮਰਨਾਦੀ ਅੰਦੋਹੁ ਸੰਸਾ ਜੀਵ ਕਿਆ ਹੈ ਅਰ ਚੇਤਨ ਕੋਈ ਔਰ ਹੈ ਇਹ ਨਾ ਤਸਵੀਸ ਸ਼ਰਮਿੰਦਗੀ ਖਿਰਾਜ ਫਾਰਸੀ ਮੇਂ ਛਿਲਨ ਕੋ ਕਹੈ ਜਿਸਪੈ ਮਾਲ ਹੋ ਤਿਸਕੋ ਛੀਲੇ ਉਹਾਂ ਨਾਂ ਮਾਲ ਪਾਪ ਸਕਾਮ ਸੰਚਤ ਇਹ ਮਾਲ ਨਹੀਂ ਖਰਾਜ ਜਗਾਤ ਵੀ ਨਹੀਂ ਨਾ ਖੌਫ ੭ ਪ੍ਰਕਾਰ ਖਤਾ ਪਾਤਕ ਗੁਨਾਹ ਤਰਸਦਿਆਂ ਨਹੀਂ ਜਵਾਲ ਪੀੜਾ ਨਹੀਂ ਭਾਵ ਪੀੜਾ ਕਿਸੀ ਕੋ ਹੋਵੇ ਤਾਂ ਦਇਆ ਹੋਵੇ ਪੀੜਾ ਵੀ ਨਹੀਂ ਹੈ ਹਮਾਰੇ ਸ਼ਹਿਰ ਮੇਂ॥ ੧॥

ਅਬ ਮਨੁਖਾ ਜਨਮ ਮੇਂ ਖੂਬ ਚੰਗੀ ਵਤਨਕੀ ਜਗਾ ਪਾਈ ਹੈ ਮੈਨੇ ਊਹਾਂ ਉਸ ਸ਼ਹਿਰ ਮੇਂ ਖੈਰ ਅਨੰਦ ਹੈ ਸਦਾ ਮੇਰੇ ਭਾਈ ਪਜਾਰੇ ॥ ਰ੧॥ ਰਹਾਉ ਕੀ ਨਿਸ਼ਾਨੀ ਸਮਝਨੀ।

ਕਾਇਮੁ ਇਸਥਿਤ ਦਾਇਮ ਸਦਾ ਸਦਾ ਵਾ ਸਦਾ ਸ੍ਰੇਸ਼ਟ ਹੈ ਪਾਤਸ਼ਾਹੀ ਦੋਮ ਵਜੀਰ ਹੋਤਾ ਹੈ ਸੇਮ ਤੀਨ ਮੁਨਸ਼ੀ ਮੁਸੱਦੀ ਹੋਤਾ ਹੈ,ਪਾਤਿਸ਼ਾਹਿ ਪਾਸ ਇਹਾਂ ਦੋਮ ਦ੍ਵੈਤ ਸੇਮ ਤ੍ਰਿਨੇ ਗੁਣ ਏਕ ਨਿਰਗੁਣ ਨਿਰ ਵਿਕਾਰ ਅਧਿਸ਼ਟਾਂਨ ਹੈ। ਪ੍ਰਸ਼ਨ—ਊਹਾਂ ਉਜਾੜ ਹੋਨੀ ਹੈ ਕਿਉਂਕਿ ਇਕ ਆਦਮੀ ਜਿਸ ਸ਼ਹਿਰ ਮੇਂ ਰਹੇ ਕਿਆ ਰੌਨਕ ਹੋਤੀ ਹੈ ਇਕ ਕੀ ਤਿਸਕਾ ਸਮਾਧਾਨ ਕਹੈ ਊਹਾਂ ਆਬਾਦਾਨ ਵੱਸੇਂ ਹੈ ਗਾਹੜੀ ਜੈਸੇ "ਵਸਦੀ ਸਘਨ ਅਪਾਰ ਅਨੂਪ ਰਾਮਦਾਸਪੁਰ" ਐਸੇ ਹੀ ਊਹਾਂ ਰੌਨਕ ਹੈ ਕੌਨ ਜਾਨਤਾ ਹੈ ਤਿਸ ਕੋ ਕਹੈ ਸਦਾ ਹੀ ਮਸ਼ਹੂਰ ਹੈ ਜ਼ਾਹਰ ਹੈ ਜਿਨਕਾ ਗਮਨ ਹੋਵੇ ਤਿਸ ਸ਼ਹਿਰ ਮੇਂ ਸੋ ਜਾਨੇ ਹੈ। ਜੀ ਕੋਈ ਗਰੀਬ ਲੋਕ ਰਹਿਤੇ ਹੋਵੇਂਗੇ, ਨਹੀਂ ਭਾਈ ਊਹਾਂ ਗਨੀ ਧਨੀ ਬਸੇ ਹੈਂ ਕੋਈ ਹੋਨਾ ਹੈ ਨਹੀਂ ਜੀ ਮਾਮੂਰ ਲਬਾ ਲਬ ਧਨੀ ਹੈਂ, ਤਤਵੇਤਾ ਆਤਮ ਵੇਤਾ ਨਾਮ ਧਨ ਵਾਲੇ ਐਸੇ ਰਹਿਤੇ ਹੈਂ ॥ ੨ ॥

ਜਗਾ ਕੈਸੀ ਹੈ? ਉਹਾਂ ਜਿਉਂ ਜਿਉਂ ਜੈਸੇ ਜੈਸੇ ਉਨਕੀ ਇਛਾ ਹੈ ਤੈਸੇ ਤੈਸੇ ਸੈਲ ਕਰਤੇ ਹੈਂ ਜੋ ਇਸ ਸ਼ਹਿਰ ਕਾ ਮਹਿਰਮ ਹੈ ਕਿਆ ਸਜਾਣੂ ਹੈ ਮਹਲ ਸਰੂਪ ਕਾ ਤਿਸ ਕੋ ਕੋਈ ਨਹੀਂ ਰੋਕਤਾ, ਰਵਦਾਸ ਜੀ ਕਹੈ ਖਲਾਸ ਰਹਤ ਹੋਏ ਹਾਂ ਚਮਾਰਾ ਚੰਮ ਕਾ ਜੋ ਆਲਾ ਸਰੀਰ ਹੈ ਤਿਸ ਵਿਚੋਂ ਹੇ ਭਾਈ। ਪ੍ਰਸ਼ਟਾ—ਸੱਤਾ ਜੋ ਮੇਰੇ ਐਸੇ ਸ਼ੁਧ ਸ਼ਹਿਰ ਮੇਂ ਰਹਿਨ

ਵਾਲਾ ਹੈ ਕਿਆ ਸੰਸੇ ਵਿਪ੍ਰਜੇ ਤੇ ਰਹਿਤ ਬੋਧਿ ਵਾਲਾ ਹੈ ਸੋ ਮੀਤ ਹੈ ਹਮਾਰਾ, ਸੰਤ ਕੀ ਨਿਸਾ ਹੋਈ। ਜੈਸੇ ਜਸ ਸੁਨਾ ਥਾ ਤੈਸੇ ਹੀ ਦੇਖੇ ਹੈਂ ॥ ੨ ॥ ਸਮਝ ਪ੍ਰਤਾਪ ਹੈ ਜਾਤੀ ਪ੍ਰਤਾਪ ਹੈ ॥

ੴ ਸਤਿਗੁਰਪ੍ਰਸਾਦਿ ॥

ਗਉੜੀ ਬੈਰਾਗਣਿ ਰਵਿਦਾਸ ਜੀਉ।

ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ। ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥ ੧ ॥ ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ ॥ ੧ ॥ ਰਹਾਉ ॥ ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯ੍ਾਪਾਰੁ। ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ ॥ ੨ ॥ ਉਰਵਾਰ ਪਾਰ ਕੇ ਦਾਨੀਆ ਲਿਖਿ ਲੇਹੁ ਆਲ ਪਤਾਲੁ। ਮੋਹਿ ਜਮ ਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ ॥ ੩ ॥ ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ। ਮੇਰੇ ਰਮਈਏ ਰੰਗੁ ਮਜੀਠ

ਕਾ ਕਹੁ ਰਵਿਦਾਸ ਚਮਾਰੁ ॥ ੪ ॥ ੧ ॥

ਕੋਈ ਬਨਜਾਰਾ ਰਵਿਦਾਸ ਜੀ ਕਾ ਸਿਖ ਥਾ ਬੈਲ ਲਾਦਾ ਕਰੇ, ਰਵਿਦਾਸ ਜੀ ਸੇ ਇਕ ਸਮੇਂ ਕਹਾ ਇਕ ਬੈਲ ਆਪ ਅਪਨੇ ਨਾਮ ਕਾ ਰਖ ਲੀਜੈ ਅਸੀ ਉਸ ਕੀ ਸੇਵਾ ਲੌ ਸਭ ਕਰਾਂਗੇ ਆਪ ਉਸ ਕੀ ਆਮਦਨ ਲੀਜੈ। ਤਿਸ ਕੋ ਰਵਦਾਸ ਜੀ ਅੰਤ੍ਰੀਵ ਸਮਝਾਵੇ ਹੈਂ ਹੇ ਪੁਰਸ਼! ਘਟ ਜੋ ਸਰੀਰ ਹੈ ਤਿਸ ਮੇਂ ਅਵਘਟ ਔਖੇ ਘਾਟ ਹੈਂ ਸਥਾਨ ਰਾਗਾਦਿਕ ਡੂਗਰ ਪਰਬਤ ਹੈ ਕਾਮ ਕ੍ਰੋਧਾਦੀ ਤਿਨ੍ਹੋਂ ਮੇਂ ਵਿਚਰਨੇ ਵਾਲਾ ਹਮਾਰਾ ਮਨ ਬੈਲ ਹੈ ਨਿਰਗੁਨ ਗਰੀਬ ਪ੍ਰਮੇਸ਼ਰ ਪਾਸ ਬੇਨਤੀ ਕਰਤੇ ਹਾਂ ਹੇ ਭਗਵਾਨ! ਇਸ ਬੈਲ ਜੁਤਿਸੁਧਾ ਪੂੰਜੀ ਪੂਰੀ ਰਾਖੀਏ ਜੀ ਮਨ ਸੁੱਧ ਰਹੇ ਸੂਧਾ ਬਨੀ ਰਹੇ ॥ ੧ ॥

ਕੋਈ ਹੈ ਬਨਜਨੇ ਵਾਲਾ ਰਾਮ ਨਾਮ ਕੋ ਮੇਰਾ ਟਾਂਡਾ ਬੈਲੋਂ ਕੇ ਸਮਦਾਇਕ ਕੋ ਕਹੇ ਹੈਂ ਸਿਖ ਸਮੂਹ ਗੁਣੋਂ ਕਰ ਲੱਦੇ ਜਾਤੇ ਹੈਂ ਸੋ ਵੀ ਰਲ ਪਵੋ ਕਿਆ ਪ੍ਰਮੇਸ਼ਰ ਸਬੰਧੀ ਬਿਵਹਾਰ ਕਰੇ ਰਾਮ ਜਪਨਾ ਰਲਨਾ ਹੈ ॥ ੧ ॥

ਹੇ ਭਾਈ ਪੁਰਸ਼ੋ ਮੈਂ ਆਪ ਹੀ ਬਨਜਾਰਾ ਰਾਮ ਜੀ ਕਾ ਹਾਂ ਸਹਜ ਸਨੇ ਸਨੇ ਵਾਪਾਰ ਖਰੀਦਨ ਕਾ ਕਰਤਾ ਹਾਂ ਵਾ ਸਹਜ ਗਿਆਨ ਕਾ ਵਾਪਾਰ ਕਰਦਾ ਹਾਂ ਮੈਨੇ ਰਾਮ ਨਾਮ ਰੂਪ ਧਨ ਲੱਦਿਆ ਹੈ ਸੰਸਾਰੀ ਜੀਵੋਂ ਨੇ ਮਾਇਆ ਬਿਖ ਲਾਦੀ ਹੈ ॥ ੨ ॥

ਹੇ ਉਰਾਰ ਪਾਰ ਕੇ ਡੰਡ ਲੈਣ ਵਾਲੇ ਚਿਤ੍ਰ ਗੁਪਤੋ ਲਿਖ ਲੇਹੁ ਕਾਗਤ ਤੇ ਆਲ ਪਤਾਲ ਅਲ ਪਲ ਅਸਤ

ਵਿਅਸਤ ਕਿਉਂਕਿ ਮੇਰਾ ਕਰਮ ਤੇ ਕੋਈ ਹੈ ਨਹੀਂ ਸੰਚਤ ਖੋਟੇ ਇਸ ਕਰ ਜਮਾਂ ਦਾ ਡੰਡ ਨਹੀਂ ਲਗਦਾ, ਕਿਉਂ ਮੈਂ ਜੰਜਾਲ ਸਭ ਤਿਆਗ ਦਿਤੇ ਹੈਂ ਤੁਸੀ ਕੀ ਲੈਨਾ ਹੈ ॥ ੩ ॥

ਕੋਈ ਪੁਛੇ ਤਿਆਗਿਆ ਕਿਉਂ? ਜੈਸੇ ਕਸੁੰਭੇ ਕਾ ਰੰਗ ਕੱਚਾ, ਨਾਸ ਰੂਪ ਜਾਨਕੇ ਐਸੇ ਹੀ ਤਿਆਗਿਆ ਹੈ। ਸੰਸਾਰ ਕੌਨ ਰੰਗ ਚਾੜ੍ਹੇਗਾ? ਮੇਰੇ ਰਮਈਏ ਕਾ ਅਨੰਦ ਮਜੀਠਾ ਰੰਗ ਹੈ ਸਚਾ ਰਵਿਦਾਸ ਜੀ ਚੰਮ ਰੂਪੀ ਸਰੀਰ ਕੋ ਅਰ ਕਹੇ ਹੈਂ ॥ ੪ ॥

ਗਉੜੀ ਪੂਰਬੀ ਰਵਿਦਾਸ ਜੀਉ

ੴ ਸਤਿਗੁਰਪ੍ਰਸਾਦਿ ॥

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ। ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥ ੧ ॥ ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥ ੧ ॥ ਰਹਾਉ ॥ ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ। ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥ ੨ ॥ ਜੋਗੀਸਰ ਪਾਵਹਿ ਨਹੀ ਤੁਅ ਗੁਨ ਕਥਨੁ ਅਪਾਰ। ਪ੍ਰੇਮ ਭਗਤਿ ਕੈ

ਕਾਰਨੈ ਕਹੁ ਰਵਿਦਾਸ ਚਮਾਰ ॥ ੩ ॥ ੧ ॥

ਰਵਿਦਾਸ ਜੀ ਰੂਪਕ ਦ੍ਰਿਸ਼ਟਾਂਤ ਦੇਕਰ ਕਹੈਂ-ਕਹੀਂ ਸਥਾਨ ਮੇਂ ਕੂਪ ਵਿਚ ਡਡੂ ਪੜ੍ਹਾ ਥਾ ਉਪਰ ਕੂਪ ਕੇ ਬ੍ਰਿਖ ਥਾ, ਤਿਸ ਬਿਰਛ ਪਰ ਹੰਸ ਕਹੀਂ ਸੇ ਆਇ ਬੈਠੇ ਵੀਚ ਮੇਂ ਦਾਦਰ ਕੋ ਦੇਖ ਕਰ ਦਯਾ ਆਈ ਅਰ ਡਡੂ ਸੇ ਕਹਿਨੇ ਚਲੇ ਚਲ ਭਾਈ ਤੈਨੂੰ ਮਾਨ ਸਰੋਵਰ ਮੇਂ ਲੈ ਚਲੀਏ ਸੁਖੀ ਹੋਵੇਂਗਾ, ਦੁਧ ਪਾਨ ਕਰ ਹੀਰੇ ਮੋਤੀ ਖਾਨੇ ਕੋ ਮਿਲੇਂਗੇ ਸੁੰਦ੍ਰ ਸਥਾਨ ਹੈ ਆਗੇ ਤੇ ਡਡੂ ਕਹਿਨੇ ਲਗਾ ਕੇਤਾਕੁ ਤਿਸ ਕਾ ਵਿਸਤਾਰ ਹੈ ਮਾਨਸਰ ਕਾ? ਹੰਸਾਂ ਨੇ ਕਹਾ ਵਡਾ ਹੈ। ਦਾਦਰ ਨੇ ਇਕ ਛਾਲ ਮਾਰੀ ਅਰ ਕਹਾ ਇਤਨਾ ਹੈ ? ਹੰਸ ਕਹੇ ਵਡਾ ਹੈ। ਦਾਦਰ ਨੇ ਦੂਜੀ ਛਾਲ ਮਾਰੀ, ਹੰਸ ਕਹੈ ਭਾਈ ਓਹ ਬਹੁਤ ਵਡਾ ਹੈ। ਤੀਸਰੀ ਛਾਲ ਮਾਰੀ ਡਡੂ ਨੇ ਤੋ ਹੰਸਾਂ ਨੇ ਕਹਾ ਭਾਈ ਇਹੋ ਜਹੇ ਕਈ ਖੂਹ ਤਿਸ ਮੇਂ ਪ੍ਰਵੇਸ਼ ਕਰ ਜਾਂਦੇ ਹੈਂ ਤੇਰੀਆਂ ਛਾਲਾਂ ਕਿਆ ਹੈਂ? ਤਿਸ ਅਗੇ ਦਾਦਰ ਨੇ ਕਹਾ ਹੈ ਹੀ ਨਹੀਂ ਤੁਸੀ ਝੂਠੇ ਹੋ, ਐਸੇ ਹੀ ਸੰਸਾਰ ਕੂਪ ਹੈ ਵਿਰਾਗ ਬਿਰਛ ਹੈ ਜੀਵ ਦਾਦਰ ਹੈ ਤਿੰਨ ਛਾਲਾਂ ਹੈਂ ਤਿਸ ਕੀ, ਮਾਨਸਰੋਵਰ ਬ੍ਰਹਮ ਕਾ ਅਨੰਦ ਹੈ। ਪ੍ਰਥਮ ਛਾਲ ਇਹ ਹੈ ਧਨ ਜੇਡਾ ਅਨੰਦ ਹੈ? ਸੰਤਾਂ ਹੰਸਾਂ ਨੇ ਕਹਾ ਧਨ ਦੁਖਾਂ ਦਾ ਘਰ ਹੈ ਤੁਛ ਆਤਮਾ ਸੁਖ ਰੂਪ ਸਤ ਹੈ। ਦੂਜੀ ਛਾਲ-ਜੀਵ ਨੇ ਕਹਾ ਪੁਤ੍ਰ ਵਤ ਅਨੰਦ ਹੈ? ਤਿਸ ਕੋ ਕਹੇ ਪੁਤ੍ਰ ਸਦਾ ਦੁਖ ਰੂਪ ਹੈ। ਤੀਸਰੀ ਛਾਲ-ਇਸਤ੍ਰੀ ਹੱਦ ਹੈ ਜੀਵ ਕੋ ਤਿਸ ਪਰ ਕਹੇ ਮਹਾਂ ਦਲਿਦ੍ਰ ਦੁਰਗੰਧ ਹੈ ਮਥਜਾ ਆਤਮਾ ਸਤਚਿਤ ਅਨੰਦ ਅਕ੍ਰੈ ਅਬਨਾਸ਼ੀ ਚੇਤਨ

ਹੈ ਤਿਸਕੋ ਜਾਨ ਤੂੰ ਜੈਸੇ ਜਲ ਸੇ ਕੂਪ ਭਰਾ ਹੂਆ ਦਾਦਰ ਵਿਚ ਹੈ ਐਸੇ ਸੰਸਾਰ ਪਦਾਰਥੋਂ ਸੇ ਭਰਾ ਜੀਵ ਤੈਂਹੂ ਕੋ ਦੇਹ ਅਧਯਾਸ ਬਿਨਾਂ ਤਾਰ ਚੇਤਨਤਾ ਨਹੀਂ ਬੂਝਦਾ ਐਸੇ ਹੀ ਮੇਰਾ ਮਨ ਬਿਖਯੋਂ ਮੈਂ ਮੋਹਿਤ ਹੋਇਆ ਹੈ ਕੁਛ ਪਾਰ ਅਪਾਰ ਨਹੀਂ ਬੂਝਦਾ ਬ੍ਰਹਮ ਕਿਆ ਹੈ ਜੀਵ ਕਿਆ ਹੈ ਕੁਛ ਸੋਝੀ ਨਹੀਂ ॥ ੧ ॥

ਹੇ ਸਰਬ ਭੁਵਨ ਲੋਕਾਂ ਕੇ ਪ੍ਰੇਰਕ ਇਕ ਛਿਨ ਦਰ-ਸਨ ਦਿਖਾ ਰਾਗ ਦ੍ਵੈਖ ਸੇ ਲਗੀ ਮਤ ਮੇਰੀ ਮਲੀਨ ਹੋ ਰਹੀ ਹੈ ਹੇ ਮਾਇਆ ਕੇ ਸ੍ਵਾਮੀ ਤੇਰੀ ਗਤੀ ਰੀਤੀ ਮਿਰ-ਜਾਦਾ ਗਯਾਨ ਗਮਨ ਪ੍ਰਾਪਤੀ ਜਾਨੀ ਨਹੀਂ ਜਾਂਦੀ ਐਸੀ ਕ੍ਰਿਪਾ ਦ੍ਰਿਸ਼ਟੀ ਕਰੋ ਜਿਸ ਕਰ ਭ੍ਰਮ ਦੂਰ ਹੋਜਾਏ ਜਗਤ ਸਤ ਜੋ ਮੰਨਣਾ ਹੈ ਆਤਮ ਵਿਸੈਣੀ ਮਤਿ ਮੈਨੂੰ ਸਮਝਾ-ਈਏ ਜੀ ॥ ੨ ॥

ਜੋਗੀਆਂ ਕੇ ਈਸ਼ਰ ਮਹੰਤ ਪਾ ਨਹੀਂ ਸਕਤੇ ਤੇਰੇ ਗੁਣੋਂ ਕਾ ਕਥਨ ਅਪਾਰ ਹੈ ਬਹੁਤ ਹੈ ਪ੍ਰੇਮਾ ਭਗਤੀ ਕੀ ਪ੍ਰਾਪਤੀ ਵਾਸਤੇ ਰਵਿਦਾਸ ਜੀ ਕਹੈਂ ਮੈਂ ਨਾ ਚਮਾਰ ਹੰਗਤਾ ਕੋ ਪ੍ਰੇਮਾਭਗਤੀ ਜਿਸ ਤੇ ਮਿਲੇ ॥ ੩ ॥ ੧ ॥

ਗਉੜੀ ਬੈਰਾਗਣਿ

ੴ ਸਤਿਗੁਰਪ੍ਰਸਾਦਿ ॥

ਸਤ ਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾ

ਚਾਰ। ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥ ੧ ॥ ਪਾਰੁ ਕੈਸੇ ਪਾਇਬੋ ਰੇ। ਮੋਸਉ ਕੋਊ ਨ ਕਹੈ ਸਮਝਾਇ ॥ ਜਾਤੇ ਆਵਾਗਵਨੁ ਬਿਲਾਇ ॥ ੧ ॥ ਰਹਾਉ॥ ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ। ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ॥ ੨॥ ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ। ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿ-ਮਾਨੁ ॥ ੩ ॥ ਬਾਹਰ ਉਦਕ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰੁ। ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ॥ ੪॥ ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ। ਪਾਰਸਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ ॥ ੫ ॥ ਪਰਮ ਪਰਸ ਗੁਰੁ ਭੇਟਿਐ ਪੂਰਬ ਲਿਖਤ ਲਿਲਾਟ। ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥ ੬ ॥ ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ

ਬੰਧਨ ਕਾਟਿ ਬਿਕਾਰੁ । ਸੋਈ ਬਸਿ ਰਸਿ ਮਨ ਮਿਲੇ ਗੁਨਨਿਰਗੁਨਏਕਬਿਚਾਰ॥੭॥ਅਨਿਕ ਜਤਨ ਨਿਗ੍ਰਹਕੀਏ ਟਾਰੀ ਨ ਟਰੈਭ੍ਰਮਫਾਸ। ਪ੍ਰੇਮ ਭਗਤਿ ਨਹੀ ਊਪਜੈ ਤਾਤੇ ਰਵਿਦਾਸ ਉਦਾਸ ॥ ੮ ॥ ੧ ॥

ਜੁਗੋਂ ਕਾ ਧਰਮ ਕਹਤੇ ਹੈਂ ਰਵਦਾਸ ਜੀ। ਸਤਜੁਗ ਮੇਂ ਸਤ ਹੀ ਥਾ ਸਭ ਜੀਵ ਸਤਵਾਦੀ ਥੇ, ਤ੍ਰੇਤੇ ਮੇਂ ਜਗ ਕੀ ਮੁਖਤਾ ਸੀ ਜੱਗ ਕਰਤੇ ਥੇ,ਦੁਵਾਪੁਰ ਮੇਂ ਪੂਜਾ ਕਾ ਆਚਾਰ ਥਾ ਪੂਜਾ ਕਰਤੇ ਥੇ, ਤੀਨੋਂ ਕਰਮ ਤਿਨਾਂ ਹੀ ਜੁਗੋਂ ਨੇ ਦ੍ਰਿੜ੍ਹ ਕੀਏ ਕਲਜੁਗ ਮੇਂ ਕੇਵਲ ਸੁਧ ਨਾਮ ਕਾ ਹੀ ਅਧਾਰ ਹੈ "ਕਲਜੁਗ ਕੀਰਤਨ ਨਾਮ ਅਧਾਰ" ਕੀਰਤਨ ਵੀ ਨਾ ਜਪੇ ਤਾਂ ਪਾਰ ਕੈਸੇ ਪਾਵੇਂਗਾ ਹੇ ਪੁਰਸ਼ ਮੈਨੂੰ ਐਸੇ ਕੋਈ ਸਮਝਤਾ ਨਹੀਂ ਕਿ ਜੀਵਕੋ ਕਉਨ ਉਹ ਕਰਮ ਹੈ ਜਿਸ ਸੇ ਇਸ ਕਾ ਆਵਾਗਉਨ ਜਨਮ ਮਰਨ ਮਿਟ ਜਾਏ ॥ ੧ ॥

ਕਈ ਪ੍ਰਕਾਰ ਕੇ ਧਰਮ ਨਿਰੂਪੀਐ ਕਥਨ ਕਰੀਦਾ ਹੈ ਧਰਮ ਕਰਮ ਕਾ ਕਰਤਾ ਦੀਸੇ ਹੈ ਸਭ ਜਗ ਸੰਨਿਆਸ ਧਰਮ ਮੇਂ ਕਹਾ ਹੈ ਜਿਸ ਸੰਨਿਆਸੀ ਕੇ ਸਿਰਹਾਨੇ ਤੇ ਪਾਂਚ ਦਾਤਨ ਵੀ ਸਵੇਰ ਕੇ ਲੀਏ ਸੰਗ੍ਰਹ ਹੈ ਸੋ ਸੰਨਿਆਸੀ ਨਹੀਂ ਪੁਨਾ ਤਸਵੀਰ ਕੀ ਕਾਂਤਾ ਚਿਤ੍ਰੀ ਹੂਈ ਕੰਧ ਮੇਂ ਵਾ ਕਾਗਤ ਮੇਂ ਦੇਖ ਲਏ ਤਾਂ ਸੰਨਿਆਸੀ ਕੋ ਯਹ ਦੰਡ ਹੈ ਤੀਨ ਦਿਨ ਉਪਵਾਸ ਰਖੇ ਬਸਤ੍ਰ ਜੁਤ ਸਨਾਨਤੇ ਪਵਿਤ੍ਰ

ਹੋਵੇਗਾ ਸੰਨਯਾਸ ਧਰਮ, ਐਸੇ ਹੀ ਔਰ ਵੀ ਹੈਂ ਇਹ ਨਿਸਚੇ ਨਹੀਂ ਹੈ ਕਵਨ ਕਰਮ ਕਰ ਮੇਰਾ ਛੁਟਕਾਰਾ ਹੋਵੇ ਹੈ ਜਿਸ ਇਕ ਵਸਤ ਕੇ ਸਾਧਨ ਤੇ ਸਭ ਸਿਧੀ ਹੋਵੇ, ਜੈਸੇ ਇਕ ਘਟ ਨਿਸਚਿਤ ਕੀਆ ਕਿ ਪਾਰਥਵ ਹੈ ਇਤ੍ਰ ਸਰਬ ਘਟ ਮ੍ਰਿਤਕਾ ਕੇ ਕਹੈ ਐਸੇ ਹੀ ਇਕ ਕਰਮ ਕੀਆ ਇਤ੍ਰ ਕਰਮ ਆਪ ਤੇ ਹੀ ਸਿੱਧ ਹੁਏ, ਜੈਸੇ ਅਸਤੀ ਭਾਂਤੀ ਚੇਤਨ ਕੀ ਸਰਬ ਮੈਂ ਅਨਗਤ ਹੈ ਪ੍ਰਮਾਤਮਾ ਕਾ ਬੋਧਿ ਹੋਨੇ ਕਰ ਇਤ੍ਰ ਬੋਧ ਕੀ ਕੁਛ ਜਰੂਰਤ ਨਹੀਂ ॥ ੨ ॥

ਪੁਨਾ ਕਰ-ਉੱਤਮ ਮਧਮ ਵੀਚਾਰੀਏ ਕਰਨੇ ਲਾਇਕ ਕੇਹੜਾ ਹੈ ਤਿਆਗਨੇ ਜੋਗ ਕਵਨ ਹੈ ? ਵੇਦ ਕਾ ਪੁਰਾਨ ਕਾ ਸੁਨ ਕੇ ਸੰਸਾ ਹੀ ਸਦਾ ਰਿਦੇ ਮੇਂ ਰਹੇ ਹੈ, ਜੱਗ ਕਰਮ ਕਰਨੇ ਵਾਲਾ ਹਰਨ ਕਾ ਸਿੰਗ ਹਾਥ ਮੈਂ ਰਖੇ ਹੈ ਸਰੀਰ ਮੇਂ ਕਹੀਂ ਖੁਰਕ ਹੋਵੇ ਤਾਂ ਹਰਨ ਕੇ ਸਿੰਗ ਸੇ ਖੁਰਕੇ ਹੈ ਜੇ ਨਖ ਸੇ ਖੁਰਕਨ ਤਾਂ ਰੁਧਰ ਨਿਕਰਾ ਤਾਂ ਜੱਗ ਭ੍ਰਿਸ਼ਟ ਹੋਵੇ ਹੈ ਵਾ ਜੱਗ ਕਰਕੇ ਕਹੇ ਹਮ ਨੇ ਜਗ ਕੀਆ ਤਾਂ ਫਲ ਨਿਵਿਰਤੀ ਹੋਆ ਧਰਮ ਸ਼ਾਸਤ੍ਰ ਮੇਂ ਲਿਖਾ ਹੈ ਪੁਰਸ਼ ਸੋਚ ਸੇ ਪੀਛੇ ਸੂਰ ਕੀ ਮ੍ਰਿਤਕਾ ਪਟੀ ਸਵਾ ਮਣ ਕੀ ਸੋ ਸਰੀਰ ਸੁਧ ਕਰੇ ਜੇ ਕਰ ਕੋਈ ਕਰਮ ਸਮਗ੍ਰ ਵੀ ਹੋਵੇ ਤਾਂ ਅਹੰਕਾਰ ਕੀ ਬ੍ਰਿਧੀ ਕਰ ਹੈ ਕੌਨ ਓਹ ਕਰਮ ਹੈ ਅਭਮਾਨ ਕੀ ਨਿਵਿਰਤੀ ਕਰਤਾ ਹੈ।੩।

ਬਾਹਰੋਂ ਸਰੀਰ ਨੂੰ ਜਲ ਸੇ ਧੋਈਏ ਘਟ ਅੰਤਰ ਨਾਨਾ ਪ੍ਰਕਾਰ ਕੇ ਬਿਕਾਰ ਕਰ ਮੈਂ ਸੁਧੀ ਕਿਸ ਪ੍ਰਕਾਰ ਕਰ ਹੋਵੇ ਹੈ, ਪਰ ਭਲੀ ਤਰਾਂ ਸੇ ਸੁੱਚ ਪਵਿਤਰ ਕਾ ਬਿਵਹਾਰ ਕੁੰਚਰ ਬਿਧਿ ਹੈ, ਜੈਸੇ ਹਸਤੀ ਕੋ ਭਾਵੇਂ ਸ੍ਰੀ ਗੰਗਾ ਜਲ ਸੇ ਮਲ

ਕਰ ਸਨਾਨ ਕਰਾਵੀਏ ਬਾਹਰ ਆ ਕੇ ਖਾਕ ਉਪਰ ਉਸਨੇ ਪਾ ਲੈਣੀ ਹੈ ਐਸੇ ਹੀ ਕਰ ਹੰਕਾਰ ਕਰੇ ਸੋ ਨਿਸਫਲ ਹੋਤੇ ਹੈਂ ਕਰਮ ਅਰ ਬੰਧਨ ਕਾ ਮੂਲ ਹੈ ਕਰਮ, ਕਰਮ ਕਾਂਡੀ ਕਾ ਸੰਸਾਰ ਰਚਾ ਹੂਆ ਹੈ ॥ ੪ ॥

ਦ੍ਰਿਸ਼ਟਾਂਤ ਕਹੇ ਹੈਂ–ਰਵ ਸੂਰਜ ਕੇ ਪ੍ਰਕਾਸ਼ਨੇ ਸੇ ਰਾਤ੍ਰੀ ਗਤਿ ਨਿਵਿਰਤੀ ਹੋਵੇ ਹੈ ਸਾਰਾ ਹੀ ਜਗ ਜਾਨੇ ਹੈ,ਐਸੇ ਹੀ ਗਯਾਨ ਕੇ ਪ੍ਰਕਾਸ਼ ਸੇ ਅਵਿੱਦਿਆ ਰਾਤ੍ਰੀ ਨਸ਼ਟ ਹੋਵੇ ਹੈ ਇਤ੍ਰ ਦ੍ਰਿਸ਼ਟਾਂਤ ਪਾਰਸ ਸਾਥ ਜਬ ਤਾਂਬਾ ਛੁਹੇ ਸੁਰਨ ਹੋਵਨੇ ਮੇਂ ਬਿਲਮ ਨਹੀਂ ਹੋਵੇ ਹੈ,ਐਸੇ ਹੀ ਪਰਮ ਉਤਕ੍ਰਿਸ਼ਟ ਰੂਪ ਗੁਰੂ ਪਾਰਸ ਸੇ ਉਤਕ੍ਰਿਸ਼ਟ ਕਿਉਂ ਹੈ ਪਾਰਸ ਤਾਂਬੇ ਕੋ ਸੋਨਾ ਕਰੇ ਹੈ ਪਾਰਸ ਨਹੀਂ ਕਰ ਸਕਤਾ ਗੁਰੋਂ ਮੇਂ ਅਧਕਤਾ ਇਹ ਹੈ ਕਿ ਆਪ ਜੈਸਾ ਕਰੇ ਹੈਂ ਸ੍ਰੀ ਗੁਰ ਨਾਨਕ ਸਾਹਿਬ ਜੀ ਜਗਤ ਕਾ ਅਧਾਰ ਰੂਪ ਦੇਖੋ ਗੁਰੂਅੰਗਦ ਜੀ ਅਪਨੇ ਜੈਸੇ ਕੀਏ ਦਸੋਂ ਹੀ ਗੁਰੂ ਐਸੇ ਸਮਝਨੇ ਇਹ ਵਸ਼ੇਸ਼ਤਾ ਹੈ ਗੁਰੋਂ ਮੇਂ ਪਾਰਸ ਮੇਂ ਇਤਨੀ ਸਮਰਥਤਾ ਨਹੀਂ, ਇਕ ਗੁਹਜ ਬਾਤ ਔਰ ਵੀ ਹੈ । ਪਾਰਸ ਕੀ ਜਾਤੀ ਕਾ ਭੇਦ ਹੈ,ਕੋਈ ਤਾਂਬੇ ਸੇਂ ਸੋਨਾ ਬਨਾ ਸੌ ਬਰਸ ਪੀਛੇ ਕੋਈ ਦੋਇ ਸੌ ਕੋਈ ਪਾਂਚ ਸੈ ਹਜਾਰ ਬਰਸ ਸੇਂ ਮੁਨੀਆਦਿ ਹੈ ਤਾਂਬਾ ਹੋ ਜਾਇ ਹੈ ਸੋਨਾ ਵਿਗੜ ਗਿਆ ਗੁਰੋ ਮੇਂ ਇਹ ਨਹੀਂ ਮੋਖ ਹੋਕਰ ਫੇਰ ਜਨਮ ਮੈਂ ਆਵੇ ਹੈ ਐਸੇ ਨਹੀਂ ਹੈ,ਉਤਮਤਾ ਕੇ ਦੋ ਭਾਵ ਭਏ ਬ੍ਰਹਮ ਸ੍ਰੋਤ੍ਰੀ ਬ੍ਰਹਮ ਨੇਸ਼ਟੀ ਬ੍ਰਹਮ ਵਕਤਾ ਗੁਰੂ ਤਬ ਮਿਲੇ ਜਬ ਪੂਰਬਲੇ ਲੇਖ ਮਸਤਕ ਮੇਂ ਹੋਵੇਂ, ਉਨਮਨ ਜੋ ਤੁਰੀਆ ਹੈ ਮਨ ਕਿਆ ਸੁਧ

ਤਿਸ ਮੇਂ ਜੋ ਮਿਲੇ ਉਨਕੇ ਮਨ ਸੇ ਬਜਰ ਵਤ ਕਪਾਟ ਜੜਤਾ ਕੇ ਕਿੰਵਾ ਕੋਸ਼ ਪਾਂਚੋਂ ਕੇ ਖੁਲਤੇ ਭਏ ॥ ੬ ।

ਭਗਤੀ ਕੀ ਜੁਗਤੀ ਮਤਿ ਮੈਂ ਸਤ ਨਿਸਚੇ ਕਰੀ ਹੈ ਭ੍ਰਾਮਕ ਬੰਧਨ ਜੋ ਬਿਕਾਰ ਥੇ ਕਟੇ ਗਏ ਸੋਈ ਪੁਰਸ਼ ਬਸ ਰਸ ਪ੍ਰੇਮ ਤਰ ਬਸੇ ਹੈ ਸਰੂਪ ਮੈਂ ਕਿੰਵਾ ਰਸਾਂ ਵਲੋਂ ਬਸ ਕੀਤੀ ਹੈ ਜੋ ਮਨ ਕਰ ਪਰਮੇਸ਼ਰ ਸੇ ਮਿਲੇ ਹੈਂ ਕਿੰਵਾ ਮਨ ਸੁਧ ਚੇਤਨ ਸੇ ਜੋ ਮਿਲੇ ਹੈਂ ਨਿਰਗੁਨ ਬ੍ਰਹਮ ਅਰ ਸਰ ਗੁਨ ਈਸ਼ਰ ਏਕ ਚੇਤਨ ਹੀ ਬਿਚਾਰਾ ਹੈ ਵਾ ਨਿਰਗੁਨ ਜੀਵ ਸਰਗੁਨ ਪਰਮੇਸ਼ਰ ਮੇਂ ਏਕਤਾ ਬੀਚਾਰੀ ਹੈ ॥ ੭ ॥

ਅਨੇਕ ਪ੍ਰਕਾਰ ਕੇ ਜਤਨ ਕਰਮ ਧਰਮਾਦਿ ਕੀਏ ਨਿਗ੍ਰਹ ਰੋਕਨੇ ਕੀਏ ਪਰ ਭਰਮ ਰੂਪੀ ਫਾਹੀ ਟਾਲੀ ਹੋਈ ਨਾ ਟਰਤੀ ਭਈ ਪੁਨਾ ਪ੍ਰੇਮਾ ਭਗਤੀ ਇਨ ਮੈਂ ਉਪਜਤੀ ਨਹੀਂ ਤਿਸ ਹੇਤੂ ਸੇ ਰਵਿਦਾਸ ਜੀ ਉਦਾਸ ਹੂਏ ਜਤਨਾਂ ਵਲੋਂ ॥ ੮ ॥ ੧ ॥

ਦਿਖਾਲੇ ਕਪਟਕੇ ਜਤਨ ਨਹੀਂ ਜਿਨ ਸੇ ਕੁਛ ਨਾ ਸਵਰੇ ਲੋਕ ਪਰਲੋਕ ਕਾ ਕਰਮ, ਇਤੀ ਇਸ ਕਾ ਨਾਮ ਭਗਤ ਬਿਲਾਸ ਕੀਤਾ ਹੈ ਗਉੜੀ ਕਾ।

੧ ਦੋਹਰਾ ॥ ਗਉੜੀ ਰਾਗ ਸਮਾਪਤੀ ਬਾਵਨ ਸਾਵਨ ਜਾਨ। ਸੁਧਾਸਰੇ ਸ੍ਰੀਗੁਰ ਘਰੇ ਖਟ ਭਗ ਹਰੀ ਬਖਾਨ ॥੧॥ ਸਤਗੁਰ ਪੰਚ ਪਜ ਚਰਨ ਹੈਂ ਰਿਦੇ ਧਾਰ ਕੇ ਪ੍ਰੀਤ। ਗੁਰ-ਮੁਖ ਸੁਨਾ ਸੋਇ ਰਟੋ ਜਾਨੋ ਨਹਿ ਕਛੁ ਰੀਤ ॥ ੨ ॥ ਸਤ-ਗੁਰ ਬਾਨੀ ਅਗਮ ਹੈ ਜਾਨੇ ਨਾਹੀ ਕੋਇ । ਗੁਰੂ ਗਿਰਾ ਗੁਰ ਜਾਣ ਹੈ ਕੈਤਾ ਪਰਮੇਸ਼ਰ ਸੋਇ ॥ ੩ ॥ ਮਮ ਮਤਿ

ਮੰਦ ਵਿਕਾਰ ਹੈ ਕਹਾ ਅਰਥ ਕੋ ਏਧਿ। ਛੂਟੀ ਤੇ ਨੂਠੀ ਡੁਬੈ ਕਹਾ ਤਰੈ ਅੰਬੋਧਿ ॥ ੪ ॥ ਪ੍ਰੇਮ ਕਰੇ ਬਚ ਕਹਤ ਹੈ ਜਾਨੇ ਹਾਲ ਨ ਲਾਲ। ਜੋ ਬੁਧਿ ਨਿਧ ਯਾਂਕੋ ਪਣੈ ਹਾਸ ਕਰੇ ਮੋਹਿ ਬਾਲ ॥ ੫ ॥

ਸ੍ਰੀ ਗੁਰੂ ਨਾਨਕ ਦੇਵ ਜੀ ਕੀ ਕ੍ਰਿਪਾ ਤੇ ਸ੍ਰੀ ਗੁਰੂ ਕਲਗੀਧਰ ਜੀ ਕੀ ਕ੍ਰਿਪਾ ਤੇ ਇਹ ਗਉੜੀ ਰਾਗ ਇਕ· ਵੰਜਾ ਚੇਤਰ ਵਿਚ ਅਰੰਭਿਆ ਬਵੰਜਾ ਸਾਵਨ ਵਿਚ ਸਮਾ· ਪਤਿ ਭਇਆ ਔਰ ਮੈਂ ਅਗੇ ਸ੍ਰੀ ਗੁਰੂ ਜੀ ਕੀ ਕ੍ਰਿਪਾ ਕਰਆਸਾ ਰਾਗਕੋ ਅਰੰਭਤਾ ਹੌਂ। ਜੈਸੇ ਮਛਰ ਪਹਾੜ ਮੇਂ ਜਰੀ ਘੱਤੇ ਕਿਆ ਪਹਾੜਕੋ ਤੋਲ ਲੈਨਾ ਯਾ ਮਛੀ ਸਮੁੰਦ੍ਰ ਕਾ ਪੇਟ ਜਾਨਤੀ ਹੈ ਯਾ ਪੰਛੀ ਅਕਾਸ ਕਾ ਵਿਸਤਾਰ ਕਹਿ ਸਕਤਾ ਹੈ? ਐਸੇ ਹੀ ਗੁਰੂ ਜੀਕੀ ਬਾਣੀ ਕਾ ਅੰਤ ਨਹੀਂ ਪਰ ਅਕਾਸ਼ ਮੇਂ ਮਛਰ ਵੀ ਅਰ ਗਰੜ ਵੀ ਉਡੇ ਹੈਂ ਅੰਤ ਦੋਨੋਂ ਕੋ ਨਹੀਂ ਆਵੇ ਹੈ ਇਤ੍ਰ ਵਿਦਵਾਨ ਗਰੜ ਹੈ ਏਤਾਹੀ ਹੈ ਐਸੇ ਕੋਈ ਨਹੀਂ ਪ੍ਰਤਗਜਾ ਕਰਤਾ ॥

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਰਾਗੁ ਆਸਾ ਬਾਣੀ ਭਗਤਾਂ ਕੀ ਕਬੀਰ ਜੀਉ ਨਾਮਦੇਉ ਜੀਉ ਰਵਿਦਾਸ ਜੀਉ। ਆਸਾ ਸ੍ਰੀ ਕਬੀਰ ਜੀਉ।

ਗੁਰ ਚਰਣ ਲਾਗਿ ਹਮ ਬਿਨਵਤਾ ਪੂਛਤ ਕਹ ਜੀਉ ਪਾਇਆ। ਕਵਨ ਕਾਜਿ ਜਗੁ

ਉਪਜੈ ਬਿਨਸੈ ਕਹਹੁ ਮੋਹਿ ਸਮਝਾਇਆ ॥ ੧ ॥ ਦੇਵ ਕਵਹੁ ਦਇਆ ਮੋਹਿ ਮਾਰਗਿ ਲਾਵਹੁ ਜਿਤੁ ਭੈ ਬੰਧਨ ਤੂਟੈ । ਜਨਮ ਮਰਨ ਦੁਖ ਫੇੜ ਕਰਮ ਸੁਖ ਜੀਅ ਜਨਮ ਤੇ ਛੂਟੈ ॥ ੧ ॥ ਰਹਾਉ ॥ ਮਾਇਆ ਫਾਸ ਬੰਧ ਨਹੀ ਫਾਰੈ ਅਰੁ ਮਨ ਸੁੰਨਿ ਨ ਲੂਕੇ । ਆਪਾ ਪਦੁ ਨਿਰਬਾਣੁ ਨ ਚੀਨਿਆ ਇਨ ਬਿਧਿ ਅਭਿਉ ਨ ਚੂਕੇ ॥ ੨ ॥ ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ । ਉਦੈ ਅਸਤੁ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵਲੀਣਾ ॥ ੩ ॥ ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ ਉਦਕ ਕੁੰਭੁ ਬਿਗਰਾਨਾ । ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾ ॥ ੪ ॥ ੧ ॥

ਛੋਟੇ ਖਾਨੇ ਮੇਂ ਮੂਲ ਬਾਣੀ ਹੈ ਵਡੇ ਮੇਂ ਸੰਪ੍ਰਦਾ ਰੀਤ ਹੈ ਐਸੇ ਕੋਈ ਭ੍ਰਮ ਨਾ ਕਰੇ ਕਿ ਨਿਕੇ ਖਾਨੇ ਮੇਂ ਮੂਲ ਹੈ। ਹੀਰਾ ਹੋ ਯਾ ਲਾਲ ਹੋਵੇ ਮੋਤੀ ਹੋ ਮੁੰਦ੍ਰੀ ਕੇ ਖਾਨੇ ਮੇਂ ਚੀਰੀ ਪੈ ਬਿਰਾਜੇ ਹੈ ਕੀਮਤ ਕੇ ਅੰਬਾਰ ਲਾਗੇ ਹੈਂ ਫੇਰ ਵੀ ਪੂਰਾ ੨ ਕਦਰ ਨਹੀਂ ਸ਼ਾਹ ਕਰੇ ਹੈ, ਸ੍ਰੀ ਗੁਰੂਜੀ ਪੰਚਮ

ਪਾਤਸ਼ਾਹ ਜੀ ਆਸਾ ਰਾਗ ਗੁਰੂ ਜੀ ਕੀ ਵਾਰ ਤੱਕ ਭੋਗ ਪਾ ਕੇ ਭਗਤਾਂ ਕੋ ਆਗਿਆ ਦਿੱਤੀ ਨਵੀਨ ਬਾਣੀ ਰਾਮ ਨਾਮ ਨਾਲ ਗੁੰਦਨ ਕਰੀ ਉਚਾਰੋ ! ਭਗਤ ਗੁਰੂ ਜੀ ਕਾ ਹੁਕਮ ਸੁਣਕੇ ਬਾਣੀ ਰਚਤੇ ਹੈਂ, ਪ੍ਰਿਥਮੇਂ ਕਬੀਰ ਜੀ ਪਹਲੇ ਸ਼ਬਦ ਕੀ ਅਵਤਰਣ ਕਾ ਕਹੇ ਹੈਂ।

ਏਕ ਸਮੇਂ ਇਕਾਂਤ ਸਥਾਨ ਗੁਰੂ ਰਾਮਾਨੰਦ ਜੀ ਕੇ ਪਾਸ ਜਾ ਕਰ ਕਬੀਰ ਜੀ ਨੇ ਪ੍ਰਸ਼ਨ ਕੀਆ ਕਿ ਹੇ ਗੁਰੂ ਜੀ ! ਆਪ ਕੇ ਚਰਨ ਕਮਲੋਂ ਮੇਂ ਪ੍ਰਾਪਤਿ ਹੋ ਕਰ ਮੈਂ ਬੇਨਤੀ ਕਰਤਾ ਹੋਂ ਜੀ, ਗੁਰੂ ਰਾਮਾਨੰਦ ਜੀ ਨੇ ਕਹਾ ਕਿਉਂ ਭਾਈ ਆਇਆ ਹੈਂ ਕਹੋ? ਕਬੀਰ ਜੀ ਕਹੈ ਹੇ ਸੁਾਮੀ ਜੀ ! ਪੂਛਤ ਹੋਂ ਕਿ ਕਿਉਂ ਇਸ ਜੀਵ ਕੋ ਦੇਹ ਰੂਪ ਕੈਦਖਾਨੇ ਮੇਂ ਪਾਇਆ ਹੈ ਜੀ ਕਿਆ ਕਾਰਨ ਹੈ ਜੀ ? ॥੧॥

ਇੱਕ ਪ੍ਰਸ਼ਨ ਇਹ ਹੈ। ਦੁਤੀਯਾ ਇਹ ਹੈ-ਕਵਨ ਕਾਜ ਜਗ ਜੀਵ ਉਪਜੇ ਹੈ ਅਰ ਬਿਨਸੇ ਹੈ ਦੇਹ ਮੇਂ ਪੜਾ ਥਾ ਤਬ ਇੱਥੇ ਹੀ ਰਹਤਾ, ਫਿਰ ਜਨਮ ਮਰਨ ਕਿਉਂ ਹੋਤਾ ਹੈ? ਏਹ ਪ੍ਰਸ਼ਨ ਮੈਨੂੰ ਸਮਝਾ ਕਰ ਕਹੋ ਜੀ। ਇਸ ਪ੍ਰਸ਼ਨ ਕੋ ਸੁਨ ਕਰ ਗੁਰੂ ਜੀ ਬੋਲਤ ਭਏ। ਕਬੀਰ ਜੀ ਕਹੈਂ ਹੇ ਦੇਵ ਪ੍ਰਮੇਸ਼ਰ ਰੂਪ ਗੁਰੋ ਦਇਆ ਕਰਕੇ ਮੈਨੂੰ ਨਿਜ ਮਾਰਗ ਲਗਾਵੋ ਜੀ, ਜਿਸਕਰ ਬੰਧਨ ਸੰਸਾਰ ਕੇ ਟੂਟ ਜਾਵੇਂ। ਉੱਤਰ ਰਾਮਾਨੰਦ ਜੀ ਦੂਸਰੇ ਪ੍ਰਸ਼ਨ ਕਾ ਕਹੈਂ-ਹੇ ਸਿੱਖ ! ਜਨਮ ਮਿਰਤੁ ਕਾ ਦੁਖ ਇਸ ਜੀਵ ਕੋ ਹੋਤਾ ਹੈ ਫੇਰ ਜੋ ਕਰੇ ਹੈ ਕਰਮ ਤਿਨ੍ਹਾਂ ਕਰ ਸੁਖ ਤੇ ਜੀਵ ਕੇ ਜਨਮਤੇ ਹੀ ਛੁਟ ਗਏ ਜਨਮ ਕਿਆ ਅਰ ਸੁਖ ਕਿਆ ਕਿੰਵਾ ਸੁਖ

ਜੀਵ ਕੋ ਤਾਂ ਹੋਵੇ ਜੇ ਜਨਮ ਮਰਨ ਤੇ ਛੂਟੇ। ਦੂਜੇ ਪ੍ਰਸ਼ਨ ਕਾ ਉੱਤਰ ਹੂਆ, ਪ੍ਰਥਮ ਪ੍ਰਸ਼ਨ ਕਾ ਉੱਤ੍ਰ ਕਹੈ-ਦੇਹ ਮੇਂ ਇਸ ਕਰ ਪਾਇਆ ਕਿ ਮਾਇਆ ਰੂਪੀ ਫਾਹੀ ਕੇ ਬੰਧਨਾਂ ਕੋ ਨਹੀਂ ਫਾਰੇ ਅਰ ਮਨ ਸੁੰਨ ਮੇਂ ਨਹੀਂ ਲੂਕੇ ਇਸਥਿਤ ਹੋਵੇ, ਅਪਨਾ ਸਰੂਪ ਰੂਪੀ ਪਦ ਨਿਰਬੰਧ ਨਹੀਂ ਜਾਨਿਆ, ਜਾਨ ਕੇ ਅਤੈ ਨਿਰਖੰਡ ਹੋਨਾ ਥਾ ਨਾ ਹੂਆ, ਚੁੱਕ ਗਯਾ ਕਿਆ ਭੁਲ ਗਇਆ, ਇਸ ਹੇਤ ਸੇ ਜੀਵ ਕੋ ਦੇਹੀ ਮੇਂ ਪਾਇਆ ॥ ੨ ॥

ਦੋ ਪ੍ਰਸ਼ਨ ਕਾ ਉੱਤ੍ਰ ਭਇਆ। ਸਿੱਖ ਕਹੈ ਜੀ ਮੋਖ ਕੈਸੇ ਹੋਵੇ? ਗੁਰੂ ਬੋਲੇ ਕਹੀ ਨ ਉਪਜੇ ਗੁਰ ਕੀ ਸ਼ਾਸਤ੍ਰ ਵੇਦ ਕੀ ਬਾਣੀ ਕਹੀ ਹੂਈ ਇਸ ਕੇ ਰਿਦੇ ਮੇਂ ਨਾ ਉਪਜੇ ਸਥਿਤਿ ਨਹੀਂ ਹੋਤੀ ਅਰ ਆਪਨੀ ਦਲੀਲ ਉਪਜੀ ਹੋਈ ਇਸਥਿਤ ਕਰ ਜਾਨਤਾ ਹੈ, ਕਿੰਵਾ ਕਹੀਂ ਕਦੀ ਵੀ ਸੋ ਉਪਜੇ ਨਹੀਂ ਕਿਆ ਇਸਥਿਤ ਨਹੀਂ ਰਹਿੰਦੀ, ਮਾਇਆ ਤਿਸ ਕੋ ਸਤ ਕਰ ਮੰਨਦਾ ਹੈ ਭਾਵ ਕਰਨਾ ਸੀ ਗੁਰ ਸ਼ਾਸਤ੍ਰ ਕੀ ਬਾਨੀ ਮੇਂ ਤੇ ਅਭਾਵ ਕਰਨਾਂ ਸੀ ਆਪਨੀ ਦਲੀਲੀ ਬਾਤ ਪਰ, ਇਸਤੇ ਬਿਨਾ ਹੈ ਜੀਵ ਕਿੰਵਾ ਭਾਵ ਇਸ ਮੇਂ ਕਰਨਾ ਥਾ ਮਾਇਆ ਝੂਠੀ ਹੈ ਅਭਾਵ ਸਤ ਮਾਇਆ ਮੇਂ ਜੋਗ ਥਾ ਤਿਸਤੇ ਰਹਿਤ ਹੂਆ, ਤਬੀ ਮੋਖ ਨਾਂ ਭਇਆ। ਮੋਖ ਇਸਤਰਾਂ ਹੋਵੇ ਹੈ:-ਉਦੇ ਹਰਖ ਅਸਤ ਸੋਕ ਕਿੰਵਾ ਉਦੇ ਜਨਮ ਅਸਤ ਮਰਨ ਕਿੰਵਾ ਉਦਿਆਚਲ ਤੇ ਲੈ ਅਸਤਾ-ਚਲ ਤੱਕ ਜੋ ਮਾਇਆ ਕੋ ਸੰਕਲਪ ਕਰ ਅਪਨੀ ਮੰਨਤਾ ਥਾ ਸੋ ਬੁੱਧੀ ਨਾਸ ਭਈ ਤਾਂ, ਸਹਜ ਰੂਪ ਕੈ ਲਿਵ ਕਰ ਲੀਨ

ਭਇਆ ਮੋਖ ਹੂਆ ॥ ੩ ॥

ਐਸੇ ਬ੍ਰਹਮ ਮੇਂ ਮਿਲਤਾ ਹੈ ਜੈਸੇ ਕੁੰਭ ਘਟ ਕੇ ਜਲ ਬਿਗਰਨੇ ਕਿਆ ਟੂਟਨੇ ਕਰ ਜਾਲ ਗਿਰਾ ਪ੍ਰਤਿਬਿੰਬ ਬਿੰਬ ਜੋ ਚੰਦ੍ਰਮਾ ਤਿਸ ਮੈਂ ਮਿਲਤਾ ਹੈ। ਦ੍ਰਿਸ਼ਟਾਂਤ—ਮੈਂ ਗਯਾਨ ਸਰੂਪ ਡੰਡੇ ਸੇ ਅੰਤਹਕਰਣ ਘਟ ਫੂਟਾ ਜਬ ਪ੍ਰਤਿ ਬਿੰਬ ਜੀਵ ਚਿਦਾਭਾਸ ਬਿੰਬ ਬ੍ਰਹਮ ਤਿਸ ਸੇ ਮਿਲਤਾ ਹੈ, ਕਬੀਰ ਜੀ ਕਹੈਂ ਐਸੇ ਗਯਾਨ ਗੁਣ ਕਰ ਭ੍ਰਮ ਭਾਗਾ ਤਾਂ ਮਨ ਸੁੰਨ ਅਫੁਰ ਪਦ ਮੇਂ ਸਮਾਵਤਾ ਭਇਆ ॥ ੪ ॥ ੧ ॥

ਆਸਾ

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ। ਗਲੀ ਜਿਨਾ ਜਪ ਮਾਲੀਆ ਲੋਟੇ ਹਥਿ ਨਿਬਗ। ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥ ੧ ॥ ਐਸੇ ਸੰਤ ਨ ਮੋਕਉ ਭਾਵਹਿ। ਡਾਲਾ ਸਿਉ ਪੇੜਾ ਗਟਕਾਵਹਿ ॥ ੧ ॥ ਰਹਾਉ ॥ ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ। ਬਸੁਧਾ ਖੋਦਿ ਕਰਹਿ ਦੁਇ ਚੂਲੇ ਸਾਰੇ ਮਾਣਸ ਖਾਵਹਿ ॥ ੨ ॥ ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾ-ਵਹਿ॥ਸਦਾ ਸਦਾ ਫਿਰਹਿ ਅਭਿਮਾਨੀ ਸਗਲ

ਕੁਟੰਬੁ ਦੂਖਾਵਹਿ ॥ ੩ ॥ ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੇ ਕਰਮ ਕਮਾਵੈ । ਕਹੁ ਕਬੀਰ ਜਿਸੁ ਸਤਿਗੁਰੁ ਭੇਟੈ ਪੁਨਰਪਿ ਜਨਮਿ ਨ ਆਵੈ ॥ ੪ ॥ ੧ ॥

ਉਥਾਨਕਾ—ਕਿਸੀ ਦੇਸ ਸੇ ਕਬੀਰ ਕੇ ਸ਼ਿਸ਼ ਬਿਵਹਾਰੀ ਖੱਟ ਕਰ ਆਇ, ਕਾਂਸ਼ੀ ਮੇਂ ਪ੍ਰਵੇਸ਼ ਸਮੇਂ ਠਗ ਮਿਲ ਪੜੇ, ਝੂਠਾ ਗਹਿਣਾ ਵਿਖਾ ਕਰ ਲੁਟ ਕੇ ਲੇ ਗਏ,ਉਨ੍ਹੋਂ ਨੇ ਸ਼ਹਿਰ ਮੇਂ ਆਇ ਕਰ ਪੂਛਾ ਕੀ ਚੀਜ਼ ਹੈ ਤੀਨ ਕੌਡੀ ਕੀ, ਸ਼ੋਕਾਤੁ ਹੂਏ ਹੂਏ ਕਬੀਰ ਜੀ ਪਾਸ,ਆਏ ਕਬੀਰ ਜੀ ਦੇਖ ਕਰ ਕਹੇਂ ਸ਼ੁਕਰ ਕਰੋ ਭਾਈ ਆਪ ਤੋ ਬਚ ਆਏ ਅਹੋ ਪਦਾਰਥ ਔਰ ਹੋ ਜਾਇਗਾ ਪ੍ਰਮੇਸ਼੍ਰ ਕਾ ਭਜਨ ਕਰੋ, ਅਰਥ ਰਹਾਉ ਕੀ ਤੁਕ ਸੇ ਲੈਣਾ, ਐਸੇ ਪਖੰਡੀ ਸੰਤਾਂ ਕਾ ਵੇਸ ਜੋ ਕੀਆ ਹੂਆ ਹੈ ਨਾਹੀਂ ਮੋਕੋ ਚਾਹੀਤੇ ਡਾਲਾ ਪਦਾਰਥ ਪੇਡਾ ਸੂਰ ਮਾਰਕੇ ਪਦਾਰਥ ਲੁਟਤੇ ਹੈਂ ॥ ੧ ॥

ਹੁਣ ਪਹਿਲੀ ਤੁਕ ਲੈਣੀ,ਗਜ ਸਾਡੇ ਤਿੰਨ ਤਿੰਨ ਕੀ ਦੋ ਧੋਤੀ ਰਾਖਤ ਹੈ ਸਨਾਨ ਪੀਛੇ ਏਕ ਕੋ ਤੇੜ ਬਾਂਧੇ ਦੂਜੀ ਕੋ ਸੁਕਾਵੈ ।ਤੇਹਰੇ ਤੱਗ ਇਹ ਹੈਂ—ਏਕ ਤਾਗਾ ਗਲ ਮੇਂ ਕੰਠੀ ਸਾ ਰਾਖੇ ਏਕ ਸੱਜੀ ਭੁਜਾ ਕੇ ਡੌਲੇ ਮੇਂ ਅਨੰਤ ਬਾਂਧੇ ਏਕ ਜਨੇਊ, ਤੀਨ ਹੂਏ। ਪੁਨਾ ਤਿੰਨ ਆਗਕਾ ਜਨੇਊ ਪਾਵੇ ਹੈ ਗਲੇ ਮੇਂ ਮਾਲਾ ਜਪਨੇ ਵਾਲੀ ਪਾਵੇ ਹੈ ਲੋਟੇ ਪੀਤਲ ਕੇ ਹਾਥ ਮੇਂ ਹੈਨ ਬੱਗ ਚਿਲਕਾਏ ਹੂਏ ਓਹ ਪੁਰਸ਼ ਹਰੀ ਕੇ ਸੰਤ ਨਹੀਂ ਆਖੀਦੇ ਬਨਾਰਸੀ ਠੱਗ,ਕਾਂਸ਼ੀ ਇਨਕੇ ਬੀਚ ਹੈ

ਬਨਾਰਸੀ ਕਾ ਅਰਥ ਯੇਹ ਹੈ–ਇਕ ਬਰਨਾ ਨਦੀ ਦੂਜੀ ਅਸੀ ਦੋਨੋਂ ਕੇ ਬੀਚ ਹੋਵੇ ਸੋ ਬਨਾਰਸ ਹੈ ॥ ੧ ॥

ਰਾਤ੍ਰੀ ਕੋ ਬਰਤਨ ਮਾਂਜ ਕੇ ਰਖਨੇ ਸਵੇਰ ਕੋ ਫਿਰ ਮਾਂਜਨੇ ਕੋਈ ਮੂਸਾ ਸੂੰਘ ਨਾ ਗਯਾ ਹੋ ਉਪਰ ਚੌਂਕੇ ਕਿੰਵਾ ਚੁਲੇ ਤੇ ਚੜ੍ਹਾਤੇ ਹੈਂ ਕਾਠੀ ਲਕੜੀਆਂ ਧੋ ਕਰ ਜਲਾਤੇ ਹੈਂ ਬਸੁਧਾ ਪ੍ਰਿਥੀ ਕੋ ਪੁਟ ਕੇ ਸੁਚੀ ਨਿਕਾਸ ਕੇ ਨੀਚੇ ਤੇ ਕਰਤੇ ਹੈਂ ਦੋ ਚੁਲੇ ਇਕ ਪੈ ਤਵਾ ਤਪਾਨਾ ਇਕ ਪੁਰ ਦਾਲ ਧਰ ਕੇ ਜਬ ਤਕ ਨਿਮਕ ਨਹੀਂ ਦਾਲ ਮੈਂ ਪਾਇਆ ਤਬ ਤਕ ਕੋਈ ਜਾਵੇ ਚੌਂਕੇ ਤੇ ਲੂਣ ਸੇਂ ਪੀਛੇ ਬੰਦ ਕਰੇ ਹੈਂ, ਬਾਹਰ ਐਸਾ ਕਰਮ ਕਾਂਡ ਰਖਨਾ ਦਿਖਾਲੇ ਕੋ ਵੀਚ ਤੋ ਸਾਬਤ ਮਨੁਖ ਕੋ ਮਾਰ ਕੇ ਖਾ ਲੇਵੇ ਹੈਂ ॥ ੨ ॥

ਐਸੇ ਓਹ ਪਾਪੀ ਹੈਂ ਸਦਾ ਹੀ ਅਪਰਾਧੋਂ ਮੇਂ ਫਿਰਤੇ ਹੈਂ ਮੁਖ ਤੇ ਅਪਰਸ ਅਛੋਹ ਕਹਾਵੇ ਹੈਂ ਸਦਾ ਅਪਮਾਨ ਮੈਂ ਹੀ ਫਿਰਤੇ ਹੈਂ ਐਸੇ ਨੀਚ ਆਪਨਾ ਕੁਟੰਬ ਨਰਕ ਮੈਂ ਡੋਬੇ ਹੈਂ ॥ ੩ ॥

ਸਿਧਾਂਤ ਦ੍ਰਿਸ਼ਟ ਕਰ ਕਹੈ ਹੈ ਜਿਸ ਤਰਫ ਕਰਮੋਂ ਕੇ ਅਨਸਾਰ ਪ੍ਰੇਰਕੇ ਪ੍ਰਮੇਸ਼ਰ ਨੇ ਲਗਾਇਆ ਹੈ ਤੈਸੇ ਕ੍ਰਿਆ ਵਿਵਹਾਰ ਮੇਂ ਜੀਵ ਲਾਗਾ ਹੈ, ਜੈਸੇ ਈਸ਼ਵਰ ਪ੍ਰੇਰਤਾ ਹੈ ਤੈਸੇ ਕਰਮ ਜੀਵ ਕਰਤੇ ਹੈਂ ਕੀਬਰ ਜੀ ਕਹੈ ਜਿਸ ਕੋ ਪੂਰਨ ਸਤਿਗੁਰੂ ਮਿਲੇ ਹੈ ਸੋ ਪੁਰਸ਼ ਪੁਨਾ ਪੁਨਾ ਜਨਮੋਂ ਮੇਂ ਨਹੀਂ ਆਵਤਾ, ਪ੍ਰਥਮ ਅਰਥ। ਦੋ ਅਰਥ–ਯਮ ਕਾ ਅਲੰਕਾਰ ਹੈ ਪੁਨਾ ੨ ਸੰਤੋਂ ਕੀ ਉਪਮਾ ਕਹੈ ਹੈਂ, ਰਹਾਉ ਤੇ ਚੁਕੇ, ਯੇਹ ਭੀ ਸਿਧਾਂਤ ਹੈ ਐਸੇ ਜੋ ਸੰਤ ਹੈਨ ਸੋ ਮੋਕੋ

ਭਾਰੇ ਪ੍ਰੇਯ ਲਾਗਤ ਹੈਂ, ਡਾਲ ਰਾਗ ਦ੍ਵੈਖ ਪੇਡ ਅਗਯਾਨ ਦੋਨੋਂ ਕੋ ਗਟਕਨਾ ਅਭਾਵ ਕਰਤੇ ਹੈਂ, ਪ੍ਰਥਮ ਪਉੜੀ ਲੇ ਗਜ ਉਚਾਰਕੇ ਸਾਢੇ ਤੀਨ ਮਾਤ੍ਰ ਓਅੰਕਾਰ ਕੋ ਤੀਨ ਵਾਸਨਾ ਸੁਤ ਪੁਤ੍ਰ ਮੇਰਾ ਚੰਗਾ ਹੋਵੈ ਧਨ ਮੇਰੇ ਪਾਸ ਬਹੁਤ ਹੋਵੇ ਲੋਕ ਮੇਰੀ ਉਸਤਤੀ ਕਰਨ ੩,ਵਿਤ ਲੋਕ ਈਕਣਾ।ਇਹ ਨਵਿਰਤ ਕਰੀਆਂ ਹੈਂ ਜਿਸਨੇ,ਤੀਨ ਮਾਤ੍ਰਾ ਕੌਨ ਹੈ ?ਅਕਾਰ ਉਕਾਰ ਮਕਾਰ ਅਰਧ ਬਿੰਦ੍ਰ "ਅਕਾਰ ਉਕਾਰ ਮਕਾਰ ਪੁਨ ਅਰਧ ਬਿੰਦ ਪਹਚਾਨ। ਚਾਰੋਂ ਕੇ ਸਮਦਾਇਕੇ ਓਅੰਕਾਰ ਪਛਾਨ"। ਅਕਾਰ ਉਕਾਰ ਮਕਾਰ ਸਾਬਤ ਅਰਧ ਬਿੰਦੁ ਅਧੀ ਸਾਢੇ ਤੀਨ ਮਾਤ੍ਰਾਯੇਹ ਹੈ ਪੂਨ ਤਿਨ ਧੋਵੇਂ ਕਾ ਇਕ ਬਾਰਕ ਮਾਨਸ ਦੂਰ ਕਰੀ ਹੈ ਤੇਹਰੇ ਤੱਗ ਮਨ ਤਨ ਬਾਨੀ ਰੋਕੀ ਕਿੰਵਾ ਤਿੰਨਾਂ ਹੀ ਗੁਣਾਂ ਵਲੋਂ ਤਗ ਪਾਈ ਹੈ, ਤਗ ਇੰਦ੍ਰੇ ਰੋਕਨ ਕਰੇ ਤੇ ਰਹੇ ਹੈ। ਗਲੀ ਜਿਨਾਂ ਜਪ ਮਾਲੀਆ ਗੱਲਾਂ ਹੀ ਜਿਨਾਂ ਕੀ ਜਪ ਕਰਨੇ ਵਾਲੀਆਂ ਮਾਲਾਹੈਂ ਲੋਟੇ ਹਥ,ਹਥ ਤਿਨਕੇ ਲੋਟੇ ਹੈਂ ਮੰਗਨ ਵਲੋਂ ਵਾ ਹਥ ਹੀ ਪਾਤ੍ਰ ਹੈਂ,ਕਰ ਪਾਤ੍ਰ ਹੈਂ।ਪਵਿਤ੍ਰ ਦਿਸਾ ਬਸਤ੍ਰ ਹੈ ਹਥ ਨਾਂ ਹਥ ਬਗ ਉਜਲ ਓਹੀ ਹਰਿ ਕੇ ਸੰਤਨ ਆਖੀਦੇ ਹੈ,ਬਨਾਰਸ ਬਨਾ ਹੂਆ ਜੋ ਬਿਸੇਸ ਹੈ ਤਿਨਕੋ ਠਗਨੇ ਵਾਲੇ ਮਿਥਯਾ ਜਾਨਨੇ ਵਾਲੇ ਕਿੰਵਾ ਬਨਾ ਹੂਆ ਜੋ ਆਤਮ ਰਸ ਹੈ ਤਿਸਕੋ ਠਗ ਲੈਣੇ ਵਾਲੇ ਹੈਂ ॥੧। ਬਾਸਨ ਮਾਂਜ ਬਾਸਨਾਂ ਰਿਦੈ ਕੀਆਂ ਮਾਂਜ ਦੂਰ ਕਰੀਆਂ ਹੈਂ ਊਪਰ ਬ੍ਰਹਮ ਮੇਂ ਬ੍ਰਿਤੀ ਚੜਾਤੇ ਹੈਂ ਕਾਠੀ ਧੋਇ ਦੇਹ ਕਾਠੀ ਕੋ ਤੀਰਥ ਜਾਤ੍ਰਾ ਸੇ ਧੋਵੇ ਸੁਧ ਕਰੇ ਹੈ, ਜਲਾਵੈ ਗਯਾਨ ਅਗਨੀ ਕਰ ਬਸੁਧਾ ਬੁਧੀ ਖੋਦ ਸੁਧ ਕਰਕੇ ਦੋ ਚੁਲ੍ਹੇ ਰਾਗਾ

ਮੈਮਾ ਕਿੰਵਾ ਦ੍ਵੈਤ ਕੋ ਚਪੁਨਾਂ ਲੈ ਕਰੇ ਹੈ ਮਾਨ ਆਦਕ ਸਾਰਿਆਂ ਕੋ ਖਾਵੇ ਅਭਾਵ ਕਰੇ ਹੈਂ ॥ ੨ ॥

ਓਨਾਂ ਨੇ ਪਾਇਆ ਹੈ ਪੀ ਪ੍ਰਮੇਸ਼ਵਰ ਕੋ ਸਦਾ ਹੀ ਅਪ-ਰਾਧਾਂ ਵਲੋਂ ਫਿਰੇ ਹੈਂ ਵਾ ਅਪਰਾਧੀ ਹੈ ਬੁਧੀ ਤਿਨਕੀ ਮੁਖੋਂ ਅਪਰਸ ਪਰਮੇਸ੍ਵਰ ਕੋ ਕਹੈ ਕਹਾਵੈ ਸਦਾ ਹੀ ਅਪਮਾਨ ਵਲੋਂ ਫਿਰੇ ਹੈ ਸਦਾ ਸ੍ਰੇਸ਼ਟ ਹੋਏ ਹੈ ਸਗਲ ਕੁਟੰਬ ਆਸ੍ਰੀ ਸੰਪਤੀ ਕੋ ਡੁਬਾਵੇ ਨਾਸ ਕਰੇ ਕਿੰਵਾ ਕੁਟੰਬ ਸ੍ਵਾ ਅਧੀਨ ਬ੍ਰਹਮ ਰੂਪ ਸਮੁੰਦ੍ਰ ਮੈਂ ਡੋਬੇ ਹੈ ਤਾਰੇ ਹੈ ॥ ੩ ॥ ਜਿਤ ਕੋ ਲਾਇਆ ਇੰਦ੍ਰੇ ਗਣ ਜਿਧਰ ਲਗਾਏ ਜੋੜੇ ਤਿਧਰ ਹੀ ਦ੍ਰਿੜ੍ਹ ਹੂਏ, ਕੈਸੇ? "ਹੇ ਸ੍ਰਵਣੋ ਮੇਰਿਹੋ! ਹਰਿ ਸੁਣਨੇ ਨੋ ਪਠਾਏ ਸਰੀਰ ਲਾਏ" ਹੇ ਨੇਤ੍ਰੋ ਮੇਰਿਓ! ਜਗਤ ਹਰਿ ਕਾ ਰੂਪ ਹੈ ਐਸੇ ਸੁਭ ਮਾਰਗ ਮੈਂ ਲਾਏ ਇੰਦ੍ਰੇ ਤਿਧਰ ਹੀ ਲਗ ਰਹੇ ਹੈਂ ਜੈਸੇ ਪਰੇਰੇ ਤੈਸੇ ਹੀ ਕਰਮ ਕਮਾਵੇ ਹੈਂ ਕਬੀਰ ਜੀ ਕਹੈ ਜਿਸ ਕੋ ਐਸੇ ਸਤਗੁਰੂ ਭੇਟੇ ਮਿਲੇ ਸੋ ਪੁਨ ਪੁਨ ਜਨਮ ਮੈਂ ਨਹੀਂ ਆਵੇ ਹੈ ਦੋ ਅਰਥ ਧਮ ਕਾ ਅਲੰਕਾਰ ਹੈ, ਧੇਹ ਇਤੀ ਸਬਦ ॥ ੨ ॥

ਆਸਾ

ਬਾਪਿ ਦਿਲਾਸਾ ਮੇਰੋ ਕੀਨਾ । ਸੇਜ ਸੁਖਾਲੀ ਮੁਖਿ ਅੰਮ੍ਰਿਤੁ ਦੀਨਾ ॥ ਤਿਸੁ ਬਾਪ ਕਉ ਕਿਉ ਮਨਹੁ ਵਿਸਾਰੀ । ਆਗੈ ਗਇਆ ਨ ਬਾਜੀ ਹਾਰੀ ॥ ੧ ॥ ਮੁਈ ਮੇਰੀ ਮਾਈ

ਹਉ ਖਰਾ ਸੁਖਾਲਾ। ਪਹਿਰਉ ਨਹੀ ਦਗਲੀ ਲਗੈ ਨ ਪਾਲਾ ॥ ੧ ॥ ਰਹਾਉ ॥ ਬਲਿ ਤਿਸੁ ਬਾਪੈ ਜਿਨਿ ਹਉ ਜਾਇਆ। ਪੰਚਾ ਤੇ ਮੇਰਾ ਸੰਗੁ ਚੁਕਾਇਆ। ਪੰਚ ਮਾਰਿ ਪਾਵਾ ਤਲਿ ਦੀਨੇ। ਹਰਿ ਸਿਮਰਨਿ ਮੇਰਾ ਮਨੁ ਤਨੁ ਭੀਨੇ ॥ ੨ ॥ ਪਿਤਾ ਹਮਾਰੋ ਵਡ ਗੋਸਾਈ। ਤਿਸੁ ਪਿਤਾ ਪਹਿ ਹਉ ਕਿਉ ਕਰਿ ਜਾਈ। ਸਤਿਗੁਰ ਮਿਲੇ ਤ ਮਾਰਗੁ ਦਿਖਾਇਆ। ਜਗਤ ਪਿਤਾ ਮੇਰੈ ਮਨਿ ਭਾਇਆ ॥ ੩ ॥ ਹਉ ਪੂਤੁ ਤੇਰਾ ਤੂੰ ਬਾਪੁ ਮੇਰਾ। ਏਕੈ ਠਾਹਰ ਦੁਹਾ ਬਸੇਰਾ। ਕਹੁ ਕਬੀਰ ਜਨਿ ਏਕੋ ਬੂਝਿਆ। ਗੁਰਪ੍ਰਸਾਦਿ ਮੈ ਸਭੁ ਕਿਛੁ ਸੂਝਿਆ ॥ ੪ ॥ ੩ ॥

ਤ੍ਰਿਤੀ ਸਬਦ ਮੇਂ ਪ੍ਰਮੇਸ਼ਵਰ ਕੀ ਦਇਆ ਬਰਣਤ ਹੈ ਜੀਵ ਪਰ ਐਸੀ ਕ੍ਰਿਪਾ ਹੈ ਪ੍ਰਮੇਸ਼ਵਰ ਕੀ, ਆਸਾ ਪ੍ਰਮੇਸ਼ਵਰ ਮੇਰਾ ਬਾਪ ਹੈ ਤਿਸਨੇ ਮੇਰੇ ਕੋ ਧੀਰਜ ਦੀਨਾ ਜਪ ਤਪ ਮੇਂ ਅੰਤਹ ਕਰਨ ਸੇਜਾ ਸੁਖੀ ਭਈ ਮੁਖ ਮੇਂ ਨਾਮ ਅੰਮ੍ਰਿਤ ਦੀਨਾ ਐਸੇ ਕ੍ਰਿਪਾਲੂ ਬਾਪ ਹਰੀ ਕੋ ਕਿਊਂ ਮਨ ਤੇ ਭੁਲਾ- ਦੀਏ ਜਿਸ ਕੀ ਕ੍ਰਿਪਾ ਸੇ ਅਗੇ ਪ੍ਰਲੋਕ ਮੇਂ ਬਾਜੀ ਮਨੁਖਾ

ਜਨਮ ਕੀ ਹਾਰ ਕੇ ਨਹੀਂ ਗਜਾ ਕਿੰਵਾ ਨਾਂ ਅਗੇ ਹੀ ਗਯਾ ਤੇ ਨਾ ਬਾਜ਼ੀ ਹੀ ਹਾਰੀ ਹੈ ॥ ੧॥

ਮਾਈ ਮੂਈ ਮੇਰੀ ਮਮਤਾ ਬਹੁੜ ਮੈਂ ਸੁਖੀ ਭਯਾ ਪੈਹ-ਰਤਾ ਨਹੀਂ ਦਗਲੀ ਗੋਦੜੀ ਦੇਹ, ਕਿਉਂ ਪਾਲਾ ਜੜਤਾ ਰੂਪੀ ਨਹੀਂ ਲਗਤਾ ॥ ੧ ॥

ਬਲਿਹਾਰ ਜਾਵਾਂ ਤਿਸ ਬਾਪ ਕੋ ਜਿਸਨੇ ਮੈਨੂੰ ਜਾਇਆ ਕਿਆ ਪਾਲਿਆ ਹੈ, ਜਾਇਆ ਉਤਪਤੀ ਕਾ ਅਰਥ ਨਹੀਂ ਕਰਨਾਵਾਦੀ ਪੂਛੇਗਾ ਜੀਵ ਨਵੀਨ ਜੰਮਿਆ ਹੈ ਤਾਂ ਬਹੁਤ ਦੂਖਨ ਆਵੇਂਗੇ, ਨਵੀਨ ਉਤਪਤ ਵਾਲੇ ਜੀਵ ਕੋ ਪਾਪ ਪੁੰਨ ਰੂਪ ਕਰਮ ਨਹੀਂ ਦੁਖਸੁਖ ਪਾਪ ਪੁੰਨ ਬਿਨਾ ਨਹੀਂ ਹੋਵੇ ਹੈ ਜੇ ਉੱਤਪਤਿ ਭਯਾ ਜਦ ਤਦ ਹੀ ਦੁਖ ਪ੍ਰਾਪਤਿ ਭਏ ਅਨਰਥ ਭਯਾ ਕਰਮਾਂ ਬਿਨਾ ਫਲ ਮਿਲਾ ਪਿਛੇ ਸ੍ਰੀ ਮੁਖ ਸੇ ਕਹਿ ਚੁਕੇ ਹੈਂ ਸੁਖ ਜੀਅ ਜਨਮ ਤੇ ਛੂਟੇ ਜਨਮ ਕਾਲ ਮੇਂ ਹੀ ਸੁਖ ਦੂਰ ਭਏ ਤਾਂਤੇ ਨਿਰਦੋਸ ਅਰਥ ਹੈ, ਜਾਇਆ ਪਾਲਨ ਕਾ ਪੰਚਾਂ ਕਾਮ ਕ੍ਰੋਧਾਦਿਕਾਂ ਤੋਂ ਸਾਥ ਛੁਡਾਇਆ, ਪੰਚ ਵਿਸ਼ੇ ਮਾਰਕੇ ਪੈਰਾਂ ਹੇਠ ਅਧੀਨ ਕੀਏ, ਹਰੀ ਕੇ ਸਿਮਰਨ ਮੇਂ ਮੇਰਾ ਤਨ ਮਨ ਭਿੱਜ ਰਹਿਆ ਹੈ ॥ ੨ ॥

ਪ੍ਰਮੇਸ਼ਵਰ ਰੂਪ ਪਿਤਾ ਹੈ ਵੱਡਾ ਸਭਨਾਂ ਕਾ ਸ੍ਵਾਮੀ ਤਿਸ ਪਿਤਾ ਪਾਸ ਹਉਂ ਕਿਉਂ ਕਰ ਜਾਈ,ਐਸੇ ਪ੍ਰਾਰਥਨਾ ਕੀਤਾ ਤਾਂ ਸਤਿਗੁਰ ਤਿਨ੍ਹਾਂ ਨੇ ਮਾਰਗ ਦਿਖਾਇਆ ਜਗਤ ਪਿਤ ਪ੍ਰਮੇਸ਼ਰ ਮੇਰੇ ਮਨ ਭਇਆ ਚੰਗਾ ਲੱਗਾ ਹੈ ॥ ੩ ॥

ਹੇ ਭਗਵਾਨ ! ਹਉ ਪੂਤ੍ਰ ਹਾਂ ਤੇਰਾ ਤੂ ਮੇਰਾ ਪਿਤਾ ਹੈਂ,

ਏਕੈ ਠਾਹਰ ਬੁੱਧੀ ਮੇਂ ਸਾਖੀ ਚੇਤਨ ਤੇ ਚਿਦਾਭਾਸ ਅੰਤਹ ਕਰਣ ਮੇਂ ਹੈ ਦੋਵੇਂ, ਆਤਮਾ ਪ੍ਰਮਾਤਮਾ ਵੀ ਤਿਸ ਕੋ ਕਹਿਤੇ ਹੈਂ, ਕਬੀਰ ਜੀ ਕਹੇਂ ਸੰਤਾਂ ਦ੍ਵਾਰੇ ਏਕ ਪ੍ਰਮੇਸ਼ਰ ਕੋ ਬੂਝਿਆ ਜਾਨਿਆ ਗੁਰੋਂ ਕੀ ਕ੍ਰਿਪਾ ਸੇ ਮੈਨੂੰ ਸਭ ਕੁਛ ਸੂਝਿਆ॥੪॥

ਆਸਾ

ਇਕਤੁ ਪਤਰਿ ਭਰਿ ਉਰਕਟ ਕੁਰਕਟ ਇਕਤੁ ਪਤਰਿ ਭਰਿ ਪਾਨੀ। ਆਸਿ ਪਾਸਿ ਪੰਚ ਜੋਗੀ ਆ ਬੈਠੇ ਬੀਚਿ ਨਕਟਦੇ ਰਾਨੀ ॥ ੧॥ ਨਕਟੀ ਕੋ ਠਨਗਨੁ ਬਾਡਾਡੂੰ ॥ ਕਿਨਹਿ ਬਿਬੇਕੀ ਕਾਟੀ ਤੂੰ ॥ ੧ ॥ ਰਹਾਉ ॥ ਸਗਲ ਮਾਹਿ ਨਕਟੀ ਕਾ ਵਾਸਾ ਸਗਲ ਮਾਰਿਅਉ ਹੇਰੀ। ਸਗਲਿਆ ਕੀ ਹਉ ਬਹਿਨ ਭਾਨਜੀ ਜਿਨਹਿ ਬਰੀ ਤਿਸੁ ਚੇਰੀ ॥ ੨ ॥ ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ॥ ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ ॥ ੩ ॥ ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ। ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ ॥ ੪ ॥ ੪ ॥

ਏਕਸਮੇਂ ਮੇਂ ਭਗਵਾਨ ਵਿਸ਼ਨਜੀ ਤੇਲੱਛਮੀ ਕਾ ਆਪਸ ਮੇਂ ਸੰਬਾਦ ਭਯਾ, ਲਛਮੀ ਕਹੇ ਮੇਰੇ ਭਗਤ ਤਕੜੇ ਹੈਂ, ਭਗਵਾਨ ਨੇ ਕਹਾ ਮੇਰੇ ਬਲੀ ਹੈਂ। ਸਲਾਹ ਕੀਤੀ ਚਲੋ ਪ੍ਰੀਖ੍ਯਾ ਕਰੋ, ਲਛਮੀ ਨੇ ਕਹਾ ਮੇਰੇ ਭਗਤਾਂ ਪਾਸ ਪਹਿਲੇ ਚੱਲੋ, ਭਗਵਾਨ ਜੀ ਸਾਧ ਕਾ ਭੇਖ ਧਾਰਕੇ ਚਲੇ, ਭਗਤਾਂ ਪਾਸ ਜਾ ਕੇ ਕਹਿਨ ਲੱਗੇ ਸਾਨੂੰ ਸਥਾਨ ਦੇਹੋ, ਲੱਛਮੀ ਕੇ ਭਗਤ ਨੇ ਚਬਾਰਾ ਖੋਲ੍ਹ ਦੀਆ ਮਹਾਰਾਜ ਜੀ ਰਸੋਈ ਕਰਨੇ ਲੱਗੇ, ਇਤਨੇ ਨੂੰ ਲੱਛੋ ਆਈ ਇਸਤ੍ਰੀ ਕਾ ਰੂਪ ਧਰੇ ਭੂਖਨੋਂ ਬਸਤ੍ਰੋਂ ਕਰ ਪੂਰਤ ਹੂਈ ਭਗਤ ਕੋ ਕਹੈ ਮੁਝ ਕੋ ਪ੍ਯਾਸ ਲਾਗੀ ਹੈ ਜਲ ਲ੍ਯਾਓ, ਭਗਤ ਨੇ ਜਲ ਲੈ ਆਂਦਾ, ਲੱਛੋ ਨੇ ਬਗਲ ਤੇ ਸੁਵਰਨ ਕਾ ਗਲਾਸ ਕੱਢ ਕੇ ਪਾਨੀ ਪੀਆ ਗਲਾਸ ਸੁਵਰਨ ਕਾ ਫੈਂਕ ਦੀਆ, ਦੋ ਚਾਰ ਪਲ ਪੀਛੇ ਫੇਰ ਕਹਿਨੇ ਲੱਗੀ ਮੁਝਕੋ ਪ੍ਯਾਸ ਬਹੁਤ ਹੈ ਕੁਛ ਸ਼ਰਬਤ ਲੈ ਆਓ, ਭਗਤ ਕੋ ਵੱਡੀ ਮੋਹਰ ਦੀਨੀ ਸ਼ਰਬਤ ਲਿਆ ਕੇ ਦੀਆ, ਰਾਣੀ ਲੱਛੋ ਨੇ ਸੁੰਦਰ ਹੀਰਿਓਂ ਕਾ ਜੜਾਊ ਕੌਲ ਨਿਕਾਸ ਕਰ ਸ਼ਰਬਤ ਪੀਆ ਕੌਲ ਕੋ ਤਿਆਗਾ, ਭਗਤ ਨੇ ਕਹਾ ਜੀ ਦੋਨੋਂ ਬਰਤਨ ਮਾਂਜ ਦੇਈਏ ? ਨਹੀਂ ਭਾਈ ਹਮ ਲੋਕ ਜਿਸ ਕੋ ਏਕਵਾਰ ਜੂਠਾ ਕਰੇਂ ਫੇਰ ਨਹੀਂ ਛੂਤੇ, ਭਗਤ ਨੇ ਜਾਨਾ ਜੇ ਇੱਥੇ ਦੋ ਚਾਰ ਰੋਜ ਰਹੇ ਤਾਂ ਰੰਗ ਲੱਗ ਜਾਏ, ਖਾਨ ਕੇ ਬਰਤਨ ਤ੍ਯਾਗੇਗੀ ਤਾਂ ਅਸੀਂ ਸ਼ਾਹ ਹੋਵਾਂਗੇ। ਕਹੇ ਜੀ ਆਪ ਨਿਵਾਸ ਕਰੋ, ਊਪਰ ਚਲੋ, ਜਿਸ ਵਕਤ ਗਈ ਤਾਂ ਅੱਗੇ ਮਹਾਰਾਜ ਕੋ ਦੇਖਕਰ ਕਹੇ ਹਮ ਈਹਾਂ ਨਹੀਂ ਰਹਿਤੇ ਏਥੇ ਪੁਰਸ਼ ਕਾ ਨਿਵਾਸ ਹੈ,

ਉਨ੍ਹਾਂ ਨੇ ਕਹਿਆ ਸੰਤ ਜੀ! ਹੁਣ ਟੁਰੋ ਸਾਡਾ ਮਕਾਨ ਵੇਹਲਾ ਨਹੀਂ, ਸੰਤ ਕਹੇ ਰੋਟੀ ਖਾ ਲਈਏ ਚਾਵਲ ਰਤੇ ਹੈਂ ਫੇਰ ਟੁਰ ਜਾਵਾਂਗੇ, ਭਗਤ ਕਹੇ ਚਾਵਲ ਪੱਲੇ ਮੇਂ ਪਾ ਲਵੋ, ਭਲ· ਮਾਨਸੀ ਨਾਲ ਚਾਵਲ ਪੱਲੇ ਮੇਂ ਪਾ ਕੇ ਟੁਰੇ ਪਾਨੀ ਚਾਵਲ ਕੱਚਿਆਂ ਕਾ ਚੋਂਦਾ ਭਯਾ ਰਸਤੇ ਮੇਂ ਲਛਮੀ ਆ ਮਿਲੀ ਭਗਵਾਨ ਜੀ ਕਹੇ ਮੇਰੇ ਭਗਤ ਚੱਲ ਦੇਖ। ਲਛਮੀ ਕਬੀਰ ਜੀ ਪਾਸ ਜਾਕਰ ਕਹਿਨੇ ਲਗੀ ਤਾਣੀ ਕਾ ਟੋਟਾ ਉਣ ਦੇਹੁ ਦੁਗਨੀ ਮਜੂਰੀ ਲੇਹੁ, ਕਬੀਰ ਜੀ ਕਹੇ ਠਹਿਰੀਏ ਫੇਰ ਕਹਿਨੇ ਲਗੀ ਚੌਗੁਨੀ ਪੰਚਗੁਨੀ ਨਾਲ ਤੋਲਕੇ ਧਨ ਲੇਹੁ, ਕਬੀਰ ਜੀ ਕਹੇ ਹੱਕੋਂ ਅਸੀਂ ਵਧ ਨਹੀਂ ਲੇਤੇ ਅਰ ਬੁਣਾਂਗੇ ਵਾਰੀ ਸਿਰ, ਲਛਮੀ ਮੋਹਰਾਂ ਹਾਉ ਭਾਉ ਦਿਖਾਨ ਲਗੀ ਤਬ ਕਬੀਰ ਜੀ ਕੋਪ ਸੇ ਕਹਿਨੇ ਲਾਗੇ ਪੂਤ ਕਮਾਲੇ! ਕਰਦ ਲੈ ਆ ਨਾਕੋ ਕਾਟੀ ਕਾਨੋ ਕਾਟੀ ਕੂਟੀ ਨੀਕੇ ਕਰਕੇ ਕਥੀ ਐਸੇ ਹੈ–ਇਕ ਬਰਤਨ ਫਲੋਂ ਫੂਲੋਂ ਸੇ ਭਰ ਲੈਨਾ ਇਕ ਪਾਨੀ ਕੇ ਆਸ ਪਾਸ ਆਲੇ ਦੁਆਲੇ ਪੰਜ ਜੋਗੀ ਮਾਇਆ ਮੇਂ ਜੁੜਨੇ ਵਾਲੇ (ਬਹਠੇ) ਬੈਠ ਜਾਤੇ ਹੈਂ, ਬੀਚ ਮੇਂ ਨਕਟ ਦੇਈ ਰਾਨੀ ਮਾਇਆ ਕਾ ਰੂਪ ਬਨਾ ਰਖਤੇ ਹੈਂ ੧, ਹੇ ਨਕਟੀ ਤੇਰਾ ਬਾਜਾ ਠਨ ਠਨ ਕਰਕੇ ਬਜ ਰਹਿਆ ਹੈ ਤੂੰ ਦੂਹਾਂ ਲੋਕੋਂ ਮੇਂ ਵਾ ਦ੍ਵੈਤ ਵਾਲਜੋਂ ਮੇਂ, ਪਰ ਕਿਸੀ ਬਬੇਕੀ ਬੀਚਾਰ ਵਾਲੇ ਨੇ ਕਟਿਆ ਹੈ ਤੈਨੂੰ॥ ਰਃ ੧ ॥ ਮਾਇਆ ਬੋਲੀ ਸਭਨਾਂ ਵਿਚ ਨਕਟੀ ਕਾ ਵਾਸਾ ਹੈ ਸਗਲਿਆਂ ਕੋ ਮੈਨੇ ਲਿਆ ਹੈ ਐ ਬਹੁੜੋ ਹੇਰਨਾਂ ਕੋ ਹੇਰੀ ਹੇਰ ਰਹੀ ਹੈ ਕਾਬੂ ਕਰਨ ਲਈ, ਹੇ ਸੰਤ ਜੀ ਸਭਨਾਂ ਕੀ ਹਉਂ ਭੈਣ ਹਾਂ ਕਿਸੀ ਕੀ ਭਣੇਈਂ

ਹਾਂ, ਭੈਣ ਕੀ ਧੀ ਭਾਨਜੀ ਕਹੀਏ ਹੈ, ਭਾਵ ਜੋ ਪੁਰਸ਼ ਗੁਜ਼ਾਰਾ ਵੀ ਤੰਗ ਕਰੇ ਸੂਮ ਤਿਸ ਕੀ ਭੈਣ ਹਾਂ, ਜੋ ਗੁਜ਼ਾਰਾ ਵੀ ਨਾ ਕਰੇ ਜਮਾਂ ਹੀ ਕਰਦਾ ਜਾਏ ਕੰਦਰਜ ਤਿਸਕੀ ਭਨੇਈ ਹਾਂ, ਜੈਸੇ ਭਨੇਈ ਕੋ ਲੋਗ ਪੂਜੇ ਹੈਂ ਤੈਸੇ ਜਮਾਂ ਹੀ ਕਰਦੇ ਜਾਏ ਹੈਂ, ਜਿਸਨੇ ਮੈਨੂੰ ਵਰਾ ਹੈ ਕਿਆ ਖਰਚਿਆ ਹੈ ਤਿਸਕੀ ਚੇਰੀ ਦਾਸੀ ਹਾਂ ਮੈਂ ॥ ੨ ॥

ਕਬੀਰ ਜੀ ਕਹਿਨੇ ਲਗੇ ਹੇ ਮਾਇਆ ਤੂੰ ਕਿਸੀ ਪੁਰਖ ਪਾਸ ਜਾਹੁ ਕਿਉਂ ਪੁਰਖ ਕੋ ਇਸਤ੍ਰੀ ਮੋਹਿਤ ਕਰੇ ਹੈ ਇਸਤ੍ਰੀ ਕੋ ਇਸਤ੍ਰੀ ਨਹੀਂ ਮੋਹੇ ਹੈ, ਜੈਸੇ ਗੁਸਾਈਂ ਜੀ ਨੇ ਕਹਾ ਹੈ-ਮਾਇਆ ਗਿਆਨ ਕੋ ਮੋਹੇ ਹੈ ਪੁਰਖ ਕੋ ਭਗਤੀ ਇਸਤ੍ਰੀ ਹੈ ਤਿਸਕੋ ਮਾਇਆ ਨਹੀਂ ਛਲੇ ਐਸੇ ਹੀ ਮੈਂ ਵੀ ਇਸਤ੍ਰੀ ਤੂੰ ਵੀ ਇਸਤ੍ਰੀ ਕੈਸੇ ਤੈਸੇ ਤੂੰ ਮੋਹੇ ਹੈਂ? ਮਾਇਆ ਨੇ ਕਹਾ ਤੇਰਾ ਪਤੀ ਕੌਨ. ਹੈ ਮੇਰੇ ਤੋਂ ਬੇਗਿਣਤ ਹੈਂ ਪਤੀ ਮਾਇਆ ਕਹੇ, ਕਬੀਰ ਜੀ ਕਹੇ ਹਮਰੋ ਭਰਤਾ ਸੰਪੂਰਨ ਵਿਸ਼੍ਵ ਕੋ ਭਰਨੇ ਵਾਲਾ ਹੈ ਵਡਾ ਵੀਚਾਰਵਾਨ ਹੈ ਜੇ ਤੂੰ ਪੂਛੇ ਕਹਾਂ ਹੈ? ਓਹ ਆਪੇ ਸੰਤ ਕਹਾਵੇ ਹੈ ਨਾਲੇ ਓਹ ਮੇਰੇ ਸੀਸ ਪਰ ਕਾਇਮ ਹੈ, ਇਤ੍ਰ ਕੋਸੀ ਇਸਤ੍ਰੀ ਪੁਰਸ਼ ਨਜ਼ਦੀਕ ਨਹੀਂ ਆਵੇ ਹੈ ॥ ੩ ॥

ਪਹਿਲਾ ਅਰਥ ਨੱਕ ਕੰਨ ਕੱਟਨ ਕਾ ਆਇਆ ਹੈ ਹੁਣ ਦੂਜਾ-ਹੇ ਮਾਇਆ ਤੂੰ ਨਾਕਹੁ ਸੂਰਗ ਤੇ ਕਟਨ ਵਾਲੀ ਹੈਂ ਨਹੁਖ ਰਾਜੇ ਕੋ ਜਬ ਇੰਦ੍ਰ ਪਦ ਮਿਲਾ ਜਸੂਸ ਨੇ ਕਹਾ ਜੇ ਸੱਚੀ ਨਾ ਮਿਲੀ ਆਪ ਕੋ ਤੋ ਇੰਦ੍ਰ ਪੁਨਾ ਕਿਹ ਕੰਮ ਹੈ, ਆਪ ਰਾਜੇ ਨਹੁਖ ਸੁਨਤੇ ਸਚੀ ਕੋ ਬੁਲਾਇਆ, ਸਚੀ ਕੰਬੀ

ਕਾਂਪੀ ਗੁਰੂ ਬ੍ਰਹਸਪਤਿ ਪਾਸ ਪੁਕਾਰੀ ਮੇਰਾ ਸਤ ਟੂਟਤਾ ਹੈ ਆਪ ਰਖੀਏ ਜੀ, ਤਰਕਵਾਦੀ ਕਹੇ ਜੀ ਜਬ ਚੌਦਾਂ ਇੰਦ੍ਰ ਇਕ ਮਨੂ ਵਿਚ ਹੋਏ ਤੇ ਸੱਚੀ ਵੋਹੀ ਰਹੇ ਹੈ ਓਦੋਂ ਉਸਕਾ ਸਤ ਨਾਂ ਟੁਟਾ ? ਗੁਰੂ ਜੀ ਕਹੇ ਓਹ ਇੰਦ੍ਰ ਮਰ ਜਾਤੇ ਹੈਂ ਇਸਦਾ ਇੰਦ੍ਰ ਜੀਵਾ ਹੈ, ਨਿਸਾ ਭਈ। ਸਚੀ ਕੋ ਉਪਾਵ ਬਤਾ। ਇਆ ਕਹੋ ਨਹੁਖ ਕੋ ਰਿਖੀਓਂ ਕੀ ਪਾਲਕੀ ਤੇ ਸਵਾਰ ਹੋਕੇ ਆਵੇ ਤਾਂ ਮੈਂ ਮੰਨਾਂਗੀ, ਨਹੁਖ ਨੇ ਐਸੇ ਹੀ ਕੀਆ ਇਕ ਰਿਖੀ ਕੋ ਕਹਾ ਅਰੇ ਸ਼ੀਘਰ ਸਰਪ ਰਿਖੀ ਨੇ ਕਹਾ ਤੂੰ ਹੀ ਸਰਪ ਹੋ ਤਤ ਖਿਨ ਗਿਰਾ ਸ੍ਵਰਗ ਸੇ ਕਾਟਾ ਕਾਨਨ ਬਨ ਤੇ ਸਿੰਗੀ ਰਿਖੀ ਕੋ ਕੱਟਿਆ ਜਿਸ ਤੇ ਤੇਰਾਂ ਧੀਆਂ ਪੁੱਤ੍ਰ ਭਏ। ਸ੍ਰੀ ਗੁਰੂ ਗ੍ਰੰਥ ਸਾਹਿਬ ਦਸਮੀ ਪਾਤਿਸ਼ਾਹੀ ਕਾ ਪੜ੍ਹ ਲਓ ਸਾਰਾ ਚਲਿਤ੍ਰ। ਸੋਰਭੀ ਰਿਖੀ ਕੋ ਕਾਟਾ। ਕੈਸੇ ਇਕ ਸਮੇਂ ਇਸ਼ਨਨ ਦਿਨ ਚੜ੍ਹੇ ਗਿਆ ਸੋਰਭੀ ਮਛ ਮਛਲੀ ਕੋ ਦੇਖ ਬ੍ਰਿਤੀ ਲੰਪਟ ਭਈ, ਸ਼ਹਿਰ ਮੇਂ ਰਾਜਾ ਕੋ ਆਇ ਕਹਿਨੇ ਲਾਗਾ ਹੇ ਰਾਜਨ! ਅਪਨੀ ਕੰਨਿਆਂ ਮੁਝਕੋ ਦੇਹ, ਰਾਜਾ ਡਰਾ ਨਾ ਦਿਤੀ ਤਾਂ ਰਿਖੀ ਸ੍ਰਾਪ ਦੇਵੇਗਾ ਜੇ ਦਿਤੀ ਤਾਂ ਕੰਨਿਆਂ ਬ੍ਰਿਧ ਕੋ ਜਾਨ ਸ੍ਰਾਪ ਦੇਵੇਗੀ ਮੁਸ਼ਕਲ ਬਨੀ, ਰਾਜਾ ਨੇ ਚਾਤ੍ਰੀ ਸੇ ਕਹਾ ਹੇ ਰਿਖੀ ਜੀ ਪਚਾਸ ਕੰਨਿਆਂ ਹੈਂ ਮੇਰੀ ਜੋ ਆਪ ਕੋ ਪਸਿੰਦ ਕਰੇ ਸੋ ਗ੍ਰਹਿਨ ਕਰਲੀਜੀਏ, ਰਿਖੀ ਨੇ ਸਮਝਾ ਰਾਜਾ ਚਾਤ੍ਰਤਾ ਕਰ ਗਿਆ ਹੈ ਬ੍ਰਿਧ ਕੋ ਕੌਨ ਅੰਗੀਕ੍ਰਿਤ ਕਰੇ ਹੈ, ਇਸਨੇ ਸਮਝਾ ਹੈ ਬੁਢੇ ਕੋ ਕਿਸੀ ਨੇ ਨਹੀਂ ਮਨਜ਼ੂਰ ਕਰਨਾ ਮੈਂ ਆਪਣੇ ਸਿਰ ਸੇ ਭਾਰ ਉਤਾਰੋਂ, ਰਿਖੀ ਨੇ ਸਮਝਾ ਐਸੇ ਮੈਨੂੰ ਚਾਹੀਤਾ ਹੈ ਤਪ ਕਾ

ਪ੍ਰਭਾਵ ਦਿਖਾਵਾਂ, ਰਿਖੀ ਜਿਸ ਵਕਤ ਤੇ ਵੱਡੀ ਲੰਘਨੇ ਲਾਗ ਤਪ ਕੇ ਬਲ ਸੇ ਖੋੜਸ ਬਰਸ ਕਾ ਦਿੱਬ ਤਨ ਸੁੰਦ੍ਰ ਰਚ ਕਰ ਦੇਵਤਜੋਂ ਸ੍ਰੀਖਾਂ ਮਹਿਲ ਮੇਂ ਗਿਆ, ਰਾਜਾ ਕੀ ਪਚਾਸ ਕੰਨਜਾਂ ਥੀਂ ਜਿਸ ਵਕਤ ਰਾਜਾ ਕਾ ਹੁਕਮ ਪਹੁੰਚਾ ਰਿਖੀ ਕੇ ਅੰਗੀਕਾਰ ਕਾ ਪਚਾਸੋਂ ਹੀ ਕਹਿਨੇ ਲਾਗੀਂ ਮੈਂ ਪਾਨ ਗ੍ਰਹਨਿ ਕਰਤੀ ਹੋਂ, ਦੂਜੀ ਕਹੇ ਮੇਰੇ ਸ੍ਵਾਮੀ ਹੈਂ ਤੀਜੀ ਕਹੇ ਮੇਰੇ ਭਰਤਾ ਹੈਂ, ਚੌਥੀ ਜਬ ਉਠੀ ਰੀਸ ਸੇ ਸਰਬ ਹੀ ਨਾਲ ਲਗ ਤੁਰੀਂ, ਰਿਖੀ ਨੇ ਸਭਨਾਂ ਕੋ ਲੈ ਕਰ ਇਕ ਆਪਨੇ ਨਾਮ ਪਰ ਸ਼ਹਿਰ ਬਾਂਧਾ ਸਭ ਤੇ ਨਯਾਰਾ। ਪੰਡਤ ਨੇ ਇਹ ਆਖਾ ਇਕਾ ਸਭਾ ਮੈਂ ਵਰਨਨ ਕਰੀ ਥੀ ਕੋਈ ਅਨਥਾ ਨਾ ਸਮਝ ਲੇਵੇ ਮਤਲਬ ਇਸ ਕਾ ਯੇਹ ਹੈ ਪਹਾੜ ਮੇਂ ਰਹਿਤਿਆਂ ਕੋ ਵੀ ਮਾਇਆ ਨੇ ਠਾਗਾ ਹੈ ਕਿਆ ਭ੍ਰਿਸ਼ਟ ਕੀਆ ਹੈ, ਸਿੰਗੀ ਰਿਖੀ ਕੋ ਸਭ ਲੋਕ ਜਾਨਤੇ ਹੈਂ। ਇਸ ਕਰ ਨਹੀਂ ਕਹੀ ਦਸਮ ਗੁਰੂ ਜੀ ਨੇ ਲਿਖਾ ਹੈ ਸਾਤ ਧੀਆਂ ਛੇ ਪੁਤ੍ਰ ਹੂਏ, ਜਬ ਸ਼ਹਿਰ ਮੇਂ ਆਏ ਉਨਕੋ ਵੀ ਕਾਟਾ। ਕਿੰਵਾ ਤ੍ਰਿਤੀ ਅਰਥਾ- ਸੰਤਾਂ ਨੇ ਤੈਨੂੰ ਹੇ ਮਾਇਆ ਨਾਕੋ ਕਾਟੀ ਕੈਸੇ ਨਕ ਸੇ ਵਿਸ਼ੇ ਉਪਾਦਨ ਸੁਗੰਧੀ ਨਹੀਂ ਲੇਤੇ ਕਾਨੋਂ ਕੰਨੋਂ ਸੇ ਬਾਤ ਮਾਇਆ ਕੀ ਨਹੀਂ ਸੁਨਤੇ, ਜਿਸਤੇ ਭਜਨ ਭੂਲੇ ਸੋ ਨਹੀਂ ਸੁਨੇ ਹੈਂ। ਕਾਟ ਕਟੀ ਹੈ ਤੁਸਾਂ ਸੇ ਸਪਰਸ਼ ਨਹੀਂ ਕਰਤੇ ਪਰਕਾਤਕਾ ਕੂਟ ਰਸਨਾ ਸੇ ਰਸ ਨਹੀਂ ਲੇਤੇ ਡਾਰੀ ਨੇਤ੍ਰੋਂ ਸੇ ਡਾਰੀ ਭੇਦ ਦ੍ਰਿਸ਼ਟੀ ਸੇ ਦੇਖਤੇ ਨਹੀਂ, ਕਬੀਰ ਜੀ ਕਹੈ ਸੰਤਾਂ ਕੀ ਬੈਰਨ ਹੈ ਤੀਨ ਲੋਕ ਜੀਵੋਂ ਕੀ ਪ੍ਰੇਯ ਹੈ ਤ੍ਰਿਤੀ ਅਰਥ ਜਮ ਕਾ ਇਤਿ ॥ ੪ ॥

ਆਸਾ

ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥ ਭ੍ਰਮਨਾ । ਲੁੰਜਿਤ ਮੁੰਜਿਤ ਮੋਨਿ ਜਟਾਧਰ ਅੰਤਿ ਤਊ ਮਰਨਾ ॥ ੧ ॥ ਤਾਂਤੇ ਸੇਵੀਅਲੇ ਰਾਮਨਾ। ਰਸਨਾ ਰਾਮ ਨਾਮ ਹਿਤੁ ਜਾਕੈ ਕਹਾ ਕਰੈ ਜਮਨਾ॥ ੧ ॥ ਰਹਾਉ ॥ ਆਗਮ ਨਿਰਗਮ ਜੋਤਿਕ ਜਾਨਹਿ ਬਹੁ ਬਹੁ ਬਿਆ ਕਰਨਾ । ਤੰਤ ਮੰਤ੍ਰ ਸਭ ਅਉਖਧ ਜਾਨਹਿ ਅੰਤਿ ਤਊ ਮਰਨਾ ॥ ੨ ॥ ਰਾਜ ਭੋਗ ਅਰੁ ਛਤ੍ਰ ਸਿੰਘਾਸਨ ਬਹੁ ਸੁੰਦਰਿ ਰਮਨਾ। ਪਾਨ ਕਪੂਰ ਸੁਬਾਸਕ ਚੰਦਨ ਅੰਤਿ ਤਊ ਮਰਨਾ ॥ ੩ ॥ ਬੇਦ ਪੁਰਾਨ ਸਿੰਮ੍ਰਿਤਿ ਸਭ ਖੋਜੇ ਕਹੂ ਨ ਊਬਰਨਾ ॥ ਕਹੁ ਕਬੀਰ ਇਉ ਰਾਮਹਿ ਜੰਪਉ ਮੇਟਿ ਜਨਮ ਮਰਨਾ ॥ ੪ ॥ ੫ ॥

ਗੋਰਖ ਮਤ ਵਾਲੇ ਜੋਗੀ ਹਨੂ ਮਤ ਵਾਲੇ ਜਤੀ ਤਪੀ ਅਭਿਆਸੀ ਦੱਤਾ ਤ੍ਰੇਇ ਵਾਲੇ ਸੰਨਿਆਸੀ ਤੀਰਥ ਜਾਤ੍ਰੀ ਲੁੰਜਤ ਪੁਟਾਨੇ ਵਾਲੇ ਸਿਰ ਤੇ ਰੋਮ ਸਰੇਵੜੇ ਸਦ ਚੇਲਾ ਬਨਾਤੇ ਹੈਂ ਨੀਵੇਂ ਬੈਠਾ ਕਰ ਚੌਂਕੀ ਉਤੇ ਗੁਰੂ ਬੈਠਕੇ

ਭੁਟਕੀ ਸ੍ਵਾਹ ਸੇ ਭਰ ਕਰ ਰੋਮ ਸੀਸ ਕਾ ਖੀਚਨ ਸਮੇਂ ਕਹੈ ਪ੍ਰੇਮ ਚਟਾਕਾ ਗੁਰੂਕਹੈ,ਚੇਲਾ ਨੀਚੇ ਸੇ ਕਹੈ ਅਬ ਸੁਖ ਜਾਤਾ, ਸੋ ਲੁੰਜਤ ਹੈ। ਸ੍ਰੇਵੜੇ ਮੁੰਜਿਤ ਮੁਨਾਨੇ ਵਾਲੇ ਪਰਮ ਹੰਸ ਰੋਡ ਮੋਨੰ ਮੋਨਿ ਬੈਖੀ ਬਾਨੀ ਰਹਿਤ ਜਟਾਧਾਰ ਕੈਸੇ ਹੋਇ ਅੰਤ ਕੋ ਮਰਨਾ ਹੀ ਹੋਵੇਗਾ।ਪ੍ਰਮਾਨ ਭਾਈ ਗੁਰਦਾਸ ਵਾਰ ੩੬ ਪੌੜੀ੧੫–"ਜੜੀ ਬੂਟੀ ਜੇ ਜੀਵੀਐ ਕਿਉਂ ਮਰੈ ਧਨੰਤਰ। ਤੰਤ ਮੰਤ ਬਾਜੀਗਰਾਂ ਓਇ ਭਵਹਿ ਦਿਸੰਤਰ। ਰੁੱਖੀਂ ਬਿਰਖੀਂ ਪਾਈਐ ਕਾਸਟ ਬੈਸੰਤਰ। ਮਿਲੈ ਨਾ ਵੀਰਾਰਾਧ ਕਰ ਠਗ ਚੋਰ ਨ ਅੰਤਰ। ਮਿਲੇ ਨ ਰਾਤੀਂ ਜਾਗਿਆਂ ਅਪ-ਰਾਧ ਭਵੰਤਰ। ਵਿਣ ਗੁਰ ਮੁਕਤਿ ਨ ਹੋਵਈ ਗੁਰਮੁਖ ਅਮਰੰਤਰ॥ ੧॥" ਤਾਂਤੇ ਚਾਹੀਏ ਰਾਮ ਨਾਮ ਕੋ ਸੇਵਨ ਕਰੇ, ਜਿਸ ਪੁਰਸ਼ ਕੋ ਰਸਨਾ ਕਰ ਰਾਮ ਨਾਮ ਮੇਂ ਹਿਤ ਹੈ ਤਿਸਕੋ ਜਮ ਜਿਸਕਾ ਨਾਮ ਹੈ ਕਿਆ ਕਰੇਗਾ॥ ੧॥

ਆਗਮ ਸ਼ਾਸਤ੍ਰ ਨਿਰਗਮ ਵੇਦ ਜੋਤਸ਼ ਭ੍ਰਿਗ ਸੰਘਤਾ ਲੀਲਾਵਤੀ ਪੜ੍ਹਿਆ ਹੋਵੇ, ਬਹੁ ਬਿਆਕਰਨ ਹੈ ਕੌਮ ਦੀ ਲਘੂ ਮਧ ਅਸ੍ਰਧਜਾਈ ਚੰਦ੍ਰਕਾ ਸਾਰਸੁਤ ਇਨ੍ਹਾਂ ਕੋ ਬਹੁ ਵਾਰੀ ਪੜ੍ਹਿਆ ਪੜ੍ਹਾਇਆ ਹੋ ਤੰਤ੍ਰ ਹੋ ਤਾਗੇ ਕੋ ਗੰਠੀ ਦੇਵੇ ਸਾਵ੍ਰਟੀ ਮੰਤਰ ਪੜ੍ਹਕੇ ਫੂਕੇ ਜੰਤ੍ਰ ਲਿਖਕੇ ਪੱਟੀਆ ਔਖਧੀ ਕਲਪ ਕਰਨਾ ਅੰਤ ਕੋ ਫੇਰ ਵੀ ਰਾਜਾ ਲੋਕੋਂ ਕੇ ਭੋਗ ਪਦਾਰਥ ਦਿਬ ਭੋਗੇ ਅਰ ਬਹੁੜੇ ਸੀਸ ਤੇ ਛਤ੍ਰ ਹੋਵੇ ਸਿੰਘਾਸਨ ਤਖਤ ਬਹੁਤ ਹੀ ਸੁੰਦਰ ਇਸਤ੍ਰੀਆਂ ਵੇਸ੍ਵਾ ਪਦ-ਮਨੀਆਂ ਰਮਣੇ ਕੋ ਹੈਂ ਪਾਨੋਂ ਕੇ ਬੀੜੇ ਜਿਨ ਮੈਂ ਮੋਤੀਓਂ ਕਾ ਚੂਨਾ ਪੜੇ ਪਚਾਸ ਕੀਮਤ ਵਾਲਾ ਕਪੂਰ ਜੁਤ ਸੀਤਲ

ਘਾਸਕ ਇਲਾਇਚੀ ਕੀ ਵਾਸਨਾ ਸੰਦਲ ਇਤ ਆਦਿਕਭੋਗੇ ਤਾਂ ਭੀ ਮਰਨਾ ਹੋਵੇਗਾ ॥ ੨ ॥ ਮੇਹਤ੍ਰ ਮੂਸਾ ਪਕੰਬਰ ਮੌਤ ਸੇ ਭਾਗਾ ਜਿਸ ਦੇਸ ਮੇਂ ਜਾਏ ਈਸ਼ਰ ਨੇ ਤਿਸੇ ਉਹਾਂ ਹੀ ਗੋਰ ਪੁਟਕੇ ਤਿਆਰ ਕਰੀ ਹੋਵੇ ਪੂਛਾ ਉਨ ਸੇ ਯੇਹ ਕਿਸ ਨਮਿਤ ਖੋਦੀ ਹੈ ਵਹੁ ਕਹੈਂ ਜੀ ਕੋਈ ਮੇਹਤਰ ਮੂਸਾ ਹੈ ਤਿਸਕੇ ਲੀਏ ਹੁਕਮ ਹੈ ਸਾਨੂੰ,ਚਾਰ ਦਿਸ਼ਾ ਕੋ ਭੱਜਕੇ ਜਗਾ ਮਿਲੀ ਸਲਾਹ ਕਰੀ ਊਠ ਤੇ ਬਸਤ੍ਰ ਪਾ ਕੇ ਲੁਕ ਰਹੀਏ, ਸੋਇਆ ਉਹਾਂ ਹੀ ਊਠ ਕੀ ਪੀਠ ਪਰ ਕਬਰ ਭਈ। ਦਸਮ ਗੁਰੂ ਜੀ ਕਹੈਂ:- "ਚਾਰ ਕੂੰਟ ਕਾਲ ਕੇ ਵਸ। ਕਹਾਂ ਜਾਈਏ ਕਾਲ ਤੇ ਨਸ"॥ ੩ ॥ ਬੇਦ ਚਾਰ ਪੁਰਾਣ ਅਠਾਰਾਂ ਸਿੰਮ੍ਰਿਤੀ ਸਤਾਈ ਖੋਜੇ ਨਿਰਨੇ ਕੀਏ ਪਰ ਕਹੂੰ ਕਿਸੀ ਥਾਂ ਮੇਂ ਨਹੀਂ ਬਚਤਾ। ਸਿੱਖ ਪੂਛੇ ਕੋਈ ਉਪਾਵ ਆਪ ਬਤਾਓ। ਤਿਸ ਪਰ ਕਬੀਰ ਜੀ ਕਹੈ ਰਾਮ ਨਾਮ ਕੋ ਜਪੋ ਹੇ ਭਾਈ ਇਉਂ ਇਸ ਵਜ੍ਹੇ ਸੇ ਮੇਟ ਜਨਮ ਮਰਨ ਕੋ ॥ ੫ ॥

ਆਸਾ

ਫੀਲੁ ਰਬਾਬੀ ਬਲਦੁ ਪਖਾਵਜ ਕਊਆ ਤਾਲ ਬਜਾਵੈ । ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥ ੧ ॥ ਰਾਜਾ ਰਾਮ ਕਕਰੀਆ ਬਰੇ ਪਕਾਏ । ਕਿਨੈ ਬੂਝਨ ਹਾਰੈ ਖਾਏ ॥ ੧ ॥ਰਹਾਉ॥ ਬੈਠਿ ਸਿੰਘ ਘਰਿ ਪਾਨ ਲਗਾਵੈ ਘੀਸ ਗਲਉਰੇ ਲਿਆਵੈ।

**ਘਰਿ ਘਰਿ ਮੁਸਰੀ ਮੰਗਲੁ ਗਾਵਹਿ ਕਛੂਆ ਸੰਖੁ ਬਜਾਵੈ ॥ ੨ ॥ ਬੰਸ ਕੋ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ ਛਾਏ। ਰੂਪ ਕੰਨਿਆ ਸੁੰਦਰ ਬੇਧੀ ਸਸੈ ਸਿੰਘ ਗੁਨ ਗਾਏ ॥ ੩ ॥ ਕਹਤ ਕਬੀਰ ਸੁਨਹੁ ਰੇ ਸੰਤਹੁ ਕੀਟੀ ਪਰਬਤੁ ਖਾਇਆ। ਕਛੂਆ ਕਹੈ ਅੰਗਾਰ ਭਿ ਲੋਰਉ ਲੂਕੀ ਸਬਦੁ ਸੁਨਾਇਆ ॥੪॥੬॥**

ਕਿਸੀ ਪੂਰਬ ਪਖਿ ਨੇ ਪੂਛਾ ਹੇ ਸੰਤ ਜੀ ! ਸੰਸਾਰ ਕਾ ਕਿਆ ਰੂਪ ਹੈ, ਜੇ ਸਤ ਕਹੋ ਸੁ ਪ੍ਰਪੰਚ ਸਚਾ ਹੈ ਤਾਂ ਦ੍ਵੈਤਾ ਪਤੀ ਦੂਤਯੋ ਨਾਸਤੀ ਸੇ ਵਿਰੋਧ ਹੋਵੇ ਹੈ ਜੇ ਅਸਤ ਕਹੋ ਤਾਂ ਇਹ ਹੈ ਨਰ ਵਿਖਾਨ ਖਰ ਵਿਖਾਨ ਕੂਰਮ ਰੋਮ ਹਸਤ ਰੋਮ ਇਸਕਾ ਉੱਤ੍ਰ ਚਾਹੀਏ? ਤਿਸਕੋ ਕਬੀਰ ਜੀ ਅਨਮਾਨਾਲੰਕਾਰ ਕਹੇ ਹੈਂ ਹੇ ਪ੍ਰਸ਼ਟਾ ਐਸੇ ਜਾਨ ਤੂੰ, ਤੀਸਰੀ ਪੌੜੀ ਸੇ ਸਭ ਲੇਨਾ, 'ਬੰਸ ਕੋ ਪੂਤ ਬੀਆਹਨ ਚਲਿਆ'। ਬੰਸ ਨਾਮ ਬੰਧਜਾ ਕਾ ਪੂਤ ਸ੍ਵੈ ਵੀਵਾਹਨ ਕੋ ਚਲਾ, ਕਹਾ ਸੂੰਨੇ ਮੰਡਪ ਅਕਾਸ਼ ਮੰਡਪ ਮੇਂ ਸਥਿਤਹੂਏ ਪਹਿਲੇ ਜਨੇਤ ਕੈਸੀ ਹੈ? ਸੋ ਕਹੈ ਫੀਲ ਹਸਤੀ ਰਬਾਬ ਕੋ ਬਜਾਤਾ ਹੂਆ (ਬਲਦ) ਬੈਲ ਪਖਾਵਜੀ ਹੈ ਜੋੜੀ ਬਜੰਤ੍ਰ ਕਊਆਤਾਲ ਕੈਂਸੀਆਂ ਕੋ ਵਜਾਵੇ ਹੈ ਗਧਾ ਸੀਤਲਾ ਕਾ ਚੇਲਾ ਪਹਿਰ ਕੇ ਨਾਚੇ ਹੈ, ਭੈਂਸਾਮਹਿਆਂ ਭਗਤੀ ਕਰਾਵੇ ਹੈ ਰਾਮ ਰਾਮ ਬੋਲਤਾ ਹੈ ਜਲ ਪੀਲਾਤਾ ਹੈ ॥ ੧ ॥

ਜਨੇਤ ਕੋ ਰਸਤੇ ਮੇਂ ਭੂਖ ਲਾਗੀ, ਰਾਜਾ ਰਾਮ ਇਕ

ਹਲਵਾਈ ਨੇ ਕਕਰ ਕੇ ਵੜੇ ਪਕਾਏ ਤਲੇ ਬਰਫ ਪਾ ਕੇ, ਕਿਸੀ ਬੂਝਨ ਵਾਲੇ ਬੁਧਿਵਾਨ ਨੇ ਖਾਏ ਹੈਂ, ਤਾਤਪਰਜ ਸਮਝਨਾ। ਬਹੁੜੋ ਬੈਠੀ ਜਨੇਤ ਸਿੰਘ ਸ਼ੇਰ ਨੇ ਸ੍ਵੈ ਘਰ ਸੇ ਪਾਨੋਂ ਕੇ ਬੀੜੇ ਦੀਏ ਪੂਰਬ ਕੀ ਚਾਲ ਹੈ ਪਾਨ ਚਾਬਨ ਕੀ, ਘੀਸ ਜਾਂਗਲੀ ਚੂਹਾਂ ਗਲਉਰੈ ਵਸ਼ੇਸ਼ ਮਿਠਾਈ ਲੈ ਆਈ, ਘਰ ਘਰ ਮੇਂ ਮੂਸਰੀ ਚੂਹੀਆਂ ਮੰਗਲ ਕੋ ਜਨੇਤ ਲੀਏ ਉਚਾਰਨ ਲਾਗੀ, ਕੱਛੂ ਖੁਸ਼ ਹੂਆ ਸੰਖ ਕੀ ਧੁਨ ਕਰਤਾ ਭਯਾ ॥ ੨ ॥

ਬੰਸ ਪੂਤ ਕਾ ਅਰਥ ਪਹਿਲੇ ਕਰਾ ਹੈ ਦੇਖ ਲੇਵੋ। ਸੁੰਦਰ ਰੂਪ ਵਾਲੀ ਕੰਨਯਾਂ ਬਰੀਰੂਪ ਪਦਾਰਥ ਕੀ ਕੰਨਯਾਂ ਵਾਕ ਰਹਿਤ ਹੈ। ਦੋ ਪਰੋਹਤ ਹੋਤੇ ਹੈਂ ਇਕ ਧੇਤਾ ਇਕ ਪੁਰ੍ਰੋਤਾ ਰਾਮ ਜੀ ਕੇ ਤਰਫ ਸੇ ਜੈਸੇ ਵਸਿਸ਼੍ਰ ਜੀ ਸਤਾਨੰਦ ਸੀਤਾ ਵਲ ਥਾ ਐਸੇ ਹੀ ( ਸਸਾ) ਸਹਿਆ ਧੇਤਾ ਪ੍ਰੋਹਤ ਸਿੰਘ ਪੁਤ੍ਰ ਵਲੋਂ ਪਰੋਹਤ ਥੇ,ਗੁਨ ਗਾਏ ਗੋਤ੍ਰਾਚਾਰ ਵਿਵਾਹ ਪੜ੍ਹਿਆ ਲਾਵਾਂ ॥ ੩ ॥

ਕਬੀਰ ਜੀ ਕਹਿਤੇ ਹੈਂ ਹੇ ਪੁਰਸ਼ ਪ੍ਰਸਟੇ ! ਲਾਵਾਂ ਕਾ ਡੋਲਾ ਲੈਕੇ ਆਏ ਰਸਤੇ ਮੇਂ ਭੁਲ ਪੜੇ ਭ੍ਰਾਂਤੀ ਹੋਈ ਰਸਤੇ ਮੇਂ ਲੂਕੀ ਨਾਮ ਗੁਤੀ ਨੇ ਸ਼ਬਦ ਬੋਲਕੇ ਰਸਤਾ ਬਤਾਇਆ, ਅਗੇ ਆਵਤਿਆਂ ਕੋ ਦੈਵ ਇਛਾ ਸੇ ਪਰਬਤ ਗਿਰਾ,ਰਸਤਾ ਬੰਦ ਭਇਆ, ਕੀਟੀ ਕੀੜੀ ਨੇ ਪਰਬਤ ਕੋ ਖਾਇ ਲੀਆ ਫੇਰ ਰਸਤੇ ਮੇਂ ਪੈਕੇ ਤੁਰੇ। ਉਤਪ੍ਰੇਛਾਲੰਕਾਰ ਹੈ ਜੋ ਨਾ ਬਨਨੇ ਮੇਂ ਆਵੇ ਸੋ ਕਹੇਂ ਉਤਪ੍ਰੇਛਾ,ਹੇ ਪੁਰਸ਼ ਜੇ ਏਹਬਾਤਾਂ ਸਚੀਆਂ ਹੈਂ ਤਾਂ ਜਾਨੋਂ ਜਗਤ ਭੀ ਸਚਾ ਹੈ ਦੁਰਜਨ ਤੌਂ

ਸੁਨਜਾ ਹੈ,ਪ੍ਰਸਟਾ ਨਿਰਸੰਕ ਭਇਆ ॥ ੬ ॥

ਮਹਾਤਮਾ ਪੁਰਸ਼ੋਂ ਕੀ ਬਾਨੀ ਦੇਖਨੇ ਸੇ ਔਰ ਪ੍ਰਕਾਰ ਹੈ ਐ ਅੰਤ੍ਰ ਮੇਂ ਭਾਵ ਅਰਥ ਅਉਰ ਹੈ ਹਾਥੀ ਕੇ ਦੰਤ ਦਿਖਾਨੇ ਵਾਲੇ ਔਰ ਹੋਤੇ ਹੈਂ ਅਰ ਖਾਨੇ ਵਾਲੇ ਹੋਰ ਹੈਂ ਐਸੇ ਕਹਿ ਕਰ ਅੰਤ੍ਰੀਵ ਪਰਤੇ ਹੈਂ—ਏਕ ਕਾਲ ਮੈਂ ਜਗਜਾਸੂ ਨੇ ਗੁਰੋਂ ਸੇ ਪੂਛਾ ਜੀਵ ਕੀ ਮੋਖ ਕੈਸੇ ਹੋਵੇ ਜੀ ? ਤਿਸਕੋ ਉਤਰ ਗੁਰੂ ਦੇਵੇ ਹੈਂ। ਰਹਾਉ ਕੀ ਤੁਕ ਸੇ ਉਠਾਨਾ ਸਬਦ, ਜਗਜਾਸੂ ਪ੍ਰਤੀ ਕਹੇ ਹੈਂ—ਰਾਜਾ ਰਾਮ ਕਕਰੀਆ ਰਾਜਾ ਪ੍ਰਕਾਸ਼ ਰੂਪ ਰਾਮ ਕਾ ਉਪਦੇਸ਼ ਦੇਕੇ ਅਕ ਕੀ ਖਖਰੀਆਂ ਕੇ ਵਤ ਕੌੜੀਆਂ ਵਿਸ਼ੇ ਲੰਪਟ ਇੰਦ੍ਰੀਆਂ ਥੀਆਂ ਉਪਦੇਸ਼ ਦੇਕੇ ਗੁਰਾਂ ਨੇ ਅੰਬਰੇ ਅੰਬ ਪਕਾ ਦਿਤੇ। ਕੈਸੇ? ਪਹਿਲੀ ਤੁਕ ਲੈਨੀ,ਫੀਲ ਰਬਾਬੀ ਅਗਜਾਨ ਕਾਲ ਮੇਂ ਫੀਲ ਹਸਤੀ ਵਤ ਥਾ ਮਨ ਹੁਣ ਰਬਆਬੀ ਰਬ ਕੀ ਆਬ ਵਾਲਾ ਹੋਇਆ,ਬਲਦ ਪਖਾ-ਵਜ ਆਲਸੀ ਮਨ ਥਾ ਪੂਰਬ ਕਾਲ ਮੇਂ ਹੁਣ ਪਖ ਪ੍ਰਮੇਸ਼ਰ ਕੇ ਪੇਖਨੇ ਮੇਂ ਆਦਾ ਕਊਆ ਕ੍ਰੋਪ ਤਾਲ ਬਜਾਵੇ ਕਿਆ ਸਰੂਪ ਕੋ ਉਚਾਰਤਾ ਹੈ ਕਿਸ ਪਰ ਮੈਂ ਕ੍ਰੋਧ ਕਰਤਾ ਹੈ ਤੱਤ ਜੜ੍ਹ ਹੈ ਚੇਤਨ ਸਾਰੇ ਏਕ ਹੈ ਇਹ ਵੀਚਾਰ ਕਰ ਕ੍ਰੋਧ ਨਿਵਿ-ਰਤ ਹੂਆ ਪਹਿਰ ਚੋਲਨਾ ਲੱਜਾ ਕਾ ਚੋਲਾ ਪਹਿਰ ਕੇ ਰਾਧਾ ਕਾਮ ਨਚਦਾ ਹੈ ਕਿਆ ਪ੍ਰੇਮ ਸੇ ਜਪ ਤਪ ਕੀ ਕਾਮਨਾ ਸੇ ਨਿਰਨਾ ਕਰਨੇ ਮੇਂ ਨਾਚੇ ਹੈ ਭੈਂਸਾ ਲੋਭ ਭਜਨ ਗੁਨੋਂ ਕਾ ਲੋਭ ਕਰਤਾ ਹੈ, ਨੌਂ ਪ੍ਰਕਾਰ ਕੀ ਭਗਤੀ ਕਾ ਲੋਭ ਕਰੇ ਹੈ। ਸ੍ਰਵਨ ਸਿਮਰਨ ਕੀਰਤਨ ਸਖਾਂਦਾ ਸਾ ਵਾਤਸਲਤਾ ਏਕਾਂਤਿ ਸੇਵਨ ਸਮ੍ਰਪਨ ਅਰਕਨ ਨੌਧਾ ਭਗਤੀ ਕਾ

ਲੋਭ ਕਰੇ ਹੈ॥ ੧ ॥

ਰਾਜਾ ਰਾਮ ਕਾ ਅਰਥ ਪ੍ਰਥਮੇਂ ਆਇਆ ਹੈ। ਬੈਠ ਸਿੰਘ ਸ਼ੁਧ ਹੰਕਾਰ ਰਿਦੇ ਮੇਂ ਇਸਥਿਤ ਹੋਕੇ ਹੰਬ੍ਰਹਮ ਅਸਮੀ ਕਹੈ ਇਹ ਬੀੜਾ ਲਾਇ ਹੈਂ, ਪੀਸ ਬੁਧੀ ਵਿਚਾਰ ਸੇ ਗੱਲ ਬਾਤ ਔਰ ਲੈ ਆਵੇ ਹੈ ਜੈਸੇ ਸਰਬ ਘਟੋਂ ਮੇਂ ਮ੍ਰਿਤਕਾ ਏਕ ਹੈ ਐਸੇ ਹੀ ਸਭ ਵਿਅਕਤੀਓਂ ਮੇਂ ਬ੍ਰਹਮ ਹੈ ਜੈਸੇ ਤਰੰਗੋਂ ਮੇਂ ਜਲ ਹੈ ਜੈਸੇ ਭੂਖਨੋਂ ਮੇਂ ਸ੍ਵਰਨ ਹੈ ਜੈਸੇ ਸਭ ਘਟੋਂ ਮੇਂ ਆਕਾਸ਼ ਹੈ ਐਸੇ ਬ੍ਰਹਮ ਪੂਰਨ ਹੈ ਘਰ ੨ ਗੋਲਕ ੨ ਮੇਂ ਇੰਦ੍ਰੀਆਂ ਚੂਹੀਆਂ ਮੰਗਲ ਗਾਵੇਂ, "ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨ ਅਵਰ ਨ ਦੇਖਹੁ ਕੋਈ"। "ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ"। ਐਸੇ ਹੀ ਸਭ ਹੈ ਕੱਛੂ ਚਿਤ ਅਸੰਖ ਪ੍ਰਮਾਤਮਾ ਕੋ (ਬਜਾਇ) ਉਚਾਰੇ ਹੈ ॥ ੨ ॥

ਬੰਸ ਕੋ ਪੂਤ ਸੰਤਾਂ ਰੂਪ ਬੰਸ ਕਾ ਪੂਤ ਜਗਜਾਸੂ ਪੂਤ ਪਵਿਤ੍ਰ ਹੋਕੇ ਦੀਆ ਦ੍ਵੈਤ ਕੋ ਹਨ ਨਾਸ ਕਰ ਚਲਿਆ। ਕਹਾਂ? ਸੁੰਨ ਅਫੁਰ ਮੰਡਪ ਸਥਾਨ ਮੇਂ ਛਾਇ ਇਸਥਿਤ ਹੂਆ ਸੁੰਦਰ ਰੂਪ ਵਾਲੀ ਕੰਨਜਾਂ ਬ੍ਰਹਮ ਵਿਦਿਆ ਕਿੰਵਾ ਮੋਖ ਬੇਦੀ ਬਰੀ। ਸਸੇ ਸਿੰਘ ਅਬੋਧਿਕਾਲ ਮੇਂ ਸਸੇ ਵਤ ਜੀਵ ਥਾ ਜਬ ਗੁਨ ਈਸ੍ਵਰ ਕੇ ਗਾਏ ਤਾਂ ਸਿੰਘ ਬ੍ਰਹਮ ਰੂਪ ਹੂਆ, ਕਿੰਵਾ ਸਸੇ ਇਤ੍ਰ ਜੀਵ ਸਿੰਘ ਰਾਜਿਆਂ ਨੇ ਵੀ ਗੁਨ ਕਹੇ ॥੩॥

ਕਬੀਰ ਜੀ ਕਹੈਂ ਸੁਨੋਂ ਹੇ ਸੰਤੋ ਕੀਟੀ ਬ੍ਰਹਮ ਬਸੈਨੀ ਬ੍ਰਿਤੀ ਪਰਬਤ ਹੰਕਾਰ ਕੋ ਖਾਇਆ ਹੰਕਾਰ ਮਲਨ ਕੋ ਨਾਸ ਕੀਆ ਅਭਾਵ ਕੀਆ ਹੈ ਕਛੂਆ ਮੋਹ ਰੂਪ ਕਛੂਆ

ਕਹੈ ਅੰਗਾਰ ਰਾਰਾ ਮੰਮਾ ਪਾਪਾਂ ਕੇ ਸਾੜਨ ਲੀਏ ਰਾਹਤਾ ਹਾਂ ਲੂਕੀ ਲੁਕਿਆ ਕੇ ਗੁਝਾ ਸੁਨਾਇਆ ਹੈ ॥ ੬॥ ਦੁਅਰਥਾਧਮਕ। ਆਗੇ ਤੀਸਰਾ—ਬੰਸ ਸੰਤਾਂ ਕਾ ਪੂਤ ਸਿਖ ਮੋਖ ਹੂਆ ਤਾਂ ਇਤ੍ਯਾਦਿ ਦੇਵਾਂ ਨੇ ਗੁਨ ਗਾਏ, ਫੀਲ ਨਾਮ ਹਸਤੀਆਂ ਵਿਚੋਂ ਐਰਾਵਤ ਤਿਸ ਸੇ ਅਰੂੰਧਤੀ ਨਜਾਰਕ ਇੰਦਰ ਆਇਆ, ਇੰਦਰ ਰਬਾਬੀ ਬਾਜੇ ਵਾਲਾ ਹੂਆ ਬਲਦ ਸੇ ਸ਼ਿਵ ਉਸੀ ਜੁਗਤੀ ਕਰ ਪਖਾਵਜੀ ਭਏ ਕਊਆ ਕਾਕ ਭਸੁੰਡ ਤਾਲ ਕੈਂਸੀਆਂ ਬਜਾਵੈ ਗਧੇ ਸੇ ਸੀਤਲਾ ਲੈਣੀ ਨਿਰਤ ਕਰ ਸੋ ਮੋਖ ਹੂਏ ਕਿ ਆਗੇ ਪ੍ਰਸੰਨਤਾ ਲੀਏ ਨਿਰਤ ਕਰੇ ਹੈਂ, ਭੈਂਸੇ ਸੇ ਧਰਮ ਰਾਇ ਭਗਤੀ ਉਸਕੀ ਕਰੇ ਹੈ ਰਾਜਾ ਰਾਮਚੰਦ ਕਾ ਉਪਦੇਸ਼ ਕਰ ਅਕੋਂ ਅੰਬ ਕੀਏ ਬੂਝਨੇ ਵਾਲੇ ਨੇ ਖਾਏ ਅਨੰਦ ਲੀਆ ਹੈ, ਸਿੰਘ ਚੰਡੀ ਨੇ ਪਾਨ ਲਾਏ ਕਿਆ ਜੱਸ ਕਹਾ ਮੋਖੀ ਪੁਰਸ਼ ਕਾ, ਘੀਸ ਗਣੇਸ਼ ਜੀ ਮੋਖੀ ਕੀ ਜੱਸਵਾਲੀ ਗਲਉਰਿ ਲੈ ਆਵੇ ਹੈ ਮੂਸਰੀ ਰਿਧੀ ਸਿਧੀਆਂ ਮੰਗਲਾਚਾਰ ਕਹਿ ਕਰ ਅਨੰਦ ਹੋਤੇ ਹੈਂ ਕਛੂਆ ਸੇ ਸ਼ਿਸ਼ਨਾਗ ਲੈਨਾ ਅਸੰਖ ਪਰਮੇਸ਼ਰ ਪਰਮੇਸ਼ਰ ਕੇ ਨਾਮ ਕੋ ਕਹਿ ਕਰ ਪ੍ਰਸੰਨਤਾ ਕਰੇ ਹੈ ਮੋਖੀਕੀ ॥ ੨ ॥

ਬੰਸ ਕੋ ਪੂਤ ਪਹਿਲੇ ਹੂਆ ਹੈ ਗੁਨ ਗਾਕੇ ਸਿੰਘ ਪ੍ਰਮਾਤਮਾ ਕੇ ਸਹਿਤ ਹੂਏ ਕਬੀਰ ਜੀ ਕਹੈ ਸੁਨੋ ਹੇ ਸੰਤੋ! ਪਰਬਤ ਰੂਪ ਅਧਿਸਟਾਨ ਨੇ ਕੀਟੀਆਂ ਬ੍ਰਿਤੀਆਂ ਅਵਿਦਕ ਤਿਨ ਕੋ ਅਭਾਵ ਕੀਆ ਕਛੂ ਤੁਛ ਰੂਪ ਸੰਸਾਰ ਕੋ ਕਹਿ ਕਰ ਅੰਗਾਰ ਲਘ ਦੀਰਘ ਦੀਰਘ ਲਘੂ ਅਰਥ ਹੇਤ ਉਚਾਰ ਅਗਾਰ ਨਾਮ ਘਰ ਕਾ ਸਰੂਪ ਰੂਪੀ ਘਰਕੇ ਭੀ

ਬਹੁੜੋ ਢੂੰਢਤਾ ਹੋਂ ਲੂਕੀ ਲੋਕਾਈ ਕੋ ਉਦੇਸ ਦੀਆ ਹੈ ॥ ੬॥

ਆਸਾ

ਬਟੂਆ ਏਕੁ ਬਹਤਰਿ ਆਧਾਰੀ ਏਕੋ ਜਿਸਹਿ ਦੁਆਰਾ। ਨਵੈ ਖੰਡ ਕੀ ਪ੍ਰਿਥਮੀ ਮਾਗੈ ਸੋ ਜੋਗੀ ਜਗਿ ਸਾਰਾ ॥ ੧ ॥ ਐਸਾ ਜੋਗੀ ਨਉ ਨਿਧਿ ਪਾਵੈ । ਤਲਕਾ ਬ੍ਰਹਮੁ ਲੇ ਗਗਨਿ ਚਰਾਵੈ ॥ ੧ ॥ ਰਹਾਉ ॥ ਖਿੰਥਾ ਗਿਆਨ ਧਿਆਨ ਕਰਿ ਸੂਈ ਸਬਦੁ ਤਾਗਾ ਮਥਿ ਘਾਲੈ। ਪੰਚ ਤਤੁ ਕੀ ਕਰਿ ਮਿਰਗਾਣੀ ਗੁਰ ਕੈ ਮਾਰਗਿ ਚਾਲੈ ॥ ੨ ॥ ਦਇਆ ਫਾਹੁਰੀ ਕਾਇਆ ਕਰਿ ਧੂਈ ਦ੍ਰਿਸ਼ਟਿ ਕੀ ਅਗਨਿ ਜਲਾਵੈ। ਤਿਸਕਾ ਭਾਉ ਲਏ ਰਿਦ ਅੰਤਰਿ ਚਹੁ ਜੁਗ ਤਾੜੀ ਲਾਵੈ ॥ ੩ ॥ ਸਭ ਜੋਗਤਣ ਰਾਮ ਨਾਮੁ ਹੈ ਜਿਸ ਕਾ ਪਿੰਡੁ ਪਰਾਨਾ। ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥ ੪ ॥ ੭ ॥

ਕੋਈ ਜੋਗੀ ਆਇਆ ਤਿਸ ਨੇ ਕਹਾ ਆਪ ਜੋਗ ਗ੍ਰਹਣ ਕਰੋ ਤਿਸ ਕੋ ਕਬੀਰ ਜੀ ਕਹੈਂ ਹਮ ਜੋਗੀ ਬਨੇ ਹੈਂ ਏਹ ਭੇਖ ਹਮ ਨੇ ਧਾਰੇ ਹੈਂ:-ਬਟੂਆ ਗੋਲਾ ਸੁਆਹ ਕਾ ਹੋਤਾ

ਹੈ ਜਿਸ ਕੀ ਪੂਜਾ ਉਦਾਸੀਓਂ ਮੇਂ ਵੀ ਮੁਖ ਹੈ ਸੋ ਰਾਮ ਨਾਮ ਬਟੂਆ ਹੈ, ਏਕ ਝੋਲੀ ਕੌਨ ਹੈ? ਏਹ ਦੇਹ ਬਹਤੁ ਕੋਠੜੀਆਂ ਵਾਲੀ ਮਨ ਕੀ ਨਾੜੀ ਹੈ ਕੋਠੀਆਂ ਅਧਾਰੀ ਝੋਲੀ ਹੈ, ਏਕ ਦ੍ਵਾਰਾ ਕੌਨ ਹੈ? ਮੁਖ ਨਵਾਂ ਖੰਡਾਂ ਕੀ ਪ੍ਰਿਥਵੀ ਨੌਂਧਾ ਭੁਗਤੀ ਕੋ ਜਾ ਮਾਂਗੇ ਕਿੰਵਾ ਨੌਂ ਖੰਡ ਪ੍ਰਿਥਵੀ ਵਾਲੇ ਈਸ਼ਵਰ ਕੋ ਜੋ ਮਾਂਗੇ ਸੋ ਜੋਗੀ ਜਗ ਮੈਂ ਸਾਰਾ ਪੂਰਨ ਐਸਾ ਜੋਗ ਕਰਨੇ ਵਾਲਾ ਨੌ ਨਿਧੀ ਕੋ ਪਾਵੇ ਹੈ, ਤਲ ਕਾ ਬ੍ਰਹਮ ਜੀਵ ਗਗਨ ਚੇਤਨ ਮੇਂ ਚਰਾਵੇ ਅਭੇਦ ਕਰੇ ਭਾਗ ਤਿਆਗ ਦੁਆਰਾ ॥ ੧ ॥

ਖਿੰਥਾ ਗਿਆਨ ਕੀ ਖਪਨੀ ਕਰੀ ਹੈ ਧਿਆਨ ਬ੍ਰਿਤੀ ਏਕਾਗ੍ਰਤਾ ਸੂਈ ਬਨਾਈ ਹੈ, ਸਬਦ ਗੁਰੋਂ ਕਾ ਉਪਦੇਸ਼ ਤਾਗਾ ਮਥਨਾ ਵਟਨਾ ਕਿਆ ਅਭਯਾਸ ਜੋ ਕਰਨਾ ਹੈ ਬ੍ਰਿਤੀ ਮੇਂ ਨਿਸਚੇ ਕਰਨਾ ਪਾਵਨਾ ਹੈ ਸੂਈ ਮੇਂ ਪੰਚ ਤਤੋਂ ਕੀ ਧਾਰਨਾ ਗ੍ਰਹਿਨ ਕਰੀ ਹੈ ਹੇਠ ਮਿਰਗਾਨੀ ਬਿਛਾਈ ਹੈ।ਰਸਤਾ ਕੌਨ ਹੈ? ਜੋ ਗੁਰੋਂ ਨੇ ਬਤਾਇਆ ਹੈ ਤਿਸ ਮੇਂ ਚਲਤੇ ਹੈਂ॥੨॥

ਸਭ ਜੀਵੋਂ ਤੇ ਜੋ ਦਇਆ ਕਰਨੀ ਹੈ ਏਹ ਫਹੁੜੀ ਫੜੀ ਹੈ ਹੇ ਜੋਗੀ ਕਾਇਆਂ ਦੇਹ ਕੋ ਨਾਮ ਸਮਝਨਾ ਇਹ ਧੂਨੀ ਹੈ ਵਾ ਕਾਇਆਂ ਬੁਧੀ ਧੂਨੀ ਧੁਖਦੀ ਰਹੇ ਇਕ ਰਸ ਬਿਰਤੀ ਜੁੜੀ ਰਹੈ ਗਯਾਨ ਕੀ ਦ੍ਰਿਸ਼ਟ ਅਗਨੀ ਜਲਾਵੇ ਤਿਸ ਕਾ ਭਾਉ ਪ੍ਰਕਾਸ਼ ਲਏ ਰਿਦੇ ਮੇਂ ਪੂਰਨ ਜਾਨਕੇ ਤਾੜੀ ਬ੍ਰਿਤੀ ਲਾਵੇ ਹੈ ॥ ੩ ॥

ਸਰਬ ਜੋਗੋਂ ਕਾ ਅੰਤ ਸਿਧਾਂਤ ਰਾਮ ਨਾਮ ਹੈ ਜਿਸ ਕਾ ਦੇਹ ਪ੍ਰਾਣ ਦੀਏ ਹੈਂ ਕਬੀਰ ਜੀ ਕਹੈਂ ਜੇਕਰ ਕ੍ਰਿਪਾ ਦ੍ਰਿਸ਼ਟੀ

ਧਾਰਨੀ ਕਰੇ ਤਾਂ ਸਚਾ ਨੀਸਾਨਾ ਪਰਵਾਨਾ ਉਪਦੇਸ਼ ਦੇਵੇਂਹੈ ਐਸੇ ਜੋਗੀਕੋ ਉਪਦੇਸ਼।ਮੁਸਲਮਾਨਾਂ ਕੋ ਸਿਖਿਆਕਰੇਹੈਂ॥੭॥

ਆਸਾ

ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ। ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥੧॥ ਕਾਜੀ ਤੈ ਕਵਨ ਕਤੇਬ ਬਖਾਨੀ। ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ ॥੧॥ ਰਹਾਉ ॥ ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ। ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥ ੨ ॥ ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ। ਅਰਧ ਸਰੀਰੀ ਨਾਰਿ ਨ ਛੋਡੈ ਤਾਤੇ ਹਿੰਦੂ ਹੀ ਰਹੀਐ ॥ ੩ ॥ ਛਾਡਿ ਕਤੇਬ ਰਾਮ ਭਜੁ ਬਉਰੇ ਜੁਲਮ ਕਰਤ ਹੈ ਭਾਰੀ। ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ ॥ ੪ ॥ ੮ ॥

ਏਕ ਸਮੇ ਤੁਰਕੋਂ ਨੇ ਜਾਨਾ ਕਿ ਕਬੀਰ ਕੀ ਪ੍ਰਭਤਾ

ਬਹੁਤ ਭਈ ਹੈ ਜਗਤ ਮੇਂ, ਜੇ ਏਹ ਤੁਰਕ ਹੋ ਜਾਏ ਤਾਂ ਸਾਡਾ ਮਤ ਵਧ ਜਾਏ। ਜੈਸੇ ਨੌਰੰਗੀ ਨੇ ਜਾਨਾ ਗੁਰੂ ਨੌਮੇਂ ਹਮਾਰੇ ਮਤਿ ਮੇਂ ਆਵੈਂ ਤਾਂ ਅਸੀ ਬਲੰਦ ਹੋਵਾਂਗੇ ਐਸੇ ਹੀ ਕਬੀਰ ਕੋ ਘੇਰ ਕਰ ਕਹਿਨੇ ਲਗੇ ਅਹੋ ਭਾਈ ਤੈਨੇ ਤੁਰਕੋਂ ਵਾਲੀ ਰੀਤੀ ਕਿਉਂ ਨਹੀਂ ਕੀਤੀ? ਤੈਨੂੰ ਕਰਨੀ ਚਾਹੀਤੀ ਹੈ, ਤੁਰਕੀ ਸ਼ਰ੍ਹਾ ਸੁੰਨਤ ਹੈ ਓਹ ਤੈਨੇ ਨਹੀਂ ਕਰੀ ਹੁਣ ਵੀ ਕਰ ਲੈ ਜਿਸ ਤੇ ਬਹਿਸ਼ਤਾਂ ਕੋ ਜਾਏਂ, ਇਤਨੀ ਤਰਕ ਸੁਨ ਕਰ ਕਬੀਰ ਜੀ ਬੋਲੇ ਹੇ ਕ਼ਾਜ਼ੀ ਤੈਂ ਕੇਹੜੀ ਕਿਤਾਬ ਬਖਾਨੀ ਹੈ ਪਹਿਲੇ ਵੀਚਾਰਨਾ ਚਾਹੀਏ ਕਿ ਹਿੰਦੂ ਕਿਥੋਂ ਆਏ ਹੈਂ ਅਰ ਤੁਰਕ ਕਿਥੋਂ ਆਏ ਕੋਈ ਜੁਦੇ ਜੁਦੇ ਮੁਕਾਮ ਹੈ ਯਾ ਇਕ ਜਗਾ ਹੈ ਇਨ੍ਹਾਂ ਕੀ ਉਤਪਤਿ ਜੁਦੇ ਜੁਦੇ ਹੈ ਪ੍ਰਿਕ ਇਕ ਹੈ ਅਰ ਸੁੰਨਤ ਸ਼ਰ੍ਹ ਕੀ ਰੀਤ ਕਿਸਨੇ ਚਲਾਈ ਹੈ ਦਿਲ ਵਿਚ ਸੋਚ ਵੀਚਾਰ ਨਿਰਨੇ ਕਰ ਉਤ੍ਰ ਦੇਹ ਕਿੰਵਾ ਸਾਡੇ ਦਿਲ ਮੇਂ ਸੋਚ ਹੈ ਤੂੰ ਵੀਚਾਰਕੇ ਉਤ੍ਰ ਨਹੀਂ ਦੇਂਦਾ ਭਿਸ਼ਤਾਂ ਕੋ ਕੌਨ ਜਾਤਾ ਹੈ ਅਰ ਦੋਜ਼ਕਾਂ ਕੋ ਕੌਨ ਜਾਤਾ ਹੈ ਮੁਸਲਮਾਨ ਹੋ ਕੇ ਪਾਪ ਗੁਨਾਹ ਕਰੇਂਗਾ ਤਾਂ ਭਿਸ਼ਤਾਂ ਵਿਚ ਹੀ ਜਾਏਂਗਾ ਕਿ ਹਿੰਦੂ ਹੋਕੇ ਪਾਪ ਕਰਕੇ ਸ੍ਵਰਗਾਂ ਕੋ ਜਾਏਂਗਾ ਅਮਲਾਂ ਬਾਝੋਂ ਦੋਵੇਂ ਰੋਈ ॥ ੧ ॥

ਹੇ ਕਾਜ਼ੀ ਓਹ ਕਿਤਾਬ ਸਾਨੂੰ ਦਿਖਾ ਜੇਹੜੀ ਅਮਲਾਂ ਬਿਨਾਂ ਬਹਿਸ਼ਤਾਂ ਕੋ ਲੈ ਜਾਨ ਵਾਲੀ ਹੈ ਐਸੇ ਤੇਰੇ ਵਰਗੇ ਪੜ੍ਹਨੇ ਗੁੜ੍ਹਨੇ ਵੀਚਾਰਨੇ ਵਾਲੇ ਸਭ ਮਾਰੇ ਜਾਨਗੇ ਕਿਸੀ ਨੇ ਪ੍ਰਮੇਸ਼ਰ ਕੀ ਭਿਸ਼ਤਾਂ ਕੀ ਖਬਰ ਨਹੀਂ ਜਾਨੀ ਜੇਹੜਾ ਗਿਆ ਹੋਵੇ ਆ ਕੇ ਦਸੇ ॥ ੧ ॥

ਸਕਤਿ ਸਨੇਹ ਸੁੰਨਤ ਕਾ ਪ੍ਰਸੰਗ ਐਸੇ ਹੈ।ਇਕ ਸਮੇਂ ਮੇਂ ਇੰਦ੍ਰ ਸਭਾ ਮੇਂ ਨਿਰਤ ਹੋ ਰਹੀ ਥੀ ਪਰਾਸਰ ਰਿਖੀ ਚਲੇ ਗਏ ਅਪਛਰਾਂ ਨੇ ਗੁਣ ਕਾ ਮਾਨ ਕਰ ਰਿਖੀ ਕੀ ਖਾਤ੍ਰ ਆਦਰ ਨਾ ਕੀਆ,ਰਿਖੀ ਨੇ ਅਹੰਕਾਰ ਦੇਖਕੇ ਸ੍ਰਾਪ ਦੀਆ ਪਾਪਨੀ ਇਹਾਂ ਕਿਉਂ ਹੰਕਾਰ ਕੀਆ ਤੈਂ ਗਿਰ ਜਾਹ। ਇਥੋਂ ਗਿਰ ਪੜੀ, ਕਿਸੀ ਜੰਗਲ ਮੇਂ ਬੈਠੀ ਥੀ ਇਬਰਾਹੀਮ ਸ਼ਿਕਾਰ ਖੇਡਤਾ ਹੂਆ ਆਇ ਨਿਕਸਾ, ਸੁੰਦ੍ਰ ਇਸਤ੍ਰੀ ਕੋ ਦੇਖ ਮੋਹਿਤ ਹੂਆ ਉਸਕੋ ਹੱਥ ਪਾਨੇ ਲਗਾ ਅਪੱਛਰਾਂ ਨੇ ਕਹਾ ਮੇਰੇ ਸਾਥ ਇਕਰਾਰ ਕਰ ਜੋ ਮੈਂ ਕਹਾਂ, ਇਬ੍ਰਾਹੀਮ ਨੇ ਕਹਾ ਕਹੋ ਜੋ ਤੁਕਰਾਰ ਤੂੰ ਕਰੇਂ ਸੋ ਮੈਂ ਮੰਨਾਂ ਅਪਛਰਾਂ ਨੇ ਕਹਾ ਮੇਰਾ ਹੋਕੇ ਹੋਰ ਇਸਤ੍ਰੀ ਪਾਸ ਜੇ ਤੂੰ ਗਯਾ ਤਾਂ ਜੋ ਜੋ ਅੰਗ ਉਸ ਨਾਲ ਲਗੇ ਸੋ ਕਟ ਲੈਣਾ ਨਾਲੇ ਸਿਰ ਕਟ ਲੈਣਾ,ਇਕ ਵਰਸ ਭਰ ਰਹਿਆ ਦੇਵ ਅੰਗਨਾ ਸੇ ਪੂਰਬਲੀ ਇਸਤ੍ਰੀ ਵਿਵਾਹ ਵਾਲੀ ਬਹੁਤ ਤੰਗ ਹੂਈ ਉਸ ਨੇ ਅਪਨੀ ਗੋਲੀ ਭੇਜੀ ਇਸਤ੍ਰੀ ਤੇਰੀ ਮਰਨ ਲਗੀ ਹੈ ਅਖੀਰ ਕਾ ਵੇਲਾ ਹੈ ਹੁਣ ਤੂੰ ਮੂੰਹ ਦਿਖਾ ਜਾਹ ਤਾਂ ਜੋ ਮੈਂ ਮਰਕੇ ਬਹਿਸ਼ਤਾਂ ਕੋ ਜਾਵਾਂ,ਟਹਿਲਨ ਨੇ ਬਹੁਤ ਅਧੀਨ ਹੋਕੇ ਕਹਾ, ਲੈ ਆਈ ਇਬਰਾਹੀਮ ਅੰਦਰ ਆ ਕੇ ਦੇਖੇ ਤਾਂ ਹਾਰ ਸ਼ਿੰਗਾਰ ਕਰਕੇ ਬੈਠੀ ਉਡੀਕ ਰਹੀ ਹੈ, ਇਬਰਾਹੀਮ ਨੇ ਦੇਖਦਿਆਂ ਹੀ ਕਾਮ ਭਾਵਨਾ ਹੋਕੇ ਸਬੰਧ ਕੀਆ,ਫੇਰ ਅਪੱਛਰਾਂ ਨੇ ਕਹਾ ਹੁਣ ਤੈਥੋਂ ਮੁਸ਼ਕ ਆਵਤੀ ਹੈ ਤੂੰ ਸਪਰਸ਼ ਕਰ ਆਇਆ ਹੈਂ ਕਰਾਰ ਮੇਰਾ ਪੂਰਾ ਹੋਇਆ ਹੈ ਸਿਰ ਕੱਟ ਦੇਹ, ਉਸਨੇ ਬੇਨਤੀ ਕੀਤੀ ਜੋ ਜੋ ਅੰਗ ਲਗਾ ਹੈ ਸੋ ਕਟ,ਪਹਿਲੇ ਸੁੰਨਤ

ਕਰੀ ਫੇਰ ਮੂੰਹ ਲਗਨੇ ਕਰ ਲਬਾਂ ਕਟੀਆਂ ਹਥਾਂ ਬਾਂਹ ਕੀ ਥਾਂ ਬਾਵਲੀਆਂ ਪੌਂਚੇ ਕਟੇ ਖੁਲੇ ਕੀਏ ਸਿਰ ਕੀ ਥਾਂ ਸਿਰ ਕੇ ਰੋਮ ਕਟੇ, ਸਿਰ ਕੇ ਕੱਟਨ ਸੂਖਿਆ ਦੋਸ ਹੋਤਾ ਹੈ ਸਿਰ ਕੇ ਰੋਮ ਕਟਨ ਕਰ, ਇਬਰਾਹੀਮ ਨੇ ਸਮਝਾ ਮੇਰੀ ਉੱਮਤ ਮੈਨੂੰ ਹਾਸੀ ਕਰੇਗੀ ਤਾਂਤੇ ਸ਼ਰਾ ਟੋਰਨੀ ਚਾਹੀਏ, ਕਤਾਬ ਵਿਚ ਲਿਖਕੇ ਅਪਨੀ ਉੱਮਤ ਵਿਚ ਰਸਤਾ ਟੋਰ ਦਿਤਾ ਜੋ ਸ਼ਰਾ ਕਰੇ ਸੋ ਬਹਿਸ਼ਤ ਨੂੰ ਜਾਏਗਾ, ਉਸ ਦਿਨ ਤੋਂ ਇਹ ਸੁੰਨਤ ਚਲੀ ਹੈ, ਸ਼ਕਤਿ ਨਾਮ ਇਸਤ੍ਰੀ ਕੇ ਲੀਏ ਸੁੰਨਤ ਕਰੀ ਹੈ ਸਨੇਹ ਪ੍ਰੇਮ ਕਰ ਮੈਂ ਤੁਹਾਡੀ ਖਾਤ ਕੇ ਨਹੀਂ ਮੰਨਤਾ ਹੇ ਭਾਈ ਤੁਰਕੋ ਇਹ ਮਤ ਹੈ ਮੇਰਾ ਜੇਕਰ ਹੇ ਤੁਰਕੋ ਖੁਦਾਈ ਮੈਨੂੰ ਤੁਰਕ ਬਨਾਵਨ ਕੀ ਦਲੀਲ ਹੋਈ ਤਾਂ ਆਪਨੇ ਆਪ ਤੇ ਹੀ ਸੁੰਨਤ ਕਟੀ ਜਾਏਗੀ ਮਨੁਖ ਕੀ ਬਨਾਵਟ ਹਛੀ ਨਹੀਂ ਹੈ ਜੋ ਪਰਮੇਸ਼ਰ ਕਰੈ ਸੋ ਅਛੀ ਹੋਵੇ ਹੈ ॥੨॥ ਇਕ ਔਰ ਬਾਤ ਹੈ ਸੁੰਨਤ ਕਰਨੇ ਕਰ ਜੋ ਤੁਰਕ ਬਨੇ ਹੈ ਤੋ ਪੁਰਸ਼ ਕੋ ਤੋ ਸੁੰਨਤ ਕਰ ਤੁਰਕ ਕੀਆ ਪਰ ਔਰਤ ਕਾ ਕਿਆ ਕਰਨਾ ਹੈ ਉਸ ਕੀ ਨਾ ਸੁੰਨਤ ਭਈ ਨਾ ਲਬਾਂ ਲਾਹੀਆਂ ਨਾ ਕੋਈ ਅਵਰ ਚਿੰਨ੍ਹ ਤੁਰਕ ਕੀਆ ਤੁਰਕਨੀ ਅਉਰਤ ਕੈਸੇ ਭਈ, ਕਿੰਵਾ ਜੇ ਸੁੰਨਤ ਕਰਨੇ ਕਰ ਤੁਰਕ ਹੋਤਾ ਹੈ ਤਾਂ ਕਹੀਂ ਕੁਰਾਨ ਕਤੇਬ ਕਾ ਮਤ ਨਹੀਂ ਔਰਤ ਜੋ ਅੱਛਰਾਂ ਇਬਰਾਹੀਮ ਨੇ ਰੱਖੀ ਥੀ ਤਿਸ ਔਰਤ ਕਾ ਕਹਿਆ ਕਰੀਏ ਕਰਤੇ ਹੋ ਤੁਸੀ, ਖ਼ੁਦਾ ਕਾ ਪੰਥ ਨਾ ਹੂਆ ਔਰਤ ਕਾ ਪੰਥ ਹੂਆ ਅਰਧੰਗੀ ਹੈ ਔਰਤ ਛਾਡ ਨਹੀਂ ਸਕਤਾ ਪੁਰਸ਼ ਤਾਂਤੇ ਅਧੇ ਤੁਰਕ ਅਧੇ ਹਿੰਦੂ

ਹੋਏ,ਸਾਰੇ ਹੀ ਕਿਉਂ ਨਾ ਹਿੰਦੂ ਰਹੀਏ ਅਧੇ ਕਚੇ ਅਛੇ ਹੈਂ ਤੁਾਂਤੇ ਅਧੇ ਪਕੇ ਜੋਗ ਨਹੀਂ ॥ ੩ ॥

ਕਾਜੀ ਕਹੇ ਹਮ ਕਿਤਾਬਾਂ ਪੜ੍ਹਤੇ ਹਾਂ ਉਸਕੇ ਅਨੁਸਾਰ ਚਲਤੇ ਹਾਂ,ਕਬੀਰ ਜੀ ਕਹੈ ਜੀਵ ਹਿੰਸਾ ਕਰਤਾ ਹੈਂ ਹੇ ਕਾਜੀ ਛਾਡ ਕਤੇਬ ਰਾਮ ਭਜ ਹੇ ਬਾਵਲੇ ਭਾਰੀ ਜ਼ੁਲਮ ਕਰਦਾ ਹੈਂ ਤੂੰ ਪ੍ਰਮੇਸ਼ਰ ਕੀ ਖਬਰ ਦੇ ਨਹੀਂ ਸਕਦਾ ਕਿ ਸਦਾ ਜੀਵ ਘਾਤ ਇਹ ਜ਼ੁਲਮ ਭਾਰੀ ਕਰ ਰਹਿਆ ਹੈਂ ਕਬੀਰ ਜੀ ਨੇ ਰਾਮ ਜੀ ਕੀ ਸਰਨ ਪਕੜੀ ਤੁਰਕ ਹਾਰ ਕੇ ਖਪ ਗਏ ॥ ੪ ।

ਆਸਾ

ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ। ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ ॥ ੧ ॥ ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ। ਤੂੰ ਰਾਮ ਨਾਮੁ ਜਪਿ ਸੋਈ ॥ ੧ ॥ ਰਹਾਉ ॥ ਕਾਕੀ ਮਾਤ ਪਿਤਾ ਕਹੁ ਕਾਕੋ ਕਵਨ ਪੁਰਖ ਕੀ ਜੋਈ। ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ ॥ ੨ ॥ ਦੇਹੁਰੀ ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ। ਲਟ ਛਿਟਕਾਏ ਤਿਰੀਆ ਰੋਵੈ ਹੰਸੁ ਅਕੇਲਾ ਜਾਈ ॥੩॥ ਕਹਤ ਕਬੀਰ ਸੁਨਹੁ ਰੇ ਸੰਤਹੁ ਭੈ ਸਾਗਰ

ਕੈ ਭਾਈ। ਇਸੁ ਬੰਦੇ ਸਿਰਿ ਜੁਲਮੁ ਹੋਤ ਹੈ ਜਮੁ ਨਹੀ ਹਟੈ ਗੁਸਾਈ ॥ ੪ ॥ ੯ ॥ ਦੁਤੁਕੇ

ਰੂਪਕ ਬਨਾ ਕੇ ਕਹਿਤੇ ਹੈਂ ਜਿਤਨਾਂ ਚਿਰ ਤੇਲ ਦੀਵੇ ਮੇਂ ਹੈ ਮੁਖ ਦੀਵੇ ਕੇ ਬੱਤੀ ਰਹੈ ਤਿਤਨਾ ਚਿਰ ਸਭ ਕੁਛ ਸੂਝਤਾ ਹੈ ਤੇਲ ਜਲ ਚੁਕਾ ਬਾਤੀ ਰਹਿ ਚੁਕੀ ਅੰਧਕਾਰ ਸੇ ਮੰਦਰ ਸੁੰਨ ਹੋਵੇ ਹੈ ਇਸੀ ਤਰਾਂ ਤੇਲ ਪ੍ਰਾਲਬਧ ਬਾਤੀ ਸ੍ਵਾਸ ਕਿੰਵ ਤੇਲ ਸ੍ਵਾਸ ਬਾਤੀ ਰਸਨਾ ਹੈ ਸਭ ਤਰਾਂ ਸੇ ਸੁਖ ਦੁਖਾਦੀ ਬੋਧ ਹੋਤਾ ਹੈ ਜਬ ਪ੍ਰਾਲਬਧ ਯਾ ਸ੍ਵਾਸ ਮੁਕ ਚੁਕੇ ਰਸਨਾ ਗੁੰਮ ਹੋ ਚੁਕੀ ਸਰੀਰ ਮੰਦਰ ਸੁੰਨਾ ਜੜ੍ਹ ਸਾ ਹੋਵੇ ਹੈ ਹੇ ਬਾਵਰੇ ਤੈਨੂੰ ਸ੍ਵਾਸਾਂ ਬਿਨ ਚੇਤਨਤਾ ਬਿਨ ਘਰੀ ਭਰ ਵੀ ਕੋਈ ਨਹੀਂ ਰਹਨ ਦੇਵੇ ਹੈ ਤਾਂਤੇ ਤੈਨੂੰ ਚਾਹੀਏ ਰਾਮ ਨਾਮ ਜਪ,ਕੌਨ ਹੈ ਸੋ ਮਾਤਾ ਕੇ ਉਦਰ ਮੇਂ ਜਿਸਨੇ ਰਖ੍ਯਾ ਕਰੀ ਥੀ॥੧॥

ਜੇ ਤੂੰ ਕਹੇਂ ਮੇਰੀ ਮਾਤਾ ਰੱਖ੍ਯਾ ਕਰੇਗੀ ਯਾ ਪਿਤਾ ਤਾਂ ਦੇਖ ਕਿਸ ਕੀ ਮਾਤਾ ਨੇ ਸਹਾਇਤਾ ਕਰੀ ਹੈ ਅਰ ਪਿਤਾ ਨੇ ਕੌਨ ਪੂਤ ਕੋ ਕਾਲ ਮੇਂ ਬਚਾਇਆ ਹੈ ਕਿਸ ਪੁਰਸ਼ ਕੀ ਜੋਈ ਇਸਤ੍ਰੀ ਸਹਾਇਤਾ ਕਰੀ ਹੈ ਕਿਸ ਇਸਤ੍ਰੀ ਕੀ ਪੁਰਸ਼ ਰਖ੍ਯਾ ਕਰੀ ਹੈ ਘਟ ਸਰੀਰ ਕੇ ਫੁਟਨੇ ਕਰ ਕੋਈ ਬਾਤ ਭੀ ਨਹੀਂ ਪੂਛਤਾ,ਮੁਖ ਲਗਨਾ ਵੀ ਸੰਕਾ ਕਰਤੇ ਹੈਂ, ਛੇਤੀ ਛੇਤੀ ਬਾਹਰ ਲੇ ਚਲਹੁ ਮੁਰਦਾ ਮੁਸਕੇਗਾ ਹਿਤੂ ਕਹਿਤੇ ਹੈਂ ਕਢਨ ਕਾ ਸਬਦ ॥ ੨ ॥

ਦੇਹਰੀ ਦਿਲੀਜ ਪਰ ਬੈਠਕੇ ਮਾਤਾ ਰੋਵੇ ਹੈ,ਪੂਰਬ ਕੀ ਮਰਜਾਦਾ ਹੈ ਮਾਤਾ ਸਾਥ ਨਹੀਂ ਜਾਤੀ, ਖਟੀ ਜੋ ਥੀ ਸੋ

ਭਰਾਤਾ ਸਬੰਧੀ ਲੈ ਗਏ ਵਾ ਖਟੀਆ ਮੰਜੇ ਪਰ ਪਾਕੇ ਤਥਾ ਮਸਾਨੋਂ ਮੇਂ ਲੇ ਗਏ,ਲਟ ਸਿਰ ਖੋਲਕੇ ਇਸਤ੍ਰੀ ਰੋਵੇ ਹੈ, ਹੰਸ ਜੀਵ ਇਕੇਲਾ ਜਾਤਾ ਹੈ ॥ ੩ ॥

ਕਬੀਰ ਜੀ ਕਹੈਂ ਸੁਨੋ ਹੇ ਸੰਤੋ ਜੋ ਪੁਰਸ਼ ਭੈ ਰੂਪ ਸੰਸਾਰ ਸਾਗਰ ਕੇ ਤਾਈਂ ਲੱਗ ਰਹਾ ਹੈ ਬਹੁੜ ਕੋਈ ਇਸ ਬੰਦੇ ਦੇ ਸਿਰ ਤੇ ਜ਼ੁਲਮ ਹੋਂਦਾ ਹੈ ਨਹੀਂ ਜੋਗਤਾ ਹੈ ਜਥਾ ਨਿਆਂ ਹੈ ਇਸ ਜੀਵ ਨੇ ਸੰਸਾਰ ਮੇਂ ਲਗਕੇ ਵਿਸ਼ੇ ਭੋਗ ਲੀਏ ਜਮਾਂ ਨੇ ਇਸਕੋ ਸਜਾ ਦੇਈ ਬਦਲਾ ਹੋਇਆ ਕਿੰਵਾਂ ਭੈ ਸਾਗਰਕੇ ਤਾਈਂ ਲਗਨੇ ਕਰ ਇਸ ਬੰਦੇ ਦੇ ਸਿਰ ਤੇ ਜ਼ੁਲਮ ਹੋਂਦਾ ਹੈ ਗੋਸਾਈਂ ਪਰਮੇਸ਼ਰ ਕਾ ਜਮ ਨਹੀਂ ਹਟਦਾ ॥ ੯ ॥

ੴ ਸਤਿਗੁਰਪ੍ਰਸਾਦਿ ॥

ਆਸਾ ਸ੍ਰੀ ਕਬੀਰ ਜੀਉ ਕੇ ਚਉਪਦੇ ਇਕ ਤੁਕੇ ॥

ਸਨਕ ਸਨੰਦ ਅੰਤੁ ਨਹੀ ਪਾਇਆ । ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ ॥ ੧ ॥ ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ। ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥ ੧ ॥ ਰਹਾਉ ॥ ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ। ਇਸੁ ਮਟੁਕੀ ਮਹਿ ਸਬਦੁ ਸੰਜੋਈ ॥ ੨॥ ਹਰਿ ਕਾ ਬਿਲੋਵਨਾ ਮਨ ਕਾ

ਬੀਚਾਰਾ ॥ ਗੁਰਪ੍ਰਸਾਦਿ ਪਾਵੈ ਅੰਮ੍ਰਿਤ ਧਾਰਾ ॥ ੩ ॥ ਕਹੁ ਕਬੀਰ ਨਦਰਿ ਕਰੇ ਜੇ ਮੀਰਾ । ਰਾਮ ਨਾਮ ਲਗਿ ਉਤਰੇ ਤੀਰਾ । ੪॥ ੧॥ ੧੦॥

ਸ੍ਰੀ ਅਕਾਲ ਪੁਰਖ ਕੀ ਬਿਅੰਤਤਾ ਕਹਿਤੇ ਹੈਂ ਕਬੀਰ ਜੀ। ਬ੍ਰਹਮਾਂ ਜੀ ਕੇ ਮਾਨਸੀ ਪੁਤ੍ਰ ੪–ਸਨਕ ੧, ਸਨਾਤਨ ੨, ਸਨਤ ਕੁਮਾਰ ੩, ਸਨੰਦਨ ੪। ਏਹਨਾਂ ਵੀ ਬ੍ਰਹਮ ਕੋ ਬੇਅੰਤ ਹੀ ਨਿਰੂਪਨ ਕੀਆ ਹੈ, ਬ੍ਰਹਮਾ ਜੀ ਕਾ ਬੇਦ ਪੜ੍ਹ ਪੜ੍ਹ ਕੇ ਜਨਮ ਬਤੀਤ ਭਯਾ ਪਰ ਪ੍ਰਮਾਤਮਾ ਕਾ ਅੰਤ ਫੇਰ ਵੀ ਨਹੀਂ ਪਾਇਆ ਕਿੰਵਾ ਬ੍ਰਹਮਾਂ ਕਾ ਬੇਦ ਪੜ੍ਹਕੇ ਜੀਵੋਂ ਨੇ ਜਨਮ ਗਵਾਇਆ ਮੁਕਾਇਆ ਭੇਦ ਪ੍ਰਮੇਸਰ ਕਾ ਨਾ ਮਿਲਾ ਵਾ ਬ੍ਰਹਮਾਂ ਨੇ ਜਨਮ ਮਰਨ ਗਵਾਇਆ ਨਿਵਿਰਤ ਕੀਆ ॥ ੧ ॥

ਹਰੀ ਕੀ ਪ੍ਰਾਪਤੀ ਕਾ ਬਿਲੋਨਾ ਵੀਚਾਰਨਾ, ਵੀਚਾਰੋ ਹੇ ਭਾਈ ਮੇਰੇ ! ਸਹਜੇ ਕਿਆ ਜੇ ਦਧੀ ਕੋ ਛੇਤੀ ਬਿਲੋਵੇ ਤਾਂ ਮੱਖਨ ਖਰਾਬ ਹੋਵੇ ਹੈ, ਸਨੇ ੨ ਅੱਛਾ ਹੋਤਾ ਹੈ। ਪੁਨਾ:– "ਸਹਜ ਪਕੇ ਸੋ ਮੀਠਾ" ਸ਼ਾਂਤੀ ਸੇ ਜੋ ਕਾਮ ਹੋਵੇ ਸੋ ਹਛਾ ਹੋਤਾ ਹੈ। ਵਾਕ ਹੈ:– "ਚਿ ਖ਼ੁਸ਼ ਗੁਫ਼ਤ ਫ਼ਿਰਦੋਸੀਏ ਖ਼ੁਸ਼ ਜ਼ਬਾਂ। ਸ਼ਤਾਬੀ ਬਵਦ ਕਾਰ ਆਹਰ ਮਨਾਂ" ਫਿਰਦੋਸੀ ਕਵੀ ਥਾ ਇਕ ਰਾਜਾ ਨੇ ਕਹਾ ਸ਼ਾਇਰੀ ਕਰ, ਮੈਂ ਇਕ ਇਕ ਬੈਂਤ ਕੀ ਇਕ ਇਕ ਅਸ਼ਰਫੀ ਦੇਵਾਂਗਾ, ਜਦ ਕਵੀ ਨੇ ਰਚੀ ਤਾਂ ਮੁੱਕਰ ਗਿਆ, ਇਕ ਇਕ ਰੁਪਯਾ ਦੇਹੁ ਤਾਂ ਫਿਰਦੋਸੀ ਨੇ ਨਾ ਲਿਆ। ਬੈਂਤ ਕਹਾ:-

"ਸ਼ਹਨਸ਼ਾਹ ਅੱਵਲ ਬਮਨ ਕੌਲ ਕਰਦ। ਪਸੰਗਾਹ ਬਰ ਕੌਲ ਖ਼ੁਦ ਬੋਲ ਕਰਦ ॥" ਐਸੇ ਕਹਿਕੇ ਨਾ ਧਨ ਲਿਆ। ਰੂਪਕ ਤਨ ਕਰ ਮਟਕੀ ਤਤੁ ਕੇ ਸਰੀਰ ਕੋ ਸੁਧ ਕਰਨਾ ਇਹ ਮਟਕੀ ਬਨਾਇ ਮਨ ਜੋ ਹੈ ਤਨ ਮੇਂ ਤਿਸਕੋ ਬਿਲੋਈ ਮਥਨੀ ਕਰੇ ਭਾਵ ਮਧਾਨੀ ਕੇ ਚਾਰ ਪਾਸੇ ਨੁਕਰ ਵਾਲੇ ਹੋਤੇ ਹੈਂ ਐਸੇ ਹੀ ਮਨ ਕੋ ਚਾਰ ਸਾਧਨਾਂ ਰੂਪ ਨੁਕ੍ਰਾਂ ਹੈਂ, ਸਾਧਨੋ ਕੇ ਸੰਜੁਗਤ ਹੋਕੇ ਜੋ ਵੀਚਾਰ ਹੈ ਸੋ ਸ੍ਰੇਸ਼ਟ ਹੈ ਡੰਡੀ ਸਾਫ ਹੋਤੀ ਹੈ ਮਥਨੀ ਕੀ, ਐਸੇ ਹੀ ਕੁਟਲਤਾ ਰੂਪ ਟੇਢਾ ਨਾ ਹੋਵੇ ਤਨ ਰੂਪ ਮਟਕੀ ਮੇਂ ਗੁਰਾਂ ਕਾ ਸਬਦ ਜਾਗ ਲਾਵੇ। ਭਾਵ ਇਹ ਹੈ-ਜਾਗ ਸੇ ਜੈਸੇ ਦੁਧ ਜੰਮਤਾ ਹੈ ਐਸੇ ਹੀ ਚੇਤਨ ਰੂਪੀ ਦੁਧ ਪਤਲਾ ਭਯਾ ਹੈ ਕਿਆ ਕੋਈ ਮਨ ਕੋ ਚੇਤਨ ਮਾਨਤੇ ਹੈਂ ਕੋਈ ਪ੍ਰਾਣਾਂ ਕੋ ਕੋਈ ਬੁਧਿ ਕੋ ਗੁਰ ਉਪਦੇਸ ਸੇ ਚੇਤਨ ਕੋ ਜਥਾਰਥ ਜਾਨਨਾ ਇਹ ਜੰਮਨਾ ਹੈ ਦੁਧ ਕਾ, ਸ਼ਾਂਤੀ ਰੂਪੀ ਪੱਖਾ ਝੁੱਲੇ ਤਾਂ ਜੰਮੇ ॥ ੨ ॥ ਹਰਿ ਕਾ ਬੀਚਾਰਨਾ ਕਿਸਕੋ ਕਹਿਤੇ ਹੈਂ? ਮਨ ਕਾ ਬੀਚਾਰ ਕਰਨਾ। ਮਨ ਕਿਆ ਰੂਪ ਹੈ ਕਹਾਂ ਸੇ ਉਤਪਤੀ ਹੈ, ਮਨ ਕੀ ਕਿਸ ਮੇਂ ਲੀਨਤਾ ਹੋਵੇ ਹੈ? ਗੁਰਾਂ ਕੀ ਕ੍ਰਿਪਾ ਦ੍ਰਿਸ਼ਟੀ ਸੇ ਪਾਵਤਾ ਹੈ ਅੰਮ੍ਰਿਤ ਧਾਰਾ ਅਨੰਦ ਕੋ ਧਾਰਾ ਇਕ ਰਸ ਪ੍ਰਾਵਾ ਰੂਪ ਕੋ ਕਹੀਤਾ ਹੈ ਮਨ ਪ੍ਰਮੇਸਰ ਪ੍ਰਾਇਨ ਹੋਵੇ ਤਾਂ ॥ ੩ ॥

ਕਬੀਰ ਜੀ ਕਹੈ ਮੀਰਾ ਪਾਤਿਸ਼ਾਹ ਪ੍ਰਮੇਸਰ ਜੇ ਕ੍ਰਿਪਾ ਦ੍ਰਿਸ਼ਟੀ ਕਰੇ ਤਾਂ ਰਾਮ ਕਾ ਜੋ ਨਾਮ ਹੈ ਤਿਸ ਮੇਂ ਲਗ ਕੇ ਤੀਰ ਨਾਮ ਪਾਰ ਕਾ ਹੈ ਸੰਸਾਰ ਸਮੁੰਦ੍ਰ ਸੇ ਪਾਰ ਪ੍ਰਮੇਸਰ ਮੇਂ ਮਿਲਨਾ ਪਾਰ ਚੜ੍ਹਨਾ ਹੈ ॥ ੪ ॥ ੧੦ ॥

ਆਸਾ

ਬਾਤੀ ਸੂਕੀ ਤੇਲੁ ਨਿਖੂਟਾ॥ ਮੰਦਲੁ ਨ ਬਾਜੈ ਨਟੁ ਪੈ ਸੂਤਾ ॥ ੧ ॥ ਬੁਝਿ ਗਈ ਅਗਨਿ ਨ ਨਿਕਸਿਓ ਧੂੰਆ। ਰਵਿ ਰਹਿਆ ਏਕੁ ਅਵਰੁ ਨਹੀ ਦੂਆ ॥ ੧ ॥ ਰਹਾਉ ॥ ਟੂਟੀ ਤੰਤੁ ਨ ਬਜੈ ਰਬਾਬੁ । ਭੂਲਿ ਬਿਗਾਰਿਓ ਅਪਨਾ ਕਾਜੁ ॥ ੨ ॥ ਕਥਨੀ ਬਦਨੀ ਕਹਨੁ ਕਹਾਵਨੁ । ਸਮਝਿ ਪਰੀ ਤਉ ਬਿਸਰਿਓ ਗਾਵਨੁ ॥ ੩ ॥ ਕਹਤ ਕਬੀਰ ਪੰਚ ਜੋ ਚੂਰੇ॥ ਤਿਨਤੇ ਨਾਹਿ ਪਰਮ ਪਦੁ ਦੂਰੇ ॥ ੪ ॥ ੨ ॥ ॥ ੧੧ ॥

ਗਯਾਨ ਸੇ ਉਤ੍ਰ ਕਾਲ ਕੀ ਅਵਸਥਾ ਕਹਿਤੇ ਹੈਂ ਕਬੀਰ ਜੀ।ਜਬ ਬੋਧ ਹੂਆ ਤਬ ਬਾਤੀ ਆਸਾ ਸੂਕੀ ਨਿਵਿਰਤ ਭਈ ਤੇਲ ਮੋਹ ਨਿਖੂਟਾ ਮੰਗਲ ਢੋਲ ਅਗਯਾਨ ਨ ਬਾਜੈ ਨਹੀਂ ਬਲ ਪਾਂਵਦਾ ਨਰੂ ਮਨ ਪੈ ਬਹੁੜੇ ਸੂਤਾ ਸ਼ਾਂਤ ਹੂਆ ॥ ੧ ॥ ਤ੍ਰਿਸਨਾ ਅਗਨੀ ਦੂਰ ਹੋਈ ਨਾ ਨਿਕਸਿਓ ਧੂੰਆਂ ਸੰਕਲਪ ਵਿਕਲਪ ਰੂਪ ਧੂੰਆਂ ਨਾ ਨਿਕਸਾ ਏਕ ਚੇਤਨ ਹੀ ਰਵ ਰਹਿਆ ਹੈ ਹੋਰ ਦੂਆ ਕੋਈ ਨਹੀਂ ਰਮਿਆ ॥ ੧ ॥

ਤੰਤ ਟੂਟੀ ਵਾਸਨਾ ਨਾ ਬਜੈ ਰਬਾਬ ਦੇਹ ਅਧਯਾਸ ਨਹੀਂ ਹੋਤਾ ਵਾ ਹੰਕਾਰ ਜਿਸ ਹੰਕਾਰ ਨਾਲ ਮਿਲ ਕੇ ਅਪਨਾ

ਕਾਰਜ ਮੋਖ ਵਿਗਾੜ ਲੀਆ ਸੀ ਕਿੰਵਾ ਹੰਕਾਰ ਨੂੰ ਭੁਲਾਇਆ ਤੇ ਕਾਜ ਅਪਨਾ ਸਵਾਰ ਲੀਆ ਮੁਕਤੀ ਕਾ॥ ੨ ॥

ਕਥਨੀ ਕਥ੍ਹਾ ਕਰਨੀ ਬਦਨੀ ਕਵਤਾ ਕਰਨੀ ਕਹਿਨਾ ਆਪ ਔਰਾਂ ਪਾਸੋਂ ਕਹਾਵਨਾ ਸ੍ਰੇਸੁਤਤੀ ਕੀ ਜਿਤਨਾ ਚਿਰ ਸਮਝ ਨਾ ਥੀ ਪਈ ਇਤਨਾ ਚਿਰ ਸੀ,ਜਬ ਸਮਝ ਪਰੀ ਤਾਂ ਬਿਸਰ ਗਿਆ ਗਾਵਨ ਇਤ੍ਯਾਦਿ ਖਿਆਲ ਆਦਿਕੋਂ ਕਾ॥੩॥

ਕਬੀਰ ਜੀ ਕਹੈਂ ਪੰਚ ਕਾਮ ਕ੍ਰੋਧ ਆਦਿਕਾਂ ਕੋ ਜਬ ਚੂਰਨ ਕੀਆ ਵਿਚਾਰ ਕੋ ਅਭਾਵ ਕੀਆ ਜਿਸ ਨੇ ਤਿਸਤੇ ਪਰਮ ਪਦ ਆਤਮ ਪਦ ਦੂਰ ਨਹੀਂ ਹੈ ਸੋ ਪੁਰਸ਼ ਸੁਧ ਸਰੂਪ ਭਜਾ ਕਰਤਬਾ ਅਭਾਵ ਹੂਆ ॥ ੨੧ ॥

ਆਸਾ

ਸੁਤੁ ਅਪਰਾਧ ਕਰਤ ਹੈ ਜੇਤੇ। ਜਨਨੀ ਚੀਤਿ ਨ ਰਾਖਸਿ ਤੇਤੇ ॥ ੧ ॥ ਰਾਮਈਆ ਹਉ ਬਾਰਿਕੁ ਤੇਰਾ। ਕਾਹੇ ਨ ਖੰਡਸਿ ਅਵਗਨੁ ਮੇਰਾ ॥ ੧ ॥ ਰਹਾਉ ॥ ਜੇ ਅਤਿ ਕ੍ਰੋਪ ਕਰੇ ਕਰਿ ਧਾਇਆ। ਤਾ ਭੀ ਚੀਤਿ ਨ ਰਖਸਿ ਮਾਇਆ ॥ ੨ ॥ ਚਿੰਦ ਭਵਨਿ ਮਨੁ ਪਰਿਓ ਹਮਾਰਾ। ਨਾਮ ਬਿਨਾ ਕੈਸੇ ਉਤਰਸਿ ਪਾਰਾ ॥ ੩ ॥ ਦੇਹਿ ਬਿਮਲ ਮਤਿ ਸਦਾ ਸਰੀਰਾ। ਸਹਜਿ ਸਹਜਿ ਗੁਨ

ਰਵੈ ਕਬੀਰਾ ॥ ੪ ॥ ੩ ॥ ੧੨ ॥

ਕਬੀਰ ਜੀ ਪ੍ਰਮੇਸ਼ਰ ਅਗੇ ਅਪਨੀ ਬੇਨਤੀ ਕਰਤੇ ਹੈਂ ਹੇ ਪ੍ਰਮੇਸ਼ਰ ਜੈਸੇ ਛੋਟਾ ਬਾਲਕਾ ਮਾਤਾ ਕਾ ਅਪਰਾਧ ਕਾਰਜ ਵਿਗਾੜਤਾ ਹੈ ਕਈ ਜਨਮ ਜੋ ਮਾਤਾ ਹੈ ਚਿਤ ਮੇਂ ਤਿਤਨੇ ਹੀ ਵਿਸਾਰ ਦੇਂਦੀ ਹੈ ਯਾਦ ਨਹੀਂ ਰਖਦੀ, ਐਸੇ ਹੀ ਹੇ ਰਾਮ ਜੀ ਮੈਂ ਤੇਰਾ ਬਾਲਕਾ ਹਾਂ "ਕਾਹੇ ਨ ਖੰਡਸਿ ਅਵਗੁਨ ਮੇਰਾ" ਮੇਰੇ ਦੋਸ ਕੋ ਕਿਉਂ ਨਿਵਿਰਤ ਕਰਦੇ ਨਹੀਂ ਜੀ ॥ ੧ ॥

ਲੜਕਾ ਜੇਕਰ ਅਤ ਸੇ ਕੋਪ ਕਰਕੇ ਧਾਵਤਾ ਹੈ ਦੁਧ ਡੋਹਲ ਦੇਨਾ ਹੋਰ ਕਾਰਜ ਵਿਗਾੜ ਦੇਨਾ ਤਦ ਵੀ ਮਾਤਾ ਚਿਤ ਮੇਂ ਨਹੀਂ ਰਖਦੀ ਪੁਤ੍ਰ ਕੇ ਦੋਖ ਨਹੀਂ ਕਹਿੰਦੀ ॥੨॥

ਚਿੰਤਾ ਰੂਪ ਭਵਨ ਨਾਮ ਘਰ ਮੇਂ ਮੇਰਾ ਮਨ ਪੜ ਰਹਾ ਹੈ ਕਿੰਵਾ ਪਾਰਸਬੰਧ ਹੋਨੇ ਕਰ ਭਵਨ ਨਾਮ ਜਲ ਕਾ ਹੈ ਚਿੰਤਾ ਰੂਪੀ ਨਦੀ ਮੇਂ ਮੇਰਾ ਮਨ ਪੜਾ ਹੈ ਭਗਵੰਤ ਕੇ ਨਾਮ ਜਪੇ ਬਿਨਾਂ ਕੈਸੇ ਕਿਸਤਰਾਂ ਸੇ ਪਾਰ ਉਤਰਾਂਗੇ "ਨਾਮ ਬਿਨਾ ਬਹੁ ਡੂਬੇ ਸਾਥ" । "ਨਾਮ ਬਿਨਾ ਕੋ ਤਰਿਆ" । "ਭਗਤਿ ਬਿਨਾ ਸਹ ਡੂਬੇ ਸਿਆਨੇ" ।। ੩ ॥

ਬਿਮਲ ਨਾਮ ਉਜਲ ਕਾ ਹੈ ਉਜਲ ਮਤਿ ਆਤਮ ਬਸੈਨੀ ਬੁਧੀ ਦੇਹੁ ਮੇਰੇ ਸਰੀਰ ਕੋ ਹਰ ਵਖਤ ਆਪਕਾ ਨਾਮ ਜਪਦਾ ਰਹਾਂ, ਹੇ ਸਹਿਜ ਬੋਧਿ ਰੂਪ ਸਹਿਜੇ ਸ਼ਾਂਤੀ ਕਰ ਵਾ ਸੁਤੇਹੀ ਤੇਰੇ ਗੁਨਾਂ ਕੋ ਰਵਦਾ ਰਹਾਂ ॥੪॥੩॥ ੧੨ ॥

ਆਸਾ

ਹਜ ਹਮਾਰੀ ਗੋਮਤੀ ਤੀਰ । ਜਹਾ ਬਸਹਿ ਪੀਤੰਬਰ ਪੀਰ । ਵਾਹੁ ਵਾਹੁ ਕਿਆ ਖੂਬੁ ਗਾਵਤ ਹੈ। ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ ॥ ੧॥ ਰਹਾਉ ॥ ਨਾਰਦ ਸਾਰਦ ਕਰਹਿ ਖਵਾਸੀ । ਪਾਸਿ ਬੈਠੀ ਬੀਬੀ ਕਵਲਾ ਦਾਸੀ । ੨॥ ਕੰਠੇ ਮਾਲਾ ਜਿਹਵਾ ਰਾਮੁ ॥ ਸਹੰਸ ਨਾਮੁ ਲੈ ਲੈ ਕਰਉ ਸਲਾਮੁ ॥ ੩॥ ਕਹਤ ਕਬੀਰ ਰਾਮ ਗੁਨ ਗਾਵਉ । ਹਿੰਦੂ ਤੁਰਕ ਦੋਊ ਸਮਝਾਵਉ ॥ ੪॥ ੪ ॥੧੩॥

ਹਿੰਦੂ ਜ਼ੋਰ ਲਾਕੇ ਹਟ ਗਏ ਕਾਜ਼ੀ ਲੋਕ ਕਠੇ ਹੋਕਰ ਕਬੀਰ ਕੋ ਕਹਿਨੇ ਲਗੇ ਮੁਸਲਮਾਨੋਂ ਕੇ ਮਤਿ ਮੇਂ ਏਕ ਦਫ਼ਾ ਮੱਕੇ ਸ਼ਰੀਫ਼ ਸੇ ਹੋ ਆਵੇ ਫੇਰ ਉਸਕੋ ਸ਼ਟਾ ਕਾ ਕੁਛ ਡੰਡ ਨਹੀਂ ਰਹਿਤਾ, ਚੱਲ ਤੈਨੂੰ ਹੱਜ ਕਰਾ ਲੈ ਆਵੀਏ, ਇਤਨੀ ਬਾਤ ਤੁਰਕੋਂ ਕੀ ਸੁਨਕੇ ਉਤ੍ਰ ਤਿਨਕੋ ਦੇਵੇ ਹੈਂ, ਹੇ ਕਾਜ਼ੀ ਹਜ ਕੀ ਜਾਤ੍ਰਾ ਹਮਾਰੀ ਗੋਮਤੀ ਨਦੀ ਹੈ ਤਿਸਕੇ ਤੀਰ ਨਾਮ ਪਾਸ ਜੋ ਦ੍ਵਾਰਕਾ ਹੈ ਤਿਸ ਮੇਂ ਸ੍ਰੀਕ੍ਰਿਸ਼ਨ ਜੀ ਕਾ ਦਰਸ਼ਨ ਹੀ ਹਜ ਹੈ ਮੱਕੇ ਮੇਂ ਇਤਨਾ ਅਨੰਦ ਨਹੀਂ ਹੋਣਾ ਚਿਤਕੋ, ਜੇਤਾ ਕਿ ਕ੍ਰਿਸ਼ਨ ਭਗਵਾਨ ਕਾ ਸਰੂਪ ਦੇਖਕੇ ਚਿਤ ਅਨੰਦ ਹੋਵੇ ਹੈ ਕਿੰਵਾ ਇਸ ਮੇਂ ਤੁਮ ਤਰਕ ਕਰੋ ਕਿ ਖੁਦਾ ਕਾ ਸਰੂਪ ਨਹੀਂ ਹੈ ਤਿਸ ਲੀਏ ਔਰ ਅਰਥ ਹੈਂ ਅਖਰੋਂ

ਮੇਂ ਗੇ ਨਾਮ ਵੇਦੋਂ ਕਾ ਹੈ ਤਿਸਕੇ ਜਾਨਨੇ ਵਾਲੀ ਜਿਨ੍ਹੋਂ ਕੀ ਮਤਿ ਹੈ ਤਿਨਾਂ ਸੰਤ ਜਨੋਂ ਕਾ ਤੀਰ ਨਾਮ ਪਾਸ ਕਿਆ ਹੈ ਸਤਸੰਗ, ਸੋ ਹਮ ਨੇ ਹਜ ਕੀ ਜਗਾ ਬਨਾਈ ਹੈ ਜਹਾਂ ਦ੍ਵਾਰਕਾ ਮੇਂ ਵੀ ਅਰ ਸਤਸੰਗ ਮੇਂ ਪੀਤਾਂਬਰ ਪੀਲੇ ਬਸਤ੍ਰੋਂ ਵਾਲਾ ਬਸੇ ਹੈ, ਵਾਹੁ ਵਾਹੁ ਧੰਨ ਹੈ ਧੰਨ ਹੈ ਕੈਸਾ ਸੁੰਦਰ ਗਾਵਤਾ ਹੈ ਸਤਸੰਗ ਵਾ ਕ੍ਰਿਸ਼ਨ ਤਿਸ ਹਰੀ ਕਾ ਨਾਮ ਹੀ ਮੇਰੇ ਮਨ ਮੈਂ ਪ੍ਰਿਯ ਲਾਗਿ ਹੈ ॥ ੧ ॥

ਨਾਰਦ ਮੁਨਿ ਸਾਰਦ ਬ੍ਰਹਮਾਂ ਖਵਾਸੀ ਚੌਰੀ ਕਰੇ ਹੈਂ ਪਾਸ ਕਵਲਾ ਲਛੋ ਬੀਬੀ ਦਾਸੀ ਹੋਕੇ ਬੈਠੀ ਹੈ,ਸਤਸੰਗ ਮੇਂ ਵਾ ਕ੍ਰਿਸ਼ਨ ਕੇ ॥ ੨ ॥

ਕੰਠ ਮੇਂ ਸੰਤੋਂ ਕੇ ਮਾਲਾ ਹੈ ਜਿਭਾ ਦ੍ਵਾਰੇ ਰਾਮ ਰਾਮ ਜਪਤੇ ਹੈਂ ਸਹੰਸ ਹਜਾਰ ਨਾਮ ਲੈ ਲੈ ਕੇ ਕਰਦੇ ਹਾਂ ਸਲਾਮ ਨਮਸਕਾਰ ਕ੍ਰਿਸ਼ਨ ਕੇ ਕਿੰਵਾ ਸਤਸੰਗਤ ਕੇ ॥ ੩ ॥

ਕਬੀਰ ਜੀ ਕਹੈਂ ਰਾਮ ਜੀ ਕੇ ਗੁਨ ਗਾਵਤੇ ਹਾਂ ਹਿੰਦੂਆਂ ਕੋ ਰਾਮ ਨਾਮ ਸਮਝਾਤੇ ਹਾਂ ਤੁਰਕਾਂ ਕੋ ਏਕ ਅਲਖ ਕੋ ਸਮਝਾਤੇ ਹਾਂ ॥ ੪ ॥ ੪ ॥ ੧੩ ॥

ਆਸਾ ਸ੍ਰੀ ਕਬੀਰ ਜੀਉਕੇ ਪੰਚ ਪਦੇ ੯ ਦੁਤੁਕੇ ੫

ੴ ਸਤਿਗੁਰਪ੍ਰਸਾਦਿ ॥

**ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥**

ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰ ਜੀਉ ॥ ੧ ॥ ਭੂਲੀ ਮਾਲਨੀ ਹੈ ਏਉ । ਸਤਿ ਗੁਰੁ ਜਾਗਤਾ ਹੈ ਦੇਉ ॥੧॥ ਰਹਾਉ ॥ ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰ ਦੇਉ ।ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥ ੨ ॥ ਪਾਖਾਨ ਗਢਿ ਕੈ ਮੂਰਤਿ ਕੀਨੀ ਦੇਕੈ ਛਾਤੀ ਪਾਉ । ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥ ੩ ॥ ਭਾਤੁ ਪਹਿਤਿ ਅਰੁ ਲਾਪਸੀ ਕਰ ਕਰਾਕਾਸਾਰੁ । ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ ॥ ੪ ॥ ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ । ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿਰਾਇ ॥ ੫ ॥ ੧ ॥ ॥ ੧੪ ॥

ਕੋਈ ਬ੍ਰਹਮਣ ਠਾਕਰ ਪੂਜਨ ਲੀਏ ਤੁਲਸੀ ਦਲ ਅਰ ਫੂਲ ਤੋੜਤਾ ਸੀ ਤਿਸ ਕੋ ਕਹਿਤੇ ਹੈਂ ਹੇ ਮਾਇਆ ਮੇਂ ਲੀਨ ਬੁਧੀ ਵਾਲੇ ਪੰਡਿਤ ! ਪੱਤੇ ਕਿਉਂ ਤੋੜਤਾ ਹੈਂ ਪੱਤੇ ਪੱਤੇ ਮੇਂ ਜੀਵ ਹੈ ਇਤਨੇ ਜੀਵੋਂ ਕਾ ਘਾਤ ਕਰਕੇ ਇਕ ਪਾਹਨ ਜੜ੍ਹ ਕੋ ਪੂਜਤਾ ਹੈਂ ਬੇਦ ਮੈਂ ਲਿਖਾ ਹੈ "ਕੁਸਾਗ੍ਰੇ ਬ੍ਰਹਮਸਿਤਤੇ

ਕੁਸਮੂਲੇ ਜਨਾਰਦਨਾ ਕੁਸਪਤੇ ਸ਼ਿਵੋ"। ਕੁਸ਼ਾ ਕੇ ਮੂਲ ਮੇਂ ਭਗਵਾਨ ਹੈ ਕੁਸ਼ਾ ਕੇ ਅਗ੍ਰ ਭਾਗ ਮੇਂ ਬ੍ਰਹਮਾ ਹੈ ਕੁਸ਼ਾ ਕੇ ਪੱਤਿਓਂ ਮੇਂ ਸ਼ਿਵਜੀ ਰਹੇ ਹੈਂ। ਜਿਸ ਪਾਹਨ ਲੀਏ ਪੱਤੇ ਫੂਲ ਤੋੜਤਾ ਹੈਂ ਸੋ ਪਾਹਨ ਨਿਰਜੀਵ ਜੜ੍ਹ ਹੈ, ਹੇ ਮਾਇਆ ਮੇਂ ਲੀਨ ਬੁੱਧੀ ਭੁੱਲੀ ਹੈ। ਕਿੰਵਾ ਮਾਲਨ ਪਾਸੋਂ ਪੱਤੇ ਤੋੜਾਤਾ ਸੀ ਇਸ ਕਰ ਮਾਲਨ ਵੀ ਭੁੱਲੀ ਹੈ ਸਤਗੁਰ ਪ੍ਰਕਾਸ਼ ਰੂਪ ਜਾਗਤੇ ਹੈਂ ॥ ੧ ॥

ਪੱਤਿਓਂ ਮੇਂ ਬ੍ਰਹਮਾ ਰਹੇ ਹੈ ਬਿਸ਼ਨੂ ਡਾਲੀਓਂ ਮੇਂ ਹੈ ਫੂਲੋਂ ਮੇਂ ਸ਼ਿਵਜੀ ਰਹਿਤੇ ਹੈਂ ਤਿੰਨਾਂ ਹੀ ਦੇਵਤਿਓਂ ਕਾ ਘਾਤ ਕਰਕੇ ਕਿਸ ਜੜ੍ਹ ਕੀ ਸੇਵਾਂ ਕਰੇ ਹੈਂ ਹੇ ਬ੍ਰਾਹਮਨ ॥ ੨ ॥

ਕੋਈ ਇਸ ਮੇਂ ਸ਼ੰਕਾ ਕਰੇ ਕਿ ਪੂਜਨ ਨਾਂ ਕਰਨਾ ਚਾਹੀਏ ਅਪਨੇ ਅਪਨੇ ਇਸ਼ਟ ਕੋ ਸਭ ਲੋਕ ਪੂਜੇ ਹੈਂ ਅਸ੍ਰਧਕ ਮਤਿ ਮੇਂ ਹੂਆ। ਕਬੀਰ ਤਿਸਕਾ ਉੱਤਰ ਏਹ-ਹੇ ਪ੍ਰਸਟੇ ਸ੍ਰੈ ਕਰ ਸੇ ਛਤ੍ਰੀ ਕੋ ਦੋਸ ਲਿਖਾ ਹੈ ਪੱਤਾ ਯਾ ਫੂਲ ਤੋੜਨਾ ਜੋਗ ਨਹੀਂ, ਸ੍ਰੀ ਗੁਰੂ ਸੂਰਬੀਰੋਂ ਕੀ ਔਧੀ ਛਟਮ ਪਾਤਿਸ਼ਾਹ ਜੀ ਮੀਰੀ ਪੀਰੀ ਕੀਆਂ ਦੋ ਤਲਵਾਰਾਂ ਪੈਹਰੀਆਂ, ਇਕ ਸਮੇਂ ਮੇਂ ਬਾਗ ਮੇਂ ਗੁਰੂ ਜੀ ਗਮਨ ਕਰਤੇ ਥੇ ਪੀਛੇ ਪੀਛੇ ਸ੍ਰੀ ਗੁਰੂ ਹਰਿਰਾਇ ਜੀ ਚਲਤੇ ਥੇ ਇਕੋਤਰ ਸੌ ਕਲੀਆਂ ਕਾ ਜਾਮਾ ਪਹਿਰੇ ਹੁਏ, ਜਾਮੇਂ ਕੀ ਕਲੀ ਨੇ ਖਿੰਡ ਕੇ ਫੂਲ ਕੋ ਤੋੜ ਦੀਆ, ਜਬ ਗੁਰੂ ਜੀ ਪਰਤ ਕਰ ਆਏ ਫੂਲ ਟੂਟਾ ਦੇਖ ਕਰ ਕਹਿਨੇ ਲਗੇ ਜਾਮਾ ਇਤਨਾ ਭਾਰਾ ਪਾਨਾ ਤੇ ਸਾਂਭ ਕੇ ਨਾ ਟੁਰਨਾ ਫੂਲ ਕਾ ਨੁਕਸਾਨ ਕੀਆ ਹਛਾ ਨਹੀਂ ਕੀਆ, ਇਤਨੇ ਬਚਨ ਸੇ ਪੀਛੇ ਜਿਤਨੀ

ਆਪੁ ਰਹੇ ਜਾਮਾ ਸਾਂਭ ਕੇ ਵੱਥ ਮੇਂ ਪਕੜਕੇ ਟੁਰਨਾ ਸਤਮੇਂ ਗੁਰੂ ਜੀ। ਪੱਥਰ ਕੋ ਘੜ ਕੇ ਨੱਕ ਮੂੰਹ ਮੂਰਤੀ ਕਾ ਬਨਾਇਆ ਲੋਹਾਰ ਨੇ ਬਡੀ ਮੂਰਤੀ ਕੇ ਊਪਰ ਚੜ੍ਹਕੇ ਛਾਤੀ ਤੇ ਪੈਰ ਦੀਆ, ਜੇ ਮੂਰਤੀ ਸੱਚੀ ਹੋਂਦੀ ਤਾਂ ਉਸ ਨੇ ਖਾ ਲੈਤੀ,ਭਾਤੁ ਚਾਵਲ ਪਹਿਤ ਦਾਲ ਲਾਪਸੀ ਸੀਰਾ ਮਿਠੀ ਕੜ੍ਹੀ ਕਰ ਕਰ ਕਰਨੇ ਵਾਲੀ ਕਸਾਰ ਪੰਜੀਰੀ ਕਿੰਵਾ ਪਾਪੜ ਇਨ੍ਹਾਂ ਕੋ ਭੋਗਨੇ ਖਾਨ ਵਾਲੇ ਨੇ ਖਾ ਲੀਆ,ਮੂਰਤੀ ਕੇ ਮੁਖ ਮੇਂ ਛਾਰ ਦੇਵੇ ਹੈ, ਚੀਕਨਤਾ ਕਰ ਕੇ ਕੀੜੀਆਂ ਮੁਖ ਮੇਂ ਚੜ੍ਹਤੀਆਂ ਹੈਂ ਤਿਸ ਕਰ ਸਵਾਹ ਮਲਤੇ ਹੈਂ ਠਾਕਰ ਕੋ· ਕਿੰਵਾ ਇਸ ਅਰਥ ਕੋ ਲੋਕ ਤਰਕ ਸਮਝੇਂਗੇ ਇਸ ਲੀਏ ਦੂਜਾ ਹੈ ਮੂਰਤੀ ਕੇ ਮੁਖ ਮੇਂ ਛੁਹਾ ਕੇ ਪੁਜਾਰੀ ਭੋਗ ਲੇਤੇ ਹੈਂ ॥ ੪ ॥

ਮਾਲਨੀ ਬ੍ਰਹਮਨ ਕੀ ਬੁਧੀ ਭੂਲੀ ਪ੍ਰਮੇਸ਼ਰ ਕੇ ਸਰੂਪ ਵੱਲੋਂ ਜਗਤ ਵੀ ਭੁੱਲਾ ਹਮ ਨਹੀਂ ਭੂਲੇ। ਸ਼ੰਕਾ—ਤੁਸੀ ਕਹਿਤੇ ਹੋ ਹਮ ਨਹੀਂ ਭੁਲੇ ਹੋਰ ਸਭ ਲੋਕ ਭੁਲੇ ਹੈਂ ਇਸ ਮੇਂ ਹੰਕਾਰ ਸਿੱਧ ਹੂਆ ਦੁਖਾਂ ਕਾ ਹੇਤੂ ? ਉੱਤਰ ਹਮ ਇਸ ਕਰ ਨਹੀਂ ਭੁਲੇ, ਗੁਰਾਂ ਕੀ ਕ੍ਰਿਪਾ ਦ੍ਰਿਸ਼ਟ ਸੇ ਰਾਮ ਜੀ ਨੇ ਰਾਖੇ ਹਾਂ, ਆਪ ਕੋ ਨਹੀਂ ਮਨਤੇ ਇਸ ਕਰ ਹੰਕਾਰ ਨਾਂ ਭਯਾ ॥ ੫ ॥ ੧ ॥ ੧੪ ॥

ਆਸਾ

**ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ। ਤੀਸ ਬਰਸ ਕਛੁ ਦੇਵ**

ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭਇਓ ॥ ੧ ॥ ਮੇਰੀ ਮੇਰੀ ਕਰਤੇ ਜਨਮੁ ਗਇਓ । ਸਾਇਰੁ ਸੋਖਿ ਭੁਜੰਬ ਲਇਓ ॥ ੧ ॥ਰਹਾਉ॥ ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ । ਆਇਓ ਚੋਰੁ ਤੁਰੰਤਹ ਲੇ ਗਇਓ ਮੇਰੀ ਰਾਖਤ ਮੁਗਧੁ ਫਿਰੈ ॥ ੨ ॥ ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ। ਜਿਹਵਾ ਬਚਨੁ ਸੁਧੁ ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੈ ॥ ੩ ॥ ਹਰਿ ਜੀਉ ਕ੍ਰਿਪਾ ਕਰੈ ਲਿਵ ਲਾਵੈ ਲਾਹਾ ਹਰਿ ਹਰਿ ਨਾਮੁ ਲੀਓ । ਗੁਰ ਪਰਸਾਦੀ ਹਰਿ ਧਨੁ ਪਾਇਓ ਅੰਤੇ ਚਲਦਿਆ ਨਾਲਿ ਚਲਿਓ । ॥ ੪ ॥ ਕਹਤ ਕਬੀਰ ਸੁਨਹੁ ਰੇ ਸੰਤਹੁ ਅਨੁ ਧਨੁ ਕਛੂਐ ਲੈ ਨ ਗਇਓ । ਆਈ ਤਲਬ ਗੋਪਾਲ ਰਾਇ ਕੀ ਮਾਇਆ ਮੰਦਰ ਛੋਡਿ ਚਲਿਓ ॥ ੫ ॥ ੨ ॥ ੧੪ ॥

ਹੇ ਪੁਰਸ਼ ਬਾਰਾਂ ਵਰਿਹਾਂ ਤੱਕ ਬਾਲਪੁਨੇ ਮੇਂ ਬੀਤ ਗਏ ਤੇਰੇ, ਅਗੇ ਬੀਸ ਵਰ੍ਹੇ ਔਰ ਗੁਜਰੇ ਤਪ ਨਾ ਕੁਛ ਕੀਤਾ ਬੱਡੀਆਂ ਕਾ ਭਧਾ, ਤੀਸ ਵਰ੍ਹੇ ਔਰ ਗੁਜਰੇ ਕਿਸੀ ਦੇਵਤਾ

ਕਾ ਵੀ ਪੂਜਨ ਨਾ ਕੀਆ ਬੱਤੀ ਅਰ ਤੀਸ ਬਾਹਠ ਹੂਏ ਸੱਠੀ ਕਾ ਬੁਢੇਪਾ ਆਵੇ ਬਿਰਧ ਹੋਕੇ ਪਛੋਤਾਵਤਾ ਭਯਾ ਕੰਮ ਕੋਈ ਵੀ ਸਿੱਧ ਨਾ ਹੂਆ ॥ ੧ ॥

ਮੇਰੀ ਦੇਹ ਮੇਰੀ ਮਾਇਆ ਮੇਰੀ ਭੂਮੀ ਮੇਰੀ ਇਸਤ੍ਰੀ ਐਸੇ ਹੀ ਕਰਤੇ ਕੌ ਜਨਮ ਮੁੱਕ ਗਯਾ ਸਾਇਰ ਬ੍ਰਿਧ ਅਵਸਥਾ ਰੂਪ ਸੂਰਜ ਨੇ ਭੁਜਾਂ ਕੇ ਬਲ ਸਮੁੰਦ੍ਰ ਕੋ ਸੁਕਾ ਲੀਆ ॥ ੧ ॥

ਜੈਸਿ ਕੋਈ ਪੁਰਸ਼ ਸੁਕ ਜਾਏ ਤਲਾਵ ਬਹੁੜੇ ਪਾਲਿ ਵਟ ਕੋ ਬੰਧਾਵੈ ਤਾਂ ਕਿਆ ਹਾਥ ਮੇਂ ਆਵੇਗਾ ਪਾਨੀ ਤਾਂ ਸੁਕ ਪੜਾ। ਦੂਜਾ ਦ੍ਰਿਸ਼ਟਾਂਤ ਹੈ-ਖੇਤਿ ਕੋ ਜਿਮੀਂਦਾਰ ਵੱਢ ਲਵੇ ਲੂਣੇ ਕੱਟਣ ਕੋ ਕਹੈਂ,ਫੇਰ ਹਾਥ ਸੇ ਖੇਤ ਕੇ ਆਲੇ ਦੁਆਲੇ ਵਾੜ ਦੇਵੇ ਉਸ ਸੇ ਉਸ ਕੋ ਕਿਆ ਲਾਭ ਹੈ ॥ ਯਥਾ—ਭਾਈ ਗੁਰਦਾਸ ॥ ਕਬਿੱਤ—

"ਜੈਸੇ ਘਰ ਲਾਗੇ ਆਗ ਜਾਗ ਕੂਆ ਖੋਦੈ ਚਾਹੈ ਕਾਰਜ ਨ ਸਿੱਧ ਹੋਇ ਰੋਇ ਪਛਤਾਈਐ ॥ ਜੈਸੇ ਤਉ ਸੰਗ੍ਰਾਮ ਸਮੇਂ ਸੀਖਯੋ ਚਾਹੈ ਬੀਰ ਬਿਦਿਆ ਅਨਥਾ ਉੱਦਮ ਜੈਤ ਪਦਵੀ ਨ ਪਾਈਐ । ਜੈਸੇ ਨਿਸਾ ਸੋਵਤ ਸੰਘਾਤੀ ਚਲ ਜਾਤ ਪਾਛੈ ਭੋਰ ਭਏ ਭਾਰ ਬਧ ਚਲੇ ਕਤ ਜਾਈਐ । ਤੈਸੇ ਮਾਇਆ ਧੰਧ ਅੰਧ ਅਵਧ ਵਿਹਾਇ ਜਾਇ ਅੰਤ ਕਾਲ ਕੈਸੇ ਹਰਿ ਨਾਮ ਲਿਵ ਲਾਈਐ ॥ ੪੯੫ ॥"

ਬ੍ਰਿਧ ਅਵਸਥਾ ਮੇਂ ਕੁਛ ਨਹੀਂ ਬਨਤਾ ਆਇਆ ਚੋਰ ਧਨ ਕੋ ਲੇ ਗਿਆ ਐਸੇ ਹੀ ਜਮ ਚੋਰ ਜਿੰਦ ਧਨ ਕੋ ਲੇ ਗਿਆ ਵਾ ਬ੍ਰਿਧਾਪਨ ਚੋਰ ਜੁਵਾ ਧਨ ਕੋ ਲੇ ਗਯਾ ਮੇਰੀ

ਮੇਰੀ ਕਰ ਜਿਸ ਕੋ ਰੱਖੀ ਫਿਰਤਾ ਥਾ ਮੂਰਖ ॥ ੨ ॥

ਚਰਨ ਕਾਂਪਨੇ ਲਗੇ ਸੀਸ ਹਲਨੇ ਲਗਾ ਹਥ ਕੰਪੇ ਨੇਤ੍ਰੋਂ ਮੇਂ ਜਲ ਬਿਸੰਭਾਲ ਵਗਤਾ ਭਯਾ ਜਬਾਨ ਸੇ ਬਚਨ ਸੁਧ ਨਹੀਂ ਨਿਕਸੇ ਦਾਂਤੋਂ ਕੇ ਗਿਰਨੇ ਕਰ ਹੇ ਪੁਰਸ਼ ਤਬ ਤੂੰ ਧਰਮ ਕਰੇਗਾ ਅਬ ਨਹੀਂ ਕਰਤਾ ॥ ੩ ॥

ਹਰੀ ਇਸ ਪਰ ਕ੍ਰਿਪਾ ਕਰੇ ਤਾਂ ਏਹ ਪ੍ਰੇਮ ਲਾਵੇ ਹਰਿ ਹਰਿ ਨਾਮ ਕਾ ਲਾਭ ਲੀਆ ॥ ੪ ॥

ਕਬੀਰ ਜੀ ਕਹੈਂ ਸੁਣੋਂ ਹੇ ਸੰਤੋ ਅੰਨ ਔਰ ਧਨ ਤੇ ਆਦਿ ਲੈਕੇ ਕੁਛ ਵੀ ਨਾਂ ਲੈ ਗਯਾ ਗੋਪਾਲ, ਗੋ ਗਊ ਕਾ ਨਾਮ ਹੈ ਗੋ ਪ੍ਰਿਥਵੀ ਕਾ ਨਾਮ ਹੈ ਗੋ ਵੇਦੋਂ ਕੇ ਪਾਲਨੇ ਵਾਲਾ ਤਿਸ ਕੀ ਸਦਨ ਕੀ ਇਛਾ ਹੁਈ ਮਾਇਆ ਕੇ ਮੰਦਰ ਮੈਂ ਛੋਡ ਗਇਆ ਕਿੰਵਾ ਮਾਇਆ ਵੀ ਮੰਦਰ ਵੀ ਸਭ ਕੁਛ ਛਾਡਕੇ ਚਲਾ ਗਇਆ॥ ੫ ॥ ੨ ॥ ੧੫ ॥

ਆਸਾ

ਕਾਹੂ ਦੀਨੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ। ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ ॥ ੧ ॥ ਅਹਿਰਖ ਵਾਦੁ ਨ ਕੀਜੈ ਰੇ ਮਨ। ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ ॥ ੧ ॥ ਰਹਾਉ ॥ ਕੁਮਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ। ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ

॥ ੨ ॥ ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ, ਧਨੁ ਮੇਰਾ। ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਬੇਰਾ ॥੩॥ ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ ॥ ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ ॥ ੪ ॥ ਕਹੈ ਕਬੀਰੁ ਸੁਨਹੁ ਰੇ ਸੰਤਹੁ ਮੇਰੀ ਮੇਰੀ ਝੂਠੀ। ਚਿਰ ਗਟ ਫਾਰਿ ਚਟਾਰਾ ਲੈ ਗਇਓ ਤਰੀ ਤਾਗਰੀ ਛੂਟੀ ॥ ੫ ॥ ੩ ॥ ੧੬ ॥

ਕਿਸੀ ਸਮੇਂ ਕਬੀਰ ਜੀ ਕਾ ਸਿਖ ਤੀਰਥ ਕਰਕੇ ਆਇਆ ਤਿਸਕੇ ਲੀਏ ਰਸੋਈ ਬਨਾਵਨ ਕੋ ਚਿਤ ਕੀਆ ਲੋਈ ਕੋ ਆਗਯਾ ਦਈ ਲੋਈ ਕੀ ਦਲੀਲ ਕਬੀਰ ਜੀ ਸਮਝ ਕੇ ਸਬਦ ਉਚਾਰਤੇ ਹੈਂ । ਹੇ ਭਗਵਨ ਅੰਤ੍ਰਯਾਮੀ ਪ੍ਰੇਰਕ ਦੀਨ ਦਿਆਲ ਗਰੀਬ ਨਿਵਾਜ ਤੈਨੇ ਕਿਸੀ ਕੋ ਕਰਮੋਂ ਕੇ ਅਨੁਸਾਰ ਪਾਟ ਕੇ ਪਟੰਬਰ ਬਸਤ੍ਰ ਦੀਏ ਅਰ ਕਿਸੀ ਕੋ ਨਿਵਾਰੀ ਪਲੰਘ ਸੁਪਤਨ ਕੋ ਦੀਏ ਅਰ ਕਿਸੀ ਕੋ ਗਲੀ ਹੁਈ ਗੋਦੜੀ ਵੀ ਪ੍ਰਾਪਤਿ ਨਹੀਂ ਹੋਤੀ ਅਰ ਕਿਸੀ ਕੋ ਖਾਨ ਘਰ ਮੇਂ ਪਰਾਲੀ ਧਾਨ ਕੀ ਸੀਤ ਕਾਲ ਮੇਂ ਤਲੇ ਬਿਛਾਵਨ ਕੋ ਨਹੀਂ ਜੁੜਤੀ ਕਿੰਵਾ ਖਾਨਾ ਪੀਨਾ ਪ੍ਰਾਇ ਹਾਥ ਮੇਂ ਹੈ, ਕਿਸੀ ਕੇ ਕਰਮ ਕਾ ਕੋਈ ਸ਼ਰੀਕ ਨਹੀਂ। ਏਹ ਜਾਨਕੇ ਈਰਖਾ ਬਾਦ ਨਾਂ ਕਰਨਾ ਚਾਹੀਏ ਜੋ ਜੋ ਅਪਨੇ

ਪੁੰਨ ਕੀਏ ਹੈਂ ਸੋ ਲੀਜੈ ਰੇ ਮਨ ਪਜਾਰੇ ॥ ੧ ॥

ਕੁਮਿਹਾਰ ਨੇ ਇਕ ਸਥਾਨ ਕੀ ਮਿੱਟੀ ਲਿਆ ਕੇ ਬਨਾਈ ਕੁਲਾਲ ਵੀ ਇਕ ਹੈ ਬਹੁ ਪ੍ਰਕਾਰ ਕੀ ਬਨੀ,ਨਾਮ ਰੰਗ ਕਾ ਹੈ। ਲਾਈ ਰੰਗਤ ਕਰੀ ਕਿਸੀ ਬਰਤਨ ਮੇਂ ਮੋਤੀ ਪੜਤੇ ਹੈਂ ਮੁਕਤਾਹਲ ਨਾਮ ਗਜ ਮੋਤੀ ਅਰ ਕਿਸੀ ਕੋ ਬਜਾਧੀ ਦੁਰਗੰਧਤਾ ਮਲ ਲਾਈ ਹੈ,ਮਿੱਟੀ ਏਕ ਥੀ ਕੁਮਿਹਾਰ ਏਕ ਚੱਕ ਤੇ ਦੰਡਾ ਸਭ ਏਕ ਥੇ ਬਰਤਨਾਂ ਕੋ ਕਰਮ ਕਾ ਫਲ ਹੂਆ ॥ ੨ ॥ ਐਸੇ ਹੀ ਜੀਵ ਰੂਪ ਭਾਂਡਿਓਂ ਮੇਂ ਕਰਮੋਂ ਕੇ ਅਧੀਨ ਗੁਣ ਔਗੁਣ ਪ੍ਰਾਪਤਿ ਹੋਤੇ ਹੈਂ ਜੋ ਪੁਰਸ਼ ਧਨ ਕੋ ਪਾ ਕੇ ਆਪ ਨਹੀਂ ਖਾਵੇ ਪ੍ਰਮੇਸ਼ਰ ਅਰਥ ਪੁੰਨ ਦਾਨ ਮੇਂ ਨਹੀਂ ਲਗਾਤਾ ਤਿਸ ਲੀਏ ਕਹਿਤੇ ਹੈਂ–ਸੂਮਹਿ ਕੋ ਧਨ ਰਾਖਨ ਕੋ ਦੀਆ ਹੈ ਐਸੇ ਹੋਰ ਕੋਈ ਰਾਖੀ ਨਹੀਂ ਕਰ ਸਕਤਾ, ਆਪਨਾ ਸਮਝ ਕੇ ਸੂਮ ਰਾਖੀ ਕਰਤਾ ਹੈ ਪਰ ਉਸ ਕਾ ਨਹੀਂ ਬਨਤਾ ਧਨ। ਦ੍ਰਿਸ਼ਟਾਂਤ ਕਹਿਤੇ ਹੈਂ–ਕੋਈ ਸ਼ਾਹੂਕਾਰ ਸ਼ੂਮ ਥਾ ਸ੍ਰਾਧੋਂ ਕੇ ਦਿਨ ਆਏ ਸ਼ਾਹਨੀ ਨੇ ਕਹਾ ਪਿਤਰੋਂ ਕੇ ਨਿਮਿੱਤ ਕੁਛ ਸ੍ਰਾਧ ਕਰਾਓ ਰੋਜ਼ ਕਹਿ ਕਹਿ ਕੇ ਅਕਾਇਆ ਸ਼ਾਹ ਨੂੰ, ਇਕ ਦਿਨ ਜਮਨਾ ਕਨਾਰੇ ਬ੍ਰਹਮਨ ਸ਼ਨਾਨ ਕਰਕੇ ਪਾਠ ਪੂਜਾ ਕਰਤੇ ਥੇ ਸ਼ਾਹੂਕਾਰ ਜਾਕੇ ਹੌਲੀ ਹੌਲੀ ਪਾਸ ਬੈਠ ਕੇ ਪੂਛਨੇ ਲਾਗਾ ਮਹਾਰਾਜ ਆਪ ਕਿਤਨਾਕੁ ਭੋਜਨ ਪਾਤੇ ਹੋ, ਚੋਬੇ ਨੇ ਕਹਾ ਸ਼ਾਹੂਕਾਰ ਅਛਾ ਮਲੂਮ ਹੋਤਾ ਹੈ ਕੁਛ ਚੰਗਾ ਖਵਾਏਗਾ, ਚੋਬੇ ਨੇ ਕਹਾ ਪਾਂਚ ਸੇਰ ਲਡੂਆ ਦੋ ਸੇਰ ਕਚੌਰੀ ਦੋ ਸੇਰ ਪੇੜੇ ਅਰ ਹੋਰ ਜੋ ਆਪ ਕਹੇਂ। ਸਾਹੂਕਾਰ ਚੁਪ ਕਰ ਤੁਰ ਪਇਆ ਬ੍ਰਹਮਨ ਨੇ

ਪੂਛਾ ਕਿਉਂ ਪੂਛਤੇ ਹੋ? ਸ਼ਾਹ ਨੇ ਕਹਾ ਜੀ ਐਵੇਂ ਸੁਭਾਵਕ ਹੀ ਪੂਛਾ ਹੈ, ਚਲਾ ਗਯਾ। ਐਸੇ ਹੀ ਦੋ ਤੀਨ ਪਾਸ ਫਿਰਾ ਇਕ ਚੋਬਾ ਸਮਝ ਗਯਾ ਇਹ ਸੂਮ ਹੈ, ਸੂਕਾ ਹੂਆ ਚੋਬਾ ਥਾ ਤਿਸ ਪੈ ਜਾਕਰ ਪੂਛਾ ਉਸੀ ਤਰਾਂ ਚੋਬਾ ਅਗੇ ਹੀ ਸੂਕਾ ਥਾ ਸਨੇ ਸਨੇ ਕਰ ਬੋਲਾ ਹੇ ਪਰਮਾਤਮਾ ਸ਼ਾਹ! ਹਮ ਨੇ ਕਿਆ ਖਾਨਾ ਹੈ ਰਾਜੀ ਹੈ ਨਹੀਂ ਆਧ ਪਾਉ ਭਰ ਦਾਲ ਮੂੰਗੀ ਕੀ ਕੁਛ ਫੁਲਕੇ ਖੁਸ਼ਕ ਦੋ ਚਾਰ ਨਿਰਬਾਹ ਲੀਏ ਖਾਤੇ ਹੈਂ ਸ਼ਾਹ ਜੀ ਹਮ ਨੇ ਕਿਆ ਖਾਣਾ ਹਮ ਤੋ ਰਾਜੀ ਹੀ ਨਹੀਂ ਰਹਿਤੇ,ਸ਼ਾਹ ਦਿਲ ਮੇਂ ਪ੍ਰਸੰਨ ਹੂਆ ਇਹੀ ਠੀਕ ਹੈ। ਹਥ ਜੋੜਕੇ ਸ਼ਾਹ ਨੇ ਕਹਿਆ ਜੀ ਆਜ ਕਾ ਭੋਜਨ ਹਮਾਰੇ ਗ੍ਰਹ ਮੇਂ ਜੀਮੀਏ, ਬ੍ਰਾਹਮਨ ਕਹਿਨ ਲਗਾ ਉਸਕਾ ਨਿਸਚਾ ਦ੍ਰਿੜ੍ਹ ਕਰਨ ਲੀਏ ਹਮ ਤੋ ਕਿਸੀ ਕੇ ਗ੍ਰਹਮੇਂ ਜਾਤੇ ਹੀ ਨਹੀਂ ਪਰ ਆਪ ਕਾ ਪ੍ਰੇਮ ਦੇਖਕੇ ਚਲਾ ਆਵਾਂਗਾ, ਸ਼ਾਹੂਕਾਰ ਨੇ ਘਰ ਮੇਂ ਆ ਕਰ ਸ਼ਾਹਨੀ ਕੋ ਕਹਾ ਮੈਂ ਬੜਾ ਚੰਗਾ ਬ੍ਰਹਮਨ ਲਭ ਆਇਆ ਹਾਂ ਸੰਤੋਖੀ ਓਹ ਆ ਕੇ ਜੋ ਜੋ ਮੰਗੇਗਾ ਸੋ ਦੇ ਦੇਣਾ, ਦਿਲ ਵਿਚ ਸਮਾਝਿਆ ਕਿ ਆਟਾ ਦਾਲ ਲੈਣਾ ਹੈ ਚੋਬੇ ਨੇ, ਸ਼ਾਹ ਹਟੀ ਤੇ ਚਲਾ ਗਿਆ ਪਾਠ ਪੂਜਾ ਕਰਕੇ ਸੁੱਖਾ ਸਰਦਾਈ ਪੀਕੇ ਚੋਬੇ ਨੇ ਆਇ ਸ਼ਾਹਨੀ ਕੋ ਅਸੀਰਵਾਦ ਕੀਆ ਆਪਕੇ ਜਜਮਾਨੀ ਧੰਨ ਭਾਗ ਹੈਂ ਓਹ ਬਾਨੀ ਨਾਲ ਪ੍ਰਸੰਨ ਕਰਕੇ ਕਹਿਨੇ ਲਗਾ ਸ਼ਾਹ ਜੀ ਕੁਛ ਕਹਿ ਗਏ ਥੇ ? ਸ਼ਾਹਨੀ ਨੇ ਕਹਾ ਜੀ ਆਪ ਆਗਜ਼ਾ ਕੀਜੈ ਸ਼ਾਹਜੀ ਮੈਨੂੰ ਹੁਕਮ ਦੇ ਗਏ ਹੈਂ ਜੋ ਜੋ ਬ੍ਰਹਮਨ ਕਹੇ ਤੂੰ ਦੇਂਦੀ ਜਾਈਂ,ਚੋਬਾ ਪ੍ਰਸੰਨ ਹੋਕੇ ਕਹਿਨੇ

ਲਗਾ,ਪਾਂਚ ਸੇਰ ਪਕੇ ਪੇੜੇ ਮੰਗਾਈਏ,ਦੋ ਸੇਰ ਲਡੂ ਦੋ ਸੇਰ ਕਚੌਰੀ ਦਸ ਸੇਰ ਦੁਧ ਦੋ ਸੇਰ ਖੰਡ ਤਿੰਨ ਪਾਉ ਘੀ,ਜੋ ਜੋ ਚੋਬੇ ਨੇ ਕਹਾ ਸ਼ਾਹਨੀ ਦੇਂਦੀ ਭਈ ਮੰਗਾ ਕੇ ਨੌਕਰ ਪਾਸੋਂ, ਖੂਬ ਪ੍ਰਸੰਨ ਹੋਕੇ ਚੋਬੇ ਨੇ ਭੋਜਨ ਕੀਆ, ਪਿਛੋਂ ਕਹਿਨ ਲਗਾ ਕੁਛ ਦਖਨਾ ਵੀ ਦੇਨੀ ਚਾਹੀਏ, ਸ਼ਾਹਨੀ ਨੇ ਕਹਾ ਹੁਕਮ ਕਰੋ ਚੋਬਾ ਜੀ, ਬਹੁੜੇ ਚੋਬੇ ਨੇ ਕਹਾ ਜੇ ਪਿਤ੍ਰ ਪਾਰ ਕਰਨ ਕੀ ਇੱਛਾ ਹੈ ਤਾਂ ਜੋ ਜੋ ਗਹਿਨਾ ਹੈ ਸੋ ਉਤਾਰ ਦੇਹ, ਸ਼ਾਹਨੀ ਨੇ ਸਮਝਾ ਫੇਰ ਖਬਰ ਹੈ ਐਸਾ ਸ਼ਾਹ ਕਾ ਜੀ ਉਦਾਰ ਹੋਵੇ ਹੈ ਕਿ ਨਹੀਂ,ਆਜ ਪਿਤ੍ਰਾਂ ਕਾ ਦਿਨ ਸਮਝਕੇ ਸਭ ਭੂਖਨ ਉਤਾਰ ਦੀਏ, ਚੋਬਾ ਲੈਂਦਾ ਹੀ ਘਰ ਗਿਆ, ਬ੍ਰਾਹਮਨੀ ਨੂੰ ਸਭ ਦਸਿਆ ਤੂੰ ਹੁਣ ਪਚਾ,ਮੈਂ ਲੈ ਆਂਦੇ ਹੈਂ। ਬ੍ਰਾਹਮਨੀ ਕਹਾ ਜੀ ਮੰਜੇ ਤੇ ਬਿਰਾਜ ਜਾਓ ਮੈਂ ਬੰਦੋਬਸਤ ਕਰਦੀ ਹਾਂ। ਗਲੀ ਕੇ ਸਾਹਮਨੇ ਆ ਕੇ ਸਿਰ ਕੋ ਖੋਲ੍ਹਤੀ ਰੋਨੇ ਲਗ ਪੜੀ,ਸ਼ਾਹ ਪੀਛੇ ਤੇ ਆ ਕੇ ਘਰ ਪੂਛਤਾ ਹੈ ਚੋਬਾ ਜੀ ਆਏ ਥੇ ਸ਼ਾਹਨੀ ਨੇ ਕਹਾ ਸਭ ਕੁਛ ਲੇ ਗਯਾ ਹੈ ਚੋਬਾ, ਆਪ ਅੱਜ ਬਡੇ ਦਯਾਲੂ ਹੋਏ ਹੋ। ਸ਼ਾਹ ਦੇ ਸੁਨਤੇ ਹੀ ਪ੍ਰਾਨ ਸੁਕ ਗਏ ਕ੍ਰੋਧ ਸੇ ਚੋਬੇ ਕੇ ਘਰ ਮੇਂ ਦੌੜਾ ਬ੍ਰਾਹਮਨੀ ਸਮਝ-ਕੇ ਗਾਲੀ ਨਿਕਾਲਤੀ ਹੈ,ਕਿਸੀ ਪਾਪੀ ਸੂਮ ਕੰਦਰਜ ਕੇ ਗ੍ਰਹ ਮੇਂ ਭੋਜਨ ਖਾਯਾ ਹੈ ਮ੍ਰਿਤੂ ਹੋਨੇ ਲਗੇ ਹੈਂ ਮੈਂ ਉਸਕੋ ਫਾਂਸੀ ਮੇਂ ਦੇਵਾਵਾਂਗੀ,ਸ਼ਾਹ ਨੇ ਸੁਨਾ ਉਪੱਦ੍ਰ ਹੂਆ, ਬ੍ਰਾਹ-ਮਨੀਕੋ ਮੱਥਾ ਟੇਕਕੇ ਪਾਂਚ ਸਾਤ ਰੁਪਏ ਦੀਏ ਇਸਕੀ ਦਵਾਈ ਕਰੋ ਹਕੀਮ ਕੋ ਬੁਲਾ ਕੇ,ਰੌਲਾ ਉਚਾ ਨਾ ਕਰੋ। ਛੇਤੀ ਘਰ ਆ ਕੇ ਸ਼ੁਕਰ ਕੀਆ ਪ੍ਰਸੰਗ ਬਹੁਤ ਹੈ। ਪਰ ਇਹਾਂ ਇਤਨਾ

ਹੀ ਚਾਹੀਏ ਸੂਮ ਐਸੇ ਹੋਤੇਹੈਂ ਧਨ ਕੇ ਰਾਖੇ ਮੇਰਾ ਸਮਝਤੇ ਹੈਂ ਪਰ ਜਮ ਕਾ ਡੰਡ ਮੂੰਡ ਮੇਂ ਪੜੇਗਾ ਤਾਂ ਖਿਨ ਮੇਂ ਨਿਬੇਰਾ ਕਰਨਾ ਹੈ ॥ ੩ ॥

ਹਰਿ ਜਨ ਭਗਤ ਪ੍ਰਮੇਸ਼ਰ ਕੇ ਉਤਮ ਸਭਾਵ ਤੇ ਸ੍ਰੇਸ਼ੁ ਕਹਾਵੇ ਹੈਂ ਦੁਖ ਸੁਖ ਰੂਪ ਆਗਯਾ ਮਾਨਕੇ ਸੁਖੀ ਹੋਤੇ ਹੈਂ ਜੋ ਤਿਸ ਈਸ਼ਰ ਨੂੰ ਭਾਵੇ ਹੈ ਸੋ ਸਤ ਕਰ ਮਾਨਤੇ ਹੈਂ, ਭਾਣਾ ਚੰਗਾ ਲਾਗਤਾ ਹੈ ਤਿਨਕੋ ॥ ੪ ॥

ਕਬੀਰ ਜੀ ਕਹੈਂ ਸੁਨੋ ਹੇ ਸੰਤੋ ਮੇਰੀ ਦੇਹ ਮੇਰੀ ਭੂਮੀ ਮੇਰੀ ਮਾਇਆ ਇਹ ਝੂਠੀ ਹੈ ਜੈਸੇ ਚਿਰਗਟ ਨਾਮ ਪਿੰਜਰੇ ਕੋ ਫਾਰ ਕੇ ਚਟਾਰਾ ਚਿੜਾ ਯਾ ਤੋਤਾ ਬਿਲਾੜ ਲੇ ਗਯਾ ਤਰੀ ਪਾਨੀ ਕੀ ਟੂਠੀ ਤਾਗਰੀ ਚੋਗੇ ਕੀ ਛੁਟ ਗਈ ਐਸੇ ਸਰੀਰ ਪਿੰਜਰੇ ਵਿਚੋਂ ਲਿੰਗ ਦੇਹ ਕੋ ਜਮ ਬਿੱਲਾ ਲੈ ਗਯਾ ਖਾਨ ਪੀਨ ਕੀ ਵਸਤ ਛੁਟ ਗਈ ॥ ੫ ॥ ੩ ॥ ੧੬ ॥

ਆਸਾ

ਹਮ ਮਸਕੀਨ ਖੁਦਾਈ ਬੰਦੇ ਤੁਮਰਾ ਜਸੁ ਮਨਿ ਭਾਵੈ। ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ ॥ ੧ ॥ ਕਾਜੀ ਬੋਲਿਆ ਬਨਿ ਨਹੀ ਆਵੈ ॥ ੧ ॥ ਰਹਾਉ॥ ਰੋਜਾ ਧਰੈ ਨਿਵਾਜ ਗੁਜਾਰੈ ਕਲਮਾ ਭਿਸਤਿ ਨ ਹੋਈ। ਸਤਰਿ ਕਾਬਾ ਘਟ ਹੀ ਭੀਤਰਿ ਜੇ ਕਰਿ ਜਾਨੈ ਕੋਈ ॥ ੨ ॥ ਨਿਵਾਜ ਸੋਈ

ਜੋ ਨਿਆਉ ਬਿਚਾਰੈ ਕਲਮਾ ਅਕਲਹਿ ਜਾਨੈ। ਪਾਚਹੁ ਮੁਸਿ ਮੁਸਲਾ ਬਿਛਾਵੈ ਤਬ ਤਉ ਦੀਨੁ ਪਛਾਨੈ ॥ ੩ ॥ ਖਸਮੁ ਪਛਾਨਿ ਤਰਸ ਕਰਿ ਜੀਅ ਮਹਿ ਮਾਰਿ ਮਣੀ ਕਰਿ ਫੀਕੀ। ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤ ਸਰੀਕੀ ॥ ੪ ॥ ਮਾਟੀ ਏਕ ਭੇਖ ਧਰਿ ਨਾਨਾ ਤਾਮਹਿ ਬ੍ਰਹਮੁ ਪਛਾਨਾ । ਕਹੈ ਕਬੀਰਾ ਭਿਸਤ ਛੋਡਿ ਕਰਿ ਦੋਜਕ ਸਿਉ ਮਨੁ ਮਾਨਾ ॥ ੫ ॥ ॥ ੪ ॥ ੧੭ ॥

ਕਾਜ਼ੀਓਂ ਨੇ ਸਲਾਹ ਕੀਤੀ ਇਸਕੋ ਦੀਨ ਮੇਂ ਲੈ ਆਵੀਏ ਰੋਜੇ ਰਖਾ ਕੇ ਨਵਾਜ ਪੜ੍ਹਾਕੇ ਸੁੰਨਤ ਆਦਿ ਕਰਾਕੇ ਮੁਸਲਮਾਨ ਬਨਾ ਕੇ ਫੇਰ ਹੋਰ ਕੁਛ ਕੀਜੀਏ, ਕਬੀਰ ਕੋ ਕਹਿਨੇ ਲਗੇ ਨਵਾਜ ਪੜ੍ਹਕੇ ਰੋਜ਼ੇ ਰਖੋ, ਕਬੀਰ ਜੀ ਕਹਿਤੇ ਹੈਂ ਕਾਜੀ ਤੇਰੇ ਸਾਥ ਸਾਡਾ ਬੋਲਨਾ ਨਹੀਂ ਬਨਤਾ ਕਿਉਂ ਹਮ ਮਸਕੀਨ ਗ੍ਰੀਬ ਹਾਂ, ਹੇ ਖੁਦਾ ਕੇ ਬੰਦੇ ਤੁਮਾਰਾ ਜੱਸ ਮਨ ਮੇਂ ਭਾਵਤਾ ਹੈ ਸਾਹਿ, ਕਿੰਵਾ ਹਮ ਗਰੀਬ ਬੰਦੇ ਹਾਂ ਖੁਦਾਕੇ ਤੁਮ ਕੋ ਰਜੋਗੁਨ ਮਨ ਮੇਂ ਭਾਵਤਾ ਹੈ ਅਲਹ ਪ੍ਰਮੇਸ਼ਰ ਅਵਲ ਪ੍ਰਿਥਮੇਂ ਦੀਨ ਧਰਮ ਵਾਲਿਔਂ ਕਾ ਸਾਹਿਬ ਹੈ, ਜ਼ੋਰ ਨਹੀਂ ਫਰਮਾਯਾ ਕਿਤੇ ਜੀਵ ਹਿੰਸਾ ਕਰੋ ਵਾ ਜੋਰ ਨਾਲ ਮੁਸਲਮਾਨ ਬਨਾਵੋ ਕਿਸੀ ਕੋ "ਜ਼ਬੂਰ, ਅੰਜੀਲ, ਤੌਰੇਤ, ਫੁਰਕਾਨ। ਚਾਰੇ ਕੂਕੇ ਜੋਰ ਹਰਾਮ।"

ਹੇ ਕਾਜੀ ! ਤੇਰੇ ਨਾਲ ਸਾਡਾ ਬੋਲਨਾ ਨਹੀਂ ਬਨਤਾ ਕਿਉਂ ਚਾਰ ਕਿਤਾਬਾਂ ਕਾ ਮੱਤ ਹੈ ਜ਼ੋਰ ਨਾ ਕਰੋ,ਤੁਸੀ ਜੀਵਾਂ ਕੋ ਜ਼ੋਰ ਸੇ ਮਾਰਦੇ ਹੋ, ਤੂੰ ਰਜੋਗੁਨੀ ਹੈਂ ਨਾਲੇ ਮੂਰਖ ਹੋਇਆ, ਅਸੀ ਸਿਰ ਖਪਾਵਨਾ ਨਹੀਂ ਕਰਦੇ ॥ ੧ ॥

ਰੋਜ਼ੇ ਕੋ ਧਾਰਦਾ ਹੈਂ ਨਿਵਾਜ ਗੁਜ਼ਾਰਦਾ ਹੈਂ ਕਲਮਾ ਵੀ ਪੜ੍ਹਦਾ ਹੈਂ ਪਰ ਭਿਸਤ ਨਾਂ ਹੋਈ ਪ੍ਰਾਪਤ, ਦਿਖਾਲੇ ਕਰਕੇ ਘਟ ਹੀ ਭੀਤਰ ਅੰਤ੍ਰ ਮੁਖੀ ਜੋ ਹੋਣਾ ਹੈ ਸੱਤ੍ਰ ਵੈਰੀ ਕਾਬੇ ਜਾਨਦਾ ਮਹਾਤਮ ਹੈ, ਬ੍ਰਿਤੀ ਅਕਾਗ੍ਰ ਕਰਕੇ ਨਾਮ ਜਪਨੇ ਕਰ ਏਹ ਮਹਾਤਮ ਹੈ। ਕਿੰਵਾ ਸੱਤ੍ਰ ਕਾਬਾ ਪੋਸ਼ੀਦ ਕਾਬਾ ਘਟ ਵਿਚ ਹੈ ਚੇਤਨ ਸਾਖੀ ਜਿਸਕੋ ਕਹਿਤੇ ਹੈਂ ਪੋਸ਼ੀਦ ਫ਼ਾਰਸੀ ਮੇਂ ਲੁਕੀ ਚੀਜ਼ ਕੋ ਕਹੈ ਬ੍ਰਹਮ ਹੈ ਲੁਕਾ ਹੂਆ ਜੇਕਰ ਜਾਨੇ ਤਿਸਕੋ ॥ ੨ ॥

ਨਿਵਾਜ ਏਹ ਨਹੀਂ ਜੋ ਸੁੰਨਤਾਂ ਨਫਲ ਫਰਜ਼ ਰਕਾਤਾਂ ਪੜ੍ਹਨੀਆਂ ਵਿੰਗੇ ਹੋਣਾ, ਨਿਵਾਜ ਉਸਕੋ ਕਹਿਤੇ ਹੈਂ ਸੱਚ ਬੋਲੇ। ੧ ਹਲਾਲ ਕਮਾਈ ਕਰਕੇ ਖਾਏ, ੨ ਖੈਰ ਮੰਗਨੀ ਸਭ ਜੀਵਾਂ ਲੀਏ ਭਲਾ ਚਾਹੇ,੩ ਮਨ ਦੀ ਨੀਤ ਭਾਵਨੀ ਰਾਸ ਕਰਨੀ,੪ ਸਿਫਤ ਪ੍ਰਮੇਸ਼ਰ ਕੀ ਕਰਨੀ,ਇਹ ਨਿਵਾਜ਼ ਹੈ, ਕਿੰਵਾ ਨਿਆਉਂ ਕਰਨਾ ਗ੍ਰੀਬ ਕਾ ਨਿਵਾਜ਼ ਹੈ, ਏਹ ਨਹੀਂ ਕਿਸੀ ਜੁਲਾਹੇ ਨੇ ਪੱਗ ਪੈਂਸੀ ਬਰੀਕ ਸਿਰਿਆਂ ਮੇਂ ਤਿੱਲਾ ਪਾ ਕੇ ਕਾਜ਼ੀ ਨੂੰ ਦਿੱਤੀ, ਮੇਰਾ ਨਿਆਂ ਕਰਨਾ ਕਚੈਹਰੀ ਮੇਂ ਜੱਟ ਨਾਲ ਝਗੜਾ ਥਾ ਜੁਲਾਹੇ ਕਾ, ਜੱਟ ਨੇ ਗਊ ਸੂਈ ਹੋਈ ਦੁੱਧ ਵਾਸਤੇ ਦਿੱਤੀ ਕਾਜੀ ਰੋਬਕਾਰੀ ਮੇਂ ਜੁਲਾਹੇ ਕਾ ਮੁਕੱਦਮਾ ਡਿਸਮਿਸ ਕਰਨੇ ਲੱਗਾ ਤਾਂ ਜੁਲਾਹੇ ਨੇ ਸਮਝਾ

ਪੱਗ ਕਾਜ਼ੀ ਨੂੰ ਯਾਦ ਨਹੀਂ ਤਾਂ ਮੇਰਾ ਮੁਕੱਦਮਾ ਤੋੜਤਾ ਹੈ ਮੈਂ ਯਾਦ ਕਰਾਵਾਂ ਕਾਜੀ ਕੋ। ਜੁਲਾਹੇ ਨੇ ਹੱਥ ਅਪਨੀ ਪੱਗ ਤੇ ਰਖਕੇ ਕਹਿਆ ਕਾਜ਼ੀ ਜੀ! ਪੱਗ ਵਲ ਨਿਗਾ ਕਰੋ, ਕਾਜ਼ੀ ਨੇ ਉਤ੍ਰ ਦੀਆ ਪੱਗ ਗਊ ਖਾ ਗਈ ਹੈ। ਐਸੇ ਨਿਆਉਂ ਨਹੀਂ ਚਾਹੀਏ । ਕਲਮਾ ਪੜ੍ਹਨਾ ਕਿਆ ਹੈ, ਅਕਲ ਸਰੂਪ ਪ੍ਰਮੇਸ਼ਰ ਕੋ ਜਾਨਨਾ ਪੰਜ ਕਾਮ ਕ੍ਰੋਧਾਦਿਕਾਂ ਕੋ ਜੋ ਮੁਸੱਮਾ ਰੋਕਨਾ ਮੁਸਲਾ ਹਿੰਦੂ ਆਸਨ ਹੇਠਾਂ ਬਿਛਾਤੇ ਹੈਂ ਮੁਸਲਮਾਨ ਤਿਸਕੋ ਮੁਸੱਲਾ ਕਹੇ ਹੇਠ ਕਰ ਆਪਨੇ ਤੇ ਬਲ ਨਾ ਪੈਨ ਦੇਵੇ ਤਬ ਹੀ ਧਰਮ ਕੋ ਪਛਾਨੇ ਸਾਰੇ ਜੀਆਂ ਪੁਰ ਤਰਸ ਦਯਾ ਕਰੇ, ਮਨੋਤਮਣੀ ਕੋ ਫੀਕੀ ਜਾਨਕੇ ਮਾਰੇ, ਆਪ ਜਾਨੇ ਔਰ ਕੋ ਜਨਾਵੇ,| ਤਾਂ ਭਿਸ਼ਤ ਕਾ ਦਾਹਵੇ ਦਾਰ ਹੈ॥ ੪ ॥

ਮਿੱਟੀ ਸਭ ਸਰੀਰਾਂ ਮੇਂ ਇਕ ਭੇਖ ਨਾਨਾਂ ਤਰ੍ਹਾਂ ਦੇ ਧਰੇ ਹੈਂ ਤਿਨਾਂ ਮੇਂ ਹਮ ਨੇ ਬ੍ਰਹਮ ਕੋ ਹੀ ਪਛਾਨਾ ਹੈ, ਕਬੀਰਜੀ ਕਹੈਂ ਹੇ ਕਾਜ਼ੀ! ਤੇਰਾ ਭਿਸ਼ਤੋਂ ਕੇ ਜਾਨੇ ਵਾਲੇ ਕਰਮੋਂ ਕੋ ਛਾਡਕੇ ਦੋਜ਼ਕ ਦੇਨ ਵਾਲੇ ਖੋਟੇ ਕਰਮੋਂ ਮੇਂ ਮਨ ਮੰਨਜਾ ਹੈ ॥ ੫ ॥ ੪ ॥ ੧੭ ॥

ਆਸਾ

ਗਗਨ ਨਗਰਿ ਇਕ ਬੂੰਦ ਨ ਬਰਖੈ ਨਾਦੁ ਕਹਾ ਜੁ ਸਮਾਨਾ । ਪਾਰਬ੍ਰਹਮ ਪਰਮੇਸੁਰ ਮਾਧੋ ਪਰਮਹੰਸੁ ਲੇ ਸਿਧਾਨਾ ॥ ੧ ॥ ਬਾਬਾ ਬੋਲਤੇ ਤੇ ਕਹਾ ਗਏ ਦੇਹੀ ਕੇ ਸੰਗਿ ਰਹਿਤੇ।

ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ ॥ ੧ ॥ ਰਹਾਉ ॥ ਬਜਾਵਨ ਹਾਰੋ ਕਹਾ ਗਇਓ ਜਿਨਿ ਇਹੁ ਮੰਦਰੁ ਕੀਨਾ । ਸਾਖੀ ਸਬਦੁ ਸੁਰਤਿ ਨਹੀ ਉਪਜੈ ਖਿੰਚ ਤੇਜੁ ਸਭੁ ਲੀਨਾ ॥ ੨ ॥ ਸ੍ਰਵਨਨ ਬਿਕਲ ਭਏ ਸੰਗਿ ਤੇਰੇ ਇੰਦ੍ਰੀ ਕਾ ਬਲੁ ਥਾਕਾ । ਚਰਨ ਰਹੇ ਕਰ ਢਰਕਿ ਪਰੇ ਹੈ ਮੁਖਹੁ ਨ ਨਿਕਸੈ ਬਾਤਾ ॥ ੩ ॥ ਥਾਕੇ ਪੰਚ ਦੂਤ ਸਭ ਤਸਕਰ ਆਪ ਆਪਣੈ ਭ੍ਰਮਤੇ । ਥਾਕਾ ਮਨੁ ਕੁੰਚਰ ਉਰੁ ਥਾਕਾ ਤੇਜੁ ਸੂਤੁ ਧਰਿ ਰਮਤੇ ॥ ੪ ॥ ਮਿਰਤਕ ਭਏ ਦਸੈ ਬੰਦ ਛੂਟੇ ਮਿਤ੍ਰ ਭਾਈ ਸਭ ਛੋਰੇ । ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ ॥ ੫ ॥ ੫ ॥ ੧੮ ॥

ਗਉੜੀ ਮੇਂ ਪਰ ਸ਼ਬਦ ਮੇਂ ਜੋਗੀ ਕਾ ਪ੍ਰਸੰਗ ਕਹੇ ਸੋਈ ਹੁਣ ਕਹਿਤੇ ਹੈਂ, ਗਗਨ ਦਸਵਾਂ ਦ੍ਵਾਰ ਰੂਪੀ ਨਗਰ ਕੀ ਇਕ ਬੂੰਦ ਨਹੀਂ ਬਰਖੇ ਕਾ ਕੋਈ ਸ੍ਵਾਸ ਕਾ ਚੜ੍ਹਾਨਾ ਉਤਾਰਨਾ ਕੋਈ ਨਹੀਂ ਦਸਤੇ ਨਾਦ ਸ਼ਬਦ ਕਹਾਂ ਸਮਾ ਗਯਾ ਹੈ ਅੰਤ੍ਰ ਜਬ ਬੋਧ ਹੂਆ ਪੀਛੇ ਗਗਨ ਲੋਕ ਕਾ ਇਕ ਸੰਕਲਪ ਨਹੀਂ ਉਪਜਤਾ ਨਾਦ ਮੋਹ ਕਹਾਂ ਰਹਿਆ ਸਮਾ ਗਯਾ ਹੈ। ਪਾਰਬ੍ਰਹਮ, ਪਾਰਬ੍ਰਹਮ ਬਿਆਪਕ ਪ੍ਰਮੇਸ਼ੁਰ

ਮਾਇਆ ਕਾ ਸ੍ਵਾਮੀ ਤਿਸ ਮੇਂ ਪਰਮਹੰਸਾਂ ਵਾਲੀ ਬ੍ਰਿਤੀ ਲੈਕੇ ਸਿਧਾਨਾ ਪ੍ਰਾਪਤਿ ਭਯਾ ਹੈ,੧ ਦੋ ਤਰਫ ਏਕ ਅਰਥ ਹੀ ਰਹਾ,ਹੇ ਬਾਬਾ ਜੋ ਬਚਨ ਸੁੰਦ੍ਰ ਬੋਲਤੇ ਥੇ ਆਪ ਓਹ ਕਹਾਂ ਗਏ,ਇਧਰ ਭੇਦ ਵਾਦ ਕਰ ਜੋ ਬਚਨ ਥੇ ਸੋ ਕਹਾਂ ਹੈਂ ਗਏ ਦੇਹੀ ਸਾਥ ਜੋਗੀ ਰਹੇ ਥੇ ਕਿੰਵਾ ਅਧਯਾਸਾਦੀ ਕਹਾਂ ਗਏ ਸੁਰਤਿ ਵੇਦ ਕਾ ਨਿਰਨਾ ਕਰਤੇ ਥੇ ਕਿੰਵਾ ਪ੍ਰੀਤੀ ਕਰ ਜੋ ਨਿਰਤ ਕਾਰੀ ਕਰਤੇ ਥੇ ਕਥਾ ਸ਼ਾਸਤ੍ਰੀ ਬਾਰਤਾ ਲੋਕਕ ਕਹਿਤੇ ਥੇ ਜੋ ਅਗਯਾਨ ਕਾਲ ਮੇਂ ਥੀ ਹੁਣ ਨਹੀਂ। ੧ ਢੋਲਕ ਜੋਗੀ ਬਜਾਤਾ ਥਾ ਕਹਾਂ ਗਯਾ ਮੰਦ੍ਰ ਰਚਾ ਥਾ ਸਾਖੀ ਸੁਨਾਨੀ ਸਬਦ ਉਪਦੇਸਨਾ ਕੋਈ ਖਬਰ ਨਹੀਂ ਸਰੀਰ ਕਾ ਤੇਜ ਖਿੱਚਕੇ ਸਭ ਲੀਨ ਹੂਆ ਮਿਤ੍ਰ ਸਾਡੇ ਕਾ, ਕਿੰਵਾ ਅੰਤ੍ਰੀਵ ਦ੍ਵੈਤ ਢੋਲਕ ਕੇ ਬਜਾਨੇ ਵਾਲਾ ਮਨ ਕਹਾਂ ਗਯਾ, ਮੰਦਰ ਦੇਹ ਰਚੀ ਸੀ ਜਿਸ ਅਗਯਾਨ ਨੇ ਰਮੈਨੀ ਸਬਦੀ ਸਾਖੀ ਤੀਨ ਹੈਂ, ਦੋ ਤੁਕ ਕੀ ਰਮੈਨੀ ਚਾਰ ਤੁਕ ਕੀ ਸਬਦੀ ਛੇ ਤੁਕ ਕੀ ਸਾਖੀ ਕੁਛ ਨਹੀਂ ਰਚਤੇ ਅਗਯਾਨ ਕਾ ਤੇਜ ਸਭ ਖਿੰਚਕੇ ਲੀਨ ਕੀਆ ॥ ੨ ॥

ਸ੍ਰਵਨ ਕੰਨ ਸਾਥ ਹੀ ਤੇ ਹੇ ਜੋਗੀ ਬਿਕਲ ਭਿਆਨਕ ਹੂਏ ਹੈਂ ਇੰਦ੍ਰੀਓਂ ਸਭ ਕਾ ਬਲ ਥੱਕ ਗਯਾ ਚਰਨ ਚਲ ਨਹੀਂ ਸਕਦੇ ਕਰ ਹਥ ਢਲ ਪੜੇ ਹੈਂ ਮੁਖ ਸੇ ਕੋਈ ਬਾਤ ਨਹੀਂ ਜੋਗੀ ਜੀ ਕਰਤੇ ॥ ੩ ॥

ਕੰਨ ਤੇਰ ਮੇਰ ਬਚਨੋਂ ਸਾਥ ਹੀ ਬਿਕਲ ਲੀਨ ਹੂਏ, ਬ੍ਰਹਮ ਮੇਂ ਇੰਦ੍ਰੀਓਂ ਕਾ ਵਿਸ਼ੇ ਪ੍ਰਵਿਰਤੀ ਬਲ ਰਹਿ ਗਯਾ ਚਰਨ ਚਲਤੇ ਨਹੀਂ ਖੋਟੇ ਮਾਰਗ ਮੇਂ ਹਥ ਸ੍ਵਾਲ ਮੰਗਨ ਤੇ

ਫਰੇ ਮੁਖ ਸੇ ਕੋਈ ਦ੍ਰਿਤ ਕਾ ਬਚਨ ਨਹੀਂ ਪ੍ਰਗਟਤਾ ॥ ੩ ॥

ਥਕ ਗਏ ਪੰਚਦੂਤ ਕਾਮਾਦਿਕ ਚੋਰ ਅਪਨੇ ਅਪਨੇ ਵਿਸ਼ੇ ਮੇਂ ਪ੍ਰਵਿਰਤਨ ਵਾਲੇ,ਥਕਾ ਮਨ ਰੂਪੀ ਕੁੰਚਰ ਹਸਤੀ ਵਤ ਪ੍ਰਮਾਦੀ ਉਰ ਰਿਦੇ ਥਾਂ ਕੇ ਰਹਿਨੇ ਵਾਲਾ ਜਿਸ ਮਨਕੇ ਤੇਜ ਰੂਪੀ ਸੂਤ੍ਰ ਕੋ ਧਾਰ ਕੇ ਰਮਦੇ ਥੇ ॥ ੪ ॥

ਮਿਰਤਕ ਭਏ ਮਰ ਗਏ ਜੋਗੀ ਦਸਾਂ ਪ੍ਰਾਣੋਂ ਕੇ ਬੰਧਨ ਤੂਟੇ ਮਿਤ੍ਰ ਭਾਈ ਸਭ ਛੋਡ ਦਿਤੇ ਦੂਜਾ ਜੀਵਤ ਭਾਵ ਸੇ ਮ੍ਰਿਤਕ ਭਏ ਦਸੋ ਦਿਸ਼ਾ ਕੇ ਬੰਧਨ ਛੂਟੇ ਮਿਤ੍ਰ ਭਾਈ ਸਭ ਤਯਾਗੇ ਕਬੀਰ ਜੀ ਕਹੈ ਜੋ ਹਰਿ ਧਯਾਵੈ ਐਸੇ ਹੀ ਬੰਧਨ ਤੋੜ ਦੇਵੇ ਹੈ ਜੀਵਤਾ ਹੀ ॥ ੫ ॥ ੫ ॥ ੧੯ ॥

ਆਸਾ ਇਕ ਤੁਕੇ ੪

ਸਰਪਨੀ ਤੇ ਊਪਰਿ ਨਹੀ ਬਲੀਆ । ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥ ੧ ॥ ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ । ਜਿਨਿ ਤ੍ਰਿਭਵਣੁ ਡਸੀਅਲੇ ਗੁਰਪ੍ਰਸਾਦਿ ਡੀਠੀ ॥ ੧ ॥ ਰਹਾਉ ॥ ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ । ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ ॥ ੨ ॥ ਸ੍ਰਪਨੀ ਤੇ ਆਨ ਛੂਛ ਨਹੀ ਅਵਰਾ। ਸ੍ਰਪਨੀ ਜੀਤੀ ਕਹਾ ਕਰੈ ਜਮਰਾ ॥ ੩ ॥ ਇਹ ਸ੍ਰਪਨੀ

ਤਾਕੀ ਕੀਤੀ ਹੋਈ ॥ ਬਲੁ ਅਬਲੁ ਕਿਆ ਇਸਤੇ ਹੋਈ ॥ ੪ ॥ ਏਹ ਬਸਤੀ ਤਾ ਬਸਤ ਸਰੀਰਾ । ਗੁਰਪ੍ਰਸਦਿ ਸਹਜਿ ਤਰੇ ਕਬੀਰਾ ॥ ੫ ॥ ੬ ॥ ੧੯ ॥

ਇਕ ਕਾਲ ਮੇਂ ਕਬੀਰ ਜੀ ਕੇ ਪਾਸ ਸੰਤ ਬੈਠੇ ਥੇ ਸਰਪਨੀ ਕਹੀਂ ਸੇ ਨਿਕਸੀ,ਸੰਤ ਕਹਿਨੇ ਲਗੇ ਸਰਪਨੀ ਆਈ ਸਰਪਨੀ ਆਈ,ਉਠੋ ਹੇ ਭਾਈ ! ਕਬੀਰ ਨੇ ਕਹਾ ਇਸ ਸਰਪਨੀ ਸੇ ਕਿਆ ਡਰਤੇ ਹੋ,ਹੇ ਸੰਤੋ ਇਸ ਕਾ ਕਾਟਾ ਹੂਆ ਏਕ ਦਫੇ ਮਰਤਾ ਹੈ ਮਾਇਆ ਸਰਪਨੀ ਬੁਰੀ ਹੈ ਮਾਇਆ ਸਰਪਨੀ ਤੇ ਊਪਰ ਔਰ ਕੋਈ ਨਹੀਂ ਬਲੀ ਜਿਸ ਨੇ ਵੱਡੇ ਬਲੀਆਂ ਕੋ ਵੀ ਕਾਟਾ ਹੈ। ਕੌਨ ? ਕੌਨ ਬ੍ਰਹਮਾ ਵਿਸ਼ਨ ਮਹਾਂਦੇਵ ਵੀ ਛਲ ਲੀਏ।ਕੈਸੇ? ਇਕ ਸਮੇਂ ਉਤਪਤੀ ਕਾਲ ਮੇਂ ਬ੍ਰਹਮਾ ਸੁਰਸਤੀ ਪੁਤ੍ਰੀ ਕੋ ਦੇਖ ਕਰ ਮੋਹਿਤ ਹੂਆ ਭਾਈ ਗੁਰਦਾਸ ਜੀ ਕੀ ਵਾਰ ਬਾਰਵੀਂ ਮੇਂ ਸੱਤਵੀਂ ਪੌੜੀ ਮੇਂ ਲਿਖਾ ਹੈ-"ਬ੍ਰਹਮਾ ਵਡਾ ਅਖਾਇੰਦਾ ਨਾਭਿ ਕਮਲ ਦੀ ਨਾਲ ਸਮਾਣਾ। ਆਵਾ ਗਵਣ ਅਨੇਕ ਜੁਗ ਓੜਕ ਵਿਚ ਹੋਆ ਹੈਰਾਣਾ। ਓੜਕ ਕੀਤੋਸੁ ਆਪਣਾ ਆਪ ਗਣਾਇਐ ਭਰਮ ਭੁਲਾਣਾ। ਚਾਰੇ ਵੇਦ ਵਖਾਣਦਾ ਚਤ੍ਰਮੁਖੀ ਹੋਇ ਖਰਾ ਸਿਆਣਾ। ਲੋਕਾਂ ਨੂੰ ਸਮਝਾਇੰਦਾ ਵੇਖ ਸੁਰਸਤੀ ਰੂਪ ਲੋਭਾਣਾ। ਚਾਰੇ ਵੇਦ ਗਵਾਇ ਕੈ ਗਰਬ ਗਰੂਰੀ ਕਰ ਪਛਤਾਣਾ। ਅਕਥ ਕਥਾ ਨੇਤ ਨੇਤ ਵਖਾਣਾ ॥ ੭ ॥".

ਕੋਈ ਏਹ ਨਾ ਕਹੇ ਭਾਈ ਗੁਰਦਾਸ ਦੀ ਬਾਣੀ ਬਹੁਤ

ਲਿਖਦਾ ਹੈ ਮੈਂ ਇਸ ਵਾਸਤੇ ਲਿਖਦਾ ਹਾਂ ਗੁਰ ਬਾਣੀਦਾ ਟੀਕਾ ਭਾਈ ਸਾਹਿਬ ਕੀ ਬਾਣੀ ਹੈ ਤਾਂ ਲਿਖੀਦਾ ਹੈ । ਸਰਸੁਤੀ ਨੱਠੀ ਪੂਰਬ ਪਛਮ ਉਤਰ ਦਖਨ ਨੂੰ ਚਾਰ ਮੂਹ ਕਰ ਬ੍ਰਹਮਾਂ ਫੜਨੇ ਲਾਗਾ ਫੇਰ ਅਕਾਸ਼ ਕੋ ਨੱਠੀ ਪੰਚਵਾਂ ਮੂਹ ਕਢਿਆ ਤਾਂ ਸ਼ਿਵਜੀ ਕੋਪੇ ਤ੍ਰਿਸੂਲ ਮਾਰ ਕੇ ਸਿਰ ਵਢਾਇਆ ਬ੍ਰਹਮਾ ਨੇ ਸ਼ਰਮ ਕਰ ਹਟਿਆ ਬਿਸ਼ਨ ਜੀ ਬ੍ਰਿੰਦਾ ਜਲੰਧਰ ਕੀ ਇਸਤ੍ਰੀ ਸਤਵੰਤੀ ਸੀ ਜਲੰਧਰ ਦੈਂਤ ਨਾ ਜਿੱਤਾ ਗਯਾ, ਸ਼ਿਵ ਆਦਿਕ ਦੇਵਤੇ ਹਾਰ ਗਏ ਵਿਸ਼ਨ ਜੀ ਨੇ ਜਲੰਧਰ ਕਾ ਰੂਪ ਧਾਰ ਕੇ ਜਲੰਧਰ ਕੀ ਇਸਤ੍ਰੀ ਬ੍ਰਿੰਦਾਂ ਨੂੰ ਛਲਿਆ, ਫੇਰ ਬ੍ਰਿੰਦਾਂ ਨੂੰ ਖਬਰ ਭਈ ਸ੍ਰਾਪ ਦੀਆ ਵਿਸ਼ਨ ਕੋ ਪਥਰ ਬਨ ਜਾਹ ਵਿਸ਼ਨ ਨੇ ਕਹਾ ਜੇ ਅਸੀ ਪੱਥਰ ਹੂਏ ਤਾਂ ਤੂੰ ਬ੍ਰਿਖ ਬਨ ਕੇ ਸਾਡੇ ਨਾਲ ਰਹੇਂਗੀ, ਤੁਲਸੀ ਕਾ ਠਾਕਰੋਂ ਸੇ ਜੋ ਵਿਵਾਹ ਕਰਤੇ ਹੈਂ ਉਸ ਦਿਨ ਤੇ ਲੈਕੇ ਜੋਗਤਾ ਹੋਤੇ ਹੈਂ, ਐਸੇ ਬਿਸ਼ਨ ਕੋ ਛਲਾ ਮਾਇਆ ਸਰਪਨੀ ਨੇ । ਕਿੰਵਾ ਨਾਰਦ ਨੇ ਜਦ ਸ੍ਰਾਪ ਦੀਆ ਵਿਸ਼ਨ ਕੋ। ਸੀਲ ਨਿਧ ਰਾਜਾ ਸ੍ਰੀ ਨਗਰ ਕਾ ਤਿਸਕੀ ਪੁਤ੍ਰੀ ਲੇ ਗਏ, ਨਾਰਦ ਨੇ ਦੁਖ ਮੰਨ ਕੇ ਸਰਾਪ ਦੀਆ ਰਾਮ ਜੀ ਕਾ ਰੂਪ ਧਾਰਕੇ ਬਨ ਮੇਂ ਫਿਰੇ ਇਹ ਛਲੇ, ਮਹਾਂ ਦੇਵ ਇਸ ਕਰ ਛਲਾ ਮੋਹਨੀ ਅਵਤਾਰ ਕੋ ਦੇਖਕੇ ਬੀਰਜ ਚਲਾ ਗਯਾ ਸ਼ਿਵ ਪਛਤਾਏ । ਮਾਰੁ ਮਾਰੁ ਕੇ ਸਭ ਜੀਵੋਂ ਕੋ ਦੇਵਤਿਓਂ ਕੋ ਮਾਰ ਲੀਆ, ਦੇਵ ਲੋਕ ਇੰਦਰ ਲੋਕ ਕੋ ਬ੍ਰਹਮ ਲੋਕ ਕੋ ਜੀਤ ਜੀਤ ਜੀਤੇ ਸਭ ਥਾਨਾਂ ਨਿਰਮਲ ਜਲ ਸਤਸੰਗ ਮੇਂ ਆਨ ਪ੍ਰਵੇਸ਼ ਕੀਆ,ਜਿਨ ਮਾਇਆ ਨੇ ਤੀਨੋ ਲੋਕ ਡਸੇ ਹੈਂ

ਗੁਰਾਂ ਕੀ ਕ੍ਰਿਪਾ ਸੇ ਮੈਂ ਖੋਟੀ ਭੀਠੀ ਉਨ ਘਾਰ ਘਰ ਮੇਲਿਓ ਦੂਆ ਸਰਪਨੀ ਹੈ ਸਰਪਨੀ ਹੈ ਐਸੇ ਕੀਹ ਕਹਤੇ ਹੋ, ਭਾਈ ਮਾਇਆ ਮਾਰਨ ਵਾਲੀ ਹੈ ਜੇ ਸਭ ਕੋ ਮਾਰੇ ਤਾਂ ਨਾਸਤਕ ਮਤ ਹੋਤਾ ਹੈ ਕੋਈ ਨਾ ਤਰਿਆ ਚਾਹੀਏ, ਪਰ ਮਹਾਤਮਾਂ ਪੁਰਖ ਤਤਵੇਤਾ ਮਾਇਆ ਕਾ ਸਰੂਪ ਨਹੀਂ ਸਿਧ ਕਰਤੇ, ਕੁਛ ਅਨਰਵਚਨੀ ਹੈ ਸਤ ਅਸਤ ਉਭੇ ਅਭਿੰਨ ਉਭੇ ਨਿਰਾਵੈਵ ਸਵੈਵ ਉਭੇ ਕੋਈ ਰੂਪ ਨੌ ਜੁਗਤੀ ਕਰ ਸਿਧ ਨਹੀਂ ਹੋਤਾ, ਤਾਂਤੇ ਭਾਵ ਕਿਆ ਭਇਆ ਅਨਰ ਵਚਨੀ ਹੈ। ਜੈਸੇ ਅਕਾਸ਼ ਮੇਂ ਨੀਲਮਾ ਹੋਤੀ ਹੈ ਜੇ ਸਤ ਕਹੈ ਤਾਂ ਅਕਾਸ਼ ਕਾ ਰੂਪ ਹੀ ਨਹੀਂ, ਨੀਲਮਾ ਕਹਾਂ ਹੈ ਜੁਗਤੀ ਸੇ ਦੇਖੇਂ ਤਾਂ ਅਕਾਸ਼ ਨੀਲਾ ਹੈ ਹਜਾਰੋਂ ਲੋਕ ਕਹਿਤੇ ਹੈਂ ਸਾਰੇ ਹੀ ਤੋ ਝੂਠੇ ਨਹੀਂ ਪਰ ਜੇ ਸਤ ਹੈ ਨੀਲਮ ਲੋਕ ਬਸਤ੍ਰ ਰੰਗਤੇ ਹੈਂ ਅਸਮਾਨੀ ਰੰਗ ਕੇ ਸਤ ਨਹੀਂ ਹੈ ਜੇ ਸਤ ਹੋਵੇ ਤਾਂ ਲੋਕਾਂ ਦੇ ਕਪੜੇ ਰੰਗੇ ਜਾਨ ॥ ੨ ॥

ਮਾਇਆ ਰੂਪ ਸਰਪਨੀ ਤੇ ਅਨ ਅਸਥਾਨ ਮੇਂ ਕੂਛ ਤੁਛ ਹੋਰ ਕੋਈ ਨਹੀਂ ਜਿਸ ਪੁਰਸ਼ ਨੇ ਮਾਇਆ ਜਿਤ ਲਈ ਤਿਸ ਕੋ ਜਮ ਰਾਜਾ ਕਿਆ ਕਰੇਗਾ ਜਮ ਡੰਡ ਕੋਈ ਨਹੀਂ ਰਹਿੰਦਾ ਚੂਕਾ ਜਮ ਭੈ ਭਾਰਾ ਹੈ ॥ ੩ ॥

ਇਹ ਮਾਇਆ ਸਰਪਨੀ ਤਿਸ ਕੀ ਪ੍ਰੇਰਨ ਕਰੀ ਹੈ ਜੇ ਕਹੀਏ ਉਤਪਤ ਕਰੀ ਹੈ ਤਾਂ ਅਜਾ ਵਿਦਿਆ ਇਸ ਬਚਨ ਸੇ ਬਿਰੋਧ ਹੋਤਾ ਹੈ ਅਨਾਦਿ ਪੁਨਾ ਮਾਇਆ ਕਾ ਨਿਸਫਲ ਹੂਆ ਉਪਰੰਤ ਔਰ ਵੀ ਦੋਸ ਆਵੇਂਗੇ ਤਿਸ ਤੇ ਪ੍ਰੇਰਨ ਕਾ ਅਰਥ ਠੀਕ ਹੈ, ਅਬਲਾ ਨਾਮ ਇਸਤ੍ਰੀ ਕਾ ਹੈ, ਇਸ ਇਸਤ੍ਰੀ

ਤੇ ਬਲ ਕਿਆ ਹੋਈ,ਚੇਤਨ ਬਿਨਾ ਸੁਤੇ ਜੜ੍ਹ ਹੈ ਕੁਛ ਨਹੀਂ ਕਰ ਸਕਤੀ ॥ ੪ ॥

ਜਿਤਨਾ ਚਿਰ ਇਹ ਬਸਤੀ ਹੈ ਰਿਦੇ ਮੇਂ ਇਤਨਾ ਚਿਰ ਸਰੀਰਾਂ ਮੇਂ ਜੀਵ ਵਸਤਾ ਹੈ ਕਿੰਵਾ ਇਹ ਬਸਤੀ ਇਹ ਤੀਆ ਬਸ ਹੋਈ ਜਦ ਤਾਂ ਸੂਰੀਰਾਂ ਵਲੋਂ ਬੱਸ ਹੋਯਾ ਜਨਮ ਮਰਨ ਰਹਿ ਚੁਕਾ ਅਥਵਾ ਸੂਰੀਰ ਗੁਣੋਂ ਕਰ ਸਦਾ ਹੈ ਦੈਵੀ ਗੁਣੋਂ ਕਰ ਵਸਦਾ ਹੈ ਸਰੀਰ ਗੁਰਾਂ ਕੀ ਕ੍ਰਿਪਾ ਤੇ ਸਹਜ ਬੋਧ ਕਰ ਤਰਤੇ ਭੁਏ ਕਬੀਰ ਜੀ ਤਰੇ ॥ ੧੯ ॥

ਆਸਾ

ਕਹਾ ਸੁਆਨ ਕਉ ਸਿੰਮ੍ਰਿਤਿ ਸੁਨਾਏ ॥ ਕਹਾ ਸਾਕਤ ਪਹਿ ਹਰਿ ਗੁਨ ਗਾਏ ॥ ੧ ॥ ਰਾਮ ਰਾਮ ਰਾਮ ਰਮੇ ਰਮਿ ਰਹੀਐ ॥ ਸਾਕਤ ਸਿਉ ਭੂਲਿ ਨਹੀ ਕਹੀਐ ॥ ੧ ॥ ਰਹਾਉ ॥ ਕਊਆ ਕਹਾ ਕਪੂਰ ਚਰਾਏ ॥ ਕਹ ਬਿਸੀਅਰ ਕਉ ਦੂਧੁ ਪੀਆਏ ॥ ੨ ॥ ਸਤ ਸੰਗਤਿ ਮਿਲ ਬਿਬੇਕ ਬੁਧਿ ਹੋਈ ॥ ਪਾਰਸੁ ਪਰਸਿ ਲੋਹਾ ਕੰਚਨੁ ਸੋਈ ॥ ੩ ॥ ਸਾਕਤੁ ਸੁਆਨੁ ਸਭੁ ਕਰੇ ਕਰਾਇਆ ॥ ਜੋ ਧੁਰਿ ਲਿਖਿਆ ਸੁ ਕਰਮ ਕਮਾਇਆ ॥ ੪ ॥ ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ ॥ ਕਹਤ ਕਬੀਰ ਉਆ ਕੋ

ਸਹਜੁ ਨ ਜਾਈ ॥ ੫ ॥ ੭ ॥ ੨੦ ॥

ਕਿਸੀ ਪੁਰਸ਼ ਕੋ ਕਬੀਰ ਜੀ ਨੇ ਉਪਦੇਸ਼ ਦੀਆ ਉਸ ਕੋ ਉਪਦੇਸ ਕਾ ਅਸਰ ਨਾ ਹੂਆ ਫੇਰ ਤਿਸ ਪਰ ਸਬਦ ਸੁਨਾਤੇ ਹੈਂ ਕਿਆ ਹੂਆ ਜੇ ਸੁਆਨ ਕੂਕਰ ਕੋ ਸਿੰਮ੍ਰਤੀਆਂ ਸੁਨਾਈਆਂ ਐਸੇ ਹੀ ਕਿਆ ਹੂਆ ਜੇ ਸਾਕਤ ਪਾਸ ਹਰੀ ਕੇ ਗੁਨ ਗਾਏ ਤਾਂ ॥ ੧ ॥

ਰਾਮ ਜੋ ਰਮਿਆ ਹੋਇਆ ਹੈ ਤਿਸ ਰਾਮ ਕੇ ਗੁਨ ਰਮ ਉਚਾਰੀਏ ਸਾਕਤ ਪਾਸ ਭੁੱਲ ਕੇ ਵੀ ਨਾ ਕਹੀਐ,ਹੇ ਭਾਈ ਤੂ ਰਾਮ ਜੀ ਕੇ ਗੁਨ ਗਾਇਨ ਕਰ ॥ ੧ ॥

ਕਊਏ ਕੋ ਕਪੂਰ ਚੁਗਾਏ ਤਾਂ ਹੰਸ ਹੋ ਜਾਨਾ ਹੈ ! ਕਊਏ ਨੇ ਸਰਪ ਕੋ ਦੂਧ ਪੀਆਇਆ ਤਾਂ ਕਿਆ ਹੂਆ ਸਰਪ ਕੀ ਦੂਧ ਪੀਵਨ ਸੇ ਵਿਹੁ ਦੂਰ ਨਹੀਂ ਹੋਤੀ ਦੂਗਨੀ ਵਧਦੀ ਹੈ ॥ ੨ ॥

ਸਤਸੰਗਤਿ ਨਾਲ ਮਿਲਕੇ ਬਬੇਕ ਬੁਧੀ ਹੋਤੀ ਹੈ ਵੀਚਾਰਨੇ, ਵਾਲੀ ਜੈਸੇ ਪਾਰਸ ਕੋ ਪਰਸ ਕੇ ਲੋਹਾ ਕੰਚਨ ਹੋਤਾ ਹੈ ਐਸੇ ਹੀ ਜੀਵ ਲੋਹਾ ਸਤਸੰਗਤਿ ਪਾਰਸ ਹੈ ਮਿਲ ਕੇ ਸੁੱਧ ਹੋਵੇ ਹੈ ॥ ੩ ॥

ਸਾਕਤ ਜੋ ਸ੍ਵਾਨ ਹੈ ਸਭ ਪੂਰਬਲੇ ਕਰਮਾਂ ਕਾ ਕਮਾਇਆ ਹੋਇਆ ਕਰਤੱਤ ਕਰਤੇ ਹੈਂ ਜੋ ਧੁਰ ਪੂਰਬਲੇ ਜਨਮ ਮੇਂ ਕਰਮ ਕਰੇ ਸੋ ਲੇਖ ਮਸਤਕ ਮੇਂ ਲਿਖਿਆ ਸੀ ਸੋਈ ਇਸ ਨੇ ਕਮਾਇਆ, ਹੋਰ ਦ੍ਰਿਸ਼ਟਾਂਤ ਹੈ–ਅੰਮ੍ਰਿਤ ਜੋ ਦੁੱਧ ਵਾ ਸ਼ਹਿਤ ਆਦਿਕ ਲੈਕਰ ਨਿੰਮ ਕੋ ਸੰਚ ਲਈਐ ਕਬੀਰ ਜੀ ਕਹੈਂ ਨਿੰਮ ਕਾ ਜੋ ਕੌੜਾ ਸਹਜ ਸੁਭਾਵ ਹੈ ਨਾ ਦੂਰ

ਹੋਵੇਗਾ । ਐਸੇ ਹੀ ਦੁਸ਼ਟ ਪੁਰਸ਼ੋਂ ਕੋ ਹਰੀ ਕੇ ਗੁਨ ਨਾਮ ਦੂਧ ਅੰਮ੍ਰਿਤ ਹੈ, ਜੇਕਰ ਜਿਤਨਾ ਕਿਆ ਸੁਨਾਨਾ ਹੈ ਪਰ ਉਨ ਕਾ ਖੋਟਾ ਸੁਭਾਵ ਨਾ ਦੂਰ ਹੋਵੇਗਾ ॥ ੨੦ ॥

ਆਸਾ

**ਲੰਕਾ ਸਾ ਕੋਟੁ ਸਮੁੰਦ ਸੀ ਖਾਈ । ਤਿਹ ਰਾਵਨ ਘਰ ਖਬਰਿ ਨ ਪਾਈ ॥ ੧ ॥ ਕਿਆ ਮਾਗਉ ਕਿਛੁ ਥਿਰੁ ਨ ਰਹਾਈ। ਦੇਖਤ ਨੈਨ ਚਲਿਓ ਜਗੁ ਜਾਈ ॥ ੧ ॥ ਰਹਾਉ ॥ ਇਕੁ ਲਖੁ ਪੂਤ ਸਵਾ ਲਖੁ ਨਾਤੀ । ਤਿਹ ਰਾਵਨ ਘਰ ਦੀਆ ਨ ਬਾਤੀ ॥ ੨ ॥ ਚੰਦੁ ਸੂਰਜੁ ਜਾਕੇ ਤਪਤ ਰਸੋਈ । ਬੈਸੰਤਰੁ ਜਾਕੇ ਕਪਰੇ ਧੋਈ ॥ ੩ ॥ ਗੁਰਮਤਿ ਰਾਮੈ ਨਾਮਿ ਬਸਾਈ । ਅਸਥਿਰੁ ਰਹੈ ਨ ਕਤਹੂ ਜਾਈ ॥ ੪ ॥ ਕਹਤ ਕਬੀਰ ਸੁਨਹੁ ਰੇ ਲੋਈ । ਰਾਮ ਨਾਮ ਬਿਨੁ ਮੁਕਤਿ ਨ ਹੋਈ ॥ ੫ ॥ ੯ ॥ ੨੧ ॥**

ਕਿਸੀ ਕਾਲ ਮੇਂ ਸ਼ਾਹੂਕਾਰ ਕੀ ਕੋਈ ਇਸਤ੍ਰੀ ਆਦੀ ਦੇਖਕੇ ਲੋਈ ਕੋ ਇਛਾ ਹੋਈ ਸ੍ਵਾਮੀ ਜੀ ਸੇ ਕਹੀਏ ਅਮਕੇ ਸ਼ਾਹ ਕੀ ਘਰਨੀ ਕੇ ਕਈ ਪ੍ਰਕਾਰ ਕੇ ਭੂਖਨ ਬਸਤ੍ਰ ਪਹਿਰੇ ਹੈਂ,ਆਪ ਜੇ ਕਰ ਕ੍ਰਿਪਾ ਕਰੋ ਤਾਂ ਮੈਂ ਭੀ ਭੂਖਨੋਂ ਕੋ ਅੰਗੀ- ਕਾਰ ਕਰੋਂ ਜੀ,ਇਹ ਇਛਾ ਕਬੀਰ ਜੀ ਨੇ ਸੁਨੀ ਦਿਲ ਮੈਂ

ਵੀਚਾਰਾ ਹੁਣ ਹੀ ਹਟਾਈਐ, ਹੇ ਭਲੀ ਲੋਕ! ਵੇਖ ਰਾਵਨ ਪਾਸ ਕੁਛ ਨਾ ਰਹਾ, ਪੰਚਾਮ੍ਰਿਤ ਰਾਵਨ ਕੋ ਨਾ ਮਿਲਾ, ਸੋਨਾ ਸ਼ਹਿਤ ਖੰਡ ਘਿਉ ਦੁੱਧ । ਭਭੀਖਨ ਕਹੈ ਰਾਮ ਜੀ ਕੀ ਲੰਕਾ ਹੈ ਰਾਮ ਜੀ ਕਹੈ ਬਾਮਨ ਕੇ ਧਨ ਤੇ ਬੇਮੁਖ ਰਹੋ ਸਦਾ ਭ੍ਰਾਤ, ਇਤਨੇ ਮੇਂ ਰਾਵਨ ਕੇ ਪ੍ਰਾਨ ਨਿਕਸ ਗਏ । ਤਾਂਤੇ ਹੇ ਭੁਲੀਏ ! ਤੂੰ ਕੁਛ ਸੰਕਲਪ ਨਾਂ ਕਰ ਮੰਗਨ ਦਾ, ਜਿਸ ਰਾਵਨ ਕੇ ਲੰਕਾ ਰੂਪੀ ਕਿਲੇ ਕੀ ਸਮੁੰਦਰ ਖਾਈ ਥੀ ਖੇਦ ਕਰੈ ਪਰਖਾ ਦਸ ਬੀਸਕ ਪੁੱਟਕੇ ਕੋਈ ਰਾਜਾ ਦਸ ਬੀਸ ਗਜ ਕੀ ਖਾਈ ਕਰ ਸਕਤਾ ਹੈ, ਰਾਵਨ ਕੇ ਸਮੁੰਦ੍ਰ ਹੀ ਖਾਈ ਤਰਾਂ ਲੰਕਾ ਕੇ ਚੌਫੇਰ ਥਾ ਤਹ ਰਾਵਨ ਘਰ ਤਿਸ ਰਾਵਨ ਘਰ ਮੈਂ ਖਬਰ ਨਾਂ ਹੋਈ ਕਬ ਮਰ ਜਾਨਾਹੈ ਕਿੰਵਾ ਮੈਨੂੰ ਪੰਚ ਰਤਨ ਵੀ ਨਹੀਂ ਮਿਲਣਾਂ ॥ ੧ ॥

ਕਿਆ ਮੰਗੀਏ ਥਿਰ ਕੁਛ ਵੀ ਨਹੀਂ ਰਹਿੰਦਾ ਅਪਨਿਆਂ ਨੇਤ੍ਰਾਂ ਦੁਆਰੇ ਦੇਖਦਿਆਂ ਹੀ ਜਗਤ ਚਲਾ ਜਾਤਾ ਹੈ॥੧॥

ਜਿਸ ਰਾਵਨ ਕੇ ਘਰ ਮੇਂ ਇਕ ਲਖ ਪੁਤ੍ਰ ਥਾ ਸਵਾ ਲਖ ਪੋਤ੍ਰਾ ਸੀ ਨਾਤੀ ਨਾਮ ਪੋਤ੍ਰੇ ਕਾ ਹੈ, ਤਿਸ ਰਾਵਨ ਕੇ ਘਰ ਦੀਵਾ ਬਤੀ ਬਾਲਨੇ ਵਾਲਾ ਕੋਈ ਨ ਰਹਿਆ ਕੁਲ ਵਿਚੋਂ । ਤਾਂਤੇ ਕੀ ਮੰਗਨਾ ਹੈ ਕਿਛੁ ਥਿਰ ਨਹੀਂ ਰਹਿੰਦਾ ਦੇਖਦਿਆਂ ਹੀ ਚਲਿਆ ਜਾਤਾ ਹੈ ਜਗ ਸਾਰੇ ਵਿਚ ਥਿਰਤਾ ਵਾਲੀ ਕੋਈ ਵਸਤ ਨਹੀਂ ਹੈ ਤਾਂਤੇ ਮੰਗਨਾ ਨਾ ਚਾਹੀਏ ਹੇ ਲੋਈ ! ਤੂੰ ਰਾਮ ਨਾਮ ਜਪ ਇਹੀ ਮੰਗ ਜਿਸ ਕਰ ਤਰ ਜਾਏਂ ॥ ੨ ॥

ਚੰਦ ਸੂਰਜ ਜਾਂਕੇ ਤਪਤ ਕਰਦੇ ਹੈਂ ਰਸੋਈ ਕਿੰਵਾ

ਚੰਦ੍ਰਮਾਂ ਸੂਰਜ ਜਿਸਕੀ ਰਸੋਈ ਕਰਤੇ ਹੈਂ ਤਪਤ ਬੈਸੰਤਰ ਜਿਸ ਕੇ ਕਪੜੇ ਧੋਤਾ ਸੀ, ਰਾਵਨ ਨੇ ਬਸਤ੍ਰ ਲਾਹ ਕੇ ਅਗਨੀ ਵਿਚ ਪਾ ਦੇਨੇ ਅਗਨੀ ਨੇ ਮੈਲ ਸਾੜਕੇ ਚਿਟੇ ਕਰਕੇ ਰਖ ਦੇਨੇ ਬਾਹਰ ਕਢਕੇ, ਅਥਵਾ ਚੰਦ ਸੂਰਜ ਚੰਦ੍ਰਮਾ ਕਪੜੇ ਧੋਤਾ ਥਾ ਸੂਰਜ ਸੁਕਾ ਕੇ ਤਹਿ ਕਰਕੇ ਰਾਵਨ ਕੇ ਆਗੇ ਲਿਆ ਰਖਨੇ, ਬੈਸੰਤ੍ਰ ਰਸੋਈਆ ਥਾ ॥ ੩ ॥

ਗੁਰੋਂ ਕੀ ਮਤਿ ਕਰ ਰਾਮ ਨਾਮ ਕੀ ਪ੍ਰੀਤੀ ਵਸਾਈ ਜਦ ਰਿਦੇ ਮੇਂ ਸੋ ਅਸਥਿਰ ਰਹੇ ਜਨਮ ਮਰਨ ਵਲੋਂ ਕਿਤੇ ਜੂਨੀ ਮੇਂ ਨਹੀਂ ਜਾਤੇ ॥ ੪ ॥

ਕਬੀਰਜੀ ਕਹਿਤੇਹੈਂ ਸੁਨ ਹੇ ਲੋਈ! ਰਾਮਨਾਮ ਜਪੇ ਬਿਨ ਮੁਕਤੀ ਨਹੀਂ ਹੋਤੀ ਤੂੰ ਰਾਮ ਰਾਮ ਜਪ ॥ ੫ ॥ ੯ ॥ ੨੧ ॥

ਆਸਾ

ਪਹਿਲਾ ਪੂਤੁ ਪਿਛੈ ਰੀ ਮਾਈ ॥ ਗੁਰੁ ਲਾਗੋ ਚੇਲੇ ਕੀ ਪਾਈ ॥ ੧ ॥ ਏਕੁ ਅਚੰਭਉ ਸੁਨਹੁ ਤੁਮ ਭਾਈ ॥ ਦੇਖਤ ਸਿੰਘੁ ਚਰਾਵਤ ਗਾਈ ॥ ੧ ॥ ਰਹਾਉ ॥ ਜਲ ਕੀ ਮਛੁਲੀ ਤਰਵਰਿ ਬਿਆਈ ॥ ਦੇਖਤ ਕੁਤਰਾ ਲੈ ਗਈ ਬਿਲਾਈ ॥ ੨ ॥ ਤਲੇ ਰੇ ਬੈਸਾ ਊਪਰਿ ਸੂਲਾ ॥ ਤਿਸ ਕੈ ਪੇਡਿ ਲਗੇ ਫਲ ਫੂਲਾ ॥ ੩ ॥ ਘੋਰੈ ਚਰਿ ਭੈਸ ਚਰਾਵਨ ਜਾਈ ॥ ਬਾਹਰਿ ਬੈਲੁ ਗੋਨਿ

**ਘਰਿ ਆਈ ॥ ੪ ॥ ਕਹਤ ਕਬੀਰ ਜੁ ਇਸ ਪਦ ਬੂਝੈ। ਰਾਮ ਰਮਤ ਤਿਸੁ ਸਭੁ ਕਿਛੁ ਸੂਝੈ ॥ ੫ ॥ ੯ ॥ ੨੨ ॥**

ਜੀਵ ਕੀ ਅਵਸਥਾ ਕੋ ਵਰਨਨ ਕਰਤੇ ਹੈਂ, ਪਹਿਲਾਂ ਜਦ ਮਾਤਾ ਕੇ ਉਦਰ ਮੇਂ ਥਾ ਰਾਮ ਨਾਮ ਕਾ ਅਭਯਾਸ ਕਰਕੇ ਪੂਤ ਪਵਿੱਤ੍ਰ ਥਾ, ਜਦ ਦਸ ਮਾਸ ਪੀਛੇ ਬਾਹਰ ਆਯਾ ਤਬ ਮਾਇਆ ਲਾਗੀ,ਰੁਦਨ ਕਾ ਜੋ ਸਬਦ ਹੈ ਇਹ ਕਹਿਤਾ ਹੈ ਹੋਵਾਂ ਹੋਵਾਂ ਹੋ ਪਇਆ ਮੈਂ, ਨਾਮ ਭੁੱਲਾ ਇਸ ਕੇ ਪੀਛੇ ਮਾਇਆ ਲਗ ਪੜੀ,ਗੁਰ ਲਾਗੋ ਗੁਰੂ ਥਾ ਆਪ ਪਰ ਚੇਲੇ ਮਨ ਕੀ ਪਾਈ ਲਾਗੋ ਮਨ ਕੇ ਅਧੀਨ ਹੂਆ ॥ ੧ ॥

ਏਕ ਅਚਰਜ ਬਾਤ ਕੋ ਸੁਨੋ ਹੇ ਭਾਈ ! ਦੇਖਤ ਕੁਤਰਾ ਸੰਤੋਖ ਰੂਪੀ ਸ੍ਵਾਨ ਕੋ ਲੋਭ ਕੀ ਬ੍ਰਿਤੀ ਲੈ ਗਈ। ਜਲ ਨਾਮ ਤਿਸਕੇ ਰਹਿਨੇ ਵਾਲੀ ਮਛੀ ਬੁਧੀ ਤਰਵਰਿ ਸੰਸਾਰ ਤਿਸ ਪੈ ਬਿਆਈ ਪਰਸੂਤ ਭਈ ਜਗਤ ਸਬੰਧੀ ਬਾਤਾਂ ਛਲ ਪਖੰਡ ਇਨ ਕੋ ਉਤਪੰਨ ਕੀਆ ॥ ੨ ॥ ਸਿੰਘ ਹੰਕਾਰ ਇੰਦ੍ਰੀਆਂ ਕੋ ਚੁਗਾਨੇ ਲਗਾ ਵਿਸ਼ਿਓਂ ਮੇਂ ਇਹ ਤਮਾਸ਼ਾ ਹੂਆ,ਪੁਨਾ ਅਗੇ ਵੀ ਓਹੀ ਹੈ ਤਲੇ ਹੂਈਆਂ ਬੈਸਾਂ ਬਾਸ਼ਨਾ ਸ਼ੁਭ ਊਪਰਿ ਸੂਲਾਂ ਨਾਮ ਮੂਲ ਕਾ ਹੈ ਅਰ ਵੀਚਾਰ ਮੁੱਢ ਥਾ ਅਸ਼ੁਭ ਵਾਸ਼ਨੋਂ ਕਾ ਕਿੰਵਾ ਸੂਲ ਨਾਮ ਦੁਖ ਕਾ ਹੈ ਅਸੁਭ ਖੋਟੀਆਂ ਵਾਸ਼ਨਾਂ ਪਰ ਤ੍ਰੀ ਗਮਨਾਦੀ ਪਰ ਧਨ ਹਿਰਨਾ ਪਰ ਨਿੰਦਾ ਇਨ੍ਹੋਂ ਕਰ ਦੁਖ ਹੂਆ ਕਿੰਵਾ ਪਾਠ ਹੀ ਮੂਲਾ ਹੋਤਾ ਹੈ ਮੂਲ ਊਪਰਿ ਹੂਆ ਖੋਟਾ ਵੀਚਾਰ ਬਲੀ ਭਇਆ

ਤਿਸ ਅਵੀਰਾਰ ਮੂਲ ਕੋ ਫੂਲ ਪਹਿਲੇ ਲਾਗੇ ਅਧਰਮਾਦੀ ਬਹੁੜੇ ਫਲ ਲਾਗੇ ਹੈਂ ਸੋ ਫਲ ਕਿਆ ਹੈਂ ਨਰਕ ਪਰਸੰਗ ਕਰ ਏਹ ਫਲ ਲਾਗਾ ਚਿਤ ਰੂਪੀ ਘੋੜੇ ਤੇ ਚੜ੍ਹਕੇ ਭੈਸ ਬੁੱਧੀ ਚਰ ਅਚਰ ਮੇਂ ਆਵਨ ਜਾਈ ਕਿੰਵਾ ਦ੍ਵੈਤ ਰੂਪੀ ਘਾਸ ਕੋ ਚੁਗਾਵੇ ਹੈ ਬੈਲ ਧਰਮ ਬਾਹਰ ਹੂਆ ਤੇ ਗੋਨ ਆਸ੍ਰੀ ਸੰਪਤਾ ਕੀ ਛੱਟ ਘਰ ਰਿਦੇ ਮੇਂ ਆਈ ॥ ੪ ॥

ਕਬੀਰ ਜੀ ਕਹੈਂ ਜੋ ਬੁੱਧੀ ਵਾਲਾ ਇਸ ਪਦ ਕੋ ਬੂਝੇ ਰਾਮ ਨਾਮ ਰਮਤੇ ਹੋਇਆਂ ਸਤ ਅਸਤ ਸੁਭ ਅਸੁਭ ਤਿਸ ਕੋ ਸਭ ਕਿਛ ਸੂਝ ਆਵੇਗਾ । ਪ੍ਰਿਥਮ ਇਤੀ। ਦੁਤੀਓ ਅਰਥਃ ਪਹਿਲੇ ਗੁਰਾਂ ਕੋ ਮਿਲ ਕੇ ਉਪਦੇਸ ਗ੍ਰਹਨਿ ਕੀਆ ਜਪ ਤਪਾਦਿਕ ਸਾਧਨੋਂ ਕਰ ਹੋਇਆ ਪਵਿਤ੍ਰ ਤਾਂ ਮਾਇਆ ਪਿਛੈ ਭਈ ਦੂਰ ਹੂਈ । ਅਗੇ ਪੀਛੇ ਪੜ੍ਹਨੇ ਅੱਖਰ। ਚੇਲਾ ਲਾਗੇ ਗੁਰ ਕੀ ਪਾਈਂ। ਮਨ ਚੇਲਾ ਗੁਰ ਜੀਵ ਤਿਸਕੀ ਪੈਰੀ ਲਗਾ ਕਿੰਵਾ ਅਗਯਾਨ ਕਾਲ ਮੇਂ ਮਨ ਗੁਰੂ ਥਾ ਜੀਵ ਚੇਲਾ ਥਾ ਤਿਸ ਜੀਵ ਚੇਲੇ ਕੀ ਮਨ ਗੁਰੂ ਪੈਰੀਂ ਲਾਗਾ।੧।ਇਕ ਅਚ-ਰਜ ਸੁਨੋ ਹੇ ਭਾਈ ਸ਼ੇਰ ਗਊ ਕੋ ਚਰਾਵੇ ਹੈ ਸਨੌਢ ਬ੍ਰਹਮਨ ਕੇ ੧ ਤਾਪ ਸੇ ਸ਼ੇਰ ਗਊ ਕੋ ਕੁਛ ਨਹੀਂ ਕਹੇ, ਮੋਰ ਸਰਪ ਕੋ ਤਪਕੇ ਤੇਜ ਸੇ, ਗਯਾਨ ਪ੍ਰਬੋਧ ਦਸਮ ਪਾਤਸ਼ਾਹ ਗ੍ਰੰਥ ਸਾਹਿਬ ਮੇਂ ਦੇਖੋ ਬਹੁਤ ਪ੍ਰਸੰਗ ਜਾਨ ਕੇ ਨਹੀਂ ਲਿਖਾ ਗ੍ਰੰਥ ਸਾਹਿਬ ਸਦੇਸ਼ ਮੇਂ ਹੈ ਦੇਖ ਲੇਵੇਂ । ਅੰਤ੍ਰੀਵ ਦੇਖੋ ਸਿੰਘ ਸੁਧ ਹੰਕਾਰ ਇੰਦ੍ਰੀਆਂ ਕੋ ਸੁਭ ਮਾਰਗ ਮੇਂ ਲਾਵੇ ਹੈ ਜਲ ਕੀ ਮਛਲੀ ਸੰਸਾਰ ਕੇ ਪਦਾਰਥ ਜਲ ਮੇਂ ਰਹਿਨੇ ਵਾਲੀ ਬੁੱਧੀ ਮੱਛੀ ਥੀ ਸਤਸੰਗ ਰੂਪ ਤਰੋਵਰ ਪੈ ਆਇ ਪ੍ਰਸੂਤੀ

ਦੇਵੀ ਸੰਪਤੀ ਸੰਤਾਨ ਭਈ ਦੇਖਤ ਕੁਤਰਾ ਲੋਭ ਰੂਪੀ ਕੂਕਰ ਕੋ ਸੰਤੋਖ ਕੀ ਬ੍ਰਿਤੀ ਬਿੱਲੀ ਲੇ ਗਈ ਕਿੰਵਾ ਕੁਤਰਾ ਕੀ ਲੈ ਥੀ ਅਗਜਾਨ ਕਰ ਖੋਟੀ ਆਤਰਾਂ ਲੀਨ ਭਈਆਂ ਤਲੇ ਹੋ ਬੈਸਾ ਅਸੁਭ ਵਾਸ਼ਨਾਂ ਤਲੇ ਹੋਈਆਂ ਦਬਾਈਆਂ ਗਈਆਂ ਊਪਰ ਦੁਖਾਂ ਤੇ ਉਪਰਾਮ ਹੂਏ ਰਹਿਤ ਭਏ ਦੁਖਾਂਤੋਂ। ਪਾਠਾਂਤ੍ਰ ਮੂਲਾ ਹੈ ਉਪਰ ਮੂਲਾ ਵਿਚਾਰ ਸਭ ਕਾ ਮੂਲ ਹੈ ਊਪਰ ਕਿਆ ਬਲੀ ਭਇਆ ਤਿਸਕੇ ਪੇਡ ਤਿਸ ਪੇਡ ਕੇ ਫੂਲ ਧਰਮ ਤੇ ਫਲ ਗਜਾਨ ਲਾਗੇ। ਪ੍ਰਮਾਨ-ਬਸੰਤ ਧਰਮ ਫੂਲ ਫਲ ਗਿਆਨ ਬ੍ਰਿਛ ਜਿਥੇ ਵਰਨਨ ਕੀਤਾ ਹੈ। ਮ:੫"ਘੋਰੋ ਚਰਿ" ਚਿਤ ਰੂਪ ਘੋੜੇ ਤੇ ਚੜ੍ਹਕੇ ਅਰੂਢ ਹੋਕੇ ਭੈਂਸ ਬੁਧੀ ਚਰ ਅਚਰ ਜੜ੍ਹ ਜੰਗਮ ਰੂਪ ਜਗਤ ਮੇਂ "ਆਵ ਨ ਜਾਈ" ਆਂਵਦੀ ਜਾਂਦੀ ਨਹੀਂ, ਕਿੰਵਾ ਪ੍ਰਾਣ ਘੋੜਾ ਹੈ ਚੇਤਨਾਂ ਤਿਨ ਪ੍ਰਾਣੋਂ, ਪਰ ਚੜ੍ਹਕੇ ਭੈ ਸੰਜੁਗਤ ਹੋਈ ਹੋਈ ਆਂਵਦੀ ਜਾਂਦੀ ਚੇਤਨ ਸੱਤਾ ਨਹੀਂ ਬਾਹਰ ਬੈਲ ਆਲਸ ਬੈਲ ਬਾਹਰ ਹੂਆ ਦੈਵੀ ਸੰਪਦਾ ਗੋਨ ਰਿਦੇ ਮੇਂ ਆਈ ਕਬੀਰ ਜੀ ਕਹੈਂ ਜੋ ਇਨ ਪਦੋਂ ਕਾ ਗੁਹਜ ਅਰਥ ਬੂਝੇ ਕਿਆ ਗ੍ਰਹਿਨ ਕਰ ਧਾਰੇ ਤਿਸ ਕੋ ਸਭ ਕਿਛ ਬ੍ਰਹਮ ਰੂਪ ਹੀ ਸੂਝੇ ਹੈ।ਦੋ ਅਰਥ ਜਮ ਕਾ ਹੈ ਤੀਜਾ ਬਾਹਜ ਸਭ ਜਾਨਤੇ ਹੈਂ ਹਮ ਨਹੀਂ ਲਿਖਤੇ ॥ ੫ ॥ ੯ ॥ ੨੨ ॥ ਬਾਈ ਚੌਪਦੇ ਚਾਰ ਚਾਰ ਪੌੜੀਆਂ ਹੈ ਤਥਾ ਤੈਸੇ ਹੀ ਪੰਜਾਂ ਪੌੜੀਆਂ ਕੇ ਹੈ ਚੁਕੇ, ਤ੍ਰੈ ਪਦੇ ਤਿੰਨਾ ਤਿੰਨਾਂ ਪੌੜੀਆਂ ਕੇ ਅਠ ਆਵਨਗੇ ਦੋ ਤੁਕੇ ਦੋ ਤੁਕਾਂ ਕੀ ਪਉੜੀ ਕਿੰਵਾ ਦੋ ਤੁਕੇ ਦੋ ਪਉੜੀ ਕੇ ਸਬਦ ੭ ਇਕ ਤੁਕਾ ਸਬਦ ਇਕ ਹੈ ॥

ਬਾਈਸ ਚਉਪਦੇ ਤਥਾ ਪੰਚਪਦੇ ॥
ਆਸਾ ਸ੍ਰੀ ਕਬੀਰ ਜੀਉ ਕੇ ਤਿਪਦੇ ੮ ਦੁਤੁਕੇ ੭ ਇਕ ਤੁਕਾ ੧

ੴ ਸਤਿਗੁਰਪ੍ਰਸਾਦਿ ॥

ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ ॥ ਦਸ ਮਾਸ ਮਾਤਾ ਉਦਰਿ ਰਾਖਿਆ ਬਹੁਰਿ ਲਾਗੀ ਮਾਇਆ ॥ ੧ ॥ ਪ੍ਰਾਨੀ ਕਾਹੇ ਕਉ ਲੋਭਿ ਲਾਗੇ ਰਤਨ ਜਨਮੁ ਖੋਇਆ। ਪੂਰਬ ਜਨਮਿ ਕਰਮ ਭੂਮਿ ਬੀਜੁ ਨਾਹੀ ਬੋਇਆ॥ ੧ ॥ ਰਹਾਉ ॥ ਬਾਰਿਕ ਤੇ ਬਿਰਧਿ ਭਇਆ ਹੋਨਾ ਸੋ ਹੋਇਆ। ਜਾ ਜਮੁ ਆਇ ਝੋਟ ਪਕਰੈ ਤਬਹਿ ਕਾਹੇ ਰੋਇ-ਆ॥ ੨ ॥ ਜੀਵਨੈ ਕੀ ਆਸ ਕਰਹਿ ਜਮੁ ਨਿਹਾਰੈ ਸਾਸਾ। ਬਾਜੀ ਗਰੀ ਸੰਸਾਰੁ ਕਬੀਰਾ ਚੇਤਿ ਢਾਲਿ ਪਾਸਾ ॥ ੩ ॥ ੧ ॥ ੨੩ ॥

ਸਮਰਥਤਾ ਕਹੇਂ—ਬਿੰਦ ਪਿਤਾ ਕਾ ਤੇ ਰਕਤ ਮਾਤਾ ਕੀ ਤਿਸਤੇ ਜਿਸ ਪ੍ਰਮੇਸਰ ਨੇ ਪਿੰਡ ਸਰੀਰ ਰਚਨਾ ਕੀਆ ਫੇਰ

ਅਗਨੀ ਕਾ ਕੁੰਡ ਮਾਤਾ ਕਾ ਉਦਰ ਤਿਸ ਮੈਂ ਜਠਰ ਅਗਨੀ ਵਿਚ ਪਕਾਇਆ ਦਸ ਮਹੀਨੇ ਉਦਰ ਮੇਂ ਗੁਹਜ ਰਖ੍ਯਾ ਬਹੁਰੋ ਬਾਹਰ ਆ ਕੇ ਮਾਇਆ ਲਗ ਪੜੀ। ਇਸ ਪਦ ਪਰ ਸਾਖੀ ਕਹਾਂਗੇ ਅਰਥ ਕਰਕੇ। ਹੇ ਪ੍ਰਾਨੀ ਕਾਹੇ ਕੋ ਕਿਸ ਵਾਸਤੇ ਲੋਭ ਮੈਂ ਲਗੇ ਹੋ ਪਦਾਰਥੋਂ ਕੇ, ਜਨਮ ਰੂਪ ਰਤਨ ਥਾ ਨਿਸਫਲ ਗਵਾਇਆ ਪੂਰਬ ਪੂਰਬਲੇ ਕਰਮੋਂ ਕਰ ਮਨੁਖ ਜਨਮ ਭੂਮੀ ਮਿਲੀ ਥੀ ਅਗੋਂ ਵਾਸਤੇ ਉੱਤਮ ਕਰਮ ਬੀਜ ਨਹੀਂ ਬੋਇਆ ॥੧॥ ਬਾਲ ਅਵਸਥਾ ਤੇ ਬਿਰਧ ਹੋ ਗਿਆ ਹੋਨਾ ਥਾ ਮ੍ਰਿਤ ਸੋ ਹੋਯਾ ਮਰ ਗਯਾ ਜਦੋਂ ਜਮ ਆ ਕੇ ਝੋਟ ਕੇਸਾਂ ਤੋਂ ਪਕੜੇਗਾ ਤਾਂ ਫਿਰ ਕਾਹਿ ਰੋਣਾ ਹੈ ॥੨॥ ਜੀਵਨੇ ਕੀ ਆਸਾ ਹੈ ਕਹਿੰਦਾ ਹੈ ਮੈਂ ਚਿਰੰਜੀਵ ਹੋਵਾਂ ਜਮ ਇਸ ਕੇ ਸੁਆਸ ਕੋ ਦੇਖਦਾ ਹੈ ਕਬ ਪੂਰੇ ਸ੍ਵਾਸ ਹੋਨ ਮੈਂ ਇਸਕੋ ਲੈ ਚਲੋਂ ਸੰਸਾਰ ਬਾਜੀਗਰੀ ਮਦਾਰੀ ਕੇ ਮਾਨਿੰਦ ਹੈ ਮਿਥ੍ਯਾ ਹੈ ਤੂੰ ਪਰਮੇਸ਼ਰ ਕਾ ਨਾਮ ਚੇਤ ਇਸ ਪਾਸੇ ਢਾਲਨੇ ਕਰ ਪੌਂ ਬਾਰਾਂ ਕਰ ਜਿੱਤ ਜਾਇੇਂਗਾ ॥੩॥੧॥੨੩॥

ਮਾਇਆ ਲਾਗੀ ਲੋਭੀ ਕੋ ਇਸ ਪਰ ਸਾਖੀ ਕਹੀ ਥੀ ਸੁਨੋਂ ਇਕ ਪੁਰਸ਼ ਤੇਜ਼ ਬੁੱਧ ਦਾ ਇਕ ਨਰਮ ਦਿਲ ਦੋਨੋਂ ਕੱਠੇ ਹੋਕਰ ਕਿਸੀ ਦੇਸ ਕੋ ਚਲੇ ਰਸਤੇ ਮੇਂ ਚਲਤੇ ਚਲਤੇ ਇਕ ਮਹਾਨੀਂ ਮੋਹਰੋਂ ਕੀ ਭਰੀ ਲੱਭੀ ਬਹੁਤ ਖੁਸ਼ ਹੂਏ ਨਰਮ ਦਿਲ ਨੇ ਕਹਾ ਵੰਡ ਲਈਏ ਤੇਜ਼ ਬੁਧ ਨੇ ਕਹਾ ਕੱਠੇ ਹੀ ਰਹੈਂ, ਨਰਮ ਦਿਲ ਕਹੈ ਘਰ ਲੈ ਚਲੀਏ ਤੇਜ਼ ਬੁੱਧ ਨੇ ਕਹਾ ਘਰ ਗਏ ਨੂੰ ਹੋਰ ਦੇਖਕੇ ਲਾਲਚ ਕਰਨਗੇ ਇਥੇ ਜੰਗਲ ਵਿਚ ਦੱਬ ਲਈਏ ਤੂੰ ਤੇ ਮੈਂ ਹੀ ਜਾਨਦੇ ਹਾਂ ਜਦੋਂ

ਲੋੜ ਹੋਈ ਦੋਨੋ ਆ ਕੇ ਕੱਢਕੇ ਲੈ ਚਲਾਂਗੇ । ਨਰਮ ਦਿਲ ਸੂਧਾ ਕਹਿਨ ਲਗਾ ਹਛਾ ਜੀ ਆਪ ਕੀ ਰਜਾ ਦੇਖ ਕੇ ਚਲੇ ਗਏ, ਰਾਤ ਭਈ ਤਾਂ ਅਧੀ ਰਾਤ ਕੋ ਤੇਜ਼ ਬੁਧ ਚੋਰੀ ਨਰਮ ਦਿਲ ਸੇ ਪੁੱਟਕੇ ਮੋਹਰਾਂ ਲੈ ਗਯਾ,ਜਗਾ ਉਸੀ ਤਰਾਂ ਬਨਾ ਕੇ ਚਲਾ ਗਯਾ। ਜਬ ਦਸ ਬੀਸ ਦਿਨ ਗੁਜਰੇ ਨਰਮ ਦਿਲ ਨੇ ਆ ਕੇ ਤੇਜ਼ ਬੁੱਧ ਕੋ ਕਹਾ ਹੁਣ ਆਪ ਚਲੋ ਮੈਨੂੰ ਖਰਚ ਕੁਛ ਚਾਹੀਤਾ ਹੈ,ਤੇਜ਼ ਬੁਧ ਉਠ ਟੁਰਿਆ ਮੈਨੂੰ ਵੀ ਚਾਹੀਤਾ ਹੈ ਚਲ ਪਏ । ਉਸ ਜਗਾ ਕੋ ਜਬ ਖੋਦਾ ਤਾਂ ਕੁਛ ਵੀ ਨਾ ਨਿਕਸਾ,ਤੇਜ਼ ਬੁਧਿ ਕਹਨੇ ਲਗਾ ਤੂੰ ਵਡਾ ਚਲਾਕ ਹੈਂ ਮੋਹਰਾਂ ਕੱਢਕੇ ਤੂੰ ਲੈ ਗਯਾ ਹੁਣ ਮੈਨੂੰ ਠਗਤਾ ਹੈਂ ਮੈਂ ਸਰਕਾਰੇ ਲੈ ਚਲਤਾ ਹਾਂ ਤੈਨੂੰ ਕਾਜ਼ੀ ਪਾਸੋਂ ਸਜ਼ਾ ਦਿਵਾਕੇ ਮੋਹਰਾਂ ਕਢਾਂਗਾ, ਮੋਹਰਾਂ ਮੈਂ ਨਹੀਂ ਛਡਦਾ, ਸਰਕਾਰੇ ਜਾ ਫਰਿਆਦ ਕੀਤੀ, ਕਾਜ਼ੀ ਸਭ ਗੱਲਾਂ ਪੁਛੀਆਂ ਵਜ੍ਹਾ ਮਲੂਮ ਕੀਤੀ ਕਾਜ਼ੀ ਕਹੇ ਤੇਜ ਬੁੱਧ ਕੋ ਕੋਈ ਗਵਾਹ ਹੈ? ਤੇਜ਼ ਬੁਧ ਨੇ ਕਹਾ ਜੀ ਸੱਚਿਆਂ ਕੀ ਪ੍ਰਮੇਸ਼ਰ ਸਹਾਇਤਾ ਕਰਦਾ ਹੈ ਤੁਸੀ ਚੱਲਕੇ ਜਿਸ ਦ੍ਰਖਤ ਹੇਠ ਅਸੀ ਦੱਬੀਆਂ ਸਨ ਮੋਹਰਾਂ ਉਸ ਦ੍ਰਖਤ ਕੋ ਬੁਲਾ ਕੇ ਪੂਛੋ ਜੋ ਉਸ ਨੇ ਗਵਾਹੀ ਦਿਤੀ ਤਾਂ ਮੈਂ ਸਚਾ ਅਰ ਮੈਨੂੰ ਦਿਵਾ ਦੇਨੀਆਂ।ਕਾਜ਼ੀ ਨੇ ਕਹਾ ਹਛਾ ਕਲ ਕੋ ਚਲਕੇ ਪੁੱਛਾਂਗੇ ਦ੍ਰਖਤ ਕੋ, ਰਾਤੀ ਘਰ ਮੇਂ ਆ ਕੇ ਤੇਜ਼ ਬੁਧਿ ਨੇ ਪਿਤਾ ਨੂੰ ਕਹਾ ਹੇ ਪਿਤਾ ਜੇ ਤੂੰ ਉਸ ਦ੍ਰਖਤ ਦੀ ਖੋੜ ਵਿਚ ਵੜਕੇ ਬੈਠ ਰਹੇਂ ਅਰ ਜਿਸ ਵੇਲੇ ਪੁਛੇ ਉਸੀ ਵਖਤ ਤੂੰ ਕਹਿ ਦੇਈਂ ਠੀਕ ਠੀਕ ਹੈ ਨਰਮ ਦਿਲ ਮੋਹਰਾਂ ਲੈ ਗਯਾ ਹੈ ਤਾਂ ਤੇਰੇ ਇਤਨੇ ਕਹਿਨੇ ਕਰ ਧਨ ਸਾਨੂੰ ਬਰ

ਰਹੇਗਾ, ਪਿਤਾ ਨੇ ਕਹਾ ਇਹ ਬਾਤ ਅਛੀ ਨਹੀਂ ਝੂਠ ਕੇ ਪੈਰ ਨਹੀਂ ਝੂਠੇ ਪੁਰਸ਼ ਪਰ ਬਦਲਾ ਹੋਤਾ ਹੈ ਜੈਸੇ ਇਕ ਡਡੂ ਕਹੀਂ ਰਹਾ ਕਰੇ ਉਸਕੇ ਬੱਚੇ ਸਰਪ ਖਾ ਜਾਇਆ ਕਰੇ ਕੱਛੂ ਮਿੱਤ੍ਰ ਪਾਸੋਂ ਪੂਛਾ ਕਛੂ ਨੇ ਕਹਾ ਫਲਾਨੇ ਸਥਾਨ ਨੇਵਲਾ ਰਹਿਤਾ ਹੈ ਤੂੰ ਮੱਛੀਆਂ ਪਕੜ ਕੇ ਇਕ ਇਕ ਮੱਛੀ ਰਸਤੇ ਮੇਂ ਗੇਰਤਾ ਹੂਆ ਸਰਪ ਕੀ ਖੁੱਡ ਤਕ ਜਾਹ ਜਬ ਮਛੀਆਂ ਖਾ ਚੁਕਾ ਤਬ ਸਰਪ ਕੋ ਵੀ ਖਾ ਲੇ ਗਾ ਮੀਂਡਕ ਨੇ ਐਸੇ ਹੀ ਕੀਆ ਨਿਵਲਾ ਮਛੀਆਂ ਖਾਕਰ ਸਰਪ ਕੋ ਭੀ ਖਾਇ ਗਯਾ ਜਾਂ ਮਛੀਆਂ ਮੁਕ ਗਈਆਂ ਸਰਪ ਵੀ ਖਾ ਲੀਆ ਨੇਵਲੇ ਨੂੰ ਸੁਆਦ ਪੈ ਗਯਾ ਹੋਰ ਹਥ ਕੁਛ ਨ ਆਵੇ ਮੀਂਡਕ ਕੋ ਹੀ ਖਾਇ ਲੀਆ ਤਾਂਤੇ ਹੇ ਤੇਜ਼ ਬੁਧਿ ਏਹ ਕੰਮ ਉਲਟ ਪਵੇਗਾ ਤੂੰ ਗ੍ਰੀਬ ਨੂੰ ਦੇ ਦੇਹ ਧਨ, ਥੋੜਾ ਹੀ ਸਹੀ, ਤੇਜ਼ ਨੇ ਨਾ ਮੰਨੀ ਹਠ ਕਰ ਪਿਤਾ ਕੋ ਖੋੜ ਵਿਚ ਵਾੜਕੇ ਬੇ ਮਲੂਮ ਕਰਕੇ ਰਾਤੋ ਰਾਤ ਨੂੰ, ਸਵੇਰੇ ਕਾਜ਼ੀ ਕੋ ਕਹੇ ਚਲੋ ਜੀ ਮੇਰਾ ਨਿਆਉਂ ਕਰੋ ਕਾਜ਼ੀ ਨੇ ਜਾਕਰ ਪੂਛਾ ਹੇ ਦ੍ਰਖਤ ਤੇਜ ਬੁੱਧਿ ਕਹਿਤਾ ਹੈ ਨਰਮ ਦਿਲ ਧਨ ਲੈ ਗਯਾ ਹੈ "ਠੀਕ ਦ੍ਰਖਤ ਵਿਚੋਂ ਵਾਜ ਆਈ ਠੀਕ ਹੈ ਸਚ ਹੈ ਸਚ ਹੈ" ਕਾਜ਼ੀ ਹਰਾਨ ਹੋਕੇ ਵੀਚਾਰਤਾ ਹੈ ਦ੍ਰਖਤ ਜੜ੍ਹ ਨੇ ਕੀ ਅਵਾਜ ਦੇਨੀ ਹੈ ਅਕਲ ਸੇ ਦੇਖੀਏ ਕੋਈ ਤੇਜ ਬੁਧਿ ਕਾ ਚਲਿਤ੍ਰ ਹੈ ਕਾਜ਼ੀ ਨੇ ਹੁਕਮ ਦੀਆ ਇਸ ਦ੍ਰਖਤ ਕੋ ਸਾੜ ਦਿਓ ਅੱਗ ਲਗਾ ਕੇ ਜਦੋਂ ਸਾੜਨ ਲਗੇ ਤੇਜ ਬੁਧਿ ਕਾਜ਼ੀ ਕੀ ਪੈਰੀਂ ਪੈਕੇ ਖਤਾ ਬਖਸ਼ਾਇਆ ਸਜਾ ਪਾਈ ਪਿਤਾ ਕਾ ਵਾਕ ਸਚਾ ਹੋਯਾ ਗ੍ਰੀਬ ਨੂੰ ਦੁਖਾਨਾ ਹਛਾ

ਨਹੀਂ ਧਨ ਵੀ ਦਿਤਾ ਨਿੰਦਾ ਵੀ ਹੋਈ ਲੋਭੀ ਨੂੰ ਮਾਇਆ ਨੇ ਖਰਾਬ ਕੀਆ ॥

ਆਸਾ

ਤਨੁ ਰੈਨੀ ਮਨੁ ਪੁਨਰਪਿ ਕਰਿ ਹਉ ਪਾਚਉ ਤਤ ਬਰਾਤੀ। ਰਾਮ ਰਾਇ ਸਿਉ ਭਾਵਰਿ ਲੈ ਹਉ ਆਤਮ ਤਿਹ ਰੰਗ ਰਾਤੀ ॥੧॥ਗਾਉ ਗਾਉ ਰੀ ਦੁਲਹਨੀ ਮੰਗਲਚਾਰਾ। ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥ ੧ ॥ ਰਹਾਉ ॥ ਨਾਭਿ ਕਮਲ ਮਹਿ ਬੇਦੀ ਰਚਿ ਲੇ ਬ੍ਰਹਮ ਗਿਆਨ ਉਚਾਰਾ। ਰਾਮ ਰਾਇ ਸੋ ਦੂਲਹਿ ਪਾਇਓ ਅਸਬਡ ਭਾਗ ਹਮਾਰਾ ॥ ੨ ॥ ਸੁਰਿ ਨਰਿ ਮੁਨਿ ਜਨ ਕਉਤਕ ਆਏ ਕੋਟਿ ਤੇਤੀਸਉਜਾਨਾਂ ॥ ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ ॥ ੩ ॥ ੨ ॥ ੨੪ ॥

ਕਬੀਰ ਕੇ ਸਾਕ ਸਬੰਧੀਆਂ ਦੇ ਬਿਵਾਹ ਸੀ ਤੁਸੀ ਵੀ ਚਲੋ ਤਿਸ ਕੋ ਕਬੀਰ ਜੀ ਕਹੈ ਭਾਈ ਸਾਡੇ ਗ੍ਰਹ ਮੇਂ ਵਿਵਾਹ ਹੋ ਰਹਾ ਹੈ ਅਸੀ ਚਲ ਨਹੀਂ ਸਕਦੇ,ਕੈਸੇ ਹੈ ਤੁਮਾਰੇ ਕਾਜ?ਅੰਤ੍ਰ ਮੁਖੀ ਤਿਸ ਕੋ ਸੁਨਾਵੇ ਹੈਂ ਤਨ ਜੋ ਅਸਥੂਲ ਥਾ

ਤਿਸ ਕੋ ਰੈਨੀ ਨਾਮ ਮਿੱਟੀ ਕਰਿਆ ਹੈ ਮਨ ਬਸਤਰ ਕੋ ਪੁਨਾ ਬਹੁੜੋ ਰਪ ਰੰਗਨਾ ਕਰਦੇ ਹਾਂ ਪਾਂਚੋ ਤਤ ਪੰਚ ਸੰਤ ਤਤ ਮਿਥਿਆ ਕੋ ਨਿਰਨੇ ਕਰਨ ਵਾਲੇ ਸੋ ਬ੍ਰਾਤੀ ਜਨੇਤੀ ਹੈ ਰਾਮ ਜੀ ਲਾੜੇ ਕੇ ਸਾਥ ਭਾਵਰਿ ਲਾਵਾਂ ਲੈਂਦੇ ਹਾਂ ਆਤਮ ਨਾਮ ਪਜਾਰੇ ਕੇ ਰੰਗ ਮੇਂ ਰਾਤੀ ਹੈ ਤਿਸ ਮੇਂ ਪ੍ਰੇਮ ਕਰਕੇ ਰਾਤੀ ਹੈ ਬ੍ਰਿਤੀ॥੧॥ ਦੂਲਹਨੀਆਂ ਸਖੀਆਂ ਜਗਜਾ-ਸੂਆਂ ਰੂਪ ਕਿੰਵਾ ਇੰਦ੍ਰੀਆਂ ਗਾਵਨ ਵਾਲੀਆਂ ਨਾਲ ਮਿਲ ਕੇ ਤੁਸੀ ਗਾਓ ਮੇਰੇ ਰਿਦੇ ਰੂਪ ਗ੍ਰਿਹ ਮੇਂ ਆਇ ਸਾਖਜਾਤ ਭਏ ਰਾਜਾ ਪ੍ਰਕਾਸ਼ ਰੂਪ ਰਾਮ ਭਤਾਰ ਭਰਤਾ ਸ੍ਵਾਮੀ ਤੇਰੇ ਕੋ ਵੀ ਪ੍ਰਾਪਤ ਹੋਵੇਂਗੇ॥੧॥ ਨਾਭੀ ਜੋ ਕਮਲ ਹੈ ਬੇਦੀ ਰਚੀ ਹੈ ਚਾਰ ਲੱਕੜਾਂ ਗੱਡਕੇ ਤਿਸਕੇ ਪਿਛੇ ਪਿਛੇ ਫੇਰਕੇ ਲੜਕੇ ਲੜਕੀ ਕੋ ਧਰਮ ਮਿਰਜਾਦਾ ਕਰਤੇ ਹੈਂ ਤੈਸੇ ਹੀ ਚਾਰ ਅੰਤਹ ਕਰਣ ਕੋ ਸ਼ੁੱਧ ਕਰਕੇ ਪ੍ਰਮੇਸਰ ਪ੍ਰਾਇਣ ਕਰੇ ਹੈ ਪੀਛੈ ਸਰੂਪ ਕੋ ਨਿਸਚੇ ਕਰਨਾ ਬ੍ਰਹਮ ਗਜਾਨ ਗੋਤ੍ਰਾ ਚਾਰ ਪੜ੍ਹਿਆ ਰਾਮਰਾਇ ਸਰਬ ਕੋ ਪ੍ਰੇਰਕ ਦੂਲਹੁ ਲਾੜਾ ਪਾਇਆ ਪ੍ਰਾਪਤਿ ਹੂਆ, ਐਸਾ ਹਮਾਰਾ ਭਾਗ ਬਲੀ ਹੈ ਸੁਰ ਦੇਵਤਾ ਨਰ ਮਨੁਖ ਮੁਨਿ ਜਨ ਸੰਤ ਮਨਨ ਸੀਲ ਕੌਤਕ ਤਮਾਸ਼ਾ ਦੇਖੇ ਕਿਆ ਮਨੁਖ ਜਨਮ ਮੇਂ ਥੋੜੀ ਅਵਸਥਾ ਮੇਂ ਘੋਰ ਕਲੂ ਮੇਂ ਪੁਰਸ਼ ਕੋ ਬੋਧਿ ਸਰੂਪ ਕਾ ਹੂਆ ਇਹ ਧੰਨ ਪੁਰਸ਼ ਹੈ ਇਸ ਕਾ ਦਰਸ਼ਨ ਹੀ ਪੁੰਨ ਰੂਪ ਹੈ ਐਸੇ ਸਮਝ ਕੇ ਤੇਤੀਸ ਕੋਟ ਦੇਵ ਅਜਾਨ ਸੰਗਜਾ ਵਾਲੇ ਜੋ ਬ੍ਰਹਮਾ ਕੇ ਜਨਮ ਸੇ ਪ੍ਰਗਟੇ ਸੁ ਆਪਨੀ ਸਫਲਤਾ ਕੇ ਲੀਏ ਤਤਵੇਤਾ ਪੁਰਸ਼ ਕੋ ਅਨੰਦ ਪ੍ਰਸੰਨਤਾ ਸੇ ਦਰਸਨ ਮੇਲਾ ਕਰਕੇ ਸ੍ਵੈ

ਸ੍ਰੈ ਦੇਸਾਂ ਕੋ ਰਮੇ ਹੈਂ ਕਬੀਰ ਜੀ ਕਹੈਂ ਮੈਨੂੰ ਇਕ ਭਗ-ਵਾਨ ਪੁਰਸ਼ ਬਿਆਹਿ ਚਲੇ ਅਭੇਦਤਾ ਕਰ ਲੀਆ ॥ ੩॥ ੨ ॥੨੪ ॥

ਆਸਾ

ਸਾਸੁ ਕੀ ਦੁਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੇ ॥ ਸਖੀ ਸਹੇਲੀ ਨਨਦ ਗਹੇਲੀ ਦੇਵਰ ਕੈ ਬਿਰਹਿ ਜਰਉ ਰੇ ॥੧॥ ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿ-ਓ । ਕਿਨਿ ਬਿਧਿ ਰਹਨਿ ਰਹਉ ਰੇ ॥ ਸੇਜੈ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾਸਉ ਕਹਉ ਰੇ ॥ ੧ ॥ ਰਹਾਉ ॥ ਬਾਪੁ ਸਾਵਕਾ ਕਰੈ ਲਰਾਈ ਮਾਇਆ ਸਦ ਮਤਵਾਰੀ ॥ ਬਡੇ ਭਾਈ ਕੈ ਜਬ ਸੰਗਿ ਹੋਤੀ ਤਬ ਹਉ ਨਾਹ ਪਿਆਰੀ॥ ੨॥ ਕਹਤ ਕਬੀਰ ਪੰਚ ਕੋ ਝਗਰਾ ਝਗਰਤ ਜਨਮ ਗਵਾਇਆ । ਝੂਠੀ ਮਾਇਆ ਸਭੁ ਜਗੁ ਬਾਧਿਆ ਮੈ ਰਾਮ ਰਮਤ ਸੁਖੁ ਪਾਇਆ ॥ ੩ ॥ ੩ ॥ ੨੫ ॥

ਦ੍ਰਿਸ਼ਟਾਂਤ ਅਲੰਕਾਰ ਬਨਾ ਕੇ ਕਹਿਤੇ ਹੈਂ ਏਕ ਕੰਨਯਾਂ ਕੋ ਇਤਨੇ ਸਬੰਧੀ ਦੁਖ ਦਾਤਾ ਹੈਂ ਜਿਤਨਾ ਚਿਰ ਪਤੀ ਕੋ

ਨਹੀਂ ਪ੍ਰਾਪਤ ਹੋਈ। ਸਾਸੁ ਕੀ ਦੁਖੀ ਜੀਵ ਰੂਪੀ ਕੰਨਿਆਂ ਕੀ ਸਸ ਮਾਇਆ ਹੈ ਤਿਸਨੇ ਕੀ ਦੁਖੀ ਜੀਵ ਕੋ ਦੁਖ ਦੇ ਰਹੀ ਹੈ ਭੇਦ ਵਾਦ ਮੇਂ ਲਗਾ ਛਡਿਆ ਹੈ ਸਸੁਰ ਕੀ ਅਗਿਆਨ ਰੂਪੀ ਪਤੀ ਕੀ ਪਿਆਰੀ ਹੈ ਮਾਇਆ ਅਗਿਆਨ ਅਵਿੱਦਿਆ ਜਦਪ ਏਕ ਕੇ ਨਾਮ ਹੈਂ ਪਰੰਤੂ ਨਾਮ ਮਾਤ੍ਰ ਭੇਦ ਹੈ, ਮਾਇਆ ਇਸਤ੍ਰੀ ਹੈ ਅਗਿਆਨ ਪੁਰਸ਼ ਹੈ, ਇਸ ਹੇਤੂ ਕਰ ਅਗਿਆਨ ਸਸੁਰ ਹੈ, ਮਾਯਾ ਅਗਯਾਨ ਅਭੇਦ ਹੋਕਰ ਅਤੀ ਦੁਖੀ ਕਰੇ ਹੈ। ਗਿਆਨ ਕਰ ਜੋ ਨਾਸ ਹੋਵੇ ਸੋ ਅਗਿਆਨ, ਵਿੱਦਿਆ ਕਰ ਜੋ ਨਿਵਿਰਤੀ ਹੋ ਸੋ ਮਾਇਆ ਹੈ।

ਜੇਠ ਪਤੀ ਤੋਂ ਵਡੇ ਭਾਈ ਕੋ ਜੇਠ ਕਹੀਤਾ ਹੈ, ਇਥੇ ਜਨਮ ਕਰ ਵਡਾ ਛੋਟਾ ਨਹੀਂ ਕਹਾ, ਦੁਖ ਦੇਨੇ ਵਾਲੇ ਕੋ ਜੇਠ ਕਹੀਏ ਹੈ, ਸੋ ਧਰਮ ਰਾਇ ਜੇਠ ਕਾ ਨਾਮ ਸੁਨਕੇ ਖੇਦ ਹੋ ਰਹਿਆ ਹੈ ਕਿਸ ਜਾ ਮੇਂ ਪ੍ਰਾਪਤਿ ਕਰੇਗਾ, ਸਖੀ ਸਹੇਲੀ ਹੇ ਪਿਆਰੀ ਸਖੀ ਸੰਤ ਜੀ ਨਨਦ ਪਤੀ ਕੀ ਭੈਨਾਂ ਨਨਾਨਾਂ ਹੈਂ ਔਰ ਇੰਦ੍ਰੀਆਂ ਭੈਨਾਂ ਹੈਂ ਚੇਤਨ ਕੀ ਸੱਤਾ ਦੇਨੇ ਕਰ ਭੈਨਾ ਹੈਂ ਤਿਨ੍ਹਾਂ ਨੇ ਮੈਨੂੰ ਗ੍ਰਹਿਨ ਕਰਿਆ ਹੈ, ਦੇਵਰ ਪਤੀ ਤੋਂ ਛੋਟੇ ਭਾਈ ਕੋ ਦੇਵਰ ਕਹੇ ਹੈਂ ਪਤੀ ਚੇਤਨ ਭਾਈ ਵਿਚਾਰ ਹੈ ਵਿਚਾਰ ਕਾ ਵਿਛੋੜਾ ਭਯਾ ਹੈ ਜਿਸ ਕਰ ਜਰੋਂ, ਸੜਦੀ ਹਾਂ ਮੇਰੀ ਮਤਿ ਬਾਵਰੀ ਹੈ ਕਿਉਂ ਰਾਮ ਪਤੀ ਕੋ ਵਿਸਾਰ ਦੀਆ ਹੈ ਕਿਨ ਬਿਧ ਇਸ ਕਰਬੰਧ ਵਿਚ ਮੈਂ ਕੈਸੇ ਰਹੌਂ ਦਿਨ ਨਹੀਂ ਕਟੇ ਜਾਤੇ ਪੂਛੇ ਪਤੀ ਕਹਾਂ ਹੈ ? ਸੇਜੈ ਅੰਤਹ ਕਰਨ ਰੂਪੀ ਸੇਜਾ ਪੈ ਰਮ ਰਹਿਆ ਹੈ ਮੈਂ ਤਿਸ ਸਾਖੀ ਚੇਤਨ ਕੋ ਨੈਨੋਂ ਸੇ ਨਹੀਂ

ਪੇਖਤੀ ਇਹ ਵਿਛੋੜੇ ਕਾ ਦੁਖ ਕਿਸ ਕੋ ਕਹੋਂ ॥ ੧ ॥ ਬਾਪ ਸਾਵਕਾ ਪਿਤਾ ਕੌਨ ਹੈ ਬਪ ਸਰੀਰ ਸਾਵਕਾ ਸਕਾ ਅਪਨਾ ਮੰਨਜਾ ਹੈ ਵੋਹ ਅਧਜਾਸੀਆਂ ਕੋ ਲੜਾਈ ਕਰੈ ਖਾਨ ਪਾਨ ਮਾਂਗੇ ਹੈ ਕਿੰਵਾ ਸਾਵਕਾ ਪ੍ਰਾਇਆ ਮਤ੍ਰਿਆ ਮਾਇਆ ਨੇ ਮੈਨੂੰ ਸਦਾ ਮਤਵਾਲੀ ਬਾਵਰੀ ਕਰ ਛਡਿਆ ਹੈ ॥ ਸੰਕਾ-ਮਾਇਆ ਪਿਛੇ ਵੀ ਆਈ ਹੈ ਹੁਣ ਵੀ ਆਈ ਹੈ ਦੋਨੋਂ ਪੁਨ-ਰੁਕਤੀ ਅਰਥ ਮੈਂ ਉਤ੍ਰ-ਪਿਛੇ ਅਵਿਦਿਆ ਲਾਵਨੀ, ਬਡੇ ਭਾਈ ਕੋ ਜਬ ਸੰਗ ਹੋਤੀ ਪ੍ਰੇਖਕ ਗਜਾਨ ਕੇ ਮਾਤਾ ਕੇ ਉਦਰ ਮੈਂ ਥਾ ਤਿਸ ਸਾਥ ਜਿੰਨਾ ਚਿਰ ਤਿੰਨਾ ਚਿਰ ਮੈਂ ਨਾਹ ਪਤੀ ਕੀ ਪਿਆਰੀ ਸਾਂ ॥ ੨ ॥

ਕਬੀਰ ਜੀ ਕਹੈਂ ਪੰਚ ਕਾਮ ਕ੍ਰੋਧੋਂ ਕਾ ਝਗਰਾ ਹੈ ਕਿੰਵਾ ਪੰਚ ਲੰਬਰ ਕੋ ਕਹੈ ਹੈ ਚੋਧਰੀ ਜੀਵ ਚੌਧਰੀ ਕਾ ਝਗਰਾ ਹੈ ਝਗਰੇ ਰੂਪ ਸੰਸਾਰ ਮੇਂ ਜਨਮ ਗਵਾਇਆ ਮਨੁਖਾ ਜਨਮ ਵਿਅਰਥ ਗਯਾ ਝੂਠੀ ਮਾਇਆ ਨੇ ਸਭ ਜਗ ਬਾਧਾ ਮੈਂ ਰਾਮ ਰਮਤ ਸੁਖ ਪਾਇਆ ਬਚ ਗਏ। ਦ੍ਰਿਸ਼ਟਾਂਤ--ਕਿਸੀ ਸਥਾਨ ਮੇਂ ਕੰਨਜਾਂ ਕੋ ਗ੍ਰਿਹ ਮੇਂ ਛਾਡ ਕੇ ਕਿਸੀ ਦੂਰ ਨਗਰ ਮੇਂ ਗਏ ਪਿਤਾ ਪਿਤਾਮਾ ਮਾਈ ਸਭ ਚਲੇ ਗਏ ਕੰਨਜਾਂ ਨੂੰ ਇਕੇਲੀ ਜਾਨਕੇ ਚੋਰ ਆ ਪਏ ਕੰਨਜਾਂ ਦਿਲ ਮੈਂ ਵਿਚਾ-ਰਦੀ ਹੈ ਜੇ ਮੈਂ ਰੌਲਾ ਪਾਵਾਂ ਤਾਂ ਮਾਰ ਸੁੱਟਨਗੇ ਅਕਲ ਸੇ ਬਰੜਾਵਨੇ ਲਗੀ ਦੋ ਤੀਨ ਵਾਰੀ ਪੁੱਤ੍ਰੋਂ ਕਾ ਨਾਮ ਲੇ ਕਹੈ ਮੈਂ ਸਾਹਵਰੇ ਜਾਵਾਂਗੀ ਪੁੱਤ੍ਰ ਜਨਮ ਲੈਨਗੇ ਮੈਂ ਨਾਮ ਉਨਕਾ ਲੋਕ ਜਹਾਨਾ ਰੱਖਾਂਗੀ ਹੌਲੀ ਹੌਲੀ ਕਹਿੰਦੀ ਹੋਈ ਉੱਚੀ ਬਰੜਾ ਕੇ ਕਹਿਨ ਲੱਗੀ ਵੇ ਲੋਕਾ ਵੇ ਜਹਾਨਾ ਮੇਰੇ ਘਰ

ਆਓ, ਗਵਾਂਢੀ ਸਭ ਲੋਕ ਉਠ ਆਏ ਕੰਨਤਾਂ ਇਕੱਲੀ ਹੈ ਖਬਰ ਲਓ ਭਾਈ, ਲੋਕਾਂ ਨੇ ਚੋਰ ਪਕੜ ਕੇ ਕੈਦ ਕੀਏ ਚੋਰਾਂ ਨੇ ਕਹਾ ਅਸੀ ਕੰਨਤਾਂ ਕੇ ਅਨਹੋਏ ਪੁੱਤਰਾਂ ਨੇ ਮਾਰ ਲਏ,ਐਸੀ ਹੀ ਝੂਠੀ ਮਾਇਆ ਨੇ ਜੀਵੋਂ ਕੋ ਬੰਧ ਕਰ ਰਖਾ ਹੈ ॥ ੩ ॥ ੩ ॥ ੨੫ ॥

ਆਸਾ

ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ। ਤੁਮ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ ॥ ੧ ॥ ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ ਹਿਰਦੈ ਬਸਹਿ ਗੋਬਿੰਦਾ ॥ ਜਮ ਦੁਆਰ ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ ॥ ੧ ॥ ਰਹਾਉ ॥ ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ ॥ ਕਬਹੂ ਨ ਪਾਰ ਉਤਾਰਿ ਚਰਾਇਹੁ ਕੈਸੇ ਖਸਮ ਹਮਾਰੇ ॥ ੨ ॥ ਤੂੰ ਬਾਮਨੁ ਮੈ ਕਾਸੀ ਕਾ ਜੁਲਹਾ ਬੂਝਹੁ ਮੋਰ ਗਿਆਨਾ ॥ ਤੁਮ ਤਉ ਜਾਚੇ ਭੂਪਤਿ ਰਾਜੇ ਹਰਿ ਸਉ ਮੋਰ ਧਿਆਨਾ ॥ ੩ ॥ ੪ ॥ ੨੬ ॥

ਬ੍ਰਾਹਮਨ ਜਾਤੀ ਅਭਮਾਨੀ ਕਬੀਰ ਕੋ ਕਹਿਨ ਲਗੇ ਤੈਂ ਸਭ ਕੰਮ ਭ੍ਰਿਸ਼ਟ ਕਰੇ ਹੈਂ ਪ੍ਰਥਮੇਂ ਤਾਂ ਤੂੰ ਜਨੇਊ ਵੀ ਪੈਹਰ ਨਹੀਂ ਸਕਦਾ ਅਚਾਰ ਜਪਨਾ ਕਰਨੇ ਜੋਗ ਨਹੀਂ । ਕਬੀਰ ਜੀ ਕਹੈਂ ਹੇ ਬ੍ਰਹਮਨ ਹਮਾਰੇ ਘਰ ਮੇਂ ਸੂਤ੍ਰ ਕਾ ਹੀ ਤਾਨਾ ਬਾਨਾ ਸੂਤ੍ਰ ਕਾ ਹੀ ਵਿਵਹਾਰ ਹੈ ਤੁਮਾਰੇ ਗਲ ਮੈਂ ਮਾਸਾ ਦੋ ਮਾਸੇ ਕਾ ਸੂਤ ਹੈ ਜਨੇਊ ਤੇ ਹਮ ਵਧ ਹੂਏ । ਬ੍ਰਾਹਮਨਾਂ ਨੇ ਕਹਾ ਹਮ ਵੇਦ ਗਾਇਤ੍ਰੀ ਪੜ੍ਹੇ ਹੈਂ ਤੈਨੂੰ ਤਾਂ ਅਧਿਕਾਰ ਹੀ ਨਹੀਂ । ਤਿਸ ਪਰ ਕਹੈਂ ਹੇ ਪੰਡਿਤ ਤੁਮ ਵੇਦ ਗਾਇਤ੍ਰੀ ਪੜ੍ਹੇ ਹੋ, ਜਿਨ ਕੋ ਵੇਦ ਗਾਇਤ੍ਰੀ ਕਥਨ ਕਰਦੇ ਹੈਂ ਸੋ ਗੋਬਿੰਦ ਹਮਾਰੇ ਰਿਦੇ ਮੇਂ ਹੈ ਤਾਂ ਭੀ ਵਡੇ ਹੀ ਰਹੇ, ਫੇਰ ਤੁਸੀ ਕਦੀ ਨਾਮ ਕਹੋਗੇ ਹਮਾਰੀ ਜਿਹਬਾ ਵੀ ਵਿਸ਼ਨ ਵਿਸ਼ਨ ਕਰਤੀ ਹੈ ਨੈਨ ਵਿਖੇ ਨਾਰਾਇਣ ਹੈ ਦ੍ਰਿਸ਼ਟੀ ਹੈ ਹਿਰਦੇ ਮੇਂ ਬਸਦਾ ਹੈ ਗੋਬਿੰਦ ਮਨ ਤਨ ਬਾਨੀ ਤਿੰਨੇ ਸੁਫਲੇ ਹੈਂ ਤਾਂ ਭੀ ਤੁਹਾਥੋਂ ਖੜੇ ਹੈਂ ਜਮ ਦੁਆਰ ਧਰਮ ਰਾਜਾ ਕੇ ਦਰਵਜੇ ਪਰ ਜਬ ਹਿਸਾਬ ਹੋਵੇਗਾ ਤਾਂ ਹੇ ਮੁਕੰਦਾ ਬ੍ਰਾਹਮਨ ਕਿਆ ਕਹੇਂਗਾ ॥ ੧ ॥

ਬ੍ਰਾਹਮਨ ਕਹੈਂ ਤੁਮ ਹਮਾਰੀ ਗਊਏਂ ਹੋ ਹਮ ਤੁਮਾਰੇ ਚੁਗਾਨੇ ਵਾਲੇ ਹੈਂ, ਕਬੀਰ ਕਹੈਂ ਹਮ ਗੋਰੂ ਹੈਂ ਤੁਮਾਰੀ ਗਊ ਹੈਂ ਹੇ ਗੁਸਾਈਆਂ ਜਨਮ ਜਨਮੋਂ ਕੇ ਰਖਜਾ ਕਰਦੇ ਆਏ ਪਰ ਜੈਸੇ ਨਦੀ ਸੇ ਪਾਰ ਹਰਾ ਘਾਸ ਕਭੀ ਨਾ ਚੁਗਾਇਆ ਰੜੇ ਮੇਂ ਰੋਕ ਰਾਖੀ ਖਸਮ ਹੋਇਕੇ ਵੈਰੀ ਭਏ ਐਸੇ ਹੀ ਜਗਤ ਨਦੀ ਸੇ ਪਾਰ ਚਾਹੜ ਕਰ ਬ੍ਰਹਮ ਅਨੰਦ ਘਾਸ ਥਾ ਸੋ ਨਾ ਪ੍ਰਾਪਤ ਕੀਆ ॥ ੨ ॥

ਤੂੰ ਬ੍ਰਾਹਮਨ ਜਾਤਿ ਕਾ ਮਾਨੀ, ਮੈਂ ਕਾਂਸ਼ੀ ਸ਼ਿਵਪੁਰੀ ਮੇਂ ਰਹਿਤਾ ਜੁਲਾਹਾ ਮੇਰੀ ਤੇਰੀ ਬਰਾਬਰੀ ਨਹੀਂ ਕਿੰਵਾ ਗੁਜ਼ਾਰਸ਼ ਹੈ ਤੂੰ ਬਾਮਨ ਡਿੰਗਾ ਟੇਢਾ ਮਨ ਕਾ ਹੰਕਾਰੀ ਤੇ ਮੈਂ ਕਾਂਸ਼ੀ ਕਾ ਜੁਲਾਹਾ। ਕਾਂਸ਼ੀ ਨਾਮ ਪ੍ਰਕਾਸ਼ ਕਾ ਹੈ ਪ੍ਰਕਾਸ਼ ਰੂਪ ਚੇਤਨ ਕਾ ਲਾਹਾ ਲੇਨਹਾਰਾ ਹਾਂ ਮੇਰ ਗਜ਼ਾਨ ਕੋ ਚਿਤ ਦੇਕੇ ਬੂਝ ਜਾਤਿ ਕਾ ਮਾਨੀ ਸ੍ਰੇਸ਼ਟ ਹੈ ਯਾ ਪ੍ਰਮੇਸ਼ਰ ਕੋ ਜਾਨਨੇ ਵਾਲਾ ਸ੍ਰੇਸ਼ਟ ਹੈ ਫੇਰ ਤੂੰ ਮੰਗਤਾ ਹੈਂ ਭੂਮ ਪਤੀ ਜੋ ਰਾਜੇ ਹੈਂ ਜੋ ਰਾਜਿਆਂ ਕੋ ਦੇਨ ਵਾਲਾ ਤਿਸ ਸਾਥ ਮੇਰਾ ਧਜਾਨ ਹੈ,ਇਸ ਲੀਏ ਹਮ ਕਿਸੀ ਤਰਾਂ ਨ ਹਾਰੇ ॥ ੩ ॥ ੪ ॥ ੨੬ ॥

ਆਸਾ

ਜਗਿ ਜੀਵਨੁ ਐਸਾ ਸੁਪਨੇ ਜੈਸਾ ਜੀਵਨੁ ਸੁਪਨ ਸਮਾਨੰ ॥ ਸਾਚੁ ਕਰਿ ਹਮ ਗਾਠਿ ਦੀਨੀ ਛੋਡਿ ਪਰਮ ਨਿਧਾਨੰ ॥ ੧॥ ਬਾਬਾ ਮਾਇਆ ਮੋਹ ਹਿਤੁ ਕੀਨ ॥ ਜਿਨਿ ਗਿਆਨੁ ਰਤਨੁ ਹਿਰਿ ਲੀਨ ॥ ੧ ॥ ਰਹਾਉ ॥ ਨੈਨ ਦੇਖਿ ਪਤੰਗੁ ਉਰਝੈ ਪਸੁ ਨ ਦੇਖੈ ਆਗਿ। ਕਾਲ ਫਾਸ ਨ ਮੁਗਧ ਚੇਤੈ ਕਨਿਕ ਕਾਮਿਨਿ ਲਾਗਿ ॥ ੨ ॥ ਕਰਿ ਬਿਚਾਰੁ ਬਿਕਾਰ ਪਰ ਹਰਿ ਤਰਨ ਤਾਰਨ ਸੋਇ ॥ ਕਹਿ ਕਬੀਰ ਜਗ ਜੀਵਨ ਐਸਾ ਦੁਤੀਅ ਨਾਹੀ

ਕੋਇ ॥ ੩॥ ੫ ॥ ੨੭ ॥

ਜੀਵੋਂ ਕੀ ਅਵਿੱਦਿਆ ਨਿਰੂਪਣ ਕਰਤੇ ਹੈਂ। ਜਗਿ ਜੀਵਨ ਜੋ ਪ੍ਰਮੇਸ਼ਰ ਹੈ ਐਸਾ ਲੋਕਾਂ ਨੇ ਮੰਨਿਆ ਹੈ ਸੁਪਨੇ ਤੁਲ। ਰਾਤ੍ਰਿ ਕੋ ਸੁਪਨਾ ਆਵਤਾ ਹੈ ਦਿਨ ਕੋ ਕੁਛ ਯਾਦ ਨਹੀਂ ਰਹਿਤਾ ਭੁਲਾਇਆ ਪ੍ਰਮਿਸ਼ਰ ਕੋ ਤੇ ਜੋ ਜੀਵਨਾ ਥਾ ਸੁਪਨੇ ਤੁਲ ਤੁਛ ਖਿਨ ਭੰਗਰ ਤਿਸ ਕੋ ਸਾਚ ਜਾਨ ਕਰ ਗਾਠ ਦੀਨੀ ਹਮ ਨੇ ਮਰਨਾ ਹੀ ਨਹੀਂ ਕਦੇ, ਪਰਮ ਨਿਧੋਂ ਕਾ ਖਜਾਨਾ ਪ੍ਰਮਾਤਮਾ ਛਾਡ ਦਿਤਾ ॥ ੧ ॥

ਹੇ ਬਾਬਾ ਬਡੇ ਕਿੰਵਾ ਭਾਈ ਮਾਇਆ ਨੇ ਜੀਵ ਮੋਹਤ ਕਰੇ ਹੈਂ ਜਿਸ ਮਾਇਆ ਨੇ ਗਿਆਨ ਰੂਪ ਰਤਨ ਹਿਰ ਲੀਨ ਖੋਸਲੀਨ। ਦ੍ਰਿਸ਼ਟਾਂਤ ਕਹੇ–ਨੈਨੋਂ ਕਰ ਰੂਪ ਕਾ ਬੋਧਿ ਪਤੰਗੇ ਕੋ ਹੋਵੇ ਪਸੂ ਕੋ ਅਗਨੀ ਕਾ ਬੋਧਿ ਨਹੀਂ ਮੈਨੂੰ ਸਾੜ ਦੇਵੇਗੀ ਨਾ ਜਾਵਾਂ ਪਰ ਸੜ ਜਾਤਾ ਹੈ, ਐਸੇ ਹੀ ਕਾਲ ਕੀ ਫਾਸੀ ਮੈਂ ਫਸੇ ਹੋਇ ਮੂਰਖ ਨਾਮ ਕੋ ਨਹੀਂ ਜਪਦੇ ਕਨਕ ਕੇ ਭੂਖਨ ਪੈਹਰਨੇ ਮੇਂ ਤੇ ਕਾਮਨੀ ਇਸਤ੍ਰੀ ਕੇ ਭੋਗੋਂ ਮੈਂ ਲਗ ਪੜੇ ਹੈਂ ਬੀਚਾਰ ਕੀ ਕਰਨਾ ਜੋ ਜੋ ਕਰਮ ਮੈਂ ਕਰਾਂਗਾ ਮੈਨੂੰ ਹੀ ਭੋਗਣੇ ਪੈਣਗੇ ਹੋਰ ਨਹੀਂ ਸਹਾਇਤਾ ਕੋਈ ਕਰੇਗਾ ਇਹ ਜਾਣਕੇ ਬਿਕਾਰ ਪਰ ਤਜਾਗ ਦੇਵੇ ਸੋ ਪੁਰਸ਼ ਤਰਨੇ ਕੋ ਤਾਰਨ ਜਹਾਜ ਹੋਤਾ ਹੈ ਕਬੀਰ ਜੀ ਕਹੈਂ ਜਗਜੀਵਨ ਪ੍ਰਮੇਸ਼ਰ ਐਸਾ ਕ੍ਰਿਪਾਲੂ ਹੈ ਦੂਜਾ ਉਸ ਜੈਸਾ ਕੋਈ ਨਹੀਂ ॥ ੩ ॥ ੫ ॥ ੨੭ ॥

ਆਸਾ

ਜਉ ਮੈ ਰੂਪ ਕੀਏ ਬਹੁਤੇਰੇ ਅਬ ਫੁਨਿ ਰੂਪ ਨ ਹੋਈ । ਤਾਗਾ ਤੰਤੁ ਸਾਜੁ ਸਭੁ ਥਾਕਾ ਰਾਮ ਨਾਮੁ ਬਸਿ ਹੋਈ ॥ ੧ ॥ ਅਬ ਮੋਹਿ ਨਾਚਨੋ ਨ ਆਵੈ ॥ ਮੇਰਾ ਮਨੁ ਮੰਦਰੀਆ ਨ ਬਜਾਵੈ ॥ ੧ ॥ ਰਹਾਉ ॥ ਕਾਮੁ ਕ੍ਰੋਧੁ ਮਾਇਆ ਲੈ ਜਾਰੀ ਤ੍ਰਿਸਨਾ ਗਾਗਰਿ ਫੂਟੀ ॥ ਕਾਮ ਚੋਲਨਾ ਭਇਆ ਹੈ ਪੁਰਾਨਾ ਗਇਆ ਭਰਮੁ ਸਭੁ ਛੂਟੀ ॥ ੨ ॥ ਸਰਬ ਭੂਤ ਏਕੈ ਕਰਿ ਜਾਨਿਆ ਚੂਕੇ ਬਾਦ ਬਿਬਾਦਾ ॥ ਕਹਿ ਕਬੀਰ ਮੈ ਪੂਰਾ ਪਾਇਆ ਭਏ ਰਾਮ ਪਰਸਾਦਾ ॥ ੩ ॥ ੬ ॥ ੨੮ ॥

ਜੀਵ ਕੀ ਪੂਰਬਲੀ ਅਗਯਾਨ ਦਸ਼ਾ ਕਹਿਤੇ ਹੈਂ, ਜਿਤਨਾ ਚਿਰ ਮੈਨੇ ਰੂਪ ਜੂਨੀ ਕੇ ਧਾਰਨੇ ਕੀਏ ਇਤਨਾ ਚਿਰ ਅਗਯਾਨ ਥਾ, ਅਬ ਅਗਯਾਨ ਨਿਵਿਰਤੀ ਸੇ ਪੁਨਾ ਬਹੁੜੇ ਰੂਪ ਜੂਨੀਓਂ ਕੇ ਨਹੀਂ ਪ੍ਰਾਪਤਿ ਹੋਤੇ, ਜੂਨੀ ਕਾ ਕਾਰਨ ਥਾ ਤਾਗਾ ਮੋਹ ਤੰਤੁ ਵਾਸਨਾ ਸਾਜ ਇਤ੍ਰ ਜੋ ਅਗਯਾਨ ਕੇ ਸਹਕਾਰੀ ਹੈਂ ਸੋ ਸਾਜ ਬਾਜ ਸਭ ਥਕਤ ਭਯਾ ਹੈ । ਕਿਸ ਕਰਕੇ ? ਰਾਮ ਨਾਮ ਕਾ ਰਿਦੇ ਮੇਂ ਬਸਨਾ ਭਯਾ ਹੈ, ਜਬ

ਪੁਰਸ਼ ਸਮਝ ਕਰਕੇ ਦੇਖੇ ਤਾਂ ਲੱਜਾ ਆਂਵਦੀ ਹੈ, ਅਬ ਬੋਧਿ ਉੱਤਰ ਕਾਲ ਮੈਂ ਜੂਨੀ ਜੂਨੀਮੇਂ ਨਚਨਾ ਨਹੀਂ ਆਂਵਦਾ। ਕਿਉਂ ਮੇਰਾ ਮਨ ਅੱਗੇ ਦ੍ਵੈਤ ਰੂਪੀ ਢੋਲਕ ਕੋ ਬਜਾਤਾ ਥਾ ਅਬ ਮੈਂਦ੍ਰੀ ਦ੍ਵੈਤ ਢੋਲਕੀ ਕੋ ਨਹੀਂ ਬਜਾਤਾ॥ ੧॥

ਕਾਮ ਕ੍ਰੋਧ ਕਾਇਆ ਦੇਹ ਕੀ ਸੰਗਤਾ ਜਾਰ ਲਈ ਹੈ ਤ੍ਰਿਸ਼ਨਾ ਜੋ ਵਸਤੂ ਥੀ ਘਟ ਰੂਪ ਗਾਗਰ ਮੈਂ ਸੋ ਫੂਟੀ, ਗਯਾਨ ਡੰਡੇ ਕਰ ਘਟ ਫੂਟਾ ਤ੍ਰਿਸਨਾ ਦੂਰ ਭਈ ਜਿਸ ਸਰੀਰ ਰੂਪੀ ਚੋਲੇ ਮੇਂ ਕਾਮਨਾ ਕਰਤੇ ਥੇ ਸੋ ਪੁਰਾਣਾ ਪਰ-ਣੰਮੀ ਹੂਆ,ਭ੍ਰਮ ਜਬ ਗਿਆ ਸਭ ਕ੍ਰਿਆ ਸਮਗ੍ਰੀ ਭ੍ਰਮ ਕੀ ਛੂਟ ਗਈ॥ ੨॥

ਸਰਬ ਰੂਪ ਏਕੈ ਪ੍ਰਮਾਤਮਾ ਕੋ ਹੀ ਜਾਨਿਆ ਕਰਿਆ ਹੈ ਚੂਕੇ ਨਿਵਿਰਤ ਹੋਏ ਬਾਦ ਬਿਬਾਦ ਬਾਦ ਪ੍ਰਮਤਿ ਖੰਡਨ ਬਿਬਾਦ ਸਾਮਤਿ ਆਪਨਾ ਮਤਿ ਸਥਾਪਨ ਕਰਨਾ ਏਹ ਚੂਕੇ ਦੂਰ ਹੋਏ, ਕਬੀਰ ਜੀ ਕਹੈ ਰਾਮ ਜੀ ਜਦ ਕ੍ਰਿਪਾ ਕਰਨੇਵਾਲੇ ਹੋਏ ਤਾਂ ਮੈਂ ਪੂਰਾ ਪਾਇਆ ਪ੍ਰਮਾਤਮਾ ਦਾ ਗਯਾਨ ॥੩॥੬॥

ਆਸਾ

ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥ ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥ ੧ ॥ ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ ॥ ਖਬਰਿ ਨ ਕਰਹਿ ਦੀਨ ਕੇ

ਬਉਰੇ ਤੈ ਤੇ ਜਨਮੁ ਅਲੇਖੈ ॥ ੧ ॥ ਰਹਾਉ॥ ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ ॥ ਪਢੇ ਗੁਨੇ ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ॥੨॥ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ। ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ ॥ ੩ ॥ ੭ ॥ ੨੯ ॥

ਕਾਜੀ ਨੇ ਕਬੀਰ ਕੋ ਕਹਾ ਦੀਨ ਕੋ ਅੰਗੀਕਾਰ ਕਰੋ ਬਹਿਸ਼ਤਾਂ ਕੋ ਜਾਏਂਗਾ,ਤਿਸ ਕੋ ਕਬੀਰ ਜੀ ਕਹੈਂ ਹੇ ਕਾਜੀ ਤੂੰ ਰੋਜਾ ਰਖਦਾ ਹੈਂ ਨਵਾਜ ਉਜੂ ਸਭ ਕਰਕੇ ਅਲਹੁ ਪ੍ਰਮੇਸ਼ਰ ਕੋ ਮਨਾਂਵਦਾ ਹੈਂ ਕੰਮ ਤਾਂ ਚੰਗਾ ਹੈ ਪਰ ਸੁਵਾਦ ਕੇ ਲੀਏ ਜੀਵ ਕੋ ਸੰਘਾਰਤਾ ਹੈਂ ਇਹ ਤੇਰੇ ਮੈਂ ਅਧਰਮ ਹੈ ਤੇਰਾ, ਕਿਸੀ ਪੁਰਸ਼ ਨੇ ਸਾਰੀ ਰੋਟੀ ਖਾ ਲਈ ਇਕ ਬੁਰਕੀ ਰਹੀ ਤਿਸ ਕੇ ਸ੍ਵਾਦ ਵਾਸਤੇ ਜੀਵ ਕੋ ਮਾਰਾ ਐਸਾ ਪਾਪ ਹੈ, ਇਕ ਬੁਰਕੀ ਲੀਏ ਪਾਪ ਕਰਨਾ ਅਜੋਗ ਹੈ ਜੈਸੇ ਤੂੰ ਆਪ ਕੋ ਦੇਖਦਾ ਹੈਂ ਚੰਗੀ ਚੀਜ ਮਿੱਠੀ ਲਗਦੀ ਹੈ, ਜਾਨ ਪਜਾਰੀ ਲਗਦੀ ਹੈ ਐਸੇ ਹੋਰਨਾਂ ਕੋ ਨਹੀਂ ਦੇਖਦਾ ਜੇ ਪੂਰਨ ਜਾਨੇ ਤਾਂ ਕਾਹੇ ਕੋ ਕਿਸ ਵਾਸਤੇ ਝੁਖ ਮੱਛੀਆਂ ਕੋ ਮਾਰੇਂ ਕਿਂਵਾ ਝੁਖਾਂ ਮਾਰੇਂ ਤੂੰ ਹੇ ਕਾਜੀ, ਸਾਹਿਬ ਜੋ ਪ੍ਰਮੇਸ਼ਰ ਹੈ ਸੋ ਤੇਰੀ ਕਤਾਬ ਮੈਂ ਤੇਰਾ ਹੀ ਮੂਲ ਲਯਾ ਹੈ ਸੋਚ ਬੀਚਾਰ ਨਿਰਨੇ ਕਿਂਵਾ ਸਾਨੂੰ ਸੋਚ ਹੈ ਤੂੰ ਵੀਚਾਰ ਕੇ ਨਹੀਂ ਦੇਖਦਾ

ਬਿਅਕਲਾਂ ਵਾਲੀ ਗੱਲ ਹੈ ਤੇਰੀ, ਹੇ ਦੀਨ ਕੇ ਬਉਰਾਏ ਭ੍ਰਮਾਏ! ਪ੍ਰਮੇਸ਼ਰ ਕੀ ਖਬਰ ਨਹੀਂ ਕਰਦਾ ਕਿੰਵਾ ਦੀਨ ਕੀ ਖਬਰ ਨਹੀਂ ਕਰਦਾ ਜੀਵਾਂ ਕੀ ਰਖਯਾ ਦਯਾ ਇਹ ਨਹੀਂ ਹੈ ਤੇਰੇ ਮੈਂ, ਤਿਸ ਹੇਤੂ ਜਨਮ ਤੇਰਾ ਬਿਲੇਖੇ ਮੇਂ ਹੈ ਨਿਸਫਲ ॥ ੧ ॥

ਅਲਹ ਅਲਖ ਸਰੂਪ ਕੋ ਕਤੇਬ ਸਾਚ ਬਖਾਨੇ ਹੈ ਨਾਰੀ ਵਾ ਪੁਰਸ਼ ਭਾਵ ਨਹੀਂ ਤਿਸ ਮੇਂ ਕੋਈ, ਬ੍ਰਹਮ ਨਿਪ੍ਰਸਕ ਹੈ ਪੜਦਾ ਹੈ ਪਰ ਗੁਨੇ ਵੀਚਾਰਦਾ ਨਹੀਂ ਕਿਉਂਕਿ ਦਿਲ ਮੇਂ ਖਬਰ ਜੋ ਨਹੀਂ ਹੈ ਇਸ ਸੇ ॥ ੨ ॥

ਅਲਹੁ ਪ੍ਰਮੇਸ਼ਰ ਗੈਬ ਗੁੱਝਾ ਹੈ ਸਭ ਘਟੋਂ ਮੈਂ ਰਿਦੇ ਮੈਂ ਬੀਚਾਰ ਹੇ ਕਾਜੀ ਜੇ ਚੇਤਨ ਨਾ ਹੋਵੇ ਤਾਂ ਤਿੰਨਾਂ ਅਵ-ਸਥਾਂ ਕੀ ਕੌਨ ਖਬਰ ਦੇਵੇ, ਖੁਦਾ ਤੁਰਕਾਂ ਦਾ ਨਹੀਂ ਬਹਿ-ਸ਼ਤੋਂ ਮੈਂ ਤੁਰਕਾਂ ਕੋ ਹੀ ਲੈ ਜਾਇਗਾ ਹਿੰਦੂਆਂ ਕੋ ਨਹੀਂ, ਹਿੰਦੂਆਂ ਤੁਰਕਾਂ ਕੋ ਕਰਨੀ ਕੇ ਅਨਸਾਰ ਫਲ ਦੇਨ ਵਾਲਾ ਏਕ ਹੈ, ਕਬੀਰ ਜੀ ਉੱਚੀ ਪੁਕਾਰ ਕਰ ਕਹਿਤੇ ਹੈਂ ॥੩। ॥੭।੨੯॥

ਆਸਾ ਤਿਪਦਾ ਇਕ ਤੁਕਾ

ਕੀਓ ਸਿੰਗਾਰੁ ਮਿਲਨ ਕੇ ਤਾਈ ॥ ਹਰਿ ਨ ਮਿਲੇ ਜਗ ਜੀਵਨ ਗੁਸਾਈ ॥ ੧ ॥ ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ ॥ ਰਾਮ ਬਡੇ ਮੈ ਤਨਕ ਲਹੁਰੀਆ॥੧॥ਰਹਾਉ॥ ਧਨਿ ਪਿਰ ਏਕੈ ਸੰਗਿ ਬਸੇਰਾ ॥ ਸੇਜ ਏਕ ਪੈ

ਮਿਲਨੁ ਦੁਹੇਰਾ ॥ ੨ ॥ ਧੰਨਿ ਸੁਹਾਗਨਿ ਜੋ ਪੀਅ ਭਾਵੈ ॥ ਕਹਿ ਕਬੀਰ ਫਿਰਿ ਜਨਮਿ ਨ ਆਵੈ ॥ ੩ ॥ ੮ ॥ ੩੦ ॥

ਜਪ ਤਪ ਰੂਪੀ ਸਿੰਗਾਰ ਪ੍ਰਮੇਸ਼ਰ ਕੇ ਮਿਲਨੇ ਕੇ ਲੀਏ ਕੀਤੇ ਕਿਸੀ ਵਿਘਨ ਕਰ ਹਰਿ ਜਗ ਜੀਵਾਨੇ ਵਾਲੇ ਸ੍ਵਾਮੀ ਨਾ ਮਿਲੇ ॥੧ ॥ ਹਰੀ ਮੇਰਾ ਪਤੀ ਹੈ ਮੈਂ ਹਰੀ ਕੀ ਬਹੂ ਹਾਂ ਰਾਮ ਜੀ ਬਡੇ ਹੈਂ ਦੇਸ਼ ਕਾਲ ਵਸਤ ਪ੍ਰਛੇਦ ਤੇ ਰਹਿਤ ਹੈਂ ਮੈਂ ਤਨਕ ਤੁਕ ਹਾਂ ਲਹੁਰੀਆ ਦਾਸੀ ਹਾਂ ਰਾਮ ਜੀ ਕੀ ॥੧॥ ਧਨ ਰਿਦਾ ਭਾਸ ਰੂਪ ਪਿਰ ਸਾਖੀ ਏਕੈ ਸੰਗ ਅੰਤਹ ਕਰਨ ਮੈਂ ਵਾਸਾ ਹੈ,ਬੁੱਧੀ ਰੂਪੀ ਸੇਜ ਇਕ ਹੈ ਪਰ ਮਿਲਨ ਅਭੇਦ ਹੋਨਾ ਮੁਸ਼ਕਲ ਹੈ ॥੨॥ ਓਹ ਸੁਹਾਗਨ ਧੰਨ ਹੈ ਜੋ ਪੀਆ ਪਰਮਾਤਮਾ ਕੋ ਭਾਂਵਦੀ ਹੈ ਕਬੀਰ ਜੀ ਕਹੈਂ ਸੋ ਜੂਨੀਓਂ ਮੇ ਨਹੀਂ ਆਂਵਦੀ ॥ ੩ ॥ ੮ ॥ ੩੦ ॥

ਆਸਾ ਸ੍ਰੀ ਕਬੀਰ ਜੀਉ ਕੇ ਦੁਪਦੇ

ੴ ਸਤਿਗੁਰ ਪ੍ਰਸਾਦਿ ॥

ਹੀਰੈ ਹੀਰਾ ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ ॥ ਸਗਲ ਜੋਤਿ ਇਨਿ ਹੀਰੈ ਬੇਧੀ ਸਤਿਗੁਰ ਬਚਨੀ ਮੈ ਪਾਈ ॥ ੧ ॥ ਹਰਿ ਕੀ ਕਥਾ ਅਨਾਹਦ ਬਾਨੀ ॥ ਹੰਸੁ ਹੁਇ

ਹੀਰਾ ਲੇਇ ਪਛਾਨੀ ॥ ੧ ॥ ਰਹਾਉ ॥ ਕਹਿ ਕਬੀਰ ਹੀਰਾ ਅਸ ਦੇਖਿਓ ਜਗ ਮਹ ਰਹਾ ਸਮਾਈ । ਗੁਪਤਾ ਹੀਰਾ ਪ੍ਰਗਟ ਭਇਓ ਜਬ ਗੁਰ ਗਮ ਦੀਆ ਦਿਖਾਈ ॥ ੨ ॥ ੧ ॥੩੧॥

ਦੁਪਦੇ ਸਬਦ ਚਲੇ ਹੈਂ ਦੋ ਦੋ ਪਉੜੀ ਕਾ ਸਬਦ ਹੈ।

ਏਕ ਜੋ ਨਿਰਗੁਨ ਰੂਪ ਪ੍ਰਮਾਤਮਾ ਹੈ ਉਚਾਰਨ ਤੇ ਕਲਯਾਨ ਕਰਤਾ ਮੰਗਲ ਰੂਪ ਸੋ ਪ੍ਰਾਪਤਿ ਕਦ ਹੋਵੈ ਹੈ ਸਤਿਗੁਰੂ ਕ੍ਰਿਪਾ ਦ੍ਰਿਸਟੀ ਦੇਖਨ ਤਾਂ ਮਿਲੇ ਹੈ ਹੀਰੇ ਹੀਰਾ ਨਰ ਮਾਦੀ ਭਾਵ ਹੀਰਿਓਂ ਮੇਂ ਹੋਵੇ ਹੈ ਨਰ ਹੀਰਾ ਮਾਦੀ ਹੀਰੇ ਕੀ ਬਨਤਾ ਹੈ ਨਹੀਂ ਹੋਰ ਕਿਸੀ ਸੇ ਹੀਰਾ ਨਹੀਂ ਵਿੰਨੀਤਾ ਲੋਹੇ ਵੀਚ ਧਸ ਜਾਤਾ ਹੈ ਵਿਨਤਾ ਨਹੀਂ ਐਸੇ ਹੀ ਹੀਰਾ ਉਪਦੇਸ਼ ਰੂਪ ਨਰ ਮਨ ਹੀਰਾ ਮਾਦੀ ਹੈ ਮਨ ਕੋ ਉਪਦੇਸ ਗੁਰਾਂ ਕਾ ਰੋਕੇ ਹੈ ਜਿਤੇ ਹੋਰ ਕਿਸੀ ਕਰ ਮਨ ਵਸ ਨਹੀਂ ਹੋਤਾ ਜੋ ਪਦਾਰਥ ਵੇਖਤਾ ਹੈ ਤਿਸਕੇ ਸਾਥ ਲੰਪਟ ਹੋ ਜਾਤਾ ਹੈ ਕਿੰਵਾ ਹੀਰੇ ਚੇਤਨ ਮੇਂ ਜੀਵ ਹੀਰਾ ਅਭੇਦ ਹੋਵੇ ਹੈ ਫੇਰ ਪਵਨ ਕੀ ਤਰਾਂ ਮਨ ਜਾਂਦਾ ਹੈ ਸਹਜੇ ਹੀ ਸਮਾਈ ਕਰ ਰਹਿਤਾ ਹੈ ਸਗਲ ਮੈਂ ਜੋਤਿ ਹੀਰੇ ਚੇਤਨ ਕੀ ਬਨੀ ਹੈ ਮਿਲੀ ਹੈ,ਸਤਿਗੁਰਾਂ ਕੇ ਬਚਨੋਂ ਮੇਂ ਸੋ ਜੋਤਿ ਪਾਈ ਹੈ ॥ ੧ ॥

ਹਰੀ ਅਨਾਹਦ ਕੀ ਕਥਾ ਸਭ ਤੇ ਉਤਮ ਬਾਨੀ ਬਨ ਰਹੀ ਹੈ ਹੰਸ ਦੀ ਤਰਾਂ ਵੀਚਾਰਵਾਨ ਹੋਵੇ ਤਾਂ ਹੀਰਾ ਗਯਾਨ ਚੇਤਨ ਪਛਾਨ ਲੈਂਦਾ ਹੈ ॥ ੧ ॥

ਕਬੀਰ ਜੀ ਕਹੈਂ ਹੀਰਾ ਚੇਤਨ ਐਸੇ ਅਸੀ ਦੇਖਾ ਹੈ ਸਾਰੇ ਜਗਤ ਮੇਂ ਅਸਤਿਭਾਤਿ ਪ੍ਰਿ ਰੂਪ ਹੋਕੇ ਸਮਾਈ ਕਰ ਰਹਾ ਹੈ, ਅਗਯਾਨ ਕਾਲ ਕਾ ਗੁਪਤ ਥਾ ਹੁਣ ਪ੍ਰਗਟ ਭਯਾ ਹੈ, ਗਯਾਨ ਗਮ ਜੋ ਗੁਰੂ ਹੈ ਤਿਨ੍ਹਾਂ ਨੇ ਜਬ ਦਿਖਾ ਦਿਤਾ "ਸੋ ਪ੍ਰਭ ਦੂਰ ਨਹੀ ਪ੍ਰਭ ਤੂ ਹੈ" ਭਾਈ ਨੰਦ ਲਾਲ ਗੋਇਆ 'ਤੂ ਜ਼ੇ ਸ਼ਹ ਰਗ ਹਸਤ ਸ਼ਾਹ ਨਜ਼ਦੀਕ ਤਰ। ਤੂ ਬਸਹਿਰਾ ਮੇਰਵੀ ਐ ਬੇ ਖਬਰ'। ਅਰਥ—ਭਾਈ ਜੀ ਉਚਾਰਤੇ ਹੈਂ ਸ਼ਾਹ ਰਗ ਤੋਂ ਵੀ ਸ਼ਾਹ ਪ੍ਰਮੇਸ਼ਰ ਨੇੜੇ ਹੈ ਪਰ ਅਤਸੇ ਕਰ ਕਿਸ ਵਾਸਤੇ ਤਰਫ ਜੰਗਲਾਂ ਦੀ ਫਿਰਤਾ ਹੈਂ ਹੇ ਬੇਖਬਰ ਜੀਵ ਗਯਾਨ ਗਮ ਇਹ ਹੈ ਗੁਰੂ ॥ ੨ ॥ ੧ ॥ ੩੧ ॥

ਆਸਾ

**ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ ॥ ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ ॥ ੧ ॥ ਭਲੀ ਸਰੀ ਮੁਈ ਮੇਰੀ ਪਹਿਲੀ ਬਰੀ ॥ ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ ॥ ੧ ॥ ਰਹਾਉ ॥ ਕਹੁ ਕਬੀਰ ਜਬ ਲਹੁਰੀ ਆਈ ਬਡੀ ਕਾ ਸੁਹਾਗੁ ਟਰਿਓ ॥ ਲਹੁਰੀ ਸੰਗਿ ਭਈ ਅਬ ਮੇਰੈ ਜੇਠੀ ਅਉਰੁ ਧਰਿਓ ॥ ੨ ॥ ੨ ॥ ੩੨ ॥**

ਬਾਹਰਲਾ ਅਰਥ ਹੈ ਕਬੀਰ ਜੀ ਨੇ ਦੂਜਾ ਵਿਆਹ ਕੀਆ ਥਾ ਲੋਈ ਸੇ ਪਹਿਲੀ ਸੀ ਨੂਰਾਂ ਨਾਮ ਵਾਲੀ ਤਾਮਸੀ ਖੋਟੀ

ਪਾਨੀ ਕੇ ਮਾਂਗਤ ਪਾਥਰ ਮਾਰਤ ਨਾਰਿ ਕਿਧੋਂ ਘਰ ਨਾ ਹਰਿਆਨੀ,ਪਹਿਲੀ ਇਸਤ੍ਰੀ ਕਰੂਪੀ ਥੀ ਕਾਲਾ ਰੰਗ ਨਕ ਚੌੜਾ ਹੋਠ ਮੋਟੇ ਨੇਤਰ ਬਿੱਲੇ ਕੁਜਾਤ ਜੋ ਕੰਮ ਕਰਨਾ ਤਿਸਤੇ ਤਰਕਨਾ ਜੁਲਾਹਿਆਂ ਵਿਚੋਂ ਵੀ ਨੀਵਾਂ ਉੱਚੀ ਜਾਤ ਹੋਤੀ ਹੈ ਸਾਡੀ ਜਾਤੋਂ ਨੀਵੀਂ ਸੀ,ਕੁਲੱਖਨੀਜਿਸ ਦਿਨ ਕੀ ਆਈ ਕਦੀ ਗਊ ਮ੍ਰਿਤੁ ਭਈ ਕਦੀ ਮੈਂਹ ਮ੍ਰਿਤੁ ਕਦੀ ਘੋੜੀ ਖੋਟਾ ਲੱਖਣ ਹੈ ਲੋਕਕ ਪ੍ਰਮਾਨ–ਕੋਈ ਘੁੰਡ ਸੁਲਖਨਾ ਕੋਈ ਘੁੰਡ ਕੁਲਖਨਾ। ਮਤਲਬ ਇਹ ਹੈ ਕੋਈ ਇਸਤ੍ਰੀ ਐਸੀ ਘਰ ਵਿਚ ਨਵੀਨ ਆਂਵਦੀ ਹੈ ਕਿ ਨਾਲ ਧਨ ਰਾਜ ਭਾਗ ਦਿਨੋਂ ਦਿਨ ਵਧ ਜਾਤਾ ਹੈ ਜੈਸੇ ਦ੍ਰੋਪਦੀ ਪਾਂਡਵੋਂ ਮੇਂ ਆਈ ਪ੍ਰਤਾਪ ਵਧਾਇਆ,ਕੋਈ ਇਸ ਵਜ੍ਹਾ ਸੇ ਹੋਵੇ ਹੈ ਜੈਸੇ ਸੀਤਾ ਰਾਵਨ ਕੇ ਘਰ ਗਈ, ਦਿਨੋਂ ਦਿਨ ਘਾਟਾ ਹੀ ਪੜਿਆ,ਇਸ ਵਜ੍ਹਾ ਸੇ ਗਊ ਹੈ ਵਧਨਾ ਘਟਨਾ ਉੱਤਮ ਮਧਮ ਕਰਮ ਹੈ ਸਾਹੁਰੇ ਜਾਏ ਤਾਂ ਕਹੇ ਕਿਥੇ ਮੈਂ ਪਕਾਵਾਂ ਸਾਸ ਨਾਲ ਲੜੇ ਸਭਨਾਂ ਨਾਲ ਬੁਰੀ,ਪੇਕੇ ਜਾਏ ਤਾਂ ਕਹੇ ਕਿਥੇ ਮੈਨੂੰ ਕੰਗਾਲਾਂ ਕੇ ਘਰ ਸੁਟਿਆ ਹੈ ਲੜਾਕੀ,ਅਬ ਹੁਣ ਕੀ ਲੋਈ ਸਰੂਪ ਸੂਰ ਕਰ ਰੰਗ ਗੋਰ ਹੈ ਸੁਜਾਨ ਅਕਲਵੰਦ ਸੈਨਤ ਕੇ ਸਮਝਤੀ ਹੈ, ਸੰਤਾਂ ਨੇ ਜਦ ਆਵਨਾ ਪਹਿਲੇ ਹੀ ਪਾਣੀ ਪੱਖਾ ਕਰਨੇ ਲਗ ਪੈਨਾ,ਸੁਲਖਣੀ ਕਮਾਲਾ ਕਮਾਲੀ ਉੱਤਮ ਅੰਸ ਭਈ ਹੋਈ ਵਸਤੂ ਕੀ ਕਮੀ ਨਹੀਂ ਕੁਛ ਇਸ ਕੀ ਪ੍ਰੀਤੀ ਅਸੀ ਸਹਿਜੇ ਰਿਦੇ ਮੇਂ ਧਾਰਨ ਕਰੀ ਹੈ ॥ ੧ ॥ ਭਲੀ ਭਈ ਮਰ ਗਈ ਹੈ ਮੇਰੀ ਪਹਿਲੀ ਵਿਵਾਹੁੜ ਅਬ ਹੁਣ ਕੀ ਜੋ ਲੋਈ ਦੀ ਪ੍ਰੀਤੀ ਧਰੀ ਹੈ ਜੁਗੋਂ ਜੁਗੋਂ ਮੇਂ ਜੀਉਂਦੀ ਰਹੇ ਕਬੀਰ ਜੀ ਕਹੈਂ

ਜਬ ਨਵੀਨ ਆਈ ਤਾਂ ਵਡੀ ਪਹਿਲੀ ਕਾ ਸੁਹਾਗ ਅਨੰਦ ਟਲ ਗਿਆ, ਛੋਟੀ ਮੇਰੈ ਸਾਥ ਭਈ, ਜੇਠੀ ਨੇ ਹੋਰ ਥਾਂ ਜਨਮ ਧਰਿਓ ॥ ੩੨ ॥

ਪਹਿਲੀ ਬੁਧੀ ਪ੍ਰਪੰਚ ਅਧ੍ਯਾਸ ਵਾ ਕਰੂਪਿ ਸਫਾਈ ਨਾ ਥੀ ਕੁਜਾਤਿ ਅਨਾਤਮਾ ਜਾਤਿ ਵਾਲੀ ਕੁਲਖਨੀ ਕਾਮ ਕ੍ਰੋਧ ਰੂਪ ਕੁਲਖਨੋਂ ਜੁਤ ਥੀ, ਸਾਹੁਰਾ ਪ੍ਰਲੋਕ ਮੈਂ ਨਰਕਾਂ ਕੀ ਅਧਿਕਾਰਨੀ ਪੇਈਐ ਮਾਤ ਲੋਕ ਮੈਂ ਈਸਰ ਇਸ੍ਰ ਪ੍ਰਮੇਸਰ ਤੇ ਬੇਮੁਖ ਥੀ, ਜਿਸ ਦਿਨ ਸੰਤੋਂ ਤਤਵੇਤਯੋਂ ਮੇਂ ਮਿਲੀ ਸਰੂਪ ਕੀ ਗਜਾਤ ਹੋਨੇ ਲਗੀ। ਅਬ ਕੀ ਉਤ੍ਰ ਕਾਲ ਕੀ ਸਰੂਪ ਸਫਾ ਕੁਟਲਤਾ ਤੇ ਰਹਿਤ ਸੁਜਾਨ ਅਨਾਤਮਾ ਕੋ ਆਤਮਾ ਕੋ ਜਾਨਨੇ ਵਾਲੀ ਸੁਲਖਨੀ ਦੈਵੀ ਗੁਨੋਂ ਜੁਤ ਉਦਰ ਰਿਦੈ ਮੇਂ ਜਬ ਐਸੀ ਬੁਧੀ ਧਰੀ ਤਾਂ ਸਹਿਜੇ ਸ਼ਾਂਤੀ ਕੇ ਸਹਿਤ ਹੋਏ॥੧॥ਭਲੀ ਭਈ ਜੀਵ ਕਹੈ ਮੇਰੀ ਬਰੀ ਵਡੀ ਥੀ ਕਿੰਵਾ ਬੇੜੀ ਥੀ ਸੋ ਮੂਈ, ਪਹਿਲੇ ਬਰੀ ਕਈ ਜਨਮੋਂ ਕੀ ਵੈਰਨ ਅਬ ਹੁਨ ਜਿਸ ਬੁਧੀ ਨੇ ਬੋਧ ਦੀਆ ਹੈ ਸੋ ਜੀਵੇ ਚਿਰੰਜੀਵੀ ਹੋਵੇ, ਕਿੰਵਾ ਬੁਧਿ ਦਾਤਾ ਜੀਵਹ, ਜਿਨ੍ਹਾਂ ਨੇ ਇਹ ਬ੍ਰਿਤ ਠਹਰਾਈ ਹੈ ॥ ੧ ॥

ਕਹੁ ਕਬੀਰ, ਕਬੀਰ ਜੀ ਕਹੈਂ ਜਬ ਜਿਸ ਵਖਤ ਗੁਰੋਂ ਸਾਥ ਮਿਲੇ ਤਾਂ ਲਹੁਰੀ ਨਵੀਨ ਅਨੰਦ ਦਾਤੀ ਬੁਧੀ ਆਈ, ਬਡੀ ਅਨਾਤਮ ਵਸੈਨੀ ਕਾ ਸੁਹਾਗ ਸੁਖ ਵਿਸੇ ਅਨੰਦ ਟਲਾ ਨਿਵਿਰਤ ਹੂਆ ਲਹੁਰੀ ਬ੍ਰਹਮ ਬਸੈਨੀ ਬੁਧੀ ਸਾਥ ਭਈ ਹੈ ਮੇਰੇ ਜੇਠੀ ਕਲਪਾਤ੍ਰ ਬੁਧੀ ਨੇ ਓਰ ਕਿਸੀ ਕੋ ਜੜ੍ਹ ਕੀਆ ॥ ੨ ॥ ੨ ॥ ੩੨ ॥

ਆਸਾ

**ਮੇਰੀ ਬਹੁਰੀਆ ਕੋ ਧਨੀਆ ਨਾਉ ॥ ਲੇ ਰਾਖਿਓ ਰਾਮ ਜਨੀਆ ਨਾਉ ॥੧॥ ਇਨ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥ ਬਿਟਵਹਿ ਰਾਮ ਰਮਊਆ ਲਾਵਾ ॥੧॥ ਰਹਾਉ ॥ਕਹਤੁ ਕਬੀਰੁ ਸੁਨਹੁ ਮੇਰੀ ਮਾਈ ॥ ਇਨ ਮੁੰਡੀਅਨ ਮੇਰੀ ਜਾਤਿ ਗਵਾਈ ॥ ੨ ॥ ੩ ॥ ੩੩ ॥**

ਕਬੀਰ ਕੀ ਮਾਤਾ ਮੂਰਤੀ ਸਬਦ ਉਚਾਰਤੀ ਹੈ ਮੇਰੀ ਜੋ ਹੈ ਬਹੂ ਸਨੁਖਾ ਲੋਈ ਇਸਕਾ ਧਨਵਤੀ ਨਾਮ ਥਾ, ਕਿਉਂਕਿ ਇਸਤਰੀ ਕਾ ਪੇਕਾ ਨਾਮ ਔਰ ਹੋਤਾ ਹੈ ਸਾਹੁਰਾ ਔਰ, ਰਾਸ ਕੋ ਮੇਲ ਕਰ ਪੰਡਤ ਨਾਮ ਬਦਲਤੇ ਹੈਂ, ਧਨ ਵਾਲੀ ਨਾਮ ਥਾ ਇਸਕਾ, ਭਾਗ ਵਾਲੀ ਥੀ, ਪਰੰਤੂ ਸਾਧੂ ਜੋ ਆਵਤੇ ਹੈਂ ਤਿਨਕੀ ਪ੍ਰੇਮ ਸੇ ਸੇਵਾ ਕਰਨ ਲੱਗ ਪੜਤੀ ਹੈ ਤਿਸਕੋ ਬੁਲਾਤੇ ਹੈਂ ਹੇ ਰਾਮਜਨੀ ਰਾਮਜਨੀ ! ਇਨ ਵਿਰਾਗੜੋਂ ਨੇ ਨਾਮ ਵਿਗਾੜਦੀਆ ਹੈ, ਰਾਮਜਨੀ ਵੇਸ੍ਵਾ ਕੋ ਪੂਰਬ ਮੈਂ ਕਹੇ ਹੈਂ ਇਨੋਂ ਨੇ ਵੇਸ੍ਵਾ ਬਨਾ ਲੀਨੀ ਹੈ, ਪੁਤ੍ਰ ਮੇਰਾ ਕਬੀਰ ਉਨਕਾ ਸਾਥੀ ਹੂਆ ਹੂਆ ਕੁਛ ਨਹੀਂ ਕਹਿਤਾ, ਕਿਆ ਕਰੋਂ ਮੇਰੀ ਸਖੀ॥ ੧ ॥ ਫੇਰ ਕਿਆ ਕਰਤੇ ਹੈਂ? ਜੋ ਕਿਛ ਦਰਬ ਕਬੀਰ ਕੋ ਪਿਤਾ ਕਾ ਖਟਾ ਹੂਆ ਥਾ ਮੁਕਤੇ ਕਾ ਸਭ ਉਡਾ ਕੇ ਭੋਜਨ ਪਾਨੀ ਮੇਂ ਖਰਚਤਾ ਹੈ, ਇਨ ਮੁੰਡੀਆ ਬਿਰਾਗੜੋਂ ਨੇ ਘਰ ਮੇਰਾ ਧਨ ਸੇ ਪੂਰਾ ਹੂਆ ਥਾ ਧੁੰਧਵਾਰ ਧੂੜ ਸੇ ਰਲਾ

ਦੀਆ ਹੈ, ਕਬੀਰ ਕੋ ਐਸੇ ਨਹੀਂ ਕਹਿਤੇ ਤੁਮ ਕਾਮ ਕਰੋ ਹਮ ਭਜਨ ਕਰੇਂ, ਉਨ ਨੇ ਰਾਮ ਕੇ ਰਮਨੇ ਮੇਂ ਲਾਵੇਂ ਬੇਟੇ ਮੇਰੇ ਕੋ ਵਿਸ਼ਨ ਪਦੇ ਗਾਵਨ ਮੇਂ ਜੋੜੇ ਹੈਂ ॥ ੧ ॥ ਕਬੀਰ ਜੀ ਕਹਿਨੇ ਲਗੇ ਸੁਨ ਹੇ ਮੇਰੀ ਮਾਤਾ ! ਇਨ ਮੁੰਡੀਆਂ ਸੰਤੋਂ ਨੇ ਮੇਰੀ ਜਾਤ ਪਾਤਿ ਜਨਮ ਮਰਨ ਸਭ ਨਿਵਿਰਤ ਕੀਆ ਹੈ ॥ ੨ ॥ ੩ ॥ ੩੩ ॥

ਆਸਾ

ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ ॥ ਅੰਤ ਕੀ ਬਾਰ ਲਹੈਗੀ ਨ ਆਢੈ ॥ ੧ ॥ ਰਹਾਉ ॥ ਘੂੰਘਟੁ ਕਾਢਿ ਗਈ ਤੇਰੀ ਆਗੈ ॥ ਉਨ ਕੀ ਗੈਲਿ ਤੋਹਿ ਜਿਨਿ ਲਾਗੈ ॥੧॥ ਘੂੰਘਟ ਕਾਢੇ ਕੀ ਇਹੈ ਬਡਾਈ ॥ ਦਿਨ ਦਸ ਪਾਂਚ ਬਹੂ ਭਲੇ ਆਈ ॥ ੨ ॥ ਘੂੰਘਟੁ ਤੇਰੋ ਤਉ ਪਰਿ ਸਾਚੈ । ਹਰਿ ਗੁਨ ਗਾਇ ਕੂਦਹਿ ਅਰੁ ਨਾਚੈ ॥ ੩ ॥ ਕਹਤ ਕਬੀਰੁ ਬਹੂ ਤਬ ਜੀਤੈ । ਹਰਿ ਗੁਨ ਗਾਵਤ ਜਨਮੁ ਬਿਤੀਤੈ ॥ ੪ ॥ ੧ ॥ ੩੪ ॥

ਕਮਾਲੇ ਕਾ ਵੀ ਦੂਜਾ ਵਿਵਾਹ ਕਰਾਇਆ ਥਾ, ਨੀਵੀਂ ਜਾਤੀ ਕੋ ਕੁਛ ਪਰਵਾਹ ਨਹੀਂ ਹੋਤੀ ਔਰਤ ਕੀ ਇਕ ਅਛੀ ਨਾ ਹੂਈ ਔਰ ਨਿਕਾਹ ਪੜ੍ਹਾ ਲੇਤੇ ਹੈਂ, ਜਦ ਕਮਾਲੇ ਕੀ

ਇਸਤ੍ਰੀ ਨਵੀਨ ਆਈ ਸੰਤੋਂ ਕੀ ਸੇਵਾ ਮੇਂ ਕਬੀਰ ਜੀ ਨੇ ਲਗਾ ਦੀਆ,ਸੰਤੋਂ ਕੋ ਜਲ ਦੇਨ ਸਮੇਂ ਘੂੰਘਟ ਕੱਢ ਕੇ ਜਲ ਪਾਇਆ, ਉਨਕੇ ਊਪਰ ਪੜਾ, ਤਿਸਕੋ ਦੇਖ ਕਰ ਕਬੀਰ ਜੀ ਕਹੈਂ ਰਹ ਜਾ ਰੀ ਘੂੰਘਟ ਕੇ ਨਿਕਾਸਨੇ ਸੇ ਸੇਵਾ ਮੇਂ ਭੰਗ ਪੜਤਾ ਹੈ,ਰੀ ਬਹੂ ਘੂੰਘਟ ਨਾ ਕਢ ਜੇ ਐਸੇ ਹੀ ਰਹੀ ਤਾਂ ਅੰਤ ਸਮੇਂ ਆਢ ਨਾਮ ਦੋ ਕੌਡਾਂ ਕਾ ਵੀ ਦਾਮ ਨਾ ਪਾਵੇਂਗੀ, ਘੂੰਘਟ ਤੇਰਾ ਸੱਚਾ ਹੈ ਹਰੀਕੇ ਗੁਨ ਗਾਵਨ ਮੇਂ,"ਪਰ ਘੂੰਘਟ ਕਾਢ ਗਈ ਤੇਰੀ ਆਗੇ"ਅਗਲੀ ਸੌਂਕਨ ਤੇਰੀ ਘੁੰਡ ਬਤੇਰਾ ਕਾਢ ਗਈ ਹੈ, ਉਨ ਕੀ ਗੈਲ ਉਸਕੀ ਸਿਖਿਆ ਤੈਨੂੰ ਮਤ ਪ੍ਰਾਪਤਿ ਹੋਵੈ ॥੧॥ ਘੁੰਡ ਕਢਨ ਕੀ ਇਹੈ ਵਡਜਾਈ ਹੈ ਦਸ ਪੰਦ੍ਰਾਂ ਦਿਨ ਫਲਾਨੇ ਕੀ ਬਹੂ ਅਛੀ ਹੈ ॥੨॥ ਘੁੰਡ ਤੇਰਾ ਤਾਂ ਸੱਚਾ ਹੈ ਹਰੀ ਕੇ ਗੁਨਾਂ ਕੋ ਗਾਵੈਂ ਕੂਦੈਂ ਨਾਚੇਂ ਪ੍ਰਸੰਨ ਹੋਕੇ ਉਚਾਰੇਂ ਨਿਰਨਾ ਕਰੇ ॥੩॥ ਕਬੀਰ ਜੀ ਕਹੈਂ ਹੇ ਬਹੂ ਤਬ ਤੂੰ ਜਿਤੇਂਗੀ ਹਰਿ ਗੁਨ ਗਾ ਕੇ ਜਨਮ ਬਤੀਤ ਕਰੇਂ ॥ ੩੪ ॥

ਦੂਤਜੋ ਜੀਵ ਆਤਮਾ ਬੁਧੀ ਕੋ ਕਹੈ ਹੇ ਬਹੂ ਬੁਧੀ ਤੂੰ ਘੂੰਘਟ ਮੁਲਾਹਜਾ ਕਿਸੀਕਾ ਮਤ ਕਰ ਅਪਨਾ ਜਨਮ ਸਫਲ ਕਰ ਲੇ ਜੇ ਕਰ ਨਾ ਕਰੇਂ ਅੰਤ ਕੀ ਵਾਰ ਧਰਮ ਰਾਇ ਕੇ ਪਾਸ ਦੋ ਕੌਡੀ ਮੁੱਲ ਪੜੇ ਹੈ॥੧॥ਮੁਲਾਹਜਾ ਘੁੰਡ ਕਢ ਗਈ ਤੇਰੀ ਅਗਲੀ ਦੇਹ ਅਧਜਾਸਨ ਬੁੱਧੀ ਅਨਾਤਮਾ ਬੁੱਧੀ ਕੀ ਗੈਲ ਗੱਲ ਮਤ ਤੈਨੂੰ ਮਿਲੇ ॥ ੧ ॥

ਘੁੰਡ ਮੁਲਾਹਜਾ ਕਰਨ ਕੀਏਹ ਹੈ, ਲੋਕਕ ਵਡਾਈ ਹੈ ਦਸ ਦਿਨ ਬਹੂ ਜੀਵ ਰੂਪੀ ਚੰਗੀ ਲੋਕਕ ਕ੍ਰਿਆ ਮੇਂ ਅੰਤ ਕੋ

ਨਾਸ ਹੋਤੀ ਹੈ ॥੨॥ ਮੁਲਾਹਜਾ ਤੇਰਾ ਸੋ ਸੱਚਾ ਹੈ ਹਰੀ ਕੇ ਗੁਨ ਕੋ ਗਾਵਨ ਮੈਂ ਅਨੰਦਤ ਹੋਵੇ, ਹੇ ਬੁਧੀ ਬਹੁ ਤਾਂ ਜੀਤੇ ਮਨੁਖ ਜਨਮ ਕੋ ਸੁਫਲਾ ਕਰੇ ਹਰਿ ਕੇ ਗੁਨੋਂ ਮੈਂ ਜਨਮ ਗੁਜਰੇ ॥ ੪ ॥ ੧ ॥ ੩੪ ॥

ਆਸਾ

ਕਰਵਤੁ ਭਲਾ ਨ ਕਰਵਟ ਤੇਰੀ ॥ ਲਾਗੁ ਗਲੇ ਸੁਨੁ ਬਿਨਤੀ ਮੇਰੀ ॥ ੧ ॥ ਹਉ ਵਾਰੀ ਮੁਖੁ ਫੇਰਿ ਪਿਆਰੇ ।ਕਰਵਟੁ ਦੇ ਮੋਕਉ ਕਾਹੇ ਕਉ ਮਾਰੇ ॥੧॥ ਰਹਾਉ ॥ ਜਉ ਤਨੁ ਚੀਰਹਿ ਅੰਗੁ ਨ ਮੋਰਉ । ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ ॥੨॥ ਹਮ ਤੁਮ ਬੀਚੁ ਭਇਓ ਨਹੀ ਕੋਈ। ਤੁਮਹਿ ਸੁ ਕੰਤ ਨਾਰਿ ਹਮ ਸੋਈ ॥ ੩॥ ਕਹਤੁ ਕਬੀਰੁ ਸੁਨਹੁ ਰੇ ਲੋਈ। ਅਬ ਤੁਮਰੀ ਪਰ ਤੀਤਿ ਨ ਹੋਈ ॥ ੪ ॥ ੨ ॥ ੩੫ ॥

ਅਵਤਰਨ ਕਾ ਕੁਸ਼ਟੀ ਪੁਰਸ਼ ਥਾ ਕੋਈ ਡੂਬਨ ਕੋ ਚਲਾ ਥਾ ਕਿਸੀ ਨੇ ਹਾਸੀ ਕਰੀ ਕਬੀਰ ਜੀ ਤੈਨੂੰ ਅਛਾ ਕਰੇਂਗੇ ਤੂੰ ਕਿਉਂ ਡੂਬਤਾ ਹੈਂ ਕਬੀਰ ਕੇ ਘਰ ਜਾਹ ਇਹ ਸੁਨਕੇ ਚਲਾ ਗਿਆ ਕਬੀਰ ਜੀ ਕੇ ਚੌਤ੍ਰੇ ਮੈਂ ਆਗੇ ਜਾਕਰ ਪੂਛਾ ਮਾਤਾ ਜੀ ਸ੍ਵਾਮੀ ਜੀ ਕਹਾਂ ਹੈਂ? ਲੋਈ ਨੇ ਕਹਾ ਨਿਤ੍ਰੋਏ ਗਏ ਹੈਂ, ਤੂੰ ਕਿਉਂ ਪੂਛਤਾ ਹੈਂ ? ਕਹੈਂ ਜੀ ਗੰਗਾ ਜੀ ਕੇ ਸਨਾਨ ਤੇ ਲੈ ਕਰ ਸਭ ਤੀਰਥੋਂ ਕਾ ਫਲ ਹੈ ਸੌ ਜੱਗ ਦਾ ਪੁੰਨ ਹੈ

ਪ੍ਰਮੇਸ਼ਰ ਕੇ ਵਾਸਤੇ ਮੇਰਾ ਸਰੀਰ ਆਪ ਰਾਜ਼ੀ ਕਰੋ, ਮਾਤਾ ਲੋਈ ਕੋ ਦਯਾ ਆਈ ਦੁਖੀ ਹੈ ਪਰਮੇਸ਼ਰ ਕੇ ਵਾਸਤੇ ਪਾਵਤਾ ਹੈ,ਮੈਂ ਇਹ ਸੁਾਮੀ ਜੀ ਕਾ ਕਾਮ ਕਰ ਦਿਆਂ,ਲੋਈ ਨੇ ਹਥ ਮੈਂ ਜਲ ਲੇਕਰ ਕਹਾ,ਅਰੇ ਭਈਅਨ ! ਰਾਮ ਰਾਮ ਰਾਮ ਤੀਨ ਦਫਾ ਕਹੋ ਉਸਨੇ ਰਾਮ ਰਾਮ ਰਾਮ ਤੀਨ ਦਫਾ ਕਹਾ ਲੋਈ ਨੇ ਜਲ ਸਿੰਚਾ ਕੰਚਨ ਵਤ ਸਰੀਰ ਸੁੰਦਰ ਨਿਕਸਾ ਬਹੁਤ ਹੀ ਖ਼ੁਸ਼ ਹੋਕਰ ਕਹਿਨੇ ਲਾਗਾ ਮਾਤਾ ਜੀ ਮੈਂ ਸੁਾਮੀ ਜੀ ਦਾ ਦਰਸ਼ਨ ਕਰਨਾ ਹੈ ਕੈਸੇ ਦੇਖਾਂ? ਲੋਈ ਨੇ ਕਹਾ ਇਹ ਉਸ ਸੁਾਮੀ ਜੀ ਕੇ ਦੇਖਨੇ ਕਾ ਪਤਾ ਹੈ ਚਿਹਨ ਹੈ ਜਿਸ ਕੋ ਵਿਆ ਵਰਤਕ ਵਿਦਾਂਤੀ ਕਹਿਤੇ ਹੈਂ ਵਸੇਸਨ ਭਾਵ ਹੈ:-ਜਦ ਲੋਕ ਮੁਰਦੇ ਕੇ ਸਾਥ ਨੜੋਏ ਜਾਤੇ ਹੈਂ ਚਿਖਾ ਤਕ ਸਭ ਕੇ ਸੀਸ ਤੇ ਕਲਗੀ ਰਹਿਤੀ ਹੈ ਜਦੋਂ ਸੜ ਚੁਕਾ ਸਨਾਨ ਕੇ ਪੀਛੇ ਤੀਲਾ ਟੁੱਕਤੇ ਹੈਂ ਮੰਤ੍ਰ ਪੜ੍ਹਤੇ ਹੈਂ "ਜਤ੍ਰ ਆਇਆ ਤਤ੍ਰ ਗਛ" ਐਸੇ ਕਹਿ ਦੂਰ ਪੜਤੇ ਹੈਂ, ਘਰ ਕੇ ਕੰਮ ਹਟੀ ਪੱਟੀ ਸਭ ਯਾਦ ਆਇਕੇ ਪ੍ਰੇਮ ਡਰ ਨਾਮ ਤੀਨੋਂ ਹੀ ਭੂਲ ਜਾਤੇ ਹੈਂ ਪਰ ਕਲਗੀ ਕਿਸੀ ਕੇ ਸੀਸ ਪੈ ਨਹੀਂ ਰਹਿਤੀ, ਉਸ ਵਕਤ ਜਿਸ ਕੇ ਸੀਸ ਤੇ ਕਲਗੀ ਹੋਈ ਸੋ ਸੁਾਮੀ ਕਬੀਰ ਜੀ ਹੈਂ ਐਸੇ ਜਾਨ ਲੈ, ਉਸ ਨੇ ਉਸੀ ਤਰਾਂ ਕਬੀਰ ਜੀ ਕੇ ਕਲਗੀ ਦੇਖ ਕਰ ਚਰਨੋਂ ਪੈ ਗਿਰ ਪੜਾ ਕਬੀਰ ਜੀ ਕਹੈਂ ਕਿਉਂ ਭਾਈ ਭਗਤ ਜਨ ਅਸੀਂ ਤੇਰਾ ਕਿਆ ਸਵਾਰਿਆ ਹੈ? ਕਹੈ ਜੀ ਮਾਤਾ ਜੀ ਨੇ ਮੇਰਾ ਸਰੀਰ ਰੋਗੀ ਥਾ ਤੀਨ ਦਫਾ ਨਾਮ ਰਾਮ ਕਾ ਕਹਾ ਕੇ ਮੈਨੂੰ ਅਰੋਗ ਕੀਆ ਹੈ ਕਬੀਰ ਜੀ ਇਤਨੀ

ਬਾਤ ਕੋ ਸੁਨਨੇ ਤੇ ਕੋਪਵਾਨ ਹੋਕਰ ਘਰ ਆਏ ਲੋਈ ਜੀ ਮਸਤਕ ਨਿਵਾਨੇ ਲਗੀ, ਕਬੀਰ ਜੀ ਨੇ ਪਿਠ ਫੇਰ ਲੀ ਦੂਜੀ ਤਰਫ ਕੋ ਪੀਠ ਕੀ ਤਿਸ ਪਰ ਕਹੇ। ਲੋਈ ਵਾਚ-ਕਲਵਤ੍ਰ ਭਲਾ ਹੈ ਪਰ ਜੀ ਆਪ ਕਾ ਜੋ ਕਰਵਟ ਪਾਸਾ ਫੇਰਨਾ ਹੈ ਏਹ ਨਹੀਂ ਅਛਾ, ਮੇਰੀ ਬੇਨਤੀ ਸ੍ਰਵਨ ਕਰਕੇ ਗਲ ਮੈਂ ਲਾਗੋ, ਕਿੰਵਾ ਕਿਸੀ ਨੇ ਆਪ ਕੋ ਗੱਲੀਂ ਲਗਾਯਾ ਹੈ ਬੇਨਤੀ ਸੁਨੋਂ ਹੇ ਬਲਿਹਾਰ ਜਾਉਂ ਮੇਰੀ ਤਰਫ ਮੁਖ ਫੇਰੋ ਜੀ, ਕਰਵਟ ਪਾਸਾ ਦੇ ਕਰ ਪਿੱਠ ਕਾ ਕਿਉਂ ਮੈਨੂੰ ਮਾਰਤੇ ਹੋ ਜੀ ॥ ੧ ॥ ਮੈਨੂੰ ਐਸੇ ਨਿਸਚਾ ਹੈ ਆਪ ਜੇਕਰ ਤਨ ਕੋ ਚੀਰੋ ਤਾਂ ਅੰਗ ਨਾ ਮੋੜੂੰਗੀ ਪਿੰਡ ਸਰੀਰ ਡਿਗ ਪੜੈ ਤਾਂ ਭੀ ਆਪ ਕੀ ਪ੍ਰੀਤੀ ਨਾਂ ਛਡਾਂਗੀ ॥ ੨ ॥ ਹਮਾਰੇ ਤੁਮਾਰੇ ਮੈਂ ਭੇਦ ਵਾਦੀ ਕੋਈ ਨਹੀਂ ਹੂਆ ਪੂਰਬਲੇ ਆਪ ਕੰਤ ਹੋ ਮੈਂ ਦਾਸੀ ਆਪ ਕੀ ਹਾਂ ਜੀ ॥ ੩ ॥

ਕਬੀਰ ਜੀ ਕਹਿਨੇ ਲਗੇ ਹੇ ਲੋਈ ਤੇਰੀ ਸਾਨੂੰ ਪ੍ਰਤੀਤ ਨਹੀਂ ਰਹੀ, ਕਿਉਂ ਰਾਮ ਨਾਮ ਤੀਨ ਦਫਾ ਕਿਉਂ ਸਸਤਾ ਕੀਤਾ? ਲੋਈ ਨੇ ਕਹਾ ਜੀ ਇਕ ਵਾਰ ਰਾਮ ਨਾਮ ਨੇ ਪਾਪ ਪੂਰਬਲੇ ਉਤਾਰੇ, ਦੂਜੇ ਰੋਗ ਕੀ ਨਿਵਿਰਤੀ ਭਈ, ਤੀਜੇ ਅਗੋਂ ਜਨਮ ਮਰਨ ਨਿਵਿਰਤ ਹੂਆ ਹੈ, ਕਬੀਰ ਜੀ ਨੇ ਹਸਕੇ ਬਖਸ਼ਾ ॥ ੪ ॥ ੨ ॥ ੩੫ ॥

### ਆਸਾ

**ਕੋਰੀ ਕੋ ਕਾਹੂ ਮਰਮੁ ਨ ਜਾਨਾ। ਸਭੁ ਜਗੁ ਆਨਿ ਤਨਾਇਓ ਤਾਨਾ ॥ ੧ ॥ ਰਹਾਉ ॥**

ਜਬ ਤੁਮ ਸੁਨਿ ਲੇ ਬੇਦ ਪੁਰਾਨਾ। ਤਬ ਹਮ ਇਤਨਕੁ ਪਸਰਿਓ ਤਾਨਾ ॥ ੧ ॥ ਧਰਨਿ ਅਕਾਸ ਕੀ ਕਰਗਹ ਬਨਾਈ ॥ ਚੰਦੁ ਸੂਰਜੁ ਦੁਇ ਸਾਥ ਚਲਾਈ ॥ ੨ ॥ ਪਾਈ ਜੋਰਿ ਬਾਤ ਇਕ ਕੀਨੀ ਤਹ ਤਾਂਤੀ ਮਨੁ ਮਾਨਾਂ। ਜੋਲਾਹੇ ਘਰੁ ਅਪਨਾ ਚੀਨਾ ਘਟ ਹੀ ਰਾਮੁ ਪਛਾਨਾ ॥ ੩ ॥ ਕਹਤੁ ਕਬੀਰੁ ਕਾਰਗਹ ਤੋਰੀ। ਸੂਤੈ ਸੂਤ ਮਿਲਾਏ ਕੋਰੀ॥੪॥੩॥੩੬॥

ਬ੍ਰਾਹਮਣੋਂ ਨੇ ਕਹਾ ਜੁਲਾਹਿਆਂ ਵਾਲਾ ਕਰਮ ਕਰਿਆ ਕਰ ਉੱਚੀ ਨਿਗ੍ਹਾ ਨਹੀਂ ਕਰਨੀ ਚਾਹੀਤੀ ਤੈਨੂੰ,ਜਾਤੀ ਵਲ ਦੇਖ, ਤਿਸਕੋ ਕਬੀਰ ਜੀ ਕਹੈਂ ਤੁਮਾਰਾ ਜੋ ਵਡਾ ਜੁਲਾਹਾ ਹੈ ਤਿਸ ਕੋਰੀ ਜੁਲਾਹੇ ਕਾ ਕਾਹੂ ਨੇ ਮਰਮ ਭੇਦ ਨਹੀਂ ਜਾਨਾ, ਸਭ ਜਗਤ ਰੂਪੀ ਤਾਨਾ ਆਨ ਭਿਨ ਆਪ ਤੇ ਤਨਾਇਆ ਹੈ, ਜਬ ਤੁਮ ਬੇਦ ਪੁਰਾਨਾਂ ਕੋ ਸੁਨ ਕੇ ਰਿਦੈ ਮੈਂ ਬੀਚਾਰੋ ਤਬ ਤੁਮ ਆਪ ਹੀ ਜਾਨ ਲੇਹੋਗੇ, ਹਮ ਤਮਾਮ ਇਹ ਪ੍ਰਪੰਚ ਰੂਪ ਤਾਨਾ ਹੈਂ ਪਸਰਿਆ ਹੈ ਇਤਨਾ ਇਕ ਜਾਨ ਲਵੇਂ ਗੇ ਕਿੰਵਾ ਹਮ ਜੈਸੇ ਜਾਨਾ ਇਸੀਤਰਾਂ ਤੁਸੀ ਵੀ ਇਤਨਾਕ ਤਾਨਾ ਪਸਰਾ ਹੂਆ ਹੈ ॥ ੧ ॥

ਜਾਨੇਂਗੇ ਧਰਤੀ ਅਕਾਸ਼ ਕੀ ਕੰਘੀ ਬਨਾਈ ਹੈ ਸੋ ਠੋਕਨ ਵਾਲੀ ਹੈ ਕੱਪੜਾ ਚੰਦ ਸੂਰਜ ਸਾਥ ਨਾਲੀ ਚਲਾਈ ਹੈ, ਪੇਟੇਕੇ ਉਨਨ ਵਾਲੀ ਨਾਲੀ ਹੋਤੀ ਹੈ ॥ ੨ ॥

ਪਾਈ ਜੋੜ ਪਊਏ ਕੀ ਜੋੜੀ ਏਹ ਹੈ ਜੋ ਬਾਤ ਇਕ ਆਪਨੇ ਅਖਤਯਾਰ ਕਰੀ ਹੈ ਤਿਸ ਤਾਂਤੀ ਜੁਲਾਹੇ ਮੇਂ ਮੇਰਾ ਮਨ ਮੰਨਿਆ ਹੈ ਜੋਲਾਹੇ ਵਾਲਾ ਘਰ ਸਰੂਪ ਅਪਨਾ ਚੀਨਾ ਜਾਨਿਆ,ਘਟ ਰਿਦੇ ਮੈਂ ਹੀ ਰਾਮ ਜੀ ਕੋ ਪਛਾਨ ਲੀਆ ਹੈ ॥ ੩ ॥

ਕਬੀਰ ਜੀ ਕਹੈਂ ਕਾਰਗਹ ਕੰਘੀ ਧਰਤਿ ਅਕਾਸ਼ ਕੀ ਕੰਘੀ ਥੀ ਸੋ ਤੋਰੀ ਲੈ ਕਰੀ ਪ੍ਰਪੰਚ ਰੂਪ ਸੂਤ੍ਰ ਕੋ ਚੇਤਨ ਸੂਤ੍ਰ ਸੇ ਮੇਲ ਲੀਆ ਕੋਰੀ ਜੋਲਾਹੇ ਈਸਰ ਨੇ,ਐਸੋ ਜੋਲਾਹੇ ਵਡਾ ਹੈ ਤੁਹਾਡਾ ਮੈਂ ਤੁਛ ਹਾਂ ॥ ੪ ॥ ੨ ॥ ੩੬ ॥

ਆਸਾ

ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾ। ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮ ਅਯਾਨਾ ॥ ੧ ॥ ਪੂਜਹੁ ਰਾਮੁ ਏਕੁ ਹੀ ਦੇਵਾ। ਸਾਚਾ ਨਾਵਣੁ ਗੁਰ ਕੀ ਸੇਵਾ॥ ੧ ॥ ਰਹਾਉ॥ ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ। ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥੨॥ ਮਨਹੁ ਕਠੋਰੁ ਮਰੈ ਬਨਾਰਸਿ ਨਰਕੁ ਨ ਬਾਂਚਿਆ ਜਾਈ। ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥ ੩ ॥ ਦਿਨਸੁ ਰੈਨਿ

ਬੇਦੁ ਨਹੀ ਸਾਸਤ੍ਰੁ ਤਹਾ ਬਸੈ ਨਿਰੰਕਾਰਾ। ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ ॥੪॥੪॥੩੭॥

ਕਪਟ ਕਰਕੇ ਤੀਰਥਾਂ ਕਾ ਨ੍ਹਾਵਨਾ ਨਖੇਧ ਹੈ।ਪ੍ਰਮਾਨ— "ਨਾਵਨ ਚਲੇ ਤੀਰਥੀ ਮਨ ਖੋਟੈ ਤਨ ਚੋਰ। ਇਕ ਭਉ ਲਥੀ ਨਾਤਿਆ ਦੁਇ ਭਾ ਚੜੀਅਸ ਹੋਰ। ਬਾਹਰਹੁ ਧੋਤੀ ਤੂੰਬੜੀ ਅੰਦਰ ਵਿਸ ਨਿਕੋਰ। ਸਾਧ ਭਲੇ ਅਨ ਨਾਤਿਆ ਚੋਰ ਸਿ ਚੋਰਾ ਚੋਰ॥" ਅੰਤਰ ਮੈਲ ਪਾਪ ਕਰਮ ਕਪਟ ਹੈ ਬਾਹਰ ਤੀਰਥ ਨ੍ਹਾਵਨਾ ਕਰੇ ਤਿਸਕੋ ਬੈਕੁੰਠ ਨਹੀਂ ਜਾਨਾ ਮਿਲੇਗਾ,ਲੋਕ ਪਚਾਰਾ ਹੈ ਤੀਰਥੋਂ ਕਾ ਲੋਕਾਂ ਕੇ ਪਤੀਆਨੇ ਕਰ ਕਛੂ ਨ ਹੋਵੈ ਕੁਛ ਪ੍ਰਾਪਤਿ ਨਹੀਂ ਹੁੰਦਾ ਰਾਮ ਕੋਈ ਅਧਾਨਾ ਨਹੀਂ ਅੰਦਰ ਕੀ ਸਫਾਈ ਕੋ ਜਾਨਦਾ ਹੈ॥੧॥

ਇਕ ਰਾਮ ਰਵਿਆ ਹੋਇਆ ਹੈ ਦੇਵਾ ਪ੍ਰਕਾਸ਼ ਰੂਪੀ ਤਿਸ ਕੋ ਪੂਜੋ ਪੂਰਨ ਜਾਨੋਂ ਨ੍ਹਾਵਨਾ ਸੱਚਾ ਇਹੀ ਹੈ ਜੋ ਗੁਰਾਂ ਕੀ ਸੇਵਾ ਕਰਨੀ ਹੈ ਗੁਰਾਂ ਕੀ ਸੇਵਾ ਬਿਨ ਜਲ ਕੇ ਨ੍ਹਾਵਨੇ ਤੇ ਜੇ ਗਤਿ ਮੋਖ ਹੋਵੈ ਨਿਤ ਦਿਨੇ ਵੀ ਤੇ ਰਾਤੀ ਵੀ ਮੇਂਡਕ ਨਿਤ ਨ੍ਹਾਵਤੇ ਨਿਤ ਤਿਨ ਕੀ ਮੋਖ ਹੋਣੀ ਚਾਹੀਏ,ਨਾਮ ਜਪੇ ਬਿਨ ਜੈਸੇ ਡਡੂ ਹੈ ਤੈਸੇ ਹੀ ਉਹ ਹੈ ਫਿਰ ਫਿਰ ਪੁਨਾ ਪੁਨਾ ਜੋਨੀ ਮੈਂ ਆਵਤੇ ਹੈਂ॥੨॥

ਮਨ ਕਾ ਕਠੋਰ ਕਪਟੀ ਪਖੰਡੀ ਗੁਰ ਬਾਣੀ ਸੁਨ ਕੇ ਰਿਦਾ ਨਰਮ ਨ ਹੋਵੇ ਭਜਨ ਸਿਮਰਨ ਤੇ ਰਹਿਤ ਹੋਵੈ

ਕਾਂਸ਼ੀ ਮੈਂ ਮਰੇ ਤਾਂ ਕਿਆ ਮੋਖ ਹੋਵੇਗਾ? ਨਹੀਂ ਨਰਕ ਤੇ ਨਾ ਬਚੇਗਾ ਕਪਟੀ ਪੁਰਸ਼ ਕੋ ਫਲ ਅੰਤ੍ਰ ਕੇ ਅਨਸਾਰ ਮਿਲਤਾ ਹੈ, ਹਰੀ ਕਾ ਪਿਆਰਾ ਸੰਤ ਹੜੰਬਾ ਜੋ ਮਘਾਦੇਸ ਹੈ ਗੰਗਾ ਜੀ ਸੇ ਪਾਰ ਸਭ ਹੜੰਬਾ ਹੈ ਜਰਾ ਸਿੰਧ ਕਾ ਦੇਸ ਪਟਨਾ ਗਯਾ ਸਾਥ ਕੀ ਸੈਨਾਂ ਸਗਲੀ ਤਾਰਤੇ ਹੈਂ ਨਾਮ ਕਾ ਪਰਤਾਪ ਹੈ ਜੋ ਨਾਮ ਜਪੇ ਸੋ ਤਰਿਆ ਨਾਮ ਤੁਲ ਹੋਰ ਉਪਾਵ ਮੁਕਤੀ ਕਾ ਕੋਈ ਨਹੀਂ ਕਲਜੁਗ ਕੀਰਤ ਨਾਮ ਅਧਾਰ ਹੈ ਨਾਮ ਕੀ ਹੀ ਵਸ਼ਿਸ਼ਤਾ ਹੈ ॥ ੩ ॥

ਜਿਸ ਥਾਨ ਪੈ ਬੇਦ ਸ਼ਾਸਤ੍ਰ ਦਿਨ ਰੈਨ ਨਹੀਂ ਹੈ ਤਹਾਂ ਕਿਆ ਤਿਸ ਨਿਰੰਕਾਰ ਮੈਂ ਭਗਤ ਵਸੇ ਹੈਂ ਵਾ ਦਿਨ ਅਰ ਰਾਤ੍ਰ ਸ਼ਾਸਤ੍ਰ ਜਿਸ ਕੋ ਵੇਦ ਕਿਆ ਜਾਨ ਨਹੀਂ ਸਕਦੇ ਤਿਸ ਨਿਰ ਅਕਾਰ ਪ੍ਰਮਾਤਮਾ ਮੈਂ ਬਸੇ ਹੈਂ, ਤਤਵੇਤਾ ਭਗਤ ਕਿੰਵਾ ਸ਼ਾਸਤ੍ਰ ਰੂਪ ਪ੍ਰਮਾਤਮਾ ਕੋ ਬੇਦਨ ਜਾਨ ਕਰਕੇ ਹੀ ਨਿਸਚੇ ਕਰ ਦਿਨ ਰੈਨ ਇਕ ਰਸ ਵਸਤੇ ਹੈਂ ਨਿਰੰਕਾਰ ਮੈਂ ਕਬੀਰ ਜੀ ਕਹੈਂ ਹੇ ਸੰਸਾਰ ਕੇ ਬਾਵਰੇ ਨਰੋ ! ਤਿਸਹਿ ਤਿਸ ਕੋ ਧਜਾਵਉ ਜਿਸ ਨਿਰੰਕਾਰ ਮੈਂ ਵੇਦ ਸ਼ਾਸਤ੍ਰ ਬੱਸ ਹੋ ਜਾਤੇ ਹੈਂ ਤਿਸ ਨਿਰੰਕਾਰ ਕੋ ਧਜਾਵੋ ਹੇ ਬਾਵਰੇ ਸੰਸਾਰ। ਕਬੀਰ ਜੀ ਕੇ ਸੈਂਤੀ ਸਬਦ ਆਸਾ ਰਾਗ ਮੈਂ ਉਚਾਰ ਕੇ ਬਹੁੜੋ ਨਾਮਦੇਵ ਕੇ ਸਬਦ ਉਚਾਰੇ ਹੈਂ ॥ ੩੭ ॥



ੴ ਸਤਿਗੁਰਪ੍ਰਸਾਦਿ ॥

ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ।

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ। ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥ ੧ ॥ ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥ ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥ ੧ ॥ ਰਹਾਉ॥ ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ। ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥ ੨ ॥ ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ। ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥ ੩ ॥ ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ। ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ ॥ ੪ ॥ ੧ ॥

ਆਸਾ ਰਾਗ ਮੈਂ ਨਾਮ ਦੇਵ ਜੀ ਬਾਨੀ ਉਚਾਰਤੇ ਹੈਂ ॥
ਕੋਈ ਪੁਰਸ਼ ਨਾਮਦੇਵ ਕੇ ਅੰਤ੍ਰ ਆਸਾ ਸਮਝਨ ਲੀਏ ਪੂਛੇ ਹੈ,ਪ੍ਰਮਾਤਮਾ ਕੋ ਕੀ ਰੂਪ ਕਰਕੇ ਜਾਨਤੇ ਹੋ? ਇਤਨਾ ਪ੍ਰਸ਼ਨ ਸੁਣ ਕਰ ਨਾਮਦੇਵ ਜੀ ਕਹੇਂ ਹੈਂ ਹੇ ਪ੍ਰਸ਼ਟੇ!ਸਾਡੀ ਨਿਗਾ ਮੈਂ ਏਕ ਪ੍ਰਮਾਤਮਾ ਹੀ ਵਿਆਪਕ ਹੋ ਕਰ ਪੂਰ ਰਹਾ ਹੈ। ਸੰਕਾ- ਵਿਆਪਕ ਤੇ ਪੂਰਕ ਦੋਨੋਂ ਪਦੋਂ ਕਾ ਏਕ ਹੀ ਅਰਥ ਹੈ ਪੁਨਰੁਕਤੀ ਆਵੇ ਹੈ ਤਿਸ ਕਾ ਉਧਾਰ ਕਰੋ,ਤਿਸ ਕਾ ਉਤ੍ਰ ਹੈ ਭਗਤ ਮਾਲ ਇਤਨੀ ਜਗਾ ਮੈਂ ਪੁਨ ਰੁਕਤੀ ਨਹੀਂ ਹੈਂ। ਦੋਃ "ਕਰਖ ਹਰਖ ਅਮਰਖ ਪੁਨ ਸੁਪਨ ਦੀਨਤਾ ਉਕਤ੍ਰਾ ਬਾਦ ਉਸਤਤ ਅਤ੍ਰਾਸ ਮੈਂ ਦੋਸ ਨਹੀਂ ਪੁਨ ਰੁਕਤਿ"॥ ਇਹਾਂ ਉਸ- ਤਤੀ ਹੈ ਇਸ ਕਰ ਦੋਸ ਨਹੀਂ,ਕਿੰਵਾ ਅਕਾਸ਼ ਜੈਸੇ ਬਿਆਪਕ ਹੈ ਐਸੇ ਹੀ ਪੂਰਨ ਹੈ ਪ੍ਰਮਾਤਮਾ ਜਤ ਜਿਸ ਸਥਾਨ ਮੈਂ ਦੇਖੀਏ ਤਿੱਥੇ ਹੀ ਅਸਤੀ ਭਾਂਤੀ ਕਰਕੇ ਪੂਰਨ ਹੈ ਸੋਈ ਮਾਇਆ ਜੋ ਚਿਤ੍ਰਕਾਰੀ ਹੈ ਬਚਿਤ੍ਰ ਨਾਨਾ ਤਰਾਂ ਦੀ ਇਸਦੇ ਮੋਹੇ ਤੇ ਜੋ ਰਹਿਤ ਹੋਣਾ ਹੈ ਵਿਰਲਾ ਹੀ ਕੋਈ ਬੂਝਤਾ ਹੈ॥੧॥

ਸਾਫ ਨਿਗਾ ਐਸੇ ਹੈ ਸਭ ਗੋਬਿੰਦ ਪਿਛੇ ਥਾ, ਅਬ ਵੀ ਗੋਬਿੰਦ ਹੈ ਪੂਰਨ ਆਗੇ ਵੀ ਗੋਬਿੰਦ ਹੀ ਹੋਵੇਗਾ ਤਿਸ ਬਿਨਾਂ ਕੋਈ ਪੂਰਨ ਨਹੀਂ,ਤਾਗੇ ਕਾ ਦ੍ਰਿਸ਼ਟਾਂਤ ਕਹੇ ਹੈਂ। ਸੂਤ ਤਾਗਾ ਇਕ ਹੋਤਾ ਹੈ ਜੈਸੇ ਉਨ ਕੀ ਮਾਲੋਂ ਮੈਂ ਦਾਨੇ ਜੋ ਮਣਕੇ ਹੈਂ ਸਤ ਸੌ ਭਾਵੇ ਸਹੰਸ ਹਜਾਰ ਹੋਵੇ ਓਤਿਪੋਤਿ ਅੰਦਰ ਬਾਹਰ ਤਾਗਾ ਹੈ ਮਣਕਿਓਂ ਮੈਂ ਐਸੇ ਹੀ ਸਰੀਰ ਰੂਪੀ ਮਣਕਿਓਂ ਮੈਂ ਚੇਤਨ ਪੂਰਨ ਹੈ ਤਾਗੇ ਵਤ ਅਨਸੂਤ

ਹੈ ॥ ੧ ॥

ਜੈਸੇ ਜਲ ਸੇ ਤਰੰਗ ਜੋ ਲੰਬਾ ਹੋਤਾ ਅਰ ਬਹੁੜੇ ਫੇਨ ਝਗ ਹੈ ਬੁਦਬੁਦਾ ਜੋ ਬੁੜਬੁੜੀ ਵਰਖਾ ਕਾਲ ਮੇਂ ਪ੍ਰਤੀਤ ਹੋਤਾਹੈ ਸਭ ਚੀਜਾਂ ਜਲ ਸੇ ਜੁਦਾ ਨਹੀਂ ਹੈਂ ਐਸੇਹੀ ਬ੍ਰਹਮ ਰੂਪੀ ਜਲ ਚਾਰ ਖਾਨੀ ਰੂਪੀ ਤ੍ਰੰਗ ਬੁਦਬੁਦੇ ਪਰਮਾਤਮਾ ਵਿਚੋਂ ਉਤਪਤਿ ਹੋਵੈ ਹੈ ਅਰ ਵਰਤ ਕਾਲ ਮੇਂ ਵੀ ਉਹੀ ਹੈ ਅਗੇ ਲੀਨਤਾ ਕੋ ਵੀ ਇਤ੍ਰ ਸਥਾਨ ਹੀ ਹੈ ਜੈਸੇ ਰਜੂ ਮੇਂ ਕਈ ਭ੍ਰਾਂਤੀ ਹੋਵੇ ਸਰਪ ਭ੍ਰਮ ਦਰਾਰ ਮਾਲਾ ਤਰਜਰ ਸਭ ਕਾ ਰਜੂ ਹੀ ਅਧਾਰ ਹੈ ਲੀਨ ਵੀ ਰਜੂ ਮੇਂ ਹੋਵੇ ਹੈ ਇਤ੍ਰ ਸਥਾਨ ਨਹੀਂ ਐਸੇ ਹੀ ਪ੍ਰਮੇਸ਼ਰ ਕੀ ਲੀਲਾ ਹੈ ਪ੍ਰਪੰਚ ਹੈ ਵੀਚਾਰੀਏ ਤਾਂ ਜੁਦੇ ਕੁਛ ਨਹੀਂ ਨਿਕਲਤਾ ॥ ੨ ॥

ਸੁਪਨ ਪਦਾਰਥ ਤੇ ਮਨੋਰਥ ਪਦਾਰਥ ਹੈਂ ਤੇ ਮਿਥ੍ਯਾ ਪਰ ਭ੍ਰਮ ਕਰਕੇ ਇਨ ਕੋ ਸੱਚੇ ਜਾਨਿਆ ਸੁਪਨੇ ਮੇਂ ਰਾਜਾ ਹੋ ਬੈਠਤਾ ਹੈ ਗਰੀਬ ਅਨੇਕ ਪਰਕਾਰ ਦੇ ਸੁੰਦਰ ਵਸਤੂ ਪ੍ਰਾਪਤਿ ਹੋਤੀ ਹੈ ਅਰ ਸੰਕਲਪ ਕੇ ਪਦਾਰਥ ਮਿਥ੍ਯਾ ਹੈਂ ਜੈਸੇ ਸ਼ੇਖ ਚਿਲੀ ਕੋ ਕਿਸੀ ਸਿਪਾਹੀ ਨੇ ਵਿਗਾਰੀ ਪਕੜਾ ਕਿ ਘ੍ਰਿਤ ਕਾ ਘੜਾ ਪੁਚਾ ਦੇਹ ਤੈਨੂੰ ਦੋ ਆਨੇ ਦੇਵਾਂਗੇ, ਚੁਕ ਕੇ ਟੁਰ ਪੜਾ, ਰਸਤੇ ਮੇਂ ਮਨੋਰਥ ਲਗਾ ਕਰਨੇ ਦੋ ਆਨੇ ਕੀ ਕੁਕੜੀ ਲੈਕੇ ਪਾਲਾਂ ਗਾ, ਬਹੁਤ ਹੋਈਆਂ ਕੁਕੜੀਆਂ ਤਾਂ ਦੇਕੇ ਬੱਕ-ਰੀਆਂ ਵਧਾਵਾਂਗਾ, ਫੇਰ ਗਊਆਂ ਮਹੀਆਂ ਘੋੜੀਆਂ ਵੇਚਕੇ ਧਨ ਲੈਕੇ ਵਿਵਾਹ ਕਰਾਂ ਗਾ, ਮੇਰੇ ਪੁਤਰ ਜਨਮੇਂਗੇ ਵਡੇ ਹੋਕੇ ਖੇਡੇਂਗੇ, ਮੈਂ ਸਮਝਾਵਾਂਗਾ ਜਬ ਨਾਂ ਸਮਝਨਗੇ ਤਾਂ ਮੈਂ ਉਨ੍ਹਾਂ ਨੂੰ ਲੱਤ ਚੁਕਕੇ ਮਾਰਾਂਗਾ ਨਠ ਜਾਨਗੇ ਇਤਨੀ

ਕਹਿਕੇ ਉੱਰੀ ਲਤ ਪਰਹਾਰੀ,ਸਿਰ ਦਿੱਲ ਤੇ ਘੜਾ ਘ੍ਰਿਤ ਕਾ ਗਿਰ ਪੜਾ,ਸਿਪਾਹੀ ਨੇ ਕਹਾ ਮੇਰਾ ਘਿਉ ਡੋਹਲ ਦਿਤਾ। ਸ਼ੇਖ ਚਿਲੀ ਨੇ ਕਹਾ ਤੁਹਾਡਾ ਇਕ ਘਿਉ ਕਾ ਘੜਾ ਗਿਆ, ਮੇਰਾ ਸਾਰਾ ਟਬਰ ਹੀ ਰੁੜ੍ਹ ਗਿਆ। ਵਾਸਤਵ ਮੇਂ ਕੁਛ ਨਾਂ ਥਾ ਪਰੰਤੂ ਸੰਕਲਪ ਕਰ ਕਈ,ਬਨਾਏ ਐਸੇ ਹੀ ਸਭ ਪਦਾ-ਰਥ ਹੈਂ ਮਿਥਜਾ ਹੈਂ ਪਰ ਭ੍ਰਮ ਕਰ ਸੱਤ ਜਾਣਿਆ ਸੁਕ੍ਰਿਤ ਪਵਿਤਰ ਸਿਖਜਾ ਗੁਰਾਂ ਨੇ ਉਪਦੇਸੀ ਗਜਾਨ ਜਾਗਰਤ ਮੇਂ ਮਨ ਮੰਨਿਆ ॥ ੩ ॥

ਨਾਮਦੇਵ ਜੀ ਕਹੈਂ ਸਭ ਹਰੀ ਕੀ ਰਚਨਾ ਹੈ ਰਿਦੇ ਮੇਂ ਬੀਚਾਰ ਕੇ ਦੇਖੋ ਹੋਰ ਰਚਨੇ ਵਾਲਾ ਨਹੀਂ ਸਰਬ ਘਟ ਘਟ ਮੇਂ ਅੰਤਰ ਨਿਰੰਤਰ ਇਕ ਰਸ ਸੁਧ ਏਕ ਮੁਰਾਰੀ ਹੈ ॥

ਆਸਾ

ਆਨੀ ਲੇ ਕੁੰਭ ਭਰਾਈ ਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥ ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥੧॥ਜਤ੍ਰ ਜਾਉ ਤਤ ਬੀਠਲੁ ਭੈਲਾ। ਮਹਾ ਅਨੰਦ ਕਰੇ ਸਦ ਕੇਲਾ॥ ੧ ॥ ਰਹਾਉ ॥ ਆਨੀਲੇ ਫੂਲ ਪਰੋਈਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ। ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥ ੨॥

ਆਨੀਲੇ ਦੂਧੁ ਰੀ ਧਾਈਲੇ ਖੀਰੰ ਠਾਕੁਰ ਕਉ ਨੈਵੇਦ ਕਰਉ। ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥ ੩ ॥ ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ। ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥ ੪ ॥ ॥ ੨ ॥

ਨਾਮ ਦੇਵ ਜੀ ਠਾਕਰ ਕੇ ਪੁਤ੍ਰ ਹੂਏ ਨਾਮਦੇਵ ਕੀ ਵਿਧਵਾ ਕੰਨਿਆਂ ਤੇ ਬਾਲ ਅਵਸਥਾ ਮੇਂ ਹੀ ਪੂਜਨ ਕਰਤੇ ਭਏ,ਠਾਕਰ ਜੀ ਜਿਤਨਾ ਰਿਜਕ ਥਾਂ ਰਬ ਬੋਧਿ ਨਹੀਂ ਸੀ ਹੂਆ ਪੂਜਾ ਭਜਨ ਪ੍ਰਥਮ ਭੂਮਕਾ ਹੈ ਇਸ ਕਰ ਜਦੋਂ ਅੰਤਹ ਕਰਨ ਸ਼ੁਧ ਭਇਆ ਫੇਰ ਪੂਜਾ ਕਰਨੀ ਤਜਾਗ ਬੈਠੇ ਕਿਸੀ ਨੇ ਤਰਕ ਮਾਰੀ ਤੂੰ ਪਰਮਾਦੀ ਹੋਇਆ ਹੈਂ ਹੰਕਾਰੀ ਆਲਸੀ ਏਹ ਅਛਾ ਕੰਮ ਨਹੀਂ,ਤਿਸਕੋ ਸ੍ਰੀ ਨਾਮ ਦੇਵ ਜੀ ਉਤ੍ਰ ਦੇਵੇ ਹੈਂ ਰਿਦੇ ਕਾ ਆਸਾ ਜਨਾਤੇ ਹੈਂ ਪ੍ਰਸਟੇ।ਆਨੀਲੇ ਕੁੰਭ ਘਟ ਕੋ ਲੈ ਆਂਦਾ ਫੇਰ ਤਿਸ ਕੋਰੇ ਘਟ ਮੇਂ ਜਲ ਕੋ ਭਰ ਕਰ ਠਾਕਰ ਜੀਕੋ ਸ਼ਨਾਨ ਕਰਾਵਨ ਲਗੇ ਵਿਚਾਰਕੇ ਦੇਖਾ ਤਾ ਇਹ ਸ਼ਾਸਤ੍ਰ ਮੇਂ ਪ੍ਰਮਾਨ ਹੈ ਚੌਰਾਸੀ ਲੱਖ ਜੀਵ ਹੈ ਸਭ ਜਗਤ ਮੇਂ ਆ ਕਰ ਜੀਵ ਚਾਰ ਚੌਰਾਸੀ ਤਿਨ ਮੇਂ ਸੇ ਅਰਧ ਜਲ ਮੇਂ ਰਹੇ ਹੈਂ ਅਧੇ ਪ੍ਰਿਥੀ ਪੈ ਹੈਂ ਬਤਾਲੀ ਲਖ ਜੀਵ ਜਲ ਮੇਂ ਰਹਿਨੇ ਵਾਲਿਓਂ ਮੇਂ ਬੀਠਲ ਪ੍ਰਮੇਸ਼ਰ ਭੈਲਾ

ਮਿਲਾ ਹੈ ਮੈਂ ਤਿਸ ਕੋ ਸ਼ਨਾਨ ਕਿਆ ਕਰਾਵਨਾ ਹੈ ਓਹ ਅਗੇ ਹੀ ਜਲ ਸਾਈਂ ਹੈ,ਇਸ ਕਰ ਸਨਾਨ ਕੋ ਤਯਾਗਯਾ ਹੈ ॥ ੧ ॥ ਜਤ੍ਰ ਜਿਥੇ ਜਾਈਦਾ ਹੈ ਤਤਰ ਤਿਥੇ ਬੀਠਲ ਭੈਲਾ ਮਿਲਾ ਹੈ,ਸਦ ਸ੍ਰਿਸ਼ਟ ਕੇਲਾ ਕ੍ਰੀੜਾ ਕਰਤਾ ਹੈ ਮਹਾਂ ਅਨੰਦ ਕੋ ਗ੍ਰਹਿਨ ਕਰਤਾ ਹੈ ਇਥੋਂ ਸਬਦ ਚੁੱਕਨਾ ਰਹਾਉ ਤੋਂ ॥ ਪ੍ਰਸ੍ਰਾ ਕਹੇ ਫੂਲ ਹੀ ਮਾਲਾ ਬਨਾ ਕੇ ਚੜ੍ਹਾਦੇ ਤਿਸਕਾ ਉਤਰ ਅਨੀਲਿ ਲੈ ਆਂਦੇ ਫੁਲ ਪਰੋ ਕਰ ਮਾਲਾ ਰਚੀ ॥

ਬਹੁੜ ਪੂਜਾ ਕਰਨ ਲਗੇ ਤਾਂ ਵੀਚਾਰ ਕੀਆ ਪਹਿਲੇ ਭਉਰੇ ਨੇ ਵਾਸਨਾ ਲਈ ਹੈ ਬੀਠਲ ਪਰਮੇਸ਼ਰ ਤਿਸ ਭਉਰੇ ਸਾਥ ਭੈਲਾ ਮਿਲਾ ਹੈ ਮੈਂ ਜੁਦੇ ਕੀ ਪੂਜਨਕਰੋਂ ॥ ੨॥ ਤਰਕੀ ਪੁਰਸ਼ ਕਹੇ ਤੂੰ ਖੀਰ ਚੜ੍ਹਾਦੇ ਠਾਕਰ ਕੋ ਇਹ ਤਾਂ ਜਰੂਰ ਕਰ। ਉਤ੍ਰ—ਇਕ ਰੋਜ ਲੈ ਆਂਦਾ ਦੂਧ ਰਿਨ੍ਹਾਕੇ ਖੀਰ ਕਰੀ ਠਾਕੁਰ ਜੀ ਕੇ ਨੈਵੇਦ ਅਰਪਨ ਲਗੇ ਭੋਗ, ਦਿਲ ਮੇਂ ਵੀਚਾਰਾ ਪਹਿਲੇ ਦੁਧ ਕੋ ਬਛਰੇ ਨੇ ਬਿਟਾਰਿਓ ਵਿਗਾੜਾ ਜੂਠਾ ਕੀਤਾ ਹੈ ਜੂਠੀ ਚੀਜ਼ਅਪਵਿਤ੍ਰ ਕਿਸੇ ਮਨੁਖ ਕੋ ਦੇਵੀਏ ਤਾਂ ਨਹੀਂ ਲੇਤਾ,ਤ੍ਰਿਲੋਕੀ ਕੇ ਮਾਲਕ ਕੋ ਕੈਸੇ ਸੀਤ ਦੇਵੀਏ, ਕਿੰਵਾਂ ਪ੍ਰਸੰਗਕ ਅਰਥ ਹੈ—ਬਛਾ ਹੋਕੇ ਦੁਧ ਕੋ ਚੁੰਘ ਗਿਆ ਤਿਸ ਬਛੇ ਸਾਥ ਵੀ ਭੈਲਾ ਮਿਲਾ ਹੈ ਮੈਂ ਜੁਦੇ ਕੀ ਪੂਜਨ ਭੋਗ ਚੜ੍ਹਾਉਂ ॥ ੩॥ ਸਾਡੀ ਨਿਗਾ ਮੇਂ ਈਹੈ ਇਸ ਦੇਸ ਮੇਂ ਊਹੈ ਉਸ ਦੇਸਮੇਂ ਕਿੰਵਾ ਇਸ ਲੋਕ ਮੇਂ ਪ੍ਰਲੋਕ ਮੇਂ ਬੀਠਲ ਪ੍ਰਮੇਸ਼ਰ ਹੈ,ਬੀਠਲ ਬਿਨਾਂ ਸੰਸਾਰ ਮੇਂ ਕੋਈ ਵਸਤੁ ਨਹੀਂ ਥਾਨੇਂ ਮਕਾਨੇਂ ਮੇਂ ਵੀ ਪੂਰਨ ਹੈ ਥਨੰਤ੍ਰ ਜੋ ਹੈ ਤਿਨ ਮੇਂ ਵੀ ਪੂਰਨ ਹੈ ਕਿੰਵਾ ਥਾਨ ਦੇਸ ਥਨੰਤ੍ਰ ਦੇਸੰਤ੍ਰ ਵਿਚਲ

ਲੋਕ ਕਿੰਵਾ ਥਾਨ ਮਕਾਨ ਥਨੰਤ੍ਰ ਪੁਰਸ਼ ਸਭ ਮੈਂ ਪੂਰਨ ਹੈ ਨਾਮਦੇਵ ਜੀ ਪ੍ਰਣਵੇ ਕਹਿਤੇ ਹੈਂ ਹੇ ਪ੍ਰਮੇਸਰ ਤੂੰ ਅਸਤੀ ਭਾਂਤੀ ਪ੍ਰੇਰਕ ਸਰਬ ਮਹੀ ਮੈਂ ਪੂਰਨ ਹੈਂ ॥੪॥ ਬੀਠਲ ਕਾ ਅਰਥ ਹੈ ਬੀ ਉਤਪਤੀ ਠਾ ਪਾਲਨ ਲੈ ਸੰਘਾਰਨ ਕਰਨਾ ॥੪॥॥੨॥

ਆਸਾ

ਮਨੁ ਮੇਰੋ ਗਜੁ ਜਿਹਵਾ ਮੇਰੀ ਕਾਤੀ ॥ ਮਪਿ ਮਪਿ ਕਾਟਉ ਜਮ ਕੀ ਫਾਸੀ ॥ ੧ ॥ ਕਹਾ ਕਰਉ ਜਾਤੀ ਕਹਾ ਕਰਉ ਪਾਤੀ ॥ ਰਾਮ ਕੋ ਨਾਮੁ ਜਪਉ ਦਿਨ ਰਾਤੀ ॥ ੧ ॥ ਰਹਾਉ ॥ ਰਾਂਗਨਿ ਰਾਂਗਉ ਸੀਵਨਿ ਸੀਵਉ ॥ ਰਾਮ ਨਾਮ ਬਿਨੁ ਘਰੀਅ ਨ ਜੀਵਉ ॥ ੨ ॥ ਭਗਤਿ ਕਰਉ ਹਰਿ ਕੇ ਗੁਨ ਗਾਵਉ ॥ ਆਠ ਪਹਰ ਅਪਨਾ ਖਸਮੁ ਧਿਆਵਉ ॥ ੩ ॥ ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥ ਨਾਮੇ ਕਾ ਚਿਤੁ ਹਰਿ ਸਿਉ ਲਾਗਾ ॥ ੪ ॥ ੩ ॥

ਸੀਵਨਾ ਵੀ ਛਡ ਬੈਠੇ ਨਾਮਦੇਵ ਜੀ, ਕੋਈ ਕਹੇ ਹੁਣ ਬਸਤ੍ਰ ਨਹੀਂ ਸੀਵਤਾ ਕਿਆ ਆਲਸੀ ਹੋਣਾ ਹਛਾ ਨਹੀਂ ਹੈ, ਬਿਵਹਾਰ ਕਰਕੇ ਖਾਨਾ ਜੋਗ ਹੈ, ਤਿਸਕੋ ਕਹੈਂ ਮਨ ਮੇਰਾ ਗਜ ਹੈ ਜਿਹਬਾ ਕਾਤੀ ਕਰੀ ਹੈ,ਅੰਤਰੀਵ ਸੀਵਨ ਕਾ ਭਾਵ

ਕਹੈਂ ਮਨ ਕੋ ਸਫਾ ਕਰਨਾ ਸ਼ੁੱਧ ਆਪਨੇ ਹਾਥ ਮੇਂ ਹੋਤਾ ਹੈ ਗਜ ਐਸੇ ਹੀ ਮਨ ਅਪਨੇ ਅਖਤਿਆਰ ਹੈ ਗਜ ਹੈ ਇਹ ਕੈਂਚੀ ਕੌਨ ਸੀ ਹੈ ਜਿਹਬਾ ਜੋ ਸੁੱਧ ਭਈ ਹੈ ਈਸ਼ਰਤਾ ਨਾਮ ਗੁਣ ਉਚਾਰ ਕੇ ਸਫਾ ਹੋਈ ਹੈ ਕਟਨਾ ਕਿਸ ਕੋ ਕੈਂਚੀ ਸਾਥ ਬਸਤਰ ਕਟੀਤਾ ਹੈ ਜਿਹਬਾ ਸਾਥ ਜਮ ਕੀ ਫਾਹੀ ਕਰਤੇ ਹੈਂ ਮਨ ਸੇ ਮਿਣਨਾ ਕਿਆ ਜੋ ਵੀਚਾਰ ਕਰਕੇ ਪ੍ਰਮੇਸ਼ਰ ਪ੍ਰਾਇਨ ਹੋਕੇ ਜਿਹਬਾ ਸੇ ਉਚਾਰ ਨਾ ਜਮ ਕਾ ਰਸਤਾ ਮੁਕਤਾ ਹੈ ਇਹ ਮਿਣ ਮਿਣ ਕੇ ਕਟਨਾ ਕੀਆ ਹੈ ਪੁਰਸ ਜਮ ਪੀੜਾ ਕੋ ॥੧॥ ਪ੍ਰਸ਼ਟਾ ਕਹੇ ਅਪਨੀ ਜਾਤਿ ਵਲ ਦੇਖ ਐਸੇ ਉਚੀ ਬਾਤ ਨਾ ਕਰਨੀ ਚਾਹੀਏ, ਨਾਮਦੇਵ ਕਹੈ ਕਹਾ ਕਰੋ ਜਾਤੀ ਕਾ ਅਰ ਪਾਤੀ ਪੰਗਤ ਕਿੰਵਾਂਪਤ ਕੋ ਕਿਆ ਕਰਨਾ ਹੈ ਪ੍ਰਮੇਸ਼ਰ ਨੇ ਜਾਤੀ ਵਾਲੇ ਕੋ ਨਹੀਂ ਮੋਖ ਕਰਨਾ ਕਰਣੀ ਕੋ ਪਛਾਨੇਗਾ ਰਾਮ ਨਾਮ ਤਾਰਕ ਮੰਤ੍ਰ ਹੈ ਇਸਕੋ ਦਿਨ ਰਾਤ੍ਰ ਜਪਤੇ ਹਾਂ ਰੰਗਨ ਜੋ ਮੱਟੀ ਤਿਸਕੋ ਭੀ ਰੰਗਤੇ ਹੈਂ ਬਸਤ੍ਰ ਪਾਕੇ ਸੀਵ-ਨੀ ਬਸਤ੍ਰੋਂ ਕੀ ਸੀਵਤੇ ਹੈਂ ਕਿੰਵਾ ਰਾਂਗਨ ਨਹੀਂ ਰੰਗਤੇ ਸੀਵਨ ਕੋ ਨਹੀਂ ਸੀਵਤੇ ਕਿਸ ਕਰ ਰਾਮ ਨਾਮ ਭੂਲਤਾ ਹੈ "ਜਬ ਲਗ ਤਾਗਾ ਬਾਹਉ ਬੇਹੀ। ਤਬ ਲਗ ਬਿਸਰੈ ਰਾਮ ਸਨੇਹੀ" ਇਸ ਹੇਤੁ ਸੇ ਤਜਾਗਜਾ ਹੈ, ਸੀਵਨਾ ਰੰਗਨਾ ਨਾਮ ਬਿਨ ਘੜੀ ਭਰ ਵੀ ਰਹਾ ਨਹੀਂ ਜਾਤਾ ॥ ੨॥ ਹਰਿ ਕੇ ਗੁਨ ਗਾਵਨ ਰੂਪ ਭਗਤ ਕਰਦੇ ਹਾਂ ਅਠੇ ਪਹਰ ਆਪਨਾ ਮਾਲਕ ਈਸ਼ਰ ਕੋ ਧਜਾਵਤੇ ਹਾਂ ॥੩॥ ਸੋਨੇ ਕੀ ਸੂਈ ਕਿਆ ਹੈ ਸੁਨ ਅਫੁਰ ਮੇਂ ਬੁਧੀ ਕਾ ਜੋੜਨ ਸੁਧ ਬੁਧਿ ਸੂਈ ਹੈ ਰੁਪੇ ਕਾ ਧਾਗਾ ਕਿਆ ਹੈ ਜੋ ਮਨ ਕੇ ਪ੍ਰਮਾਤਮਾ ਮੇਂ

ਜੋੜਨਾ ਸੁਧ ਮਨ ਧਾਗਾ ਹੈ, ਨਾਮ ਦੇਵ ਜੀ ਕਹੈਂ ਇਸ ਵਜ੍ਹਾ ਸੇ ਚਿਤ ਸਾਡਾ ਹਰੀ ਕੇ ਚਰਨੋਂ ਮੇਂ ਰਚਾ ਹੈ ॥ ੪ ॥ ੩ ॥

ਆਸਾ

**ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥ ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥ ੧ ॥ ਕਾਹੇ ਕਉ ਕੀਜੈ ਧਿਆਨੁ ਜਪੰਨਾ । ਜਬ ਤੇ ਸੁਧੁ ਨਾਹੀ ਮਨੁ ਅਪਨਾ ॥ ੧ ॥ ਰਹਾਉ ॥ ਸਿੰਘਚ ਭੋਜਨੁ ਜੋ ਨਰੁ ਜਾਨੈ ॥ ਐਸੇ ਹੀ ਠਗ ਦੇਉ ਬਖਾਨੈ ॥ ੨ ॥ ਨਾਮੇ ਕੇ ਸੁਆਮੀ ਲਾਹਿ ਲੇ ਝਗਰਾ ॥ ਰਾਮ ਰਸਾਇਨ ਪੀਉ ਰੇ ਦਗਰ ॥ ੩ ॥ ੪ ॥**

ਜਿਸ ਜਲ ਕੇ ਕਨਾਰੇ ਨਾਮਦੇਵ ਜੀ ਬਸਤ੍ਰ ਧੋਤੇ ਥੇ ਸਵੇਰ ਕੋ ਉਠ ਕਰ ਚਲੇ ਜਾ ਕਰ ਦਿਨ ਚੜ੍ਹਨ ਤੇ ਸਨਾਨ ਕਰਕੇ ਈਸ਼੍ਵਰ ਅਰਾਧਨਾ ਕੀਆ ਕਰਤੇ ਥੇ ਸਵੇਰ ਕੋ ਲਾਡਲੀ ਨਾਮੇ ਕੀ ਇਸਤ੍ਰੀ ਬਸਤ੍ਰ ਲੇਕਰ ਪਹੁੰਚੇ ਫੇਰ ਨਾਮਦੇਵ ਜੀ ਧੋਨੇ ਲਗ ਪੜੇ ਪਾਸ ਇਕ ਸੰਤ ਨੇ ਸਮਾਧੀ ਲਗਾਈ ਥੀ ਪਰ ਕਪਟੀ ਥਾ ਕੋਈ ਰਾਹੀ ਮੁਸਾਫਰ ਆਏ ਦੇਖਤਾ ਹੈ ਸੰਤ ਸਮਾਧੀ ਮੇਂ ਬੈਠੇ ਹੈਂ ਉਸਕਾ ਮਨ ਕਰਿਆ ਮੈਂ ਵੀ ਇਸ਼ਨਾਨ ਕਰ ਲਵੋਂ ਸੰਤਾਂ ਕੇ ਪਾਸ ਬਸਤ੍ਰ ਉਤਾਰ ਕੇ ਇਸ਼ਨਾਨ ਕਰਕੇ ਕੋਸ ਪ੍ਰਜੰਤ ਪਹੁੰਚਾ ਤੋ ਕਿਆ ਦੇਖੇ ਬਾਸਨੀ ਜੋ ਰੁਪੈਓਂ ਕੀ ਭੁਲ ਪੜੀ, ਪਿਛੇ

ਮੁੜਕੇ ਆ ਕੇ ਦੇਖੇ ਸੰਤ ਨੇ ਉਸੀ ਤਰਾਂ ਸਮਾਧੀ ਲਾਈ ਹੈ ਧੋਬੀ ਪਾਸ ਕਪੜੇ ਧੋਤਾ ਹੈ, ਉਸ ਕੋ ਕਹਾ ਤੈਨੇ ਮੇਰੀ ਹਮਜਾਨੀ ਲਈ ਹੈ ਦੇ ਦੇ ਨਹੀਂ ਤੇ ਮੈਂ ਪਕੜ ਕੇ ਸਰਕਾਰੇ ਲੈ ਚਲੋਂਗਾ ਇਹ ਸੰਤ ਹੈਂ ਇਨ੍ਹਾਂ ਨੇ ਨਹੀਂ ਲੀਤੀ ਤੂੰ ਲਈ ਹੈ ਮੈਨੂੰ ਦੇਹ,ਨਾਮਦੇਵ ਜੀ ਕਹੈਂ ਭਾਈ ਅਸੀਂ ਉਧਰ ਗਏ ਵੀ ਨਹੀਂ ਲੈਨੀ ਕਹਾਂ ਹੈ ਪੁਰਸ਼ ਨਾਮੇ ਕੋ ਮਾਰਨੇ ਲਗ ਪੜਾ, ਸੰਤ ਨੇ ਵਿਚਾਰਾ ਇਸ ਨੇ ਲਈ ਵੀ ਨਹੀਂ ਉਲਟਾ ਮਾਰਨ ਲਗ ਪੜਿਆ ਹੈ ਮੈਂ ਉਠ ਕੇ ਇਸ ਕੋ ਸਮਝਾਵਾਂ ਸਾਧ ਉਠਕੇ ਛੁਡਾਨੇ ਲਗਾ। ਹੇ ਭਾਈ ਪਜਾਰੇ ਸੰਸਾਰ ਕੇ ਪਦਾਰਥ ਝੂਠੇ ਹੈਂ ਮਾਇਆ ਨਾਸ ਰੂਪ ਹੈ ਤੂੰ ਜਾਨੇ ਦੇਹ ਗ੍ਰੀਬ ਧੋਬੀ ਹੈ, ਇਤਨੇ ਚਿਰ ਕੋ ਪਉਨ ਜ਼ੋਰ ਦੀ ਆਈ ਸਾਧ ਕਾ ਆਸਨ ਉਡ ਗਿਆ ਹੇਠੋਂ ਬਾਸਨੀ ਨਿਕਲ ਆਈ ਬਾਸਨੀ ਵਾਲਾ ਪੁਰਸ਼ ਨਾਮੇ ਕੀ ਪੈਰੀਂ ਪਉਨੇ ਲਗਾ ਮੈਂ ਪਾਪ ਕੀਆ ਹੈ ਤੈਨੂੰ ਦੁਰਬਚਨ ਕਹੇ, ਇਸ ਨੂੰ ਮੈਂ ਸਾਧ ਜਾਨਤਾ ਥਾ, ਪ੍ਰੰਤੂ ਇਸ ਕਪਟੀ ਬਾਸਨੀ ਹੇਠ ਰਖਕੇ ਉਤੇ ਸਮਾਧੀ ਬਗਲੇ ਦੀ ਤਰਾਂ ਲਾਈ ਹੈ ਤੂੰ ਮੈਨੂੰ ਬਖਸ਼, ਇਸ ਵਜ੍ਹਾ ਪਖੰਡੀ ਸਾਧ ਲੀਏ ਨਾਮਦੇਵ ਜੀ ਸਬਦ ਉਚਾਰਤੇ ਹੈਂ ਸਰਪ ਕਾ ਸੁਭਾਵ ਹੈ ਕੁੰਜ ਜੋ ਖਲੜੀ ਪੁਰਾਣੀ ਹੈ ਤਿਸਕੋ ਤਜਾਗ ਦੇਤਾ ਹੈ ਪਰ ਵਿਖ ਜੋ ਕੰਠ ਮੇਂ ਹੈ ਤਿਸ ਕੋ ਨਹੀਂ ਤਜਾਗੇ,ਕਪਟੀ ਸਾਧ ਗ੍ਰਿਸਤਾਦਿਕ ਤਜਾਗੇ ਕਪਟ ਨ ਛਡਜਾ ਉਦਕ ਜਲ ਮੈਂ ਜੈਸੇ ਬਗੁਲਾ ਧਜਾਨ ਲਾਵੇ ਹੈ ॥੧॥ ਕਾਹੇ ਕੇ ਕਿਸ ਵਾਸਤੇ ਧਜਾਨ ਅਰ ਜਪਨਾ ਕਰਤੇ ਹੋ ਹੇ ਪੁਰਸ਼! ਜਿੰਨਾ ਚਿਰ ਮਨ ਸੁਧ ਨਾ ਹੋਵੇ ਉਪਰਲੇ ਭੇਖ ਸਭ ਖੋਟੇ ਹੈਂ

ਤਿਤਨਾ ਚਿਰ ਸਿੰਘਚ ਹਿੰਸਕ ਭੋਜਨ ਜੋ ਪੁਰਸ਼ ਜਾਨੇ ਕਿੰਵਾ ਸਿੰਘਚ ਨਾਮ ਤਿੱਤਰ ਜੈਸੇ ਬੋਲਤਾ ਹੈ, "ਸੁਬਹਾਨ ਤੇਰੀ ਕੁਦਰਤਿ ਸੁਬਹਾਨ ਤੇਰੀ ਕੁਦਰਤਿ" ਖਾਤਾ ਹੈ ਜੀਅ ਸੇਵਕ, ਕਿੰਵਾ ਇਕ ਪੰਛੀ ਹੋਤਾ ਹੈ ਅਨਲ ਨਾਮੇ ਉਹ ਇਹ ਬਚਨ ਬੋਲਤਾ ਹੈ "ਸਹਸਾ ਮਤਿ ਕਰ ਸਹਸਾ ਮਤ ਕਰ" ਭਾਵ ਅਉਰ ਕੋ ਕਹਿਤਾ ਹੈ "ਛੇਤੀ ਕਾਹਲੀ ਮਤ ਕਰ" ਹੇ ਪੁਰਸ਼ ਆਪ ਐਸੀ ਸ਼ੀਘਰਤਾ ਕਰਤਾ ਹੈ ਜਬ ਸ਼ੇਰ ਕਿਸੀ ਪਸ਼ੂ ਕੋ ਖਾਇ ਕੇ ਬਿਰਾਜ ਕੇ ਜੰਭਾਈ ਲੇਤਾ ਹੈ ਮੁਖ ਖੁੱਲ੍ਹਾ ਦੇਖ ਕਰ ਸ਼ੇਰ ਕੀ ਦਾਹੜ ਕਾ ਮਾਸ ਲੈ ਜਾਤਾ ਹੈ ਐਸੇ ਹੀ ਠਗੋਂ ਕੇ ਦੇਵ ਬਡੇ ਠਗ ਕਹੀਤੇ ਹੈਂ ਅਉਰਨ ਕੋ ਕਹਿਨਾ ਸੁਭ ਕਾਮ ਕਰੋ ਆਪ ਮੰਦੇ ਕਰਮ ਮੈਂ ਪ੍ਰਵਿਰਤ ਹੋਤੇ ਹੈਂ ਪਖੰਡੀ ॥ ੨ ॥

ਨਾਮਦੇਵ ਜੀ ਕਹੈਂ ਸ੍ਵਾਮੀ ਨੇ ਮੇਰਾ ਝਗਰਾ ਹੇ ਭਾਈ ਲਾਹਿਆ ਪੌਨ ਕੋ ਹੁਕਮ ਦੇਕੇ ਨਹੀਂ ਤੋ ਖਬਰ ਹੈ ਇਸਨੇ ਕਿਆ ਕਰਨਾ ਥਾ ਮੇਰੇ ਨਾਲ ॥ ੩ ॥ ੪ ॥

ਆਸਾ

ਪਾਰਬ੍ਰਹਮੁ ਜਿ ਚੀਨਸੀ ਆਸਾ ਤੇ ਨਾ ਭਾਵਸੀ। ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ ॥ ੧ ॥ ਕੈਸੇ ਮਨ ਤਰਹਿ ਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ। ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ ॥ ੧ ॥ ਰਹਾਉ ॥ ਛੀਪੇ ਕੇ ਘਰਿ ਜਨਮੁ ਦੈਲਾ ਗੁਰ

**ਉਪਦੇਸੁ ਭੈਲਾ । ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥ ੨ ॥ ੫ ॥**

ਪਾਰਬ੍ਰਹਮ ਕੋ ਜੋ ਪੁਰਸ਼ ਚੀਨਸੀ ਜਾਣਦਾ ਹੈ ਤੇ ਪੁਰਸ਼ ਕੋ ਆਸਾ ਨਾ ਭਾਵਸੀ ਪਦਾਰਥੋਂ ਕੀ ਆਸਾ ਨਹੀਂ ਭਾਂਵਦੀ ਪਰਮੇਸ਼ਰ ਬਿਨਾਂ ਨਾਮਾ ਭਗਤ ਰਾਮਹ ਰਾਮ ਕੇ ਭਗਤ ਚੇਤੀਅਲੇ ਚੇਤਦੇ ਹੈਂ ਰਾਮ ਜੋ ਉਨਕੇ ਮਨ ਕੋ ਅਚਿੰਤ ਰਖਦਾ ਹੈ ਕਿਸੀ ਵਸਤ ਕੀ ਚਿੰਤਾ ਨਹੀਂ ਹੋਣੇ ਦੇਤਾ ॥ ੧॥ ਹੇ ਮਨ ਪਜਾਰੇ ਤੂੰ ਰਾਮ ਨਾਮ ਕੋ ਨਹੀਂ ਜਪਦਾ ਕੈਸੇ ਤਰੇਂਗਾ ਸੰਸਾਰ ਰੂਪ ਸਮੁੰਦ੍ਰ ਹੈ ਬਿਖਿਆਂ ਰੂਪ ਜਲ ਤੇ ਕਿੰਵਾ ਬਨ ਰਹਾ ਹੈ ਸੰਸਾਰ ਸਮੁੰਦ੍ਰ ਕੀ ਮਾਨਿੰਦ ਝੂਠੀ ਮਾਇਆ ਕੋ ਸਚੀ ਦੇਖਕੇ ਭੂਲ ਰਹੇ ਮਨਾਂ ਮੈਨੂੰ ਭਗਵਤ ਨੇ ਛੀਂਬਿਓਂ ਕੇ ਗ੍ਰਹ ਮੈਂ ਜਨਮ ਦੀਆ ਇਹ ਉਪਕਾਰ ਕੀਤਾ ਗੁਰਾਂ ਕਾ ਉਪਦੇਸ਼ ਦੀਆ ਭੈਲਾ ਮਿਲਾ ਪ੍ਰਾਪਤੀ ਹੁਆ ਸੰਤ ਜੋ ਪਰਮੇਸ਼ਰ ਕੇ ਪਿਆਰੇ ਕਿੰਵਾ ਗਿਆਨ ਦੇਵ ਜੀ ਕੀ ਕ੍ਰਿਪਾ ਤੇ ਹਰੀ ਪ੍ਰਾਪਤਿ ਹੂਏ ॥ ੨ ॥ ੫ ॥

ਆਸਾ ॥ ਬਾਣੀ ਸ੍ਰੀ ਰਵਿਦਾਸ ਜੀਉ ਕੀ

ੴ ਸਤਿਗੁਰਪ੍ਰਸਾਦਿ ॥

**ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥ ਪੰਚ ਦੋਖ ਅਸਾਧ ਜਾਮਹਿ ਤਾਕੀ ਕੇਤਕ ਆਸ ॥ ੧ ॥ ਸਾਧੋ ਅਬਿਦਿਆ**

ਹਿਤ ਕੀਨ। ਬਬੇਕ ਦੀਪ ਮਲੀਨ ॥ ੧ ॥ ਰਹਾਉ ॥ ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥ ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥ ੨ ॥ ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ ॥ ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ ॥੩ ॥ ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥ ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ ॥੪ ॥ ੧ ॥

ਸ੍ਰੀ ਰਵਿਦਾਸ ਜੀ ਆਸਾ ਰਾਗ ਮੇਂ ਸਬਦ ਉਚਾਰਤੇ ਹੈਂ ਪ੍ਰਮੇਸਰ ਕੇ ਨਾਮ ਬਿਨਾਂ ਵਿਸ਼ੇ ਲੰਪਟ ਹੋ ਕੇ ਭੈ ਦਿਖਾਤੇ ਹੈਂ ਜਥਾਰਥ ਬਾਤ ਕਹਿਕਰ,ਮ੍ਰਿਗ ਜੋ ਹਰਨ ਹੈ ਇਕ ਸਬਦ ਕਾ ਵਿਸ਼ਾ ਹੈ ਕਾਨ ਮੇਂ ਤਿਸ ਕਰ ਮਾਰਾ ਜਾਤਾ ਹੈ, ਮੀਨ ਜੋ ਮਛੀ ਹੈ ਤਿਸਕੋ ਰਸਨਾ ਕਾ ਰਸ ਵਿਸਾ ਹੈ ਮਾਸ ਕੀ ਕੁੰਡੀ ਸੇ,ਜੇਹੜੇ ਮਛ ਜਹਾਜ ਕੋ ਟੱਕਰ ਮਾਰਕੇ ਰੋੜ ਦੇਵੇ ਸੋ ਭੀ ਸ੍ਵਾਦਕਰ ਪਕੜੇ ਜਾਤੇ ਹੈਂ ਕਿਸੀ ਸੰਤ ਨੇ ਕਹਾ ਜੀ ਕ੍ਰਾਚੀ ਮੇਂ ਇਕ ਮਛ ਪਕੜਿਆ ਸਰਕਾਰ ਨੇ ਕਿਸੀ ਸ਼ਾਹੂਕਾਰ ਨੇ ਲੈਕੇ ਮੁਲ ਕਾਟ ਕਾਟ ਕਰ ਸ਼ਸਤ੍ਰੋਂ ਸੇ ਵੇਚਨੇ ਲਗਾ ਉਸਕੇ ਪੇਟ ਸੇ ਇਕ ਸੰਦੂਕ ਨਿਕਸਾ ਹੀਰੇ ਮੋਤੀ ਜੁਵਾਹਰਾਤ ਪ੍ਰਾਪਤਿ ਹੋਏ, ਫੇਰ ਸ੍ਰੀ ਗੁਰੂ ਜੀ ਜਗਤ ਕੇ ਉਧਾਰਨ ਲੀਏ ਮਨੁਖ ਅਵਤਾਰ ਲੈਕੇ ਸਮੰਦਰ ਮੇਂ ਤਿੰਨ ਦਿਨ ਮਛੀ ਉਤੇ

ਟੂਰੇ, ਭ੍ਰਿੰਗੀ ਜੋ ਹੈ ਭਵਰਾ ਸੁਗੰਧੀ ਕਾ ਵਿਸ਼ਾ ਹੈ ਇਸਕੋ, ਸ਼ਤੀਰ ਕੋਠੇ ਕੇ ਕਟ ਕਰ ਨਿਕਸਤਾ ਹੈ ਪ੍ਰੰਤੂ ਕਵਲ ਸੇ ਨਹੀਂ ਨਿਕਸਤਾ ਬੀਚ ਹੀ ਮ੍ਰਿਤ ਹੋਵੇ ਹੈ, ਪਤੰਗੇ ਕੋ ਰੂਪ ਕਾ ਵਿਸ਼ਾ ਹੈ ਦੀਵੇ ਕੋ ਦੇਖਕੇ ਸੜ ਜਾਤਾ ਹੈ ਪ੍ਰੰਤੂ ਤਿਆਗੇ ਨਹੀਂ, ਕੁੰਚਰ ਜੋ ਹਸਤੀ ਹੈ ਸੋ ਮਨੁੱਖ ਜਿਤਨਾ ਬਲ ਰਖਤਾ ਹੈ ਪ੍ਰੰਤੂ ਕਾਗਤੋਂ ਕੀ ਹਸਤਨੀ ਕੋ ਸਚੀ ਜਾਨਕਰ ਸਪਰਸ ਕਰਨੇ ਲਗਤਾ ਹੈ ਟੋਏ ਵਿਚ ਗਿਰਕੇ ਸਾਰੀ ਉਮਰ ਕੁੰਡਾ ਸਿਰ ਪਰ ਸਹਾਰੇ ਹੈ, ਇਹ ਪਾਂਚੋਂ ਏਕ ਏਕ ਦੋਸ਼ ਵਿਸ਼ੇ ਕਰ ਨਾਸ ਹੋਤੇ ਹੈਂ ਮਨੁਖ ਮੇਂ ਪਾਂਚ ਦੋਸ ਅਸਾਧ ਹੈਂ ਇਸਕੇ ਜੀਵਨ ਕੀ ਕਿਆ ਆਸਾ ਹੈ ॥ ੧ ॥ ਮਾਧੋ ਹੇ ਭਾਈ ਅਵਿਦਯਾ ਮੇਂ ਹਿਤ ਪ੍ਰੇਮ ਕਰਿਆ ਹੈ ਪੁਰਸ਼ ਨੇ, ਜਿਸ ਕਰ ਬਿਬੇਕ ਰੂਪੀ ਦੀਵਾ ਮਲਨ ਹੋ ਰਹਾ ਹੈ ॥ ਰਗ॥ ਤ੍ਰਿਗਦ ਜੋਨਿ ਟੇਢੀਆਂ ਜੂਨੋਂ ਮੇਂ ਸੰਭਵ ਉਤਪਤਿ ਹੋਤਾ ਹੈ ਜਹਾਂ ਨਾਮ ਨਾਂ ਚੇਤਿਆ ਜਾਏ ਅਰ ਪੁੰਨ ਪਾਪ ਕੀ ਵੀ ਜਹਾਂ ਨਾਮ ਗਯਾਤ ਨਹੀਂ ਹੋਤੀ ਸੋਚ ਵੀਚਾਰ ਨਹੀਂ ਕਿੰਵਾ ਅਸੋਚ ਅਪਵਿੱਤ੍ਰ ਰਹਿਤਾ ਹੈ ਤਿਨਾਂ ਕੋ ਪ੍ਰਾਪਤੀ ਹੋਕੇ ਪਸਚਾਤਾਪ ਕਰੇਗਾ ਮਨੁਖ ਕਾ ਜੋ ਦੇਹ ਹੈ ਨਰ ਨਰਾਇਨ ਕੀ ਮੂਰਤਿ ਹੈ ਇਹ ਦੁਰਲੱਭ ਹੈ ਜੈਸੇ ਕਪੂਰ ਉਡ ਜਾਏ ਸੋ ਹਾਥ ਨਹੀਂ ਆਵੇ ਨਦੀਆਂ ਸਮੁੰਦ੍ਰ ਮੇਂ ਪ੍ਰਾਪਤਿ ਹੋਕੇ ਫੇਰ ਨਹੀਂ ਨਿਕਸੇ ਕੇਲੇ ਕੋ ਹੀ ਏਕ ਦਫਾ ਫਲ ਫੁਲ ਹੋਵੇ ਹੈ ਸਤੀ ਕਾ ਸਿੰਗਾਰ ਏਕ ਹੀ ਵਾਰ ਹੈ ਗੜਾ ਗਲ ਜਾਏ ਤਾਂ ਕਹਾਂ ਪਾਈਏ ਐਸੇ ਹੀ ਮਾਨਸ ਵੀ ਇਕ ਅਵਤਾਰ ਹੈ ਇਸ ਉਤਮ ਸਥਾਨ ਮੇਂ ਪ੍ਰਾਪਤਿ ਹੋ ਕਰ ਵਿਸ਼ਿਓਂ ਕੀ ਸੰਗਤ ਕਰ ਰਹਾ ਹੈ ਨੀਚੋਂ ਕੀ ਕਿੰਵਾ ਪੋਚ

ਨੀਚ ਹੈ ਜੋ ਉਨਕੀ ਸੰਗਤ ਕਰਤਾ ਹੈ ਜੈਸੇ ਰਾਜਾ ਕੇ ਸਾਥੀ ਹੋਕਰ ਚੂਹੜਿਓਂ ਕੀ ਸੰਗਤਿ ਕਰਨੀ ਜੋਗਤਾ ਨਹੀਂ ॥ ੨ ॥

ਜੀਵ ਜੰਤ ਸੂਖਮ ਸਥੂਲ ਜਹਾਂ ਜਹਾਂ ਜਿਥੇ ਜਿਥੇ ਕਰਮੋਂ ਕੇ ਅਧੀਨ ਹੂਏ ਜਾਤੇ ਹੈਂ ਅਬਧ ਕਾਲ ਕੀ ਫਾਸੀ ਲਗੀ ਹੈ ਜੋ ਨਾ ਟੂਟੇ ਕੁਛ ਕਾਲ ਤੇ ਬਚਨ ਕਾ ਉਪਾ ਨਹੀਂ ਬਨਤਾ॥ ੩ ॥

ਰਵਿਦਾਸ ਜੀ ਕਹੈਂ ਹੇ ਪੁਰਸ਼ ਦਾਸੋਂ ਕਾ ਦਾਸ ਹੋਕਰ ਉਦਾਸਤਾ ਕੋ ਤਜ ਭ੍ਰਮ ਕੇ ਸਹਿਤ ਤਪਾਂ ਵਿਚੋਂ ਭਾਰੀ ਤਪ ਇਹ ਹੈ ਗੁਰੋਂ ਸੇ ਜੋ ਗਯਾਨ ਹੋਨਾ ਹੈ ਹੇ ਭਗਤ ਜਨੋਂ ਕੇ ਭੈ ਹਰਨੇ ਵਾਲੇ ਪਰਮ ਅਨੰਦ ਸਰੂਪ ਜਨਮੋਂ ਕਾ ਅੰਤ ਕਰੋ ਜੀ ॥ ੪ ॥॥ ੧ ॥

ਆਸਾ

ਸੰਤ ਤੁਝੀ ਤਨੁ ਸੰਗਤਿ ਪ੍ਰਾਨ। ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥ ੧ ॥ ਸੰਤਚੀ ਸੰਗਤਿ ਸੰਤ ਕਥਾ ਰਸੁ ॥ ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥ ੧ ॥ ਰਹਾਉ ॥ ਸੰਤ ਆ-ਚਰਣ ਸੰਤਚੋ ਮਾਰਗੁ ਸੰਤਚ ਓਲਗ ਓਲਗਣੀ ॥ ੨ ॥ ਅਉਰ ਇਕ ਮਾਗਉ ਭਗਤਿ ਚਿੰਤਾਮਣਿ। ਜਣੀ ਲਖਾਵਹੁ ਅਸੰਤ ਪਾਪੀ ਸਣਿ॥ ੩ ॥ ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ ॥ ਸੰਤ ਅਨੰਤਹਿ ਅੰਤਰੁ ਨਾਹੀ ॥ ੪ ॥ ੨ ॥

ਸ੍ਰੀ ਰਵਿਦਾਸ ਜੀ ਪ੍ਰਮੇਸ਼ਰ ਅਗੇ ਪ੍ਰਾਰਥਨਾ ਕਰਤੇ ਹੈਂ ਹੇ ਭਗਵਨ ਸੰਤ ਜੋ ਤੇਰਾ ਤਨ ਸਰੂਪ ਹੈ ਤਿਨ੍ਹਾਂ ਕੀ ਸੰਗਤ ਜੋ ਪ੍ਰਾਨ ਰੂਪ ਪਜਾਰੀ ਹੈ ਸੋ ਸਾਨੂੰ ਦੀਜੈ ਜੀ ਜੇਕਰ ਅਗੋਂ ਪ੍ਰਮੇਸ਼ਰ ਪੁਛੇ ਹੇ ਭਾਈ ਤੂੰ ਸੰਤਾਂ ਨੂੰ ਕੀ ਰੂਪ ਕਰਕੇ ਜਾਨਤਾ ਹੈਂ? ਤਿਸ ਕਾ ਉਤ੍ਰ ਕਹੈਂ ਰਵਿਦਾਸ ਜੀ—ਹੇ ਪ੍ਰਮੇਸ਼ਰ ਮੈਨੇ ਸਤਿਗੁਰੋਂ ਕੇ ਗਜਾਨ ਦ੍ਵਾਰਾ ਜਾਨੇ ਹੈਂ ਸੰਤ ਦੇਵਾ ਦੇਵ ਦੇਵ-ਤਯੋਂ ਕੇ ਵੀ ਦੇਵ ਹੈਂ ਪ੍ਰਕਾਸ਼ ਰੂਪ ਸਰੂਪ ਕਾ ਬੋਧ ਦੇਨ ਵਾਲੇ ਸੰਤ ਹੀ ਹੈਂ ਦੇਵਤਯੋਂ ਪਾਸ ਗਜਾਨ ਨਹੀ ਹੈਂ ॥ ੧ ॥ ਸੰਤਾਂ ਦੀ ਸੰਗਤ ਦੇਈਏ ਸੰਤੋਂ ਕੀ ਕਥਾ ਮੇਂ ਰਸ ਪ੍ਰੇਮ ਦੇਈਏ ਸੰਤਾਂ ਮੇਂ ਪ੍ਰੇਮ ਦੀਜੇ, ਹੇ ਦੇਵੋਂ ਕੇ ਦੇਵ ਕਿੰਵਾ ਸੰਤ ਮਾਝੇ ਸੰਤੋਂ ਵਿਖੈ ਦੇਵਾ ਦੇਵ ਤੂੰ ਪੂਰਨ ਹੈਂ ਪ੍ਰੇਮ ਮੈਨੂੰ ਦੇਈਏ। ॥ ਰਹ ॥ ਸੰਤੋਂ ਕਾ ਜੋ ਆਚਰਨ ਹੈ ਕਰਤਤ ਸੋ ਦੇਈਏ ਸੰਤੋਂ ਕਾ ਜੋ ਮਾਰਗ ਰਸਤਾ ਹੈ ਗਜਾਨ ਭਗਤੀ ਵਿਰਾਗ ਜੋਗ ਸੋ ਦੇਈਏ ਪੁਨਾ ਸੰਤਚ ਸੰਤਾਂ ਨੂੰ ਜੋ ਓਲਗ ਲਗਣ ਲਗੀ ਹੈ ਓਲਗਣੀ ਓਹੁ ਮੈਨੂੰ ਲਗੇ ਕਿੰਵਾ ਸੰਤ ਦਾ ਓਲਗੀ ਜੋ ਦਾਸ ਹੈ ਤਿਸ ਕਾ ਮੈਂ ਦਾਸ ਹੋਵਾਂ ॥ ੨ ॥ ਹੋਰ ਭਗਤੀ ਰੂਪ ਚਿੰਤਾ ਮਣੀ ਮਾਂਗਤਾ ਹੈ ਜੋ ਮਨ ਕੀ ਚਿਤਵਨੀ ਦੇਵੇ ਸੋ ਚਿੰਤਾ ਮਨ ਏਹ ਉਪਾਇ ਕਰੋ ਜਿਸਤੇ ਜਣੀ ਮਾਤ ਲਖਾਵੇ ਅੰਤ ਖੋਵੇ ਪਾਪੀ ਸਣ ਪਾਪ ਆਤਮਾਂ ਪਾਪ ਇਸ਼ਟ ਤਿਨ ਕਾ ਮੈਨੂੰ ਦਰਸ਼ਨ ਵੀ ਨਾ ਦੇਨਾ ਜੀ ॥ ੩ ॥

ਰਵਿਦਾਸ ਜੀ ਕਹੈਂ ਜੋ ਪੁਰਸ਼ ਸੰਤਾਂ ਕੋ ਜੀਵ ਕਿੰਵਾ ਕੋਈ ਤਰਕ ਕਰਕੇ ਕਹੇ ਚੋਰ ਹੈ ਵਾ ਪਖੰਡੀ ਹੈ ਉਸਕਾ ਫਲ ਉਸਨੋਂ ਹੋਵੇ ਹੈ ਪ੍ਰੰਤੂ ਮੈਂ ਐਸੇ ਜਾਨਤਾ ਹੋਂ ਕਿ ਸੰਤੋਂ ਮੈਂ ਤੇ

ਅਨੰਤ ਪ੍ਰਮੇਸ਼ਰ ਮੈਂ ਅੰਕੁਰਾ ਭੇਦ ਨਹੀਂ ਹੈ ਕਿੰਵਾ ਜੋ ਪ੍ਰਮੇਸ਼ਰ ਜਾਨਨੇਂ ਵਾਲੇ ਕੋ ਸੋ ਅੰਤ ਜਾਨਤੇ ਹੈਂ ਤਿਨ੍ਹਾਂ ਕਾ ਤੇ ਪ੍ਰਮੇਸ਼ਰ ਕਾ ਭੇਦ ਨਹੀ ਹੈਂ ਏਹ ਨਿਗਾ ਹੋਵੇ ਤਾਂ ਪੁਰਸ਼ ਉਧਰੇ ਹੈ ਨਿਸਚੇ ਕਰ ॥ ੨ ॥

ਆਸਾ

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥ ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥ ੧ ॥ ਮਾਧਉ ਸਤ ਸੰਗਤਿ ਸਰਨਿ ਤੁਮਾਰੀ ॥ ਹਮ ਅਉਗਨ ਤੁਮ ਉਪਕਾਰੀ ॥ ੧ ॥ ਰਹਾਉ ॥ ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥ ਸਤ ਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥ ੨ ॥ ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥ ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥ ੩ ॥ ੩

ਅਪਨੀ ਨਿਮ੍ਰਤਾ ਗਰੀਬੀ ਰਵਿਦਾਸ ਜੀ ਉਚਾਰਤੇ ਹੈਂ ਹੇ ਭਗਵੰਤ ਆਪ ਤੁਮ ਚੰਦਨ ਕੀ ਨਿਆਈਂ ਉੱਤਮ ਸਰੇਸ਼ਟ ਹੋ ਹਮ ਅਸਮਾਦਿਕ ਇਰੰਡ ਬ੍ਰਿਛ ਜੋ ਨਿਸਫਲ ਹੈ ਤੈਸੇ ਹਾਂ ਬਿਚਾਰੇ ਗਰੀਬ ਪ੍ਰੰਤੂ ਜੈਸੇ ਚੰਦਨ ਕੇ ਸਾਥ ਇਰੰਡ ਵੀ ਚੰਦਨ ਹੋਵੇ ਹੈ ਐਸੇ ਤੇਰੇ ਸਾਥ ਕਿਆ ਸਤਸੰਗਤ ਨਾਲ

ਰਹਿਤੇ ਹਾਂ, ਜੈਸੇ ਨੀਚ ਇਰੰਡ ਉੱਚਾ ਚੰਦਨ ਕੀ ਤੁਲ ਵਿਕਤਾ ਹੈ ਐਸੇ ਹੀ ਨੀਚ ਜਾਤੀ ਤੇ ਉੱਚੀ ਪਦਵੀ ਭਗਤੀ ਕੀ ਪ੍ਰਾਪਤ ਹੋਈ ਹੈ ਗੰਧੀ ਚੰਦਨ ਕੀ ਇਰੰਡ ਮੈਂ ਪ੍ਰਵੇਸ਼ ਕਰੇ ਹੈ ਐਸੇ ਹੀ ਭਗਤੀ ਸੁਗੰਧੀ ਨੇ ਨਿਵਾਸ ਕੀਆ ਹੈ॥੧॥

ਹੇ ਮਾਧੋ ਮਾਇਆ ਕੇ ਮਾਲਕ ਤੁਮਾਰੀ ਸਤ ਸੰਗਤਿ ਦੀ ਸਰਨ ਹਾਂ ਹਮ ਜੀਵ ਔਗੁਨੋਂ ਕਰ ਭਰੇ ਹੋਏ ਹਾਂ ਤੁਮ ਔਗੁਣੋਂ ਕੋ ਦੂਰ ਕਰਤੇ ਹੋ ਪਰਉਪਕਾਰੀ ਹੋ ॥ਰਹਾਉ॥ਹੇ ਭਗਵਨ ਤੁਮ ਤੁਸੀ ਮਖਤੂਲ ਪੱਟ ਰੇਸ਼ਮ ਹੋ ਸਪੇਦ ਚਿਟਸਾ ਪੀਅਲ ਸਹਿਤ ਪੀਲਤਾ ਕੇ ਪੀਲਾ ਬਸੰਤੀ ਹਮ ਬਪਰੇ ਅਸੀ ਬਿਚਾਰੇ ਕੀੜੇ ਹਾਂ ਜੈਸੇ ਕੀੜਾ ਪਟ ਕੀ ਉਤਪਤੀ ਕਰਤਾ ਹੈ ਤਿਸ ਕੋ ਲੋਕ ਪਾਲਤੇ ਹੈਂ ਕਛਾਂ ਹੇਠ ਦੇਕਰ ਤੂਤ ਕੇ ਪਤੇ ਖਵਾ ਕੇ ਪਟ ਕੇ ਲਾਲਚ ਲੀਏ ਐਸੇ ਹੀ ਸਾਡੀ ਲੋਕ ਸੇਵਾ ਟਹਿਲ ਕਰਤੇ ਹੈਂ ਤੇਰਾ ਜੱਸ ਰੂਪ ਪਟ ਕੀ ਉਤਪਤੀ ਜਾਨਤੇ ਹੈਂ ਲੋਕ ਇਹ ਭਜਨ ਕਰਤੇ ਹੈਂ, ਸਾਡਾ ਵੀ ਭਲਾ ਹੋਵੇਗਾ ਲੋਕ ਜਾਨਤੇ ਹੈਂ ਕਿੰਵਾ ਤੁਮ ਹੇ ਈਸ਼ੂਰ ਪਟ ਕੀ ਨਿਆਈਂ ਉਤਮ ਹੋ ਚਿਟੇ ਪੀਲੇ ਤਰਾਂ ਹਮ ਐਸੇ ਹਾਂ ਜੈਸੇ ਪਟ ਕੀ ਰਖਜਾ ਕਰਤਾ ਟਾਟ ਹੋਤਾ ਹੈ ਤਿਸ ਕੋ ਲੋਕ ਸਾਂਭ ਸਾਂਭ ਕੇ ਰਖਦੇ ਹੈਂ ਕਿਸ ਕਰ ਰੇਸ਼ਮ ਕੀ ਰਖਜਾ ਲੀਏ ਉਪਰ ਪਟ ਕੇ ਲਪੇਟਿਆ ਹੋਇਆ ਹੋਤਾ ਹੈ ਤਾਂ ਟਾਟ ਕੋ ਪੱਟ ਕੇ ਲਾਲਚ ਸੇ ਰਖਜਾ ਕਰਤੇ ਹੈਂ ਐਸੇ ਹੀ ਤੇਰਾ ਜੱਸ ਪੱਟ ਹੈ ਅਸੀ ਤਪੜ ਕੀ ਤਰਾਂ ਲਪੇਟੇ ਹੂਏ ਹਾਂ ਤਾਂ ਸਾਡੀ ਸੇਵਾ ਹੋਤੀ ਹੈ ਕਿੰਵਾ ਤ੍ਰਿਤਯੋ ਅਰਥः। ਤੁਮ ਤੇ ਮਖਤੂਲ ਦੁਸ਼ਾਲੇ ਪਸ਼ਮੀਨੇ ਕੇ ਹੋ ਚਿਟੇ ਪੀਲੇ ਦੀ ਤਰਾਂ ਕੋਈ

ਰੰਗਦਾਰ ਹੋਤਾ ਹੈ ਕੋਈ ਬੇਰੰਗ ਹੋਤਾ ਹੈ ॥ ਹਮ ਕੀੜੇ ਕੀ ਤਰਾਂ ਹਾਂ ਜੈਸੇ ਦੁਸ਼ਾਲੇ ਖੇਸੇ ਪਸ਼ਮੀਨੇ ਕੋ ਕੀੜਾ ਲਗ ਕਰ ਟੁਕ ਜਾਤਾ ਹੈ ਐਸੇ ਹੀ ਆਪ ਸਾਡੀ ਰਖਯਾ ਕਰਤੇ ਹੋ ਦੁਸ਼ਾਲੇ ਵਰਗਾ ਆਸਰਾ ਹੋਕੇ ਅਸੀ ਤੇਰੇ ਮੈਂ ਦੂਖਨ ਅਰੋਪਤੇ ਹਾਂ ਜੀ ਇਹ ਕ੍ਰਿਪਾ ਕਰੋ ਹੇ ਮਾਧੋ ਤੇਰੀ ਸਤਸੰਗਤਿ ਮੈਂ ਮਿਲ ਰਹੀਏ ਜੈਸੇ ਮਧਪ ਸ਼ਹਿਤ ਮੈਂ ਮਖੀਆਂ ਮਿਲਤੀ ਹੈਂ ॥ ੨॥ ਜਾਤੀ ਕਾ ਹੁਮਾਰ ਤੁਛ ਹਾਂ ਪੰਗਤਿ ਕਾ ਵੀ ਤੁਛ ਹਾਂ ਹੋਛੇ ਤੁਛ ਲਗਨ ਕਾ ਹਮਾਰਾ ਜਨਮ ਹੈ ਰਾਜਾ ਪੂਜਾ ਸਰੂਪ ਰਾਮ ਜੀ ਕੀ ਸੇਵਾ ਨਾ ਕੀਤੀ ਕਹਿਤੇ ਹੈਂ ਰਵਿਦਾਸ ਚੰਮ ਕਾ ਅਰੀ ਸਰੀਰ ਅਧਯਾਸ ਕਾ ਤ੍ਯਾਗ ਕਰਤਾ ਅਰੀ ਹਾਂ॥੩॥੩॥

## ਆਸਾ

ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥ ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥ ੧ ॥ ਤੁਝਹਿ ਚਰਨ ਅਰਬਿੰਦ ਭਵਨ ਮਨੁ ॥ ਪਾਨ ਕਰਤ ਪਾਇਓ ਪਾਇਓ ਰਾਮਈਆ ਧਨੁ ॥ ੧ ॥ ਰਹਾਉ ॥ ਸੰਪਤਿ ਬਿਪਤਿ ਪਟਲ ਮਾਇਆ ਧਨੁ ॥ ਤਾ ਮਹਿ ਮਗਨ ਹੋਤ ਨ ਤੇਰੋ ਜਨੁ ॥ ੨ ॥ ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ॥ ਕਹਿ ਰਵਿਦਾਸ ਛੂਟਿਬੋ ਕਵਨ ਗੁਨ ॥ ੩ ॥ ੪ ॥

ਰਵਿਦਾਸ ਜੀ ਤਿਸ ਪਥਰ ਪਰ ਚੰਮ ਕੁਟਤੇ ਥੇ ਉਸ ਕੋ ਜਨੇਊ ਦੀ ਤਰਾਂ ਰੇਖ ਥੀ ਕਿਸੀ ਬੈਰਾਗੀ ਨੇ ਦੇਖਜਾ ਠਾਕਰ ਕੀ ਬਿਅਦਬੀ ਕਰਤਾ ਹੈ ਇਸ ਪਾਸੋਂ ਲੈ ਲਈਏ ਬੈਰਾਗੀ ਕੋ ਰਵਿਦਾਸ ਜੀ ਨਾ ਦੇਵੇ ਪ੍ਰੰਤੂ ਸੰਤਾਂ ਕੇ ਲੀਏ ਦੇਕੇ ਦਸ ਰੁਪਯੇ ਲੇਕਰ ਪ੍ਰਸਾਦ ਪਾਨੀ ਸੰਤਾਂ ਕੋ ਛਕਾਇਆ ਬੈਰਾਗੀ ਨੇ ਠਾਕਰ ਨੌਂ ਨੁਹਾਲ ਕੇ ਧੂਪ ਦੀਪ ਕਰ ਆਰਤੀ ਕਰਕੇ ਰਾਤ ਬਿਰਾਜਾ ਤਬ ਰਾਤਿ ਕੋ ਬੈਰਾਗੀ ਕੇ ਊਪਰ ਛਾਤੀ ਕੇ ਚੜ੍ਹਕੇ ਮਾਰਨੇ ਲਗਾ ਰਵਿਦਾਸ ਕੇ ਘਰ ਮੈਨੂੰ ਛਡ ਆਇ, ਬੈਰਾਗੀ ਨੇ ਜਾਨਾ ਰਾਤਰੀ ਕਾ ਸੁਪਨਾ ਝੂਠਾ ਹੋਤਾ ਹੈ ਦਿਨੇ ਨਾ ਪਹੁੰਚਾਇਆ, ਰਾਤ੍ਰੀ ਕੋ ਫੇਰ ਛਾਤੀ ਪਰ ਚੜ੍ਹਕੇ ਕਹਿਨੇ ਲਗਾ ਅੱਜ ਤੈਨੋਂ ਮਾਰ ਦੇਨਾ ਹੈ, ਬੈਰਾਗੀ ਨੇ ਕਹਾ ਸਵੇਰ ਕੋ ਜਰੂਰ ਛਡ ਆਊਂਗਾ ਸਵੇਰੇ ਲੈਕੇ ਰਵਿਦਾਸ ਪਾਸ ਆਇਆ ਆਪਨਾ ਬੱਟਾ ਲੈ ਸਾਡੀ ਜਾਨ ਕਢਤਾ ਹੈ ਰਵਿਦਾਸ ਜੀ ਕਹੇ ਰੁਪਯੇ ਸਾਡੇ ਪਾਸੋਂ ਲਗ ਗਏ ਹੈਂ ਜਦ ਹੋਨਗੇ ਤਦੋਂ ਦੇਵਾਂਗੇ, ਹਛਾ ਬੈਰਾਗੀ ਨੇ ਦੇ ਦਿਤਾ ਰਾਤਿ ਹੂਈ ਤਬ ਰਵਿ-ਦਾਸ ਕੀ ਛਾਤੀ ਪੈ ਚੜ੍ਹਕੇ ਕਹਿਨੇ ਲਗਾ ਤੂੰ ਉਸ ਸਾਧ ਪਾਸੋਂ ਮੈਨੂੰ ਵੀ ਲਿਆ ਰੁਪਯੇ ਵੀ ਨਾ ਦਿਤੇ ਤੈਨੂੰ ਮੈਂ ਮਾਰਤਾ ਹਾਂ ਤਿਸ ਕੋ ਰਵਿਦਾਸ ਜੀ ਕਹੈਂ ਓਹ ਬੈਰਾਗੜਾ ਹੀ ਥਾ ਕਚਾ, ਮੈਂ ਡਰਤਾ ਨਹੀਂ ਭਾਵੇਂ ਕੁਛ ਕਰ ਕਹਾਂ ਭਇਓ ਕਿਆ ਹੂਆ ਜੇ ਤਨ ਛਿਨ ਛਿਨ ਚੀਨਾ ਹੂਆ ਰੱਤੀ ਰੱਤੀ ਭਰ ਤਨਕੇ ਹੋਨੇ ਤੇ ਹਮ ਨਹੀਂ ਡਰਤੇ ਸਰੀਰ ਅਗੇ ਹੀ ਖਿਣ ਭੰਗਰ ਹੈ ਪਰੰਤੂ ਪ੍ਰੇਮ ਤੇਰਾ ਚਲਾ ਜਾਏ ਤਾਂ ਤੇਰਾ ਜਨ ਡਰਦਾ ਹੈ ਸਰੀਰ ਕਾ ਡਰ ਕੁਛ ਨਹੀਂ ਹੈ ॥ ੧ ॥

ਤੁਝਹਿ ਤੇਰੇ ਚਰਨ ਕਮਲੋਂ ਮੇਂ ਭਵਨ ਘਰ ਕੀਤਾ ਹੈ ਮਨ ਮੈਨੇ ਪਾਨ ਕਰਕੇ ਨਾਮ ਅੰਮ੍ਰਿਤ ਪੀਨੇ ਜੋਗ ਜੋ ਥਾ ਤਿਸ ਕੋ ਪੀਕੇ ਪਾਵਨੇ ਲਾਇਕ ਜੋ ਰਮਈਆ ਧਨ ਥਾ ਸੋ ਪਾਇਓ ॥ਰ॥ ਸੰਪਤਾ ਮਾਇਆ ਪਸ਼ੂ ਬਸਤ੍ਰ ਮਹਿਲ ਏਹ ਸੰਪਤ ਹੈ ਬਿਪਤਾ ਓਹ ਹੈ ਧਨ ਕੇ ਨਾਸ ਕਾ ਨਾਮ ਮਾਇਆ ਛਲ ਰੂਪ ਜੋ ਧਨ ਹੈ ਏਹ ਸਭ ਪੜਦਾ ਹੈ ਪ੍ਰਮੇਸ਼ਰ ਤੇ ਅਵਰਨੇ ਵਾਲਾ ਤਿਨਾਂ ਦੂਹੂ ਮੇਂ ਸੰਪਦਾ ਬਿਪਦਾ ਮੈਂ ਤੇਰਾ ਜਨਮ ਗਨ ਨਹੀਂ ਹੋਂਦਾ "ਜਿਸ ਗ੍ਰਿਹ ਬਹੁਤ ਤਿਸੈ ਗ੍ਰਿਹ ਚਿੰਤਾ। ਜਿਸ ਗ੍ਰਿਹ ਥੋੜੀ ਸੋ ਫਿਰੈ ਭਰਮਤਾ। ਦੂਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ" ਚਿਤ ਧਾਤ ਬਿਨ ਅਨੰਦ ਨਹੀ ਹੋਤਾ ॥੨॥

ਪ੍ਰੇਮ ਕੀ ਜੇਵੜੀ ਵਿਚ ਤੇਰੇ ਕੋ ਜਨਾਂ ਨੇ ਬਾਂਧਿਆ ਹੈ ਰਵਿਦਾਸ ਜੀ ਕਹੈਂ ਹੇ ਭਗਵਨ ਤੁਸੀ ਛੁਟੋਗੇ ਕਿਸ ਗੁਨ ਕਰ ਕੈਸੇ, ਅਸੀ ਤੇਰੇ ਪ੍ਰੇਮ ਕਰਕੇ ਜਨਮਾਂ ਤੇ ਛੁਟਾਂਗੇ ਤੁਸੀ ਕੈਸੇ ਕਰੋਗੇ ॥ ੩ ॥ ੪ ॥

ਆਸਾ

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ। ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥ ੧ ॥ ਰਹਾਉ ॥ ਹਰਿ ਕੇ ਨਾਮ ਕਬੀਰ ਉਜਾਗਰ। ਜਨਮ ਜਨਮ ਕੇ ਕਾਟੇ ਕਾਗਰ ॥ ੧ ॥ ਨਿਮਤ ਨਾਮਾ ਦੇਉ ਦੂਧੁ ਪੀਆਇਆ ॥ ਤਉ ਜਗ ਜਨਮ ਸੰਕਟ ਨਹੀ ਆਇਆ

॥ ੨ ॥ ਜਨ ਰਵਿਦਾਸ ਰਾਮ ਰੰਗਿ ਰਾਤਾ ॥ ਇਉ ਗੁਰਪ੍ਰਸਾਦਿ ਨਰਕ ਨਹੀ ਜਾਤਾ ॥ ੩ ॥ ੫ ॥

ਇਸ ਸਬਦ ਮੈਂ ਸਤਿ ਹਰਿ ਹੈ "ਹਰਿ ਹਰਿ" ਮਨ ਕਰ ਜਪਨਾ 'ਹਰਿ ਹਰਿ' ਤਨ ਕਰ ਜਪਨਾ 'ਹਰਿ ਹਰਿ' ਬਾਨੀ ਕਰ ਜਪਨਾ, ਇਸ ਵਜ੍ਹਾ ਸੇ ਜੋ ਜਪਦੇ ਹੈਂ ਸੋ ਹਰੇ ਹੋਤੇ ਭਏ, ਕਿੰਵਾ ਹਰੀ ਕਾ ਹਰਿ ਨਾਮ ਜਿਨ੍ਹਾਂ ਨੇ ਪਿਛੇ ਜਪਯਾ, ਹਰੀ ਕਾ ਹਰਿ ਨਾਮ ਜਿਨਾਂ ਨੇ ਹੁਣ ਜਪਯਾ ਹੈ, ਹਰੀ ਕਾ ਹਰਿ ਨਾਮ ਜੋ ਅਗੇ ਭਜਨ ਗੇ ਸੋ ਹਰੇ ਹੋਏ ਹੈਂ। ਕਿੰਵਾ ਹਰੀ ਕਾ ਹਰਿ ਹਰਿ ਨਾਮ ਅਭਯਾਸਤੇ ਹੈਂ ਸੋ ਗੁਨੋਂ ਕਰ ਹਰੇ ਭਏ, ਇਸ ਵਜ੍ਹਾ ਸੇ ਹਰਿ ਸਿਮਰ ਕਰ ਜਨ ਜੋ ਹੈ ਨਿਸਤਰ ਸੋ ਤਰੇ ਕਿੰਵਾ ਨਿਸਤਰ ਸੰਸਾਰ ਤੇ ਸੋ ਤਰ ਗਏ ॥ ੧ ॥

ਕੋਈ ਪੂਛੇ ਕੌਨ ਤਰਿਆ ਹੈ? ਸੋ ਕਹਿਤੇ ਹੈਂ ਹਰਿ ਨਾਮ ਸਿਮਰਨ ਕਰ ਕਬੀਰ ਉਜਾਗਰ ਭਏ, ਹਰੀ ਕੇ ਨਾਮ ਨੇ ਉਜਾਗਰ ਕੀਤੇ ਜਨਮੋਂ ਜਨਮਾਤ੍ਰੂੰ ਕੇ ਧਰਮ ਰਾਇ ਕੇ ਕਾਗਦ ਕਾਟੇ ਪਾੜ ਸੁਟੇ ਪੀਪੇ ਕੀ ਨਯਾਈਂ ॥ ੧ ॥ ਨਿਮਿਤ ਮਾਤ੍ਰ ਨਾਮ ਦੇਵ ਨੇ ਠਾਕਰ ਕੋ ਦੂਧ ਪਾਨ ਕਰ-ਵਾਇਆ, ਨਾਨਾ ਕਿਤੇ ਕੰਮ ਗਯਾ ਤਾਂ ਦੂਧ ਠਾਕਰ ਅੱਗੇ ਰਖ ਕੇ ਕਰਦ ਮਾਰਨੇ ਲਗਾ ਆਪ ਨੇ ਉਦਰ ਮੈਂ ਇਨਮਤ ਥਾ ਕੋਈ ਰੋਜ ਪੂਜਾ ਨਹੀਂ ਥਾ ਕਰਦਾ, ਕਿੰਵਾ ਨਿਮਿਤ ਨਿਮਰਤਾ ਸੇ ਨਾਮ ਦੇਵ ਜੀ ਨੇ ਠਾਕਰ ਕੋ ਦੂਧ ਛਕਾਇਆ ਅਗੇ ਗੋਬਿੰਦ ਭਾਉ ਭਗਤ ਕਾ ਭੂਖਾ ਹੀ ਹੈ ਪ੍ਰੇਮ ਕਰ

ਪ੍ਰਸੰਨ ਹੋਤਾ ਹੈ ਤਾਂਤੇ ਜਗਤ ਮੈਂ ਜਨਮੋਂ ਕੇ ਸੰਕਟ ਮੈਂ ਨਹੀਂ ਆਇਆ ਦੁਖ ਜਨਮ ਮਰਨ ਕਾ ਦੂਰ ਹੋਇਆ ॥ ੨ ॥

ਰਵਿਦਾਸ ਜੀ ਕਹੈਂ ਭਗਤ ਜਨ ਰਾਮ ਕੇ ਪ੍ਰੇਮ ਮੈਂ ਰਾਤਾ ਹੈ ਜੋ ਗੁਰਪ੍ਰਸਾਦਿ ਗੁਰ ਕ੍ਰਿਪਾ ਸੇ ਇਉਂ ਇਸ ਵਜ੍ਹਾ ਸੇ ਜੋ ਹੈ ਸੋ ਨਰਕ ਮੈਂ ਨਹੀਂ ਜਾਂਦਾ ॥ ੫ ॥

ਆਸਾ

**ਮਾਟੀ ਕੋ ਪੁਤਰਾ ਕੈਸੇ ਨਚਤੁ ਹੈ। ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥ ੧॥ਰਹਾਉ॥ ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ। ਮਾਇਆ ਗਈ ਤਬ ਰੋਵਨੁ ਲਗਤੁ ਹੈ ॥ ੧॥ ਮਨ ਬਚ ਕ੍ਰਮ ਰਸ ਕਸਹਿ ਲੁਭਾਨਾ। ਬਿਨਸਿ ਗਇਆ ਜਾਇ ਕਹੂੰ ਸਮਾਨਾ॥ ੨ ॥ ਕਹਿ ਰਵਿਦਾਸ ਬਾਜੀ ਜਗੁ ਭਾਈ।ਬਾਜੀਗਰ ਸਉ ਮੋਹਿ ਪ੍ਰੀਤਿ ਬਨਿ ਆਈ ॥ ੩ ॥ ੬ ॥**

ਕੋਈ ਪੁਰਸ਼ ਮਾਇਆ ਕੀ ਤ੍ਰਿਸ਼ਨਾ ਕਰ ਭਟਕਤੇ ਕੋ ਦੇਖਕੇ ਸਬਦ ਕਹੇ ਹੈਂ–ਮਿੱਟੀ ਕਾ ਪੁਤਲਾ ਜੋ ਪੁਰਸ਼ ਹੈ ਕਿਸ ਤਰਾਂ ਇਛਾ ਕਾ ਮਾਰਿਆ ਭਟਕਤਾ ਹੈ, ਅਰਥਾਤ ਕੋਈ ਪੁਰਸ਼ ਬੋਲਿਆ ਕਿ ਅਮਕੇ ਸਥਾਨ ਮੈਂ ਪਦਾਰਥ ਮਿਲਤਾ ਹੈ ਜੈਸੇ ਹੈਦ੍ਰਾਵਾਦ ਮੈਂ ਧਨ ਮਿਲਤਾ ਹੈ ਤਿਸਕੀ ਤਰਫ ਦੇਖੈ ਫੇਰ ਪੂਛਾ ਉਸਕੋ ਪੱਕੀ ਖਬਰ ਦੇਹ ਉਸ ਨੇ ਸਭ ਬਾਤ ਖੋਲ੍ਹਕੇ ਕਹੀ ਤਿਸ ਕੋ ਸੁਨੈ ਪ੍ਰੀਤ ਕਰ, ਫੇਰ ਦਉੜਾ

ਉਥੇ ਜਾ ਕੇ ਦੇਖਿਆ ਤਾਂ ਕੁਛ ਨਾ ਮਿਲਾ ਉਨ੍ਹਾਂ ਨੇ ਕਹਾ ਭਾਈ ਸਾਡਾ ਫਲਾਨੀ ਪੁਰਬੀ ਕਾ ਸੰਕਲਪ ਥਾ ਇਤਨਾ ਧਨ ਈਸ਼ਰ ਅਰਥ ਦੇਨਾ, ਹੁਣ ਦੇ ਚੁਕੇ ਹਾਂ ਉਥੋਂ ਫਿਰੇ, ਖਾਲੀ ਹੀ ਮੁੜ ਆਇਆ।ਕੋਈ ਕਹੈ ਜੇਕਰ ਸੰਕੇਤ ਤੇ ਪਹਿਲੇ ਜਾ ਪਹੁੰਚੇ ਤਿਸ ਲੀਏ ਇਹ ਤੁਕ ਹੈ 'ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤ ਹੈ' ਜਬ ਕਛੁ ਪਾਵੈ ਉਥੋਂ ਤਬ ਗਰਬ ਹੰਕਾਰ ਕਰਤਾ ਹੈ ਮੈਂ ਉਦਮ ਕੀਤਾ ਸਭਨਾਂ ਤੇ ਪਹਿਲੇ ਪਹੁੰਚ ਗਇਆ ਥਾਂਹ ਮਿਲਿਆ ਮਾਇਆ ਪ੍ਰਾਪਤਿ ਭਈ ਤਬ ਹੰਕਾਰ ਕਰਤਾ ਹੈ,ਜੇ ਮਾਇਆ ਚਲੀ ਗਈ ਤਾਂ ਰੋਵਨ ਲਗ ਪੈਂਦਾ ਹੈ ਕਈ ਕਮਲੇ ਹੋ ਜਾਂਦੇ ਹੈਂ, ਕਈਆਂ ਕੇ ਪ੍ਰਾਨ ਹੀ ਨਿਕਲ ਜਾਤੇ ਹੈਂ ॥ ੧ ॥

ਮਨ ਬਾਨੀ ਕ੍ਰਮ ਸਰੀਰ ਕਰਕੇ ਰਸਾਂ ਕਸਾਂ ਮੈਂ ਲੋਭਾਨਾ ਭੂਲ ਰਹਿਆ ਹੈ ਲੋਭ ਕਰਕੇ ਬਿਨਸ ਮਰ ਗਯਾ ਜਦ ਤਾਂ ਜਾਇ ਕਰ ਕਹੂੰ ਕਿਸੀ ਥਾਨ ਮੈਂ ਸਮਾਨਾ ਕਿਸੀ ਜੂਨੀ ਮੈਂ ਪ੍ਰਾਪਤਿ ਭਯਾ ॥ ੨ ॥

ਰਵਦਾਸ ਜੀ ਕਹੈਂ ਹੇ ਭਾਈ ਪੁਰਸ਼ ਜਗਤ ਬਾਜੀ ਦੀ ਖੇਡ ਹੈ ਬਾਜੀਗਰ ਜੋ ਬਾਜੀ ਕੇ ਰਚਨੇ ਵਾਲਾ ਨਟ ਹੈ ਤਿਸ ਸਾਥ ਮੇਰੀ ਪ੍ਰੀਤੀ ਬਨ ਆਈ ਹੈ ਜਿਸ ਕਰ ਜਗਤ ਝੂਠਾ ਪ੍ਰਤੀਤ ਹੋਤਾ ਹੈ, ਮਦਾਰੀ ਜੈਸੇ ਖੇਡ ਕੋ ਝੂਠੀ ਬਤਾਵੇ ਤਾਂ ਜਮੂਰਾ ਝੂਠੀ ਸਮਝਤਾ ਹੈ ਐਸੇ ਹੀ ਪਰਮੇਸ਼ਰ ਹੈ ॥ ੬ ॥

ਆਸਾ ਬਾਣੀ ਭਗਤ ਧੰਨੇ ਜੀ ਕੀ

ੴ ਸਤਿਗੁਰਪ੍ਰਸਾਦਿ ॥

ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ । ਲਾਲਚ ਬਿਖੁ ਕਾਮ ਲੁਬਧੁ ਰਾਤਾ ਮਨਿ ਬਿਸਰੇ ਪ੍ਰਭ ਹੀਰੇ ॥ ੧॥ ਰਹਾਉ ॥ ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ । ਗੁਨ ਤੇ ਪ੍ਰੀਤਿ ਬਢੀ ਅਨਭਾਂਤੀ ਜਨਮ ਮਰਨ ਫਿਰਿ ਤਾਨਿਆ ॥ ੧ ॥ ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ । ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ ॥ ੨ ॥ ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ।ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ॥ ੩ ॥ ਜੋਤਿ ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ । ਧੰਨੈ ਧਨੁ ਪਾਇਆ ਧਰਣੀ ਧਰੁ ਮਿਲਿ ਜਨ ਸੰਤ ਸਮਾਨਿਆ

॥ ੪ ॥ ੧ ॥

ਧੰਨੇ ਭਗਤ ਜੱਟ ਕੋ ਗੁਰੂ ਜੀ ਕੀ ਆਗਯਾ ਹੋਈ, ਸੋ ਬਾਨੀ ਰਚਤੇ ਹੈਂ ਗੁਰੂ ਕਾ ਮੰਗਲ ਕਰਕੇ॥

ਗੁਰ ਕ੍ਰਿਪਾ ਸੇ ਬੋਧ ਜਬ ਹੂਆ ਸਬਦ ਮੈਂ ਤਿਸਕਾ ਪ੍ਰਕਾਰ ਕਹਿਤੇ ਹੈਂ–ਅਗਯਾਨ ਜੁਤ ਜਬ ਜੀਵ ਥਾ ਤਿਤਨਾ ਚਿਰ ਭ੍ਰਮਤ ਫਿਰਤ ਭਟਕਤਾ ਫਿਰਤਾ ਥਾ ਅਰ ਬਹੁਤੇ ਜਨਮ ਬਤੀਤ ਭਏ 'ਕਈ ਜਨਮ ਸੈਲ ਗਿਰ ਕਰਿਆ। ਕਈ ਜਨਮ ਗਰਭ ਹਿਰ ਖਰਿਆ' ਤਨ ਵੀ ਇਸਥਿਤ ਨਾ ਭਇਆ ਮਨ ਵੀ ਚੰਚਲ ਰਹਾ, ਧਨ ਨੇ ਕਹਾ ਠੈਹਰਨਾ ਥਾ ਕਾਮ ਆਦਿਕ ਬਿਖਯਾਂ ਕੇ ਲਾਲਚ ਮੈਂ ਫੰਧਕ ਦੀ ਤਰਾਂ ਰਾਤਾ ਮਨ ਤੇ ਪ੍ਰਭੂ ਹੀਰੇ ਕੇ ਮਾਨਿੰਦ ਬਿਚਰੇ॥ ਰਹਾਉ॥ਬਿਖੈ ਜੋ ਕਾਮਾਦਿਕ ਹੈਂ ਮੀਠੇ ਲਗੇ ਮਨ ਕੇ ਬਉਰੇ ਕੋ ਚਾਰ ਸੁੰਦਰ ਬੀਚਾਰ ਪ੍ਰਮੇਸ਼ਰ ਕਾ ਨਾ ਜਾਨਿਆ ਵਾ ਚਾਰ ਸਾਧਨੋਂ ਜੁਤ ਵਿਚਾਰ ਕੋ ਨਾਂ ਜਾਨਿਆ ਗੁਨ ਵਿਸ਼ਿਆਂ ਮੈਂ ਲਗਨੇ ਕਰ ਪ੍ਰੀਤੀ ਅਨ ਉਲਟੀ ਤਰਾਂ ਵਧ ਗਈ ਜਨਮ ਮਰਨ ਮੈਂ ਫਿਰ ਤਾਨਿਆ ਗਿਆ ਜਨਮੋਂ ਮੈਂ ਖਿੱਚਿਆ ਗਿਆ॥ ੧ ॥

ਜੁਗਤ ਜਾਨ ਪ੍ਰਮਾਤਮਾ ਕੇ ਜਾਨਨੇ ਕੀ ਜੁਗਤੀ ਰਿਦੇ ਮੈਂ ਨਾਂ ਨਿਵਾਸੀ ਨਿਸਕਾਮਤਾ ਸੇ ਅੰਤਹ ਕਰਨ ਸੁਧ ਹੋ ਕੇ ਪ੍ਰਮਾਤਮਾ ਕੋ ਜਾਨੀਦਾ ਹੈ ਇਹ ਜੁਗਤੀ ਰਿਦੇ ਮੈਂ ਨਾ ਵੱਸੀ ਜਮਾਂ ਕਾ ਫਾਹਾ ਜਬ ਪੜਾ ਤਿਸ ਜਾਲ ਮੈਂ ਹੀ ਜਲਤਾ ਰਹਿੰਦਾ ਹੈ ਕਿੰਵਾ ਜਲ ਕਾ ਜੋ ਜਾਲ ਹੈ ਫੰਧ ਫਸਾਨੇ ਵਾਲਾ ਜਲਤੀ ਆਨ ਪੜੇ ਜੀਵ ਕੋ ਬਿਖੈ ਸਬਦ

ਸਪ੍ਰਸ਼ ਰੂਪ ਰਸ ਗੰਧ ਇਨ ਕੋ ਅੰਤਹ ਕਰਨ ਮੇਂ ਇਕੱਤ੍ਰ ਕਰਕੇ ਬਰ ਲੀਏ ਪਰਮ ਪੁਰਖ ਪ੍ਰਮਾਤਮਾ ਕ੍ਰਿਪਾਲੂ ਦਿਆਲੂ ਐਸੇ ਈਸ਼ਰ ਮਨ ਤੇ ਬਿਸਰੇ ਭੁੱਲ ਗਏ ਜੋ ਪ੍ਰਤਪਾਲਾ ਕਰਣੇ ਵਾਲੇ ਸੇ ਸੋ ਭੁੱਲੇ ਇਸਕੋ ॥ ੨ ॥

ਗਿਆਨ ਕਾ ਜੋ ਰਿਦੇ ਮੇਂ ਪ੍ਰਵੇਸ਼ ਹੋਣਾ ਹੈ ਗੁਰਾਂ ਨੇ ਇਹ ਧਨ ਦੀਆ ਤਿਸੀ ਵਿਚ ਧਿਆਨ ਕੋ ਮਨਨ ਕੀਤਾ ਤਾਂ ਮਨ ਕਰਕੇ ਬ੍ਰਹਮ ਸਰੂਪ ਸੇ ਮਿਲ ਕੇ ਏਕ ਮੇਕ ਹੂਏ ਕਿੰਵਾ ਧਿਆਨ ਕੋ ਮਨ ਮੇਂ ਮਾਨ ਕੇ ਗੁਰਾਂ ਨੇ ਨਾਮ ਧਨ ਮੇਂ ਪ੍ਰਵੇਸ਼ ਕਰਾ ਦੀਆ,ਗਿਆਨ ਕੋ ਧਾਰਕੇ ਬ੍ਰਹਮ ਸਰੂਪ ਮੇਂ ਏਕਮਏ ਇਕ ਮੇਕ ਹੋਏ ਤਦਾਕਾਰ ਭਏ ਪ੍ਰਮੇਸ਼ਰ ਕੀ ਪ੍ਰੇਮਾ ਭਗਤੀ ਮੰਨੀ ਤਾਂ ਸੁਖ ਜਾਣਿਆਂ ਪਦਾਰਥੋਂ ਵਲ ਤ੍ਰਿਪਤਿ ਹੂਏ ਤਾਂ ਬੰਧਨਾਂ ਤੇ ਛੁਟੇ ॥ ੨ ॥

ਜੋਤਿ ਜੋ ਚੇਤਨਤਾ ਸਮਾਈ ਹੈ ਸਾਰੇ ਜਿਸਕੇ ਰਿਦੇ ਮੇਂ ਸਮਾਨੀ ਸਾਖਜਾਤ ਹੋਈ ਤਿਸਨੇ ਅਛਲੀ ਛਲ ਕਪਟ ਤੇ ਰਹਿਤ ਜੋ ਪ੍ਰਭੂ ਥਾ ਸੋ ਪਛਾਨ ਲੀਆ ਧੰਨਾ ਜੀ ਕਹੈਂ ਮੈਨੇ ਧਰਨੀ ਪਰ ਪ੍ਰਮਾਤਮਾ ਕਾ ਸਰੂਪ ਧਨ ਪਾਇਆ ਮਿਲਕੇ ਸੰਤ ਜਨਾਂ ਨਾਲ ਪ੍ਰਮੇਸ਼ਰ ਮੇਂ ਸਮਾਏ ਤਦਾਕਾਰ ਲੀਨ ਭਏ ਭੇਦ ਕੀ ਨਵਿਰਤੀ ਦ੍ਵਾਰਾ ॥ ੨ ॥ ੧ ॥

ਮਹਲਾ ੫

## ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨੁ ਲੀਣਾ। ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ੧ ॥ ਰਹਾਉ ॥ ਬੁਨਨਾ ਤਨਨਾ

ਤਿਆਗਿ ਕੈ ਪ੍ਰੀਤਿ ਚਰਨ ਕਬੀਰਾ। ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥ ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ। ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੨॥ ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ। ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩॥ ਇਹਿ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ। ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥੨॥

ਜਿਸ ਵਖਤ ਭਗਤ ਆਏ ਸ੍ਰੀ ਗੁਰੂ ਅਰਜਨ ਸਾਹਿਬ ਜੀ ਪੰਚਮੀ ਪਾਤਸ਼ਾਹੀ ਪਾਸ ਗੁਰੂ ਜੀ ਭਗਤਾਂ ਕਾ ਕਰਤਬ ਪ੍ਰੇਮ ਨਿੰਮ੍ਰਤਾ ਦੇਖਕੇ ਬਹੁਤ ਹੀ ਖੁਸ਼ ਹੂਏ ਅਰ ਭਗਤਾਂ ਕੋ ਸਾਂਝਾ ਇਕ ਸਬਦ ਸਿਰੋਪਾਉ ਵਰਗਾ ਜਾਨ ਕੇ ਬਖਸ਼ਤੇ ਭਏ, ਇਸ ਲੀਏ ਮਹਲਾ ੫ ਪੰਚਵਾਂ ਭਗਤ ਬਾਨੀ ਹੈ ਅਗੇ ਰਾਗਾਂ ਵਿਚ ਵੀ ਆਵੇਗਾ ਇਕ ਇਕ ਕੋ ਸਾਂਝਾ ਹੈ। ਪ੍ਰਥਮੇਂ ਨਾਮ ਦੇਵ ਜੀ ਆਏ ਤਿਨਾਂ ਕੋ ਕਹੈਂ ਗੁਰੂ ਜੀ ਗੋਬਿੰਦ ਕੇ ਸੰਗ ਨਾਮਦੇਵ ਕਾ ਤਨ ਵੀ ਲੀਨਾ, ਗੋਬਿੰਦ ਕੇ ਸੰਗ ਨਾਮੇ ਕਾ ਮਨ ਵੀ ਲੀਨਾ, ਗੋਬਿੰਦ ਕੇ ਸੰਗ ਨਾਮ ਦੇਵ ਕੀ ਬਾਨੀ ਭੀ ਲੀਨ ਭਈ, ਇਸ ਪ੍ਰਤਾਪ ਕਰ ਉਰੀ ਸਮਤਾ

ਦ੍ਰਿਸ਼ਟੀ ਭਈ ਕੂਕਰਾਂ ਵਿਚੋਂ ਵੀ ਪ੍ਰਮੇਸ਼ਰ ਪ੍ਰਗਟਿਆ ਨਹੀਂ ਤੋ ਆਪ ਨਾਮ ਦੇ ਕੌਡੀ ਕਾ ਛੀਂਬਾ ਥਾ ਨਾਮ ਜਪਕੇ ਲੱਖਾਂ ਕਾ ਹੋਇਆ, ਪੈਸੇ ਕੇ ਪੰਝੀ ਦਾਮ ਹੋਤੇ ਹੈਂ ਆਧੇ ਦਾ ਹਿਸਾਬ ਸਮਝੋ ਕਿਤਨਾ ਹੋਯਾ॥ ਰਹਾਉ॥ ਤਾਣੀ ਕਾ ਤਨਨਾ ਬੁਨਨਾ ਕਪੜਾ ਇਨ੍ਹਾਂ ਦੋਹਾਂ ਕੰਮਾਂ ਕੋ ਤਜਾਗ ਕਰ ਪ੍ਰਮੇਸ਼ਰ ਕੇ ਚਰਨਾਂ ਮੇਂ ਪ੍ਰੀਤੀ ਕੀਤੀ ਕਬੀਰ ਨੇ ਇਕ ਰਸ, ਨਹੀਂ ਤੋ ਨੀਚ ਕੁਲ ਥੀ ਜੁਲਾਹਿਆਂ ਕੀ, ਜੁਲਾਹਾ ਨੀਚ ਥਾ। ਸਲੋਕਾਂ ਵਿਚ ਇਸ ਕੀ ਸਾਖੀ ਕਹਾਂਗੇ। ਬਹੁੜ ਗੁਨਾ ਕਾ ਗਹੀਰ ਸਮੁੰਦਰ ਹੋਇਆ ਨਾਮ ਕੇ ਪ੍ਰਤਾਪ ਸੇ॥੧॥

ਫੇਰ ਰਵਿਦਾਸ ਦੇਖੋ ਐਸੀ ਨੀਵੀਂ ਜਾਤ ਥੀ ਢੋਰ ਮਰੇ ਹੋਏ ਪਸੂਆਂ ਕੋ ਕਾਂਸ਼ੀ ਕੇ ਆਲੇ ਦੁਆਲੇ ਉਨ ਕੀ ਜਾਤ ਕੋ ਹੀ ਹੁਕਮ ਹੈ ਮਰੇ ਪਸ਼ੂ ਢੂੰਹਣੇ ਨਿਤ ਹੀ,ਤਿਸ ਨੇ ਮਾਇਆ ਤਿਆਗੀ,ਕਿਸ ਵਜ੍ਹਾ? ਜਿਸ ਸਥਾਨ ਮੇਂ ਰਵਿਦਾਸਜੀ ਠਾਕਰ ਪੂਜਾ ਕਰਤੇ ਥੇ ਤਿਸ ਆਸਣ ਹੇਠੋਂ ਪਾਂਚ ਮੋਹਰੇਂ ਰੋਜ ਲੱਭੇਂ ਇਕ ਦੋ ਦਿਨ ਪਈਆਂ ਰਹਿਨ ਦਿੱਤੀਆਂ ਮੰਗਤਿਆਂ ਕੋ ਦਿੱਤੀਆਂ ਫੇਰ ਓਹ ਸਥਾਨ ਛਡਕੇ ਹੋਰ ਸਥਾਨ ਜਾ ਪੂਜਾ ਕਰੀ, ਉਥੋਂ ਵੀ ਈਸ਼ਰ ਨੇ ਦਿਤੀਆਂ ਮੋਹਰਾਂ ਫੇਰ ਪੂਜਾ ਵੀ ਛਡਕੇ ਭਜਨ ਕਰਨ ਲਗੇ ਸਾਧ ਸੰਗਤ ਮੇਂ ਪ੍ਰਗਟ ਭਯਾ ਰਵਦਾਸ ਮੁਖ ਭਗਤ ਹੈ ਹਰੀ ਕਾ ਦਰਸ਼ਨ ਪ੍ਰਾਪਤ ਭਇਆ। ਫੇਰ ਸੈਣਾਂ ਜੋ ਨਾਈ ਥਾ ਬੁੱਤੀਆਂ ਕੇ ਕਢਨੇ ਵਾਲਾ ਕਿਸੀ ਕਾ ਸਨੇਹਾ ਪਹੁੰਚਾਨਾ ਧੀ ਭੈਨ ਕੇ ਸਾਥ ਜਾ ਕੇ ਉਸਕੀ ਵਸਤ ਪਹੁੰਚਾਨੀ ਘਰ ਘਰ ਖਬਰ ਕਰਨੀ ਏਹ ਬੁੱਤੀਆਂ ਘਰ ਘਰ ਮੇਂ ਸੱਦਾਂ ਕੇ ਸੁਨਿਆ ਗਿਆ

ਰਿਦੇ ਮੇਂ ਪ੍ਰਵੇਸ਼ ਬਸਤਾ ਤਾਂ ਭਗਤੋਂ ਕੀ ਗਿਨਤੀ ਮੇਂ ਆਇਆ ॥ ੩ ॥

ਏਹ ਬੁਧੀ ਕੋ ਸੁਨਕੇ ਜੋ ਸਾਡੇ ਕਮੀਨ ਨਾਈ ਛੀਂਬੇ ਜੁਲਾਹੇ ਤਰ ਗਏ ਅਸੀਂ ਤਾਂ ਉਨ ਤੇ 'ਵੱਡੇ ਜਟ ਪਿੰਨੇ ਤੇ ਪੱਥਰ ਤੇ ਘਿਨੇ' ਉਠ ਕਰ ਭਗਤੀ ਪੰਜਸੇਰੇ ਕਾ ਵਟਾ ਪੂਜਿਆ, ਗੋਹੇ ਕਾ ਧੂਪ ਦੀਆ ਲੱਸੀ ਪੀਵਾਈ ਇਕ ਰਸ ਪ੍ਰੇਮ ਕੀਤਾ ਪ੍ਰਮੇਸ਼ਰ ਪ੍ਰੇਮ ਕਰਕੇ ਸਾਖਸ਼ਾਤਕਾਰ ਭਏ ਪ੍ਰਤਖ ਹੋਕਰ ਮਿਲੇ ਗੁਸਾਈਂ ਪ੍ਰਿਥੀ ਕਾ ਸਵਾਮੀ, ਗੋ ਬੇਦੋਂ ਕਾ ਸ੍ਵਾਮੀ, ਗਊ ਕਾ ਰੱਖਕ ਮਿਲਿਆ ਜਬ ਧੰਨਾ ਵਡਿਆਂ ਭਾਗਾ ਵਾਲਾ ਭਇਆ ॥ ੪ ॥ ੨ ॥

ਆਸਾ

ਰੇ ਚਿਤ ਚੇਤਸਿ ਕੀਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ । ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥ ੧ ॥ ਰਹਾਉ ॥ ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ । ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥ ੧ ॥ ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥ ਪੂਰਨ ਪਰਮਾ ਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ ॥ ੨ ॥

॥ ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾਚੋ ਮਾਰਗੁ ਨਾਹੀ। ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥ ੩ ॥ ੩ ॥

ਅਪਨੇ ਚਿਤ ਕੋ ਉਪਦੇਸ਼ ਦੇਨ ਲੱਗਾ, ਉਤਮ ਪੁਰਸ਼ ਆਪਣੇ ਉਪਰ ਬਾਤਾਂ ਘਟਾ ਕੇ ਹੋਰਨਾਂ ਕੋ ਉਪਦੇਸ਼ ਕਰਤੇ ਹੈਂ, ਹੇ ਚਿਤ ਤੂੰ ਦਿਆਲ ਦਮੋਦਰ ਪ੍ਰਮੇਸ਼ਰ ਕੋ ਕਿਉਂ ਨਹੀਂ ਚੇਤਦਾ, ਦਾਮ ਰੱਸੀ ਮਾਤਾ ਜਸੋਧਾਂ ਨੇ ਜਿਸ ਕੋ ਪਾਈ ਥੀ ਉੱਖਲ ਨਾਲ ਬੰਨ੍ਹ ਦਿਤਾ ਥਾ ਭਗਵਾਨ ਨੂੰ, ਕਿੰਵਾ ਦਾਮ ਮਾਇਆ ਜਿਸ ਕੇ ਉਦਰ ਮੇਂ ਹੈ ਅਧਿਸ਼੍ਟਾਨ ਸਰੂਪ ਮੇਂ ਸੋ ਦਮੋਦਰ ਕਹੀਏ ਹੈ ਬਿਬਹਿ ਦੂਜਾ ਨਾ ਜਾਨ ਕੋਈ ਬਿਨਾਂ ਪ੍ਰਮੇਸ਼ਰ ਤੇ ਦੂਤਰੇ ਨਾਸਤੀ ਤਿਸ ਕੋ ਛਾਡ ਕੇ ਜੇਕਰ ਧਾਵਹਿ ਇਛਾ ਕਾ ਮਾਰਿਆ ਹੋਇਆ ਦਉੜੇ ਕਿਤੇ ਬ੍ਰਹਮੰਡ ਮੇਂ ਜੋ ਖੰਡ ਹੈ ਕਿੰਵਾ ਬ੍ਰਹਮੰਡੋਂ ਮੇਂ ਅਰ ਨੌ ਖੰਡੋਂ ਮੇਂ ਪਰੰਤੂ ਤੇਰਾ ਕੀਤਾ ਨਾ ਹੋਵੇਗਾ, ਕਰਤਾ ਜੋ ਕਰੇ ਸੋ ਬਾਤ ਹੋਵੇਗੀ ॥ ॥ਰਹ॥ ਜਨਨੀ ਜੋ ਮਾਤਾ ਹੈ ਤਿਸ ਕੇ ਉਦਰ ਪੇਟ ਮੇਂ ਜੋ ਉਦਕ ਜਲ ਹੈ ਕਿੰਵਾ ਪਾਠੰਤਰ ਉਦਰ ਉਦਰਾ ਮੇਂ ਪੇਟ ਮੇਂ ਜੋ ਜਾਲਾ ਹੈ ਤਿਸ ਮੇਂ ਪਿੰਡ ਸਰੀਰ ਪੁਰਸ਼ ਕਾ ਦਸਾਂ ਦਰਵਾਜਿਆਂ ਵਾਲਾ ਕੀਤਾ ਗੋਲਕ ਦਸ ਹੈਂ ਅਹਾਰ ਖਾਨ ਪੀਨ ਕਾ ਦੇ ਕੇ ਜਠਰ ਅਗਨੀ ਮੇਂ ਰਖਿਆ ਐਸਾ ਸੁਆਮੀ ਹਮਾਰਾ ਰੱਖਕ ਹੈ ॥ ੧ ।

ਸਮਰੱਥਾ ਕੈਸੀ ਹੈ? ਮਾਤਾ ਕੇ ਪੇਟ ਮੇਂ ਕੋਈ ਗੋਲਕ ਖੁਲਾ ਨਹੀਂ ਹੋਤਾ, ਜੇਕਰ ਖੁਲਾ ਰਹੇ ਪਾਨੀ ਮਲ ਆਦਿਕ ਇਸ ਕੇ

ਮੁਖ ਨਾਸਕਾ ਮੇਂ ਪ੍ਰਵੇਸ਼ ਕਰੇ ਤਾਂ ਸੁਆਸ ਰੁਕ ਕੇ ਦੁਖੀ ਹੋਵੇ, ਮੁਖ ਮੇਂ ਪੜਦਾ ਮਿਲਿਆ, ਜੀ ਪਾਇ ਮਾਸ ਮੂਹ ਮਿਲਿਆ ਮਲਾਰ ਕੀ ਵਾਰ ਕਾ ਪ੍ਰਮਾਨ ਹੈ। ਫੇਰ ਜਬ ਬਾਲਕ ਪੈਦਾ ਹੋਤਾ ਹੈ ਤਾਂ ਮਾਤਾ ਕੇ ਸਥਨੋਂ ਮੇਂ ਸੋਲਾਂ ਸੋਲਾਂ ਛੇਕ ਹੈਂ ਦੋਨੋਂ ਕੋ ਇਕ ਛੇਕ ਕਿਉਂ ਨਾਂ ਰਖਿਆ ? ਅੰਤਰ ਯਾਮੀ ਸਮਝਾ ਕਿ ਅਜਾਨ ਲੜਕਾ ਦੁਧ ਚੁੰਘਨ ਲੱਗੇ ਤਾਂ ਜੋਰ ਸੇ ਖੈਂਚੇ ਤਬ ਉਤਨਾ ਦੁਧ ਆਵੈ ਕਿ ਸੁਆਸ ਨਾ ਰੁਕਨ ਸੁਖੇਨ ਹੀ ਸੰਘ ਤੇ ਅੰਦਰ ਚਲਾ ਜਾਇ ॥ ੧ ॥

ਕੂੰਮੀ ਜੋ ਕਛਨੀ ਹੈ ਆਪ ਜਲ ਮੇਂ ਰਹਿਤੀ ਹੈ, ਤਨ ਜੋ ਪ[illegible] ਹੈ ਤਿਸਕੋ ਬਾਹਰ ਰੇਤੇ ਮੇਂ ਦਬ ਆਵਤੀ ਹੈ, ਪੰਖ ਖੀਰ ਜੋ ਹੋਵੇ ਹੈ ਕੁਕੜੀ ਦੇ ਖੰਭਾਂ ਹੇਠ ਆਂਡੇ ਕੋ ਪਕਾ ਕੇ ਇਕੀਸ ਦਿਨ ਪੀਛੇ ਫੋੜਤੀ ਹੈ, ਚਿੜੀ ਥੋੜੇ ਦਿਨ ਬੈਠੇ ਹੈ ਖੀਰ ਦੁਧ ਗਊ, ਮਹਿ, ਬੱਕਰੀ, ਉਠਨੀ ਆਦਿ ਪੁਤ੍ਰਾਂ ਕੋ ਦੇਕੇ ਪਾਲੇ ਹੈ, ਕਛਨੀ ਨਾ ਖੰਭਾਂ ਹੇਠ ਰਖੇ ਤੇ ਨਾ ਦੁਧ ਹੀ ਦੇਵੇ ਹੈ, ਪ੍ਰਮੇਸ਼ਰ ਰੇਤੇ ਮੇਂ ਹੀ ਤਿਸਕੀ ਪਾਲਨਾ ਕਰੈ ਪੂਰਨ ਪਰਮ ਅਨੰਦ ਰੂਪ ਮਨੋਹਰ ਸੁੰਦਰ ਹੈ ਸਭ ਕੀ ਪ੍ਰਤਪਾਲ ਕਰੇ ਹੈ, ਮਤ ਹੇ ਜੀਵ ਤੂੰ ਡਰੇਂ ਮੈਨੂੰ ਕਿਥੋਂ ਮਿਲੇਗੀ ॥ ੨ ॥

ਹੋਰ ਦੇਖ ਪਾਖਨ ਪੱਥਰ ਕਾ ਕੀੜਾ ਲੁਕਕੇ ਰਹੈ ਤਿਸ ਕੋ ਰਸਤਾ ਆਵਨ ਜਾਨ ਕਾ ਖਾਨ ਪੀਨ ਕਾ ਕੋਈ ਨਹੀਂ ਹੈ, ਧੰਨਾ ਭਗਤ ਜੀ ਕਹੈਂ ਤਿਸ ਪਥਰੀ ਜੀਵ ਕੋ ਖਾਨ ਪਾਨ ਪੂਰਨ ਪ੍ਰਮੇਸ਼ਰ ਦੇ ਰਹਾ ਹੈ ਤੂੰ ਨਾ ਡਰ ਹੇ ਪੁਰਸ਼, ਪ੍ਰਮੇਸ਼ਰ ਪ੍ਰਾਇਣ ਹੋਵੇਂ ਤੂੰ ਤਾਂ ਪ੍ਰਮੇਸ਼ਰ ਆਪ ਪਾਲੇਗਾ, ਧੰਨਾ ਇਤੀ ॥ ੩ ॥

ਆਸਾ ਸ਼ੇਖ ਫਰੀਦ ਜੀਉ ਕੀ ਬਾਣੀ

ੴ ਸਤਿਗੁਰਪ੍ਰਸਾਦਿ ॥

ਦਿਲਹੁ ਮੁਹਬਤਿ ਜਿਨ ਸੇਈ ਸਚਿਆ ॥ ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥ ਰਤੇ ਇਸ਼ਕ ਖੁਦਾਇ ਰੰਗਿ ਦੀਦਾਰ ਕੇ ॥ ਵਿਸਰਿਆ ਜਿਨ ਨਾਮੁ ਤੇ ਭੁਇ ਭਾਰੁ ਥੀਏ ॥੧॥ ਰਹਾਉ ॥ ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ। ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥ ੨ ॥ ਪਰਵਦਗਾਰ ਅਪਾਰ ਅਗਮ ਬੇਅੰਤ ਤੂ। ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥ ੩ ॥ ਤੇਰੀ ਪਨਹ ਖੁਦਾਇ ਤੂ ਬਖਸੰਦਗੀ। ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥ ੪ ॥ ੧ ॥

ਸ੍ਰੀ ਗੁਰੂ ਜੀ ਪੰਚਮ ਪਾਤਿਸ਼ਾਹ ਧਰਮ ਮਿਰਜਾਦ ਰੱਖਕ ਜੀ ਕਹੈਂ ਸ਼ੇਖ ਫਰੀਦ ਜੀ ਪੂਰਬਲੇ ਜਨਮ ਮੇਂ ਕੁਰੇਸੀਏ ਥੇ ਭਾਰੀ ਚੋਰ ਥੇ, ਇਕ ਸਥਾਨ ਮੇਂ ਰਾਤੂ ਕੋ ਕਣਕ ਖੇਤੀ ਵਿਚੋਂ ਵਢਨ ਲਗੇ ਤਾਂ ਇਕ ਕਰੰਗਾ ਕਿਸੀ ਬੈਲ ਕਾ ਟੰਗਣਾ ਖੜਾ ਥਾ ਹੱਡੀਆਂ ਹੀ, ਫਰੀਦ ਕੋ ਦੇਖ ਕੇ ਕਣਕ ਵਢਦੇ ਨੂੰ ਹੱਸਿਆ ਖਿੜ ਖਿੜ ਮਚੀ, ਡਰ ਕਰਕੇ ਹੋਰ

ਨਾਲ ਦੇ ਭੱਜ ਗਏ ਫਰੀਦ ਜੀ ਨਾ ਭੱਜੇ, ਪੂਛਾ ਤਿਸਕੋ ਕਿਉਂ ਹਸਾ ਹੈਂ? ਉਸ ਨੇ ਕਹਾ ਇਸ ਖੇਤੀ ਵਾਲੇ ਕਾ ਕਣਕ ਦਾ ਇਕ ਸਿੱਟਾ ਮੇਰੇ ਪੈਰ ਨਾਲ ਚਲਾ ਗਿਆ ਘਰ ਮੈਂ ਮਰੋੜ ਕੇ ਖਾ ਲੀਆ, ਇਸ ਕਾ ਮੈਂ ਬੈਲ ਬਨ ਕੇ ਮਜ਼ੂਰੀ ਹਲ ਵਾਹਨ ਕੀ ਕੀਤੀ ਮੁੱਕ ਜਾਏ ਹੱਕ, ਫੇਰ ਮੈਂ ਮਰਾ ਤਾਂ ਇਨ੍ਹਾਂ ਮੈਨੂੰ ਖੇਤੀ ਵਿਚ ਟੰਗ ਛਡਾ ਹੈ ਖਬਰ ਨਹੀਂ ਕਬ ਮੈਂ ਛੁਟਾਂਗਾ, ਦਾਨਿਆਂ ਕਾ ਹਸਾਬ ਮੁੱਕਾ ਹੈ, ਪੋਹ ਕਾ ਰਹਿੰਦਾ ਹੈ। ਇਤਨੀ ਬਾਤ ਸੁਣਕੇ ਫਰੀਦ ਜੀ ਕੋ ਵੈਰਾਗ ਹੂਆ, ਸਾਰਾ ਪ੍ਰਸੰਗ ਫਰੀਦ ਜੀ ਕਾ ਸਲੋਕਾਂ ਵਿਚ ਲਿਖਾਂ ਗੇ। ਤਪ ਕਰਕੇ ਸਬਦ ਉਚਰਿਆ ਪਖੰਡੀ ਨੇ ਉਤੋਂ ਪ੍ਰੀਤ ਕਰਨੀ ਵਿਚੋਂ ਨਾ, ਸੱਚੇ ਸੋਈ ਹੈਂ ਜਿਨਕੀ ਦਿਲ ਸੇ ਪ੍ਰਮੇਸ਼ਰ ਮੈਂ ਰਤੀ ਪ੍ਰੀਤੀ ਹੈ। ਹੱਬਤ ਜਿਨ੍ਹੋਂ ਕੇ ਮਨ ਮੈਂ, ਕਪਟ ਹੈ ਮੁਖ ਮੈਂ ਪ੍ਰੇਮ ਜਣਾਵੇ ਹੈਂ ਸੋ ਕੱਚੇ ਹੈਂ ਕਾਂਢੇ ਕਹੀ ਦੇ ਹੈਂ 'ਹੁਮਾਦਾ ਰਬਾਸਦ ਸ਼ਵਦ ਸੁਖ਼ਨ ਵਰ। ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ' ਰੱਤੇ ਹੈਂ ਇਸ਼ਕ ਪ੍ਰੇਮ ਖ਼ੁਦਾ ਪ੍ਰਮੇਸਰ ਕੇ ਮੈਂ, ਰੰਗ ਸਰੂਪ ਦੀਦਾਰ ਪ੍ਰਮੇਸ਼ਰ ਕੇ ਹੈਂ, ਜਿਨ੍ਹਾਂ ਕੋ ਨਾਮ ਪ੍ਰਮੇਸਰ ਕਾ ਭੂਲਾ ਹੈ ਸੋ ਪ੍ਰਿਥੀ ਕਾ ਭਾਰ ਹੈ ਦੁਖ ਦੇਤੇ ਹੈਂ ਪਾਪ ਕਰਕੇ ਪ੍ਰਿਥਵੀ ਕੋ॥ ੧॥

ਸੋ ਪ੍ਰਮੇਸ਼ਰ ਨੇ ਆਪ ਅਪਨੇ ਲੜ ਲਾ ਲੀਏ ਸਤ ਸੰਗਤ ਸੇ ਮੇਲ ਕੇ ਜੋ ਪ੍ਰਮੇਸਰ ਕੇ ਦਰ ਕੇ ਦਰਵੇਸ਼ ਹੈਂ ਤਿਨ੍ਹਾਂ ਪੁਰਸ਼ਾਂ ਕੀ ਮਾਤਾ ਧੰਨ ਹੈ ਜਨਨ ਵਾਲੀ ਸੰਸਾਰ ਮੈਂ ਆਵਨਾ ਉਨ ਹੀ ਕਾ ਸਫਲ ਹੈ, ਮਾਨਸ ਜਨਮ ਪਵਿਤ੍ਰ ਕੀਤਾ ਹੈ ਤਿਨ੍ਹਾਂ ਨੇ॥ ੨॥

ਪਰਵਰਦ ਫਾਰਸੀ ਮੈਂ ਪਰਵਦਗਾਰ ਹੋਤਾ ਹੈ ਗੁਰੂ ਜੀ ਕੀ ਮਰਜ਼ੀ ਹੈ ਵਕਤਾ ਸੁਤੰਤਰ ਹੋਤਾ ਹੈ ਡੰਡ ਕਿਸੀ ਕਾ ਨਹੀਂ ਤਿਸ ਪਰ ਅਰਥ ਏਹ ਹੈ ਪਰਵਸ ਦਾ ਜੋ ਕਰੇ ਪਾਲਨ ਤਿਸ ਕੋ ਕਹਿਤੇ ਹੈਂ ਜੋ ਪ੍ਰਮੇਸਰ ਸਭ ਕੋ ਪਾਲਤਾ ਹੈ ਅਪਾਰ ਹੈ ਪਾਰ ਉਰਾਰ ਉਸ ਕਾ ਨਹੀਂ ਜਾਨੀਤਾ ਅਗਮ ਹੈ ਮਨ ਕਰ ਬਿਅੰਤ ਹੈਂ ਗੁਨ ਉਸਕੇ, ਹੇ ਪ੍ਰਮੇਸ਼ਰ ਅਗੰਮ ਹੈਂ ਤੂੰ ਬਿਅੰਤ ਹੈਂ ਹੇ ਈਸ਼ਰ ਤੂੰ,ਜਿਨ੍ਹਾਂ ਪੁਰਸ਼ਾਂ ਨੇ ਸਚ ਸਰੂਪ ਕੋ ਪਛਾਣਿਆ ਹੈ ਮੈਂ ਸੁਧਾ ਸੇ ਤਿਨ੍ਹਾਂ ਕੇ ਚਰਨਾਂ ਕੋ ਚੁੰਮਾਂ ਲੋਕ ਹੱਥਾਂ ਨਾਲ ਚਰਨ ਧੋਤੇ ਹੈਂ ਮੈਂ ਜੀਭ ਸੇ ਤਿਨ੍ਹਾਂ ਕੇ ਚਰਨ ਧੋਵਾਂ ॥ ੩ ॥

ਤੇਰੀ ਸਰਨ ਹੈ ਮੈਨੂੰ ਹੇ ਖੁਦਾਇ ਪਨਹਿ ਸਰਨ ਕੋ ਕਹੇ ਹੈਂ,ਤੂਹੀਂ ਬਖਸ਼ਸ਼ ਕਰਨ ਵਾਲਾ ਹੈਂ ਅਪਨਿਆਂ ਦਾਸਾਂ ਨੂੰ, ਸ਼ੇਖ ਫਰੀਦ ਕੋ ਖੈਰ ਭਗਤੀ ਜੋ ਬੰਦਗੀ ਹੈ ਸੋ ਬਖਸ਼ੀਏ ਜੀ 'ਭਗਤ ਬਿਨਾ ਬਹੁ ਡੂਬੇ ਸਿਆਨੇ' ॥ ੪ ॥ ੧ ॥

ਆਸਾ

**ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ॥ ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥ ੧ ॥ ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥ ੧ ॥ ਰਹਾਉ ॥ ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ। ਝੂਠੀ ਦੁਨੀਆ ਲਗਿ ਨ ਆਪੁ**

ਵਡਾਈਐ ॥ ੨ ॥ ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ । ਜੋ ਗੁਰ ਦਸੈ ਵਾਟ ਮੁਰੀਦਾ ਜੋਲੀਐ ॥ ੩ ॥ ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ । ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥ ੪ ॥.

ਸ਼ੇਖ ਨਾਮ ਉਚੀ ਜਾਤੀ ਕਾ ਮੁਸਲਮਾਨੋਂ ਮੇਂ ਹੋਤਾ ਹੈ ਕਿੰਵਾ ਸਿਖਜਾ ਕੇ ਲੇਨੇ ਵਾਲੇ ਕੋ ਸ਼ੇਖ ਕਹੈਂ, ਸ਼ੇਖ ਜੀ ਬੋਲਤੇ ਹੈਂ ਹੇ ਪਿਯਾਰਿਓ! ਅਲਹ ਪ੍ਰਮੇਸ਼ਰ ਕੀ ਤਰਫ ਲਗੋ ਭਜਨ ਸਿਮ੍ਰਨ ਕਰੋ ਨਹੀਂ ਤਾਂ ਇਹੁ ਤਨ ਖਾਕ ਮਿਟੀ ਹੋਵੇਗਾ ਨਿਮਾਣੀ ਜਿੰਦ ਕਾ ਗੋਰ ਮੇਂ ਘਰ ਹੋਵੇਗਾ ॥ ੧ ॥ ਅਜੁ ਮਨੁਖਾ ਜਨਮ ਮੇਂ ਮਿਲਾਪ ਹੋਤਾ ਹੈ ਸ਼ੇਖ ਜੀ ਕਹਿਤੇ ਹੈਂ ਟਾਕਮ ਟੋਕੋ ਕੂੰਜੜੀਆਂ ਵਾਸਨਾਂ, ਮਨੋਂ ਮਚਿੰਦੜੀਆਂ ਮਨ ਤੇ ਉਤਪਤ ਹੋਈਆਂ, ਕਿੰਵਾ ਟਾਕਮ ਰੋਕੋ ਜਿੱਤੋ ਕੂੰਜੜੀਆਂ ਇੰਦ੍ਰੀਆਂ ਮਨੋ ਚਿੰਦੜੀਆਂ ਮਨ ਕੇ ਮਚਾਨੇ ਵਾਲੀਆਂ, ਚੰਚਲ ਕਰਨੇ ਵਾਲੀਆਂ ਮਨ ਨੂੰ, ਕਿੰਵਾ ਟਾਕਮ ਟਹਿਕ ਆਈਆਂ ਕੂੰਜੜੀਆਂ ਇੰਦ੍ਰੀਆਂ ਮਨੇ ਮਚਿੰਦੜੀਆਂ ਮਨ ਕੀਆਂ ਵਾਸ਼ਨਾ ਪੂਰੀਆਂ ਹੋਈਆਂ ਤ੍ਰਿਪਤਿ ਭਏ ॥ ੧ ॥

ਜੇ ਜਾਣੀਐ ਮਰ ਜਾਣਾ ਹੈ ਘੁੰਮ ਮੁੜਕੇ ਨਹੀਂ ਆਵਨਾ ਤਾਂ ਝੂਠੀ ਜੋ ਦੁਨੀਆਂ ਮਾਇਆ ਹੈ ਇਸ ਮੈਂ ਲਗ ਆਪ ਕੋ ਖਰਾਬ ਨਾ ਕਰੀਏ ॥ ੨ ॥

ਬੋਲਨਾ ਸਚ ਕਾ ਧਰਮ ਹੈ ਮਨੁਖ ਕੋ, ਝੂਠ ਕੋ ਨ ਉਚਾਰਨ ਕਰੀਏ ਜੋ ਅਪਨੇ ਗੁਰੂ ਨੇ ਵਾਟ ਰਸਤਾ ਗਯਾਨ ਭਗਤੀ

ਕਾ ਦਸਿਆ ਮੁਰੀਦ ਜਗਯਾਸੂ ਸਿਖ ਕੋ ਜੋਲੀਏ ਤੁਰਨਾ ਚਾਹੀਏ ॥ ੩ ॥

ਛੈਲ ਨਾਮ ਪਤੀ ਕਾ ਹੈ,ਗੋਰੀ ਇਸਤ੍ਰੀ ਕਾ ਨਾਮ ਹੈ ਜਿਸ ਕਾ ਪਤੀ ਪਾਰ ਨਦੀ ਤੋਂ ਹੋਵੈ ਉਸਕੀ ਇਸਤ੍ਰੀ ਮਨ ਮੈਂ ਧੀਰਜ ਕਰਤੀ ਹੈ ਐਸੇ ਹੀ ਗੁਰਾਂ ਕੇ ਕਲਜਾਨ ਹੋਨੇ ਕਰ ਸਿਖ ਨਿਸਚਾ ਕਰਤੇ ਹੈਂ, ਕੰਚਨ ਵੰਨੇ ਪਾਸੇ ਜਿਨਾਂ ਨੇ ਸ੍ਰੀਰ ਕੇ ਪਾਸੇ ਅਪਨੇ ਸ੍ਵਰਨ ਜੈਸੇ ਸੁੰਦ੍ਰ ਬਨਾਏ ਹੈਂ ਤਿਨ੍ਹਾਂ ਕੋ ਕਲਵਤ੍ਰ ਧਰਕੇ ਚੀਰਾ ਜਾਏਗਾ ਕਿੰਵਾ ਕੰਚਨ ਆਦਿ ਪਦਾਰਥਾਂ ਵੱਲ ਜੋ ਲਗੇ ਹੈਂ ਤਿਨਕੋ ਕਲਵਤ੍ਰ ਸੇ ਚੀਰਾ ਜਾਏਗਾ ॥ ੪ ॥

ਸੇਖ ਹਯਾਤੀ ਜਗਿ ਨ ਕੋਈ ਥਿਰੁ ਰਹਿਆ। ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥ ੫ ॥ ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ। ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥ ੬ ॥ ਚਲੇ ਚਲਣਹਾਰ ਵਿਚਾਰਾ ਲੇਇ ਮਨੋ। ਗੰਢੇਦਿਆ ਛਿਅਮਾਹ ਤੁੜੰਦਿਆ ਹਿਕੁ ਖਿਨੋ ॥ ੭ ॥ ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ। ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥ ੮ ॥ ੨ ॥

ਸੇਖ ਹਯਾਤੀ ਫਰੀਦ ਜੀ ਕਹੈਂ ਹਯਾਤੀ ਅਮਰ ਹੋ ਕੇ ਚਿਰ ਜੀਵੀ ਜੈਸੇ ਹੁੰਦਾ ਹੈ ਕਿੰਵਾ ਹਯਾਤੀ ਅਵਸਥਾ ਭਰ ਕਲ ਜੁਗ ਮੇਂ ਸੌ ਵਰ੍ਹੇ ਕੀ ਉਮਰ ਹੈ ਸੋ ਵੀ ਸਾਰੀ ਉਮਰ ਨਹੀਂ ਭੋਗਤਾ ਕੋਈ, ਸਤਿਜੁਗ ਮੇਂ ਲਖ ਵਰ੍ਹੇ ਕੀ, ਤ੍ਰੇਤੇ ਦਸ ਹਜਾਰ ਕੀ, ਦ੍ਵਾਪਰ ਮੇਂ ਹਜਾਰ ਕੀ ਉਮਰ ਥੀ, ਅਨੰਦ ਸੇ ਰਹਿਤੇ ਹੈਂ ਹੁਣ ਇਤਨਾ ਵੀ ਥਿਰ ਕੋਈ ਨਹੀਂ ਰਹਿਤਾ ਜਿਸ ਅਸਥਾਨ ਮੇਂ ਹਮ ਬੈਠੇ ਇਕ ਜੀਵ ਕੀ ਜਗਾ ਮੇਂ ਕਈ ਹੋ ਗੁਜਰੇ, ਇਕ ਰਾਜੇ ਕੇ ਥਾਂ ਕਈ ਰਾਜੇ ਹੋਕੇ ਬੀਤ ਗਏ। ਇਕ ਸਮੇਂ ਬਾਦਸ਼ਾਹ ਨੇ ਕਹਾ ਹੇ ਬੀਰਬਲ ! ਜੇ ਮੌਤ ਨਾ ਹੋਂਦੀ ਤਾਂ ਖੂਬ ਅਨੰਦ ਲੈਂਦੇ ਮੌਤ ਬੁਰੀ ਹੈ ਮਰਨ ਸਭਨਾਂ ਕੇ ਸੀਸ ਪਰ ਹੈ, ਬੀਰ ਬਲ ਨੇ ਕਹਾ ਜੇ ਮੌਤ ਨਾ ਹੋਂਦੀ ਤਾਂ ਤੁਹਾਨੂੰ ਰਾਜ ਕੈਸੇ ਪ੍ਰਾਪਤ ਹੋਤਾ ॥ ੫ ॥

ਨਿਯਮ ਕਹਿਤੇ ਹੈਂ ਕਤਕ ਕਾਰਤਿਕ ਮੇਂ ਪਾਲਾ ਬਰਫ ਪੈਂਦੀ ਹੈ ਕਾਬਲ ਦੇਸ ਮੇਂ ਸੀਤ ਕੇ ਖੌਫ ਕਰ ਕੂੰਜਾਂ ਸਰਾਲ ਕੋਟ ਦੱਖਨ ਦਿਸਾ ਕੋ ਚਲੀ ਆਵਤੀਆਂ ਹੈਂ ਤੇ ਚੇਤ੍ਰ ਕੇ ਦਿਨੋਂ ਮੇਂ ਕੱਖ ਘਾਸ ਸੁੱਕਕੇ ਪੁਰਾਣਾ ਹੋਤਾ ਹੈ ਜੰਗਲ ਮੇਂ ਬਾਂਸਾਂ ਵਿੱਚੋਂ ਨਿਕਲਕੇ ਅਗਨੀ ਜੰਗਲ ਕੋ ਜਰੂਰ ਲਗਤੀ ਹੈ ਤੇ ਸਾਂਵਨ ਮੇਂ ਬਿਜਲੀਆਂ ਜਰੂਰ ਕੜਕਦੀਆਂ ਹੈਂ, ਸਿਆਲ ਮੇਂ ਪਤੀ ਕੇ ਕੰਠ ਮੇਂ ਕਾਂਤਾ ਕੀਆਂ ਭੁਜਾਂ ਸੋਭਦੀਆਂ ਹੈਂ ਕਿੰਵਾ ਪਾਲੇ ਕੇ ਸਮੇਂ ਪਜਾਰੀਆਂ ਗਲ ਨਾਲ ਲਗੀਆਂ ਬਾਹਵਾਂ। ਇਤਨੀਆਂ ਚੀਜਾਂ ਕਾ ਜੈਸੇ ਨੇਮ ਹੈ ਐਸੇ ਹੀ ਚੱਲੇ ਚਲਨ ਹਾਰ ਜੀਵ ਵਿਚਾਰ ਲਉ ਮਨ ਮੇਂ, ਰਹਿਤਾ ਕੋਈ ਨਹੀਂ, ਗੰਢੇਦਿਆਂ ਮਾਤਾ ਕੇ ਉਦਰ ਮੇਂ ਛੇ ਮਹੀਨੇ ਬਾਦ

ਸਰੀਰ ਰਚਿਆ ਜਾਤਾ ਹੈ ਸਤਵੇਂ ਮਹੀਨੇ ਜੀਵ ਕੱਲਾ ਪ੍ਰਵੇਸ਼ੇ ਹੈ,ਤੁੜਂਦਿਆਂ ਮਰਨ ਕਾਲ ਮੈਂ ਸ੍ਵਾਸ ਨਾ ਆਇਆ ਤਾਂ ਬਸ ਹੂਆ,ਖਿਨ ਮੇਂ ਮਿਰਤ ਹੂਆ'ਹਮ ਆਦਮੀ ਹਾਂ ਇਕ ਦਮੀ' ਦਮ ਆਇਆ ਤਾਂ ਆਦਮੀ ਨਹੀਂ ਸਭ ਬਸ ਹੋ ਚੁਕਾ। ਜਮੀਨ ਅਸਮਾਨ ਕੋ ਪੁਛਦੀ ਹੈ, ਫਰੀਦ ਜੀ ਕਹੈਂ ਖੇਵਟ ਮਲਾਹ ਜੋ ਥੇ ਦੁਨੀਆਂ ਕੋ ਤਾਰਨੇ ਵਾਲੇ ਕਹਾਂ ਗਏ?ਰਾਜਾ ਕਰਨ, ਦਿਲੀਪ, ਬੀਰ ਬਿਕ੍ਰਮਾ ਜੀਤ, ਭਗੀਰਥ, ਜੁਧਿਸ਼-ਟਰਾਦੀ ਕਹਾਂ ਗਏ ? ਅਸਮਾਨ ਜਮੀਨ ਜੜ੍ਹ ਨੇ ਕਿਆ ਕਹਿਨਾ ਹੈ ਜਮੀਨ ਕਰਕੇ ਜਗਜਾਸੂ ਪੁਛਦਾ ਹੈ ਅਸਮਾਨ ਸਰੀਖੇ ਗੁਰਾਂ ਕੋ। ਖੇਵਟ ਪੂਰਬਲੇ ਕਹਾਂ ਗਏ ਜੀ? ਗੁਰਾਂ ਨੇ ਕਹਾ ਜਾਲਨ ਬਿਤੀਤ ਕਰਤੇ ਹੈਂ ਸਮਾਂ ਗੁਰਾਂ ਨਾਲ ਮਿਲਕੇ ਉਲਾਂਭੇ ਧਰਮ ਰਾਜਾ ਕੇ ਜੀਵ ਉਨ੍ਹਾਂ ਕਾ ਸਹਾਰਦਾ ਹੈ, ਕਿੰਵਾ ਹਿੰਦੂ ਜੋ ਥੇ ਸੋ ਜਾਲੇ ਗਏ, ਮੁਸਲਮਾਨ ਗੋਰਾਂ ਨਾਲ ਕਿਆਮਤ ਤੱਕ ਜੀਵ ਕਬਰਾਂ ਵਿਚ ਰਹਿੰਦਾ ਹੈ, ਤੁਰਕ ਮਤ ਮੇਂ ਆਖਰ ਤਕ ਜੀਵ ਕਬਰਾਂ ਵਿਚ ਰਹਿੰਦੇ ਹੈਂ, ਜਦੋਂ ਰਬ ਕਾਜੀ ਬਨ ਕੇ ਨਿਆਇ ਕਰੇਗਾ ਤਾਂ ਜੀਵ ਕਬਰਾਂ ਵਿਚੋਂ ਨਿਕਸੇਂਗੇ। ਸੰਸਾਰ ਮੇਂ ਥਿਰਤਾ ਕਿਸੀ ਕੀ ਨਹੀਂ ਹੋਤੀ ਤਾਂਤੇ ਮਨੁਖਾ ਜਨਮ ਸਫਲਾ ਕਰਨਾ ਜੀਵ ਕੋ ਜੋਗ ਹੈ, ਦੁਰਲੰਭ ਹੈ ਨਾਮ ਕਲਜਾਨ ਕਰਨੇ ਵਾਲਾ ਹੈ॥

ਆਸਾ ਭਈ ਸਮੱਗ੍ਰ ਅਬ ਸਤਿਗੁਰ ਭਏ ਸਹਾਇ।
ਗੁਜਰਿ ਚਲੇਗੀ ਅਗਰ ਜੋ ਭਗਤਨ ਕੇ ਜਸ ਗਾਇ।
ਸਰਬ ਸੰਤ ਗੁਰ ਬੰਦਨਾਂ ਈਸ ਰੂਪ ਰਿਦ ਧਾਰ।
ਦੀਜੈ ਮੁਹ ਅਲੰਬ ਅਬ ਗੁਰ ਗਿਰਾ ਸਮੁੰਦ੍ਰ ਪਾਰ॥ ੨॥

ਸ੍ਰੀ ਗੁਰੂ ਨਾਨਕ ਆਦਿ ਤੇ ਦਸਮ ਗੋਬਿੰਦ ਗੁਰ ਸਿੰਘ।
ਸਭਕੇ ਚਰਨ ਸਿਰੋਜ ਕੋ ਮਨ ਤਨ ਬਚਨ ਕਰ ਬੰਧ॥ ੩ ॥

ਆਸਾ ਰਾਗ ਸਮਾਪਤੀ ਭਯਾ ਸ੍ਰੀਹਵ ਪਹਿਲਾ,ਮੇਰੇ ਮਨ ਮੈਂ ਸਾਖੀਆਂ ਬਹੁਤ ਹੀ ਫੁਰਦੀਆਂ ਸਨ ਪ੍ਰੰਤੂ ਇਹ ਫੁਰਨਾ ਹੂਆ ਕੇ ਸੱਚ ਮੇਂ ਝੂਠ ਰਲਾਨਾ ਹਛਾ ਨਹੀਂ ਸ੍ਵਰਨ ਮੇਂ ਤਾਂਬਾ ਰਲਾਨਾ ਜੋਗ ਨਹੀਂ, ਗੁਰ ਜੀ ਦੇ ਬਚਨ ਤੋ ਮੋਤੀ ਹੀਰੇ ਲਾਲ ਜਵਾਹਰ ਹੈਂ ਕੱਚ ਸ੍ਰੀਖਾ ਇਤ੍ਰ ਸਾਖੀਆਂ ਜੋਗ ਨਹੀਂ ਹੈਂ॥

—:—o—:—

ੴ ਸਤਿਗੁਰਪ੍ਰਸਾਦਿ ॥

ਆਸਾ ਰਾਗ ਕਾ ਭੋਗ ਪਾ ਕਰ ਅਬ ਸ੍ਰੀ ਗੂਜਰੀ ਜੀ ਕੋ ਅਰੰਭ ਕਰਤੇ ਹੈਂ, ਮੰਗਲ ਵਸਤੂ ਨਿਰਦੇਸ ਕਹਿਕੇ ਸ੍ਰੀ ਕਬੀਰ ਜੀ ਕੀ ਬਾਣੀ ਉਚਾਰਨ ਕਰਤੇ ਹੈਂ ॥

ਰਾਗੁ ਗੂਜਰੀ ਭਗਤਾਂ ਕੀ ਬਾਣੀ

ੴ ਸਤਿਗੁਰਪ੍ਰਸਾਦਿ ॥

ਸ੍ਰੀ ਕਬੀਰ ਜੀਉ ਕਾ ਚਉਪਦਾ ਘਰੁ ੨ ਦੂਜਾ ॥

ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈ ਹੈ। ਊਠਤ ਬੈਠਤ ਠੇਗਾ

ਪਰਿਹੈ ਤਬ ਕਤ ਮੂੰਡ ਲੁਕਈ ਹੈ ॥ ੧ ॥ ਹਰਿ ਬਿਨੁ ਬੈਲ ਬਿਰਾਨੇ ਹੁਈ ਹੈ । ਫਾਟੇ ਨਾਕ ਨ ਟੂਟੇ ਕਾਧਨ ਕੋ ਦਉ ਕੋ ਭੁਸੁ ਖਈ ਹੈ ॥ ੧ ॥ ਰਹਾਉ ॥ ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈ ਹੈ । ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈ ਹੈ ॥ ੨ ॥ ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ ਅਨਿਕ ਜੋਨਿ ਭਰਮਈ ਹ । ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ ਇਹੁ ਅਉਸਰੁ ਕਤ ਪਈ ਹੈ ॥ ੩ ॥ ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈ ਹੈ। ਕਹਤ ਕਬੀਰ ਰਾਮ ਨਾਮ ਬਿਨੁ ਮੂੰਡ ਧੁਨੇ ਪਛੁਤਈ ਹੈ ॥ ੪ ॥ ੧ ॥

ਇਕ ਸਮੇ ਮੈਂ ਕਬੀਰਜੀ ਨੇ ਇਕ ਪਖੰਡੀ ਦੇਖਾ, ਗ੍ਰਸਤੀਓਂ ਕਾ ਦੁਧ ਪੀ ਕੇ ਚਬਾਰੇ ਕਾ ਬੂਹਾ ਮਾਰਕੇ ਅੰਦ੍ਰ ਦੁਧ ਕੀ ਮਸਤੀ ਸੇ ਨਿੰਦ੍ਰਾ ਕੇ ਜੋਰ ਸੇ ਸੌਂ ਜਾਇ, ਲੋਕ ਜਾਨਨ ਭਜਨ ਕਰਤਾ ਹੈ, ਉਹ ਵੀ ਕਹੈ ਮੈਨੂੰ ਕਿਸੀ ਨੇ ਬੁਲਾਨਾ ਨਹੀਂ ਕਬੀਰ ਜੀ ਨੇ ਦੇਖਾ ਇਹ ਪਖੰਡੀ ਅੰਤ ਕੋ ਦੁਖੀ ਹੋਵੇਗਾ, ਹੁਨ ਗ੍ਰਸਤੀਆਂ ਕਾ ਛਕ ਕਰ ਦੁਧ ਮਸਤ ਹੋ ਰਹਿਤਾ ਹੈ ਏਹ ਹਸਾਬ ਦੇਨਾ

ਪੜੇਗਾ ਅੰਤ ਕੋ,ਹੁਣ ਇਸ ਕੋ ਉਪਦੇਸ ਦੇਈਏ। ਕਬੀਰ ਜੀ ਨੇ ਕਹਾ ਹੇ ਭਾਈ ਤੈਨੂੰ ਚਾਹੀਦਾ ਹੈ ਕਿ ਭਜਨ ਕਰ,ਅਗੋਂ ਉਸ ਕੇਹਿਆ ਰੇ ਜੁਲਾਹੇ ਤੇਰੇ ਵਰਗੇ ਵੀ ਅਸੀ ਨਾ ਹੋਏ ? ਹੋਰ ਅਸੀ ਕਿਆ ਕਰਤੇ ਹਾਂ ਤਾਣੀ ਤੋ ਨਹੀਂ ਬੁਨਤੇ। ਤਰਕ ਕਰੀ, ਕਬੀਰ ਜੀ ਚਲੇ ਗਏ, ਉਹੀ ਮ੍ਰਿਤੂ ਹੋ ਕਰ ਬੈਲ ਬਨਿਆ, ਹਲ ਮੇਂ ਉਨ੍ਹੋਂ ਨੇ ਜੋੜਿਆ ਪਰ ਚੱਲੇ ਨਾ ਪੂਛ ਮ੍ਰੋੜਨ,ਮਾਰਨ, ਬੈਠ ਰਹੇ। ਸਮਾਂ ਪਾ ਕੇ ਕਬੀਰ ਜੀ ਪਾਸੋਂ ਆ ਲੰਘੇ ਅੰਤਰਜਾਮਤਾ ਕਰ ਦੇਖਿਆ ਉਹੀ ਦੁਧ ਪੀਨ ਵਾਲਾ ਬੈਲ ਹੈ, ਲੋਕਾਂ ਕੋ ਹਟਾ ਕਰ ਬੈਲ ਕੇ ਕੰਨ ਮੇਂ ਕਹਿਨ ਲਗੇ ਦੇਖ ਅਸੀ ਤੈਨੂੰ ਕਹਿਆ ਥਾ ਕਿ ਤੂੰ ਭਜਨ ਕਰ ਨਹੀਂ ਤਾਂ ਹਸਾਬ ਦੇਵੇਂਗਾ, ਤੂੰ ਤਾਮਸੀ ਹੋਇਆ ਸੈਂ ਹੁਣ ਹਲ ਵਾਹਕੇ ਛੁਟੇਂਗਾ ਤੈਨੂੰ ਕਹਾ ਥਾ ਚਾਰ ਪੈਰ ਹੋਨਗੇ ਦੋ ਸਿੰਗ ਗੁੰਗਾ ਮੂੰਹ ਹੋਵੇਗਾ ਤਬ ਕੈਸੇ ਗੁਣ ਗਾਵੇਂਗਾ ਉਠ ਖੜਾ ਹੋ ॥

ਕਬੀਰ ਜੀ ਸਭ ਕੋ ਸਾਂਝਾ ਉਪਦੇਸ਼ ਦੇਤੇ ਹੈਂ "ਪ੍ਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਂਝੀ ਸਗਲ ਜਹਾਨੈ" ਹੇ ਜੀਵ! ਜਬ ਤੇਰੇ ਚਾਰ ਪੈਰ ਭਏ ਦੋ ਸਿੰਗ ਸਿਰ ਉਤੇ ਹੋਏ ਮੁਖੋਂ ਗੁੰਗਾ ਹੋਇਆ ਤਦੋਂ ਕਿਸ ਤਰਾਂ ਗੁਨ ਗਾਵੇਂਗਾ? ਹਲ ਮੈਂ ਨਾ ਤੁਰਿਆ, ਉੱਠਨ ਸਮੇਂ ਲਾਠਾ ਮਾਰਨ ਗੇ ਬੈਠਨ ਵਖਤ ਪੂਛ ਮ੍ਰੋੜ ਕੇ ਸੋਟਾ ਮਾਰਨ ਗੇ, ਹੁਣ ਜੀ ਲੁਕ ਰਹਿੰਦਾ ਹੈ ਜੈਸੇ ਦੁੱਧ ਪੀਨ ਵਾਲਾ ਚੁਬਾਰੇ ਵਿਚ ਥਾ,ਉਸ ਵੇਲੇ ਕਿਥੇ ਸਿਰ ਲੁਕਾਵੇਂਗਾ ॥ ੧ ॥

ਹਰੀ ਕੇ ਨਾਮ ਜਪਨ ਬਿਨਾਂ ਬੈਲ ਬਿਰਾਨੇ ਉਜਾੜ ਕੇ

ਹੋਈਦਾ ਹੈ ਜਿਨ ਕਾ ਕੋਈ ਰੱਖਕ ਨਹੀਂ ਕਿੰਵਾ ਬੇਰਾਏ ਪ੍ਰਾਇ ਬੈਲ ਹੋਵੀਤਾ ਹੈ,ਅਪਨੇ ਬੈਲ ਕਾ ਦਰਦ ਕਰਕੇ ਪਾਨੀ ਪਠਾ ਪਾਤੇ ਹੈਂ ਪ੍ਰਾਇ ਕੋ ਸਾਰਾ ਦਿਨ ਵਾਹਕੇ ਸੰਧਜਾ ਕੋ ਭੇਜ ਦਿੱਤਾ ਭੁਖਾ ਥਕਾ ਹੋਇਆ ਕੁਛ ਉਸ ਨੇ ਨਹੀਂ ਕਹਿਨਾ ਕੋਈ ਭੁਖਾ ਮਾਰੇ ਭਾਵੇਂ ਕੁਛ ਕਰੇ। ਕਿੰਵਾ ਤ੍ਰਿਤਯੋਰਥਾ-ਹੇ ਬੇ ਗਯਾਨੇ ਹਰੀ ਨਾਮ ਬਿਨਾਂ ਬੈਲ ਹੋਈਐ ਫਟ ਜਾਇਗਾ ਰਸੀ ਨਕੇਲ ਸੇ ਨੱਕ, ਟੁਟ ਜਾਨਗੇ ਮੋਢੇ ਕੋਧੇ ਕਾ ਖੁਸ਼ਕ ਭੋਹ ਖਾਨਾ ਪਵੇਗਾ ॥ ਰਹ॥ ਬੁੰਢਾ ਬੈਲ ਕਮਲਾ ਇਕ ਨਹੀਂ ਰਹਾ ਬਨ ਮੈਂ ਕਢ ਦੇਤੇ ਹੈਂ ਸਾਰਾ ਦਿਨ ਫਿਰਦਾ ਰਹਿਆ ਬਨ ਵਿਚ ਰਾਤ ਹੋਨ ਲਗੀ ਪਰ ਪੇਟ ਨਾਂ ਰਜਿਆ, ਦੰਦ ਹੈ ਨਹੀਂ ਸਭ ਕੁਛ ਚਬ ਲਵੇ, ਪਠੇ ਮਿਲਨੇ ਮੁਸ਼ਕਲ, ਰੱਜੇ ਕਿਥੋਂ,ਪਰੰਤੂ ਜਿਨ੍ਹਾਂ ਨੇ ਭਗਤ ਪ੍ਰਮੇਸ਼ਰ ਕੇ ਪਯਾਰਿਆਂ ਕਾ ਕਹਾ ਨਹੀਂ ਮੰਨਿਆਂ ਸੋ ਅਪਨਾ ਕੀਤਾ ਪਾਵਤੇ ਹੈਂ ॥ ੨ ॥

ਕਿਸੀ ਕੋ ਦੁਖ ਦੇਨਾ ਕਿਸੀ ਕੋ ਸੁਖ ਦੇਨਾ ਧਨ ਲੈ ਆਂਦਾ, ਲਿਆਕੇ ਕੁਟੰਬ ਕੋ ਪਾਲਿਆ ਆਪ ਮਹਾਂ ਭ੍ਰਮ ਮੈਂ ਡੂਬਾ, ਕਿੰਵਾ ਮਹਾਂ ਭ੍ਰਮ ਮੈਂ ਡੁਬਾ ਹੋਯਾ ਦੁਖ ਸੁਖ ਪਾਵਤਾ ਹੈ ਅਨੇਕ ਜੂਨੀਆਂ ਕੇ ਵਿਖੇ ਭ੍ਰਮਾਈਤਾ ਹੈ,ਪ੍ਰਭ ਪ੍ਰਮੇਸ੍ਰ ਕੇ ਭੁਲਨੇ ਕਰ ਰਤਨ ਵਤ ਜੋ ਜਨਮ ਥਾ ਖੋਇਆ ਨਾਸ ਕੀਤਾ ਵਿਸ਼ਯੋਂ ਮੈਂ ਇਹ ਸਮਾਂ ਮਨੁਖਾ ਜਨਮ ਭਾਰਤ ਖੰਡ ਉੱਤਮ ਪੁਰਸ਼ੋਂ ਕਾ ਸੰਗ ਕਦੋਂ ਹਾਥ ਆਵੇਗਾ॥ ੩ ॥ ਤੇਲੀ ਕੇ ਕਪ ਨਾਮ ਕਿਸੀ ਦੇਸ ਮੈਂ ਬੈਲ ਕੋ ਕਹਿਤੇ ਹੈਂ, ਕਿੰਵਾ ਪ੍ਰਸੰਗ ਕਰ ਤੇਲੀ ਕੋ ਬੈਲ ਕਹਾ ਕਿੰਵਾ ਸੰਪ੍ਰਦਾਇ ਕਾ ਅਰਥ ਹੈ ਬੈਲ ਤੇਲੀ ਕਾ ਜੈਸੇ ਭ੍ਰਮਤਾ ਹੈ ਪਰ

ਦੇਸ ਨਗਰ ਕੀ ਪ੍ਰਾਪਤੀ ਨਹੀਂ ਹੋਤੀ ਉਸ ਕੋ, ਕੋਹਲੂ ਕੇ ਆਲੇ ਦੁਆਲੇ ਹੀ ਰਹਿਤਾ ਹੈ ਟੁਰੇ ਤਾਂ ਕਿਸੀ ਨਗਰ ਮੇਂ ਜਾ ਮਿਲੇ ਐਸੇ ਹੀ ਜੀਵ ਭ੍ਰਮਤ ਭ੍ਰਮਤ ਉਹਾਂ ਹੀ ਮੂਏ ਬਹੁ ਨਗਰਹ ਮਝਾਰ ਟੁਰਨਾ ਭਜਨ ਕਰਨਾ ਸੋ ਨਾ ਕੀਤਾ ਸੰਸਾਰੁ ਮੇਂ ਹੀ ਰਹੇ। ਦੁਤਯਰਥਾ—ਤ੍ਰੇਲਕ ਉਸ ਕੇ ਕਿਣਕਿਆਂ ਕੋ ਕਹੈਂ ਕਪ ਜੋ ਹੈ ਬਾਂਦਰ ਸਵੇਰ ਕੋ ਉਠਕੇ ਉਸਕੇ ਕਿਨਕਿਆਂ ਕੋ ਜਾਨਤੇ ਹੈਂ ਕੋਈ ਫਲ ਹੈ ਖਾਈਏ ਹਾਥ ਸੇ ਪਕੜ ਕੇ ਦੇਖੇਂ ਤਾਂ ਕੁਛ ਵੀ ਨਹੀਂ ਪਾਨੀ ਡਿਗ ਪੜਾ ਹਾਥ ਮੇਂ ਕਿਆ ਆਵੇ,ਐਸੇ ਹੀ ਜੀਵ ਪਦਾਰਥ ਸਚੇ ਜਾਨ ਕੇ ਪਕੜਤੇ ਹੈਂ ਪਰ ਹਾਥ ਮੇਂ ਕੁਛ ਵੀ ਨਹੀਂ ਆਵਤਾ ਪਦਾਰਥੋਂ ਤੇ। ਤ੍ਰਿਤਯਰਥਾ—ਸਯਾਲ ਕੋ ਬਾਂਦਰ ਰਤਕਾਂ ਰਾਤ੍ਰੀ ਕੋ ਕਠੀਆਂ ਕਰੇ ਸਾਡੀ ਅਗਨੀ ਕਠੇ ਹੋਕੇ ਬੈਠਤੇ ਹੈਂ ਆਪਨੀ ਨਿਘ ਆਵਤੀ ਹੈ ਉਨ ਕੋ ਜਨਾਤੇ ਹੈਂ ਅਗਨੀ ਵਿਚੋਂ ਸਾਨੂੰ ਗਰਮੀ ਆਂਵਦੀ ਹੈ ਅਗਨੀ ਕੀ ਪ੍ਰਾਪਤੀ ਬਿਨਾ ਹੀ ਰਾਤ੍ਰੀ ਮੁਕ ਜਾਂਦੀ ਹੈ ਕਬੀਰ ਜੀ ਕਹੈਂ ਰਾਮ ਕੇ ਨਾਮ ਜਪੇ ਬਿਨਾਂ ਅੰਤ ਕੋ ਮੂੰਡਸਿਰ ਕੋ ਧੁਨੇ ਹਲਾਂਵਤਾ ਹੈ ਪਛਤਾਪ ਕਰਤਾ ਹਥਾਂ ਕੋ ਮਰੋੜਤਾ ਹੈ ਦੁਖੀ ਹੂਆ ॥ ੪ ॥ ੧ ॥

ਗੂਜਰੀ ਘਰੁ ੩

**ਮੁਸਿ ਮੁਸਿ ਰੋਵੈ ਕਬੀਰ ਕੀ ਮਾਈ । ਏ ਬਾਰਿਕ ਕੈਸੇ ਜੀਵਹਿ ਰਘੁਰਾਈ ॥੧॥ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ । ਹਰਿ ਕਾ ਨਾਮੁ ਲਿਖਿ ਲੀਓ ਸਰੀਰ ॥ ੧ ॥ ਰਹਾਉ ॥**

ਜਬ ਲਗ ਤਾਗਾ ਬਾਹਉ ਬੇਹੀ। ਤਬ ਲਗੁ ਬਿਸਰੈ ਰਾਮੁ ਸਨੇਹੀ ॥ ੨ ॥ਓਛੀ ਮਤਿ ਮੇਰੀ ਜਾਤਿ ਜੁਲਾਹਾ ॥ ਹਰਿ ਕਾ ਨਾਮੁ ਲਹਿਓ ਮੈ ਲਾਹਾ ॥ ੩ ॥ ਕਹਤ ਕਬੀਰ ਸੁਨਹੁ ਮੇਰੀ ਮਾਈ । ਹਮਰਾ ਇਨਕਾ ਦਾਤਾ ਏਕੁ ਰਘੁਰਾਈ ॥ ੪ ॥ ੨ ॥

ਇਕ ਸਮੇਂ ਕਬੀਰ ਜੀ ਤਾਣੀ ਬੁਨਨੀ ਤਯਾਗ ਕੇ ਬਿਰਾਜ ਰਹੇ,ਮਾਤਾ ਵੇਖੀ ਰੁਦਨ ਕਰਤੀ, ਸ਼ਬਦ ਕਹਿਤੇ ਹੈਂ ਮੁਸ ਮੁਸਿ ਭੁਸ ਭੁਸ ਕਰਕੇ ਡਰਦੀ ਹੋਈ ਕਬੀਰ ਕੀ ਮਾਈ ਰੋਣੇ ਲਗੀ ਹੇ ਪ੍ਰਮੇਸ਼ਰ ਏਹ ਲੜਕੇ ਕਮਾਲਾ ਕਮਾਲੀ ਕਿਸਤਰਾਂ ਜੀਵਨ ਗੇ ਖਾਨ ਪਾਨ ਕਹਾਂ ਸੇ ਮਿਲੇਗਾ ॥ ੧ ॥ ਤਨਨਾ ਤਾਨੀ ਬੁਨਨਾ ਕਪੜਾ ਕਬੀਰ ਨੇ ਤਯਾਗਿਆ ਹੈ ਹਰਿ ਕਾ ਨਾਮ ਸਰੀਰ ਮੇਂ ਲਿਖ ਲੀਆ ਹੈਸੁ ? ਅਗੋਂ ਕਬੀਰਜੀ ਮਾਈ ਨੂੰ ਉਤ੍ਰ ਦੇਨੇ ਲਗੇ ॥ ਰਃ ॥ ਹੇ ਮਾਤਾ ਜਿਤਨਾ ਚਿਰ ਮੈਂ ਧਾਗਾ ਬੇਈ ਨਲੀ ਕੇ ਛੇਕ ਵਿਚੋਂ ਮੂੰਹ ਨਾਲ ਖਿਚਦਾ ਹਾਂ ਇਤਨਾ ਚਿਰ ਰਾਮ ਨਾਮ ਭੁਲ ਜਾਂਦਾ ਹੈ ਤਾਂ ਮੈਂ ਛਡ ਬੈਠਾ ਹਾਂ ॥ ੨ ॥

ਹੇ ਭਾਈ! ਤੂੰ ਅਪਨੀ ਵਲ ਤਾਂ ਵੇਖ ਤਿਸ ਪਰ ਕਹੈਂ ਹੋਛੀ ਤੁਛ ਮੇਰੀ ਮਤਿ ਹੈ ਜਾਤੀ ਵੀ ਨੀਚ ਜੁਲਾਹੇ ਕੀ ਪਰੰਤੂ ਹਰੀ ਕਾ ਨਾਮ ਮੈਂ ਲਭ ਲੀਆ ਹੈ॥ ੩ ॥

ਕਬੀਰ ਜੀ ਕਹੇਂ ਸੁਨੋ ਮੇਰੀ ਮਾਤਾ ਹਮਾਰਾ ਇਨਕਾ

ਤੁਮਾਰਾ ਏਕ ਰਾਮ ਜੀ ਹੀ ਦੇਨੇ ਵਾਲਾ ਹੈ ਤਿਸਕੋ ਜਪੁ ॥ ੪ ॥ ੨ ॥

ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧

ੴ ਸਤਿਗੁਰਪ੍ਰਸਾਦਿ ॥

ਜੌ ਰਾਜੁ ਦੇਹਿ ਤ ਕਵਨ ਬਡਾਈ । ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥ ੧ ॥ ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ॥ ਬਹੁਰਿ ਨ ਹੋਇ ਤੇਰਾ ਆਵਨ ਜਾਨੁ ॥ ੧ ॥ ਰਹਾਉ॥ ਸਭ ਤੈ ਉਪਾਈ ਭਰਮ ਭੁਲਾਈ ॥ ਜਿਸ ਤੂੰ ਦੇਵਹਿ ਤਿਸਹਿ ਬੁਝਾਈ ॥ ੨ ॥ ਸਤਿਗੁਰੁ ਮਿਲੈ ਤ ਸਹਸਾ ਜਾਈ ॥ ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥ ੩ ॥ ਏਕੈ ਪਾਥਰ ਕੀਜੈ ਭਾਉ । ਦੂਜੈ ਪਾਥਰ ਧਰੀਐ ਪਾਉ । ਜੇ ਓਹੁ ਦੇਉ ਤ ਓਹੁ ਭੀ ਦੇਵਾ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥ ੪ ॥ ੧ ॥

ਗੁਜਰੀ ਮੈਂ ਸ੍ਰੀ ਨਾਮਦੇਵ ਜੀ ਵਿਸਨਪਦੇ ਜੈਸੇ ਸਬਦ ਉਚਾਰਤੇ ਹੈਂ ਦਰਸ਼ਨ ਕਰਨ ਕੇ ਲੀਏ ਅਰਾਧਨਾ ਕੀਤੀ ਮਹਾਰਾਜ ਜੀ ਪ੍ਰਗਟ ਹੋਕੇ ਕਹਿਨੇ ਲਗੇ ਰਾਜਾ ਤੈਨੂੰ ਬਨਾਈਐ, ਨਾਮਦੇਵ ਜੀ ਕਹੇਂ ਹੇ ਭਗਵਨ ਜੇ ਰਾਜ ਸਾਨੂੰ

ਦਿਤਾ ਤਾਂ ਸਾਡੀ ਕਿਆ ਵਡਿਆਈ ਹੈ ਆਪ ਕਾ ਹੀ ਜੱਸ ਹੈ ਜੇਕਰ ਸਾਨੂੰ ਕਹੋ ਭਿਖਿਆ ਮਾਂਗ ਕੇ ਖਾਵੇ ਤਾਂ ਸਾਡਾ ਕਿਆ ਘਾਟਾ ਹੋ ਚਲਿਆ ਹੈ, ਸੋ ਘਾਟਾ ਵਾਧਾ ਆਪ ਕਾ ਹੀ ਹੈ॥੧॥

ਅਸੀ ਅਪਨੇ ਮਨ ਕੋ ਇਹੀ ਕਹਿੰਦੇ ਹਾਂ ਤੂੰ ਹਰਿ ਭਜ ਹੇ ਮੇਰੇ ਮਨ, ਨਿਰਬੰਧ ਪਦ ਦੇਨੇ ਵਾਲਾ ਹੈ ਬਹੁੜੋ ਫੇਰ ਸੰਸਾਰ ਮੈਂ ਤੇਰਾ ਆਵਾਗਵਨ ਨਾ ਹੋਵੈ, ਹੇ ਪਰਮੇਸ਼ਰ ਸਭ ਸ੍ਰਿਸ਼ਟੀ ਤੈਨੇ ਉਤਪਤਿ ਕਰਕੇ ਭਰਮ ਮੈਂ ਭੁਲਾ ਛਡੀ ਹੈ ਜਿਸ ਕੋ ਤੂੰ ਕ੍ਰਿਪਾ ਕਰਕੇ ਨਾਮ ਦੇਵੇਂ ਤਿਸ ਕੋ ਬੂਝ ਤੇਰੀ ਆਈ ਹੈ ॥ ੨ ॥

ਸਤ ਵਸਤੂ ਕੇ ਜਾਨਨੇ ਵਾਲਾ ਗੁਰੂ ਜਬ ਮਿਲੇ ਤਾਂ ਸੰਸੇ ਕੀ ਨਵਿਰਤੀ ਹੋਤੀ ਹੈ, ਸੰਸਾ ਕਿਆ ਜੀਵ ਬ੍ਰਹਮ ਹੈ ਕਿ ਹੋਰ ਬ੍ਰਹਮ ਹੈ ? ਕੋਈ ਹੋਰ ਬ੍ਰਹਮ ਹੂਆ ਤਾਂ ਚੇਤਨ ਹੈ ਕਿ ਜੜ੍ਹ ਹੈ ? ਗੁਰਾਂ ਪਾਸੋਂ ਪੂਛਨੇ ਕਰ ਨਿਰਨੇ ਬ੍ਰਹਮ ਕਾ ਹੋਤਾ ਹੈ ਹੇ ਗੁਰੋ ਮੈਂ ਕਿਸਕੀ ਪੂਜਾ ਕਰੋਂ ਦੂਸਰਾ ਕੋਈ ਮੈਨੂੰ ਨਿਗਾ ਨਹੀਂ ਆਂਵਦਾ 'ਬ੍ਰਹਮ ਦੀਸੈ ਬ੍ਰਹਮ ਸੁਨੀਐ ਏਕ ਏਕ ਵਖਾਨੀਐ' ਭੇਦ ਵਾਦ ਮੇਰੇ ਰਿਦੇ ਸੇ ਦੂਰ ਭਇਆ ਹੈ ॥੧॥

ਇਕ ਪਥਰ ਕੋ ਦੇਵਤਾ ਸਮਝ ਕੇ ਭਾਉ ਪ੍ਰੇਮ ਕਰੀਤਾ ਹੈ, ਦੂਜਾ ਪੱਥਰ ਨਿਸਫਲ ਜਾਨਕੇ ਉਸ ਉਤੇ ਪੈਰ ਰਖ ਕੇ ਨਿਰਾਦਰੀ ਕਰੀਦੀ ਹੈ, ਪਥਰ ਭੇ ਜਾਤੀ ਦੋਨੋਂ ਮੈਂ ਏਕ ਥੀ ਇਕ ਦੇਵਤਾ ਮੰਨਿਆਂ ਤਾਂ ਦੂਜਾ ਵੀ ਦੇਵ ਹੀ ਜਾਨਨਾ ਚਾਹੀਤਾ ਥਾ, ਜੇ ਪਥਰ ਜਾਨੇ ਤਾਂ ਦੋਨੋਂ ਪਥਰ ਹੈਂ। ਇਸ ਹੇਤੂ ਤੇ ਹਮ ਨੇ ਹਰੀ ਪੂਰਨ ਜਾਨਨਾ ਹੀ ਪੂਜਾ ਕਰੀ ਹੈ ਨਾਮਦੇਵ

ਜੀ ਕਹੈਂ ॥ ੪ ॥ ੧ ॥

ਗੂਜਰੀ ਘਰੁ ੧

ਮਲੈ ਨ ਲਾਛੈ ਪਾਰਮਲੋ ਪਰਮਲੀਓ ਬੈਠੋ ਰੀ ਆਈ ॥ ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ ॥ ੧ ॥ ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ॥ ੧॥ ਰਹਾਉ ॥ ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ। ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ॥ ੨ ॥ ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ॥ ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ ॥ ੩ ॥ ੨ ॥

ਪ੍ਰਮਾਤਮਾ ਕੀ ਪ੍ਰਾਪਤੀ ਜਬ ਹੂਈ ਤਾਂ ਕਿਸੀ ਨੇ ਪੂਛਾ ਤਿਸ ਕਾ ਵਸੇਸਣ ਕਹੋ? ਤਿਸ ਕੋ ਕਹੈਂ ਬ੍ਰਹਮ ਮੈਂ ਮਲ ਕਾ ਲਛਨ ਨਹੀਂ ਸਭ ਮੈਲਾਂ ਤੇ ਪਾਰ ਹੈ, ਪਰਮਲ ਚੰਦਨ ਰੂਪ ਰਿਦੇ ਮੈਂ ਬੈਠੋ ਰੀ ਸਖੀ ਆਇ ਕਰਕੇ ਕਿੰਵਾ ਮਲ ਕਾ ਲਛਨ ਨਹੀਂ ਪਰਮ ਅਨੰਦ ਰੂਪ ਹੈ ਰਿਦੇ ਮੈਂ। ਕੋਈ ਕਹੈ ਕੈਸੇ ਆਇਆ ਹੈ? ਤਿਸ ਕੋ ਕਹੈਂ ਆਂਵਦਾ ਹੋਇਆ ਕਿਸੇ ਨੇ ਨਹੀਂ ਦੇਖਿਆ ਕੌਨ ਉਸ ਕੇ ਰਸਤੇ ਕੋ ਜਾਨਦਾ ਹੈ ਕਿੰਵਾ ਉਸ ਕਾ ਅਨੰਦ ਕੌਨ ਜਾਨਦਾ ਹੈ, ਕੌਨ ਉਸ ਕੇ ਰੂਪਾਂ

ਕੋ ਕਹੈ ਕਿਸ ਨੇ ਬੂਝਿਆ ਹੈ ਰੰਗ ਉਸਕਾ ਰਮਈਆ ਅਕੁਲ ਹੈ ਕੁਲ ਜਾਤੀ ਬਿਨਾ ਹੈ ॥ ੧ ॥

ਆਵਨੇ ਮੇਂ ਦ੍ਰਿਸ਼ਟਾਂਤ ਹੈ ਜਿਉਂ ਜੈਸੇ ਅਕਾਸ਼ ਮੈਂ ਪੰਖੀ ਗਇਆ ਉਸ ਕੇ ਰਸਤੇ ਕੋ ਕੋਈ ਨਹੀਂ ਜਾਨ ਸਕਦਾ, ਕੋਈ ਕਹਿੰਦਾ ਹੈ ਮੈਂ ਰਸਤਾ ਵੇਖਿਆ ਹੈ? ਦੂਜਾ ਦ੍ਰਿਸ਼ਟਾਂਤ ਹੈ, ਜੈਸੇ ਜਲ ਮੈਂ ਮਛ ਚਲਾ ਗਿਆ ਹੈ ਰਸਤਾ ਵੇਖਿਆ ਨਹੀਂ ਜਾਂਦਾ ॥ ੨ ॥

ਜਿਸ ਤਰਾਂ ਆਕਾਸ਼ ਦੀ ਮਿੱਟੀ ਦਾ ਘੜਾ ਬੰਧਜਾ ਦੇ ਪੁਤ੍ਰ ਨੇ ਬਨਾਇਆ ਹੈ ਮ੍ਰਿਗ ਤ੍ਰਿਸ਼ਨਾ ਦੇ ਜਲ ਸਾਥ ਭਰਿਆ ਹੈ ਨਾਮਦੇਵ ਜੀ ਕਹੈਂ ਸੁਆਮੀ ਜੋ ਬੀਠਲ ਹੈ ਤਿਸਕੇ ਆਵਨੇ ਮੈਂ ਤਿੰਨ ਦ੍ਰਿਸਟਾਂਤ ਜੜੇ ਹੈਂ। ਅਕਾਸ਼ ਕੀ ਮਿੱਟੀ, ਬੰਧਜਾ ਕਾ ਸੁਤ, ਮ੍ਰਿਗ ਤ੍ਰਿਸ਼ਨਾ ਕਾ ਜਲ, ਜੇ ਏਹ ਸਚੇ ਹੈਂ ਤਾਂ ਉਸਕਾ ਆਵਨਾ ਭੀ ਸਚਾ ਹੈ ਕਿੰਵਾ ਪੰਛੀ ਕਾ ਰਸਤਾ ਅਕਾਸ਼ ਮੈਂ ਪਛ ਮੱਛ ਕਾ, ਜਲ ਮੈਂ ਮ੍ਰਿਗ ਤ੍ਰਿਸ਼ਨਾ ਕਾ ਘੜਾ ਭਰਾ, ਏਹ ਕਥਨ ਮਾਤ੍ਰ ਹੈ। ਐਸੇ ਹੀ ਪ੍ਰਮਾਤਮਾ ਮੈਂ ਆਵਨਾ ਜਾਨਾ ਨਹੀਂ ਦੇਸ ਕਾਲ ਵਾਲੀ ਵਸਤੂ ਵਿਚ ਆਵਨਾ ਬਨਤਾ ਹੈ ਕਿੰਵਾ ਤੀਨੇ ਜੜੇ ਹੈਂ ਉਤਪਤੀ ਪਾਲਤੇ ਸੰਘਾਰ ਇਹ ਤੀਨ ਜਿਸ ਮੇਂ ਜੜੇ ਹੈਂ ॥ ੩ ॥ ੨ ॥

—

ਗੂਜਰੀ ਸ੍ਰੀ ਰਵਿਦਾਸ ਜੀ ਕੇ ਪਦੇ ਘਰੁ ੩

ੴ ਸਤਿਗੁਰਪ੍ਰਸਾਦਿ ॥

ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥ ੧ ॥ ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥ ਅਵਰੁ ਨ ਫੂਲੁ ਅਨੂਪੁ ਨ ਪਾਵਉ ॥ ੧ ॥ ਰਹਾਉ ॥ ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥ ਧੂਪ ਦੀਪ ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥ ੩ ॥ ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥ ੪॥ ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ॥ ੫॥੧॥

ਰਵਿਦਾਸ ਜੀ ਠਾਕਰ ਪੂਜਾ ਕਰਨੀ ਛਡ ਬੈਠੇ ਥੇ ਕਿਸੀ ਨੇ ਤਰਕ ਮਾਰੀ ਹੁਣ ਮਸਤ ਹੋਗਏ ਹੋ ਠਾਕਰ ਜੀ ਕੀ ਪੂਜਾ ਕਿਉਂ ਤਿਆਗੀ? ਤਿਸਕੋ ਉੱਤਰ ਦੇਤੇ ਹੈਂ ਹੇ ਭਾਈ ਕਿਸੀ ਮਨੁਖ ਕੋ ਜੇ ਜੂਠੀ ਯਾ ਬੇਹੀ ਦੇਵੀਏ ਉਹ ਨਹੀਂ ਪ੍ਰਸੰਨ ਹੋਤਾ ਈਸ਼ਰ ਕੈਸੇ ਪ੍ਰਸੰਨ ਹੋਵੇ ਕਿ ਦੂਧ ਗਊ ਕੇ ਥਨੋਂ ਮੇਂ ਬਛਰੇ ਨੇ ਜੂਠਾ ਕਰਾ ਹੈ ਖਿਗਾੜ ਦੀਆ ਫੂਲ

ਭਵਰਾ ਪਹਿਲੇ ਸੁਗੰਧੀ ਲੇ ਜਾਤਾ ਹੈ ਪਿਛੇ ਤੇ ਠਾਕਰ ਕੋ ਜੂਠਾ ਜੋਗਨਹੀਂ, ਜਲ ਨਾਲਹੀ ਸਨਾਨ ਕਰਾਦੇਹ? ਜਲ ਮੀਨੋਂ ਨੇ ਵਿਗਾੜ ਦੀਆ ਜੰਮਦੀਆਂ ਮਰਦੀਆਂ ਸੁਚੇਤਾ ਪਸ਼ਾਬ ਜਲ ਕੇ ਜੀਵੋਂ ਕਾ ਜਲ ਮੇਂ ਹੀ ਹੋਤਾ ਹੈ ਤੇ ਜਲ ਬਿਗੜਾ ਹੇ ਭਾਈ ਗੋਬਿੰਦ ਕੀ ਪੂਜਾ ਕਿਆ ਚੜ੍ਹਾਈਏ ਕੋਈ ਚੀਜ ਫੂਲ ਤੇ ਆਦਿ ਲੈ ਹੋਰ ਦੂਧ ਵੀ ਅਨੂਪਮ ਕਿਆ ਸੁਚੇ ਨਾ ਦੂਧ ਜਲ ਆਦਿਕ ਹੀ ਸੁਚੀ ਪਾਕੀਤੀ ਹੈ ॥ ੧ ॥

ਪ੍ਰਸਟਾ ਕਹੈ ਚੰਦਨ ਹੀ ਚੜ੍ਹਾ ਦੇਹ? ਉੱਤਰ--ਮੈਲਾਗਰ ਜੋ ਹੈ ਚੰਦਨ, ਸੋ ਸਰਪੋਂ ਕਰ ਵੇੜ੍ਹਿਆ ਹੈ ਤਾਂ ਵਿਖ ਨਾਲ ਭਰਿਆ ਹੈ ਸੋ ਚੜ੍ਹਾਨੇ ਜੋਗ ਹੀ ਨਹੀਂ ਵਿਖ ਪ੍ਰਮੇਸ਼ਰ ਕੋ ਦੇਈਏ।ਕੋਈ ਕਹੈ ਅੰਮ੍ਰਿਤ ਹੀ ਚੜ੍ਹਾਦੇਹ? ਤਿਸ ਕੋ ਕਹੈ ਬਿਖ ਸ਼ਿਵਾਂ ਕੇ ਕੰਠ ਮੇਂ ਵਸਦੀ ਹੈ ਅੰਮ੍ਰਿਤ ਮਸਤਕ ਮੇਂ ਹੈ ਵਿਖ ਕੀ ਭੜਾਸ ਅੰਮ੍ਰਿਤ ਵਿਚ ਪ੍ਰਾਪਤੀ ਹੋਤੀ ਹੈ ਤਾਂ ਓਹ ਭੀ ਨਹੀਂ ਜੋਗ, ਕੋਈ ਕਹੈ ਧੂਪ ਤੇ ਦੀਪਕ ਨਾਂ ॥ ੨ ॥ ਉੱਤਰ–ਧੁਖਾਈਐ ਪਹਿਲੇ ਆਪ ਕੋ ਸੁਗੰਧਤਾ ਆਂਵਦੀ ਹੈ ਜੂਠਾ ਹੋ ਗਿਆ ਦੀਵਾ ਬਾਲਿਆ ਤਾਂ ਭੀ ਆਪਕੋ ਚਾਨਨਾਂ ਆਵੇਗਾ ਜੂਠਾ ਹੂਆ। ਨਈਵੇਦ ਮਿਸਟਾਨ ਹੀ ਚੜ੍ਹਾ ਦੇਹ ਹੋਰ ਨਹੀਂ ਤਾਂ ? ਤਿਸ ਪਰ–ਨਈ ਵੇਦ ਬਾਸਾ ਹੋਗਾ ਹੋਇਆ ਹੈ ਕਈ ਦਿਨੋਂ ਕਾ ਗੁੜ ਮਖੀ ਆਦਿਕਾਂ ਨੇ ਖਰਾਬ ਕੀਤਾ ਹੈ ਕੈਸੇ ਕਿਸ ਚੀਜ ਕੀ ਪੂਜਾ ਕਰੋਂ ॥ ੩ ॥ ਤੇਰੀ ਦਾਸ ਮੈਂ ਹੇ ਭਗਵਾਨ ਤਨ ਜੋ ਮੰਨਜਾ ਹੈ ਕਿੰਵਾ ਤਨ ਮਨ ਦੋਨੋਂ ਕਾ ਅਭਮਾਨ ਤਿਆਗਨਾ ਏਹ ਪੂਜਾ ਚਾੜ੍ਹਨ ਜੋਗ ਹੈ ਗੁਰ ਕ੍ਰਿਪਾ ਤੇ ਨਿਰੰਜਨ ਸੁਧ ਪ੍ਰਮਾਤਮਾ ਕੋ ਪਾਊ ॥ ੪ ॥

ਇਸ ਤੇ ਬਿਨਾ ਪੂਜਾ ਅਰਚਾ ਆਹਿਨਾ ਨਹੀਂ ਹੈ ਤੇਰੀ ਤੇਰੀ ਕਿੰਵਾ ਮੈਥੋਂ ਤੇਰੀ ਪੂਜਾ ਧੂਪ ਦੀਪਾਦੀ ਅਰਚਾ ਚੰਦਨ ਛਿੜਕਾਵਨ ਰੂਪ ਕਿੰਵਾ ਅਰਚਾ ਨਾਮ ਮੂਰਤੀ ਕਾ ਹੈ ਮੂਰਤੀ ਸਕਾਰ ਜਾਨਕੇ ਪੂਜਾ ਨਹੀਂ ਹੋਂਦੀ ਮੈਥੋਂ ਰਵਿਦਾਸ ਜੀ ਕਹੈਂ ਹੇ ਈਸ਼ਰ ਕੌਨ ਗਤਿ ਹੋਵੇਗੀ ਮੇਰੀ ਬਾਹਰੋਂ ਅਫਸੋਸ ਵਿਚੋਂ ਨਿਸਚਾ ਪੂਰਨ ਹੈ ਇਹ ਦ੍ਰਿਸ਼ਟੀ ਕਰੇ ॥ ੫ ॥ ੧ ॥

ਗੂਜਰੀ ਸ੍ਰੀ ਤ੍ਰਿਲੋਚਨ ਜੀਉ ਪਦੇ ਘਰ ੧

ੴ ਸਤਿਗੁਰਪ੍ਰਸਾਦਿ ॥

ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ । ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨਾ ਕਾਹੇ ਭਇਆ ਸੰਨਿਆਸੀ ॥ ੧ ॥ ਭਰਮੇ ਭੂਲੀ ਰੇ ਜੈ ਚੰਦਾ । ਨਹੀ ਨਹੀ ਚੀਨਿਆ ਪਰਮਾ ਨੰਦਾ ॥ ੧॥ ਰਹਾਉ॥ ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ ॥ ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥ ੨॥ ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿ-ਲੋਵਹੁ ਪਾਣੀ ॥ ਲਖ ਚਉਰਾਸੀਹ ਜਿਨਿ ਉਪਾਈ ਸੋ ਸਿਮਰਹੁ ਨਿਰਬਾਣੀ ॥ ॥ ੩ ॥

ਕਾਇ ਕਮੰਡਲੁ ਕਾਪੜੀਆ ਰੇ ਅਠਿਸਠਿ ਕਾਇ ਫਿਰਾਹੀ ॥ ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥੪॥੧॥

ਏਕ ਸਮੇਂ ਸ੍ਰੀ ਤ੍ਰਿਲੋਚਨ ਜੀ ਕੁਛ ਗਜਾਨ ਚਰਚਾ ਕਰ ਰਹੇ ਥੇ ਬ੍ਰਾਹਮਨ ਕਾ ਧਰਮ ਹੈ ਗਜਾਨ ਧਿਆਨ ਕੀ ਬਾਰਤਾ ਕਹਿਨੀ ਸੁਨਕੇ ਤ੍ਰਿਲੋਚਨ ਜੀ ਕਾ ਜੱਸ ਕਿ ਬਡੇ ਸਮਰਥ ਹੈਂ ਵਿਦਿਆ ਮੇਂ ਤੀਨ ਪੁਰਸ਼ ਰਾਹ ਕਰਤੇ ਹੂਏ ਆਇ ਤ੍ਰਿਲੋਚਨ ਜੀ ਕੇਪਾਸ ਕਹਿਨੇ ਲਗੇ ਅਪਨੇ ਅਪਨੇ ਮਤਿਕੀ ਵਿਸ਼ੇਸ਼ਤਾ, ਤੁਸੀ ਸਾਡਾ ਝਗਰਾ ਨਿਬੇਰੋ। ਉਦਾਸੀ ਕਹੈ ਮੈਂ ਵਡਾ ਹੋਂ ਸੰਨਿਆਸੀ ਕਹੈ ਮੈਂ ਬ੍ਰਾਹਮਨ ਕਾ ਵੀ ਗੁਰੂ ਹੈਂ। ਤਿਨਕੋ ਸਮਝਾਂਵਨ ਲੀਏ ਸ਼ਬਦ ਰਚਿਆ ਹੇ ਉਦਾਸੀ ਅੰਦਰ ਤੇਰੇ ਰਾਗ ਦ੍ਵੈਖ ਕੀ ਮਲ ਲਗੀ ਹੈ ਰਿਦਾ ਸ਼ੁਧ ਨਹੀਂ ਕੀਆ ਬਾਹਰੋਂ ਉਦਾਸੀ ਕਾ ਭੇਖ ਹੂਆ ਤਾਂ ਕਿਆ ਹੂਆ? ਹੇ ਸੰਨਿ-ਆਸੀ ਘਟ ਸਰੀਰ ਕੇ ਰਿਦੇ ਕਮਲ ਮੇਂ ਬ੍ਰਹਮ ਕੋ ਨ ਜਾਨਾ ਸੰਨਿਆਸੀ ਭਇਆ ਤੋ ਕਿਆ ਹੈ ਕੁਛ ਨਹੀਂ ਮਿਲਦਾ ਰਿਦਾ ਸੁਧ ਨਾ ਹੋਵੇ ਜਿਤਾ ਚਿਰ ॥ ੧ ॥

ਹੇ ਜੈਚੰਦਾ ਬ੍ਰਾਹਮਨ ਭਰਮ ਮੇਂ ਭੁਲ ਰਹੀ ਹੈ ਤੇਰੀਬ੍ਰਿਤੀ ਨਹੀਂ ਜਾਨਿਆ ਪਰਮਾਨੰਦ ਪ੍ਰਮੇਸ਼ਰ ਕੋ ਉਦਾਸੀਆਂ ਨੇ, ਨਹੀਂ ਜਾਨਿਆ ਪ੍ਰਮੇਸ਼ਰ ਕੋ ਸੰਨਿਆਸੀਆਂ ਨੇ, ਨਹੀਂ ਜਾਨਿਆਂ ਈਸ਼ਰ ਨੂੰ ਬ੍ਰਹਮਨੋਂ ਨੇ ॥ਰਹ॥ ਨੇਵਤੇ ਘਰਿ ਘਰਿ ਮੇਂ ਖਾਧੇ ਪਿੰਡ ਸਰੀਰ ਮੋਟਾ ਕਰ ਲਿਆ ਖਿੰਥਾ ਖਪਨੀ ਪਰੀ ਕੰਨੋਂ ਮੇਂ ਮੁੰਦ੍ਰਾ ਪਾ ਲਈਆਂ ਬਾਹਰ ਭੇਖ ਐਸਾ ਕੀਆ

ਰਿਦੇ ਅੰਦਰ ਮਾਇਆ ਕੀ ਇਛਾ ਹੈ ਮਸਾਨ ਭੂਮ ਕੀ ਸੁਆਹ ਲਗਾਈ ਪਰ ਗੁਰਾਂ ਬਿਨਾਂ ਤਤ ਨਾਂ ਪਾਇਆ ਸਿਧਾਂਤ ਨਾਂ ਜਾਨਿਆਂ ॥ ੨ ॥

ਕਾਇ ਜਪਹੁ ਰੇ ਕਿਸ ਲੀਏ ਜਪਤੇ ਹੋ ਕਿਸ ਵਾਸਤੇ ਤਪ ਕਰਤੇ ਹੋ ਕਿਸ ਵਾਸਤੇ ਪਾਨੀ ਕਾ ਬਿਲੋਨਾ ਕਰਤੇ ਹੋ ਪ੍ਰਮੇਸ਼ਰ ਕੋ ਨਾ ਜਾਨਿਆ ਤਾਂ ਪਾਨੀ ਕਾ ਹੀ ਬਿਲੋਨਾ ਹੈ। ਚੌਰਾਸੀ ਲੱਖ ਜੂਨ ਜਿਸਨੇ ਸਿਰਜੀ ਹੈ ਤਿਸ ਨਿਰਬਾਨ ਨਿਰਬੰਧ ਕੋ ਸਿਮਰੋ ॥ ੩ ॥

ਕਿਸ ਵਾਸਤੇ ਕਰਮੰਡਲ ਕਠਾਰਾ ਪਕੜਿਆ ਹੈ, ਕਾਪੜੀ ਭੇਖ ਲੀਆ ਤਾਂ ਕਿਆ ਹੂਆ, ਅਠਾਹਠ ਤੀਰਥਾਂ ਮੇਂ ਕਾਹਨੂੰ ਫਿਰਨਾਂ ਹੈਂ, ਬਦਤਿ ਕਹਿਤੇ ਹੈਂ ਤ੍ਰਿਲੋਚਨ ਜੀ ਹੇ ਪ੍ਰਾਨੀਓ ਸੁਣੋਂ ਕਣ ਜੋ ਹੈ ਦਾਣਾ ਤਿਸ ਬਿਨਾਂ ਤੂੜੀ ਕੋ ਗਾਹ ਕੇ ਕਿਆ ਪਾਨਾ ਹੈ, ਐਸੇ ਹੀ ਨਾਮ ਕਣ ਹੈ ਇਸ ਬਿਨ ਹੋਰ ਕਰਮ ਤੂੜੀ ਹੈਂ ਤਿਨਾਂ ਕੋ ਕਰਕੇ ਕਿਆ ਪਾਵੇਗਾ, ਲੂਟੇ ਜਾਵੇਂਗੇ ॥੪॥੧॥

ਗੂਜਰੀ

**ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਸਰਪ ਜੋਨਿ ਵਲਿ ਵਲਿ ਅਉਤਰੈ ॥ ੧ ॥ ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥ ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਬੇਸਵਾ ਜੋਨਿ ਵਲਿ ਵਲਿ ਅਉਤਰੈ ॥ ੨ ॥**

ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ। ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥ ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ । ਪਰੇਤ ਜੋਨਿ ਵਲਿ ਵਲਿ ਅਉਤਰੈ ॥ ੪ ॥ ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ। ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥ ੫ ॥ ੨ ॥

ਕਿਸੀ ਪੁਰਸ਼ ਨੇ ਪੂਛਾ ਕਹਾ ਇਹ ਜੀਵ ਕਿਸ ਗਤੀ ਕੋ ਪ੍ਰਾਪਤਿ ਹੋਤਾ ਹੈ? ਤਿਸਕੋ ਉਤ੍ਰ ਕਹੈਂ–ਤਪਾ ਕਾਹੇ ਕੋ ਖਪਾ ਅੰਤ ਮਤਾ ਸੋਈ ਗਤਾ। ਪ੍ਰਾਣੋਂ ਕੇ ਵਿਜੋਗ ਕਾਲ ਕੋ ਅੰਤ-ਕਾਲ ਕਹਿਤੇ ਹੈਂ, ਪਰਾਣਾਂ ਕੇ ਵਿਜੋਗ ਸਮੇਂ ਜੋ ਕਹੇ ਮੇਰੀ ਮਾਇਆ ਰਹ ਗਈ, ਕੌਨ ਸਾਂਭੇਗਾ ਮੈਂ ਬੜੇ ਜਤਨ ਕਰਕੇ ਕਠੀ ਕਰੀ ਥੀ, ਇਸ ਚਿੰਤਾ ਵਿਚ ਪ੍ਰਾਣ ਨਿਕਲ ਜਾਨ ਤਾਂ ਸਰਪ ਕੀ ਜੂਨੀ ਧਾਰ ਧਾਰਕੇ ਵਾਰੰਵਾਰ ਆਵਤਾ ਹੈ ਮਾਇਆ ਉਪਰ ਬੈਠਨ ਵਾਸਤੇ, ਤਿਸ ਕੇ ਭੈ ਕਰ ਹਮ ਪਰਮੇਸ਼ਰ ਸੇ ਇਹੀ ਮੰਗਤੇ ਹੈਂ ਅਰੀ ਬਾਈ ਹੇ ਸਖੀ ਸੰਤ ਜਨੋਂ ਕਿ ਗੋਬਿੰਦ ਜੀ ਕਾ ਨਾਮ ਸਾਨੂੰ ਮਤ ਭੂਲ ਜਾਏ, ਇਸੀ ਵਾਸਤੇ ਸੰਤ ਲੋਕ ਨਾਮ ਕਾ ਅਭਯਾਸ ਰਖਤੇ ਹੈਂ ਉਸ ਵੇਲੇ ਨਾ ਭੂਲੇ ਦ੍ਰਿੜ੍ਹ ਰਹੈ ॥ ੧ ॥

ਅੰਤ ਕੇ ਸਮੇਂ ਮਰਨ ਵੇਲੇ ਜਿਸ ਪੁਰਸ਼ ਕੇ ਇਸਤ੍ਰੀ ਕੋ

ਸਿਮਰਤੇ ਪ੍ਰਾਨ ਨਿਕਸ ਜਾਨ ਚਿੰਤਾ ਇਸਤ੍ਰੀ ਕੀ ਲਗੀ ਰਹੇ,ਕਿਆ ਮੇਰੀ ਸੁੰਦ੍ਰ ਇਸਤ੍ਰੀ ਥੀ,ਕੌਨ ਇਸ ਕੀਪ੍ਰਤਿਪਾਲ ਕਰੇਗਾ? ਸੋ ਪੁਰਸ਼ ਵੇਸਵਾ ਕਾ ਜਨਮ ਵਾਰੰਵਾਰ ਪਾਵੇਗਾ, ਕਿੰਵਾ ਜੋ ਇਸਤ੍ਰੀ ਸਿਮਰਦੀ ਰਹੇ ਪਤੀ ਮੈਂ ਪਤੀ ਤੇ ਨਾ ਤ੍ਰਿਪਤਿ ਹੁਈ ਉਸ ਕੋ ਬਹੁਤ ਪਤੀ ਮਿਲਤੇ ਹੈਂ ਵੇਸਵਾ ਹੋ ਕੇ ॥ ੨ ॥

ਜੋ ਪੁਰਸ਼ ਅੰਤ ਕੇ ਸਮੇਂ ਪੁਤ੍ਰੋਂ ਕੋ ਯਾਦ ਕਰਤਾ ਹੂਆ ਕਿਆ ਮੇਰੇ ਛੋਟੇ ਛੋਟੇ ਬਾਲਕੇ ਰਹਿ ਗਏ ਇਨ ਕਾ ਹਾਲ ਕੈਸੇ ਹੋਵੇਗਾ ? ਕਿੰਵਾ ਮੇਰੇ ਘਰ ਮੈਂ ਬਾਲਕਾ ਨਾ ਹੋਇਆ ਇਸ ਚਿੰਤਾ ਮੈਂ ਪ੍ਰਾਣ ਚਲੇ ਗਏ ਹੈਂ, ਸੂਕਰ ਕੀ ਜੂਨੀ ਕੋ ਵਾਰੰਵਾਰ ਪ੍ਰਾਪਤ ਹੋਕੇ ਪੁਤ੍ਰੋਂ ਕੀ ਇਛਾ ਪੂਰਨ ਹੋਤੀ ਹੈ, ਤਿਸ ਕੇ ਬਾਰਾਂ ਯਾਰਾਂ ਧੀਆਂ ਪੂਤ ਹੋਤੇ ਹੈਂ ਕੂਕਰੀ ਸੂਕਰੀ ਕੇ ॥ ੩ ॥

ਪੁਰਸ਼ ਮਰਨ ਸਮੇਂ ਮੰਦ੍ਰ ਮੇਰੇ ਪਕੇ ਥੇ ਕਿੰਵਾ ਕੌਨ ਸਾਂਭੇਗਾ ਮੇਰੇ ਮੰਦ੍ਰ ਥੇ ਐਸੇ ਯਾਦ ਕਰਤਾ ਹੂਆ ਕਾਲ ਵਸ ਹੋਵੇ ਤਾਂ ਪ੍ਰੇਤ ਭੂਤ ਬਨ ਕੇ ਉਨ੍ਹਾਂ ਮੰਦ੍ਰਾਂ ਵਿਚ ਰਹਿਤਾ ਹੈ ਵਾਰ ਵਾਰ ॥ ੪॥ ਅੰਤਿ ਕਾਲ ਕੋ ਜੋ ਭਗਤ ਦ੍ਰਿੜ੍ਹ ਅਭ੍ਯਾਸ ਵਾਲਾ ਪ੍ਰਮਿਸ਼ਰ ਕਾ ਨਾਮ ਸਿਮਰਤਾ ਹੈ ਭਗਵੰਤ ਕੇ ਸਰੂਪ ਕਾ ਧ੍ਯਾਨ ਰਿਦੇ ਮੈਂ ਧਾਰਦਾ ਹੈ ਇਸ ਚਿੰਤਨ ਮੇਂ ਪ੍ਰਾਣ ਚਲੇ ਗਏ ਜਿਸਕੋ ਤ੍ਰਿਲੋਚਨ ਜੀ ਉਚਾਰਨ ਕਰਤੇ ਹੈਂ ਉਹੀ ਪੁਰਸ਼ ਮੁਕਤ ਹੈ ਪੀਤੰਬਰ ਭਗਵਾਨ ਉਸ ਕੇ ਰਿਦੇ ਮੇਂ ਵੱਸਦਾ ਹੈ ਬ੍ਰਹਮ ਸਰੂਪ ਕੋ ਪ੍ਰਾਪਤਿ ਹੂਆ ॥ ੫ ॥ ੨ ॥

—o—

ਗੂਜਰੀ ਸ੍ਰੀ ਜੈਦੇਵ ਜੀਉ ਕਾ ਪਦਾ ਘਰੁ ੪

੧ ਓ ਸਤਿਗੁਰਪ੍ਰਸਾਦਿ ॥

ਪਰਮਾਦਿ ਪੁਰਖ ਮਨੋਪਿਮੰ ਸਤਿ ਆਦਿ ਭਾਵਰਤੰ । ਪਰਮਦਭੁਤੰ ਪਰਕ੍ਰਿਤਿ ਪਰੰਜਦਿ ਚਿੰਤਿ ਸਰਬ ਗਤੰ ॥ ੧ ॥ ਕੇਵਲ ਰਾਮਨਾਮ ਮਨੋਰਮੰ । ਬਦਿ ਅੰਮ੍ਰਿਤ ਤਤਮਇਅੰ । ਨਦਨੋਤਿ ਜਸ ਮਰਣੇਨ ਜਨਮ ਜਰਾਧਿ ਮਰਣ ਭਇਅੰ ॥ ੧ ॥ ਰਹਾਉ ॥ ਇਛਸਿ ਜਮਾਦਿਪਰਾਭਯੰ ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ। ਭਵ ਭੂਤ ਭਾਵ ਸਮਬ੍ਯਿੰ ਪਰਮੰ ਪ੍ਰਸੰਨ ਮਿਦੰ ॥ ੨ ॥ ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿ ਬਿਧਿ ਆਚਰਣੰ । ਤਜਿ ਸਕਲ ਦੁਹ ਕ੍ਰਿਤ ਦੁਰਮਤੀ ਭਜੁ ਚਕ੍ਰ ਧਰ ਸਰਣੰ॥ ੩ ॥ ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰ-ਮਣਾ ਬਚਸਾ ।ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ ॥ ੪ ॥ ਗੋਬਿੰਦ ਗੋਬਿੰਦੇ ਤਿ ਜਪਿ ਨਰ ਸਕਲ ਸਿਧਿ ਪਦੰ । ਜੈ ਦੇਵ

ਆਇ ਉਤਮ ਸਫੁਟੰ ਭਵ ਭੂਤ ਸਰਬ ਗਤੰ ॥ ੫ ॥ ੧ ॥

ਪਰਮ ਉਤਮ ਜਾਤੀ ਕਰਕੇ ਧਾਰਨਾ ਕਰਕੇ ਭਗਤੀ ਕਰਕੇ ਜਿਸ ਸ੍ਰੀ ਜੈ ਦੇਵ ਜੀ ਕੇ ਰਿਦੇ ਵਿਚੋਂ ਦ੍ਵੈਤਤਾ ਉਠ ਗਈ ਸਾਰੇ ਪੂਰਨ ਪ੍ਰਮੇਸ਼ਰ ਦ੍ਰਿਸ੍ਰੀ ਜਿਸਕੀ ਭਈ ਐਸੇ ਮਹਾਰਾਜ ਜੈ ਦੇਵ ਜੀ ਨੇ ਗੀਤ ਗੋਬਿੰਦ ਨਾਮ ਗ੍ਰੰਥ ਰਚਿਆ ਜਿਸ ਕੋ ਸੁਨਕੇ ਜਗਨ ਨਾਥ ਜੀ ਪਰਸੰਨ ਹੂਏ ਝੱਗਾ ਫਟਾ ਮਾਲੀ ਕੀ ਲੜਕੀ ਨੇ ਜਬ ਗਾਇਆ ਭਗਤ ਮਾਲ ਮੇਂ ਸਭ ਪਰਸੰਗ ਹੈਂ ਜਿਥੇ ਲਿਖਾ ਹੈ ਜੈ ਦੇਵ ਕਵੀ ਨਿਰਪ ਚਕ੍ਰਵੈ। ਗੁਰੂ ਜੀ ਨੇ ਜੈ ਦੇਵ ਕੋ ਕਹਾ ਨਵੀਨ ਬਾਨੀ ਰਚੋ, ਸ੍ਰੀ ਜੈਦੇਵ ਜੀ ਨੇ ਦੋ ਸਬਦ ਰਚੇ, ਰਾਮ ਨਾਮ ਸੋ ਲੈਣ ਕੈਸਾ ਹੈ ਰਾਮ ਜਿਸ ਕਾ ਨਾਮ ਹੈ ਕੇਵਲ ਸੁਖ ਹੈ ਮਨੋਰਮੰ ਸੁੰਦ੍ਰ ਹੈ, ਫੇਰ ਕੈਸਾ ਹੈ ਪਰਮਾਦਿ ਮੰਮੇ ਕੇ ਵਿਚੋਂ ਅਨ ਸ੍ਵਾਰ ਨਿਕਲਕੇ ਰਾਰੇ ਪਰ ਲਗੀ ਤਾਂ ਐਸੇ ਪਾਠ ਭਇਆ ਪਰੰਆਦਿ ਅਤੇ ਮੰਮੇ ਵਿਚੋਂ ਐੜਾ ਨਿਕਸਾ ਪਰਾ ਹੈ ਸਰਬ ਕਾ ਪ੍ਰਮਾਤਮਾ ਆਦਿ ਹੈ ਸਭ ਕੀ ਪੁਰਖ ਪੂਰਨ ਹੈ, ਮਨੋਪਮੰ ਉਪਮਾ ਤੇ ਰਹਿਤ ਹੈ ਸਤਿ ਆਦਿ ਸਤ ਹੈ ਤੇ ਆਦਿ ਹੈ ਸਭ ਕਾ ਭਾਵ ਨਾਮ ਵਿਸ਼ੇਸ਼ਨੋਂ ਕਹੈਂ ਇਨ੍ਹਾਂ ਵਿਸ਼ੇਸਣੋਂ ਕੇ ਸੰਜੁਗਤ ਹੈ ਸਤ ਹੈ ਤੇ ਆਦਿ ਵਿਚੋਂ ਚਿਤ ਹੈ ਕਿਆ ਚਿਤੰਨ ਹੈ ਤੇ ਅਨੰਦ ਹੈ ਸਤਚਿਤ ਅਨੰਦ ਹੈ ਤਿਨ੍ਹਾਂ ਹੀ ਵਿਸ਼ੇਸ਼ਣੋਂ ਸਹਿਤ ਹੈ ਭਾਵ ਸਭ ਪਦਾਰਥੋਂ ਮੇਂ ਰਤੰ ਮਿਲ ਰਹਾ ਹੈ, ਪਰਮਦਭੁਤੰ ਪਰੀ ਅਦਭੁਤੰ ਵਡਾ ਹੀ ਅਸਚਰਜ ਰੂਪ ਹੈ ਪ੍ਰਕ੍ਰਿਤਿ ਜੋ ਮਾਇਆ

ਹੈ ਤਿਸਤੇ ਪਰੰ ਪਰੇ ਹੈ ਜਦਿ ਜੇ ਕਰ ਚਿੰਤਨ ਕਰੇ ਤਾਂ ਐਸੇ ਚਿੰਤਨ ਕਰ ਸਰਬ ਮੈਂ ਗਤੰ ਪਰਾਪਤੰ ਸਰਬ ਮੈਂ ਗਮਨ ਕਰ ਰਹਾ ਹੈ। ਦੁਤਯ–ਜਦਿ ਜੋ ਅਚਿੰਤ ਹੈ ਸਰਬਗ ਹੈ ਕੇਵਲ ਸੁਧ ਹੈ ਰਾਮ ਰਮਿਆ ਹੈ ਨਾਮ ਪਰਸਿਧ ਹੈ ਸੁੰਦਰ ਹੈ'ਬਦਿ ਅੰਮ੍ਰਿਤ ਤਤ ਮਇਅੰ'ਤਤ ਅੰਮ੍ਰਿਤ ਮਇਅੰ ਬਦ ਸੋ ਅੰਮਰਤ ਮੋਖ ਸਰੂਪ ਕੋ ਬਦਿ ਉਚਾਰਨ ਕਰ, 'ਜਸ ਮਰਣੇਨ ਨਦ ਨੋਤਿ' ਜਿ ਈਸਰ ਕੇ ਸਿਮਰਨੇ ਕਰ ਨਹੀਂ ਹੋਂਦੀ ਪੀੜਾ। ਕੌਨ ਸੀ ਪੀੜਾ? ਜਨਮ ਮਰਨ ਤੇ ਇਸਥਿਤੀ ਬਾਲ ਜੁਵਾਤੇ ਜਰਾ ਆਧਿ ਬਿਆਧ ਤੇ ਉਪਾਧਿ। ਆਧਿ ਸਰੀਰ ਕਰ ਦੁਖ ਬਜਾਧਿ ਚੋਰ ਵਿਆਘ੍ਰ ਕਰ ਉਪਾਧੀ ਦੇਵ ਭੀੜ ਤੀਨ ਤ੍ਰਿਕਟ ਰੂਪ ਰੋਗ ਨਹੀਂ ਹੋਂਦੇ ॥ ਰਹਾਉ ॥ ਇਛਤ ਇਛਾ ਹੈ ਜੇ ਕਰ ਤੈਨੂੰ ਜਮਾਦਕਾਂ ਦੇ ਭੈ ਤੇ ਪਰੇ ਹੋਨ ਦੀ ਕਿੰਵਾਂ ਇਛਾ ਹੈ ਤੈਨੂੰ ਜਮਾਂ ਕੋ ਪਰਭਾਵ ਨਿਰਾਦਰ ਕਰਨ ਕੀ ਕਿੰਵਾ ਜਮਾਂ ਕੇ ਭੈ ਤੇ ਪਰ ਭਲੀ ਤਰਾਂ ਅਭੈ ਹੋਨ ਸ੍ਰਸਤ ਕਲਜਾਨ ਰੂਪ ਪ੍ਰਮਾਤਮਾ ਕੇ ਜੱਸ ਰੂਪੀ ਸੁਕ੍ਰਿਤ ਪੁਨਕੋ ਕ੍ਰਿਦੰ ਕਰ ਹੇ ਪੁਰਸ਼ ਭਵ ਸੰਸਾਰ ਮੇਂ ਭੂਤ ਕਾਲ ਮੇਂ ਭਾਵ ਭਵਿਖਤ ਮੇਂ ਵਰਤ ਮਾਨ ਮੇਂ ਸਮਕ ਭਲੀ ਪਰਕਾਰ ਅਬਧੰ ਅਬਨਾਸ਼ੀ ਹੈ ਪਰਮ ਅਨੰਦ ਰੂਪ ਹੈ ਮਿਦੰ ਇਦੰ ਐਸੇ ਹੈ ॥ ੨ ॥ ਲੋਭ ਤੇ ਆਦਿ ਲੈਕੇ ਕਾਮ ਕ੍ਰੋਧ ਨਿੰਦਾ ਇਹ ਦ੍ਰਿਸਟੀ ਪ੍ਰਾਇ ਗ੍ਰਹੋਂ ਮੇਂ ਦੇਖਨੀ ਪਰ ਇਸਤ੍ਰੀ ਮੇਂ ਧਨ ਮੇਂ ਜਦੀ ਜੋ ਆਬਿਦੀ ਅਚਰਨ ਕਰਤਤ ਹੈਂ ਸਕਲ ਦੁਕ੍ਰਿਤ ਪਾਪ ਤਜ ਹੇ ਦੁਰਮਤੀ ਪੁਰਸ਼ ਭਜ ਗ੍ਰਹਨ ਕਰ ਚੱਕ੍ਰਧਰ ਕੀ ਸਰਨ ਕੋ ਕਿੰਵਾ ਆਬਿਧੀ ਕਰਮ ਲੋਭਾਦਿ ਦ੍ਰਿਸਟੀ ਕੇ ਤਜ ਵੇਹ ਬਿਧੀ ਕ੍ਰਮ ਚੱਕ੍ਰ

ਧਰ ਭਗਵਾਨ ਕੀ ਸਰਨ ਕੋ ਭਜ ਗ੍ਰਹਣ ਕਰ ॥ ੩ ॥ ਹਰੀ ਕੀ ਜੋ ਅਭੇਦ ਭਗਤੀ ਹੈ ਨੇਹ ਕੇਵਲ ਸੁਧ ਰੂਪੀ ਸੁਧੀ ਕਰਨ ਵਾਲੀ ਰਿਵੇਕਰਕੇ ਕਰ ਕਰਮਣਾ ਸ੍ਰੀਰ ਕਰਕੇ ਬਚਸਾ ਬਾਣੀ ਕਰਕੇ ਕਰ ਐਸੀ ਭਗਤੀ ਕਰੇ ਤਾਂ ਜੋਗੇਨ ਕਿੰ ਜੋਗੁ ਨਾ ਕੀਆ ਕਿੰਤੂ ਜੋਗੁ ਵੀ ਕਰ ਲੀਆ ਜਗ ਵੀ ਕਰ ਲੀਆ ਦਾਨ ਵੀ ਕਰ ਲੀਆ ਤਪਸਿਆ ਵੀ ਕਰ ਲਈ ਕਿੰਵਾ ਜੋਗ ਕਰਕੇ ਕਿਆ ਹੈ ਜੱਗ ਕਰਕੇ ਕਿਆ ਦਾਨ ਤਪਸਿਆ ਕਿਆ ਭਗਤੀ ਸੇ ਵਸ਼ੇਸ਼ ਹੋਰ ਬਾਤ ਕੋਈ ਨਹੀਂ ਹੈ ॥ ੪ ॥ 'ਗੋਬਿੰਦ ਗੋਬਿੰਦੇਤਿ' ਐਸਾ ਗੋਬਿੰਦ ਮਨ ਕਰਕੇ ਜਪ ਗੋਬਿੰਦ ਤਨ ਕਰ ਜਪ ਗੋਬਿੰਦ ਮਨ ਕਰ ਜਪ ਗੋਬਿੰਦ ਕੋ ਬਾਨੀ ਕਰ ਜਪ ਹੇ ਪੁਰਸ਼ਾ ਸਕਲ ਸਿਧੀਆਂ ਕਾ ਪਦ ਹੈ ਇਹ ਕਿੰਵਾ ਗਾਰੇ ਕਾ ਅਧਜਾਹਾਰ ਕਰਕੇ ਪ੍ਰਦੰ ਸਿਧੀਆਂ ਕੇ ਦੇਨੇ ਵਾਲਾ ਹੈ ਇਹ ਪਦ ਜੈ ਦੇਵ ਭਗਤ ਜੀ ਕਹੈ ਆਇਆ ਮਨੁਖ ਜਨਮ ਮੇਂ ਤਿਸਕਾ ਸਫਲਾ ਹੈ ਭਵ ਭੂਤ ਤਿੰਨਾਂ ਕਾਲਾਂ ਮੇਂ ਜਿਸਨੇ ਸਰਬ ਮੇਂ ਗਤੰ ਪ੍ਰਾਪਤ ਹੋਇਆ ਪ੍ਰਮਾਤਮਾ ਕੋ ਜਾਨਿਆ ਹੈ ਜਿਸਨੇ। ਦੂਤਜੀ ਅਰਥਾ ॥

ਜੈ ਦੇਵ ਜੀ ਕਹੈਂ ਆਇਆ ਹਾਂ ਮੈਂ ਤਾਂ ਕਿਆ ਤੇਰੀ ਸਾਕਿਆ ਸਰਨ ਸਫੁਟੰ ਪ੍ਰਗਟ ਹੀ ਤੂੰ ਕੈਸਾ ਹੈਂ ਭਵ ਸੰਸਾਰ ਮੇਂ ਭੂਤਾਂ ਪ੍ਰਾਨੀਓਂ ਮੇਂ ਸਰਬ ਮੇਂ ਗਤੰ ਮਿਲ ਰਿਹਾ ਹੈ ॥ ੫ ॥ ੧ ॥

—o—

ਰਾਗ ਸੋਰਠਿ ਬਾਣੀ ਭਗਤ ਕਬੀਰ ਜੀ ਕੀ ਘਰ ੧

ੴ ਸਤਿਗੁਰਪ੍ਰਸਾਦਿ ॥

ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ॥ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥੧॥ ਮਨ ਰੇ ਸੰਸਾਰੁ ਅੰਧ ਗਹੇਰਾ। ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥ ੧ ॥ ਰਹਾਉ ॥ ਕਬਿਤ ਪੜੇ ਪੜਿ ਕਬਿਤਾ ਮੂਏ ਕਪੜ ਕੇਦਾਰੈ ਜਾਈ। ਜਟਾ ਧਾਰਿ ਧਾਰਿ ਜੋਗੀ ਮੂਏ ਤੇਰੀ ਗਤਿ ਇਨਹਿ ਨ ਪਾਈ॥ ੨ ॥ ਦਰਬੁ ਸੰਚਿ ਸੰਚਿ ਰਾਜੇ ਮੂਏ ਗਡਿ ਲੇ ਕੰਚਨ ਭਾਰੀ। ਬੇਦ ਪੜੇ ਪੜਿ ਪੰਡਿਤ ਮੂਏ ਰੂਪੁ ਦੇਖਿ ਦੇਖਿ ਨਾਰੀ ॥ ੩ ॥ ਰਾਮ ਨਾਮ ਬਿਨੁ ਸਭੈ ਬਿਗੂਤੇ ਦੇਖਹੁ ਨਿਰਖਿ ਸਰੀਰਾ। ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹਿ ਉਪਦੇਸੁ ਕਬੀਰਾ ॥ ੪ ॥ ੧ ॥

ਸ੍ਰੀ ਗੁਰੂ ਜੀ ਪਰਉਪਕਾਰੀ ਨੀਚਾਂ ਤੇ ਊਚ ਕਰਨੇ ਲਈ ਸ੍ਰੀ ਪੰਚਮ ਪਾਤਿਸ਼ਾਹ ਜੀ ਨੇ ਜਬ ਸੋਰਠ ਰਾਗਨੀ

ਕਾ ਭੋਗ ਪਾਇਆ ਫੇਰ ਭਗਤਾਂ ਕੋ ਆਗਯਾ ਗੁਰੂ ਸਾਹਿਬ ਜੀ ਕਰਤੇ ਭਏ ਨਵੀਨ ਸਬਦ ਸੋਰਠ ਕੇ ਰਚੇ ਮੁਖ ਭਗਤ ਕਬੀਰ ਜੀ ਸਬਦ ਬੋਲੇ ਹਿੰਦੂ ਤੁਰਕ ਦੋਨੋ ਹੀ ਭੁੱਲੇ ਹੈਂ। ਕੈਸੇ? ਬੁਤਾਂ ਕੋ ਪੂਜ ਪੂਜ ਕਰ ਹਿੰਦੂ ਮ੍ਰਿਤ ਭਏ ਮਿਟੀ ਕੀ ਦੇਵੀ ਬਨਾਨੀ, ਸ਼ਿਵਜੀ, ਕੋਈ ਦੇਵਤਾ ਰਚ ਕਰ ਪੂਜਤੇ ਹੈਂ ਹਿੰਦੂ ਤੇ ਐਸੇ ਹੀ ਨਾਸ ਭਏ ਪ੍ਰਮਾਤਮਾ ਦੇਵ ਕੋ ਨਾ ਜਾਨਿਆ। ਤੁਰਕ ਸਿਰ ਨਿਵਾ ਨਿਵਾ ਕਰ ਸਯਦੇ ਮੇਂ ਕਿਂਵਾ ਸਿਰ ਨਾਇ ਨਾਇ ਕਰ ਮ੍ਰਿਤ ਭਏ। ਹਿੰਦੂ ਜਦ ਮ੍ਰਿਤ ਭਯਾ ਤਬ ਜਾਰਤੇ ਹੈਂ ਅਗਨ ਮੇਂ, ਤੁਰਕ ਮ੍ਰਿਤ ਹੋਏ ਕੋ ਗਾਡ ਦੇਤੇ ਹੈਂ, ਹੇ ਪ੍ਰਮੇਸਰ ਤੇਰੀ ਗਤੀ ਦੁਹਾਂ ਨੂੰ ਨਹੀਂ ਲਭੀ ਭੂਲੇ ਰਹੇ॥ ੧॥

ਹੇ ਪਯਾਰੇ ਮਨ ਸੰਸਾਰ ਕੈਸਾ ਹੈ ਅੰਧਾ ਖਾਤਾ ਹੈ ਕਿਂਵਾ ਸੰਸਾਰ ਅੰਧਤਾ ਕਰ ਗ੍ਰਸਿਆ ਹੈ ਕਿਂਵਾ ਗਾੜ੍ਹਾ ਅੰਧਕਾਰ ਪੜਾ ਹੈ ਸੰਸਾਰ ਮੈਂ ਅਗਯਾਨ ਕਾ ਚਾਰ ਹੀ ਕੂਟ ਸੇ ਜਮ ਕਾ ਜੇਵੜਾ ਪਸ੍ਰਾ ਹੈ ਫੈਲ ਰਹਾ ਹੈ ॥ਰਹੌ॥ ਕਬਿਤਾਂ ਕੋ ਪੜ੍ਹ ਪੜ੍ਹ ਕਰ ਕਵੀ ਲੋਕ ਮ੍ਰਿਤ ਹੂਏ ਕਾਪੜੀਆ ਇਕ ਭੇਖ ਹੈ ਸਿਰ ਕੀ ਆਂਖ ਨਗਨ ਰਹੇ ਹੋਰ ਸਭ ਸ੍ਰੀਰ ਬਸਤ੍ਰੋਂ ਸੇ ਛਾਦ ਰਖਨੀ ਉਨਕਾ ਇਸ਼ਟ ਕੇਦਾਰ ਨਾਥ ਹੈ ਊਹਾਂ ਜਾ ਜਾਕੇ ਤੀਰਥ ਪੂਜਨਾ ਕਦਾਰ ਕੋ, ਜੜ੍ਹਾਵਾਂ ਕੋ ਧਾਰ ਕਰ ਜੋਗੀ ਗੋਰਖ ਮਤ ਵਾਲੇ ਨਾਸ ਭਏ, ਤੇਰੀ ਗਤੀ ਹੇ ਚੇਤਨ ਦੇਵ ਆਪਕੀ ਪ੍ਰਾਪਤੀ ਕੀ ਰੀਤੀ ਮ੍ਰਜਾਦਾ ਇਨ੍ਹਾਂ ਕੋ ਪ੍ਰਾਪਤਿ ਨਾ ਭਈ॥ ੨॥

ਧਨ ਇਕਤ੍ਰ ਕਰ ਕਰ ਰਾਜਾ ਰਜੋਗੁਨੀ ਨਾਸ ਭਏ ਗਾਫ

ਕਿਲੇ ਜੈਸੇ ਅਟਕ ਕਾ ਕਿਲਾ ਖਜਾਨਾਂ ਜਿਸ ਮੇਂ ਜਮਾਂ ਥਾ ਇਸ ਪ੍ਰਕਾਰ ਉਸ ਕੇ ਊਪਰ ਲਿਖਾ ਥਾ ਜੋ ਰਾਜਾ ਇਸ ਟਰੀ· ਆਇ ਅਟਕ ਕੇ ਨੀਚੇ ਸੇ ਰਸਤਾ ਪਾਰ ਕਰੇ ਉਹ ਇਸ ਖਜਾਨੇ ਕੋ ਖੋਲੇ ਐਸਾ ਕਿਲਾ ਥਾ, ਕਿੰਵਾ ਕੰਚਨ ਜੋ ਸੁਵਰਨ ਤਿਸ ਕੋ ਗੱਡ ਦੀਆ ਜਮੀਨ ਮੇਂ ਬੇਦ ਚਾਰੋਂ ਕੋ ਪੜ੍ਹ ਪੜ੍ਹ ਕਰ ਪੰਡਿਤ ਮ੍ਰਿਤੂ ਹੂਏ ਸ੍ਰੂਪ ਕੋ ਨਾਰੀ ਇਸਤ੍ਰੀ ਹਾਥ ਕੀ ਉਂਗਲੀ ਮੇਂ ਸ਼ੀਸ਼ਾ ਰਹਿਤਾ ਹੈ ਦੇਖਨ ਲੀਏ ਹਰ ਵਖਤ ਅੰਜਨ ਮੰਜਨ ਕਰਤੇ ਰਹਿਨਾ ਪਤੀ ਕੇ ਵਸ ਕਰਨੇ ਕੋ, ਸੋ ਨਾਰੀ ਵੀ ਮਰ ਗਈ ਈਸ਼ਰ ਕੀ ਗਤਿ ਨਾਂ ਜਾਨੀ ਕਿਸੀ ਨੇ ॥ ੩ ॥

ਕਿਸ ਹੇਤੂ ਸੇ ਕਿ ਰਾਮ ਨਾਮ ਕੇ ਜਪੇ ਬਿਨ ਸਾਰੇ ਹੀ ਖਰਾਬ ਹੂਏ ਦੇਖ ਲਵੋ ਨਿਰਨਾ, ਸਰੀਰੋਂ ਕਾ ਨਿਰਨਾ ਕਰਕੇ ਦੇਖ, ਕਿੰਵਾ ਲੋਕ ਭਾਸ਼ਾ ਮੈਂ ਨਿਰਖ ਅਘ ਕੋ ਕਹੈਂ ਅਮਕੀ ਵਸਤ ਕਾ ਕਿਆ ਭਾਵ ਹੈ ਜੈਸੇ ਚਾਂਦੀ ਕਿਸ ਨਿਰਖ ਹੈ ਕਿੰਵਾ ਸ੍ਵਰਨ ਕਾ ਕਿਆ ਅਘ ਹੈ ਸਿਧ ਕਿਆ ਹੂਆ ਇਸ ਮੇਂ ਯੇਹ ਨਿਰਨਾ ਸਰੀਰੋਂ ਕਾ ਹੋਵੇਗਾ, ਨਾਮ ਬਿਨਾਂ ਹਰੀ ਕੇ ਜਪੇ ਬਿਨ ਕਿਸ ਨੇ ਗਤੀ ਪਾਈ ਹੈ ਉਪਦੇਸ਼ ਕਬੀਰ ਜੀ ਕਰੈਂ ॥ ੪ ॥ ੧ ॥

ਸੋਰਠਿ

**ਜਬ ਜਰੀਐ ਤਬ ਹੋਇ ਭਸਮ ਤਨ ਰਹੈ ਕਿਰਮ ਦਲ ਖਾਈ । ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨਕੀ ਇਹੈ ਬਡਾਈ ॥੧॥**

ਕਾਹੇ ਭਈਆ ਫਿਰਤੌ ਫੂਲਿਆ ਫੂਲਿਆ। ਜਬ ਦਸ ਮਾਸ ਉਰਧ ਮੁਖ ਰਹਿਤਾ ਸੋ ਦਿਨ ਕੈਸੇ ਭੂਲਿਆ ॥ ਰਹਾਉ ॥ ਜਿਉ ਮਧੁ ਮਾਖੀ ਤਿਉ ਸਠੋਰਿ ਰਸਿ ਜੋਰਿ ਜੋਰਿ ਧਨੁ ਕੀਆ । ਮਰਤੀ ਬਾਰ ਲੇਹੁ ਲੇਹੁ ਕਰੀਐ ਭੂਤੁ ਰਹਨ ਕਿਉ ਦੀਆ ॥ ੨ ॥ ਦੇਹੁਰੀ ਲਉ ਬਰੀ ਨਾਰਿ ਸੰਗ ਭਈ ਆਗੈ ਸਜਨ ਸੁਹੇਲਾ। ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਅਕੇਲਾ ॥ ੩ ॥ ਕਹਤੁ ਕਬੀਰ ਸੁਨਹੁ ਰੇ ਪ੍ਰਾਨੀ ਪਰੇ ਕਾਲ ਗ੍ਰਸ ਕੂਆ। ਝੂਠੀ ਮਾਇਆ ਆਪੁ ਬੰਧਾਇਆ ਜਿਉ ਨਲਨੀ ਭ੍ਰਮਿ ਸੂਆ ॥ ੪ ॥ ੨ ॥

ਆਗੇ ਕਹੈਂ ਹੈਂ ਜਬ ਜੀਵ ਜਰੀਐ ਸੜਤਾ ਹੈ ਤਦੋਂ ਹੀ ਭਸਮ ਹੋ ਜਾਤਾ ਹੈ ਤਨ ਜੇ ਰਹਿ ਜਾਏ ਸੜੇ ਬਿਨਾਂ ਤਾਂ ਕੀੜਿਆਂ ਕਾ ਦਲ ਖਾ ਜਾਤਾ ਹੈ,ਕਾਚੀ ਮਿੱਟੀ ਕੀ ਘੜੀ ਸੇ ਜਲ ਜੈਸੇ ਨਿਕਸਤਾ ਹੈ ਇਸ ਸਰੀਰ ਕੀ ਇਹੈ ਵਡਾਈ ਹੈ ਕਿੰਤੂ ਇਹ ਹਾਲ ਹੋਂਦਾ ਹੈ ਇਸ ਤਨ ਕੀ ਜੋ ਵਡਿਆਈ ਕਰਤਾ ਹੈ ਤਿਸ ਕਾ ॥ ੧ ॥

ਤਾਂਤੇ ਤੈਨੂੰ ਚਾਹੀਦਾ ਹੈ ਨਿਰਹੰਕਾਰ ਹੋ, ਕਿਸ ਵਾਸਤੇ

ਫਿਰਤਾ ਹੈਂ ਹੇ ਭਾਈ ਭੂਲਿਆ ਹੋਇਆ, ਜਿਸ ਉਦਰ ਰੂਪੀ ਜਗਾ ਮੇਂ ਦਸ ਮਹੀਨੇ ਉਰਧ ਉਲਟਾ ਮੁਖ ਰਹਿੰਦਾ ਸੈਂ ਸੋ ਦੁਖਦਾਈ ਦਿਨ ਕੈਸੇ ਤੈਨੂੰ ਭੁੱਲ ਗਿਆ ॥ ਰਹਾਉ ॥ ਜੈਸੇ ਮਧ ਸ਼ਹਿਤ ਕੋ ਮਖੀ ਕਠਾ ਕਰਤੀ ਹੈ ਤੈਸੇ ਹੀ ਸਠਉਰ ਮੂਰਖ ਜੋ ਹੈਂ ਕੋਈ ਰਸ ਪ੍ਰੇਮ ਕਰਕੇ ਧਨ ਕਠਾ ਕੀਤਾ ਕੁਛ ਜੋਰ ਕਰਕੇ ਅਰਜੀ ਸਰਕਾਰੇ ਦੇ ਕਰ ਸੌ ਮੂਲ ਤੋਂ ਵਿਆਜ ਨਾਲ ਰਲਾ ਕੇ ਦੋ ਚਾਰ ਸੈ ਜੋੜਨਾ ਕੀਆ ਮਰਨ ਕੇ ਸਮੇਂ ਲੋਕ ਕਹਿੰਦੇ ਹੈਂ ਲੈ ਲਓ ਇਸ ਪਾਸੋਂ ਧਨ ਲੈ ਲਓ ਐਸੇ ਕਰਤੇ ਹੈਂ ਇਸ ਪਾਸ ਕਿਉਂ ਧਨ ਰਹਿਨ ਦੀਆ ਹੈ? ਦੂਤੀ ਅਰਥ- ਲੈ ਚਲੋ ਬਾਹਰ ਲੈ ਚਲੋ ਇਸ ਕੋ ਰਹਿਨ ਕਿਉਂ ਦੀਆ ਹੈ ਭੂਤ ਪ੍ਰਵੇਸ਼ ਕਰ ਜਾਏਗਾ ਮੁਰਦਾ ਮੁਸ਼ਕ ਜਾਏਗਾ, ਕਾਨੀਂ ਮਿਣ ਛਡਦੇ ਹੈਂ ਭਰਮੀ ਪੁਰਸ਼ ਕਹਿਤੇ ਹੈਂ ਮੁਰਦਾ ਵਧ ਜਾਏਗਾ ਇਥੇ ਕਿਉਂ ਰਹਿਨ ਦੀਆ ਹੈ ਇਸ ਨੂੰ ॥ ੨ ॥

ਦੇਹਰੀ ਦਲੀਜ ਘਰ ਕੀ ਤੱਕ ਬਜਾਹੀ ਹੋਈ ਨਾਰ ਇਸ ਕੇ ਸੰਗ ਜਾਤੀ ਹੈ, ਅਗੇ ਸਜਨ ਸਕੇ ਨਾਲ ਜਾਂਦੇ ਹੈਂ ਸੁਹੇਲਾ ਪਜਾਰੇ ਜਾਂਦੇ ਹੈਂ, ਮਰਘਟ ਮਸਾਨ ਭੂਮੀ ਤਕ ਸਾਰੇ ਕੁਟੰਬ ਕੇ ਲੋਕ ਭਏ ਸਾਥ, ਆਗੇ ਹੰਸ ਜੀਵ ਅਕੇਲਾ ਜਾਂਦਾ ਹੈ ਪ੍ਰਲੋਕ ਮੇਂ ਵ ਧਰਮਰਾਜ ਪਾਸ ਅਕੇਲਾ ਹੀ ਦੁਖ ਪਾਂਵਦਾ ਹੈ ਡੰਡ ਨਰਕ ਦੂਜਾ ਇਸ ਕੇ ਨਾਲ ਕੋਈ ਨਹੀਂ ਹੋਂਦਾ॥੩॥

ਕਬੀਰ ਜੀ ਕਹੈਂ ਸੁਨੋਂ ਹੇ ਪ੍ਰਾਣ ਧਾਰੀ ਪੁਰਸ਼ੋ ਕਾਲ ਕੇ ਗ੍ਰਸੇ ਹੋਏ ਸੰਸਾਰ ਰੂਪੀ ਖੂਹੇ ਵਿਚ ਪੈ ਰਹੇ ਹੋ ਕਿੰਵਾ ਕਾਲ ਕੇ ਗ੍ਰਸੇ ਮਾਤਾ ਕੇ ਉਦਰ ਮੇਂ ਨਰੋ ਨਰਕ ਟੋਏ ਵਿਚ ਪਏ ਹੋ ਝੂਠੀ ਮਾਇਆ ਮੇਂ ਅਪਨਾ ਆਪ ਬੰਧਾਇ ਦੀਆ ਜੈਸੇ

ਨਲਨੀ ਮੇਂ ਭ੍ਰਮ ਕਰਕੇ ਤੋਤਾ ਹੈ ਵੋ ਕਿੱਲੀਆਂ ਠੋਕ ਕੇ ਵਿਚ ਸੂਆ ਰਖਕੇ ਨਲੀ ਪਾਤੇ ਹੈਂ ਹੇਠ ਠੂਠੀ ਪਾਨੀ ਰਖਨੀ ਇਕ ਚੋਗੇ ਕੀ ਰੱਖ ਤੋਤਾ ਨਲੀ ਪਰ ਜਬ ਬੈਠਤਾ ਹੈ ਨਲੀ ਫਿਰ ਜਾਤੀ ਹੈ ਉਲਟਾ ਹੋ ਜਾਤਾ ਹੈ ਤੋਤੇ ਕੋ ਪਾਨੀ ਕੀ ਠੂਠੀ ਤਲਾ ਨਿਗ੍ਹਾ ਆਵਤਾ ਹੈ ਡਰਦਾ ਛਡਦਾ ਨਹੀਂ ਲੋਕ ਪਕੜ ਲੇਤੇ ਹੈਂ ਐਸੇ ਹੀ ਜੀਵ ਤੋਤੇ ਕੀ ਮਨਿੰਦ ਪਕੜਾ ਜਾਤਾ ਹੈ॥੪॥੨॥

ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ। ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ॥ ੧॥ ਮਨ ਰੇ ਸਰਿਓ ਨ ਏਕੈ ਕਾਜਾ। ਭਜਿਓ ਨ ਰਘੁਪਤਿ ਰਾਜਾ॥ ੧॥ ਰਹਾਉ॥ ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ। ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ॥ ੨॥ ਭਗਤਿ ਨਾਰਦੀ ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ। ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ॥ ੩॥ ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ।

**ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮਭਗਤਿ ਜਿਹ ਜਾਨੀ ॥ ੪ ॥ ੩ ॥**

ਚਾਰੋਂ ਬੇਦੋਂ ਕੇ ਮਤ ਸੁਨੇ ਅਠਾਰਾਂ ਪੁਰਾਣਾਂ ਕੇ ਸਭਨਾਂ ਵਿਚ ਕਰਮ ਕਾਂਡ ਕੀ ਬਹੁਲਤਾ ਹੈ ਅੱਸੀ ਹਜਾਰ ਬੇਦ ਕਰਮ ਕੋ ਪ੍ਰਤਪਾਦਨ ਕਰਤਾ ਹੈ ਸੋਲਾਂ ਹਜਾਰ ਉਪਾਸ਼ਨਾਂ ਤੇ ਚਾਰ ਹਜ਼ਾਰ ਵੇਦਾਂਤ ਕੋ, ਬਹੁਤਿਆਂ ਕੋ ਸਭ ਕੋਈ ਮਾਨਤਾ ਹੈ ਤਾਂਤੇ ਕਰਮਾਂ ਕੀ ਆਸ ਕਰੀ ਜੀਵ ਨੇ ਕਰਮ ਕਰੀਏ ਬਿਨ ਕਰਮਾਂ ਕੁਛ ਪਾਈਏ ਨਾਹੀਂ, ਸਜਾਨੇ ਲੋਕ ਕਰਮ ਕਾਂਡੀ ਕਾਲ ਨੇ ਗ੍ਰਸ ਲੀਏ, ਪੰਡਿਤ ਵੇਦ ਕੇ ਪਠਤ ਭੀ ਉਠ ਕਰ ਨਗਨ ਹੂਏ ਟੁਰ ਗਏ ॥ ੧ ॥ ਹੇ ਮਨ ਏਕਤਾ ਰੂਪ ਕਾ ਜੱਸ ਗਜਾਨ ਜੀਵ ਬ੍ਰਹਮ ਕੀ ਏਕਤਾ ਨਾਂ ਭਈ ਕਿੰਵਾ ਇਕ ਕਾਠ ਜਥਾ ਰਾਮ ਜੀ ਕਾ ਭਜਨ ਸੋ ਨਾ ਸਵ-ਰਿਆ ॥ ਰਹ ॥ ਬਨ ਕੇ ਖੰਡ ਅਸਥਾਨ ਮੈਂ ਜਾਕੇ ਜੋਗ ਤਪ ਸਮਾਧੀ ਕੀਨਾ ਇਨ ਕੋ ਕੰਦ੍ਰਾਂ ਵਿਚੋਂ ਵਾ ਫਲ ਬ੍ਰਿਛ ਕਾ ਕੰਦ ਹੈ ਮੂਲੀ ਜੈਸੇ ਜਮੀਨ ਵਿਚੋਂ ਨਿਕਸੇ ਸੋ ਮੂਲ ਕਹੀਏ ਹੈ ਤਿਨ ਕੋ ਚੁਨ ਕਰ ਜੰਗਲ ਵਿਖੇ ਤਪ ਵਾਸਤੇ ਖਾ ਲੀਏ ਨਾਦੀ ਅਨਾਦ ਪੂਰਨ ਵਾਲੇ ਬੇਦੀ ਬੇਦ ਪੜ੍ਹਨ ਵਾਲੇ ਸ਼ਬਦੀ ਆਲਖੀਏ ਮੋਨੀ ਬੈਖਰੀ ਬਾਨੀ ਰਹਤ ਜਮ ਕੇ ਦਫਤਰ ਮੈਂ ਲਿਖਾਇਆ ਆਪ ਨੂੰ ਪ੍ਰਮੇਸ਼ਰ ਪ੍ਰਾਇਨ ਨਾ ਹੋਇਆ ॥ ੨ ॥ ਨਾਰਦੀ ਭਗਤੀ ਪ੍ਰੇਮਾ ਭਗਤੀ ਕੋ ਕਹੈਂ ਸੋ ਰਿਦੇ ਮੈਂ ਨਾਂ ਆਈ ਤਨ ਕੇ ਕਛਨੇ ਕੂਛਨੇ ਮੈਂ ਮਨ ਦੀਨਾ ਸੁੰਦ੍ਰਤਾ ਕਰਨੇ ਮੈਂ ਕਿੰਵਾ ਤਨ ਸਰੀਰ ਕੋ ਕਾਛ ਕੂਛ

ਮਿਣ ਗਿਣਕੇ ਕਿੰਵਾ ਪਾਲ ਪਲੋਸ ਕੇ ਜਮਾਂ ਕੋ ਦੀਨਾ, ਰਾਗ ਖਟ ਰਾਗਨੀਆਂ ਛਾਤੀ ਇਨ੍ਹਾਂ ਕੋ ਗਾ ਕੇ ਡਿੰਭੀ ਪਖੰਡੀ ਬਨ ਬੈਠਾ ਉਸ ਹੰਕਾਰੀ ਪੁਰਸ਼ ਨੇ ਹਰੀ ਪਾਸੋਂ ਧਕੇ ਭਾਵੇਂ ਲਇਗਾ ॥ ੩ ॥

ਕਾਲ ਸਾਰੇ ਹੀ ਜਗਤ ਤੇ ਬਲੀ ਪਇਆ ਭ੍ਰਮ ਗਜਾਨੀ ਬਧ ਗਿਆਨੀ ਵਾ ਜਥਾਰਥ ਗਿਆਨ ਬਿਨਾਂ ਥੇ ਜੋ ਸੋ ਭੀ ਜਮਾਂ ਕੇ ਦਫਤਰ ਮੇਂ ਲਿਖੇ ਗਏ ਕਬੀਰ ਜੀ ਕਹੈਂ ਭਗਤ ਜਨ ਖਾਲਾਸੇ ਹੂਏ। ਦਮਦਮੇਂ ਸਾਹਿਬ ਵਾਲੀ ਬੀੜ ਕਾ ਪਾਠ ਹੈ ਖਾਲਸੇ, ਪਰ ਮੈਂ ਵੀ ਸੁਨਾ ਹੈ ਸ੍ਰੀ ਕਰਤਾਰ ਪੁਰਾ ਥੰਮ ਸਾਹਿਬ ਵਾਲੇ ਮੇਂ ਸ੍ਰੀ ਗੁਰੂ ਗ੍ਰੰਥ ਸਾਹਬ ਜੀ ਜੋ ਆਦਿ ਮਰਜਾਦਾ ਉਦਧਿ ਰੂਪ ਪੰਚਮ ਗੁਰੂ ਜੀ ਨੇ ਵੀ ਲਿਖਿਆ ਹੈ ਗੁਰਬਾਣੀ ਮੇਂ ਜਨ ਭਏ ਖਾਲਸੇ ਖਾਲਸੇ ਭਏ ਬੰਧਨਾਂ ਤੇ ਰਹਿਤ ਹੋਏ ਖਲਾਸੇ ਹੋਏ ਤਾਂ ਵੀ ਅਰਥ ਇਹੀ ਹੈ ॥ ੪ ॥ ੩ ॥

ਘਰੁ ੨

ਦੁਇ ਦੁਇ ਲੋਚਨ ਪੇਖਾ ॥ ਹਉ ਹਰਿ ਬਿਨੁ ਅਉਰੁ ਨ ਦੇਖਾ ॥ ਨੈਨ ਰਹੇ ਰੰਗੁ ਲਾਈ ॥ ਅਬ ਬੇਗਲ ਕਹਨੁ ਨ ਜਾਈ ॥੧॥ ਹਮਰਾ ਭਰਮੁ ਗਇਆ ਭਉ ਭਾਗਾ ॥ ਜਬ ਰਾਮ ਨਾਮ ਚਿਤੁ ਲਾਗਾ ॥ ੧ ॥ ਰਹਾਉ ॥ ਬਾਜੀਗਰ ਡੰਕ ਬਜਾਈ ॥ ਸਭ

ਖਲਕ ਤਮਾਸੇ ਆਈ ॥ ਬਾਜੀਗਰ ਸ੍ਵਾਂਗੁ ਸਕੇਲਾ ॥ ਅਪਨੇ ਰੰਗ ਰਵੈ ਅਕੇਲਾ ॥ ੨ ॥ ਕਥਨੀ ਕਹਿ ਭਰਮੁ ਨ ਜਾਈ ॥ ਸਭ ਕਥਿ ਕਥਿ ਰਹੀ ਲੁਕਾਈ ॥ ਜਾਕਉ ਗੁਰਮੁਖਿ ਆਪਿ ਬੁਝਾਈ ॥ ਤਾਕੇ ਹਿਰਦੈ ਰਹਿਆ ਸਮਾਈ ॥ ੩ ॥ ਗੁਰ ਕਿੰਚਤ ਕਿਰਪਾ ਕੀਨੀ। ਸਭੁ ਤਨੁ ਮਨੁ ਦੇਹ ਹਰਿ ਲੀਨੀ ॥ ਕਹਿ ਕਬੀਰ ਰੰਗਿ ਰਾਤਾ ॥ ਮਿਲਿਓ ਜਗ ਜੀਵਨ ਦਾਤਾ ॥ ੪ ॥ ੪ ॥

ਕਬੀਰ ਜੀ ਕਹੈਂ ਦੋ ਨੇਤ੍ਰ ਬਾਹਰ ਹੈਂ ਅਰ ਦੋ ਅੰਤ੍ਰੀਵ ਗਯਾਨ ਵਿਰਾਗ ਇਨ੍ਹਾਂ ਨੇਤ੍ਰੋਂ ਕਰ ਮੈਂ ਕਿਆ ਦੇਖਦਾ ਹਾਂ ਕਿ ਹਉਂ ਹਰੀ ਕੇ ਬਿਨਾਂ ਹੋਰ ਕੁਛ ਨਹੀਂ ਦੇਖਦਾ, ਕਿੰਤੂ ਲੋਕ ਦੋਨੋਂ ਨੇਤ੍ਰੋਂ ਸੇ ਦ੍ਵੈਤ ਕੋ ਦੇਖਦੇ ਹੈਂ ? ਹਉਂ ਦੋਹਾਂ ਨੇਤ੍ਰਾਂ ਕਰ ਹਰਿ ਜੀ ਬਿਨਾਂ ਹੋਰ ਨਹੀਂ ਦੇਖਦਾ, ਨੇਤ੍ਰ ਅੰਤ੍ਰੀਵ ਪ੍ਰਮੇਸ਼ਰ ਮੇਂ ਰੰਗ ਪ੍ਰੇਮ ਲੱਗਾ ਰਹੇ ਹੈ ਅਬ ਹੁਨ ਬਗਲ ਦੂਜੀ ਗੱਲ ਕੁਛ ਕਹੀ ਨਹੀਂ ਜਾਂਦੀ ॥ ੧ ॥

ਹਮਰਾ ਭ੍ਰਮ ਨਵਿਰਤ ਹੋਇਆ ਖੌਫ ਵੀ ਨਾਲ ਹੀ ਭਜ ਗਇਆ ਕਬ ਜਬ ਰਾਮ ਨਾਮ ਚਿਤ ਵਿਚ ਪਜਾਰਾ ਲਗਾ ॥ ਰਹਾਉ ॥ ਬਾਜੀਗਰ ਮਦਾਰੀ ਨੇ ਜਬ ਡੁਕ ਡੁਕੀ ਜੋ ਡੋਰੂ ਬਜਾਇਆ ਸਾਰੀ ਖਲਕਤ ਮਦਾਰੀ ਕੀ ਤਮਾਸ਼ਾ ਰੂਪ

ਬਨ ਗਈ ਮਦਾਰੀ ਨੇ ਖੇਡ ਰੂਪੀ ਸ੍ਵਾਂਗ ਕੱਠਾ ਕਰ ਕੇ ਗੁਥੀ ਮੈਂ ਪਾ ਲੀਆ ਅਪਨੇ ਅਨੰਦ ਮੇ ਅਗਲਾ ਤੁਰ ਪੜਾ । ਦ੍ਰਿਸ਼ਟਾਂਤ ਇਸ ਕਾ ਯੇਹ ਹੈ:—ਬਾਜੀਗਰ ਈਸ਼ਰ ਨੇ ਜਬ ਫੁਰਨਾ ਕੀਆ ਤਬ ਖਲਕਤ ਪ੍ਰਪੰਚ ਉਤਪਤੀ ਭਇਆ, ਜਬ ਫੁਰਨਾ ਲੈ ਕੀਆ ਪ੍ਰਪੰਚ ਖੇਡ ਕੋ ਮਾਇਆ ਗੁਥੀ ਮੈਂ ਲੀਨ ਕਰਕੇ ਨਿਰਗੁਮ ਏਕ ਸੁਧ ਭਇਆ । ਫੁਰਨਾ ਇਹ ਹੈ:— ਤਤਈਖ ਤਬਹੁ ਸਜਾ ਪ੍ਰਯਾਯਯੇ ਲੀਨ ਕਾ ਉਲਟਾ ਕੀਆ ॥ ੨ ॥

ਕਥਨੀ ਜੋ ਹੈ ਕਥਾ ਤਿਸ ਕੇ ਕਹਿਨੇ ਕਰ ਭ੍ਰਮ ਕੀ ਨਿਵਿਰਤੀ ਨਹੀਂ ਹੋਂਦੀ ਧਾਰਨਾਂ ਤੇ ਬਿਨਾਂ, ਕੇਵਲ ਕਥਨ ਤੇ ਹੀ ਭ੍ਰਮ ਕੀ ਨਿਵਿਰਤੀ ਹੋਵੈ ਤਾਂ ਸਭ ਲੁਕਾਈ ਸ੍ਰਿਸ਼ਟੀ ਕਥਨ ਥੋੜਾ ਯਾ ਬਹੁਤ ਕਥਨ ਕਰਤੀ ਹੈ ਪਰੰਤੂ ਭ੍ਰਮ ਨਿਵਿਰਤ ਤਿਸਕਾ ਹੋਤਾ ਹੈ ਜਿਸ ਕੋ ਗੁਰਾਂ ਦ੍ਵਾਰਾ ਬੂਝ ਅਪਨੀ ਜਨਾਈ ਹੈ ਤਿਸਕੇ ਰਿਦੇ ਮੇਂ ਸਮਾਈ ਕਰ ਰਹਿਆ ਹੈ ਪ੍ਰੇਮ ਸੇ ॥ ੩ ॥

ਸਤਿਗੁਰਾਂ ਨੇ ਕਿੰਚਤ ਭਰ ਕ੍ਰਿਪਾ ਜਬ ਕੀਨੀ ਤਾਂ ਨਾਮ ਫਲੀ ਭੂਤ ਭਇਆ ਬਹੁੜੋ ਤਨੁ ਮਨੁ ਦੇਹ ਕੇ ਸਾਥੀ ਮਨ ਕੀ ਹਰੀ ਮੇਂ ਲੀਨਤਾ ਭਈ ਕਬੀਰ ਜੀ ਕਹੈਂ ਹਰੀ ਕੇ ਪ੍ਰੇਮ ਮੇਂ ਮਨ ਰਾਤਾ ਜਗਤ ਕੇ ਜੀਵਾਨੇ ਵਾਲਾ ਦਾਤਾ ਮਿਲਾ ॥ ੪ ॥ ੪ ॥

**ਜਾਕੇ ਨਿਗਮ ਦੂਧ ਕੇ ਠਾਟਾ ॥ ਸਮੁੰਦੁ ਬਿਲੋਵਨ ਕਉ ਮਾਟਾ ॥ ਤਾਕੀ ਹੋਹੁ ਬਿਲੋਵਨ**

ਹਾਰੀ ॥ ਕਿਉ ਮੇਟੈਗੋ ਛਾਛਿ ਤੁਹਾਰੀ ॥ ੧ ॥
ਚੇਰੀ ਤੂ ਰਾਮੁ ਨ ਕਰਸਿ ਭਤਾਰਾ ॥ ਜਗ
ਜੀਵਨ ਪ੍ਰਾਨ ਅਧਾਰਾ ॥ ੧ ॥ ਰਹਾਉ ॥ ਤੇਰੇ
ਗਲਹਿ ਤਉਕੁ ਪਗ ਬੇਰੀ ॥ ਤੂ ਘਰ ਘਰ
ਰਮਈਐ ਫੇਰੀ ॥ ਤੂ ਅਜਹੁ ਨ ਚੇਤਸਿ
ਚੇਰੀ ॥ ਤੂ ਜਮਿ ਬਪੁਰੀ ਹੈ ਹੇਰੀ ॥ ੨॥ ਪ੍ਰਭ
ਕਰਨ ਕਰਾਵਨ ਹਾਰੀ ॥ ਕਿਆ ਚੇਰੀ ਹਾਥ
ਬੀਚਾਰੀ ॥ ਸੋਈ ਸੋਈ ਜਾਗੀ ॥ ਜਿਤੁ ਲਾਈ
ਤਿਤੁ ਲਾਗੀ ॥ ੩ ॥ ਚੇਰੀ ਤੈ ਸੁਮਤਿ ਕਹਾਂ ਤੇ
ਪਾਈ ॥ ਜਾਤੇ ਭ੍ਰਮ ਕੀ ਲੀਕ ਮਿਟਾਈ ॥ ਸੁ
ਰਸੁ ਕਬੀਰੈ ਜਾਨਿਆ ॥ ਮੇਰੋ ਗੁਰ ਪ੍ਰਸਾਦਿ
ਮਨੁ ਮਾਨਿਆ ॥ ੪ ॥ ੫ ॥

ਜਿਸ ਪ੍ਰਮੇਸ਼ਰ ਕੇ ਬੇਦ ਚਾਰ ਦੂਧ ਕਾ ਥਾਣ ਸਥਾਨ ਹੈ ਗਊਆਂ ਮਹੀਆਂ ਕਾ ਸਮਦਾਉ ਹੈ ਸਮੁੰਦ ਜੋ ਸਤਸੰਗ ਹੈ ਮਾਟਾ ਹੈ ਮਟਕਾ ਤਿਸਕੇ ਬਲੋਵਨ ਹਾਰੀ ਹੋਹ ਤੂੰ ਕਿਉਂ ਤੇਰੀ ਛਾਛਿ ਲਸੀ ਮੇਟੈਗਾ ਪਹਿਲੇ ਮੱਖਨ ਸਿਧਾਂਤ ਮਿਲੇਗਾ ਤੈਨੂੰ ਨਹੀਂ ਤੇ ਬਿਵਹਾਰ ਰੂਪੀ ਲੱਸੀ ਤੇ ਕਿਤੇ ਨਹੀਂ ਗਈ ਬਿਵਹਾਰ ਟੁਰ ਪਏਗਾ ਕਿੰਤੂ ਕਿਉਂ ਨਾ ਮੇਟੋਗੀ ਖਾਹਸ਼ ਤੇਰੀ ਖਾਹਸ਼ ਪੂਰੀ ਕਰ ਦੇਵੇਂਗੇ ॥ ੧ ॥

ਚੇਰੀ ਹੇ ਦਾਸੀ ਤੂੰ ਰਾਮ ਜੀ ਕੋ ਭਤਾਰਾ ਸੁਆਮੀ ਕਿਉਂ

ਨਹੀਂ ਕਰਤੀ ਰਾਮ ਜੀ ਕੈਸੇ ਹੈਂ ਜਗਤ ਕੇ ਜੀਵਾਨੇ ਵਾਲੇ ਹੈਂ ਸਭ ਕੇ ਪ੍ਰਾਨਾਂ ਕੇ ਅਧਾਰ ਰੂਪ ਹੈ ਮਹਾਰਾਜ॥ਰਹਾਉ॥ਹੇ ਜਗਜਾਸੂ ਦਾਸੀ ਰੂਪੀ ਤੇਰੇ ਗਲ ਮੈਂ ਤਵਕ ਮੋਹ ਕਾ ਪੜਾ ਹੈ ਜੈਸੇ ਸੈਤਾਨ ਕੇ ਗਲ ਮੇਂ ਲਾਨਤ ਕਾ ਤਕਮਾਂ ਪੜਾ ਹੈ ਐਸੇ ਤੇਰੇ ਮੇਂ ਹੈ। ਇਕ ਸਮੇਂ ਅਜਾਜੀਲ ਪਕੰਬਰ ਕੋ ਹੁਕਮ ਹੋਇਆ ਤੂੰ ਬੰਦਨਾ ਕਰ ਬੰਦਗੀ ਵਾਲੇ ਨੂੰ ਅਜਾਜੀਲ ਨੇ ਕਹਾ ਮੈਂ ਨੂਰੀ, ਬੰਦਾ ਖਾਕੀ, ਮੈਂ ਨਹੀਂ ਬੰਦਨ ਕਰਦਾ ਸਜਦਾ ਹੁਕਮ ਕੇ ਮੋੜਨੇ ਕਰ ਲਾਨਤ ਕਾ ਤਵਕ ਪੜਾ ਅਜਾਜੀਲ ਕੋ ਤਵਕ ਮੋਹ ਕਾ ਪੜਾ ਹੈ ਮਨ ਰੂਪੀ ਪੈਰ ਤੇ ਹੰਗਤਾ ਬੇੜੀ ਹੈ ਪੜੀ ਹੋਈ, ਇਸੀ ਕਰ ਘਰ ਘਰ ਜੂਨੀਓਂ ਮੇਂ ਰਾਮ ਜੀ ਨੇ ਤੈਨੂੰ ਫੇਰਾ ਹੈ, ਹੇ ਦਾਸੀ ਤੂੰ ਅਜੇ ਵੀ ਨਾਮ ਕੋ ਨਹੀਂ ਜਪਦੀ ਤੂੰ ਬਪਰੀ ਜਮ ਨੇ ਹੇਰੀ ਹੈਂ ॥ ੨ ॥

ਜਗਜਾਸੂ ਨੇ ਕਹਿਆ ਪ੍ਰਭ ਕਰਾਵਨ ਹਾਰ ਮੈਂ ਕਰਨ ਹਾਰ ਹਾਂ ਮੈਂ ਦਾਸੀ ਕੇ ਕਿਆ ਅਖਤਯਾਰ ਹੈ ਬਚਾਰੀ ਦੇ, ਸੋਈ ਸੁਤੀ ਹੋਈ ਜਾਗੀ ਹੈ ਜਿਸਨੇ ਏਹ ਸਮਝਿਆ ਹੈ ਜਿਧਰ ਪ੍ਰਮੇਸ਼ਰ ਨੇ ਮੈਨੂੰ ਲਾਇਆ ਹੈ ਉਧਰ ਹੀ ਮੈਂ ਲਗੀ ਹਾਂ, ਇਛਾ ਪ੍ਰਮੇਸ਼ਰ ਕੀ ਮੰਨਨ ਵਾਲੀ ਜਾਗੀ ਹੈ ॥ ੩ ॥

ਸੰਤ ਕਹੈਂ ਹੇ ਦਾਸੀ ਤੈਨੇ ਸ੍ਰੇਸ਼ਟ ਮਤਿ ਕਹਾਂ ਤੇ ਪਾਈ ਹੈ ਜਿਸ ਤੇ ਭ੍ਰਮ ਕੀ ਲੀਕ ਮ੍ਰਿਜਾਦਾ ਮਿਟਾ ਦਿਤੀ ਹੈ,ਤੈਨੂੰ ਸੋ ਆਤਮ ਰਸ ਕਬੀਰ ਜੀ ਨੇ ਜਾਨਿਆ ਹੈ ਗੁਰਾਂ ਕੀ ਕ੍ਰਿਪਾ ਦੁਆਰੇ ਮੇਰਾ ਮਨ ਮਾਨਿਆਂ ਹੈ, ਪ੍ਰਮੇਸ਼ਰ ਮੇਂ ਨਿਸਚਾ ਦ੍ਰਿੜ੍ਹ ਹੂਆ ॥ ੪ ॥ ੫ ॥

ਜੇਹ ਬਾਝੁ ਨ ਜੀਆ ਜਾਈ ॥ ਜਉ ਮਿਲੈ ਤ ਘਾਲ ਅਘਾਈ ॥ ਸਦ ਜੀਵਨੁ ਭਲੋ ਕਹਾਂ ਹੀ ॥ ਮੂਏ ਬਿਨੁ ਜੀਵਨੁ ਨਾਹੀ ॥ ੧ ॥ ਅਬ ਕਿਆ ਕਥੀਐ ਗਿਆਨੁ ਬੀਚਾਰਾ ॥ ਨਿਜ ਨਿਰਖਤ ਗਤ ਬਿਉਹਾਰਾ ॥ ੧॥ ਰਹਾਉ ॥ ਘਸਿ ਕੁੰਕਮ ਚੰਦਨੁ ਗਾਰਿਆ॥ ਬਿਨੁ ਨੈਨਹੁ ਜਗਤੁ ਨਿਹਾਰਿਆ ॥ ਪੂਤਿ ਪਿਤਾ ਇਕੁ ਜਾਇਆ ॥ ਬਿਨੁ ਠਾਹਰ ਨਗਰੁ ਬਸਾਇਆ ॥ ੨ ॥ ਜਾਚਕ ਜਨ ਦਾਤਾ ਪਾਇਆ ॥ ਸੋ ਦੀਆ ਨ ਜਾਈ ਖਾਇਆ॥ ਛੋਡਿਆ ਜਾਇ ਨ ਮੂਕਾ ॥ ਅਉਰਨ ਪਹਿ ਜਾਨਾ ਚੂਕਾ॥ ੩॥ ਜੋ ਜੀਵਨ ਮਰਨਾ ਜਾਨੈ ॥ ਸੋ ਪੰਚ ਸੈਲ ਸੁਖ ਮਾਨੈ ॥ ਕਬੀਰੈ ਸੋ ਧਨੁ ਪਾਇਆ ॥ ਹਰਿ ਭੇਟਤ ਆਪੁ ਮਿਟਾਇਆ॥ ੪ ॥ ੬ ॥

ਜੇਹ ਜਿਸ ਪ੍ਰਮੇਸ਼ਰ ਬਿਨਾਂ ਜੀਵਿਆ ਨਹੀਂ ਜਾਤਾ ਗੁਰ· ਮੁਖਾਂ ਪਾਸੋਂ ਜੇਕਰ ਸੋ ਪ੍ਰਮੇਸ਼ਰ ਮਿਲੇ ਸਾਖ੍ਯਾਤ ਪ੍ਰਗਟ ਹੋਵੇ ਤਾਂ ਘਾਲ ਜਪ ਤਪ ਕੀ ਪੂਰਨ ਹੋਤੀ ਹੈ ਸਦ ਜੀ ਸਦਾ ਹੀ ਜੀਵਨਾ ਅਰ ਭਲੋ ਕਹਾਵਨਾ ਜੀਵਤ ਭਾਵ ਕੇ ਮੂਏ ਬਿਨਾਂ

ਨਹੀਂ ਹੋਤਾ ਦੋਨੋਂ ਬਾਤਾਂ ਅਬ ਹੁਣ ਕਿਆ ਗਿਆਨ ਕਾ ਬੀਚਾਰ ਕਥਨ ਕਰੀਏ ਕਿਉਂ ਅਪਨੇ ਦੇਖਤਜਾਂ ਹੀ ਬਿਵ· ਹਾਰ ਗਤਿ ਨਵਿਰਤ ਹੋਂਦਾ ਜਾਂਦਾ ਹੈ,ਗਿਆਨ ਕੋ ਕਥ ਕਰ ਕੁਛ ਧਾਰਨਾਂ ਨਾ ਭਈ ਤਾਂ ਗਜਾਨ ਕੋ ਕੀ ਕਥਨਾ ਹੈ। ਗਿਆਨ ਕੀ ਮਿਰਜਾਦਾ ਚਾਹੀਏ ਪੂਰੀ ਕਰਨੀ ਧਾਰਨਾਂ ਚਾਹੀਏ ਕਥਨ ਭਾਵੇਂ ਕੁਛ ਵੀ ਨਾ ਕਰੇ ਧਾਰਨ ਸ਼ਕਤੀ ਬਿਨਾਂ ਕਿਤਨੇ ਹੀ ਗ੍ਰੰਥ ਸ਼ਾਸਤ੍ਰ ਪੜ੍ਹ ਲਏ ਏਹ "ਕਹਤਿਆ ਕਹਿਤੀ ਸੁਨੀ ਰਹਿਤ ਕੋ ਖੁਸੀ ਨਾ ਆਇਓ"ਕੁੰਕਮ ਕੇਸਰ ਤੇ ਚੰਦਨ ਕੋ ਜਿਨ੍ਹਾਂ ਨੇ ਘਸ ਕੇ ਗਡਾਇ ਲੀਆ ਦੇਹ ਉਤੇ ਲਾਇਆ ਪ੍ਰਮੇਸਰ ਤੇ ਰਹਿਤ ਹੋਕੇ ਦੇਹ ਦੇ ਅੰਜਨ ਮੰਜਨ ਕਰਦੇ ਰਹੇ,ਐਸੇ ਪੁਰਸ਼ਾਂ ਕੋ ਨੇਤ੍ਰਾਂ ਬਿਨ ਦੇਖਿਆ ਅਗਜਾਨ ਪਿਤਾ ਨੇ ਜੀਵ ਪੂਤ ਜਾਇਆ ਬਿਨਾਂ ਠਾਹਰ ਜੋ ਜਗਤ ਸਤਤਾ ਬਿਨਾਂ ਤਿਸਕੋ ਨਗਰ ਬਸਦਾ ਦੇਖਿਆ ਸਚਾ ਹੈ। ਦੂਤਜਰਥਾ—ਕੁੰਕਮ ਕੇਸਦਰਸਈਸਰ ਤਿਸਕਾ ਘਸਨਾ ਕਿਆ ਸਰਬ ਗਤ ਤਜਾਗਨੀ ਵਾਚ ਕਾ ਇਕ ਭਾਗ ਤਿਆਗਨਾ ਕੀ ਨਿਵਿਰਤ ਕੀਆ ਚੰਦਨ ਕੇ ਸਦਰਸ ਜੀਵ ਕਠੋਰਤਾ ਚੰਦਨ ਤਿਸ ਕੀ ਅਲਪਗਤਾ ਵਾਚ ਕਾ ਇਕ ਭਾਗ ਤਜਾਗਨਾ ਲਖ ਲਖ ਕੀ ਏਕਤਾ ਕਰਕੇ ਬਿਨ ਨੈਨਾਂ ਇਨਾਂ ਨੇਤ੍ਰਾਂ ਬਿਨਾਂ ਗਜਾਨ ਨੇਤ੍ਰਾਂ ਸੇ ਜਗਤ ਕੋ ਬ੍ਰਹਮ ਰੂਪ ਹੀ ਦੇਖਿਆ ਪਿਤਾ ਵਿਰਾਗ ਨੇ ਪੂਤ ਗਿਆਨ ਜਾਇਆ ਬਿਨ ਠਾਹਰ ਤੇ ਸੱਤਾ ਤੇ ਬਿਨਾਂ ਦੇਖਿਆ ਕਿੰਵਾ ਅਗੇ ਆਸਰਾ ਲੇਤੇ ਥੇ, ਹੁਣ ਆਸ੍ਰੇ ਬਿਨਾਂ ਰਹਿਤੇ ਹੈਂ ॥ ੨ ॥ ਮੈਂ ਜਾਚਿਕ ਜਨ ਨੇ ਦਾਤਾ ਪ੍ਰਮਾਤਮਾ ਪਾਇਆ ਸੋ ਦਾਤਾ ਦੀਆ ਕਿਸੀ ਕੋ ਨਹੀਂ ਜਾਤਾ

ਨਾ ਖਾਇਆ ਜਾਤਾ ਹੈ ਅਭਾਵ ਤਿਸਕਾ ਨਹੀਂ ਕਰੀਤਾ ਕਿੰਤੂ ਖਾਯਾ ਧਾਰਨ ਕਰਿਆ ਸੋ ਛਡਿਆ ਵੀ ਨਹੀਂ ਜਾਤਾ ਨਾ ਮੁਕ ਹੀ ਜਾਤਾ ਹੈ ਐਸਾ ਅਨੰਦ ਹੈ ਉਸਕਾ ਕਿ ਔਰ ਕਿਸੀ ਪਾਸ ਜਾਨਾ ਵੀ ਨਹੀਂ ਹੈ ਚੁਕ ਗਿਆ ਹੈ ॥ ੩ ॥

ਜੋ ਪੁਰਸ਼ ਜੀਵਤ ਭਾਵ ਤੇ ਮਰਨਾ ਜਾਨਦਾ ਹੈ ਸੋਈ ਪੰਚ ਸੰਤਾਂ ਕਾ ਸੈਲ ਭਾਰੀ ਸੁਖ ਮਨਤਾ ਹੈ, ਕਬੀਰ ਜੀ ਨੇ ਸੋ ਆਤਮ ਧਨ ਪਾਇਆ ਹੈ ਹਰਿ ਕੋ ਮਿਲਨੇ ਕਰ ਆਪਾ ਭਾਵ ਗਵਾਇਆ ਕਿੰਵਾ ਆਪਨਾ ਆਪ ਮਿਟਾਇਆ ਤਾਂ ਹਰੀ ਭੇਟੇ ॥ ੪ ॥ ੬ ॥

ਕਿਆ ਪੜੀਐ ਕਿਆ ਗੁਨੀਐ । ਕਿਆ ਬੇਦ ਪੁਰਾਨਾ ਸੁਨੀਐ।ਪੜੇ ਸੁਨੇ ਕਿਆ ਹੋਈ। ਜਉ ਸਹਜ ਨ ਮਿਲਿਓ ਸੋਈ ॥ ੧ ॥ ਹਰਿ ਕਾ ਨਾਮੁ ਨ ਜਪਸਿ ਗਵਾਰਾ। ਕਿਆ ਸੋਚਹਿ ਬਾਰੰਬਾਰਾ ॥ ੧ ॥ ਰਹਾਉ ॥ ਅੰਧਿਆਰੇ ਦੀਪਕੁ ਚਹੀਐ । ਇਕ ਬਸਤੁ ਅਗੋਚਰ ਲਹੀਐ। ਬਸਤੁ ਅਗੋਚਰ ਪਾਈ । ਘਟਿ ਦੀਪਕੁ ਰਹਿਆ ਸਮਾਈ ॥ ੨ ॥ ਕਹਿ ਕਬੀਰ ਅਬ ਜਾਨਿਆ। ਜਬ ਜਾਨਿਆ ਤਉ ਮਨੁ ਮਾਨਿਆ। ਮਨ ਮਾਨੇ ਲੋਗੁ ਨ ਪਤੀਜੈ। ਨ

ਪਤੀਜੈ ਤਉ ਕਿਆ ਕੀਜੈ ॥ ੩ ॥ ੭ ॥

ਪੜ੍ਹੇ ਕੋ ਦੇਖ ਕਰ ਪ੍ਰਮਾਦੀ ਹੂਆ ਹੈ ਸਬਦ ਕਹਿਤੇ ਹੈਂ ਪੜ੍ਹਕੇ ਕਿਆ ਕਰਨਾ ਹੈ ਗੁਨ ਵਿਚਾਰ ਕਰ ਕਿਆ ਕਰਨਾ ਹੈ, ਬੇਦ ਪੁਰਾਣੋਂ ਕੋ ਸੁਣਕੇ ਕਿਆ ਕਰਨਾ ਹੈ ਪੜ੍ਹਨੇ ਸੁਨਨੇ ਕਰ ਕਿਆ ਹੋਨਾ ਹੈ, ਜੇਕਰ ਸਹਜ ਗਜਾਨ ਨਾ ਹੋਇਆ ਕਿੰਵਾ ਗਜਾਨ ਦ੍ਵਾਰਾ ਸੋ ਪ੍ਰਮਾਤਮਾਂ ਨਾ ਮਿਲਾ ਤਾਂ ਪੜ੍ਹਨਾ ਕਿਆ ਹੈ ॥ ੧ ॥

ਹੇ ਗਵਾਰ ਹਰੀ ਕਾ ਨਾਮ ਨਾਂ ਜਪਣਾ ਤੇ ਹੋਰ ਸੋਚਾਂ ਕੋ ਕਿਆ ਸੋਚਤਾ ਹੈ, ਵਾਰਵਾਰ ਪੁਨਾ ਪੁਨਾ ਕਿਆਹੋਵੇਗਾਸੋਚਨੇਕਰਗਾਰਹ॥ ਜੈਸੇ ਅੰਧਿਆਰੇ ਮੈਂ ਦੀਪਕ ਕੀ ਜਰੂਰਤ ਹੋਤੀ ਹੈ ਦੀਵਾ ਬਾਲਣਾ ਤਾਂ ਅਗੋਚਰ ਵਸਤੂ ਚਾਹੀਤੀ ਹੈ ਸੋ ਪ੍ਰਾਪਤਿ ਹੋਤੀ ਹੈ ਪ੍ਰਕਾਸ ਸੇ ਐਸੇ ਹੀ ਅਗਜਾਨ ਅੰਧਕਾਰ ਮੈਂ ਗਿਆਨ ਦੀਪਕ ਲੋੜੀਤਾ ਹੈ ਜਬ ਯਥਾਰਥ ਗਿਆਨ ਹੂਆ ਤਬ ਇਕ ਚੇਤਨ ਵਸਤੂ ਅਗੋਚਰ ਮਨ ਬਾਣੀ ਸੇ ਪਰੇ ਹੈ ਸੋ ਜਬ ਲੈ ਲਈ ਗਿਆਨ ਦੀਵਾ ਘਟ ਮੈਂ ਹੀ ਸਮਾਈ ਕਰ ਰਹਾ ਹੈ, ਜੈਸੇ ਅਗਨ ਉਤਨਾ ਚਿਰ ਹੋਤੀ ਹੈ ਜਿਨਾਂ ਚਿਰ ਲਕੜੀ ਰਹੈ, ਲਕੜ ਸੜੀ ਜਬ ਅਗਨੀ ਵੀ ਨਾਲ ਹੀ ਸਾਂਤ ਹੋਈ ਐਸੇ ਹੀ ਦ੍ਰਿਸਟਾਂਤ ਮੇਂ ਚਿਤ ਕੀ ਬ੍ਰਿਤੀ ਜਿੰਨਾਂ ਚਿਰ ਰਹੈ ਇਤਨਾ ਚਿਰ ਗਜਾਨ ਹੈ ਬ੍ਰਿਤੀ ਸਾਂਤ ਭਈ ਬ੍ਰਹਮ ਕੇ ਸਾਥ ਮਿਲਕੇ ਇਕ ਰੂਪ ਹੋਈ ਗਜਾਨ ਸਾਥ ਹੀ ਲੀਨ ਹੂਆ ॥ ੨ ॥ ਜੈਸੇ ਚਾਨਣੇ ਵਿਚ ਅੰਧੇਰਾ ਸਮਾਇ ਜਾਤਾ ਹੈ ਕਬੀਰ ਜੀ ਕਹੈਂ ਅਉ ਜਾਨਿਆ ਪ੍ਰਮਾਤਮਾਂ ਕੋ ਅਪਨਾ

ਸਰੂਪ ਕਰਕੇ ਤਬ ਮਨ ਮੰਨ ਗਜਾ,ਅਪਨਾ ਮਨ ਤੇ ਮੰਨ ਗਯਾ ਹੈ ਪ੍ਰੰਤੂ ਲੋਕ ਨਹੀਂ ਨਿਸਚਾ ਕਰਦੇ,ਜੇ ਨਾ ਨਿਸਚਾ ਕਰਨ ਕਿ ਜੁਲਾਹਿਆਂ ਕੋ ਪਰਮੇਸ਼ਰ ਕਬ ਮਿਲਦਾ ਹੈ ਖਤ੍ਰੀਆਂ ਬ੍ਰਹਮਨਾਂ ਕੋ ਛਡ ਕਰ ਜੇ ਪਤੀਆਰਾ ਕਰਨ ਤਾਂ ਕਿਆ ਕਰਨਾ ਹੈ ਉਨਕੋ ਮਿੰਨਤਾਂ ਕਰੀਏ ਆਪਨੇ ਘਰ ਬੈਠੇ ਉਨਕੀ ਸਾਨੂੰ ਕੁਛ ਲੋੜ ਨਹੀਂ ॥ ੩ ॥ ੭ ॥

ਹ੍ਰਿਦੈ ਕਪਟੁ ਮੁਖ ਗਿਆਨੀ। ਝੂਠੇ ਕਹਾ ਬਿਲੋਵਸਿ ਪਾਂਨੀ ॥ ੧ ॥ ਕਾਂਇਆ ਮਾਂਜਸਿ ਕਉਨ ਗੁਨਾਂ। ਜਉ ਘਟ ਭੀਤਰਿ ਹੈ ਮਲਨਾ ॥ ੧ ॥ ਰਹਾਉ ॥ ਲਉਕੀ ਅਠ ਸਠਿ ਤੀਰਥ ਨਾਈ। ਕਉਰਾ ਪਨੁ ਤਊ ਨ ਜਾਈ ॥ ੨ ॥ ਕਹਿ ਕਬੀਰ ਬੀਚਾਰੀ। ਭਵ ਸਾਗਰੁ ਤਾਰਿ ਮੁਰਾਰੀ ॥ ੩ ॥ ੮ ॥

ਕਿਸੀ ਗਜਾਨੀ ਕੋ ਦੇਖ ਕਰ ਸਬਦ ਉਚਾਰਤੇ ਹੈਂ ਹੇ ਪੁਰਸ਼ ਰਿਦੇ ਤੇਰੇ ਮੈਂ ਕਪਟ ਹੈ ਮੁਖ ਮੈਂ ਗਿਆਨ ਕਥਨ ਕੀਆ ਤਾਂ ਕਿਆ ਭਇਆ ਏਹ ਪਾਨੀ ਕਾ ਬਿਲੋਨਾ ਹੈ, ਹੇ ਝੂਠੇ ਪਾਨੀ ਕੇ ਬਿਲੋਨੇ ਸੇ ਕਿਆ ਮਖਨ ਤੇ ਨਹੀਂ ਪ੍ਰਾਪਤ ਹੋਤਾ, ਸਕਾਮ ਦਿਖਾਲੇ ਕਰ ਪ੍ਰਮੇਸਰ ਨਹੀਂ ਮਿਲੇਗਾ ॥ ੧ ॥

ਕਾਇਆਂ ਜੋ ਦੇਹ ਹੈ ਇਸਕੇ ਮਾਂਜਨੇ ਸੇ ਕਿਆ ਸੋਧਨੇ ਸੇ ਕਿਆ ਗੁਨ ਹੋਵੇਗਾ ਬਾਹਰੋਂ ਸੁਧ ਕਰਦਾ ਹੈ ਘਟ ਅੰਦ੍ਰ

ਮਲਨ ਵਿਕਾਰ ਰਹੇ ਤਾਂ ਨਿਸਫਲ ਹੈ ਲਉਕੀ ਤੂੰਬੀ, ਕਬੀਰ ਕਾ ਸ਼ਿਸ਼ ਤੀਰਥ ਜਾਤ੍ਰਾ ਕੋ ਗਯਾ ਕਬੀਰ ਜੀ ਨੇ ਇਕ ਤੂੰਬੀ ਇਸ਼ਨਾਨ ਕਰਨ ਲੀਏ ਦਈ ਛੇ ਮਹੀਨੇ ਤੀਰਥੋਂ ਮੈਂ ਰਟਨ ਕਰਕੇ ਆਇਆ ਕਬੀਰ ਜੀ ਨੇ ਕਹਾ ਤੂੰਬੀ ਕੋ ਵੀ ਇਸ਼ਨਾਨ ਕਰਾਇਆ, ਉਸਨੇ ਕਹਾ ਜੀ ਮੈਂ ਇਕ ਇਸ਼ਨਾਨ ਕਰਤਾ ਥਾ ਇਸਕੋ ਪਾਂਚ ਪਾਂਚ ਕਰਾਤਾ ਰਹਾ ਕਬੀਰ ਜੀ ਨੇ ਕਹਾ ਤੋੜਕੇ ਵਰਤਾ ਦਿਓ ਵਰਤਾਈ ਜੋ ਪੁਰਸ਼ ਮੁਖ ਮੇਂ ਪਾਏ ਕੌੜੀ ਜਾਨਕੇ ਤਯਾਗ ਦੇਵੇ ਤਬ ਕਬੀਰ ਕਹਿਨੇ ਲਗੇ ਤੂੰਬੀ ਕੀ ਕੌੜਾਈ ਨਾ ਮਿਟੀ ਤਾਂ ਜੀਵ ਕੀ ਕੈਸੇ ਮਿਟੇਗੀ, ਨਾਮ ਜਪੇ ਬਿਨ ਤੀਰਥ ਵੀ ਮੋਖ ਨਹੀਂ ਕਰਤੇ, ਪਰਮਾਨ 'ਨਾਵਨ ਚਲੇ ਤੀਰਥੀ'॥ ੨ ॥ ਕਬੀਰ ਜੀ ਬੀਚਾਰ ਕੇ ਕਹਿਤੇ ਹੈਂ ਸੰਸਾਰ ਤੇ ਤਾਰ ਹੇ ਮੁਰਾਰੀ ਹੇ ਪਰਮੇਸਰ ਜੀ ॥ ੩ ॥ ੮ ॥

ਸੋਰਠਿ

ੴ ਸਤਿਗੁਰ ਪ੍ਰਸਾਦਿ ॥

ਬਹੁ ਪਰਪੰਚ ਕਰਿ ਪਰ ਧਨੁ ਲਿਆਵੈ। ਸੁਤ ਦਾਰਾ ਪਹਿ ਆਨਿ ਲੁਟਾਵੈ ॥ ੧ ॥ ਮਨ ਮੇਰੇ ਭੂਲੇ ਕਪਟੁ ਨ ਕੀਜੈ। ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥ ੧ ॥ ਰਹਾਉ ॥ ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ। ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ ॥ ੨ ॥

ਕਹਤੁ ਕਬੀਰ ਕੋਈ ਨਹੀ ਤੇਰਾ । ਹਿਰਦੈ ਰਾਮੁ ਕੀ ਨ ਜਪਹਿ ਸਵੇਰਾ ॥ ੩ ॥ ੯ ॥

ਜੀਵ ਕੀ ਬੇਮੁਖਤਾ ਪ੍ਰਮੇਸ਼ਰ ਕੀ ਤਰਫ ਸੇ ਕਹਿਤੇ ਹੈ; ਬਹੁਤੀ ਹੀ ਪ੍ਰਪੰਚ ਛਲ ਕਪਟ ਕਰਕੇ ਪ੍ਰਾਇ ਧਨ ਕੋ ਲੈ ਆਵੇ ਹੈ ਜੀਵ ਛਲ ਵਾਲਾ ਜੇ ਫੇਰ ਪ੍ਰਮੇਸਰ ਪ੍ਰਾਇਨ ਲਾ ਦੇਵੇ ਤਾਂ ਬੀ ਹਛਾ ਥਾ, ਪੁਤ੍ਰ ਇਸਤ੍ਰੀਆ ਪਾਸੋਂ ਲੁਟਾ ਦੇਤਾ ਹੈ । ਪ੍ਰਮਾਨ ਭਗਤ ਮਾਲ "ਛਲ ਕਰ ਬਲ ਕਰ ਬੁਧਿ ਕਰ ਸੰਤਨ ਕੇ ਮੁਛ ਦੇਇ । ਹੁੰਡੀ ਕੇਰੇ ਦਾਮ ਜਿਉਂ ਪ੍ਰਭ ਸੇ ਗਿਨ ਗਿਨ ਲੇ ॥" ਛਲ ਝੂਠ ਕਰਕੇ ਜੇ ਪਰਮੇਸਰ ਪ੍ਰਾਇਨ ਅਲਾਵਤਾ ਤਾਂ ਨਰਸੀ ਕੀ ਹੁੰਡੀ ਸਰੀਖੇ ਭਗਵੰਤ ਪਾਸੋਂ ਲੇਤਾ ਪਰ ਪੁਤਰ ਇਸਤਰੀ ਕੋ ਦੇਨੇ ਸੇ ਨਿਸਫਲ ਗਏ ਪਾਪੋਂ ਕਾ ਅਧਿਕਾਰੀ ਬਨਾ ਰਹਿਆ ॥ ੧ ॥

ਹੇ ਮਨ ਮੇਰੇ ਜੀਵ ਕੋ ਕਹੇ ਅਪਨੇ ਦ੍ਵਾਰਾ ਤੂੰ ਭੁਲੇ ਪਰ-ਮੇਸਰ ਸੇ ਕਪਟ ਨਾਂ ਕਰ, ਅੰਤ ਕੇ ਸਮੇਂ ਜੋ ਪੁਤਰ ਇਸ-ਤ੍ਰੀਆਂ ਪਾਸੋਂ ਧਨ ਲੁਟਾਇਆ ਹੈ ਸੋ ਤੇਰੇ ਪਾਸੋਂ ਲਿਆ ਜਾਏਗਾ ।ਰਸ਼ ਛਿਨ ਛਿਨ ਕਾਲ ਕਰਕੇ ਤਨ ਛਿਜਦਾ ਜਾਂਦਾ ਹੈ ਜਰਾ ਅਵਸਥਾ ਜਨਾਵਤੀ ਹੈ ਮੈਂ ਆਈ ਅਤਜੰਤ ਬ੍ਰਿਧ ਭਯਾ ਹੱਥ ਕੰਮਨ ਲਗੇ ਜਦੋਂ ਤੇਰੀ ਓਕ ਬੁਕ ਮੇਂ ਕਿਸੀ ਪਾਨੀ ਵੀ ਨਹੀਂ ਪਾਣਾ ਉਂਗਲੀਆਂ ਜੁੜਤੀਆਂ ਨਹੀਂ ਪਾਣੀ ਵਿਚੋਂ ਵਗ ਜਾਂਦਾ ਹੈ ਤਦੋਂ ਕੋਈ ਅੱਕਕੇ ਪਾਨੀ ਨਹੀਂ ਪਾਵਤਾ ਹਾਥ ਮੈਂ ॥ ੨ ॥

ਕਬੀਰਜੀ ਕਹੈਂ ਹੇ ਪੁਰਸ਼ ਤੇਰਾ ਇਸ ਜਗ ਮੇਂ ਸਹਾਇਤਾ

ਕਰਨੇ ਵਾਲਾ ਕੋਈ ਨਹੀਂ, ਹਿਰਦੇਂ ਮੇਂ ਰਾਮ ਨਾਮਕੋ ਸਵੇਰੇ ਸਵੇਰੇ ਕਿਆ ਮਨੁਖਾ ਜਨਮ ਕਰ ਨਹੀਂ ਜਪਦਾ ਸਾ ਵੇਲਾਹੀ ਹੈ ॥ ੩ ॥ ੯ ॥

ਸੰਤਹੁ ਮਨ ਪਵਨੈ ਸੁਖੁ ਬਨਿਆ। ਕਿਛੁ ਜੋਗੁ ਪਰਾਪਤਿ ਗਨਿਆ ॥ ੧ ॥ ਰਹਾਉ ॥ ਗੁਰ ਦਿਖਲਾਈ ਮੋਰੀ। ਜਿਤੁ ਮਿਰਗ ਪੜਤ ਹੈ ਚੋਰੀ। ਮੂੰਦਿ ਲੀਏ ਦਰਵਾਜੇ। ਬਾਜੀ-ਅਲੇ ਅਨਹਦ ਬਾਜੇ ॥ ੧ ॥ ਕੁੰਭ ਕਮਲੁ ਜਲਿ ਭਰਿਆ। ਜਲੁ ਮੇਟਿਆ ਊਭਾ ਕਰਿਆ। ਕਹੁ ਕਬੀਰ ਜਨ ਜਾਨਿਆ। ਜਉ ਜਾਨਿਆ ਤਉ ਮਨੁ ਮਾਨਿਆ ॥ ੨ ॥ ੧੦ ॥

ਹੇ ਸੰਤੋ ਪਵਨ ਕੇ ਰੋਕਨੇ ਕਰ ਮਨ ਕੋ ਸੁਖ ਹੂਆ ਕਿਛ ਥੋੜਾ ਵੀ ਚਿਤ ਕੀ ਸਿਫਤੀ ਰੂਪ ਜੋਗ ਪ੍ਰਾਪਤੀ ਹੂਆ ॥ਰ॥ ਗੁਰਾਂ ਨੇ ਕ੍ਰਿਪਾ ਕਰਕੇ ਦਿਖਾ ਦੀਨੀ ਮੋਰੀ ਗੋਲਕ ਜਿਨਾਂ ਗੋਲਕਾਂ ਵਿਚੋਂ ਮ੍ਰਿਗ ਵਿਸੇ ਜੀਵ ਸੇ ਚੋਰੀ ਕਰਨ ਕੋ ਪੜਤੇ ਥੇ ਸੋ ਦਰਵਜੇ ਮੂੰਦ ਲਏ ਰੋਕ ਲਏ ਅਨਹਦ ਇਕ ਰਸ ਬਾਜੇ ਰਾਮ ਨਾਮ ਕੇ ਬਜੇ ॥ ੧ ॥

ਰਿਦਾ ਕੁੰਭ ਕੇ ਸਦਰਸ ਕਮਲ ਥਾ ਜਲ ਸਕਾਮ ਕਰਮਾਂ ਕਰਕੇ ਭਰਿਆ ਹੋਇਆ ਸੀ ਸੰਸਾਰ ਕੀ ਤਰਫ ਸੇ ਊਂਧਾ ਉਲਟਾ ਕੀਤਾ ਤਾਂ ਜਲ ਕੋ ਡੋਲ੍ਹ ਦੀਆ,ਸਕਾਮਤਾ ਨਿਵਿਰਤ

ਕਰੀ, ਕਬੀਰ ਜੀ ਕਹੈਂ ਮੈਂ ਜਨ ਨੇ ਜਾਨ ਲੀਆ ਪ੍ਰਮਾਤਮਾ ਕੋ ਜਦ ਪ੍ਰਮੇਸਰ ਕੋ ਅਪਨਾ ਸਰੂਪ ਕਰਕੇ ਜਾਨਿਆ ਤਬ ਹੀ ਮਨ ਮੰਨ ਗਯਾ ਆਤਮਾ ਅਨੰਦ ਕੋ ਤਯਾਗ ਕੇ ਮਨ ਕਹੀਂ ਨਹੀਂ ਜਾਤਾ ॥ ੧ ॥ ੧੧ ॥

ਰਾਗੁ ਸੋਰਠਿ

ਭੂਖੇ ਭਗਤਿ ਨ ਕੀਜੈ। ਯਹ ਮਾਲਾ ਅਪਨੀ ਲੀਜੈ। ਹਉ ਮਾਂਗਉ ਸੰਤਨ ਰੇਨਾ। ਮੈ ਨਾਹੀ ਕਿਸੀ ਕਾ ਦੇਨਾ ॥ ੧ ॥ ਮਾਧੋ ਕੈਸੀ ਬਨੈ ਤੁਮ ਸੰਗੇ। ਆਪਿ ਨ ਦੇਹੁ ਤ ਲੇਵਉ ਮੰਗੇ ॥ ੧ ॥ ਰਹਾਉ ॥ ਦੁਇ ਸੇਰ ਮਾਂਗਉ ਚੂਨਾ। ਪਾਉ ਘੀਉ ਸੰਗਿ ਲੂਨਾ। ਅਧ ਸੇਰੁ ਮਾਂਗਉ ਦਾਲੇ ॥ ਮੋਕਉ ਦੋਨਉ ਵਖਤ ਜਿਵਾਲੇ ॥ ੨ ॥ ਖਾਟ ਮਾਂਗਉ ਚਉਪਾਈ ॥ ਸਿਰਹਾਨਾ ਅਵਰ ਤੁਲਾਈ। ਊਪਰ ਕਉ ਮਾਂਗਉ ਖੀਂਧਾ। ਤੇਰੀ ਭਗਤਿ ਕਰੈ ਜਨੁ ਬੀਂਧਾ ॥ ੩ ॥ ਮੈ ਨਾਹੀ ਕੀਤਾ ਲਬੋ। ਇਕੁ ਨਾਉ ਤੇਰਾ ਮੈ ਫਬੋ ॥ ਕਹਿ ਕਬੀਰ ਮਨੁ ਮਾਨਿਆ। ਮਨੁ ਮਾਨਿਆ ਤਉ ਹਰਿ ਜਾਨਿਆ ॥ ੪ ॥ ੧੧ ॥

ਕਿਸੀ ਕਾਲ ਮੈਂ ਕਬੀਰ ਜੀ ਮਾਲਾ ਛਡਕੇ ਬੈਠ ਰਹੇ,

ਅਕਾਸ ਬਾਨੀ ਨੇ ਕਹਾ ਹੇ ਭਗਤ ਕਬੀਰ ਜੀ ਤੂੰ ਮਾਲਾ ਕਿਉਂ ਨਹੀਂ ਫੇਰਤਾ ਭਗਤੀ ਕਰ, ਕਬੀਰ ਜੀ ਨੇ ਕਹਾ ਹੇ ਈਸਰ ਭੂਖ ਕਰਕੇ ਪ੍ਰਾਨ ਨਿਕਸਤੇ ਹੈਂ ਭਗਤੀ ਨਹੀਂ ਕਰ ਸਕਦੇ,ਪ੍ਰਾਨ ਕਾਹਲੇ ਹੋਏ ਹੈਂ ਹੇ ਈਸਰ ਭੂਖੇ ਪਾਸੋਂ ਭਗਤੀ ਨਹੀਂ ਹੋ ਸਕਦੀ,ਏਹ ਮਾਲਾ ਅਪਨੀ ਲੈ ਲੀਜੈ,ਮਾਲਾ ਕਾ ਕਿਆ ਸੁਖ ਹੈ ਪ੍ਰਾਨ ਤੌਂ ਅਨਾਜ ਸੇ ਤ੍ਰਿਪਤ ਹੋਤੇ ਹੈਂ,ਮੈਂ ਜੀ ਸੰਤਾਂ ਕੀ ਰੇਨਾ ਚਰਨਧੂਰ ਚਾਹਤਾ ਹੋਂ ਜਿਸਤੇ ਮੁਕਤ ਹੋਵੀਏ ਜੀ, ਮੈਂ ਕਿਸੀ ਕਾ ਕੁਛ ਦੇਨਾ ਨਹੀਂ ਹੈ ਜੇ ਕੁਛ ਉਪਾਵ ਕਰੋ ॥ ੧ ॥

ਹੇ ਮਾਧਵ ਕੈਸੇ ਸਾਡੀ ਪ੍ਰੀਤੀ ਤੁਸਾਡੇ ਸਾਥ ਬਨੇ ਆਪ ਜੇਕਰ ਨਾ ਦਿਓ ਤਾਂ ਮੰਗ ਲੇਤੇ ਹਾਂ ਜੀ।ਰ॰ਮਹਾਰਾਜ ਕਹਿਨ ਲਗੇ ਭਾਈ ਤੈਨੇ ਅੱਗੇ ਤੇ ਕੁਛ ਕਦੀ ਨਾ ਮੰਗਿਆ ਆਜ ਮੰਗ ਲੈ ਅਸੀ ਖੁਸ਼ ਹਾਂਦੇ ਸੇਰ ਚੂਨਾ ਆਟਾ ਦੀਜੇ ਸਾਰਿਆਂ ਕਾ ਖਰਚ ਹੈ,ਪਾਉ ਭਰ ਪੱਕਾ ਘੀ ਚਾਹੀਏ ਸਾਥ ਲੂਣ ਵੀ ਹੋ ਰਸ ਲੂਨ ਬਿਨਾਂ ਨਹੀਂ ਬਨਦਾ ਅੱਧ ਸੇਰ ਪਕੀ ਦਾਲ ਹੋਵੇ ਮੈਨੂੰ ਦੋਨੋਂ ਵਖਤ ਖੁਧਿਆ ਕੀ ਨਿਵਿਰਤੀ ਕਰੇ ॥੨ ॥

ਖਾਵਨ ਕੋ ਇਹੁ ਹੋਵੇ ਅਰ ਹੋਰ ਵਿਵਹਾਰ ਵੀ ਸਾਡਾ ਐਸੇ ਹੋਵੇ ਕਿਉਂਕਿ ਅਸੀ ਹੋਰਕਿਸੇ ਕੀ ਨੌਕਰੀ ਨਹੀਂ ਕਰਤੇ ਜੋ ਉਥੋਂ ਬਨਾ ਲਈਏ ਤਾਂਤੇ ਖਾਟ ਮੰਜਾ ਚੌਪਾਈ ਚਮਰਪੋਸ਼ ਕੀ ਹੋਏ ਜਿਸ ਊਪਰ ਛਾਇਆ ਹੋਤੀ ਹੈ ਰਾਜਸੀਆਂ ਕੋ ਸਿਰ ਕੇ ਸੁਖ ਲੀਏ ਸਿਰਹਾਨਾ ਵੀ ਦੀਜੈ ਹੇ ਭਗਵਤ,ਅਰ ਨੀਚੇ ਵਾਣ ਢਕਨ ਲੀਏ ਤੁਲਾਈ ਦੇਈਏ ਉਤੇ ਲੈਨ ਕੋ ਕੋਈ ਗੋਦੜਾ ਵੀ ਦੇਵੀਏ ਸੀਤ ਕਾਲ ਕੋ ਅਨੰਦ ਰਹੇਗਾ

ਫੇਰ ਤੇਰੀ ਭਗਤੀ ਪ੍ਰਸੰਨ ਹੂਆ ਪ੍ਰੇਮ ਸੇ ਕਰੂੰਗਾ ਹੇ ਮਹਾਰਾਜ ਜੀ ॥ ੩ ॥

ਕੋਈ ਮੈਂ ਲੋਭ ਸੇ ਵਸਤੂ ਨਹੀਂ ਮਾਂਗੀ ਧਨ ਰਾਜ ਗਊ ਮੈਂਹ ਘੋੜੀ ਜਿਤਨੇ ਸੇ ਨਿਰਬਾਹ ਹੋਵੇ ਉਤਨੀ ਬਾਤ ਕਹੀ ਹੈ ਮੈਨੇ,ਇਕ ਨਾਮ ਹੀ ਤੇਰਾ ਮੈਨੂੰ ਫਬ ਸੋਭਤਾ ਹੈ, ਕਬੀਰ ਜੀ ਕੋ ਹੁਕਮ ਹੂਆ ਲੈ ਲੈ ਕਬੀਰ ਜੀ ਕਹੈਂ ਹੇ ਸੁਆਮੀ ਜੀ ਮੇਰਾ ਮਨ ਮੰਨ ਗਯਾ ਆਪ ਕੀ ਕ੍ਰਿਪਾਲਤਾ ਉਤੇ।ਯਹਿ ਅਰਥ ਲੌਕਕ ਹੈ, ਭਗਤੋਂ ਕਾ ਆਸਾ ਕਿਆ ਮੰਗਨ ਮੈਂ ਥਾ ਸਿਰ ਚਲਾ ਜਾਏ ਤਾਂ ਨਾਮ ਬਿਨਾਂ ਅਉਰ ਕੁਛ ਵੀ ਨਹੀਂ ਮੰਗਤੇ,ਹਾਥੀ ਕੇ ਦਾਂਤ ਦਿਖਲਾਵੇ ਕੇ ਅਉਰ ਹੋਤੇ ਹੈਂ ਅਰ ਖਾਣ ਕੇ ਆਉਰ ਹੋਤੇ ਹੈਂ,ਇਹ ਸਬਦ ਬਾਹਰੋਂ ਮੋਟੀ ਬਾਤ ਮਲੂਮ ਹੋਤੀ ਹੈ ਬੀਚ ਸੇ ਤਾਤਪਰਜ ਕੁਛ ਔਰ ਹੈ ਅੰਤ੍ਰੀਵ ਅਰਥ ਐਸੇ ਹੈ ਭੂ ਪ੍ਰਿਥੀ ਕਾ ਨਾਮ ਹੈ ਖੇ ਨਾਮ ਅਕਾਸ਼ ਕਾ ਹੈ ਆਦ ਅਕਾਸ਼ ਆਇਆ ਅੰਤ ਕੋ ਪ੍ਰਿਥੀ, ਮਧ ਮੈਂ ਤੀਨ ਤਤ ਰਹੇ,ਜਲ ਅਗਨੀ ਵਾਯੂ ਸੋ ਬੀਚ ਮੇਂ ਆਪੇ ਹੀ ਆਏ। ਜੈਸੇ ਮੰਗਲ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਦਿ ਅੰਤ ਆਇਆ ਮਧ ਕੀਆਂ ਪਾਤਿਸਾਹੀਆਂ ਆਪੇ ਹੀ ਆਈਆਂ ਐਸੇ ਹੀ ਆਦਿ ਅੰਤ ਤਤ ਦੋਨੋਂ ਕੇ ਆਵਨੇ ਕਰ ਪੰਜੇ ਤਤ ਆਏ ਤਿਨ੍ਹਾਂ ਤਤੋਂ ਰਚਤ ਜੋ ਸਰੀਰ ਤਿਸ ਕੇ ਅਭਮਾਨ ਧਾਰਨੇ ਕਰ ਭਗਤੀ ਨਹੀਂ ਕੀਜੈ ਨਹੀਂ ਹੋਤੀ, ਦੇਹ ਅਧਯਾਸੀ ਪਾਸੋਂ ਭਗਤੀ ਕੈਸੇ ਹੋਤੀ ਹੈ, ਹੇ ਈਸ਼ਰ ਏਹ ਜੋ ਮਾਇਆ ਲਾਈ ਹੈ ਅਪਨੀ ਲੀਜੈ ਹਟਾ ਲਵੋ ਜੋ ਭਗਤੀ

ਕਰਾਇਓ ਚਾਹੋ ਤਾਂ ਮੈਂ ਸੰਤਾਂ ਕੀ ਸ਼ਰਨ ਪ੍ਰਾਪਤ ਹੋਕਰ ਧੂੜੀ ਸੰਤਾਂ ਕੀ ਚਾਹਤਾ ਹਾਂ, ਮੈਨੇ ਕਿਸੀ ਕਾ ਕੁਛ ਦੇਨਾ ਨਹੀਂ ਜੋ ਕੁਛ ਵਸਤ ਮੰਗੋ, ਹੇਮਾਧੋ ਕੈਸੀ ਪ੍ਰੀਤ ਆਪ ਸਾਥ ਸਾਡੀ ਬਨੇ ਆਪ ਨਾਂ ਦੇਹੁ ਇਹੁ ਮੰਗਤਾ ਹੋਂ ਭਗਵੰਤ ਮੈਂ ਦੇਹ ਕੋ ਵੀ ਅਪਨੀ ਨਾ ਜਾਨਾ ਐਸੇ ਮੰਗ ਲੇਤਾ ਹੋਂ, ਦੋਇ ਸੇਰ ਦੋਨੋਂ ਰਾਮ ਨਾਮ ਮੰਗਤਾ ਹੋਂ ਪਾਪੋਂ ਕੇ ਚੂਰਨ ਕਰਨ ਵਾਸਤੇ ਵਾ ਦੋ ਸੇਰ ਗਯਾਨ ਵਿਰਾਗ ਅਪਨੇ ਸਰੂਪ ਕੋ ਚੀਨਾ ਜਾਨਨ ਲੀਏ ਸੰਤੋਂ ਗੁਰੋਂ ਕੇ ਪੈਰੋਂ ਕਾ ਪ੍ਰੇਮ ਘੀਉ ਸੰਗਤ ਸੰਤਾਂ ਕਾ ਲੋਨਾ ਸੁੰਦਰ ਲੋਕ ਪ੍ਰਲੋਕ ਕੋ ਸਵਾਰਨੇ ਵਾਲਾ ਮੰਗਤਾ ਹੋਂ, ਅਧ ਸੇਰ ਆਧਿ ਬਿਆਧਿ ਇਸਕੋ ਦਲਨਾ ਮੰਗਤਾ ਹੋਂ ਸੇਲੇ ਬਾਨ ਬਰਛੇ ਜੈਸੇ ਦੁਖ ਦੇਨ ਵਾਲੇ ਹੈਂ ਇਹ ਰੋਗ ਮੋਕੋ ਦੋਨੋਂ ਵਖਤ ਜਨਮ ਮਰਨ ਇਨਕੋ ਬਾਲੇ ਨਿਵਿਰਤ ਕੀਜੈ ॥ ੪ ॥

ਖਾਟ ਖਟ ਸ਼ਾਸਤ੍ਰੋਂ ਕਾ ਸਿਧਾਂਤ ਪਾਈ ਚੌ ਬੇਦੋਂ ਕਾ ਵੀ ਸਿਧਾਂਤ ਪਾਵੋਂ ਸਿਰ ਹੰਕਾਰ ਕੋ ਹਨਨ ਕਰੋ ਹੋਰ ਤੁਲਤਾ ਸਮਤਾ ਸਾਰੇ ਮੈਨੂੰ ਪ੍ਰੀਤ ਹੋਵੇ, ਪ੍ਰਮੇਸ਼ਰ ਦ੍ਰਿਸ਼ਟੀ ਖਿਮਾ ਰੂਪੀ ਗੋਦੜਾ ਉਪਰ ਓਢਨ ਕੋ ਖਿਮਾਂ ਸੇ ਸਭ ਕੁਛ ਸਹਾਰਾ ਜਾਏ ਤੇਰੀ ਭਗਤੀ ਅਭੇਦ ਹੋਕਰ ਪ੍ਰਸੰਨਤਾ ਕੋ ਧਾਰੋਂ ਮੈਂ ਕਿਸੀ ਪਦਾਰਥ ਕਾ ਲਬ ਨਹੀਂ ਕੀਆ ਵਾ ਤੇਰੇ ਨਾਂਮੈਂ ਲਬ ਨਹੀਂ ਕੀਆ ਸੋ ਕਰੋਂ ਨਾਮ ਹੀ ਇਕ ਆਪ ਕਾ ਮੈਨੂੰ ਸੋਭਨੀਕ ਕਰਤਾ ਹੈ, ਕਬੀਰ ਜੀ ਕਹੈਂ ਮੇਰਾ ਮਨ ਮੰਨ ਗਯਾ ਹੈ ਜਬ ਮਨ ਮਾਨਿਆ ਤਬ ਹਰੀ ਕੋ ਜਾਨਿਆ ਅਪਨਾ ਸਰੂਪ ਕਰੇ ਅੰਤਰ ਅਰਥ ਐਸੇ ਭਇਆ ॥ ੪ ॥ ੧੧ ॥

ਰਾਗੁ ਸੋਰਠਿ
ਬਾਣੀ ਭਗਤ ਨਾਮ ਦੇਵ ਜੀ ਕੀ ਘਰੁ ੨

ੴ ਸਤਿਗੁਰਪ੍ਰਸਾਦਿ ॥

ਜਬ ਦੇਖਾ ਤਬ ਗਾਵਾ। ਤਉ ਜਨ ਧੀਰਜੁ ਪਾਵਾ॥ ੧ ॥ ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥ ੧ ॥ ਰਹਾਉ ॥ ਜਹ ਝਿਲਿ ਮਿਲਿ ਕਾਰੁ ਦਿਸੰਤਾ। ਤਹ ਅਨਹਦ ਸਬਦ ਬਜੰਤਾ। ਜੋਤੀ ਜੋਤਿ ਸਮਾਨੀ। ਮੈ ਗੁਰ ਪਰਸਾਦੀ ਜਾਨੀ ॥ ੨ ॥ ਰਤਨ ਕਮਲ ਕੋਠਰੀ। ਚਮਕਾਰ ਬੀਜੁਲ ਤਹੀ। ਨੇਰੈ ਨਾਹੀ ਦੂਰਿ। ਨਿਜ ਆਤਮੈ ਰਹਿਆ ਭਰਪੂਰਿ ॥ ੩ ॥ਜਹ ਅਨਹਤ ਸੂਰਿ ਉਜਿਆਰਾ । ਤਹ ਦੀਪਕ ਜਲੈ ਛੰਛਾਰਾ। ਗੁਰ ਪਰਸਾਦੀ ਜਾਨਿਆ। ਜਨੁ ਨਾਮਾ ਸਹਜ ਸਮਾਨਿਆ ॥ ੪ ॥ ੧ ॥

ਸ੍ਰੀ ਨਾਮਦੇਵ ਜੀ ਪ੍ਰਾਪਤੀ ਪ੍ਰਮੇਸ਼ਰ ਕੀ ਕਹਿਤੇ ਹੈਂ,ਇਹ ਤੁਕ ਪਹਿਲੇਕਹਿਨੀ ਸਤਿਗੁਰ ਭੇਟ ਲੈ ਦੇਵਾ ਪ੍ਰਕਾਸ਼ ਕਰਨੇ ਵਾਲੇ ਸਤਗੁਰ ਮਿਲੇ ਤਾਂ ਉਨਕਾ ਨਾਦ ਉਪਦੇਸ਼ ਰਿਦੇ ਮੇਂ ਸਮਾਇਆ ਤਬ ਗਾਵਾਂ ਸਬਦ ਕੋ ਜਬ ਗਾਵਾ ਤਬ ਦੇਖਾ ਪ੍ਰਮਾਤਮਾਂ ਕੋ ਜਬ ਦੇਖਾ ਤਾਂ ਧੀਰਜ ਕੋ ਪਾਇਆ ਸਿਥਿਤ

ਹੂਏ ॥ ੧ ॥

ਜਹ ਝਿਲਮਿਲ ਇਕ ਰਸ ਚਮਤਕਾਰ ਦਿਸਦਾ ਹੈ ਰਿਦੇਂ ਮੇਂ ਕਿੰਵਾ ਦਸਵੇਂ ਦ੍ਵਾਰ ਮੇਂ ਤਿਥੋਂ ਅਨਹਦ ਸਬਦ ਤੁਤੁਤੰਤੀ ਆਦਕ ਸਬਦੋਂ ਕਾ ਉਚਾਰਨਾ ਹੋ ਰਹਾ ਹੈ ਜਿਸ ਜੋਤੀ ਕੀ ਜੋਤਿ ਸਾਰੇ ਹੀ ਸਮਾ ਰਹੀ ਹੈ ਸੋ ਜੋਤਿ ਮੈਨੇ ਗੁਰਾਂ ਕੀ ਕ੍ਰਿਪਾ ਦੁਆਰੇ ਜਾਨ ਲਈ ॥ ੨ ॥

ਹਿਰਦਾ ਕਮਲ ਰਤਨੋਂ ਕੀ ਕੋਠਰੀ ਹੈ ਦੈਵੀ ਸੰਪਦਾ ਕੇ ਗੁਣ ਰਤਨ ਹੈਂ ਰਿਦੇ ਮੇਂ ਹੈ ਜਿਨ੍ਹਾਂ ਗੁਰਮੁਖਾਂ ਕੇ ਬਿਜਲੀ ਕੀ ਨਿਆਈਂ ਚਮਤਕਾਰਾ ਹੈ ਚੇਤਨ ਕਾ, ਨੇੜੇ ਹੈ ਦੂਰ ਨਹੀਂ, ਹਾਥ ਪੈ ਨੇਰੇ ਹੱਥਾਂ ਪੈਰਾਂ ਤੇ ਨੇਰੇ ਹੈ ਵ ਨੇੜੇ ਨਹੀਂ ਦੂਰ ਸਿਰ ਕੇ ਸਟੇਵ ਤੇ ਮਿਲਦਾ ਹੈ ਕਿੰਵਾ ਨਾ ਨੇੜੇ ਹੈ ਨ ਦੂਰ ਹੈ। ਬਿਆਪਕ ਹੋਨੇ ਤੇ ਨੇੜੇ ਹੈ ਨਾ ਪ੍ਰਾਪਤੀ ਹੋਨੇ ਕਰ ਦੂਰ ਹੈ ਆਪਨੇ ਆਤਮੇਂ ਮਨ ਮੈਂ ਭਰਪੂਰ ਹੈ ਸੋ॥੩॥

ਜਹ ਜਿਸਕੇ ਰਿਦੇ ਮੈਂ ਅਨਹਤ ਇਕ ਰਸ ਗਜ਼ਾਨ ਰੂਪੀ ਸੂਰਜ ਕਾ ਉਜਾਲਾ ਪ੍ਰਕਾਸ਼ ਹੂਆ ਤਿਸਕੇ ਨਿਸਚੇ ਮੈਂ ਕਰਮੋਂ ਰੂਪ ਦੀਪਕ ਜਲਤੇ ਹੈਂ ਪਰੰਤੂ ਗੌਨ ਹੂਏ ਕਰਮੋਂ ਕੀ ਇਛਾ ਨਹੀਂ ਕਰਤਾ।ਪ੍ਰਮਾਨ"ਕਰੇ ਕੋਟ ਜਗੰ ਨਹੀਂ ਫੁਨ ਵਾਕੋਹਨੇ ਕੋਟ ਵਿਪ੍ਰੰ ਨਹੀਂ ਪਾਪ ਤਾਕੋ"ਕਰਮ ਨਾ ਕਰੇ ਤਾਂ ਡੰਡ ਨਹੀਂ ਤਿਸ ਪਰ ਜੇ ਕਰੇ ਤਾਂ ਕੋਈ ਇਛਾ ਨਹੀਂ ਤਿਸਕੋ ਕਿੰਵਾ ਜਹ ਅਨਹਤ ਇਕ ਰਸ ਗਜ਼ਾਨ ਰੂਪੀ ਸੂਰਜ ਕਾ ਉਜਾਲਾ ਦੀਪਕ ਪ੍ਰਕਾਸ਼ਿਆ ਤਾਂ ਵਿਸ਼ਿਆਂ ਕਾ ਜੋ ਅਨੰਦ ਹੈ ਕਰਨ ਵਾਲਾ ਥਾ ਸੋ ਛਾਰ ਹੂਆ ਗੁਰੋਂ ਕੀ ਕ੍ਰਿਪਾ ਤੇ ਜਾਨਿਆ ਸ੍ਵ ਸਰੂਪ ਕਾ ਗਯਾਨ ਨਾਮਾ ਜਨ ਸਹਜੇ ਹੀ ਤਿਸ ਪ੍ਰਮਾਤਮਾ ਮੇਂ

ਸਮਾ ਗਇਆ ॥ ੪ ॥ ੧ ॥

ਘਰੁ ੪ ਸੋਰਠਿ

ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ। ਤੋ ਪਹਿ ਦੁਗਣੀ ਮਜੂਰੀ ਦੈ ਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥੧ ॥ ਰੀ ਬਾਈ ਬੇਢੀ ਦੇਨੁ ਨ ਜਾਈ। ਦੇਖੁ ਬੇਢੀ ਰਹਿਓ ਸਮਾਈ। ਹਮਾਰੈ ਬੇਢੀ ਪ੍ਰਾਨ ਅਧਾਰਾ ॥ ੧॥ ਰਹਾਉ ॥ ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ। ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥੨॥ ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ। ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥ ੩ ॥ ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ। ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥੪ ॥੨

ਕਿਸੀ ਦੁਸ਼ਟ ਨੇ ਨਾਮੇ ਕੀ ਛੰਨ ਕੋ ਅਗਨੀ ਲਗਾ ਦਈ, ਛੰਨ ਸੜ ਗਈ ਮਾਈ ਕਹਿਨ ਲਗੀ ਹੇ ਨਾਮੇ ਘਾਸ ਵੱਢ ਕੇ ਲੈ ਆਓ ਜੇ ਛੰਨ ਚੋਵੇਗੀ ਤਾਂ ਮੁਸ਼ਕਲ ਬਣੇਗੀ

ਤਾਂ ਕੁਛ ਉਪਾਉ ਨਹੀਂ ਬਨੇਗਾ ਤਾਂ ਨਾਮਦੇਵ ਜੀ ਉੱਠ ਕੇ ਘਾਸ ਕਟਨੇ ਕੋ ਦੂਰੇ ਜਾ ਕੇ ਘਾਸ ਕੋ ਵਢਨੇ ਲਗੇ ਤਾਂ ਘਾਸ ਕੇ ਊਪਰ ਤੇ ਪਾਨੀ ਓਸ ਕਾ ਚੋਨੇ ਲਗਾ ਤਾਂ ਨਾਮਦੇਵ ਜੀ ਨੇ ਸਮਝਾ ਇਸਕੋ ਪੀੜਾ ਹੋਤੀ ਹੈ ਕਿਆ ਰੁਦਨ ਕਰਤਾ ਹੋਵੇ, ਤਾਂ ਆਪਣੀ ਲੱਤ ਤੇ ਦਾਤੀ ਮਾਰੀ ਲਹੂ ਚਲਨੇ ਲਗਾ ਲਤ ਕੋ ਪਾਨੀ ਓਸ ਕਾ ਲਗਨੇ ਸੇ ਫੁਲ ਗਈ, ਉਹਾਂ ਹੀ ਬਿਰਾਜ ਗਯਾ, ਭਗਵਾਨ ਨੇ ਸਮਝਾ ਮੇਰਾ ਭਗਤ ਕੰਮ ਉਲਟਾ ਕਰ ਬੈਠਾ ਹੈ ਅਸੀ ਆਪ ਚੱਲਕਰ ਛੰਨ ਭਗਤ ਕੀ ਬਨਾਈਏ, ਵਿਸਕਰਮਾ ਕੋ ਹੁਕਮ ਦੀਆ ਛੰਨ ਬਨਾਨੇ ਕਾ, ਹਰੀ ਨੇ ਆ ਕੇ ਛੰਨ ਨਾਮੇ ਕੀ ਰਚੀ ਜਹਾਂ ਜਹਾਂ ਭਗਵਾਨ ਕੇ ਚਰਨ ਲਗੇ ਚਿਹਨ ਚਰਨਾਂ ਕਾ ਨੇਤ੍ਰੂੰ ਜੈਸੇ ਚਮਕਤਾ ਦੇਖਕੇ ਗੁਵਾਂਢਣ ਪਾਸ ਕੀ ਕਹਿਨੇ ਲਗੀ। ਪਾਸ ਕੀ ਪੜੋਸਨ ਗਵਾਂਢਣ ਪੂਛਤੀ ਹੈ ਹੇ ਨਾਮਾ ! ਕਾਪੇ ਛਾਨ ਬਨਵਾਈ ਹੈ ਤੈਨੇ ਮੈਨੂੰ ਬਤਾਓ ਤੇਰੇ ਪਾਸੋਂ ਦੂਨੀ ਮਜੂਰੀ ਦੇਵਾਂਗੀ ਮੈਨੂੰ ਬਾਢੀ ਛੰਨ ਕੇ ਰਚਨੇ ਵਾਲਾ ਬਤਲਾਓ ਜਰੂਰ ਹੀ ॥ ੧ ॥

ਨਾਮਦੇਵ ਜੀ ਬੋਲੇ ਰੀ ਬਾਈ ਹੇ ਸਖੀ ਬੇਢੀ ਦੇਨੇ ਲਾਇਕ ਨਹੀਂ। ਉਸਨੇ ਕਹਾ ਕਿਥੇ ਹੈ ਦੱਸ ਲੈ ਆਵਾਂਗੀ ਤਿਸਕੋ ਕਹਿਨੇ ਲਗੇ ਦੇਖ ਰੀ ਸਖੀ ਬੇਢੀ ਸਾਰੇ ਹੀ ਸਮਾ ਰਹਿਆ ਹੈ ਤੂਹੀ ਮੈਨੂੰ ਸੱਦ ਲਿਆ ਦੇਹ ਐਸੇ ਫੇਰ ਉਸ ਨੇ ਕਹਾ ਇਸਤ੍ਰੀ ਨੇ, ਅਗੋਂ ਨਾਮ ਦੇਵ ਜੀ ਕਹਿਨੇ ਲਗੇ ਹਮਾਰੇ ਪ੍ਰਾਣੋਂ ਕਾ ਆਸਰਾ ਹੈ ਬੇਢੀ ਦੇਨਾ ਨਹੀਂ ਬਨਤਾ॥ਰਹਾ॥ਪੜੋਸਨ ਨੇ ਪੂਛਾ ਤੈਨੇ ਜੋ ਮਜੂਰੀ ਦਿਤੀ ਹੈ ਸੋ ਮੈਨੂੰ ਬਤਾ ਦੇਹ ਮੈਂ ਵੀ ਓਹੀ ਦੇਦੇਵਾਂਗੀ ਓਹ ਬਾਢੀ ਕਿਸ ਮਜੂਰੀ ਪਰ ਪ੍ਰਸੰਨ ਹੋਤਾ

ਹੈ ਅਗੋਂ ਨਾਮ ਦੇਵ ਜੀ ਕਹਿਨੇ ਲਗੇ ਬੇਢੀ ਪ੍ਰੀਤੀ ਕਰਨੀ ਮਜੂਰੀ ਚਾਹਤਾ ਹੈ ਹੋਰ ਮਜੂਰੀ ਕੀ ਪ੍ਰਵਾਹ ਨਹੀਂ ਰਖਤਾ ਜਿਸਨੇ ਮੇਰੇ ਜੈਸੀ ਛੰਨ ਬਨਵਾਨੀ ਹੋਵੇ ਸੋ ਈਸਰ ਮੇਂ ਪ੍ਰੀਤੀ ਕਰੇ ਪ੍ਰੀਤੀ ਕੈਸੀ ਕਰੇ ਅਪਨੇ ਮਤਲਬ ਕੀ ਪ੍ਰੀਤ ਕਰੈ ਕੰਮ ਕੇ ਹੋਨੇ ਬਾਝ ਪ੍ਰੀਤੀ ਉਡ ਜਾਏ ਐਸੀ ਜੋਗਤਾ ਪ੍ਰੀਤੀ ਨਹੀਂ। ਪ੍ਰਮਾਨ–"ਸਭ ਕੀ ਮਮਤਾ ਤ੍ਯਾਗ ਬਟੋਰੀ।" ਜਿਸਨੇ ਸੰਬੰਧੀਆਂ ਸੇ ਪ੍ਰੀਤੀ ਹੈ–ਪੁਤ੍ਰ ਮੇਂ, ਇਸਤ੍ਰੀ, ਮਨ, ਦੇਹ, ਘਰ, ਮਾਲ, ਕੁਲ ਪ੍ਰੀਤੀ ਸਭ ਕੀ ਇਕਠੀ ਕਰਕੇ ਪਰਮੇਸ਼ਰ ਕੇ ਚਰਨੋਂ ਮੇਂ ਦ੍ਰਿੜ ਅਭਜਾਸ ਜੋੜੇ ਪੱਕੇ ਰੱਸੇ ਸੇ ਬਾਂਧਾ ਹੂਆ ਸ਼ੇਰ ਜੈਸੇ ਖਿਚਿਆ ਚਲਾ ਆਵਤਾ ਹੈ ਐਸੇ ਹੀ ਦ੍ਰਿੜ੍ਹ ਅਭਜਾਸ ਕਰਕੇ ਬੇਢੀ ਆਪੇ ਹੀ ਆਵੇਗਾ ॥ ੨ ॥

ਪੜੋਸਨ ਕਹੈ ਕੋਈ ਲਖਨ ਤਿਸਕਾ ਕਹੋ ਮੈਂ ਆਪ ਹੀ ਸੱਦ ਲੈ ਆਵਾਂਗੀ, ਤਿਸ ਕੋ ਕਹੈ ਨਾਮਦੇਵ ਐਸੇ ਸੁੰਦਰ ਹੈ ਬੇਢੀ ਤਿਸ ਕਾ ਕੋਈ ਅੰਗ ਮੈਂ ਵਰਨਨ ਨਹੀਂ ਕਰ ਸਕਦਾ। ਰਹਿਤਾ ਕਹਾਂ ਹੈ? ਸਭ ਅੰਤ੍ਰ ਜੰਗਮੋਂ ਕੇ ਸਭ ਠਾਈਂ ਸਥਾਵਰੋਂ ਕੇ, ਜੈਸੇ ਗੂੰਗੇ ਨੇ ਅੰਮ੍ਰਿਤ ਰਸ ਚਖਿਆ ਹੋਵੇ ਉਸ ਕੋ ਕਹੀਏ ਕੁਛ ਅਨੰਦ ਉਸ ਕਾ ਕਹੋ ਤਾਂ ਸੋ ਗੂੰਗਾ ਕਹਿ ਨਹੀਂ ਸਕਦਾ ਅਨੰਦ ਕੋ, ਐਸੇ ਹੀ ਮੈਂ ਤਿਸਕਾ ਸਰੂਪ ਨਹੀਂ ਕਹਿ ਸਕਦਾ ॥ ੩ ॥

ਬੇਢੀ ਕੇ ਗੁਨ ਦੋ ਚਾਰ ਸੁਨ ਲੈ ਰੀ ਸਖੀ ਸਮੁੰਦ੍ਰ ਕੇ ਬਧਾਧ੍ਰ ਕੋ ਅਟਲ ਸਥਾਨ ਦੀਆ ਨਾਮਦੇਵ ਜੀ ਕਹੈਂ ਮੇਰੇ ਸੁਾਮੀ ਨੇ ਸੀਤਾ ਬਹੋਰੀ ਮੋੜ ਲੈ ਆਂਦੀ ਲੰਕਾ ਬਿਭੀਖਨ ਕੋ ਅਰਪਨ ਕਰੀ ਜੈਸੇ ਰਾਜਾ ਕਿਸੀ ਕੋ ਟਕਾ ਦੇਤਾ ਹੈ ਨੇਤ੍ਰਾਂ ਮੇਂ

ਸੂਮ ਧਾਰ ਕਰ ਮੈਂ ਕਿਆ ਦੀਆ ਰਾਮ ਜੀ ਨੇ ਜਾਨਾ ਇਸ ਕੇ ਭ੍ਰਾਤਾ ਕੀ ਲੰਕਾ ਥੀ ਅਸੀਂ ਇਸਨੂੰ ਪੱਲਯੋਂ ਕਿਆ ਦਿਤਾ ॥ ੪ ॥ ੨ ॥

ਸੋਰਠਿ ਘਰੁ ੩

ਅਣਮੜਿਆ ਮੰਦਲੁ ਬਾਜੈ ॥ ਬਿਨੁ ਸਾਵਣ ਘਨਹਰੁ ਗਾਜੈ ॥ ਬਾਦਲ ਬਿਨੁ ਬਰਖਾ ਹੋਈ ਜਉ ਤਤੁ ਬਿਚਾਰੈ ਕੋਈ ॥ ੧ ॥ ਮੋਕਉ ਮਿਲਿਓ ਰਾਮੁ ਸਨੇਹੀ ॥ ਜਿਹ ਮਿਲਿਐ ਦੇਹ ਸੁਦੇਹੀ ॥ ੧ ॥ ਰਹਾਉ ॥ ਮਿਲਿ ਪਾਰਸ ਕੰਚਨੁ ਹੋਇਆ । ਮੁਖ ਮਨਸਾ ਰਤਨੁ ਪਰੋਇਆ । ਨਿਜ ਭਾਉ ਭਇਆ ਭ੍ਰਮੁ ਭਾਗਾ । ਗੁਰ ਪੂਛੇ ਮਨੁ ਪਤੀਆਗਾ ॥ ੨ ॥ ਜਲ ਭੀਤਰਿ ਕੁੰਭ ਸਮਾਨਿਆ ॥ ਸਭ ਰਾਮੁ ਏਕੁ ਕਰਿ ਜਾਨਿਆ । ਗੁਰ ਚੇਲੇ ਹੈ ਮਨੁ ਮਾਨਿਆ ॥ ਜਨ ਨਾਮੈ ਤਤੁ ਪਛਾਨਿਆ ॥ ੩ ॥ ੩ ॥

ਜਗਤ ਕੀ ਮਿਥਯਾ ਬੋਧਨ ਕਰਾਤੇ ਹੈਂ ਜਗਯਾਸੂ ਕੋ ਜੈਸੇ ਕੋਈ ਕਹੈ ਅਣਮੜ੍ਹਾ ਢੋਲ ਬਜ ਰਹਾ ਹੈ ਢੋਲ ਕੋ ਚੰਮ ਸਮ ਕੁਛ ਨਹੀਂ ਮੜ੍ਹਾ ਹੂਆ ਮੰਦਲ ਜੋ ਹੈ ਢੋਲ ਸੋ ਬਜਤਾ ਹੈ ਦੂਜਾ ਬਿਨਾ ਸਾਵਨ ਤੇ ਕੋਈ ਕਹੈ ਘਨਹਰ ਬੱਦਲ ਗੱਜ ਰਹਾ ਹੈ ਸਾਵਨ ਨਾਮ ਬਰਖਾ ਕੇ ਸਮੇਂ ਕਾ ਹੈ ਸਮੇਂ ਬਿਨਾਂ ਜੈਸੇ

ਗੱਜ ਨਹੀਂ ਸਕਦਾ ਬੱਦਲ। ਤੀਜਾ ਦ੍ਰਿਸ਼ਟਾਂਤ ਹੈ-ਬਦਲ ਤਾਂ ਕੋਈ ਨਹੀਂ ਅਰ ਬਰਖਾ ਹੋ ਰਹੀ ਹੈ ਐਸੇ ਹੀ ਕੋਈ ਪੁਰਸ਼ ਤਤ ਸਿਧਾਂਤ ਕੋ ਬਿਚਾਰੇ ਤਾਂ ਅਸੰਭਵ ਹੈ ਇਤਨੀਆਂ ਚੀਜਾਂ। ਐਸੇ ਸੰਸਾਰ ਮਿਥਿਆ ਹੈ ਹੇ ਰਾਮ ਜੀ ! ਸ੍ਰੀ ਵਸ਼ਿਸ਼ਟ ਜੀ ਕਹੈਂ ਸੰਸਾਰ ਤੀਨ ਕਾਲ ਨਹੀਂ ਹੂਆ,ਦੂਤਜਾ ਅਨਮੜ੍ਹਾ ਢੋਲ ਦਸਮ ਦ੍ਵਾਰ ਹੈ "ਪਰ ਬਾਜੇ ਤਤਤੰਤੀ ਬਿਤ ਚਰਮਕਾ ਘਨ ਕਾਸੀ ਕੋ ਜਾਨ। ਨਾਦ ਸਬਦ ਘਟਕਾ ਕਹੈ ਸੁਵਾਸ ਸੁਸਰ ਪਹਿਚਾਨ" ਇਹ ਬਜ ਰਹੇ ਹੈਂ ਪੰਚ ਸਬਦ ਦਸਵੇਂ ਦੁਆਰ ਮੇਂ ਸਾਵਨ ਉਥੇ ਕੋਈ ਨਹੀਂ ਬੱਦਲ ਵੀ ਗੱਜ ਰਹੇ ਹੈਂ ਬੱਦਲ ਸ਼ੱਦਲ ਕੋਈ ਨਹੀਂ ਬਰਖਾ ਜੋਗ ਕੀ ਹੋ ਰਹੀ ਹੈ ਜੇ ਤਤ ਪ੍ਰਾਣਾ ਯਾਮ ਕਰੇ ਤਾਂ ਜਾਣੇ। ਤ੍ਰਿਤਯੋ, ਕਿਸੀ ਪਦਾਰਥ ਸਾਥ ਗੁਰੂ ਮਿਲੇ ਨਹੀਂ ਹੈ ਢੋਲ ਜੈਸੇ ਪ੍ਰਮੇਸ਼ਰ ਕਾ ਜੱਸ ਉਚਾਰ ਰਹੇ ਹੈਂ ਮਾਇਆ ਸਾਵਨ ਤੇ ਬਿਨਾਂ ਘਨਹਰ ਪ੍ਰਮੇਸ਼ਰ ਪ੍ਰਗਟ ਹੋ ਰਹਾ ਹੈ,ਮੋਹ ਰੂਪੀ ਬੱਦਲ ਬਿਨਾ ਹੈ ਬਰਖਾ ਅਨੰਦ ਕੀ ਹੋ ਰਹੀ ਹੈ ਜੇਕਰ ਸਿਧਾਂਤ ਕੋ ਬੀਚਾਰੇ ਕੋਈ ਤਾਂ ਐਸੇ ਹੈਂ ਮੋ ਕੋ ਰਾਮ ਕੇ ਸਨੇਹੀ ਪ੍ਰੇਮੀ ਸੰਤ ਗੁਰੂ ਮਿਲੇ ਜਿਨ੍ਹਾਂ ਗੁਰਾਂ ਕੇ ਮਿਲਨੇ ਕਰ ਦੇਹ ਵਿਰੋਂ ਹੀ ਵੋਹੀ ਪ੍ਰਮਾਤਮਾ ਮਿਲਾ ॥ਰਹਾ॥

ਜੈਸੇ ਪਾਰਸ ਸੇ ਮਿਲ ਕਰ ਲੋਹਾ ਸੁਵਰਨ ਬਨ ਜਾਤਾ ਹੈ ਐਸੇ ਹੀ ਗੁਰਾਂ ਕੋ ਮਿਲ ਕੇ ਸੁਧ ਹੂਏ ਸੇ ਜੋ ਮੁਖ ਰਤਨ ਹੈ ਚੇਤਨ ਕਿੰਵਾ ਨਾਮ ਈਸ਼ਰ ਕਾ ਮਨ ਮੇਂ ਪ੍ਰੋ ਲੀਆ ਹੈ ਨਿਜ ਅਪਨੇ ਸਰੂਪ ਕਾ ਪ੍ਰਕਾਸ਼ ਭਇਆ ਤਾਂ ਭ੍ਰਮ ਕੀ ਨਿਵਿਰਤੀ ਹੋਈ ਗੁਰਾਂ ਕੇ ਪੂਛਨੇ ਸੇ ਮਨ ਪਤਯਾਰਾ ਕਰ ਗਿਆ ॥ ੨ ॥

ਕੁੰਭ ਕਾ ਜਲ ਤਲਾ ਕੇ ਜਲ ਸਾਥ ਜੈਸੇ ਸਮਾ ਗਿਆ

ਐਸੇ ਹੀ ਰਾਮ ਕੋ ਏਕ ਆਪਨਾ ਰੂਪ ਹੀ ਕਰ ਜਾਨਿਆ ਮੈਂ ਚੇਲੇ ਕਾ ਅਪਨੇ ਜੋ ਗੁਰੂ ਹੈ ਗਿਆਨਦੇਵ ਜੀ ਤਿਨੋਂ ਮੈਂ ਮਨ ਮੰਨਿਆਂ ਨਾਮੇ ਜਨ ਨੇ ਇਸ ਵਜ੍ਹਾ ਸੇ ਤਤ ਸਿਧਾਂਤ ਕੋ ਪਛਾਨਿਆਂ ਹੈ ਜਨਮ ਮਰਨ ਸੇ ਛੂਕੇ ॥ ੩ ॥ ੩ ॥

ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ

ੴ ਸਤਿਗੁਰਪ੍ਰਸਾਦਿ ॥

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥ ਅਨਲ ਅਗਮ ਜੈਸੇ ਲਹਰਿ ਮਇਓਦਧਿ ਜਲ ਕੇਵਲ ਜਲ ਮਾਂਹੀ ॥ ੧ ॥ ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥ ੧ ॥ ਰਹਾਉ ॥ ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥ ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥ ੨ ॥ ਰਾਜ ਭੁਇ ਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ ॥ ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ ॥ ੩ ॥ ਸਰਬੇ ਏਕੁ ਅਨੇਕੈ ਸੁਆਮੀ ਸਭ ਘਟ

ਭੁਗਵੈ ਸੋਈ। ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥ ੪ ॥ ੧ ॥

ਰਵਦਾਸ ਭਗਤ ਜੀ ਪ੍ਰਮੇਸ਼ਰ ਕੀ ਉਪਾਸ਼ਨਾ ਕਰਤੇ ਕਰਤੇ ਦ੍ਰਿੜ੍ਹ ਬ੍ਰਿਤੀ ਸੇ ਦਰਸਨ ਦੇਖਨ ਕੀ ਇਛਾ ਭਈ ਮੂਰਤੀ ਧਾਰਕੇ ਸਾਨੂੰ ਦਰਸਨ ਦੇਵੇ ਹੰਗਤਾ ਭਾਵ ਕੀ ਨਿਵਿਰਤੀ ਜਬ ਭਈ ਤਬ ਭਗਵਤ ਨੇ ਦਰਸ਼ਨ ਦੀਆ ਅਰ ਕਹਾ ਕੁਛ ਮਾਂਗੋ ਭਗਵੰਤ ਕੀ ਆਗਿਆ ਕੋ ਲੇਕਰ ਸ਼ਬਦ ਉਚਾਰਨ ਲਗੇ ਹੇ ਪ੍ਰਮਾਤਮ ਦੇਵ! ਜਬ ਹਮ ਲੋਕ ਹੰਕਾਰ ਕੇ ਸੰਜੁਗਤ ਥੇ ਤਿੰਨਾ ਚਿਰ ਤੂੰ ਨਹੀਂ ਥਾ ਪ੍ਰਾਪਤ ਹੋਤਾ, ਜਬ ਹੰਕਾਰ ਕੀ ਨਿਵਿਰਤੀ ਭਈ ਭੇਦ ਹੀ ਨਾ ਰਹਾ ਤਬ ਤੁਮ ਹੀ ਨਿਗਾ ਆਵਤੇ ਹੋ ਮੈਂ ਕੁਛ ਵੀ ਨਹੀਂ ਰਹਾ ਮੈਂ ਵਰ ਕਿਆ ਮੰਗਾਂ ਅਰ ਕਿਸ ਜੋਗਾ ਮੰਗਾਂ ਦ੍ਵੈਤ ਹੀ ਦੂਰ ਭਈ ਹੈ ਮਇਓ ਦਧਿ ਅਨਲ ਅਗਮ ਜੈਸੇ ਲੈਹਰ ਸਮੁੰਦਰ ਮੈਂ ਪਵਨ ਕੇ ਸੰਜੋਗ ਕਰਕੇ ਜੈਸੇ ਅਗਨ ਹੀ ਬਹੁਤੀ ਲਹਿਰਾਂ ਉਠਤੀਆਂ ਹੈਂ ਪ੍ਰੰਤੂ ਜਲ ਤੇ ਉਤਪਤੀ ਹੋਤੀਆਂ ਹੈਂ ਅਰ ਜਲ ਹੀ ਹੈ ਤਿਸ ਮਾਹਿ ਐਸੇ ਹੀ ਚੇਤਨ ਰੂਪੀ ਸਮੁੰਦ੍ਰ ਮੈਂ ਵਾਸ਼ਨਾ ਪੌਨ ਕੇ ਸਬੰਧ ਕਰ ਜੀਵ ਰੂਪੀ ਲਹਿਰਾਂ ਉਠਤੀ ਹੈਂ ਪਰ ਚੇਤਨ ਸੇ ਉਠੀ ਹੈਂ ਅਰ ਚੇਤਨ ਹੀ ਹੈ ਉਨ੍ਹੋਂ ਵਿਚ ਭ੍ਰਮ ਕਰਕੇ ਭੇਦ ਪ੍ਰਤੀਤ ਹੋਤਾ ਥਾ ਭਰਮ ਨਿਵਿਰਤ ਹੂਆ ਤਾਂ ਭੇਦ ਦੂਰ ਭਯਾ। ਹੇ ਮਾਇਆ ਕੇ ਸ੍ਵਾਮੀ ਭਰਮ ਕਾ ਸਰੂਪ ਕਿਆ ਕਹੀਏ ਐਸਾ ਹੈ ਜੈਸੇ ਅਗਜਾਨ ਕਾਲ ਮੈਂ ਸਤ ਕਰ ਮੰਨਿਆ ਥਾ ਜਗਤ ਕੋ ਜੈਸੇ ਰਜੂ ਮੈਂ ਭ੍ਰਮ ਭਯਾ ਸਰਪ ਕਾ

ਤਿਸਕੀ ਨਿਵਿਰਤੀ ਕੋਟਾਂ ਹੀ ਤੀਰਥ ਕਰੇ ਧੂਪ ਧੁਖਾਵੇ ਪ੍ਰਕਰਮਾ ਕਰੇ ਨਿਮਸਕਾਰ ਕਰੇ ਤਾਂ ਭੀ ਨਿਵਿਰਤ ਨਹੀਂ ਹੋਤਾ ਥਾ ਸਰਪ ਭੈ ਤੇ ਡਿੱਗ ਕਰ ਗੋਡਾ ਟੂਟਾ ਛੇ ਮਹੀਨੇ ਦੁਖ ਟਿਕਾ ਰਹਿਤਾ ਹੈ ਝੂਠਾ ਥਾ ਪਰ ਕਾਰਜ ਦੁਖਦਾਈ ਹੈ ਐਸੇ ਹੀ ਜੱਗ ਮਿਥਿਆ ਕਾ ਜਨਮ ਮਰਨ ਦੁਖਦਾਈ ਹੁੰਦੇ ਹੈਂ ਹੁਣ ਬੋਧਿ ਕੇ ਪਸਚਾਤ ਜੈਸੇ ਸਤ ਕਰ ਮੰਨਿਆਂ ਥਾ ਵੈਸੇ ਨਾਂ ਰਹਾ ॥ ਰਹ ॥

ਜੈਸੇ ਏਕ ਰਾਜਾ ਰਾਤਰ ਕੋ ਸਿੰਘਾਸਨ ਪਰ ਸੋਇਆ ਅਪਨੇ ਮੰਦ੍ਰੋਂ ਮੈਂ ਸੁਪਨੇ ਮੈਂ ਭੇਖਾਰੀ ਮੰਗਤਾ ਬਨ ਗਿਆ ਜੈਸੇ ਰਾਜਾ ਲਵਨ ਹੂਆ ਥਾ ਜੈਸੇ ਪਹਾੜ ਕਾ ਰਾਜਾ ਮੰਡੀ ਵਾਲਾ ਗੁਰੂ ਪੰਚਮੀ ਪਾਤਸ਼ਾਹੀ ਪਾਸ ਆਇਆ ਪ੍ਰਸ਼ਨ ਕਰਿਆ ਜੀ ਜੇ ਆਪਨੀ ਪ੍ਰਾਲਬਧ ਭੋਗਤਾ ਹੈ ਜੀਵ, ਤਾਂ ਗੁਰਾਂ ਨੇ ਕਿਆ ਸਵਾਰਿਆ? ਤਿਸਕੋ ਰਾਤਿਰ ਕੋ ਸੁਪਨੇ ਮੈਂ ਸਭ ਬਾਤ ਦਿਖਾਈ ਦਿਨੇ ਸ਼ਕਾਰ ਕੇ ਬਹਾਨੇ ਦੱਸ ਦੀਆ ਸੋ ਗਤੀ ਹਮਾਰੀ ਭਈ, ਰਾਜ ਕੇ ਹੋਂਦੇ ਹੀ ਬਿਛਰ ਕੇ ਦੁਖ ਪਾਇਆ ਸੀ ਰਾਜਾ ਨੇ ਐਸੇ ਸਰੂਪ ਕਾ ਅਨੰਦ ਰਾਜ ਥਾ ਤਿਸਕੋ ਭੁਲਾ ਕੇ ਹਮ ਕਰਤਾ ਭੋਗਤਾ ਦੁਖੀ ਦੀਨ ਬਨ ਗਏ ॥੨॥ ਰਾਜ ਜੋ ਹੈ ਰੱਜੂ ਰੱਸੀ ਤਿਸ ਮੈਂ ਭੁਯੰਗ ਸ੍ਰਪ ਕਾ ਜੈਸੇ ਪਰਸੰਗ ਲਿਖਾ ਹੈ ਅਧਯਾਸ ਕਾ ਰੂਪ "ਅਨਤੇ ਅਨਤਰ ਹੋਵੇ ਭਾਨ। ਯਾਹੀ ਕੋ ਅਧਯਾਸ ਪਛਾਨ" ਸਮਾਨ ਅੰਧਕਾਰ ਮੈਂ ਰੱਜੂ ਮੈਂ ਸਰਪ ਪ੍ਰਤੀਤ ਹੋਤਾ ਹੈ ਬਾਰਾਂ ਬਜੇ ਕੇ ਦਿਨ ਮੈਂ ਅਰ ਅਰਧ ਰਾਤਿਰ ਕੋ ਸਰਪ ਪ੍ਰਤੀਤ ਨਹੀਂ ਹੋਤਾ ਸਮਾਨ ਅਨ੍ਹੇਰੇ ਮੈਂ ਰੱਜੂ ਕਾ ਜਥਾਰਥ ਰੂਪ ਨਾ ਦੇਖਨੇ ਸੇ ਸਰਪ

ਪ੍ਰਤੀਤ ਹੂਆ ਐਸੇ ਹੀ ਮੁਕਤੀ ਮੈਂ ਰਜਤ ਭਾਸਿਆ ਥਾ ਮਤਾਂ ਮੈਂ ਕਈ ਭੇਦ ਹੈਂ ਚਾਰ ਖਜਾਤੀਆਂ ਵਾਲੇ ਰਜਤ ਕੋ ਕਾਂਤ ਕਰ ਮੈਂ ਦੇਖਾ ਭਰਮ ਸੇ ਇਹਾ ਪਰਤੀਤ ਹੋਤਾ ਹੈ ਇਸਤ੍ਰੀ ਕੇ ਹਾਥ ਮੇਂ ਨਜਾਇ ਮਤ ਮੈਂ ਐਸੇ ਹੀ ਬੋਧੀ ਕਹਿੰਦੇ ਹੈਂ, ਰੱਜਤ ਬੁੱਧੀ ਮੇਂ ਹੈ ਬਾਹਰ ਨਹੀਂ ਭ੍ਰਮੀ ਹੈ ਜੋ ਬਾਹਿਰ ਦੇਖਦੇ ਹੈਂ ਪਰ ਅਧਕ ਵਿਸਤਾਰ ਗੁਰੂ ਜੀ ਕੀ ਬਾਨੀ ਮੈਂ ਹਮ ਕੋ ਕੁਛ ਜ਼ਰੂਰਤ ਨਹੀਂ ਸਿਧਾਂਤ ਲੈਣਾ ਚਾਹੀਏ ਅਨਰ ਵਚਨੀ ਖਜਾਤੀ ਵਾਲਾ ਮਿਥਯਾ ਸਿਧ ਕਰਤਾ ਹੈ ਪਰਸੰਗ ਮੈਂ ਅਤੀ ਚਾਨਨੇ ਬੋਧ ਮੈਂ ਭਰਮ ਨਹੀਂ ਹੋਤਾ, ਅਤੀ ਅਗਯਾਨੀ ਕੋ ਵੀ ਭ੍ਰਮ ਨਹੀਂ ਜਗਜਾਸਾ ਵਸਤਾਂ ਮੇਂ ਭ੍ਰਮ ਹੋਵੇ ਹੈ ਸਤ ਕਰਕੇ ਮੰਨਿਆ ਥਾ ਪ੍ਰੰਤੂ ਰਹਾ ਨਾ ਨਾਸ ਭਯਾ ਮਰਮ ਭੇਦ ਗੁਰਾਂ ਨੇ ਜਨਾਇਆ ਜੈਸੇ ਕੋਈ ਪੁਰਸ਼ ਸ੍ਵਰਨ ਕੇ ਕੜੇ ਮੁੰਦ੍ਰੀਆਂ ਭੂਖਨ ਤਿਨ੍ਹਾਂ ਕੋ ਸਚੇ ਮਾਨਿਆ ਥਾ ਅਬ ਜੇ ਸ੍ਵਰਨ ਤੇ ਇਨਕੋ ਜੁਦੇ ਕਹੀਏ ਬਾਨੀ ਹੀ ਨਹੀਂ ਕਹਿ ਸਕਦੀ ਸ਼ਰਮਿੰਦੀ ਹੂਈ॥ ੩ ॥

ਐਸੇ ਹੀ ਸਰਬ ਪ੍ਰਪੰਚ ਅਨੇਕਤਾ ਮੈਂ ਏਕ ਸਵਾਮੀ ਹੈ ਸਭ ਘਟਾਂ ਮੇਂ ਚੇਤਨ ਸਤਾ ਦੇਕੇ ਭੋਗ ਰਹਾ ਹੈ ਰਵਦਾਸ ਜੀ ਕਹੈਂ ਹਥਾਂ ਪੈਰਾਂ ਸੇ ਨੇੜੇ ਹੈ, ਹਥ ਪੈਰ ਚੇਤਨਤਾ ਕਰਕੇ ਹਿਲਤੇ ਹੈਂ ਸੁਤੇ ਜੜ੍ਹ ਹੈ ਚੇਤਨ ਏਕ ਕੇ ਹਲਾਇਆਂ ਹਿਲਤੇ ਹੈਂ।ਅੰਤ੍ਰੀਵ ਹੈ–ਕਿੰਵਾ ਹਥ ਰਭ ਜਗਾ ਸੇ ਵੀ ਨੇੜੇ ਹੈ ਕਿੰਵਾ ਮਨ ਰੂਪ ਹਥ ਜਿਸ ਮੈਂ ਪਵੇ ਤਾਂ ਨੇੜੇ ਹੋਂਦਾ ਹੈ ਐਵੇਂ ਨਹੀਂ ਹੈ ਤਿਸਕੋ ਜਾਨਕੇ ਸਹਜੇ ਹੋਵੇ ਸੋ ਪਾਇਆ ਹੋਵੇ ॥੪॥੧॥

ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ॥ ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥ ੧ ॥ ਮਾਧਵੇ ਜਾਨਤ ਹਹੁ ਜੈਸੀ ਤੈਸੀ॥ ਅਬ ਕਹਾ ਕਰਹੁਗੇ ਐਸੀ ॥ ੧ ॥ ਰਹਾਉ ॥ ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ। ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥ ੨ ॥ ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥ ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ ॥ ੩ ॥ ਕਹਿ ਰਵਿਦਾਸ ਭਗਤਿ ਇਕ ਬਾਢੀ ਅਬ ਇਹ ਕਾਸਿਉ ਕਹੀਐ ॥ ਜਾ ਕਾਰਨਿ ਹਮ ਤੁਮ ਆਰਾਧੇ ਸੋ ਦੁਖੁ ਅਜਹੂ ਸਹੀਐ ॥ ੪ ॥ ੨ ॥

ਭਗਤ ਕੀ ਇਛਾ ਪੂਰਨ ਵਾਸਤੇ ਏਕ ਸਮੇ ਮੇਂ ਭਗਵੰਤ ਨੇ ਕਹਾ ਤੁਮ ਬਧੇ ਹੋ ਅਸੀ ਬੰਧਨਾਂ ਤੇ ਰਹਿਤ ਹਾਂ ਰਵਦਾਸ ਜੀ ਕਹੈਂ ਹੇ ਮਹਾਰਾਜ ਜੇਕਰ ਹਮ ਬਧੇ ਹੈਂ ਮੋਹ ਰੂਪੀ ਫਾਸੀ ਕਰ ਪ੍ਰਭੂ ਹਮ ਨੇ ਪ੍ਰੇਮ ਰੂਪੀ ਰੱਸੀ ਕਰਕੇ ਤੇਰੇ ਕੋ ਬੰਧਾ ਹੈ

ਅਸੀ ਤੈਨੂੰ ਅਰਾਧ ਕੇ ਛੁਟ ਜਾਵਾਂਗੇ ਤੁਸੀ ਤਿਸ ਕੋ ਅਰਾਧਕੇ ਛੁਟੋਗੇ ਤੁਸੀ ਕੋਈ ਜਤਨ ਕਰੋ ॥ ੧ ॥ ਹੇ ਮਾਧਵੇ ਜੈਸੀ ਪਰੀਤੀ ਹੈ ਮੇਰੀ ਤੈਸੀ ਤੁਸੀ ਜਾਨਤੇ ਹੋ ਅਬ ਕਿਆ ਕਰੋਗੇ। ਐਸੀ ਪ੍ਰੀਤੀ ਹੈ ਮੇਰੀ ਅੱਗੇ ਕਹਿਤੇ ਹੈਂ ।ਰਹਾਉ॥

ਪ੍ਰੀਤੀ ਐਸੀ ਮੀਨ ਮਛੀ ਕੋ ਪਕੜ ਕੇ ਫਾਂਕਾਂ ਕਰੀਆਂ ਸਰਬਸਰ ਬਹੁੜੋ ਕੱਟਿਆ ਛੋਟੇ ੨ ਟੁਕੜੇ ਕਰਕੇ ਰਿੰਨ੍ਹ ਕਰਕੇ ਬਹੁਤ ਵੰਨੀਆਂ ਕਾ ਕੀਤਾ ਕੋਈ ਤਰੀ ਵਾਲਾ ਬਨਾਂ, ਕੋਈ ਭੁੰਨਵਾਂ,ਕੋਈ ਸੁਕਾ ਖੰਡ ਖੰਡ ਬ੍ਰੀਕ ਬ੍ਰੀਕ ਕਰਕੇ ਖਾਧਾ ਮਛੀ ਮੈਂ ਕੰਡਾ ਹੋਤਾ ਹੈ ਇਸ ਕਰਕੇ ਬਰੀਕ ਕਰਕੇ ਖਾਇਆ ਜਾਤਾ ਹੈ ਜਦੋਂ ਫਾਂਕਾਂ ਕਰੀਆਂ ਤਾਂ ਭੀ ਪਾਨੀ ਸੇ ਰੀਠੀ ਜਾਤੀ ਹੈ ਟੁਕੜੇ ਵੀ ਪਾਣੀ ਸੇ ਬਨਤੇ ਹੈਂ ਰਿੰਨ੍ਹਨਾ ਪਾਨੀ ਬਹੁਤ ਖਰਚ ਹੋਤਾ ਹੈ ਮਛੀ ਕੇ ਖਾਣੇ ਵਾਲਾ ਸਾਰਾ ਦਿਨ ਪਾਨੀ ਪੀਵਤਾ ਰਹਿਤਾ ਹੈ, ਪਾਣੀ ਮੈਂ ਪ੍ਰੀਤੀ ਜੈਸੇ ਮਛੀ ਕੀ ਹੈ ਐਸੇ ਹੀ ਮੈਨੂੰ ਪ੍ਰੀਤੀ ਹੈ, ਪਾਣੀ ਜੈਸੇ ਮੱਛੀ ਕੋ ਨਹੀਂ ਬਿਸਰਤਾ ਕਿਸੀ ਕੇ ਪਿਉ ਕਾ ਨਹੀਂ ਹਰੀ ਪ੍ਰੇਮ ਵਾਲਿਆਂ ਕਾ ਹਰੀ ਰਾਜਾ ਹੈ ਮੋਹ ਰੂਪੀ ਪੜਦਾ ਸਾਰੇ ਜਗਤ ਉੱਤੇ ਬਿਆਪ ਰਹਿਆ ਹੈ ਭਗਤ ਪ੍ਰਮੇਸ਼ਰ ਕੇ ਪਜਾਰਿਆਂ ਕੋ ਸੰਤਾਪ ਕਲੇਸ ਕੋਈ ਨਹੀਂ ॥ ੩ ॥

ਰਵਿਦਾਸ ਜੀ ਕਹੈਂ ਭਗਤੀ ਇਕ ਪ੍ਰਮੇਸਰ ਕੀ ਰਿਦੇ ਮੈਂ ਵਡੀ ਦ੍ਰਿੜ ਹੋਈ ਹੈ ਅਬ ਹੁਣ ਇਹ ਵਿਛੋੜੇ ਕਾ ਦੁਖ ਕਿਸ ਕੋ ਕਹੀਏ ਤੂੰ ਹਟਾ ਦੇਹ ਜਾ ਕਾਰਨ ਜਿਸ ਦੁਖ ਕੀ ਨਿਵਿਰਤੀ ਕਾਰਨ ਹਮ ਤੁਮਾਰੇ ਕੋ ਅਰਾਧਤੇ ਸੀ ਸੋ ਦੁਖ ਅਜੇ ਵੀ ਸਹਾਰਦੇ ਹਾਂ ਨਿਵਿਰਤ ਨਹੀਂ ਹੂਆ ਵਾ ਕਿਤੂ

ਸੋ ਦੁਖ ਅੱਜ ਹੁਣ ਨਹੀਂ ਸਹਾਰਦੇ ॥ ੪॥ ੨॥

ਦੂਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ। ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥ ੧ ॥ ਨ ਬੀਚਾਰਿਓ ਰਾਜਾ ਰਾਮ ਕੋ ਰਸੁ ॥ ਜਿਹ ਰਸ ਅਨਰਸ ਬੀਸਰਿ ਜਾਹੀ ॥ ੧ ॥ ਰਹਾਉ ॥ ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥ ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ ॥ ੨ ॥ ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ। ਕਹਿ ਰਵਿਦਾਸ ਉਦਾਸ ਦਾਸ ਮਤਿ ਪਰ ਹਰਿ ਕੋਪੁ ਕਰਹੁ ਜੀਅ ਦਇਆ ॥ ੩ ॥ ੩ ॥

ਦੁਰਲੱਭ ਜੋ ਮਾਨਸ ਜਨਮ ਹੈ ਪੁੰਨੋਂ ਕਾ ਫਲ ਪ੍ਰਾਪਤ ਹੂਆ ਪਰੰਤੂ ਅਬਿਕਾਰ ਕਰ ਨਿਸਫਲ ਜਾਤਾ ਹੈ ਬਿਚਾਰ ਬਿਨਾ ਜੇਕਰ ਇੰਦਰ ਸ੍ਰੀਖਾ ਗ੍ਰਹ ਮੈਂ ਸਿੰਘਾਸਨ ਹੈ ਰਜੋ ਗੁਨੀ ਕਾ ਪਰਮੇਸ਼ਰ ਕੀ ਭਗਤੀ ਬਿਨਾਂ ਕਿਸੀ ਅਰਥ ਨਹੀਂ ਰਾਜਾ ਪ੍ਰਕਾਸ਼ ਸਰੂਪ ਰਾਮ ਜੀ ਕਾ ਰਸ ਅਨੰਦ

ਨਾ ਬੀਚਾਰਨਾ ਕੀਆ ਮਨੁਖ ਜਨਮ ਮੇਂ ਪ੍ਰਮੇਸਰ ਕੋ ਨਾ ਜਾਨਿਆ ਇਤੁ ਜੂਨ ਮੇਂ ਕਿਆ ਬੀਚਾਰਨਾ ਹੈ ਜਿਸ ਆਤਮ ਰਸ ਕੇ ਬੀਚਾਰ ਕਰਨੇ ਸੇ ਅਨ ਹੋਰ ਸੰਸਾਰ ਕੇ ਰਸ ਵਿਸ਼ੇ ਭੂਲ ਜਾਤੇ ॥ ਰਹ ॥

ਜਾਨਨਾ ਥਾ ਪ੍ਰਮਾਤਮਾ ਕੋ ਪ੍ਰੰਤੁ ਹਮ ਅਸਮਾਦਕ ਕਿੰਵਾ ਹੰਕਾਰੀ ਬਾਵਰੇ ਅਜਾਨ ਅਗਜਾਤ ਹੂਏ ਸੋਚ ਜੋ ਵਿਚਾਰ ਹੈ ਤਿਸ ਬਿਨਾਂ ਅਸੋਚ ਅਵੀਚਾਰ ਮੇਂ ਦਿਨ ਜਾਤੇ ਹੈਂ ਇੰਦ੍ਰੀਆਂ ਦਸੋ ਸਬਲ ਹੈਂ ਸਹਿਤ ਬਲ਼ ਕੇ ਹੈਂ ਅਰ ਵਿਚਾਰ ਵਾਲੀ ਬੁਧੀ ਨਿਰਬਲ ਹੋਈ ਹੈ ਇਸੀ ਕਰ ਪਰਮਾਰਥ ਜੋ ਹੈ ਮੋਖ ਤਿਸ ਮੇਂ ਪ੍ਰਵੇਸ਼ ਨਹੀਂ ਹੋਤਾ ਹੇ ਭਗਵਨ ॥ ੨ ॥ ਕਹੀਦਾ ਹੈ ਹੋਰ ਕੁਛ ਲੋਕਾਂ ਨੂੰ ਕਹਿਨਾ ਤੁਸੀ ਪਾਪ ਨਾ ਕਰੋ ਭਜਨ ਕਰੋ ਭਲਾ ਕਰਮ ਕਰੋ ਤੇ ਆਪ ਹੋਰ ਕੰਮ ਮੈਂ ਵਿਚਰਨਾ ਪਾਪੋਂ ਮੇਂ ਹਿਤ ਰਖਨਾਂ ਭਜਨ ਈਸਰ ਕਾ ਨਾ ਕਰਨਾ ਮਾਇਆ ਪ੍ਰਮਾਤਮਾ ਕੀ ਅਪਾਰ ਹੈ ਕੁਝ ਸਮਝ ਨਹੀਂ ਪ੍ਰਾਪਤੀ ਹੋਂਦੀ ਹੈ ਪ੍ਰਭ ਜੀ ॥

ਰਵਿਦਾਸ ਜੀ ਕਹੈਂ ਹੇ ਭਗਵਾਨ ਮੈਂ ਦਾਸ ਕੀ ਮਤੀ ਉਦਾਸੀਨ ਹੋ ਰਹੀ ਹੈ ਸੰਸਾਰ ਕੀ ਤਰਫ ਤੇ, ਸੁਖ ਇਸ ਮੇਂ ਕੁਛ ਨਹੀਂ ਦੁਖ ਕੀਆਂ ਪੰਡਾਂ ਹੀ ਖੁਲ ਰਹੀਆਂ ਹੈਂ ਕੋਪ ਕੋ ਨਿਵਿਰਤ ਕਰਕੇ ਜੀਵਉਤੇ ਦਇਆ ਕਰੋ॥ਪ੍ਰਮਾਨ—ਸਵੈਯਾ॥ ਨ੍ਰਿਪ ਮਾਰ ਚਲੀ ਅਪਨੇ ਪਤਿ ਪੈ ਪਤਿ ਸਰਪ ਡਸਯੋ ਵਿਪਤਾ ਪਰ ਹੈਂ। ਬਨ ਮਾਝ ਗਈ ਗਹ ਚੋਰ ਲਈ ਤਿਨ ਵੇਚ ਦਈ ਗਨਕਾ ਘਰ ਹੈਂ। ਸੁਤ ਸੰਗ ਭਈ ਜਰਬੇ ਕੋ ਗਈ ਤਹ ਬੂਡ ਮਰੀ ਨਦੀ ਤਰ ਹੈਂ। ਸੁਨ ਰਾਜ ਕੁਮਾਰ ਹੈਂ ਗੁਜਰੀ ਹੈਂ ਅਬ

ਛਾਛ ਕੀ ਸੋਚ ਕਹਾਂ ਕਰਹੋਂ॥"ਸਾਖੀ ਐਸੇ ਹੈ ਕਿ ਸ਼ਾਹੂਕਾਰ ਕੀ ਇਸਤ੍ਰੀ ਕੋਠੇ ਤੇ ਚੜ੍ਹਕੇ ਨ੍ਹਾਵਨ ਲਈ ਗਈ,ਉਸੀ ਸ਼ਹਿਰ ਮੇਂ ਰਾਜਾ ਰਹਿਤਾ ਥਾ ਉਸਨੇ ਦੇਖਕੇ ਮੰਗਾਈ,ਪਤੀ ਉਸ ਦਿਨ ਆਕੇ ਸੰਦੇਸਾ ਭੇਜਾ ਮੈਂ ਆ ਗਿਆ ਹੋਂ ਤੂ ਰਾਜਾ ਪਾਸੋਂ ਕਿਸੀ ਵਜ੍ਹਾ ਸੇ ਚਲੀ ਆਉ ਇਤਨਾ ਸੰਦੇਸਾ ਸੁਨਕੇ ਰਾਜਾ ਕੋ ਮਾਰਕੇ ਪਤੀ ਕੇ ਪਾਸ ਆਵਨੇ ਲਗੀ ਪਤੀ ਕੋ ਸਰਪ ਨੇ ਡਸਾ ਮ੍ਰਿਤੁ ਹੂਆ,ਪੁਤ੍ਰ ਵੀ ਪਰਦੇਸ ਥਾ ਉਹ ਭੀ ਕਹੀਂ, ਵਿਆ-ਕਲ ਹੋਕੇ ਟੁਰੀ ਬਨ ਮੇਂ ਜਾਂਦੀ ਚੋਰੋਂ ਨੇ ਪਕੜ ਕੇ ਵੇਸਵਾ ਕੇ ਪਾਸ ਬੇਚ ਦਿਤਾ,ਉਸੀ ਗਏ ਸੀ ਪਤੀ ਮਰ ਗਯਾ। ਪੁਤਰ ਕਿਸੀ ਸਥਾਨ ਕੋ ਜਾਂਦਾ ਹੂਆ,ਸ਼ਹਿਰ ਮੇਂ ਵੇਸਵਾ ਕੇ ਗਯਾ ਉਹ ਮਾਤਾ ਥੀ ਪੂਛਨੇ ਲਗੀ ਤੂ ਕੌਣ ਹੈਂ ਉਸਨੇ ਸਭ ਬਾਤ ਪਰਦੇਸ ਕੀ ਸੁਨਾਈ, ਇਸਤ੍ਰੀ ਨੇ ਜਾਨਾ ਮੇਰਾ ਪੁਤ੍ਰ ਹੈ। ਉਸਨੇ ਜੋਤਸੀਆਂ ਪਾਸੋਂ ਪੁਛਾ ਪੁਤਰ ਕੇ ਸਬੰਧ ਕਾ ਦੋਸ ਕੈਸੇ ਦੂਰ ਹੋਵੇ, ਉਨ੍ਹਾਂ ਨੇ ਕਹਾ ਜੀਵਦੀ ਸੜ ਜਾਇ ਸੜਨੇ ਕੋ ਗਈ ਐਸੇ ਚਿਖਾ ਬਨਾਕੇ ਐਸੇ ਬਰਖਾ ਅੰਧੇਰੀ ਆਈ ਰੁੜ੍ਹ ਗਈ ਨਦੀ ਮੇਂ ਰਸਤੇ ਵਿਚੋਂ ਗੁਜਰ ਨੇ ਕੱਢਕੇ ਦਹੀਂ ਬੇਚਨੇ ਲਈ ਸੀ,ਕਿਸੀ ਰਾਜਾ ਕੀ ਸਵਾਰੀ ਕੇ ਠੇਡੇ ਨਾਲ ਸਿਰ ਤੋਂ ਮਟਕੀ ਡਿੱਗੀ ਹੱਸ ਪੜੀ ਰਾਜਾ ਪੂਛਦਾ ਹੈ ਤੂ ਦਹੀਂ ਕਾ ਸੋਕ ਕਿਉਂ ਨਾਂ ਕੀਤਾ ਉਲਟੀ ਹਸ ਪੜੀ ਤੂੰ,ਤੇਰਾ ਕਿਆ ਮਤਲਬ ਹੈ,ਤਿਸਕੋ ਗੁਜਰੀ ਨੇ ਅਪਨਾ ਬੀਤੜਾ ਸੁਨਾਇਆ ਮੈਂ ਛਾਛ ਕੀ ਸੋਕ ਕਿਆ ਕਰੋਂ ਸੋ ਰਵਦਾਸ ਜੀ ਕਹੈਂ ਐਸੇ ਦੁਖਾਂ ਕੋ ਜਾਨ ਕੇ ਦਾਸ ਕੀ ਮਤ ਉਦਾਸੀਨ ਹੈ ਹੇ ਭਗਵਨ ਇਤੀ। ਜਗਤ ਸੇ ਜੀ।

ਸੁਖ ਸਾਗਰੁ ਸੁਰ ਤਰ ਚਿੰਤਾ ਮਨਿ ਕਾਮ ਧੇਨੁ ਬਸਿ ਜਾਕੇ। ਚਾਰਿ ਪਦਾਰਥ ਅਸਟ ਦਸਾ ਸਿਧਿ ਨਵਨਿਧਿ ਕਰਤਲ ਤਾਕੇ ॥ ੧॥ ਹਰਿ ਹਰਿ ਹਰਿ ਨ ਜਪਹਿ ਰਸਨਾ॥ ਅਵਰ ਸਭਿ ਤਿਆਗ ਬਚਨ ਰਚਨਾ॥ ੧ ॥ ਰਹਾਉ ॥ ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਹੀ। ਬਿਆਸ ਬਿਚਾਰ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥ ੨ ॥ ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵ ਲਾਗੀ। ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ ॥ ੩ ॥ ॥ ੪ ॥

ਰਵਦਾਸ ਜੀ ਈਸ਼੍ਰ ਕੀ ਉਸਤਤੀ ਕਹਿਤੇ ਹੈਂ ਸੁਰਤਰ ਜੋ ਕਲਪ ਬ੍ਰਿਛ ਹੈ ਕਾਮ ਧੈਨ ਤੇ ਚਿੰਤਾ ਮਣੀ ਜਿਸ ਸੁਖ ਸਾਗਰ ਪਰਮਾਤਮਾ ਕੇ ਬਸੀ ਕਾਰ ਹੈਂ, ਧਰਮ ਅਰਥ ਕਾਮ ਮੋਖ ਏਹ ਚਾਰ ਪਦਾਰਥ ਵੀ ਜਿਸ ਪ੍ਰਮਾਤਮਾ ਕੇ ਅਧੀਨ ਹੈਂ, ਅਠ ਤੇ ਦਸ ਅਠਾਰਾਂ ਸਿੱਧੀਆਂ ਜਿਸਕੇ ਆਸਰੇ ਹੈਂ, ਨੌਂ ਜੋ ਨਿਧਾਂ ਹੈਂ ਤਿਸ ਈਸ਼ਰ ਕੀ ਤਲੀਪਰ ਧਰੀ ਹੈਂ ਕਿਸ ਹੇਤ ਸੇ ਭਗਤ ਜੇ ਕੋਈ ਮੰਗੇ ਮੈਨੂੰ ਕਿਸੀ ਥਾਂ ਸਿ ਸੱਦਨੀਆਂ ਨਾਂ ਪਵੇ ਕਿੰਵਾ ਭਗਤਾਂ ਕੀ ਤਲੀ ਪਰ ਧਰਿਆ ਹੈ ਕੌਨ ਹੈ ਨਿਧਾਨੇ

"ਸਾਂਖ ਪਦਮ ਕੂਰਮ ਮਕਰ ਕੂੰਦ ਕਹੈ ਨੀਲਾਮਾਪਦਮ ਰਾਗ ਪੁਨ ਖਰਬ ਭਨ ਇਹ ਨੌਂ ਨਿਧਿ ਕੋ ਨਾਮ"॥੧॥ ਰਿਧੀਆਂ ਕੋ ਕਹਿਤੇ ਹੈਂ "ਪਾਂਚ ਸੇਰ ਭਰ ਨਾਜ। ਆਠ ਦਿਵਸ ਤਕ ਬਾਟਨਾ ਘਾਟ ਨ ਆਵੈ ਕਾਜ"॥੨॥ਸਭ ਕਿਛੁ ਦੇਨੇ ਵਾਲਾ ਜੋ ਹਰੀ ਹੈ ਤਿਸਕੇ ਹਰਿ ਹਰਿ ਨਾਮ ਕੋ ਰਸਨਾ ਕਰ ਨਹੀਂ ਜਪਦਾ ਹੋਰ ਬਚਨਾ ਕੀ ਰਚਨਾਂ ਸਭ ਤਯਾਗ ਦੇਹ ਵਾ ਜੇਕਰ ਬਚਨਾ ਹਈ ਤਾਂ ਹੋਰ ਸਭ ਰਚਨਾ ਤਯਾਗ ਦੇਹ ਹੇ ਪੁਰਸ਼॥

ਨਾਹਨਾਂ ਕਈ ਪ੍ਰਕਾਰ ਕੇ ਧਰਮ ਸ਼ਾਸਤ੍ਰ ਕੇ ਪ੍ਰਸੰਗ ਜਿਸ ਵਿਚ ਸੈਂ ਭੀਸ਼ਮਪਤਾਮਾ ਨੇ ਧਰਮ ਪੁਤ੍ਰ ਜੁਧਿਸ਼੍ਰ ਰਾਜਾ ਕੋ ਸ੍ਰਵਨ ਕਰਾਏ ਹੈਂ ਐਸਾ ਸ਼ਾਸਤ੍ਰ ਮਹਾਂ ਭਾਰਤ ਪੁਰਾਨ ਜੋ ਠਾਰਾਂ ਵਿਆਸ ਕ੍ਰਿਤ ਹੈ, ਬੇਦ ਕੀ ਬੁਧੀ ਕਿਆ ਕਰਮਾਂਡ ਕਿੰਵਾ ਖਟ ਅੰਗ ਵਾ ਜਗ ਕਰਨੇ ਕੀ ਜੋ ਬਿਧੀ ਹੈ ਚੌਤੀਸ ਅਖਰਾਂ ਮੇਂ ਹੈ ਸੋ ਚੌਤੀਸ ਇਸ ਤਰਾਂ ਸੰਪ੍ਰਦਾ ਕਾ ਅਰਥ ਹੈ, ਸੰਸਕ੍ਰਿਤੀ ਮੇਂ ੜਾੜਾ ਅਖਰ ਨਹੀਂ ਜੇਕਰ ਇਥੋਂ ਵੀ ਡਡਾ ੜਾੜੇ ਕਾ ਕੰਮ ਦੇ ਜਾਵੇ ਤਾਂ ਬਾਕੀ ਚੌਤੀ ਅਖਰ ਪੈਂਤੀ ਕੇ ਰਹੈਂ,ਚੌਤੀਆਂ ਨੇ ਸਭ ਕਾਮ ਦੇ ਦੀਆ ਸੰਪ੍ਰਦਾਈ ਅਰਥ ਠੀਕ ਠਹਿਰਾ, ਪਰ ਕਈ ਇਸ ਮੇਂ ਸ਼ੰਕਾ ਕਰਤੇ ਹੈਂ ਬਾਬੇ ਰਾਮ ਰਾਇ ਨੇ ਅਖਰ ਉਲਟਾਇ, ਬੇਈ-ਮਾਨ ਕੀ ਕਹੀ ਮਿਟੀ ਗੁਰੂ ਜੀ ਨੇ ਮੂੰਹ ਨਾ ਲਾਇਆ ਅਖਰ ਕਢਨ ਕੀ ਕਿਸ ਮੈਂ ਸਕਤ ਹੈ। ਉਤ੍ਰ ਚੌ ਉਚਾਰਨੇ ਕਾ ਨਾਮ ਹੈ ਜੈਸੇ ਤ੍ਰੈ ਚੋ ਸਜਨ ਮੈਡਿਆ ਉਚਾਰਨ ਕਰਿਆ ਹੈ ਤੀਸ ਤੀਹਾਂ ਸਪਾਰਿਆਂ ਵਾਲਾ ਕੁਰਾਨ ਸੋ ਭੀ ਹੋਰ ਵੀ ਸਭ ਅਖਰ ਮਾਹੀਂ ਅਖਰੋਂ ਮੇਂ ਹੈ। ਤ੍ਰਿਤਜਰਬਾ—ਚੌਤਾਲੀਸ

ਅਖਰ ਮਾਹੀ ਪੈਂਤੀ ਗੁਰਮੁਖੀ ਤੇ ਨੌ ਅੰਗ ਹੈਂ ਅੰਗਾਂ ਬਿਨਾਂ ਕੁਛ ਗਿਨਤੀ ਨਹੀਂ ਬਨ ਸਕਤੀ ਏਕੜੇ ਕੋ ਬਿੰਦੀ ਦੇਨੇ ਦਸ ਹੋਤੇ ਹੈਂ ਅੰਗ ਨੌ ਹੀ ਹੈਂ, ਪੈਂਤੀ ਤੇ ਨੌ ਚੌਤਾਲੀ ਅਖ੍ਰੋਂ ਮੇਂ ਸਭ ਕੁਛ ਹੈ, ਬਿਆਸ ਭਗਵਾਨ ਨੇ ਬੀਚਾਰ ਕੇ ਪਰ-ਮਾਰਥ ਸਿਧਾਂਤ ਕਹਿਆ ਹੈ ਰਾਮ ਨਾਮ ਕੀ ਸਮਤਾ ਕੋਈ ਨਹੀਂ ਕਰ ਸਕਦਾ। ਪ੍ਰਮਾਨ-"ਬੇਦ ਪੁਰਾਨ ਸਿਮ੍ਰਿਤ ਸੁਧਾ-ਖਰ। ਕੀਨੇ ਰਾਮ ਨਾਮ ਇਕ ਆਖਰ" ਸਰਬ ਉਪਾਧੀਓਂ ਤੇ ਰਹਿਤ ਹੋਕੇ ਵਡਿਓਂ ਭਾਗੋਂ ਕਰ ਸਹਜ ਸਮਾਧ ਅਫੁਰ ਸਮਾਧੀ ਮੈਂ ਬ੍ਰਿਤੀ ਦ੍ਰਿੜ੍ਹ ਭਈ,ਰਵਿਦਾਸ ਜੀ ਕਹੈਂ ਪ੍ਰਕਾਸ਼ ਜੋ ਗਯਾਨ ਹੈ ਤਿਸਕੋ ਰਿਦੇ ਮੈਂ ਧਰਿਆ ਜਨਮ ਮਰਨ ਕੇ ਭੈ ਕੇ ਦੇਨੇ ਵਾਲੀ ਪੀੜਾ ਭੱਜ ਗਈ ॥ ੩ ॥ ੪ ॥

ਜਉ ਤੁਮ ਗਿਰਿਵਰ ਤਉ ਹਮ ਮੋਰਾ। ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥ ੧ ॥ ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ਤੁਮ ਸਿਉ ਤੋਰਿ ਕਵਨ ਸਿਉ ਜੋਰਹਿ । ॥ ੧ ॥ ਰਹਾਉ ॥ ਜਉ ਤੁਮ ਦੀਵਰਾ ਤਉ ਹਮ ਬਾਤੀ। ਜਉ ਤੁਮ ਤੀਰਥ ਤਉ ਹਮ ਜਾਤੀ॥ ੨ ॥ ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥ ੩ ॥ ਜਹ ਜਹ ਜਾਉ ਤਹਾ ਤੇਰੀ ਸੇਵਾ। ਤੁਮ ਸੋ

ਠਾਕੁਰੁ ਅਉਰੁ ਨ ਦੇਵਾ ॥ ੪ ॥ ਤੁਮਰੇ ਭਜਨ ਕਟਹਿ ਜਮ ਫਾਸਾ । ਭਗਤਿ ਹੇਤ ਗਾਵੈ ਰਵਿ ਦਾਸਾ ॥ ੫ ॥ ੫ ॥

ਸ੍ਰੀ ਰਵਿਦਾਸ ਜੀ ਪ੍ਰੀਤੀ ਆਪਨੀ ਵਰਨਤੇ ਹੈਂ ਹੇ ਪਰਮਾਤਮ ਦੇਵ ਜੇ ਕਰ ਆਪ ਗਿਰਵਰ ਪਰਬਤ ਵਡੇ ਭਾਰੀ ਭਏ ਤਾਂ ਹਮ ਮੋਰ ਰੂਪ ਧਰ ਕੇ ਆਪਕੇ ਚਰਨੋਂ ਮੈਂ ਰਹਾਂਗੇ ਜੇਕਰ ਆਪ ਚੰਦ੍ਰਮਾਂ ਭਏ ਤਾਂ ਹਮ ਆਪਕਾ ਧ੍ਯਾਨ ਚਕੋਰ ਬਨਕੇ ਕਰਾਂਗੇ ਛਡਨਾਂ ਨਹੀਂ ਹੈ ਆਪਕੋ, ਪਰ ਹੇ ਮਾਇਆ ਕੇ ਸੁਆਮੀ ਆਪ ਬਲੀ ਸਮਰਥ ਹੋ ਤੁਮ ਸਾਥੋਂ ਪ੍ਰੀਤੀ ਨੀਵੇਂ ਨਿਕਾਰੇ ਜਾਨਕੇ ਤੋੜੋ ਤਾਂ ਪਏ ਤੋੜੋ ਤੁਹਾਡੇ ਨਾਲ ਸਾਡਾ ਕੁਛ ਜ਼ੋਰ ਨਹੀਂ ਚਲਤਾ, ਪਰੰਤੂ ਹਮ ਨਹੀਂ ਤੋੜਾਂਗੇ ਕਿਉਂ ਨਹੀਂ ਤੋੜਤੇ ਕਿ ਆਪ ਸ੍ਰੀਖਾ ਸਾਨੂੰ ਕੋਈ ਪ੍ਰਤੀਤ ਨਹੀਂ ਹੋਤਾ ਕਿਸਕੇ ਸਾਥ ਜੋੜੀਏ ਪ੍ਰੀਤੀ ਆਪ ਪਾਸੋਂ ਤੋੜਕੇ ॥ਰਃ॥ ਜੇਕਰ ਆਪ ਦੀਵਾ ਬਨੋਗੇ ਪਰਕਾਸ਼ ਕਰਨੇ ਵਾਲਾ ਤਾਂ ਅਸੀਂ ਆਪਕੇ ਧ੍ਯਾਨ ਮੈਂ ਵੱਟੀ ਬਨਕੇ ਰਹਾਂਗੇ ਜੈਸੇ ਵੱਟੀ ਬਿਨਾਂ ਦੀਵਾ ਪ੍ਰਕਾਸ਼ਤਾ ਨਹੀਂ ਐਸੇ ਆਪ ਕ੍ਰਿਪਾ ਕਰੋਗੇ ਜੇ ਆਪ ਤੀਰਥ ਬਨੇ ਤਾਂ ਅਸੀ ਜਾਤਰੂ ਤੀਰਥੋਂ ਮੈਂ ਰਟਨ ਵਾਲੇ ਬਨਾਂਗੇ ॥ ੨ ॥

ਹੇ ਭਗਵੰਤ ਅਸੀ ਕੋਈ ਦਿਖਾਵਾ ਨਹੀਂ ਕਰਨਾ ਸਚੀ ਰਿਦਿਓਂ ਪਰੀਤ ਹੈ ਤੁਮਾਰੇ ਸੰਗ ਜੋੜੀ ਤੇਰੇ ਸਾਥ ਪਰੀਤੀ ਕੋ ਦ੍ਰਿੜਤਾ ਕਰਕੇ ਹੋਰ ਜੋ ਪਦਾਰਥ ਹੈ ਮਿਥ੍ਯਾ ਜਾਨ ਕਰ ਤੋੜ ਦਿਤੀ ਹੈ ਪਰੀਤੀ ਤਿਨਸੇ ਅਸੀ ਸਭ ਨਾਲੋਂ ॥੩॥

ਜਹ ਜਹ ਜਿਸ ਜਿਸ ਜੂਨੀ ਮੈਂ ਜਾਵਾਂ ਹੇ ਪਰਮੇਸ਼ਰ ਮੈਂ ਤੇਰੀ ਸੇਵਾ ਕਰਦਾ ਰਹਾਂ ਤੇਰੇ ਜੈਸਾ ਹੇ ਠਾਕਰ ਹੋਰ ਦੇਵਤਾ ਕੋਈ ਨਹੀਂ ॥ ੪ ॥

ਤੁਮਾਰੇ ਭਜਨ ਕਰਕੇ ਜਮਾਂ ਦਾ ਫਾਹਾ ਕਟਿਆ ਜਾਂਦਾ ਹੈ ਭਗਤੀ ਕੀ ਪ੍ਰਾਪਤੀ ਵਾਸਤੇ ਰਵਿਦਾਸ ਜੀ ਗਾਇਨ ਕਰਤੇ ਹੈਂ ਹੇ ਪ੍ਰਭ ਜੀ ਭਗਤੀ ਆਪਨੀ ਬਖਸ਼ੋ ਜੀ ਕ੍ਰਿਪਾ ਕਰਕੇ ॥ ੫ ॥ ੫॥

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ। ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥ ੧ ॥ ਪ੍ਰਾਨੀ ਕਿਆ ਮੇਰਾ ਕਿਆ ਤੇਰਾ। ਜੈਸੇ ਤਰਵਰ ਪੰਖਿ ਬਸੇਰਾ ॥ ੧ ॥ ਰਹਾਉ ॥ ਰਾਖਉ ਕੰਧ ਉਸਾਰਹੁ ਨੀਵਾਂ। ਸਾਢੇ ਤੀਨਿ ਹਾਥ ਤੇਰੀ ਸੀਵਾਂ ॥ ੨॥ ਬੰਕੇ ਬਾਲ ਪਾਗ ਸਿਰ ਡੇਰੀ। ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥ ਊਚੇ ਮੰਦਰ ਸੁੰਦਰ ਨਾਰੀ। ਰਾਮ ਨਾਮ ਬਿਨੁ ਬਾਜੀ ਹਾਰੀ ॥ ੪ ॥ ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ। ਓਛਾ ਜਨਮੁ ਹਮਾਰਾ। ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ

ਰਵਿਦਾਸ ਚਮਾਰਾ ॥ ੫ ॥ ੬ ॥

ਨਿਰ ਅਭਮਾਨਤਾ ਜਨਾਵਤੇ ਹੈਂ, ਹੇ ਪੁਰਸ਼ ਤੂੰ ਮਾਨ ਕਿਸ ਵਸਤੂ ਕਾ ਕਰਤਾ ਹੈਂ, ਖਿਨ ਭੰਗਰ ਦੇਹ ਹੈ ਅਰ ਇਹ ਵਸਤੂ ਇਸ ਵਿਚ ਹੈ ਜਿਨ ਕਾ ਹੰਕਾਰ ਕਰਤਾ ਹੈਂ, ਪ੍ਰਿਥਮੈ ਐਸੀ ਖਿਣ ਭੰਗਰ ਹੈ ਜੈਸੀ ਜਲ ਕੀ ਕੰਧ ਹੋਵੇ ਕੋਰਾ ਜੰਮਯਾ ਹੋਇ ਕਿਤਨੀ ਹੀ ਪੱਕੀ ਹੋਵੇ ਪਰ ਸੂਰਜ ਕੀ ਕਿਰਨਾਂ ਕੇ ਲਗਨੇ ਕਰ ਗਲ ਜਾਂਦੀ ਹੈ, ਫੇਰ ਪਵਨ ਜੋ ਸ੍ਵਾਸ ਹੈ ਇਹ ਥੰਭਾ ਹੈ ਜਿਸਕਾ ਕੁਛ ਵਸਾਹ ਭਰੋਸਾ ਨਹੀਂ ਕੁਛ ਥਿਰਤਾ ਨਹੀਂ ਹੈ, ਮਾਤਾ ਕੀ ਰਕਤ ਤੇ ਪਿਤਾ ਕੀ ਬੂੰਦ ਇਨਕਾ ਗਾਰਾ ਲੱਗਾ ਹੈ ਕੰਧ ਲਿੰਬੀ ਹੈ ਹਡੀਆਂ ਅਰ ਮਾਸ ਨਾੜੀਆਂ ਕਾ ਪਿੰਜਰਾ ਬਨਾਇਆ ਹੈ ਜੀਵ ਆਤਮਾ ਪੰਛੀ ਵੱਸਦਾ ਹੈ ਬਿਚਾਰਾ ਜੈਸੇ ਪਿੰਜਰਾ ਤੋੜਕੇ ਪੰਛੀ ਕੋ ਲੈ ਜਾਏ ਬਿੱਲਾ ਤੈਸੇ ਹੀ ਜੀਵ ਕੋ ਜਮ ਲੈ ਜਾਏਗਾ ॥ ੧ ॥

ਹੇ ਪ੍ਰਾਨੀ ਇਸ ਵਿਚੋਂ ਤੇਰਾ ਮੇਰਾ ਕਿਆ ਹੈ ਜਿਸ ਤਰਾਂ ਬ੍ਰਿਛ ਤੇ ਪੰਛੀ ਵੱਸਦਾ ਐਸੇ ਹੀ ਤੇਰਾ ਰਹਿਨਾ ਹੈ ਨੀਵ ਕੋ ਰੱਖਕੇ ਉਸਾਰਦੇ ਹੋ ਉਤੇ ਕੰਧ ਕੋ ਕਿਤਨੇ ਹੀ ਮੰਦਰ ਰਚੋਗੇ ਪਰ ਅੰਤ ਕੋ ਸਾਢੇ ਤਿੰਨ ਹੱਥ ਤੇਰੀ ਹੱਦ ਹੈ ਘਨੀ ਤਾਂ ਪਉਨੇਚਾਰ, ਚਾਰ ਫਿਰ ਵੀ ਨਹੀਂ ਮਿਲ ਸਕੇਗੀ ॥ ੨॥

ਬਾਂਕੇ ਰੋਮ ਕਰ ਲਏ ਦਾੜ੍ਹੀ ਕੇ ਯਾ ਹੋਰ ਵੀ ਸਿਰਤੇ ਪੱਗ ਟੇਢੀ ਰੱਖ ਲਈ ਪ੍ਰਮੇਸ਼ਰ ਤੇ ਬੇਮੁਖ ਰਹਿਆ ਤਾਂ ਅੰਤ ਨੂੰ ਇਹ ਤਨ ਭਸਮ ਕੀ ਢੇਰੀ ਹੋ ਜਾਏਗਾ ॥ ੩ ॥

ਉਚੇ ਮੰਦ੍ਰ ਚੋਹਾਸਮੇਂ ਚੌਹਾਸਮੇਂ ਪੱਕੇ ਟੇਢੇ ਦਰ-

ਵਾਜਿਆਂ ਵਾਲੇ ਨਾਰੀਆਂ ਰੰਗੀਆਂ ਚੰਗੀਆਂ ਸੁੰਦਰ ਵਿਵਾਹ ਲਈਆਂ ਉਰਿਆ ਘਰਾਂ ਕੀਆਂ ਸੋਲਾਂ ਸਿੰਗਾਰੋਂ ਸਹਿਤ ਹੈਂ ਇਨ੍ਹਾਂ ਮੇਂ ਖਚਤ ਭਗਤੀ ਵਜ ਰਾਮ ਨਾਮ ਤੇ ਬੇਮੁਖ ਰਹਿਆ ਪਰ ਅੰਤ ਕੋ ਬਾਜੀ ਹਾਰਨੇ ਵਾਲਾ ਹੋਇਆ ॥ ੪॥ ਮੇਰੀ ਜਾਤੀ ਚਮਾਰ ਨੀਚ ਹਾਂ ਪਾਤਿ ਭੀ ਮੇਰੀ ਕੋਈ ਨਹੀਂ ਉੱਚੀ ਉਤਮ ਪੁਰਸ਼ੋਂ ਕੀ ਹੋਵੇ ਲਗਨ ਖੋਟੇ ਕਾ ਜਨਮ ਥਾ ਕੋਈ ਛਨਿਛਰ ਲੱਗਾ ਨਾ ਥਾ ਕਿ ਰਾਹੂ ਪਾਇਆ ਥਾ ਤਾਂਤੇ ਮੇਰੀ ਕੋਈ ਉੱਤਮਤਾ ਕੋਈ ਨਹੀਂ ਹੇ ਭਗਵਨ ਤੇਰੀ ਸਰਨ ਹੈ ਹੇ ਰਾਜਾ ਰਾਮਚੰਦ੍ਰ ਜੀ ਰਵਦਾਸ ਚਮਜਾਰਾ ਚੰਮ ਕਾ ਆਲਾ ਹੈ ਨਾਂ ਚੰਮ ਕਾ ਅਰੀ ਦੇਹ ਅਧਿਆਸ ਨਵਿਰਤ ਹੂਆ ਹੈ ॥ ੫ ॥ ੬ ॥

**ਚਮਰਟਾ ਗਾਂਠਿ ਨ ਜਨਈ। ਲੋਗੁ ਗਠਾਵੈ ਪਨਹੀ ॥ ੧ ॥ ਰਹਾਉ ॥ ਆਰ ਨਹੀ ਜਿਹ ਤੋਪਉ। ਨਹੀ ਰਾਂਬੀ ਠਾਉ ਰੋਪਉ ॥ ੧॥ ਲੋਗੁ ਗੰਠਿ ਗੰਠਿ ਖਰਾ ਬਿਗੂਚਾ । ਹਉ ਬਿਨੁ ਗਾਂਠੇ ਜਾਇ ਪਹੂਚਾ ॥੨ ॥ ਰਵਿਦਾਸੁ ਜਪੈ ਰਾਮ ਨਾਮਾ। ਮੋਹਿ ਜਮ ਸਿਉ ਨਾਹੀ ਕਾਮਾ ॥ ੩ ॥ ੭ ॥**

ਰਵਿਦਾਸ ਜੀ ਜੋੜੇ ਗੰਢਦੇ ਸੇ ਉਤਨੇ ਪੈਸੇ ਲੈਨੇ ਜਿਤਨੇ ਰੋਜ ਕੀ ਖਰਚੀ ਜਿਸ ਨਾਲ ਆਟਾ ਦਾਲ ਦੋ ਆਦਮੀ ਦੀ ਰੋਟੀ ਬਨੇ ਬਾਕੀ ਏਵੇਂ ਗੰਢ ਦੇਵਿਆ ਕਰੇ, ਮਹਾਰਾਜ

ਸੰਤ ਕਾ ਰੂਪ ਧਰ ਕੇ ਪਾਰਸ ਦੇਣੇ ਲੱਗੀ ਕੁਛ ਨਾ ਜਾਨੇ ਤਾਂ ਮਹਾਰਾਜ ਨੇ ਰਵਿਦਾਸ ਕੇ ਹਾਥ ਵਿਚੋਂ ਰੰਬੀ ਲੈਕੇ ਨਾਲ ਛੁਹਾਇਆ ਜੋ ਇਸਕੋ ਮਲੂਮ ਹੋਵੇ ਸੋਨੇ ਕੀ ਬਨੀ ਰੰਬੀ ਚੰਮ ਕੋ ਲਾ ਛਿਲਾ ਅਰ ਲੈਕੇ ਤੋਪਾ ਲਾਵਨ ਲੱਗਾ ਤਿਸਕੋ ਵੀ ਪਾਰਸ ਛੋਹਾਇਆ ਦੋਨੋਂ ਕੋ ਤਿਆਗ ਕਰ ਬੈਠ ਰਹੇ ਕਿਸੀ ਨੇ ਕਹਾ ਜੋੜਾ ਗੰਢ ਦਿਓ ਜੀ, ਤਿਸਕੋ ਕਹਿਨ ਲੱਗੇ ਚਮਰਟਾ ਗੰਠ ਨਹੀਂ ਜਾਨਦਾ ਲੋਕ ਜੁੱਤੀਆਂ ਗੰਢਾਵਤੇ ਹੈਂ ਆਰ ਨਹੀਂ ਹੈ ਜੋ ਤੋਪਾ ਲਾਵਾਂ ਰੰਬੀ ਵੀ ਨਹੀਂ ਜਿਸ ਕਰ ਚੰਮ ਕੋ ਸਾਫ ਬਨਾਵਾਂ ਕਿੰਤੂ ਅੰਤ੍ਰੀਵ ਐਸੇ ਹੈ ਹਾਥੀ ਦੰਤ ਜੈਸੇ ਦੇਖਨੇ ਕੇ ਔਰ ਹੈਂ ਖਾਨ ਕੋ ਔਰ ਹੈਂ ਐਸੇ ਹੀ ਗੱਲ ਚਮਾਰੀ ਕੀ ਭਾਵ ਹੋਰ ਹੈ ਚੰਮ ਕਾ ਜੋ ਸ੍ਰੀਰ ਹੈ ਪੁਰਿਆ ਹੋਇਆ ਇਸਕੇ ਸਾਥ ਪ੍ਰੀਤੀ ਮੈਂ ਗੰਢਦਾ ਨਹੀਂ ਲੋਕ ਪਨਾਹਾਂ ਲੈਂਦੇ ਫਿਰਦੇ ਹੈਂ ਆਰ ਬ੍ਰਿਤੀ ਸੰਸਾਰ ਕੀ ਨਿਸਚੇ ਕਰਨੇ ਵਾਲੀ ਨਹੀਂ ਜੋ ਕਿਸੇ ਨਾਲ ਪ੍ਰੀਤੀ ਕਾ ਤੋਪਾ ਸਿਖ ਬਨਾ ਲਵਾਂ ਰੰਬੀ ਬੁਧੀ ਨਹੀਂ ਜਿਸ ਕਰ ਕੋਈ ਥਾਉਂ ਰੋਪਾਂ ਡੇਰਾ ਬਨਾਇ ਲਵਾਂ ॥ ੧ ॥ ਲੋਕ ਝੂਠੀਆਂ ਪ੍ਰੀਤੀਆਂ ਜੋੜ ਜੋੜ ਖਰਾਬ ਹੋਏ ਮੈਂ ਲੋਕਾਂ ਨਾਲੋਂ ਪ੍ਰੀਤੀ ਤੋੜੀ ਤਾਂ ਸਰੂਪ ਕੀ ਜਗਾ ਕੋ ਪਹੁੰਚਿਆ ॥ ੨ ॥ ਰਵਿਦਾਸ ਰਾਮ ਨਾਮ ਕੋ ਜਪਤੇ ਹੈਂ ਮੇਰਾ ਜਮੋਂ ਕੇ ਸਾਥ ਕਿਛ ਕਾਮ ਨਹੀਂ ਹੈ ਨਾਮ ਕੇ ਪਰਤਾਪ ਸੇ ॥ ੩ ॥

ਸ੍ਰੀ ਗੁਰੂ ਜੀ ਨੇ ਹਜ਼ੂਰ ਸੱਦਕੇ ਭਗਤਾਂ ਕੋ ਆਗਯਾ ਕੀਤੀ ਕਿ ਨਵੀਨ ਬਾਨੀ ਰਚੋ ਅਗਲੀ ਚੜ੍ਹਾਤੇ ਤਾਂ ਜਿਨ੍ਹਾਂ ਪੋਥੀਆਂ ਉਤੋਂ ਗੁਰੂ ਗ੍ਰੰਥ ਸਾਹਿਬ ਰਚਿਆ ਹੈ ਦੂਜੀ ਪੋਥੀ

ਜੇਹੜੀ ਰਾਮਕਲੀ ਤੋਂ ਟੁਰੀ ਹੈ ਆਪ ਮੈਂ ਪਾਠ ਉਸ ਪੋਥੀਓਂ ਪੜ੍ਹਕੇ ਲਿਖਦਾ ਹੈ ਇਹ ਪਾਠ ਹੈ ਰਾਗ ਸੋਰਠਿ ॥੧॥ "ਆਰ ਨਾਹੀਂ ਜਿਤ ਤੂਪਾ। ਰੰਬੀ ਹੋਵੇ ਤਾ ਥਾਉ ਅਰੂਪਾ। ਤਾਰੇ ਦਾ ਮੁਹ ਖੁਢਾ। ਹਉ ਕਿਤ ਛਿਧ ਪਾਨੀ ਗੰਢਾ। ਭਾਈ ਰਾਮ ਆਈ ਗਢਾਵਨ ਪਾਣੀ। ਅਗੇ ਮੂਰੀ-ਏਟੜਾ ਗਢ ਜਾਣੀ ॥ ੧ ॥ ਰਹਾਉ ॥ ਰਵਿਦਾਸ ਭਣੈ ਸ੍ਰੀ ਰਾਮਾ। ਮਇ ਨਾਹੀ ਜਮ ਸਿਉ ਕਾਮਾ। ਹਉ ਗਢੇ ਬਹੁਤ ਬਿਗੂਤਾ। ਵਿਣ ਗਢੇ ਧੁਰੇ ਪ੍ਰਹੂਤਾ ॥ ਇਹਪਾਠਮੈਂ ਆਪ ਪੋਥੀ ਸਾਹਬ ਤੇ ਪੜ੍ਹਕੇ ਲਿਖ ਲੈ ਆਂਦਾ ਹੋਰ ਵੀ ਕਈ ਹੈਂ ਸਬਦ ਮੇਰੇ ਪਾਸਹੈਂ ਤਾਂਤੇ ਨਵੀਨ ਬਾਨੀ ਗੁਰੂ ਜੀਨੇਭਗਤਾਂ ਪਾਸੋਂ ਬਨਵਾ ਕੇ ਸ੍ਰੀ ਬੀੜ ਮੈਂ ਚਾੜ੍ਹੀ ਹੈ ॥ ੩ ॥ ੭॥

ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ

ੴ ਸਤਿਗੁਰਪ੍ਰਸਾਦਿ॥

ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ। ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥ ੧ ॥ ਰਾਮ ਰਾਇ ਹੋਹਿ ਬੈਦ ਬਨਵਾਰੀ। ਅਪਨੇ ਸੰਤਹ ਲੇਹੁ ਉਬਾਰੀ॥ ੧॥ ਰਹਾਉ ॥ ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ।

ਐਸੀ ਬੇਦਨ ਉਪਜਿ ਖਰੀ ਭਈ ਵਾਕਾ ਅਉਖਧੁ ਨਾਹੀ ॥੨॥ ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ।ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥ ੩ ॥ ੧ ॥

ਭੀਖਨ ਜੀ ਸਬਦ ਮੈਂ ਬ੍ਰਿਧਾਵਸਤਾ ਕਹੇ ਹੈਂ ਹੇ ਜੀਵ ਹੁਣ ਪਰਮੇਸ਼ਰ ਕਾ ਭਜਨ ਕਰ ਲਉ ਫੇਰ ਸਮਾਂ ਹਥ ਨਹੀਂ ਆਵੇਗਾ ਤਾਂਤੇ ਵੇਖ ਨੇਤ੍ਰਾਂ ਵਿਚੋਂ ਨੀਰ ਜਲ ਵਗਨ ਲਗ ਪੜੇਗਾ ਤਨ ਖੀਨ ਕ੍ਰਿਸ ਹੋ ਜਾਇਗਾ ਕੇਸ ਜੋ ਹੈਂ ਦੁਧ ਕੀ ਸਦਰਸ ਚਿਟੇ ਹੋ ਜਾਨਗੇ ਰੁਕ ਜਾਏਗਾ ਕੰਠ ਕਫ ਨਾਲ ਸਬਦ ਕੋਈ ਨਾ ਉਚਰ ਸਕੇਂਗੇ ਜਬ ਜਮਦੂਤ ਪਕੜਕੇ ਲੈ ਚਲਨਗੇ ਤਬੋਂ ਕੁਛ ਨਾ ਬਨੇਗਾ ਜਮ ਕੇ ਰਸਤੇ ਮੈਂ ਮਾਰਨਗੇ ਤੂੰ ਕਹੇਂਗਾ ਹੁਣ ਛਡੋ ਜੀ ਮੈਂ ਭਜਨ ਪੁੰਨ ਦਾਨ ਸਭ ਕੁਛ ਕਰ ਲਵਾਂ ਤਾਂ ਜਮਦੂਤਾਂ ਨੇ ਕਹਿਨਾ ਹੈ ਹੇ ਪ੍ਰਾਨੀ ਅਬ ਕਿਆ ਕਰ ਸਕਦਾ ਹੈਂ ਤੂੰ ਚਲ ਨਰਕਾਂ ਕੋ ਕਿੰਵਾ ਭੀਖਨ ਜੀ ਕਹੇ ਹੈਂ ਹੇ ਪ੍ਰਾਨੀ ਤੂੰ ਹੁਣ ਕੀ ਕਰਦਾ ਹੈਂ ਪ੍ਰਮੇਸ਼ਰ ਪ੍ਰਾਇਨ ਹੋ ਜਿਸ ਕਰ ਤੇਰਾ ਭਲਾ ਹੋਵੇ ॥੧॥ ਭਗਤ ਪ੍ਰਮੇਸ਼ਰ ਅਗੇ ਬੇਨਤੀ ਕਰਤੇ ਹੈਂ ਹੇ ਰਾਮਰਾਏ ਤੂੰ ਸੰਸਾਰ ਬਨ ਕਾ ਵਾਲੀ ਮਾਲਕ ਹੈਂ ਮੇਰਾ ਕੁਛ ਉਪਾਉ ਕਰ ਬੈਦ ਬਨਕੇ ਜਨਮ ਮਰਨ ਰੂਪੀ ਰੋਗ ਕੋ ਨਿਵਿਰਤ ਕਰੋ ਅਪਨੇ ਸੰਤਾਂ ਦਾਸਾਂ ਕੋ ਉਬਾਰ ਬਚਾ ਲਵੋ ॥ ਰਹੁ ॥ ਮਾਥੇ ਮੈਂ ਪੜੀ ਹੈ ਹੰਕਾਰ

ਕੀ ਸਰੀਰ ਮੈਂ ਜਲਨ ਲਗੀ। ਤ੍ਰਿਸ਼ਨਾ ਕੀ ਹੈ? ਕਰਕ ਕਰੇਜੇ ਮੈਂ ਈਰਖਾ ਕੀ ਇਹ ਤ੍ਰਿਦੋਖ ਲਗ ਰਹਾ ਹੈ, ਇਸ ਕੀ ਐਸੀ ਪੀੜਾ ਉਤਪਤ ਹੋ ਰਹੀ ਹੈ ਵਾਕਾ ਉਸਕਾ ਔਖਦ ਦਵਾਈ ਕੋਈ ਨਹੀਂ ਤ੍ਰਿਦੋਖੇ ਕੀ ॥ ੨ ॥

ਪ੍ਰਮਾਨ ਸਾਖੀ—ਦੋ ਸ਼ਖਸ ਸ਼ਹਿਰ ਤੇ ਬਾਹਰ ਆਏ ਅਗੇ ਤੀਸਰਾ ਮਿਲਾ ਉਨ੍ਹੋਂ ਸੇ ਪੂਛਨੇ ਲਗਾ ਸ਼ਹਿਰ ਕਾ ਛੋਡਨਾ ਸਫਰ ਕਰਨੇ ਕਾ ਕਿਆ ਸਬਬ ਹੈ ਦੋਹਾਂ ਨੇ ਕਹਾ ਸ਼ਹਿਰ ਵਿਚ ਕੋਈ ਕਿਸੀ ਤੇ ਉਪਕਾਰ ਕਰਨੇ ਲਗਦਾ ਹੈ ਤਾਂ ਸਾਨੂੰ ਦੁਖ ਹੋਤਾ ਹੈ ਇਸ ਵਾਸਤੇ ਸ਼ਹਿਰ ਛਡ ਦਿਤਾ ਨਾਂ ਰਹੀਏ ਨਾਂ ਦੇਖੀਏ, ਤੂੰ ਅਪਨੀ ਬਾਤ ਸੁਨਾਇ ਉਸਨੇ ਕਹਾ ਮੈਨੂੰ ਵੀ ਇਹੀ ਬਿਮਾਰੀ ਹੈ ਤੀਨੋਂ ਹੀ ਤੁਰ ਪਏ, ਰਸਤੇ ਵਿਚੋਂ ਇਕ ਅਸ਼ਰਫੀਓਂ ਕਾ ਭਾਂਡਾ ਭਰਿਆ ਮਿਲਾ ਵੰਡਨ ਲਗੇ ਤਦ ਤਾਂ ਈਰਖਾ ਸੇ ਏਕ ਕਹੈ ਮੈਨੂੰ ਵਧ ਮਿਲੇ ਦੂਜਾ ਕਹੈ ਮੈਨੂੰ, ਇਸ ਲਈ ਵੰਡਜਾ ਨਾ ਗਜਾ, ਰਾਤ੍ਰ ਕੋ ਵੀ ਭੁਖੇ ਹੀ ਟਹੇ ਦੂਜੇ ਦਿਨ ਰਾਜਾ ਉਹਾਂ ਹੀ ਆਇ ਗਯਾ ਉਸਨੇ ਪੂਛਾ ਕਿਆ ਤੁਮਾਰਾ ਝਗੜਾ ਹੈ ਉਨ੍ਹਾਂਨੇ ਸਭ ਬਾਤ ਸੁਨਾਈ, ਰਾਜਾ ਨੇ ਕਹਾ ਤੁਸੀ ਅਪਨੀ ਅਪਨੀ ਹਸਦ ਵਰਨਨ ਕਰੋ, ਇੱਕਨੇ ਕਹਾ ਮੈਂ ਚਾਹਤਾ ਹਾਂ ਕੋਈ ਕਿਉਂ ਉਪਕਾਰ ਕਰਤੇ ਹੈਂ ਦੂਜੇ ਨੇ ਕਹਾ ਕੋਈ ਨਾਂ ਕਰੇ ਕਿਸੇ ਨਾਲ ਭਲਾਈ, ਤੀਸਰੇ ਨੇ ਕਹਾ ਮੇਰੇ ਨਾਲ ਵੀ ਕੋਈ ਨਾ ਕਰੇ ਉਪਕਾਰ ਰਾਜਾ ਨੇ ਤੀਨੋਂ ਸੇ ਧਨ ਵੀ ਖੋਹ ਲੀਆ ਉਨਕੋ ਕੈਦ ਕੀ ਸਜ਼ਾ ਦਿੱਤੀ ਸਰੀਰ ਮੇਂ ਜਲਨ ਐਸੀ ਹੈ ॥ ੨ ॥ ਇਨ ਤੀਨੋਂ ਜੈਸੇ ਈਰਖਾ ਥੀ ਐਸੀ ਹੀ ਜੀਵੋਂ ਮੇਂ ਅਵਗਣ ਪੀੜਾ ਸੜਨਾ ਈਰਖਾ ਹਰੀ

ਕਾ ਨਾਮ ਹੀ ਅੰਮ੍ਰਿਤੁ ਕਰਨੇ ਵਾਲਾ ਨਿਰਮਲ ਜਲ ਹੈ ਇਹੀ ਔਖਦੀ ਜਗਤ ਮੈਂ ਸਪੂਰਨ ਹੈ ਰੋਗਾਂ ਕੀ ਨਿਵਿਰਤੀ ਕਰਨੇ ਕੋ, ਸਰਬ ਰੋਗ ਕਾ ਔਖਧ ਨਾਮੁ ਗੁਰੂ ਜੀ ਕਹੈਂ ਕ੍ਰਿਪਾ ਸੇ ਭੀਖਨ ਜੀ ਕਹੈਂ ਮੋਖ ਦ੍ਵਾਰਾ ਗਜਾਨ ਪਾਵੀਤਾ ਹੈ॥ ੩॥੧॥

**ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ। ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇ- ਆ॥ ੧॥ ਹਰਿ ਗੁਨ ਕਹਤੇ ਕਹਨੁ ਨ ਜਾਈ॥ ਜੈਸੇ ਗੂੰਗੇ ਕੀ ਮਿਠਿਆਈ॥ ੧॥ ਰਹਾਉ॥ ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ। ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ॥ ੨॥ ੨॥**

ਭੀਖਨ ਜੀ ਦੂਜਾ ਸ਼ਬਦ ਉਚਾਰਤੇ ਭਏ ਨਾਮ ਕੀ ਉਸ- ਤਤੀ ਕਾ ਨਾਮ ਜੋ ਪ੍ਰਮੇਸ਼ਰ ਕਾ ਸਰਬ ਰੋਗੋਂ ਕੀ ਨਵਿਰਤੀ ਕਰਨੇ ਵਾਲਾ ਐਸਾ ਉਤਮ ਹੈ ਰਤਨੋਂ ਕੀ ਨਜਾਈਂ ਬੇ ਕੀਮਤਾ ਹੈ ਪੂਰਬਲੇ ਅਨੇਕ ਜਨਮੋਂ ਕੇ ਪੁੰਨਾਂ ਕਰ ਪ੍ਰਾਪਤਿ ਭਯਾ ਅਨੇਕ ਜਤਨ ਅਭ੍ਯਾਸ ਕੇ ਤਤਿਖਜਾ ਕੇ ਸਾਧਨ ਕਰਕੇ ਰਿਦੇ ਮੇਂ ਲੁਕਾ ਰਖ੍ਯਾ ਪ੍ਰੰਤੂ ਰਤਨ ਜੋ ਹੈ ਬਲਾਤਕਾਰ ਸੇ ਪ੍ਰਗਟ ਹੋਤਾ ਹੈ ਜੈਸੇ ਚੰਦ੍ਰਮਾਂ ਕੋ ਕੁਨਾਲੀ ਹੇਠ ਲੁਕਾਏ ਕੋਈ ਤਾਂ ਨਹੀਂ ਲੁਕ ਸਕਦਾ, ਐਸੇ ਮਥੇ ਚਮਕ ਦਿਖਾਵੇ ਛਪਨਾ

ਕਾ ਕੋਈ ਉਪਾਵ ਕਰੀਏ ਤਾਂ ਛਪਾਇਆ ਨਹੀਂ ਜਾਤਾ ਜੈਸੇ ਰਾਜਾ ਕਾ ਟਿਕਾ ਛਪਾਇਆ ਨਹੀਂ ਜਾਂਦਾ ਐਸੀਆਂ ਚੀਜਾਂ ਨਾ ਛਪੀਆਂ ਮੰਦ ਉਤਮ ਕਿਉਂ ਛਪੇ ॥ ੧ ॥

ਹਰੀ ਕੇ ਗੁਨ ਕਿਤਨੇ ਹੈਂ? ਜੇਕਰ ਕਹੀਏ ਤਾਂ ਕਹੇ ਨਹੀਂ ਜਾਂਦੇ ਸੰਤ ਪ੍ਰਮੇਸ਼ਰ ਕੇ ਪਜਾਰੇ ਨਹੀਂ ਕਹਿ ਸਕਦੇ ਗੂੰਗੇ ਨੇ ਮਿਠਾਈ ਖਾਈ ਹੋਵੇ ਉਸਨੂੰ ਕਹੀਏ ਸ੍ਵਾਦ ਕਹੁ ਤਾਂ ਕੱਛਾਂ ਹੀ ਮਾਰੇਗਾ ਮੂੰਹੋਂ ਕੁਛ ਨਹੀਂ ਕਹਿ ਸਕੇਗਾ ਐਸੇ ਹੀ ਸ੍ਰੁਤੀਹੈ, ਖਤੋ ਵਾਚ-ਨਿਵਿਰਤੰ ਤੇ ਅਪਾਰਾਪ ਮਨ ਸਾਸਹ ਇਤੀ ਸ੍ਰੁਤੇ। ਬੇਅੰਤ ਕਰਕੇ ਬੇਦ ਪੁਰਸ਼ ਕਹਿਤਾ ਅਉਰ ਕੋਈ ਕਿਆ ਕਹੇ॥ ਹੈ॥ਰਸ਼॥ਰਸਨਾਂਸੇ ਜੋ ਪੁਰਸ਼ ਰਮਤ ਉਚਾਰਤਾਹੈ ਕੰਨੋਂ ਸੇ ਜੋ ਸੁਨਤਾ ਹੈ ਚਿਤ ਕਰ ਚੇਤਦਾ ਹੈ ਤਿਸਕੋ ਸੁਖ ਕੀ ਪ੍ਰਾਪਤੀ ਹੋਤੀ ਹੈ ਤਿੰਨੇ ਜਿਸ ਕੇ ਪ੍ਰਮੇਸ਼ਰ ਕੀ ਤਰਫ ਲਗ ਜਾਏਂ ਭੀਖਨ ਜੀ ਬਾਨੀਏਂ ਪੂਰਬ ਮੇਂ ਹੂਏ ਹੈਂ ਭਗਤ ਬਡੇ ਉਤਮ ਸੋ ਉਚਾਰਤੇ ਹੈਂ ਦੋਨੋਂ ਨੇਤ੍ਰੋਂ ਕੋ ਸੰਤੋਖ ਹੂਆ ਪ੍ਰਮੇਸ਼ਰ ਕਾ ਸਰੂਪ ਵੇਖਕੇ ਜਿੱਧਰ ਵੇਖੀਏ ਸੋਈ ਹੈ ਪ੍ਰਭੁ॥ ੨ ॥ ੨ ॥

ਸਲੋਕ ॥ ਸ੍ਰੀ ਸੋਰਠਿ ਸੁਭ ਰਾਗਨੀ ਆਇ ਭਈ ਅਬ ਸਾਂਤ।
ਸ੍ਰੀ ਗੁਰ ਕ੍ਰਿਪਾ ਦ੍ਰਿਸ਼੍ਟ ਤੇ ਸਿਰੀ ਧੰਨਾਂ ਬਿਖਯਾਂਤ ॥ ੧ ॥

## ਰਾਗੁ ਧਨਾਸਰੀ ਬਾਨੀ ਭਗਤਿ ਕਬੀਰ ਜੀ

ੴ ਸਤਿਗੁਰਪ੍ਰਸਾਦਿ ॥

**ਸਨਕ ਸਨੰਦ ਮਹੇਸ ਸਮਾਨਾਂ। ਸੇਖ ਨਾਗਿ**

ਤੇਰੋ ਮਰਮੁ ਨ ਜਾਨਾ ॥ ੧ ॥ ਸੰਤ ਸੰਗਤਿ ਰਾਮੁ ਰਿਦੈ ਬਸਾਈ ॥ ੧ ॥ ਰਹਾਉ ॥ ਹਨੂਮਾਨ ਸਰਿ ਗਰੁੜ ਸਮਾਨਾਂ । ਸੁਰਪਤਿ ਨਰਪਤਿ ਨਹੀ ਗੁਨ ਜਾਨਾ ॥ ੨ ॥ ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ । ਕਮਲਾ ਪਤਿ ਕਵਲਾ ਨਹੀ ਜਾਨਾ ॥ ੩ ॥ ਕਹਿ ਕਬੀਰ ਸੋ ਭਰਮੈ ਨਾਹੀ । ਪਗ ਲਗਿ ਰਾਮ ਰਹੈ ਸਰਨਾਂਹੀ ॥ ੪ ॥ ੧ ॥

ਅਬ ਧਨਾਸਰੀ ਰਾਗ ਮੇਂ ਭਗਤ ਬਾਨੀ ਉਚਾਰਤੇ ਹੈਂ ਪਰਮੇਸ਼ੂ ਕੀ ਅਗਾਧਤਾ ਕਹਿਤੇ ਹੈਂ ਬ੍ਰਹਮਾ ਕੇ ਪੁਤਰ ਚਾਰ ਸਨਕ ਸਨਾਤਨ ਸਨੰਦਨ ਸੰਤ ਕੁਮਾਰ ਏਹ ਭੀ ਪ੍ਰਮੇਸ਼ਰ ਕੇ ਜੱਸ ਮੇਂ ਸਮਾਏ ਮਹੇਸ਼ ਜੋ ਸ਼ਿਵਜੀ ਸੋ ਭੀ ਸਮਾਏ ਸ਼ੇਸ਼ ਨਾਗ ਵੀ ਸਮਾਏ ਪ੍ਰੰਤੂ ਹੇ ਭਗਵੰਤ ਤੇਰੋ ਮਰਮ ਭੇਦ ਨਹੀਂ ਜਾਨਿਆ ਕਿਸੀ ਨੇ ॥ ੧ ॥ ਜਿਨਾਂ ਨੇ ਸੰਤਾਂ ਕੀ ਸੰਗਤ ਕਰੀ ਹੈ ਰਾਮ ਜੀ ਕੋ ਰਿਦੇ ਮੇਂ ਬਸਾ ਲੀਆ ਹੈ॥ਰਃ॥ਹਨੂਮਾਨ ਵੀ ਸਮਾਇਆ ਗਰੜ ਵੀ ਸਮਾਇਆ ਪਰ ਮਰਮ ਭੇਦ ਕਿਸੀ ਨੇ ਨਹੀਂ ਜਾਨਿਆ,ਸੁਰਪਤਿ ਇੰਦ੍ਰ ਨਰਪਤੀ ਬ੍ਰਹਮਾ ਵਾ ਸੰਭੂ ਮੁਨ ਇਹ ਵੀ ਪ੍ਰਮੇਸ਼ਰ ਕਾ ਕੋਈ ਅੰਤ ਨਹੀਂ ਜਾਨ ਸਕਦੇ, ਵਿਦਿਆ ਕਰ ਤਪ ਕਰ ਤਤਿਖਜਾ ਕਰ ਬਡੇ ਜਤਨ ਕਰੇ ਪਰ ਭੇਦ ਪ੍ਰਮੇਸ਼ਰ ਕਾ ਨਹੀਂ ਸਮਝਿਆ ਪ੍ਰਮੇਸ਼ਰ ਬਿਅੰਤ ਹੀ ਰਹਿਆ ॥ ੨ ॥

ਚਾਰ ਬੇਦ ਅਰ ਸਤਾਈ ਸਿਮ੍ਰਿਤੀਆਂ ਅਠਾਰਾਂ ਪੁਰਾਣ ਏਹਨਾਂ ਨੇ ਵੀ ਅੰਤ ਨਹੀਂ ਜਾਨਿਆ ਕਿੰਵਾ ਇਨ੍ਹਾਂ ਕੇ ਜਾਨਣੇ ਵਾਲਿਆਂ ਨੇ ਪ੍ਰਮੇਸ਼ਰ ਕਾ ਭੇਦ ਨਹੀਂ ਜਾਨਿਆ, ਕਵਲਾ ਪਤੀ ਵਿਸ਼ਨੂੰ ਕਾ ਕਮਲਾ ਲਛਮੀ ਨੇ ਵੀ ਅੰਤ ਨਹੀਂ ਜਾਨਿਆ ਕਬੀਰ ਜੀ ਕਹੈਂ ਜੋ ਮੋਖ ਕੀ ਇਛਾ ਵਾਲਾ ਹੈ ਸੋ ਅੰਤ ਲੈਣ ਮੈਂ ਨਹੀਂ ਭਰਮਦਾ, ਕਿਉਂਕਿ ਰਾਮ ਜੀ ਕੇ ਪੈਰੋਂ ਕੀ ਸਰਨ ਮੇਂ ਲਗ ਰਹਿਆ ਹੈਵਾ ਉਸਕੇ ਸਦਰਸ਼ ਕੋਈ ਨਹੀਂ ॥ ੪ ॥ ੧ ॥

ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ । ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ ॥ ੧ ॥ ਸੋ ਦਿਨੁ ਆਵਨ ਲਾਗਾ । ਮਾਤ ਪਿਤਾ ਭਾਈ ਸੁਤਬਨਿਤਾ ਕਹਹੁ ਕੋਊ ਹੈ ਕਾਕਾ ॥ ੧ ॥ ਰਹਾਉ ॥ ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ । ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥ ੨ ॥ ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ । ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾ

॥ ੩ ॥ ॥ ੨ ॥

ਅਵਸਤਾ ਉੱਮਤ ਕੀ ਨਿਵਿਰਤੀ ਕਰਦੇ ਹੈਂ ਪਹਿਲੇ ਦਿਨ ਚੜ੍ਹਦਾ ਹੈ ਫੇਰ ਪਹਰ ਵਜਦਾ ਹੈ ਫੇਰ ਘੜੀ ਬਜਾਈ ਜਾਂਦੀ ਹੈ-ਇਸ ਵਜਹ ਕਾਲ ਕੀ ਸੰਗਜਾ ਕਰ ਸਮਾਂ ਨਹੀਂ ਬਤੀਤਾ ਆਯੂ ਜੀਵ ਕੀ ਬਤੀਤ ਹੋਈ ਉਮਰ ਕੇ ਘਟਨੇ ਕਰ ਤਨ ਸਰੀਰ ਕ੍ਰਿਸ ਭਇਆ ਬ੍ਰਿਧਾਵਸਤਾ ਮੇਂ ਕਾਲ ਰੂਪੀ ਸ਼ਕਾਰੀ ਵੰਧਕੋਂ ਸ੍ਰੀਖਾ ਢੂੰਡਦਾ ਫਿਰਦਾ ਹੈ ਤਿਸਕੇ ਮਿਟਾਵਨ ਕੀ ਕਿਆ ਬਿਧੀ ਕਰੀਏ ਕਾਲ ਸੇ ਬਚਨਾ ਤਸਕਲ ਹੈ ॥ ੧ ॥

ਹਯਦਨ ਪ੍ਰਲੋਕਮੈਂ ਲਿਖਾਇਆ ਥਾ ਸੋ ਦਿਨ ਆਵਨ ਕੋ ਵੇ ਰਜੋ ਹੂਆ। ਪ੍ਰਸੰਗ ਐਸੇ ਹੈ–ਜਬ ਜੀਵ ਕੋ ਸਰੀਰ ਮੇਂ ਸ਼ਿਵਾ ਪ੍ਰਨ ਕਾ ਹੁਕਮ ਹੋਇਆ ਤੂੰ ਇਸ ਕੋਠੀ ਵਿਚ ਵੜ ਤੋ ਜੀਵ ਨੇ ਕਹਾ ਮੇਰੇ ਨਾਲ ਕਰਾਰ ਕਰੋ ਤਾਂ ਮੈਂ ਵੜਾਂ, ਦਿਨ ਲਿਖਾ ਗਯਾ ਸੋ ਦਿਨ ਆਵਨੇ ਕੋ ਤਜਾਰ ਹੂਆ ਤਿਸਦਿਨ ਕਾਲ ਪਾਸੋਂ ਬਚਾਨੇ ਵਾਲਾ ਮਾਤਾ ਪਿਤਾ ਭਾਈ ਪੁਤਰ ਇਸਤ੍ਰੀ ਕਹੋ ਹੇ ਭਾਈ ਕੋਈ ਹੈ ਇਸਕਾ ਤਾਂ ਕੋਈ ਨਹੀਂ॥ਰਖ॥ ਜਿਤਨਾ ਚਿਰ ਜੋਤਿ ਚੇਤਨਤਾ ਦੇਹ ਮੈਂ ਵਰਤਦੀ ਹੈ ਆਪਨੇ ਸਰੂਪ ਕੋ ਪਸੂਵਤ ਜੋ ਜੀਵ ਹੈ ਨਹੀਂ ਜਾਨਦਾ ਜੀਵਨ ਕੇ ਵਾਸਤੇ ਲਾਲਚ ਕਰਦਾ ਹੈ ਬੂਟੀਆਂ ਦ੍ਵਾਈ ਉਪਾਵ ਕਈ ਕਰਦਾ ਹੈ ਅਸਕਤ ਹੋਨੇ ਕਰਕੇ ਨੇਤ੍ਰਾਂ ਕੀ ਜੋਤ ਵੀ ਘਟ ਜਾਂਦੀ ਹੈ ॥ ੨ ॥

ਕਬੀਰ ਜੀ ਕਹੈਂ ਸੁਨੋ ਹੇ ਪੁਰਸ਼ੋ ਭ੍ਰਮ ਜੋ ਮਨ ਕੇ ਹੈਂ ਸੋ ਛਡ ਦੇਹੁ ਭ੍ਰਮ ਹੀ ਜੀਵ ਕੋ ਕਲੇਸ਼ ਦੇਤਾ ਹੈ ਕੇਵਲਸੁਧ

ਪ੍ਰਮੇਸ਼ਰ ਕਾ ਨਾਮ ਜਪੇ ਹੇ ਪ੍ਰਾਨ ਧਾਰੀਓ ਏਕ ਪ੍ਰਮੇਸ਼ਰ ਅਕਾਲ ਪੁਰਖ ਕੀ ਸਰਨ ਪੜੋ ਜਿਸ ਕਰ ਬਚਜਾਓ॥੩॥੨॥

ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾ ਕਉ ਅਚਰਜੁ ਕਾਹੋ। ਜਿਉ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥ ੧॥ ਹਰਿਕੇ ਲੋਗਾ ਮੈ ਤਉ ਮਤਿ ਕਾ ਭੋਰਾ। ਜਉ ਤਨੁ ਕਾਸੀ ਤਜਹਿ ਕਬੀਰਾ ਰਮਈਐ ਕਹਾ ਨਿਹੋਰਾ॥ ੧ ॥ ਰਹਾਉ ॥ ਕਹਤੁ ਕਬੀਰੁ ਸੁਨਹੁ ਰੇ ਲੋਈ ਭਰਮਿ ਨ ਭੂਲਹੁ ਕੋਈ ॥ ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ ॥ ੨ ॥ ੩॥

ਜੋ ਪੁਰਸ਼ ਪ੍ਰਮੇਸ਼ਰ ਕੀ ਪ੍ਰੇਮ ਭਗਤੀ ਕੋ ਜਾਨਦਾਹੈ ਤਿਸਕੋ ਅਸਚਰਜ ਕਿਆ ਹੈ ਜੋ ਚਾਹੇ ਸੋਈ ਹੋ ਸਕਦਾ ਹੈ ਕਿੰਵਾ ਸੋ ਪੁਰਸ਼ ਕੋ ਅਚਰਜ ਰੂਪ ਹੀ ਕਹੋ ਬ੍ਰਹਮ ਰੂਪ ਹੀ ਹੈ ਸੋ ਜੈਸੇ ਜਲ ਮੈਂ ਜਲ ਦੂਜਾ ਮਿਲ ਜਾਤਾ ਹੈ ਫੇਰ ਨਿਕਸ ਨਹੀਂ ਸਕਦਾ ਤੈਸੇ ਸੰਸਾਰ ਰੀਤ ਵਲੋਂ ਢਲ ਕੇ ਹਟਕੇ ਜੁਲਾਹਾ ਜੋ ਕਬੀਰ ਥਾ ਲੋਕ ਕਹਿਨਗੇ ਮਿਲਾ ਬ੍ਰਹਮ ਕੋ ਕਿੰਵਾ ਜੋ ਲਾਭ ਦੇਨ ਵਾਲਾ ਸਥਾਨ ਥਾ ਸਰੂਪ ਕਾ ਤਿਸ ਮੈਂ ਮਿਲੇ॥੧॥

ਹੇ ਹਰੀ ਪ੍ਰਮੇਸ਼ਰ ਕੇ ਲੋਗੋ ਸੰਤੋ ਮੈਂ ਅਕਲ ਕਾ ਭੋਲਾ ਹਾਂ ਕੋਈ ਮੈਨੂੰ ਉਕਤੀ ਜੁਗਤੀ ਨਹੀਂ ਆਂਵਦੀ ਸ਼ਾਸਤ੍ਰ ਕੀ

ਮਘਾ ਦੇਸ ਮੇਂ ਵਾ ਕਿਸੀ ਹੋਰ ਦੇਸ ਮੇਂ ਮਰ ਕੇ ਮੋਖ ਹੋਵੀਐ ਤਾਂ ਰਾਮ ਜੀ ਕਾ ਉਪਕਾਰ ਸਾਡੇ ਉਪਰ ਹੈ. ਜੇਕਰ ਕਾਂਸ਼ੀ ਵਿਚ ਮਰ ਗਏ ਇੱਥੇ ਸ਼ਿਵਾਂ ਕਾ ਸਦਾ ਬਰਤ ਮੋਖ ਕਾ ਹੈ ਰਮਈਏ ਕਾ ਸਾਡੇ ਪਰ ਹਸਾਨ ਕੁਛ ਨਾਂ ਰਹਾ, ਸ਼ਿਵਾਂ ਨੇ ਕ੍ਰਿਪਾ ਕਰ ਦਿਤੀ, ਮੋਖ ਹੋ ਗਏ ॥ ਰ:॥ ਕਬੀਰ ਜੀ ਕਹੈਂ ਹੇ ਲੁਕਾਈ ਸ੍ਰਿਸ਼ਟੀ! ਸੁਨੋਂ ਭਰਮ ਕਰਕੇ ਕਿਸੀ ਨੇ ਨਹੀਂ ਭੁਲਨਾਂ ਕਿ ਕਾਂਸ਼ੀ ਬਿਨਾਂ ਮੋਖ ਨਹੀਂ ਹੋਵੇਗੀ, ਜੇਕਰ ਰਾਮ ਨਾਮ ਰਿਦੇ ਮੇਂ ਦ੍ਰਿੜ੍ਹ ਹੈ ਤਾਂ ਕਿਆ ਹੋਇਆ, ਜੇ ਕੱਲਰ ਮੇਂ ਮਰਾ ਹੜੰਬੇ ਮੈਂ ਮਰਾ ਕਾਂਸ਼ੀ ਮੇਂ ਮਰਾ ਇਕੋ ਜੈਸਾ ਹੈ ਭਗਤ ਕੋ ਤੀਨੋਂ ਅਸਥਾਨੋਂ ਮੇਂ ਮਰਨਾ ਕੱਲਰ ਪ੍ਰਿਥੀ ਕੋ ਕੁਸ਼ਟ ਹੈ ਉਥੋਂ ਕੇ ਮਰਨ ਵਾਲਾ ਨਰਕ ਕੋ ਜਾਤਾ ਹੈ॥ ੨ ॥ ੩ ॥

ਇੰਦ੍ਰ ਲੋਕ ਸਿਵ ਲੋਕਹਿ ਜੈਬੋ। ਓਛੇ ਤਪ ਕਰਿ ਬਾਹਰਿ ਐਬੋ ॥ ੧ ॥ ਕਿਆ ਮਾਂਗਉ ਕਿਛੁ ਥਿਰੁ ਨਾਹੀ। ਰਾਮ ਨਾਮ ਰਖੁ ਮਨ ਮਾਹੀ ॥ ੧ ॥ ਰਹਾਉ ॥ ਸੋਭਾ ਰਾਜ ਬਿਭੈ ਵਡਿਆਈ। ਅੰਤਿ ਨ ਕਾਹੂ ਸੰਗਿ ਸਹਾਈ ॥ ੨ ॥ ਪੁਤ੍ਰ ਕਲਤ੍ਰ ਲਛਮੀ ਮਾਇਆ। ਇਨ ਤੇ ਕਹੁ ਕਵਨੈ ਸੁਖੁ ਪਾਇਆ ॥ ੩॥ ਕਹਤ ਕਬੀਰ ਅਵਰ ਨਹੀ ਕਾਮਾ। ਹਮਰੈ ਮਨ ਧਨ ਰਾਮ ਕੋ ਨਾਮਾ ॥ ੪ ॥ ੪ ॥

ਤਪ ਯਾ ਪੁੰਨੋਂ ਕੇ ਬਲ ਕਰ ਇੰਦ੍ਰਲੋਕ ਸੁਰਗ ਕੋ ਜਾਏ ਭਾਵੇਂ ਸ਼ਿਵ ਲੋਕ ਕੋ ਚਲਾ ਜਾਏ ਪ੍ਰੰਤੂ ਸਕਾਮ ਤਪ ਕਰਨੇ ਵਾਲਾ ਫੇਰ ਗਿਰਾਇਆ ਜਾਤਾ ਹੈ, ਪੁੰਨੋਂ ਕੇ ਬਲ ਸਾਥ ਜਬ ਸਵਰਗ ਮੈਂ ਪ੍ਰਾਪਤੀ ਹੂਆ ਤਿਸੀ ਰੋਜ ਉਸ ਕੇ ਗਲ ਮੇਂ ਫੂਲੋਂ ਕੀ ਮਾਲਾ ਪਹਿਨਾਈ ਜਾਤੀ ਹੈ ਅਰ ਹੁਕਮ ਧਰਮ ਪੁਰਸ਼ ਕਾ ਐਸੇ ਸੁਨਾਇਆ ਜਾਤਾ ਹੈ ਇਹ ਫੂਲੋਂ ਕੀ ਮਾਲਾ ਜੋ ਪਹਿਰਾਈ ਹੈ ਤੈਨੂੰ ਜਬ ਸਾਰੀ ਸੁੱਕ ਗਈ ਉਸੀ ਦਿਨ ਇਹਾਂ ਸੇ ਗਿਰਾਏ ਜਾਓਗੇ, ਰੋਜ ਮਾਲਾ ਕੀ ਤਰਫ ਦੇਖਤਾ ਰਹਿਤਾ ਹੈ, ਚਿੰਤਾ ਕਰਤਾ ਹੂਆ ਦੁਖੀ ਹੋਤਾ ਹੈ, ਤਾਂਤੇ ਪੁਰਸ਼ ਕੋ ਚਾਹੀਏ ਨਿਸਕਾਮ ਕਰੇ ਜਿਸ ਸੇ ਦੁਖੀ ਤੋ ਨਾ ਹੋਵੇਗਾ? ਲੋਈ ਨੇ ਏਕ ਸਮੇਂ ਦਲੀਲ ਕਰੀ ਜੋ ਸੁਵਾਮੀ ਜੀ ਕੁਛ ਮਾਂਗੇਂ ਅਪਨੇ ਪਜਾਰੇ ਪਾਸੋਂ ਤਾਂ ਅੱਛਾ ਹੈ, ਲੋਈ ਕਾ ਸੰਕਲਪ ਹੀ ਜਾਨ ਕਰ ਕਬੀਰ ਜੀ ਕਹਿਨੇ ਲਗੇ ਥਿਰਤਾ ਕਿਸੀ ਪਦਾਰਥ ਕੀ ਨਹੀਂ ਹੈ ਮੰਗੀਏ ਕਿਆ ਹੇ ਲੋਈ ! ਜੇ ਸੁਖ ਚਾਹੇਂ ਤਾਂ ਰਾਮ ਨਾਮ ਕੋ ਧਾਰਨ ਕਰ ਰਖ ਮਨ ਮੇਂ ॥ ਰਹ॥ ਜੇ ਸੋਭਾ ਉਸਤਤੀ ਯਾ ਰਾਜ ਯਾ ਬਿਭੂਤੀ ਦੌਲਤ ਪ੍ਰਲੋਕ ਕੀ ਵਡਿਆਈ ਮੰਗ ਲਈ ਜੀਂਵਦਿਆਂ ਹੀ ਹੈ ਮ੍ਰਿਤ ਸੇ ਬਾਦ ਨਹੀਂ ਸਾਥ ਕਿਸੀ ਨੇ ਜਾਨਾ ਸਹਾਇਤਾ ਕੋਈ ਨਹੀਂ ਕਰਦਾ ਨਾਮ ਬਿਨਾਂ ॥ ੨ ॥ ਪੁਤਰ ਜੋ ਹੈ ਕਲਤਰ ਸਨੁਖਾ ਲੱਛਮੀ ਅਪਨੀ ਇਸਤ੍ਰੀ ਮਾਇਆ ਧਨ ਹੋਕ ਇਨਾਂ ਵਸਤਾਂ ਵਿਚੋਂ ਕਹੋ ਖਾਂ ਕਿਸਨੇ ਸੁਖ ਪਾਇਆ ਹੈ ॥ ੩ ॥

ਕਬੀਰ ਜੀ ਕਹੈਂ ਨਾਮ ਬਿਨਾਂ ਹੋਰ ਕਿਸੀ ਕੰਮ ਨਹੀਂ ਆਵੇਗਾ ਹਮਰੇ ਕੋ ਧਨ ਸਚਾ ਰਾਮ ਨਾਮ ਹੀ ਹੈ ਸਹਾਇਤਾ

ਕਰਨੇ ਵਾਲਾ ॥ ੪ ॥ ੪ ॥

ਰਾਮ ਸਿਮਰਿ ਰਾਮ ਸਿਮਰਿ ਰਾਮ ਸਿਮਰਿ ਭਾਈ। ਰਾਮ ਨਾਮ ਸਿਮਰਨ ਬਿਨੁ ਬੂਡਤੇ ਅਧਿਕਾਈ॥ ੧ ॥ ਰਹਾਉ ॥ ਬਨਿਤਾ ਸੁਤ ਦੇਹ ਗ੍ਰੇਹ ਸੰਪਤਿ ਸੁਖਦਾਈ। ਇਨ ਮੈ ਕਛੁ ਨਾਹਿ ਤੇਰੋ ਕਾਲ ਅਵਧ ਆਈ ॥ ੧ ॥ ਅਜਾਮਲ ਗਜ ਗਨਿਕਾ ਪਤਿਤ ਕਰਮ ਕੀਨੇ। ਤੇਊ ਉਤਰਿ ਪਾਰਿ ਪਰੇ ਰਾਮ ਨਾਮ ਲੀਨੇ ॥ ੨ ॥ ਸੂਕਰ ਕੂਕਰ ਜੋਨਿ ਭ੍ਰਮੇ ਤਊ ਲਾਜ ਨ ਆਈ। ਰਾਮ ਨਾਮ ਛਾਡਿ ਅੰਮ੍ਰਿਤ ਕਾਹੇ ਬਿਖੁ ਖਾਈ ॥ ੩ ॥ ਤਜਿ ਭਰਮ ਕਰਮ ਬਿਧਿ ਨਿਖੇਧ ਰਾਮ ਨਾਮੁ ਲੇਹੀ। ਗੁਰ ਪ੍ਰਸਾਦਿ ਜਨ ਕਬੀਰ ਰਾਮੁ ਕਰਿ ਸਨੇਹੀ ॥ ੪ ॥ ੫॥

ਹੇ ਪੁਰਸ਼ ਮਨ ਕਰਕੇ ਵੀ ਰਾਮ ਕੋ ਸਿਮਰ ਤਨ ਕਰਕੇ ਵੀ ਰਾਮ ਕੋ ਸਿਮਰ ਅਰ ਬਾਨੀ ਕਰਕੇ ਵੀ ਰਾਮ ਕੋ ਹੇ ਭਾਈ, ਕਿਉਂਕਿ ਰਾਮ ਨਾਮ ਸਿਮਰਨੇ ਬਿਨਾਂ ਹੋਰ ਅਧਕ ਕਰਮ ਧਰਮ ਕਰਨੇ ਵਾਲੇ ਬੂਡੇ ਸੰਸਾਰ ਸਮੁੰਦਰ ਮੇਂ ਡੂਬ ਜਾਤੇ ਹੈਂ ॥ਰਃ॥ ਬਨਤਾ ਜੋ ਇਸਤ੍ਰੀ ਸੁਤ ਪੁਤ੍ਰ ਦੇਹ ਗ੍ਰਿਹ ਘਰ ਸੰਪਤਿ ਹਾਥੀ ਘੋੜਾ ਮਾਲ ਜੋ ਤੈਨੇ ਹੇ ਜੀਵ ਸੁਖ ਦੇਨੇ ਵਾਲਾ

ਮਾਨਿਆਂ ਹੈ ਜਦੋਂ ਸਮੇਂ ਮ੍ਰਿਤੂ ਕੀ ਐਂਧੀ ਆਈ ਤਾਂ ਇਨ੍ਹਾਂ ਵਿਚੋਂ ਤੇਰਾ ਕੋਈ ਨਾ ਹੋਵੇਗਾ ॥ ੧ ॥ ਰਾਮ ਨਾਮ ਕਾ ਐਸਾ ਪ੍ਰਤਾਪ ਹੈ ਅਜਾਮਲ ਜੋ ਭਗਤ ਮਾਲ ਮੇਂ ਪ੍ਰਥਮ ਸਾਖੀ ਟ੍ਰਰਤੀ ਹੈ ਜਿਸ ਕੀ ਗਜ ਕੋ ਹਾਥੀ ਥਾ ਤੰਦੂਏ ਨੇ ਪਕੜਾ ਥਾ ਗਨਕਾ ਜੋ ਵੇਸਵਾ ਇਨ੍ਹਾਂ ਨੇ ਪਾਪ ਕਰਮ ਕਰੇ ਥੇ ਕੋਈ ਸੁਭ ਕਾਮ ਨਾ ਥਾ ਕੀਆ, ਪਾਪ ਕਰਮ ਇਨ੍ਹਾਂ ਨੇ ਪਰ ਅੰਤਕੋ ਰਾਮ ਨਾਮ ਲੈਣ ਕਰ ਸੰਸਾਰ ਤੇ ਪਾਰ ਉਤ੍ਰ ਪਰੇ, ਗਜ ਗ੍ਰਾਹ ਦੋਨੋਂ ਭ੍ਰਾਤਾ ਥੇ ਪਿਤਾ ਇਨ ਕਾ ਮਰ ਗਯਾ ਧਨ ਵੰਡਕੇ ਨਾਂ ਦੇ ਗਿਆ, ਮਰ ਕੇ ਹੰਕਾਰ ਸੇ ਵਡਾ ਗਜ ਬਨਾ ਛੋਟਾ ਤੰਦੂਆ ਬਨਿਆ ਬਦਲਾ ਲਿਆ ॥ ੨ ॥ ਇਤ੍ਰ ਸਪਸ਼ਟ ਸੂਰੋਂ ਕੀ ਜੂਨੀ ਅਰ ਕੂਕਰੋਂ ਕੀ ਜੂਨੀ ਮੈਂ ਭ੍ਰਮਤੇ ਭਏ ਤਾਂ ਭੀ ਤੈਨੂੰ ਲੱਜਾ ਨਾਂ ਆਈ ਰਾਮ ਨਾਮ ਕੋ ਛਡਕੇ ਵਿਸ਼ਿਆਂ ਰੂਪੀ ਵਿਖ ਕੋ ਖਾਂਦੇ ਭਏ ॥ ੩ ॥

ਭ੍ਰਮ ਰੂਪੀ ਕਾਰਨ ਕਰਕੇ ਬਿਧੀ ਕਰਮ ਸ਼ਾਸਤ੍ਰ ਕੇ ਅਨੁਸਾਰ ਨਿਖੇਧੀ ਸ਼ਾਸਤ੍ਰ ਤੇ ਵਿਰੁੱਧ ਤ੍ਯਾਗ ਕਰ ਰਾਮ ਨਾਮ ਲੇ ਤੂ ਗੁਰਾਂ ਕੀ ਕ੍ਰਿਪਾ ਸੇ ਕਬੀਰ ਜੀ ਕਹੈਂ ਰਾਮ ਕੋ ਸਨੇਹੀ ਕਰ ਜਿਸ ਕਰ ਤੇਰਾ ਉਧਾਰ ਹੋਵੇ ਹੇ ਪੁਰਸ਼ ॥ ੪ ॥ ੫ ॥

ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰਪ੍ਰਸਾਦਿ ॥

## ਗਹਰੀ ਕਰਿ ਕੈ ਨੀਵ ਖੁਦਾਈ ਊਪਰਿ

ਮੰਡਪ ਛਾਇ। ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਇ॥ ੧॥ ਹਮਰੋ ਕਰਤਾ ਰਾਮੁ ਸਨੇਹੀ। ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ ॥੧॥ ਰਹਾਉ॥ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ। ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝ ਨ ਖਾਈ॥ ੨ ॥ ਸਰਬ ਸੋਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ । ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ॥ ੩ ॥ ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ । ਕ੍ਰਿਪਾ ਕਰੀ ਜਨ ਅਪੁਨੇ ਊਪਰ ਨਾਮਦੇਉ ਹਰਿ ਗੁਨ ਗਾਇ॥ ੪॥ ੧॥

ਸ੍ਰੀ ਨਾਮ ਦੇਵ ਜੀ ਤੀਰਥ ਜਾਤ੍ਰਾ ਕਰਨ ਕੋ ਗਏ ਪੀਛੇ ਤੇ ਕੋਈ ਧਨੀ ਥਾ ਉਸਨੇ ਸਮਝਾ ਭਗਤ ਗ੍ਰੀਬ ਹੋਤੇ ਹੈਂ ਮੇਰਾ ਕਿਆ ਕਰੇਂਗੇ ਮੈਂ ਧਨ ਦੇਕੇ ਹਾਕਮ ਆਦਿ ਸਭਕੋ ਅਪਨਾ ਕਰ ਲਵਾਂਗਾ,ਇਹ ਵਿਚਾਰਕੇ ਨਾਮੇ ਕੀ ਛੰਨ ਪੁੱਟਕੇ ਅਪਨੇ ਮੰਦ੍ਰ ਬਨਾਨੇ ਲਗ ਪੜਾ, ਇਤਨੇ ਕਾਲ ਮੈਂ ਨਾਮਦੇਵਜੀ ਨੇ ਆ ਕਰ ਦੇਖਾ ਛੰਨ ਪੁੱਟਕੇ ਅਪਨੇ ਮੰਦ੍ਰ ਬਨਾਨੇ ਲਗਾ ਹੈ

ਨਾਮਦੇਵ ਦੀ, ਪ੍ਰਮੇਸਰ ਅਗੇ ਸਬਦ ਉਚਾਰਤੇ ਹੈਂ ਇਸ ਹੰਕਾਰੀ ਧਨੀ ਕੋ ਪ੍ਰਮੇਸ਼ਰ ਕਾ ਖੌਫ ਨਾ ਹੂਆ, ਮੈਂ ਗ੍ਰੀਬ ਭਗਤ ਕੀ ਜਗਾ ਕਿਉਂ ਰੋਕਦਾ ਹਾਂ, ਮੈਂ ਕਿਤਨਾ ਚਿਰ ਜੀਵਾਂਗਾ, ਇਨ੍ਹਾਂ ਮੰਦ੍ਰੋਂ ਕਾ ਮਾਲਕ ਹੋਰ ਕੋਈ ਬਨੇਗਾ ਮੈਂ ਪ੍ਰਮੇਸ਼ਰ ਦੇ ਅੱਗੇ ਹਸਾਬ ਦੇਵਾਂਗਾ ॥

ਸਬਦ ਗਹਰੀ ਡੂੰਘੀ ਕਰਕੇ ਨਹੀਂ ਪਾਨੀ ਹਾਂਡੇ ਪੁਟਾਈ ਹੈ ਉਤੇ ਮੰਡਪ ਮੰਦਰ ਬਡੇ ਬਡੇ ਛਾਇ ਰਹੇ, ਮਾਰ ਕੰਡੇ ਰਿਖੀ ਕਾ ਪੁਤ੍ਰ ਉਤਪਤੀ ਹੂਆ ਸਭ ਸੰਤਾਂ ਈਸ੍ਰ ਰਿਖੀਆਂ ਪਾਸੋਂ ਵਰ ਲਿਆ ਚਿਰੰਜੀਵੀ ਕੀਤਾ, ਤਿਸ ਮਾਰ ਕੰਡੇ ਨੇ ਕੱਖਾਂ ਕਾ ਪੂਲਾ ਬੰਨ੍ਹ ਕੇ ਬਰਖਾ ਕਾਲ ਮੈਂ ਸਿਰ ਤੇ ਢੱਕਕੇ ਬਰਖਾ ਕੱਟਨੀ, ਧੁਪ ਮੈਂ ਮੁਖ ਅਗੇ ਰਖ ਕੇ ਦਿਨ ਬਤੀਤ ਕੀਤੇ, ਇਸ ਨੇ ਇਤਨੀ ਦ੍ਰਿੜ੍ਹਤਾ ਬਧੀ ਹੈ ਮਰੇਗਾ ਨਹੀਂ ॥ ੧ ॥ ਹਮਰੋ ਕਰਤਾ ਹੀ ਰਾਮ ਸਨੇਹੀ ਹੈ । ਕਿਸ ਵਾਸਤੇ ਨਰ ਗਰਬ ਹੰਕਾਰ ਕਰਤਾ ਹੈਂ, ਦੇਹੀ ਜੋ ਝੂਠੀ ਹੈ ਸੋ ਵੀ ਨਾ ਰਹੇਗੀ । ॥ ਰਹ ॥ ਕੈਰੋਂ ਜੋ ਸੌ ਭਰਾਤਾ ਸੇ ਦੁਰਜੋਧਨ ਕੇ ਬਾਰਾਂ ਜੋਜਨ ਛਤਰੋਂ ਹੇਠ ਭੀਖਮ ਪਿਤਾਮਾਂ ਕੋ ਮਿਲਨ ਆਇਆ ਸੀ ਤਾਂ ਰਾਜੇ ਕੇ ਛਤਰੋਂ ਹੇਠ ਦੁਰਜੋਧਨ ਗਮਨ ਕਰਤਾ ਭਯਾ, ਅਠਤਾਲੀ ਕੋਸ ਵਿਚ ਛਤਰ ਹੀ ਛਤਰ ਹੋ ਗਏ ਤਿਨਾਂ ਵਿਚੋਂ ਬਡਾ ਜੋ ਦੁਰਜੋਧਨ ਤਿਸ ਕੀ ਦੇਹੀ ਗਿਰਜਾਂ ਨੇ ਭੀ ਨਾਂ ਖਾਧੀ। ਕਿਉਂਕਿ ਬੱਜਰ ਕਾ ਥਾ ਸਰੀਰ। ਏਹ ਸਲਾਹ ਕੀਤੀ ਗਈ ਮਹਾਂ ਭਾਰਥ ਤੇ ਪੀਛੇ ਭੀਮਸੈਨ ਤੇ ਦੁਰਜੋਧਨ ਕਾ ਜੁਧ ਹੋਵੇਗਾ, ਦੁਰਜੋਧਨ ਨੇ ਸਮਝਾ ਭੀਮਸੈਨ ਬੱਜਰ ਦਾ ਹੈ ਮੇਰਾ ਮਾਸ ਹੱਡ ਕਾ ਹੂਆ ਮੈਂ ਕਿਸ

ਵਜ੍ਹਾ ਸੇ ਗਦਾ ਅੱਗੇ ਠਹਿਰਾਂਗਾ, ਰਾਜੇ ਯੁਧਿਸ੍ਰਰ ਸੇ ਪੂਛੀ ਵਜ੍ਹਾ,ਧਰਮ ਪੁਤ੍ਰ ਨੇ ਕਹਾ ਮਾਤਾ ਕੇ ਅੱਗੋਂ ਲੰਘੇਂ ਉਸਕੀ ਦ੍ਰਿਸ਼ਟੀ ਸੇ ਤੂੰ ਭੀ ਬੱਜਰ ਕਾ ਹੋਵੇਂਗਾ,ਦੁਰਜੋਧਨ ਟੁਰ ਪੜਾ ਕ੍ਰਿਸ਼ਨ ਜੀ ਨੇ ਰਸਤੇ ਮੈਂ ਸਮਝਾਇਆ ਮਾਤਾ ਅਗੋਂ ਨਗਨ ਲੰਘੇਂਗਾ ਸ਼ਰਮ ਨਾ ਆਵੇਗੀ? ਫੂਲੋਂ ਕਾ ਸੇਹਰਾ ਲੱਕ ਸਾਥ ਬੰਧਾਇਆ ਕਾਚਾ ਰਹਾ। ਓਥੋਂ ਭੀਮ ਨੇ ਮਾਰਾ,ਕਿੰਵਾ ਦੇਹੀ ਗਿਰਝਾਂ ਨੇ ਖਾਈ ਥੀ ਐਸੇ ਹੰਕਾਰੀ ਰਾਜਾ ਕੀ ॥੨॥ ਫੇਰ ਦੇਖੋ ਜੇ ਧਨ ਕਰ ਪ੍ਰਮੇਸ਼ਰ ਮਿਲੇ ਤਾਂ ਸਾਰੀ ਲੰਕਾਂ ਸੋਨੇ ਕੀ ਥੀ ਰਾਵਨ ਸੇ ਕਿਸੀ ਨੇ ਅਧਕ ਹੋਨਾ ਹੈ, ਪਰ ਕਿਆ ਹੋਇਆ ਜੇ ਦਰਵਜੇ ਅਗੇ ਹਾਥੀ ਬੰਨ੍ਹ ਲਏ ਘੋੜੇ ਫੌਜਾਂ ਕੁਛ ਗਿਨਤੀ ਨਹੀਂ ਸੀ ਕਰੀ ਜਾਂਦੀ, ਪ੍ਰਮੇਸ਼ਰ ਕੀ ਮਰਜੀ ਹੋਈ ਤਾਂ ਖਿਨ ਮੇਂ ਰਾਵਨ ਕੇ ਜੀਂਵਦਿਆਂ ਲੰਕਾ ਰਾਮ ਜੀ ਨੇ ਭਬੀਖਨ ਕੋ ਦੇ ਦਿਤੀ ॥੩॥ ਫੇਰ ਦੇਖੋ ਦੁਰ-ਬਾਸਾ ਰਿਖੀ ਕੋ ਲੜਕਿਆਂ ਨੇ ਇਕ ਸਾਂਭਾ ਨਾਮ ਕ੍ਰਿਸਨ ਕਾ ਪੁਤ੍ਰ ਜਾਮਾਵੰਤੀ ਵਿਚੋਂ ਥਾ ਉਸ ਕੇ ਪੇਟ ਨਾਲ ਇਕ ਲੋਹੇ ਕੀ ਵਸਤ ਬੰਨ੍ਹ ਕੇ ਦੁਰਬਾਸ਼ਾ ਰਿਖੀ ਸੇ ਪੂਛਨੇ ਲਗੇ ਇਸਤ੍ਰੀ ਏਹ ਪੁਛਦੀ ਹੈ ਕਿਆ ਜੰਮੇਗਾ? ਰਿਖੀ ਨੇ ਸਮਝਾ ਮੈਨੂੰ ਹਾਸੀ ਕਰਤੇ ਹੈਂ,ਰਿਖੀ ਨੇ ਕਹਾ ਤੁਸਾਡੀ ਕੁਲ ਕੇ ਨਾਸ ਕਰਨੇ ਵਾਲਾ ਜੰਮੇਗਾ। ਸ੍ਰਾਪ ਸੁਨ ਕੇ ਕੰਬੇ, ਪੇਟ ਕੀ ਬਾਟੀ ਵਿਚੋਂ ਟੁਬ ਨਿਕਲੀ ਲੋਹੇ ਕੋ ਰਗੜ ਰਗੜ ਕੇ ਦਰਯਾ ਮੇਂ ਰੋੜ੍ਹ ਦਿਤਾ,ਉਸ ਕੀ ਦੱਭ ਜ਼ਿਮੀ ਪਰਭਾਸ ਛੇਤ੍ਰ ਮੇਂ ਜਿਸਕੋ ਮਾਰ ਮਾਰ ਕੇ ਜਾਂ ਦੋ ਮਰੇ,ਟੁਬ ਬਰੀ ਦਰਯਾ ਵਿਚ ਸੁਟੀ ਮੱਛੀ ਕੇ ਪੇਟ ਤੇ ਨਿਕਸੀ ਵੰਧਕ ਨੇ ਤੀਰ ਕੇ ਆਗੇ ਰਖਕੇ

ਕ੍ਰਿਸ਼ਨ ਜੀ ਕੇ ਪੈਰ ਮੇਂ ਮਾਰੀ ਸ੍ਰਾਪ ਪੂਰਾ ਹੂਆ, ਏਹ ਫਲ ਜਾਦਵਾਂ ਨੇ ਪਾਏ ਸੰਤਾਂ ਨਾਲ ਹਾਸੀ ਕਰਨੇ ਸੇ ਅਪਨੇ ਭਗਤਾਂ ਤੇ ਕ੍ਰਿਪਾ ਕਰੀ ਪ੍ਰਭੂ ਨੇ, ਨਾਮ ਦੇਵ ਜੀ ਨੇ ਹਰੀ ਕੇ ਗੁਨ ਗਾਏ ॥ ੪ ॥ ੧ ॥

ਦਸ ਬੈਰਾਗਨਿ ਮੋਹਿ ਬਸਿ ਕੀਨੀ ਪੰਚਹੁ ਕਾ ਮਿਟਨਾਵਉ ॥ ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ ॥ ੧ ॥ ਪਾਛੈ ਬਹੁਰਿ ਨ ਆਵਨੁ ਪਾਵਉ। ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥ ੧ ॥ ਰਹਾਉ ॥ ਬਜਰ ਕੁਠਾਰੁ ਮੋਹ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ । ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰ ਪਾਵਉ ॥ ਇਹ ਸੰਸਾਰ ਤੇ ਤਬਹੀ ਛੂਟਉ ਜਉ ਮਾਇਆ ਨਹ ਲਪਟਾਵਉ ॥ ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥ ੩ ॥ ਇਤੁ ਕਰਿ ਭਗਤਿ ਕਰਹਿ ਜੋ ਜਨ ਤਿਨ ਭਉ ਸਗਲ ਚੁਕਾਈਐ ॥ ਕਹਤ ਨਾਮ ਦੇਉ ਬਾਹਰਿ ਕਿਆ ਭਰਮਹੁ ਇਹ ਸੰਜਮ ਹਰਿ ਪਾਈਐ ॥ ੪ ॥ ੨ ॥

ਦਸ ਬਿਰਾਗਨ ਇੰਦ੍ਰੀਆਂ ਮੈਨੇ ਬਸੀਕਾਰਕੀਤੀਆਂ ਹੈਂ, ਪੰਚ ਕਾਮ ਕ੍ਰੋਧੋਂ ਕਾ ਨਾਮ ਹੀ ਦੂਰ ਹੋਗਿਆ ਹੈ, ਸੱਤ੍ਰ ਤੇ ਦੋ ਬਹੱਤ੍ਰ ਕੋਠੜੀਆਂ ਮਨ ਕੀਆਂ ਨਾਮ ਅੰਮ੍ਰਿਤ ਨਾਲ ਭਰ ਲਈਆਂ ਹੈਂ,ਬਿਖਜਾਂ ਬਿਕਾਰਾਂ ਕੋ ਮਾਰ ਕੱਢਿਆ ਹੈ ॥ ੧ ॥ ਪਾਛੇ ਨਾਮ ਅੰਮ੍ਰਿਤ ਕੇ ਪੀਛੇ ਜਨਮਾਂ ਕਾ ਅਭਾਵ ਹੋ ਗਯਾ ਬਹੁੜੇ ਨਹੀਂ ਆਵਨੇ ਕਾ ਦੁਖ, ਪਾਵਤੇ ਅੰਮ੍ਰਿਤ ਕੇ ਦੇਨ ਵਾਲੀ ਨਾਮ ਬਾਣੀ ਕੋ ਸਰੀਰ ਕਰਕੇ ਉਚਾਰਦੇ ਹਾਂ ਆਤਮ ਮਨ ਕੋ ਸਮਝਾਵਤੇ ਹਾਂ ਤੂੰ ਹੇ ਮਨ ਨਾਮ ਕੋ ਜਪ ਬਿਕਾਰਾਂ ਤੇ ਹਟ ਜਾਹ ॥ ਰਹ ॥

ਰਾਮ ਨਾਮ ਜੋ ਬੱਜਰ ਕਾ ਕੁਹਾੜਾ ਤਿਸ ਕਰ ਮੋਹ ਰੂਪ ਦ੍ਰਿਖਤ ਕੋ ਕਾਟਿਆ ਗੁਰਾਂ ਕੀ ਚਰਨੀਂ ਲਗ ਕਰ ਬੇਨਤੀ ਕਰੀ ਤਾਂ ਕੁਹਾੜਾ ਮਿਲਾ ਸੰਸਾਰ ਕੀ ਤਰਫ ਤੇ ਉਲਟ ਕੇ ਸੰਤਾਂ ਕੇ ਸੇਵਕ ਭੁਯਾ ਹਾਂ, ਭਗਤਾਂ ਪਾਸੋਂ ਡਰਦਾ ਹਾਂ ਕਿੰਵਾ ਭਗਤਨੀ ਪਾਸੋਂ ਮਾਇਆ ਭਗਤੁਨੀ ਕੋਲੋਂ ਡਰਦਾ ਹਾਂ ਤਿਸ ਤਨ ਕੇ ਜੋ ਖਟ ਭਾਗ ਹੈਂ "ਜਨਮ ਅਸਤ ਅਰ ਬ੍ਰਿਧ ਪੁਨ ਬਿਪ੍ਰਨ ਛੈਤਨ ਨਾਸ" ਇਨ੍ਹਾਂ ਪਾਸੋਂ ਡਰਦੇ ਹਾਂ,ਜਨਮ ਮਰਨ ਰੂਪੀ ਸੰਸਾਰ ਤੇ ਤਦੋਂ ਹੀ ਛੁਟੀਦਾ ਹੈ ਜੇ ਮਾਇਆ ਵਿਚ ਨਾ ਖਚਤ ਹੋਵੇ,ਮਾਇਆ ਕੈਸੀਹੈ? ਨਾਮ ਕਹੀਏ ਕਾਰਣ ਹੈ ਗਰਭ ਜੂਨੀ ਕਾ ਤਿਸਕੇ ਤਜਾਗਨੇ ਕਰ ਪ੍ਰਮੇਸਰ ਕਾ ਦਰਸ਼ਨ ਪਾਵੀਦਾ ਹੈ ॥ ੨ ॥

ਇਤੀ ਮਾਇਆ ਕੀ ਸਮਾਪਤੀ ਕਰ ਵਾ ਇਸ ਮਨੁਖਾ ਜਨਮ ਕਰ ਭਗਤੀ ਕਰੇ ਜੋ ਪੁਰਸ਼ ਤਿਸਕੋ ਖੌਫ ਕਿਸੀ ਕਾ ਨਹੀਂ ਹੋਂਦਾ,ਨਾਮ ਦੇਵ ਜੀ ਕਹੈਂ ਬਾਹਰ ਕਿਆ ਭਰਮਦੇ

ਹੇ ਹੇ ਭਾਈ ਇਸ ਸੰਜਮ ਕਰਕੇ ਹਰੀ ਕੋ ਪਾਈਤਾ ਹੈ॥ ੨॥

ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ। ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੧ ॥ ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ ॥ ੧ ॥ ਰਹਾਉ ॥ ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਵ- ਰਲਾ। ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੨॥ ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸਲਾ। ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥ ੩ ॥ ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ॥ ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੪ ॥ ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ॥ ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ।੫।।੩॥

ਸ੍ਰੀ ਨਾਮਦੇਵ ਜੀ ਕਹਤੇ ਹੈਂ ਪਰਮੇਸ਼ਰ ਪ੍ਰੀਤੀ ਕਰ ਮਿਲਤਾ ਹੈ ਸੋ ਪ੍ਰੀਤੀ ਵਰਨਨ ਕਰਤੇ ਹੈਂ ਮਾਰਵਾੜ ਦੇਸ ਬੀਕਾਨੇਰਾਦਿਕ ਤਿਥੇ ਜੈਸੇ ਜਲ ਪਯਾਰਾ ਹੈ ਬੇਲਾਂ ਬ੍ਰਿਛੋਂ ਕੀਆਂ ਸ਼ਾਖਾਂ ਉਠ ਕੋ ਪਯਾਰੀਆਂ ਹੈਂ ਜੈਸੇ ਮ੍ਰਿਗ ਕੋ ਰਾਤ੍ਰੀ ਕੇ ਸਮੇਂ ਘੰਡਾ ਹੇੜੇ ਸਬਦ ਪਯਾਰਾ ਹੈ ਤੈਸੇ ਹੀ ਮੇਰੇ ਮਨ ਕੋ ਰਾਮ ਜੀ ਪਯਾਰਾ ਹੈ ॥ ੧ ॥ ਤੇਰਾ ਨਾਮ ਜੋ ਰਾਮ ਕ੍ਰਿਸ਼ਨ ਗੋਬਿੰਦ ਦਮੋਦਰ ਹਰੀ ਕਲਯਾਨ ਕੇ ਦੇਨੇ ਸੇ ਰੂੜੋ ਸੁੰਦਰ ਹੈ ਰੂਪ ਜੋ ਹੈ ਅਕਾਰ ਰਾਮ ਕ੍ਰਿਸ਼ਨ ਕੀ ਵਿਅਕਤੀ ਕਾ ਅਰ ਰੰਗ ਜੋ ਹੈ ਸ਼ਾਮ ਜੋ ਪੁਰਸ਼ ਦੇਖਦਾ ਹੈ ਸੀ ਸੋਈ ਮੋਹਿਆ ਜਾਤਾ ਥਾ। "ਕਹਿਤੇ ਹੈਂ ਏਕ ਸਮੇਂ ਸਿਖਾਂ ਨੇ ਪੂਛਾ ਨੰਦਲਾਲ ਦੀਵਾਨ ਸੇ, ਕਲਗੀਧਰ ਜੀ ਕੋ ਔਰ ਕ੍ਰਿਸ਼ਨ ਮੂਰਤੀ ਕੋ ਇਨ੍ਹਾਂ ਦੋਨਾਂ ਕੋ ਦੇਖਨੇ ਵਾਲਾ ਮੋਹਿਤ ਹੋ ਜਾਤਾ ਹੈ ਕਿਸ ਕਰਕੇ ? ਭਾਈ ਨੰਦਲਾਲ ਜੀ ਨੇ ਉਤ੍ਰ ਦੀਆ ਕ੍ਰਿਸ਼ਨ ਕੀ ਸ਼ਾਮਤਾ ਐਸੀ ਥੀ ਜੈਸੇ ਨੇਤ੍ਰ ਪੁਰਸ਼ ਇਸਤ੍ਰੀਆਂ ਕੀ ਸ਼ਾਮਤਾ ਪਰੇ ਲਾਗਤੀ ਹੈ, ਜੈਸੇ ਕ੍ਰਿਸ਼ਨ ਜੀ ਕਾ ਸਾਰਾ ਹੀ ਸਰੀਰ ਨੇਤ੍ਰੋਂ ਜੈਸਾ ਥਾ ਗੁਰੂ ਕਲਗੀਧਰ ਉਨਕਾ ਹੀ ਸਰੂਪ ਹੈਂ ਇਸ ਲੀਏ ਰੰਗ ਸੁੰਦਰ ਹੈ ਮਹਾਰਾਜ ਕਾ ਹੇ ਮੇਰੇ ਰਾਮ ਜੀ" ॥ ਰਹਾਉ ॥ ਜੈਸੇ ਧਰਤੀ ਕੋ ਇੰਦਰ ਬੱਦਲ ਪਯਾਰਾ ਹੈ ਫੁਲੋਂ ਕੀ ਸੁਗੰਧੀ ਮੈਂ ਜੈਸੇ ਭਵਰਾ ਲੀਨ ਹੋਤਾ ਹੈ ਜੈਸੇ ਕੋਇਲ ਕੋ ਅੰਬ ਕਾ ਬੂਟਾ ਪਿਆਰਾ ਹੈ, ਤੈਸੇ ਹੀ ਮੇਰੇ ਮਨ ਮੈਂ ਰਾਮ ਜੀ ਪਯਾਰੇ ਹੈਂ ॥੨॥ ਹੋਰ ਦ੍ਰਿਸ਼ਟਾਂਤ ਪ੍ਰੀਤੀ ਉਪਰ ਹੈ–ਚਕਵੀ ਕੋ ਜੈਸੇ ਸੂਰਜ ਪਯਾਰਾ ਹੈ, ਚਕਵੀ ਕੋ ਸੂਰਜ ਕਿਉਂ ਪਿਆਰਾ ਹੈ? ਉਹ ਪ੍ਰਸੰਗ ਕਬੀਰ ਜੀ ਕੇ

ਸਲੋਕਾਂ ਵਿਚ ਕਹਾਂਗੇ ਉਥੋਂ ਸਾਰਾ ਪੜ੍ਹਨਾ। ਅਰ ਮਾਨਸਰੋਵਰ ਮੇਂ ਜੈਸੇ ਹੰਸ ਲੀਨ ਰਹਿਤੇ ਹੈਂ, ਜੈਸੇ ਜੁਬਾ ਅਵਸਥਾ ਇਸਤ੍ਰੀ ਕੋ ਕੰਤ ਜਵਾਨ ਹੀ ਪਜਾਰਾ ਹੈ ਤੈਸੇ ਹੀ ਮੇਰੇ ਮਨ ਕੋ ਰਾਮ ਜੀ ਪਜਾਰੇ ਲਗਤੇ ਹੈਂ ॥ ੩ ॥ ਛੋਟੇ ਬਾਲਕੇ ਕੋ ਜੈਸੇ ਦੁਧ ਪਿਆਰਾ ਹੈ ਚਾਤ੍ਰਿਕ ਜੋ ਹੈ ਪਪੀਹਾ ਉਹ ਜੈਸੇ ਮੁਖ ਅਪਨਾ ਬੱਦਲ ਕੀ ਤਰਫ ਰਖਤਾ ਹੈ ਸ੍ਵਾਂਤੀ ਬੂੰਦ ਕੇ ਲੇਨੇ ਵਾਸਤੇ ਅਰ ਮਛੀ ਕੋ ਜੈਸੇ ਜਲ ਜਿਤਨਾ ਹੀ ਵਧ ਜਾਏ ਓਨਾਂ ਹੀ ਪਿਆਰਾ ਹੈ ਤੈਸੇ ਹੀ ਮੇਰੇ ਮਨ ਕੋ ਪ੍ਰਮਾਤਮਾ ਪਿਆਰਾ ਹੈ ॥ ੪ ॥

ਜਿਸ ਪਾਰਬ੍ਰਹਮ ਕੋ ਸਾਧਨ ਕਰਨੇ ਵਾਲੇ ਅਰ ਸਿਧ ਚੌਰਾਸੀ ਮਨਨ ਸੀਲ ਮੁਨੀ ਸਾਰੇ ਹੀ ਚਾਹਤੇ ਹੈਂ ਪ੍ਰੰਤੂ ਦੇਖਣਾ ਕਿਸੀ ਵਿਰਲੇ ਨੇ ਹੈ ਜਿਸ ਤਰਾਂ ਸਾਰਿਆਂ ਭਵਨ ਕੇ ਲੋਕਾਂ ਕੋ ਨਾਮ ਤੇ ਰੂਪ ਪਜਾਰਾ ਹੈ ਤਿਉਂ ਨਾਮ ਦੇਵ ਕੇ ਮਨ ਮੇਂ ਬੀਠਲ ਪਰਮੇਸ਼ਰ ਹੈ। ਦੂਤਜਾ—ਜਿਤਨਾ ਚੌਦਾਂ ਲੋਕਾਂ ਕੋ ਨਾਮ ਪ੍ਰਮੇਸ਼ਰ ਕਾ ਪਿਆਰਾ ਹੈ ਤਿਤਨਾ ਮੈਂ ਨਾਮੇਂ ਇਕਲੇ ਕੋ ਪਿਆਰਾ ਹੈ ਨਾਮਦੇਵ ਜੀ ਕਹੈਂ ਜੈਸੇ ਸ੍ਰੀ ਗੁਰੂ ਜੀ ਕਹੈਂ "ਮਾਰੂ ਮਹੀ ਨ ਤ੍ਰਿਪਤਿਆਗੀ ਲਹੈ ਨ ਭੁਖ ਇਕ ਦੂਜੀ ਕੌ ਲਖ ਹੋਹਿ ॥ ੩ ॥"

ਪਹਿਲ ਪੁਰੀਏ ਪੁੰਡਰ ਕਵਨਾ। ਤਾਚੇ ਹੰਸਾ ਸਗਲੇ ਜਨਾਂ। ਕ੍ਰਿਸ਼੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ॥ ੧॥ ਪਹਿਲਪੁਰ ਸਾਬਿਰਾ। ਅਥੋ ਨ ਪੁਰਸਾਦਮਰਾ। ਅਸਗਾ ਅਸ ਉਸਗਾ।

ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥ ੧ ॥ ਰਹਾਉ ॥ ਨਾਚੰਤੀ ਗੋਪੀ ਜੰਨਾ । ਨਈਆ ਤੇ ਬੈਰੇ ਕੰਨਾ । ਤਰਕੁ ਨਚਾ । ਭ੍ਰਮੀਆਚਾ । ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥੨॥ ਪਿੰਧੀ ਉਭ ਕਲੇ ਸੰਸਾਰਾ । ਭ੍ਰਮਿ ਭ੍ਰਮਿ ਆਏ ਤੁਮਚੇ ਦੁਆਰਾ । ਤੂ ਕੁਨੁ ਰੇ । ਮੈ ਜੀ । ਨਾਮਾ । ਹੋ ਜੀ ਆਲਾ ਤੇ ਨਿਵਾਰਣਾ ਜਮ ਕਾਰਣਾ ॥ ੩ ॥ ੪ ॥

ਏਕ ਸਮੇਂ ਨਾਮਦੇਵ ਜੀ ਗਜਾਨਦੇਵ ਗੁਰੂ ਪਾਸੋਂ ਪੂਛਨੇ ਲਗੇ ਭਗਵਨ! ਜਗਤ ਕੀ ਉਤਪਤੀ ਕੈਸੇ ਭਈ? ਮੈਨੇ ਸੁਨਾ ਹੈ ਕਿ ਪਹਿਲੇ ਪੂਰਨ ਸੇ ਪੁੰਡਰਕ ਨਾਮ ਕੌਲ ਬਨਿਆ, ਤਿਹ ਕਵਲ ਤੇ ਹੰਸਾ ਬ੍ਰਹਮਾ ਭਇਆ, ਤਿਸ ਬ੍ਰਹਮਾ ਤੇ ਸਾਰੇ ਜਨ ਭਏ, ਬ੍ਰਹਮਾ ਦੇਵ ਨਾਇਕ ਮਤ ਇਹ ਹੈ। ਦੂਜਾ ਸੁਨਿਆ ਹੈ--ਕ੍ਰਿਸ਼ਨਾ ਮਾਇਆ ਤੇ ਹੋਇਆ ਹੈ ਜਗਤ ਹਰ ਪ੍ਰਕਾਰ ਕੀ ਨਾਚਨਾ ਸ੍ਰਿਸ਼ਟੀ ਚੇਸਟਾ ਕਰਤੀ ਹੈ। ਤੀਜਾ ਮਤ ਐਸੇ ਸੁਨਿਆ ਹੈ ਪਹਿਲੇ ਪੁਰਸ਼ ਜੋ ਪ੍ਰਮਾਤਮਾ ਤਿਸ ਕੋ ਬਿਰਾ ਬਾਨੀ ਭਈ ਫੁਰਨਾ, "ਤਦ ਈਖਤ ਬਹੂ ਸਿਯਾ ਪ੍ਰਜਾ ਖੇਯ" ਇਤੀ। ਤਿਸ ਫੁਰਨੇ ਤੇ ਅਥੇਨ ਤਦਨੰਤਰ, ਤਿਸਤੇ ਉਪਰਾਂਤ ਦਮਰਾ ਮਾਇਆ ਹੋਈ, ਅਸ ਜੋ ਹੈ ਮਾਇਆ ਤਿਸਕਾ ਉਸ ਚੇਤਨ ਸਾਥ ਅਸ ਤਦਾਕਾਲਤਾ ਹੂਈ, ਨਾਮ ਤੇ ਰੂਪ ਮਾਇਆ ਕਾ ਚੇਤਨ ਮੇਂ ਅਧਿਹਸਤ ਹੂਆ ਤੇ ਉਸ ਚੇਤਨ ਕਾ ਅਸ ਇਸ

ਮਾਇਆ ਮੈਂ ਅਸਤਦਾਕਾਰ ਕਿਆ ਅਸਤੀ ਭਾਂਤੀ ਪ੍ਰੇਤਾ ਚੇਤਨ ਕੀ ਮਾਇਆ ਮੈਂ ਹੈ ਤਦਾਕਾਰ ਹੋਈ ਅਧਿਸ੍ਰਾਨਤਾ ਕਰਕੇ ਦੋਨੋਂ ਅਭੇਦ ਹੋਏ।"ਦੁਤੀਆ ਦੁਹ ਕਰ ਜਾਨੈ ਅੰਗ। ਮਾਇਆ ਬ੍ਰਹਮ ਰਮੈ ਸਭ ਸੰਗ।"ਨਾਮ ਰੂਪ ਮਾਇਆ ਅਸਤੀ ਭਾਂਤੀ ਚੇਤਨਤਾ ਪੰਚੇ ਅੰਸ਼ੂ ਸਭ ਪਦਾਰਥੋਂ ਮੈਂ ਦ੍ਰਿੜ੍ਹ ਹੁਈਆਂ ਉਪ੍ਰਾਂਤ ਹਰੀ ਕਾ ਬਾਗ ਸੰਸਾਰ ਨਾਚੇ ਚੇਸ੍ਰਾ ਕਰਤਾ ਹੈ। ਜੈਸੇ ਪਿੰਧੀ ਨਾਮ ਟਿੰਡਾਂ ਕਾ ਟਿੰਡੋਂ ਮੈਂ ਸਾਗ੍ਰਾ ਜਲ ਹੋਤਾ ਹੈ ਟਿੰਡਾਂ ਜਲ ਸੇ ਹੀ ਬਨਤੀਆਂ ਹੈਂ ਤੇ ਜਲ ਹੀ ਤਿਨਾਂ ਮੈਂ ਚੇਸ੍ਰਾ ਕਰਤਾ ਹੈ ਐਸੇ ਜਗਤ ਚੇਤਨ ਸੇ ਉਤਪਤਿ ਭਯਾ ਚੇਤਨ ਹੀ ਚੇਸ੍ਰਾ ਕਰਤਾ ਹੈ ॥ ਰਃ॥ ਇਕ ਅਰਥ ਇਥੋਂ ਤਕ ਭਯਾ। ਦੂਤੀ-ਏਕ ਸਮੇਂ ਨਾਮਦੇਵ ਜੀ ਨੇ ਗਜਾਨ ਦੇਵ ਪਾਸੋਂ ਪੁਛਿਆ ਹੇ ਭਗਵਾਨ ਜਗਤ ਕੀ ਉਤਪਤੀ ਕੈਸੇ ਹੈ? ਪਹਿਲੇ ਪੂਰਨ ਤੇ ਪ੍ਰਕਾਸ਼ਿਆ ਕਵਨ। ਉਤ੍ਰ-ਗਜਾਨ ਦੇਵ ਜੀ ਨੇ ਕਹਾ ਪਹਿਲੇ ਪੂਰਨ ਪ੍ਰਮਾਤਮਾਂ ਤਾਤੇ ਹੰਸਾ ਤਿਸਤੇ ਬ੍ਰਹਮਾਂ ਤਿਸ ਬ੍ਰਹਮਾਂ ਤੇ ਸਗਲੇ ਜਨ ਹੂਏ। ਵਾਸਤਵ ਤੇ ਬੇਦ ਕਾ ਮਤ ਹੈ ਕ੍ਰਿਸ਼ਨਾ ਮਾਇਆ ਤੇ ਜਾਨੰ ਜਗਤ ਕੀ ਉਤਪਤੀ ਹਰ ਪ੍ਰਕਾਰ ਕੀ ਸ੍ਰਿਸ਼੍ਰੀ ਚੇਸ਼ਟਾ ਕਰਤੀ ਹੈ ਅਗੋਂ ਨਾਮ ਦੇਵ ਜੀ ਬੋਲੇ ਹੇ ਗੁਰੋ ਐਸਾ ਕੋਈ ਉਪਾ ਕਹੋ ਜਿਸ ਕਰ ਮੈਂ ਮੋਖ ਕੋ ਪ੍ਰਾਪਤਿ ਹੋਵਾਂ ਜੀਵੋਂ ਕੀ ਮੁਕਤੀ ਕਾ ਕੋਈ ਉਪਾਵ ਬਤਾਓ ਜੀ॥ ਗਜਾਨ ਦੇਵ ਜੀ ਕਹਨੇ ਲਗੇ ਪਹਿਲੇ ਜਗਜਾਸੂ ਪੁਰਸ਼ ਕੋ ਚਾਹੀਤਾ ਹੈ ਬੈਰਾਗ ਗ੍ਰਹਿਨ ਕਰੇ, ਬੈਰਾਗ ਕੇ ਕਈ ਸਰੂਪ ਹੈਂ ਇਕ ਤੀਬਰ ਇਕ ਤਰਤੀਬਰ ਹੈ ਫੇਰ ਅੱਗੇ ਤਿੰਨ ਪ੍ਰਕਾਰ ਕਾ ਹੈ ਉੱਤਮ ਮੱਧਮ ਕਨਿਸ਼ਟ ਇਹ

ਤਿਨਸ਼ਾਸਤ੍ਰ । ਰੀਤੀ ਸੇ ਬੈਰਾਗ ਚਾਰ ਪ੍ਰਕਾਰ ਕਾ ਹੈ ਸੋ ਚਾਰ ਪ੍ਰਕਾਰ ਕਾ ਕਹਤੇ ਹੈਂ—ਗੁਰੂ ਜਗਜਾਸੂ ਪ੍ਰਤਿ ਇਕ ਬੈਰਾਗ ਯਤੀਮਾਨ ਹੈ, ਦੂਜਾ ਵਿਤ੍ਰੇਕ ਹੈ, ਤੀਜਾ ਇਕ ਇਕ ਇੰਦ੍ਰੀ ਹੈ, ਚੌਥਾ ਵਸੀ ਕਾਰ ਹੈ ॥ ਸੰਕਾ—ਅਬ ਇਨ ਕਾ ਰੂਪ ਹੋਵੇ ਤਾਂ ਸਮਝ ਆਵੇ। ਉਤ੍ਰ—ਯਤੀਮਾਨ ਕਾ ਯੇਹ ਰੂਪ ਹੈ—ਸੰਸਾਰ ਕੋ ਦੁਖ ਰੂਪ ਜਾਨ ਕੇ ਸੰਤੋਂ ਕੀ ਸੰਗਤ ਕਰਨੀ, ਸੰਤੋਂ ਕੇ ਸੰਗ ਕਰਕੇ ਵਿਚਾਰਨਾ ਕੌਨਸਾ ਗੁਨ ਦੇਵੀ ਸੰਪਤਾ ਕੇ ਵਧੇ ਹੈਂ ਅਰ ਆਸੁਰੀ ਸੰਪਤਾ ਕੇ ਕੇਹੜੇ ਘਟੇ ਹੈਂ, ਦੈਵੀ ਸੰਪਤਾ ਕੋ ਵਧਾਵਨਾ ਆਸੁਰੀ ਸੰਪਤਾ ਕੋ ਘਟਾਵਨਾ ਸੋ ਵਿਤ੍ਰੇਕ ਹੈ। ਦੂਜਾ ਬਾਹਜ ਅਸਥੂਲ ਇੰਦ੍ਰਿਓਂ ਕੇ ਵਿਸ਼ੇ ਅਭਾਵ ਭਏ ਅੰਤਹ ਕਰਨ ਮੇਂ ਕੁਛਕ ਵਾਸ਼ਨਾ ਰਹੀ ਤਿਸਕੋ ਵੀ ਰੋਕਨਾ ਭਗਤੀ ਕਰਕੇ ਵਾ ਜੋਗ ਕਰਕੇ ਸੋ ਇਕ ਇੰਦ੍ਰੀ ਤੀਜਾ ਹੈ, ਜੋ ਬ੍ਰਹਮ ਲੋਕ ਕੇ ਪ੍ਰਯੰਤ ਸੁਖ ਹੈ ਸੋ ਕਾਕ ਵਿਸ਼ਟਾ ਵਤ ਤ੍ਯਾਗੇ ਸੋ ਵਸੀਕਾਰ ਹੈ। ਚੌਥਾ— ॥ਨਨੂ॥ ਵੈਰਾਗ ਕਾ ਕਾਰਣ ਵੈਰਾਗ ਕਾ ਸਰੂਪ ਵੈਰਾਗ ਕਾ ਫਲ ਵੈਰਾਗ ਕੀ ਔਧੀ ਕਿਆ ਹੈ ਚਾਰੋਂ ਜੁਦੇ ਜੁਦੇ ਕਰਕੇ ਕਹੀਏ ਜੀ? ਉੱਤ੍ਰ—ਹੇ ਸਿਖ ਦੋਖ ਦ੍ਰਿਸ਼ਟੀ ਵਿਖਯੋਂ ਵਿਖੇ ਸੋ ਵੈਰਾਗ ਕਾ ਕਾਰਣ ਹੈ ਦੋਖ ਦ੍ਰਿਸ਼ਟੀ ਤਿੰਨ ਪ੍ਰਕਾਰ ਕੀ ਹੈ ਇਕ ਅਤ ਸਹਿਤਾ ਦੂਜੀ ਖੀਣਤਾ ਤੀਜੀ ਅਤ ਅੰਤਤਾ, ਐਸੇ ਦੁਖ ਰੂਪ ਜਾਣਕੇ ਤ੍ਯਾਗਨਾ ਸੋ ਵੈਰਾਗ ਕਾ ਸਰੂਪ ਹੈ, ਦੀਨ ਅਧੀਨਤਾ ਦੂਰ ਹੋਣੀ ਸੋ ਵੈਰਾਗ ਕਾ ਫਲ ਹੈ ਬ੍ਰਹਮ ਕੇ ਤੇ ਸ਼ੇਸ਼ਲੋਕ ਕੇ ਸੁਖ ਕਾਕ ਵਿਸ਼ਟਾ ਸਮ ਜਾਨਨਾ ਸੋ ਵੈਰਾਗ ਕੀ ਅਉਧੀ ਹੈ। ਗਜਾਨ ਦੇਵ ਜੀ ਕਹੈਂ ਹੇ ਨਾਮਦੇਵ! ਐਸੇ ਪਹਿਲੇ ਪੁਰਸ਼ ਕੋ ਬੈਰਾਗ ਗ੍ਰਹਿਨ ਕਰਨਾ ਚਾਹੀਏ, ਅਥੌਨ

ਤਿਸਤੇ ਉਪਰੰਤ ਕਿਆ ਚਾਹੀਏ? ਦਮਰਾ, ਦਮਰਾ ਕਾ ਅਰਥ ਹੈ ਸਮ ਦਮ ਤਤਿਖਜਾ ਉਪ੍ਰਤੀ ਸਰਧਾ ਸਮਾਧਾਨਤਾ ਖਟ ਸਮਤੀ ਹੈ ਵਾਸ਼ਨਾ ਕਾ ਤਜਾਗ ਸਮ ਹੈ, ਬਾਹਰ ਇੰਦ੍ਰੀ ਕੋ ਰੋਕਨਾ ਦਮ ਹੈ, ਸੁਖ ਦੁਖ ਸਹਾਰਨਾ ਤਤਿਖਯਾ ਹੈ ਸਭ ਤੇ ਉਪਰਾਮਤਾ ਹੋਣੀ ਉਪਰਤੀ ਹੈ। ਵੇਦ ਵਾਕਯੋਂ ਮੈਂ ਤਥਾ ਗੁਰੂ ਵਚਨੋਂ ਮੈਂ ਆਸਤਕ ਬੁਧੀ ਹੋਨੀ ਇਸ ਕਾ ਨਾਮ ਸਰਧਾ ਹੈ, ਇੰਦ੍ਰੇ ਰੋਕ ਕੇ ਬਿਰਤੀ ਏਕਾਗ੍ਰ ਕਰਨੀ ਸਮਾਧਾਨਤਾ ਹੈ ॥ ੧ ॥

ਅਨਰਥ ਕੀ ਨਿਵਿਰਤੀ ਔ ਪਰਮਾਨੰਦ ਕੀ ਪ੍ਰਾਪਤੀ ਕੋ ਮੋਖ ਕਹੈਂ ਤਾਂਕੀ ਇਛਾ ਕੋ ਮੋਖ ਇੱਛਾ ਕਹੇ ਹੈਂ, ਏਹ ਚਾਰੇ ਸਾਧਨ ਸਿਧ ਭਏ ਜਬ ਤਾਂ ਉਪਦੇਸ਼ ਦੇਂਦੇ ਹੈਂ ਗੁਰੂ ਮਹਾਂਵਾਕ ਕਾ। ਅਸਗਾ ਉਸਗਾ ਇਹ ਮਹਾਂਵਾਕ ਹੈ, ਅਸਤੂ ਪਦ ਹੈ ਉਸਤਤ ਪਦ ਹੈ ਵਾਚ ਵਾਚ ਕੇ ਵਿਰੁਧ ਭਾਗ ਕੀ ਨਿਵਿਰਤੀ ਦ੍ਵਾਰਾ ਲਖ ਲਖ ਕੀ ਏਕਤਾ ਭਈ ਅਸ ਜੀਵ ਕਾ ਦੇਸ਼ ਕਾਲ ਵਸਤੂ ਨਿਵਿਰਤੀ ਕਰਕੇ ਉਸ ਈਸ਼ਵਰ ਮੇਂ ਅਸ ਏਕਤਾ ਹੋਈ ਅਦ੍ਵੈ ਨੰਦ ਪੂਰਤਕ ਬੋਧ ਪੂਰਤਕ ਬੋਧ ਅਦ੍ਵੈ ਅਨੰਦ ਹੈ, ਇਹ ਉਪਦੇਸ਼ ਹੂਆ ਸੋ ਤੂੰ ਹੈਂ ਪਸਚਾਤ ਹਰਿ ਕਾ ਬਾਗਰਾ ਸੰਸਾਰ ਹਰੀ ਕਾ ਬਾਗ ਹੈ ਨਾਚੈ ਪਿੰਧੀ ਮੈ ਸਾਗਰਾ ਜਲ ਜੈਸੇ ਚੇਸ਼ਟਾ ਕਰਤੀ ਹੈਂ ਗੋਪੀਆਂ ਇੰਦ੍ਰੀਆਂ ਜਨਾਂਕੀਆਂ ਚੇਤਨ ਸਤਾ ਕਰਕੇ ਨਿਇੰਤਾ ਜੋ ਚੇਤਨ ਹੈ ਤਿਸਤੇ ਬਗੈਰ ਏਕ ਜੀ ਨਹੀਂ ਹੈ, ਐਸੇ ਉਪਦੇਸ਼ ਸੁਨ ਕੇ ਸਿਖ ਬੋਲਿਆ ਹੇ ਗੁਰੋ! ਤੁਸੀ ਕਹਿਆ ਤੂੰ ਸੋ ਹੈਂ। ਮੈਨੂੰ ਭ੍ਰਮ ਹੂਆ ਮੈਂ ਸੋ ਬ੍ਰਹਮ ਕੈਸੇ ਹੂਆ ? ਬ੍ਰਹਮ ਸਰਬੱਗ ਸ਼ਕਤੀ-

ਮਾਨ ਹੈ। ਅਲਪਗ ਸ਼ਕਤੀ ਸੂਨ ਏਹ ਭਰਮ ਮੈਨੂੰ ਹੋ ਰਹਿਆ ਹੈ,ਗੁਰੂ ਕਹਿਨੇ ਲਗੇ ਤਰਕ ਚ ਪੁਨਾ ਨਾ ਕਰਕੇ ਸਵਾ ਬਚੌਨੀ ਕੋ ਪੀਛੇ ਸੇ ਜੋੜਨਾ ਤਰਕਨਾ ਕਰ ਐਸੇ ਜਾਨ, ਪਿੰਧੀ ਜੋ ਟਿੰਡਾਂ ਹੈਂ ਜਲ ਸੇ ਉਨ ਕੀ ਉਤਪਤੀ ਹੈ ਜਲ ਉਨ ਕੇ ਸਬੰਧ ਸੇ ਆਵੇ ਹੈ, ਜਲ ਹੀ ਉਨ ਮੇਂ ਰਹਿਤਾ ਹੈ ਐਸੇ ਹੀ ਚੇਤਨ ਸੇ ਸਭ ਕੀ ਉਤਪਤੀ ਚੇਤਨ ਮੈਂ ਹੀ ਇਸ· ਥਿਤੀ ਚੇਤਨ ਹੀ ਮੈਂ ਲੀਨਤਾ ਹੈ ਜਾਨ ਚੇਤਨ ਮੈਂ। ਸਿਖ ਕਹਿਨੇ ਲਗਾ ਹੇ ਗੁਰੋ ਭਰਮ ਭਰਮ ਕੇ ਤੁਹਾਡੇ ਦੁਆਰੇ ਪਰ ਆਏ ਹਾਂ ਜੀ,ਭਰਮ ਕੋ ਨਿਵਾਰੀਏ ਜੀ,ਗੁਰਾਂ ਨੇ ਕਹਾ ਹੇ ਸਿਖ ਤੂੰ ਕੁਨ ਆਪ ਕੋ ਤੂੰ ਕੀ ਰੂਪ ਜਾਨਤਾ ਹੈਂ, ਸਿਖ ਨੇ ਕਹਾ ਮੈਂ ਜੀਵ ਹਾਂ ਜੀ ਨਾਮਾਂ ਮੇਰਾ ਨਾਮ ਹੈ, ਜੀ ਆਪ ਕੋ ਮੈਂ ਇਵ ਸਮਝਤਾ ਹੌਂ ਜੀ,ਗੁਰੂ ਕਹਿਨੇ ਲਗੇ ਤੂੰ ਚਾਹਤਾ ਕਿਆ ਹੈਂ?ਸਿਖ ਨੇ ਕਹਾ ਹੇ ਗੁਰੋ ਆਲਾ ਜੋ ਹੈ ਸੰਸਾਰ ਘਰ ਤਿਸ ਤੇ ਮੈਨੂੰ ਛਡਾਨਾ ਕਰੋ, ਕੈਸਾ ਹੈ ਸੰਸਾਰ ਜਮ ਕਾ ਕਾਰ ਵਾ ਜਨਮ ਮਰਨ ਕਾ ਕਾਰਨ ਹੈ।ਗੁਰਾਂ ਕਹਿਆ ਹੇ ਸਿਖ ਜੇ ਉਪਾਸ਼ਨਾ ਕਰਨ ਕੀ ਇਛਾ ਹੋਵੇ ਤਾਂ ਐਸੇ ਕਹੋ ਹੇ ਕੇਸਵ ਪ੍ਰਮੇਸਰ ਬਚਾ ਲੈ ਅਈਏ ਆ ਕੇ ਮਈਏ ਮੈਨੂੰ ਇਕ ਤੇਰੀ ਸਰਨ ਹੈ ਆਨ ਸਰਨ ਕੋ ਕਹੈਂ ਜੇ ਕਰ ਉਪਾਸਨਾ ਪਖ ਮੇਂ ਇਹ ਹੈ,ਦੂਜਾ ਪਖ ਹੈ ਵੇਦਾਂਤ ਮੈਂ ਐਸੇ ਹੈ ਹੇ ਸਿਖ ਗੀਤਾਕਾ ਪ੍ਰਮਾਨ ਹੈ—ਕੇਸ਼ਵ ਕੇ ਬਚਨ ਹੈਂ, ਕ੍ਰਿਸ਼ਨ ਜੀ ਅਰਜਨ ਕੋ ਕਹਿਤੇ ਹੈਂ ਹੇ ਅਰਜਨ ਅਈਏ ਇਹ ਜੀਵ ਮਈਏ ਮੇਂ ਈਸ਼ਰ ਇਨ੍ਹਾਂ ਦੋਹਾਂ ਵਿਚ ਏਕਤਾ ਆਨ ਜੀਵ ਮੇਰਾ ਹੀ ਰੂਪ ਹੈ॥ ਸ਼ਲੋਕ ਗੀਤਾ॥ "ਮਮਈਵਾ ਜੀਵ ਲੋਕੇ ਜੀਵ

ਕੂਤਹ ਸਨਾਤਨਾਹ"। ਉਹ ਇਸ ਕਾ ਅਰਥ ਹੈ ਪਹਿਲੇ ਜੋ ਕੀਤਾ ਹੈ। ਖੇਤ੍ਰਗਜ ਚਾਪਿਮਾ ਵਿਧੀ ਇਤਯਾਦਿ ਜਾਨਨੇ ਔਰ ੧੫ ਧਜਾ ਤਰਕੀਆਂ ਕੇ ਵਾਸਤੇ ਨਹੀਂ ਉਤਮੋਂ ਕੇ ਲੀਏ ਹੈਂ।

**ਪਤਿਤ ਪਾਵਨ ਮਾਧਉ ਬਿਰਦੁ ਤੇਰਾ॥ ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ॥੧॥ ਮੇਰੈ ਮਾਥੈ ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ। ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ॥੧॥ ਰਹਾਉ॥ ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ॥ ਚਰਨ ਸਰਨ ਨਾਮਾ ਬਲਿ ਤਿਹਾਰੀ॥੨॥੫॥**

ਹੇ ਮਾਧੋ ਪ੍ਰਮੇਸ਼ਰ ਪਾਪੀਓਂ ਕੇ ਪਵਿਤ੍ਰ ਕਰਨੇ ਵਾਲਾ ਤੇਰਾ ਧਰਮ ਹੈ ਧੰਨ ਹੈਂ ਮੁਨੀ ਵੈ ਤੇ ਜਨ ਸੰਤ ਵੀ ਧੰਨ ਹੈਂ ਜਿਨ੍ਹਾਂ ਨੇ ਹਰੀ ਮੇਰਾ ਧਿਆਇਆ ਹੈ, ਮੇਰੇ ਮਸਤਕ ਮੈਂ ਲੱਗੀ ਹੈ ਧੂਰ ਗੋਬਿੰਦ ਕੇ ਚਰਨਾਂ ਕੀ, ਸੁਰ ਜੋ ਦੇਵਤਾ ਹੈਂ ਨਰ ਮਨੁਖ ਮੁਨਿ ਮਨਨਸੀਲ ਜਨ ਸੰਤ ਲੋਕ ਤਿਨਾਂ ਤੇ ਵੀ ਦੂਰ ਹੈ ਹੰਕਾਰ ਕਰਕੇ ਉਨ੍ਹਾਂ ਕੋ ਨਹੀਂ ਮਿਲਦੀ, ਧੂੜ ਅਭਮਾਨੀਆਂ ਕੋ ਕਦ ਮਿਲਦੀ ਹੈ, ਮਾਧਵ ਮਾਇਆ ਕਾ ਸੁਆਮੀ ਗਰਬੀਆਂ ਕਾ ਨਾਸ ਕਰਨੇ ਵਾਲਾ ਦੀਨਾਂ ਗਰੀਬਾਂ ਤੇ ਦਇਆ ਕਰਨੇ ਵਾਲਾ ਨਾਮਦੇਵ ਜੀ ਕਹੈਂ ਚਰਨਾਂ ਕੀ ਸਰਨ ਹਾਂ ਤੇਰੀ ਹੇ ਬਲਿਹਾਰ ਜਾਵਾਂ॥੨॥੫॥

ਧਨਾਸਰੀ ਭਗਤ ਰਵਿਦਾਸ ਜੀ ਕੀ

ੴ ਸਤਿਗੁਰਪ੍ਰਸਾਦਿ ॥

ਹਮਸਰਿ ਦੀਨੁ ਦਇਆਲੁ ਨ ਤੁਮਸਰਿ ਅਬ ਪਤੀਆਰੁ ਕਿਆ ਕੀਜੈ । ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥੧॥ ਹਉ ਬਲਿ ਬਲਿ ਜਾਉ ਰਮਈਆ ਕਾਰਨੇ । ਕਾਰਨ ਕਵਨ ਅਬੋਲ ॥ ੧ ॥ ਰਹਾਉ ॥ ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ । ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥ ੨ ॥ ੧ ॥

ਏਕ ਸਮੇਂ ਰਵਿਦਾਸ ਜੀ ਸੇ ਬ੍ਰਾਹਮਨੋਂ ਨੇ ਈਰਖਾ ਬਾਂਧੀ, ਚਮਿਆਰ ਸਿਖ੍ਯਾ ਦੇਤਾ ਹੈ ਲੋਕਾਂ ਕੋ ਧਰਮ ਭ੍ਰਿਸ਼ਟ ਕਰਤਾ ਹੈ ਠਾਕਰਾਂ ਕੀ ਪੂਜਨ ਕਰਤਾ ਹੈ ਏਹ ਅਜੋਗ ਹੈ,ਰਾਜਾ ਪਾਸ ਫਰਿਆਦ ਕੀਤੀ,ਰਾਜਾ ਨੇ ਸਦਾ ਕੇ ਰਵਿਦਾਸ ਕੋ ਅਰ ਬ੍ਰਾਹਮਨਾਂ ਕੋ ਠਾਕਰ ਉਨਕੇ ਲੈਕੇ ਨਦੀ ਮੇਂ ਗੇਰ ਦੀਏ ਹੁਕਮ ਦੀਆ ਜੋ ਪੁਰਸ਼ ਠਾਕਰਾਂ ਕੀ ਉਸਤਤੀ ਕਰੇ ਜਿਸਕੇ ਨਿਕਸ ਆਵੇਂ ਨਦੀ ਸੇ ਉਹ ਪੂਜਾ ਕਰੇ, ਬ੍ਰਾਹਮਨ ਲੋਕ ਲਗੇ ਉਸਤਤੀਆਂ ਔਰਵੇਦ ਕੇ ਮੰਤ੍ਰ ਪੜ੍ਹ ਪੜ੍ਹਕੇ ਸੁਨਾਵਨ ਜੋਰ ਲਾ ਚੁਕੇ ਠਾਕਰ ਨਾ ਆਏ,ਰਵਿਦਾਸ ਕੋ ਹੁਕਮ ਹੋਇਆ ਤੂੰ ਭੀ

ਉਸਤਤੀ ਕਰ ਰਵਿਦਾਸ ਨੇ ਕਹਾ ਹੇ ਦੀਨ ਦਿਆਲ ਕ੍ਰਿਪਾ ਨਿਧਾਨ ਪਤਤ ਪਾਵਨ ਐਸੇ ਕਹਾ,ਠਾਕੁਰ ਜੀ ਪਾਨੀ ਸੇ ਨਿਕਸ ਆਏ। ਰਾਜਾ ਨੇ ਹੁਕਮ ਦੀਆ ਬ੍ਰਾਹਮਨ ਈਰਖਾ ਕਰਤੇ ਹੈਂ ਭਗਤੋਂ ਸਾਥ,ਪਰੰਤੂ ਪੇਸ਼ ਕੁਛ ਨਹੀਂ ਜਾਤੀ। ਰਵਿਦਾਸ ਜੀ ਨੇ ਸ਼ਬਦ ਕਹਾ। ਹਮਾਰੇ ਜੈਸਾ ਦੀਨ ਕੋਈ ਨਹੀਂ ਥਾ ਦਇਆਲੁ ਤੇਰੇ ਜੈਸਾ ਕੋਈ ਨਹੀਂ ਅਬ ਹੁਣ ਪਤੀਆਰ ਕਿਆ ਪ੍ਰਤੱਗਜ਼ਾ ਹੋਰ ਕਰੀਏ ਤੇਰਿਆਂ ਬਚਨੋਂ ਮੇਂ ਮੇਰਾ ਮਨ ਮੰਨਜਾ ਹੈ ਅਪਨੇ ਦਾਸ ਜਨ ਕੋ ਪੂਰਨ ਨਾਮ ਵਾ ਹੇ ਭਗਵੰਤ ਮੈਂ ਮਨ ਤਨ ਕਰਕੇ ਤੇਰੇ ਉੱਤੋਂ ਬਲਿਹਾਰ ਹੋਤਾ ਹਾਂ ਜੀ ਰਮਈਆ ਜੀ ਕਾਰਨ ਜਗਤ ਦਾ ਮੇਰੇ ਨਾਲ ਕਿਸ ਕਾਰਨ ਸੇ ਅਬੋਲ ਹੈ ਜਾਂ ਮੈਨੂੰ ਆਪ ਦਰਸ਼ਨ ਦਿਓ ਜੀ ॥ ਰਃ ॥ ਬਹੁਤ ਕਈ ਜਨਮ ਆਪ ਤੋਂ ਵਿਛੜੇ ਹਾਂ ਹੇ ਮਾਧੋ ਏਹ ਜਨਮ ਹੁਣ ਤੁਸਾਡੇ ਲੇਖੇ ਹੈ ਰਵਿਦਾਸ ਜੀ ਕਹੈਂ ਆਸਾ ਆਪਕੀ ਮੇਂ ਲਗ ਕਰਕੇ ਜੀਂਦਾ ਹਾਂ ਬਹੁਤ ਚਿਰ ਹੋਇਆ ਹੈ ਦਰਸ਼ਨ ਆਪ ਕਾ ਵੇਖਨੇ ਸੇ ॥ ੨ ॥ ੧ ॥

ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ। ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥ ੧ ॥ ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ। ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥ ੧ ॥ ਰਹਾਉ ॥

**ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ। ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ ਪੈਜ ਰਾਖਹੁ ਰਾਜਾ ਰਾਮ ਮੇਰੀ ॥੨॥੨॥**

ਇਹ ਕ੍ਰਿਪਾ ਕਰਉ ਚਿਤ ਕਰਕੇ ਮੈਂ ਤੇਰਾ ਸਿਮਰਨ ਕਰਾਂ ਨੇਤ੍ਰੂੰ ਕਰਕੇ ਦੇਖਨਾ ਕਰਾਂ ਕਾਨੋਂ ਮੈਂ ਆਪ ਕੇ ਜਸ ਵਾਲੀ ਬਾਣੀ ਪੂਰਨ ਕਰ ਰਾਖੋਂ, ਮਨ ਕੋ ਆਪ ਕੇ ਚਰਨਾਂ ਕਮਲੋਂ ਕਾ ਭੌਰਾ ਕਰਾਂ, ਚਰਨਾਂ ਕੋ ਰਿਦੇ ਮੈਂ ਧਾਰਨ ਕਰਾਂ ਰਸਨਾਂ ਸੇ ਅੰਮ੍ਰਿਤ ਰੂਪੀ ਬਾਣੀ ਭਾਖੋਂ ਉਚਾਰਨ ਕਰੋਂ ॥੧॥

ਹੇ ਗੋਬਿੰਦ ਬੇਦੋਂ ਕਰਕੇ ਜਿਨ੍ਹਾਂ ਨੇ ਜੋਗ ਮੇਰੀ ਪ੍ਰੀਤੀ ਆਪ ਸਾਥ ਮਤ ਘਟ ਜਾਇ ਕਿਉਂਕਿ ਮੈਂ ਮੈਂਹਗੀ ਮੁਲ ਕਰਕੇ ਲਈ ਹੈ, ਜੀਵ ਭਾਵ ਕੋਸ਼ਸ਼ ਕਰਕੇ ਕਿੰਦਾ ਜੀਵ ਕੇ ਸੱਟੇ ਵੱਟੇ "ਆਪ ਗਵਾਈਐ ਤਾ ਸਹੁ ਪਾਈਐ" ॥ ਰਹਾਉ ॥ ਇਹ ਰਾਰਾ ਬਿੰਦੀਆਂ ਵਾਲਾ ਰਹਾਉ ਕੀ ਨਿਸ਼ਾਨੀ ਸਮਝਨੀ, ਜਿਥੇ ਆਵੇਗੀ। ਸਾਧੂਆਂ ਮਹਾਤਮਾਂ ਦੀ ਸੰਗਤ ਬਿਨਾਂ ਭਾਉ ਪ੍ਰੇਮ ਨਹੀਂ ਉਪਜਦਾ, ਪਰਮੇਸਰ ਕਾ ਜਿਤਨਾ ਚਿਰ ਪ੍ਰੇਮ ਨਾਂ ਹੋਵੇ ਤਿਤਨਾ ਚਿਰ ਭਗਤੀ ਪਰਮੇਸ਼ਰ ਤੇਰੀ ਨਹੀਂ ਹੋ ਸਕਦੀ, ਰਵਿਦਾਸਜੀ ਉਚਾਰਤੇ ਹੈਂ ਹੇ ਹਰੀ ਮੇਰੀ ਇਕ ਬੇਨਤੀ ਹੈ ਆਪ ਕੇ ਅਗੇ ਲੋਕ ਮੈਨੂੰ ਭਗਤ ਭਗਤ ਕਹਿਤੇ ਹੈਂ, ਇਹ ਬਾਰਤਾ ਤੋੜ ਚਾੜ੍ਹ ਦਿਓ ਕੋਈ ਬਿਘਨ ਪੈ ਕੇ ਭਗਤੀ ਵਲੋਂ ਮੇਰਾ ਮਨ ਹਟ ਨਾਂ ਜਾਵੇ ਇਕ ਰਸ ਲਗਾ ਰਹੇ ॥੨॥੨॥

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ। ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥ ੧ ॥ ਰਹਾਉ ॥ ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥ ਨਾਮ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥ ੧ ॥ ਨਾਮ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ। ਨਾਮੁ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾ-ਰੇ ॥ ੨॥ ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ। ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥ ੩ ॥ ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ। ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥ ੪ ॥ ੩ ॥

ਅਕਾਲ ਪੁਰਖੁ ਪਰਮਾਤਮਾ ਕੀ ਰਵਿਦਾਸ ਜੀ ਆਰਤੀ ਉਚਾਰਤੇ ਹੈਂ, ਕੋਈ ਕਿਸੀ ਵਸਤ ਕੀ ਆਰਤੀ ਕਹਿਤਾ ਹੈ ਕੋਈ ਕਿਸੀ ਚੀਜ ਕੀ ਆਰਤੀ ਉਚਾਰਤੇ ਹੈਂ, ਮੈਂ ਰਵਿਦਾਸ

ਜੀ ਕਹੈਂ ਤੇਰੇ ਨਾਮ ਕੀ ਆਰਤੀ ਉਚਾਰਤਾ ਹਾਂ,ਹੇ ਭਗਵੰਤ
ਨਾਮ ਹੀ ਨਿਸਚੇ ਕਰ ਆਰਤੀ ਹੈ ਤੇਰਾ, ਹੇ ਮੁਰਾਰੀ ਮੁਰ
ਨਾਮੇ ਦੈਂਤ ਕੇ ਅਰੀ ਮੁਰਾਰ ਨਾਮ ਜੋ ਹੈ ਅੰਮ੍ਰਿਤ ਜਲ
ਇਸ ਮੈਂ ਹਮ ਨੇ ਕਰਿਆ ਹੈ ਸ਼ਨਾਨ, ਹਰਿ ਹਰਿ ਨਾਮ ਜੋ
ਹੈ ਸੋ ਸਾਜ ਬਾਜ ਹੈ ਆਰਤੀ ਕਾ ਹਰੀ ਨਾਮ ਬਿਨ ਜੋ
ਪਸਾਰੇ ਬਨਾਵਟਾਂ ਝੂਠੀਆਂ ਹੈਂ।ਰਹਾ ਗੋਬਿੰਦ ਨਾਮ ਕਾ ਆਸਨ
ਹੇਠ ਠਾਕਰ ਕੇ ਬਿਛਾਇਆ, ਕ੍ਰਿਸ਼ਨ ਨਾਮ ਕਾ ਉਰਸਾ ਹੈ
ਜਿਸ ਪੱਥਰ ਤੇ ਚੰਦਨ ਘਸਾਈਏ ਸੋ ਉਰਸਾ ਹੈ, ਗੁਪਾਲ
ਨਾਮ ਕੇਸਰ ਕਰਿਆ ਹੈ, ਰਾਮ ਨਾਮ ਜੋ ਲੈਨਾ ਹੈ ਸੋ ਛਿੜ-
ਕਨਾ ਹੈ,ਚੰਦਨ ਕਾ ਮੁਰਾਰੀ ਨਾਮ ਕਾ ਹੀ ਜਲ ਹੈ ਜੋ ਪਿਛੇ
ਜਨਮ ਮੈਂ ਆਇਆਹੈ ਵਾਹਿਗੁਰੂ ਨਾਮ ਚੰਦਨਹੈ ਪੁਨਾ ਪੁਨਾ
ਨਾਮ ਕਾ ਅਭਯਾਸ ਕਰਨਾ ਘਸਨਾ ਹੈ, ਨਾਰਾਇਨ ਨਾਮ ਜੋ
ਲੈਨਾ ਹੈ ਵੋਹ ਤੁਝਕੋ ਚੜ੍ਹਾਵਨਾ ਹੈ,ਚਵਰ ਕਾ ਧਨਿਜੋ ਨਾਮ
ਦੀਵਾ ਹੈ ਗਰਬ ਪਰਹਾਰੀ ਨਾਮ ਬੱਤੀ ਹੈ ਬਲਨ ਵਾਲੀ
ਮਨੋਹਰ ਨਾਮ ਤੇਲ ਪਾਇਆ ਹੈ॥ਨਨੂ॥ਆਰਤੀ ਮੈਂ ਤੇਲਕੀ
ਅਜੋਗਤਾ ਹੈ ਕੋਈ ਵੀ ਤੇਲ ਈਸ਼ਰੋਂ ਕੀ ਆਰਤੀ ਮੇਂ ਨਹੀਂ
ਵਰਤਦਾ। ਉਤਰ ਹੇ ਪ੍ਰਸ਼ਟਾ! ਉਤਰ ਇਸ ਕੇ ਬਹੁਤ ਹੈਂ
ਪਰੰਤੂ ਹਮ ਪ੍ਰਭਾਤੀ ਮੈਂ ਸਭ ਕਾ ਨਿਰਨਾ ਕਰਾਂਗੇ ਇਹਾਂ
ਏਹ ਉੱਤਰ ਹੈ ਪੂਰਬ ਦੇਸ ਮੈਂ ਗਰੀ ਕਾ ਤੇਲ ਘ੍ਰਿਤ ਬਰਾ-
ਬਰ ਜਾਨ ਕੇ ਵਰਤਦੇ ਹੈਂ ਸੋ ਗਰੀ ਕਾ ਤੇਲ ਕਹਿਨ ਪਸਾਰੇ
ਨਾਮ ਪਾਵਨੇ ਕਾ ਹੈ ਰਿਦੇ ਰੂਪੀ ਠੂਠੀ ਮੈਂ ਪਾਇਆ ਹੈ
ਨਾਨਕ ਨਾਮ ਕੀ ਜੋਤ ਲਗਾਈ ਹੈ ਬਾਲਿਆ ਹੈ ਦੀਵਾ,
॥ਨਨੂ॥ਗੁਰੂ ਨਾਨਕ ਅਵਤਾਰ ਲੈਨੇ ਸੇ ਪੀਛੇ ਨਾਨਕ ਨਾਮ

ਭਇਆ,ਰਵਦਾਸ ਜੀ ਪੂਰਬ ਹੂਏ ਉੱਤਰ ਬੇਦ ਮੈਂ ਭਵਿ-ਖਤ ਬਾਤ ਲਿਖੀ ਹੋਤੀ ਹੈ ਭਗਤ ਜਾਨਤੇ ਥੇ ਗੁਰੂ ਅਵਤਾਰ ਹੋਨਗੇ, ਕਿੰਵਾ ਨਾ ਅਨਕੰ ਵਿਦਤੇ ਜਸ ਮਨਸਾ ਨਾਨਕਾ ਨਿਰਗੁਨ ਕਾ ਨਾਮ ਹੈ'ਨਾਨਕ ਨਾਮ ਜਪੈ ਗਤਿ ਪਾਵੈ'ਚੌਦਾਂ ਹੀ ਭਵਨਾਂ ਵਿਚ ਉਜਾਲਾ ਪ੍ਰਕਾਸ਼ ਹੋਤਾ ਹੈ ਇਸ ਕਰਕੇ।੨।

ਅਰੁਤ ਨਾਮ ਤਾਗਾ ਹੈ ਸਾਰੇ ਹੀ ਅਨਸੂਤ ਇਕ ਰਸ ਪਾਰ ਬ੍ਰਹਮ ਨਾਮ ਫੂਲੋਂ ਕੀ ਮਾਲਾ ਹੈ ਬਾਕੀ ਠਾਰਾਂ ਕੇ ਭਾਰ ਜੂਠੇ ਹੈਂ ਈਸ਼ਰ ਕੇ ਚੜ੍ਹਾਵਨ ਜੋਗ ਨਹੀਂ ਹੈਂ॥

ਤੇਰਾ ਕੀਤਾ ਹੂਆ ਪ੍ਰਪੰਚ ਮੇਂ ਸਭ ਪਦਾਰਥ ਹੈਂ ਸੋ ਤੈਨੂੰ ਕੀ ਅਰਪੀਏ ਜੇ ਕੁਛ ਅਪਨਾ ਹੋਵੇ ਤਾਂ ਦੇਨ ਜੋਗ ਹੈ। ਪ੍ਰਮੇਸ਼ੁਰ ਕਾ ਨਾਮ ਚਵਰ ਹੈ ਤੇ ਤੂੰ ਹੀ ਫਲਕਾਨੇ ਵਾਲਾ ਹੈਂ, ਹੰਸ ਜੈਸੇ ਉਡਾਰੀਆਂ ਲੇਤਾ ਹੈ ਐਸੇ ਚਵਰ ਖਿਮਕ ਰਹਾ ਹੈ ਸੋ ਸੰਤ ਹੰਸ ਹੈਂ ਜਸ ਚਵਰ ਕਰ ਰਹੇ ਹੈਂ॥੩॥ਦਸ ਆਠਾਰਾਂ ਪੁਰਾਣ ਤੀਰਥ ਜੋ ਹੈਂ ਅਠਾਹਠ ਤੇ ਚਾਰੇ ਜੋ ਖਾਣੀ ਹੈਂ ਅੰਡਜ ਪੰਛੀ, ਸਰਪ, ਕੀੜੇ, ਜੇਰਜ ਮਨੁਖ ਪਸ਼ੂ, ਸੇਤਜ ਚਿਚੜ, ਜੂਆਂ, ਉਤਭੁਜ, ਬ੍ਰਿਛ, ਖੇਤੀਆਂ ਠਾਰਾਂ ਪੁਰਾਣ ਭਗਤਿ ਮਾਲਾ ਮੇਂ ਹੈਂ ,ਕਿੰਵਾ ਚਾਰ ਵੇਦ ਤੇ ਛੇ ਸ਼ਾਸਤ੍ਰ ਅਠ ਵਿਆਕਰਨ ਹੈ ਸਠ ਅਠੇ ਪਹਿਰ ਤੀਰਥੋਂ ਮੈਂ ਫਿਰਨੇ ਸੇ ਨਾ ਮਿਲੇਗਾ, ਪ੍ਰਮੇਸ਼ਰ ਸੰਸਾਰ ਸਾਰਾ ਇਸੀ ਵਰਤਨ ਮੇਂ ਲੱਗ ਪੜਾ ਹੈ। ਰਵਿਦਾਸ ਜੀ ਕਹੈਂ ਤੇਰੇ ਨਾਮੋਂ ਕੀ ਆਰਤੀ ਉਚਾਰੀ ਹੈ ਮੈਨੇ ਜੈਸੇ ਸਰਬ ਵਸਤੂ ਸੇ ਭੋਗ ਜੋ ਹੈ ਮਿਸ਼੍ਰਾਨਾਦਕੋਂ ਕਾ ਸ੍ਰੇਸ਼ਟ ਹੋਤਾ ਹੈ,ਤਿਸ ਜੈਸਾ ਅਉਰ ਕੋਈ ਨਹੀਂ ਹੈ,ਐਸੇ ਹੀ ਸਤਨਾਮ ਜੈਸਾ ਹੋਰ ਕੋਈ ਨਹੀਂ ਹੈ, ਪ੍ਰ-

ਮਾਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਬੀਜ ਮੰਤ੍ਰ ਸ੍ਰੀ ਜਪੁਜੀ ਕੇ ਆਦਿ ਮੈਂ ਲਿਖਾ ਹੈ 'ੴ ਸਤਿਨਾਮ' ਫੇਰ ਸ੍ਰੀ ਗੁਰੂ ਜੀ ਮ੍ਰਿਜਾਦਾ ਮੂਲ ਪਰਮ ਪਾਤਿਸ਼ਾਹ ਜੀ ਸਹਸ੍ਰ ਨਾਮ ਮੈਂ "ਕਿਰਤਮ ਨਾਮ ਕਥੇ ਤੇਰੇ ਜਿਹਬਾ। ਸਤਿਨਾਮ ਤੇਰਾ ਪਰਾ ਪੂਰਬਲਾ।" ਇਹ ਤੁਮਾਰੇ ਕੋ ਭੋਗ ਲਗਾਇਆ ਹੈ ਹੇ ਪਾਰਬ੍ਰਹਮ ॥ ੪॥ ੩ ॥

ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ

ੴ ਸਤਿਗੁਰਪ੍ਰਸਾਦਿ ॥

ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ। ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥੧॥ਰਹਾਉ॥ ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ। ਕੁਲ ਜਨ ਮਧੇ ਮਿਲ੍ਯ੍ਯੋ ਸਾਰਗਪਾਨ ਰੇ। ਕਰਮ ਕਰਿ ਕਲੰਕੁ ਮਫੀਟਸਿਰੀ ॥੧॥ ਬਿਸ੍ਵ ਕਾ ਦੀਪਕੁ ਸੁਆਮੀ ਤਾਚੇ ਰੇ ਸੁਆਰਥੀ ਪੰਖੀ ਰਾਇ ਗਰੁੜ ਤਾਚੇ ਬਾਧਵਾ। ਕਰਮ ਕਰਿ ਅਰੁਣ ਪਿੰਗੁਲਾਰੀ ॥ ੨॥ ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ। ਕਰਮ ਕਰਿ ਕਪਾਲੁ ਮਫੀਟਸਿਰੀ ॥ ੩॥ ਅੰਮ੍ਰਿਤ ਸਸੀ

ਅਧੇਨ ਲਛਿਮੀ ਕਲਪਤਰ ਸਿਖਰਿ ਸੁਨਾਗਰ ਨਦੀ ਚੇ ਨਾਥੰ। ਕਰਮ ਕਰਿ ਖਾਰੁ ਮਫੀਟਸਿਰੀ ॥ ੪ ॥ ਦਾਧੀ ਲੇ ਲੰਕਾ ਗੜੁ ਉਪਾੜੀ ਲੇ ਰਾਵਣ ਬਣੁ ਸਲਿ ਬਿਸਲਿ ਆਣਿ ਤੋਖੀਲੇ ਹਰੀ । ਕਰਮ ਕਰਿ ਕਛਉਟੀ ਮਫੀਟਸਿਰੀ ॥ ੫ ॥ ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ। ਬਦਤਿ ਤ੍ਰਿਲੋਚਨ ਰਾਮ ਜੀ ॥ ੬ ॥ ੧ ॥

ਤ੍ਰਿਲੋਚਨ ਭਗਤ ਬਡੇ ਪਰਮੇਸ਼ਰ ਕੇ ਪਯਾਰੇ ਸੰਤਾਂ ਕੀ ਹਰ ਵਕਤ ਸੇਵਾ ਕਰੇਂ, ਬਹੁਤ ਹੀ ਸੰਤ ਆਵਿਆ ਕਰੇਂ ਤ੍ਰਿਲੋਚਨ ਜੀ ਨੇ ਦਲੀਲ ਕਰੀ ਕੋਈ ਨੌਕਰ ਪ੍ਰੇਮੀ ਮਿਲੇ, ਤਾਂ ਉਸਕੋ ਨੌਕਰੀ ਦੇਕਰ ਸੰਤੋਂ ਕੀ ਸੇਵਾ ਕਰਾਵੀਏ, ਇਹ ਸੰਕਲਪ ਲੈ ਕਰ ਚਲ ਪੜੇ ਕਿਤੇ ਢੂੰਢੀਏ । ਪ੍ਰਮੇਸ਼ਰ ਅੰਤਰ. ਯਾਮੀ ਭਗਤ ਕਾ ਸੰਕਲਪ ਪੂਰਨ ਵਾਸਤੇ ਆਪ ਹੀ ਮੰਗਤੇ ਮਜੂਰ ਕਾ ਨਾਮ ਵੇਸ ਧਰ ਕਰ ਰਸਤੇ ਮੇਂ ਆਇ ਮਿਲੇ ਹਸ ਕਰ,ਭਗਤ ਸਮਝ ਗਿਆ ਕੋਈ ਅਨਾਥ ਹੈ ਮੈਂ ਇਸਕੋ ਪੂਛੋਂ,ਨੌਕਰੀ ਵਾਸਤੇ ਪੁਛਿਆ ਹੈ ਭਾਈ ਪ੍ਰਮੇਸ਼ਰ ਕੇ ਪਿਆਰੇ ਨੌਕਰੀ ਕਰੇਂਗਾ? ਕੁਛ ਸੇਵਾ ਕਰਨੀ ਸਮਝਤਾ ਹੈਂ? ਉਸਨੇ ਸਭ ਬਾਤ ਸੁਨਾਈ ਸਭ ਕੀ ਸੇਵਾ ਮੈਂ ਕਰਤਾ ਹਾਂ ਸੰਤਾਂ ਕੀ

ਸੇਵਾ ਮੇਂ ਮੇਰਾ ਜਨਮ ਬਤੀਤ ਭਯਾ ਹੈ,ਨੌਕਰੀ ਪੁਛੋ ਤਾਂ ਮੈਂ ਕੁਛ ਨਹੀਂ ਲੇਤਾ,ਪ੍ਰੰਤੂ ਏਕ ਬਾਤ ਅਜੋਗ ਹੈ ਇਸ ਕਰ ਮੈਂ ਰਹਿ ਨਹੀਂ ਸਕਦਾ, ਮੈਂ ਕਦੀ ਖਾਨ ਵਲੋਂ ਨਾਂਹ ਨਹੀਂ ਕਰੀ ਅੰਤ੍ਰਜਾਮੀ ਨਾਮ ਬਤਾਇਆ।ਨਿੰਦਾ ਜਿਥੇ ਸੰਤਾਂ ਕੀ ਯਾ ਪ੍ਰਮੇਸ਼ਰ ਕੀ ਹੋਵੇ ਉਥੇ ਮੈਂ ਨਹੀਂ ਰਹਿੰਦਾ।ਉਸੇ ਨੂੰ ਲੈ ਆਏ, ਬਰਸ ਰੋਜ ਰਹੇ ਜਿਤਨੇ ਸੰਤ ਹੋਵਹਿ ਉਤਨੀਆਂ ਵਿਅ- ਕਤੀਆਂ ਧਰ ਲਏ ਸੇਵਾ ਕਰਨ ਕੋ,ਇਕ ਰੋਜ ਭਗਤਨੀ ਨੇ ਪ੍ਰੀਖਯਾ ਵਾਸਤੇ ਸਤ ਸੇਰ ਆਟਾ ਪਕਾਕੇ ਖਵਾਇਆ, ਨਾ ਤ੍ਰਿਪਤੇ ਸਾਰਾ ਹੀ ਖਾਇ ਲੀਆ, ਪੜੋਸਨ ਕੋ ਜਾਕੇ ਕਹਿਨੇ ਲਗੀ,ਛਟੀ ਕਾ ਭੂਖਾ ਮੈਂ ਕੈਸੇ ਰਜਾਉਂ, ਮਹਾਰਾਜ ਚਲੇ ਗਏ,ਸੰਧਯਾ ਕੋ ਨਾਂ ਆਏ, ਰੋਨੇ ਲਗਾ ਭਗਤ, ਆਕਾਸ਼ ਸੇ ਬਾਣੀ ਨੇ ਕਹਾ ਮੈਂ ਹੀ ਥਾ ਨਿੰਦਾ, ਇਸ ਹੇਤੂ ਸੇ ਮੈਂ ਚਲਾ ਆਇਆ ਹਾਂ, ਤਿਸ ਵਕਤ ਤ੍ਰਿਲੋਚਨ ਜੀ ਭਗਤਨੀ ਨੂੰ ਕਹਿਨੇ ਲਗੇ ਹੇ ਗਵਾਰਨੀ ! ਨਾਰਾਇਨ ਕੀ ਨਿੰਦਾ ਕਰੀ ਤੈਨੇ, ਤਾਂ ਮਹਾਰਾਜ ਜੀ ਸਾਥੋਂ ਚਲੇ ਗਏ,ਜਿਤਨਾ ਚਿਰ ਤੇਰੇ ਸੁਕ੍ਰਿਤ ਪੁੰਨ ਥੇ ਇਤਨਾ ਚਿਰ ਮਹਾਰਾਜ ਟਿਕੇ ਰਹੇ, ਜਦੋਂ ਆਏ ਦੁਕ੍ਰਿਤ ਪਾਪ ਤਾਂ ਮਹਾਰਾਜ ਚਲੇ ਗਏ ॥ ੧ ॥ ਅਸੀ ਤੇ ਮਾਨਸਾਹ ਦੇਵਤਯੋਂ ਕੇ ਕਰਮਫਲ ਦਿਤੇ ਬਿਨਾਂ ਨਹੀਂ ਜਾਂਦੇ ਚੰਦ੍ਰਮਾਂ ਕਾ ਕਰਮ ਦੇਖ ਬ੍ਰਹਸਪਤ ਗੁਰੂ ਕੀ ਇਸਤ੍ਰੀ ਖੋਸ ਲਈ, ਬੁਧ ਪੁਤ੍ਰ ਪੈਦਾ ਹੂਆ ਗੁਰੂ ਨੇ ਸ੍ਰਾਪ ਦੀਆ ਕਲੰਕੀ ਹੋਹ, ਸ਼ਿਵਾਂ ਕੇ ਮਸਤਕ ਮੇਂ ਵੀ ਵਸਤਾ ਹੈ, ਸ੍ਰੀ ਗੰਗਾ ਜੀ ਜੜਾਓਂ ਮੇਂ ਵਗਤੀ ਹੈ, ਤਿਸ ਮੈਂ ਰੋਜ਼ ਸ਼ਨਾਨ ਵੀ ਕਰਦਾ ਹੈ, ਚੰਦਰ ਵੰਸੀਓਂ ਕੀ ਕੁਲ ਮੈਂ ਸ੍ਰੀ ਕ੍ਰਿਸ਼ਨ ਜੀ ਨੇ ਜਨਮ

ਵੀ ਲੀਆ ਪ੍ਰਭੂ ਗੁਰ ਤੁਲਪਾ ਕਲੰਕ ਨਾ ਮਿਟਾ, ਅਮਿਟ ਰਹਾ ॥ ੧ ॥ ਹੋਰ ਸੁਨ ਲੈ, ਵਿਸ਼ ਜੋ ਸੰਸਾਰ ਹੈ ਤਿਸਕਾ ਦੀਵਾ ਪ੍ਰਕਾਸ਼ ਕਰਨੇ ਵਾਲਾ ਸ੍ਵਾਮੀ ਮਾਲਕ ਤਾਰੇ ਤਿਸਕਾ ਰਥਵਾਹੀ ਪੰਖੀਆਂ ਕਾ ਰਾਜਾ ਜੋ ਹੈ ਗਰੜ ਤਿਸਕਾ ਸਕਾ ਭਰਾਤਾ ਇਤਨੀ ਵਡਜਾਈ ਕੋ ਪ੍ਰਾਪਤਿ ਹੂਆ ਵੀ ਕਰਮ ਜੋ ਪੂਰਬਲੇ ਜਨਮ ਮੈਂ ਬਾਲਕਾ ਥਾ, ਇਕ ਜੀਵ ਉਡਨ ਵਾਲੇ ਕੀਆਂ ਲੱਤਾਂ ਤੋੜੀਆਂ ਤਿਸ ਕਰ ਪਿੰਗਲਾ ਭਯਾ, ਬਨਿਤਾ ਨੇ ਬਰਸ ਰੋਜ ਕਾ ਵਰਤ ਰੱਖਕੇ ਦੋ ਅੰਡੇ ਕੱਸਪ ਜੀ ਸੇ ਲੀਏ, ਹਜਾਰ ਬਰਸ ਸੇ ਪੀਛੇ ਫੋੜੀ, ਬਨਿਤਾ ਨੇ ਸਮਝਾ ਮੈਨੂੰ ਠੱਗਾ ਹੈ, ਪੰਜ ਸੈ ਵਰ੍ਹੇ ਪਿਛੇ ਇਕ ਅੰਡਾ ਫੋਰਾ, ਹੋਰ ਧੜ ਸਾਬਤ ਸੂਰਬੀਰ ਬਲੀ ਹੂਆ, ਪ੍ਰਭੂ ਲੱਤਾਂ ਨਾਂ ਬਨੀਆਂ ਤੁਾਂ ਅਰਨ ਨੇ ਕਹਾ ਦੂਜਾ ਨਾਂ ਫੋੜੀਂ ਹਜਾਰ ਵਰ੍ਹੇ ਸੇ ਪੀਛੇ ਫੋੜਾ ਪੰਖੀ ਰਾਜਾ ਗਰੜ ਭਏ ॥ ੨ ॥

ਹੋਰ ਦ੍ਰਿਸ਼ਟਾਂਤ ਦੇਵਤਿਆਂ ਕੇ, ਈਸ਼ਰ ਬਾਤ ਸੁਨ ਲੈ ਇਤਰ ਜੀਵੋਂ ਕੇ ਅਨੇਕ ਪਾਪੋਂ ਕੇ ਨਾਸ ਕਰਤਾ ਜੋ ਸਿਵ ਸ਼ਿਵ ਜੀ ਹੈਂ ਕਾਂਸ਼ੀ ਮੈਂ ਮੁਕਤੀ ਕਾ ਸਦਾ ਵਰਤ ਲਾਯਾ ਹੈ, ਤਿੰਨਾਂ ਹੀ ਲੋਕਾਂ ਕਾ ਨਾਥ ਜਿਸ ਵਕਤ ਬ੍ਰਹਮਾਂ ਨੇ ਪਾਂਚ ਸਿਰ ਸੁਰੱਸਤੀ ਕੰਨਜਾਂ ਕੇ ਵਾਸਤੇ ਧਾਰੇ, ਚਾਰੋਂ ਦਿਸਾ ਮੈਂ ਨਠਨ ਲੀਏ ਪਾਂਚਵਾਂ ਸਿਰ ਸ਼ਿਵਾਂ ਨੇ ਤ੍ਰਿਸੂਲ ਸੇ ਕਾਟਾ ਸੋ ਬ੍ਰਹਮ ਹੱਤਯਾ ਲੱਗੀ, ਨਿਵਿਰਤ ਨਾਂ ਹੋਈ, ਕ੍ਰਿਪਾਲ ਮੋਚਨ ਤੇ ਦਟੀ ਹੈ ਪ੍ਰਭੂ ਮਾਲਾ ਸੀਸੋਂ ਕੀ ਹਰ ਵਖਤ ਗਲ ਮੈਂ ਰਹਿਤੀ ਹੈ ਤਿਸ ਪਾਪ ਕਰ ਜੋ ਕਰਮ ਕ੍ਰਿਪਾਲ ਕੇ ਉਤ-ਰਨੇ ਕਾ ਕਰਿਆ ਸੋ ਅਫੀਟ ਅਮੇਟ ਹੀ ਰਹਾ ॥ ੩ ॥

ਫੇਰ ਵੇਖੋ ਕੁੱਲ ਨਦੀਆਂ ਰਤਨ ਮੋਤੀਆਂ ਜੋ ਗ੍ਰਹ ਹੈਂ ਜਿਸ ਵਿਚੋਂ ਅੰਮ੍ਰਿਤ ਨਿਕਸਾ ਸਸੀ ਅਰ ਚੰਦ੍ਰਮਾਂ ਨਿਕਸਾ ਧੇਨ ਕਾਮਧੇਨ ਲਛਮੀ ਕਲਪ ਬ੍ਰਿਛ ਸਿਖਰ ਉਚੀਸ੍ਰਵਾਂ ਘੋੜਾ ਸੋ ਨਾਗ ਐਰਾਪਤਿ ਸੁਨਾਗਰ ਧਨੰਤਰ ਨਦੀਆਂ ਕਾ ਜੋ ਨਾਥ ਹੈ, ਚੌਦਾਂ ਹੀ ਰਤਨ ਨਿਕਸੇ ਪ੍ਰੰਤੂ ਖਾਰਤਾ ਅਮੇਟ ਹੀ ਰਹੀ ।ਇਕ ਸਮੇਂ ਰਿਖੀਆਂ ਨੇ ਜੱਗ ਕਰਿਆ ਸਭ ਕੋ ਨਿਮੰਤਨ ਕੀਆ, ਸਮੁੰਦਰ ਹੰਕਾਰ ਸੇ ਨਾਂ ਆਯਾ, ਮੇਰੇ ਮੈਂ ਕਈ ਪਦਾਰਥ ਹੈਂ ਰਿਖੀ ਅਭਜਾਗਤ ਸਮਝ ਕੇ ਰਹਾ, ਅਗਸਤ ਜੀ ਨੇ ਢਾਈ ਚੁਲੀਆਂ ਕਰ ਲਿਆ ਜੀਵ ਸਮੁੰਦ੍ਰ ਸੇ ਤਰਫਨੇ ਲੱਗੇ, ਤਬ ਪਸ਼ਾਬ ਕੇ ਰਸਤੇ ਸੇ ਨਿਕਾਸਾ ਤਬ ਕਾ ਖਾਰਾ ਹੈ ॥ ੪ ॥

ਹੋਰ ਦੇਖ ਐਸਾ ਸਮਰੱਥ ਰਾਮ ਜੀ ਨੇ ਭਰਾਤਾ ਬਨਾਇਆ, ਜਿਸ ਹਨੂਮਾਨ ਨੇ ਸਾੜ ਦੀਆ ਲੰਕਾ ਕੋ ਫੇਰ ਰਾਵਣ ਕਾ ਅਸ਼ੋਕ ਬਨ ਕੋ ਪੁੱਟਾ,ਸਲ ਜੋ ਦੁਖ ਜ਼ਖਮ ਤਿਸਕੋ ਬੇ ਸੱਲ ਕਰਨੇ ਵਾਲੀ ਬੂਟੀ ਪਹਾੜ ਹੀ ਲੈ ਆਂਦਾ ਰਾਮਜੀ ਕੋ ਪ੍ਰਸੰਨ ਕੀਆ,ਕਰਾਰ ਰਾਮ ਜੀ ਨੇ ਕਰਿਆ ਥਾ ਜਦੋਂ ਤੂੰ ਖਬਰ ਸੀਤਾ ਕੀ ਲੈ ਕੇ ਆਵੇਂ ਸਾਡੇ ਪਾਸ ਜੋ ਹੋਵੇ ਸੋ ਦੇ ਦੇਨਾ ਸਰਬੰਸ ਜਦੋਂ ਹਨੂਮਾਨ ਆਇਆ ਤਾਂ ਰਾਮ ਅਸ਼ਨਾਨ ਕਰਕੇ ਆਏ ਥੇ ਕੱਛ ਦਿਤੀ ਪੂਰਬਲੇ ਜਨਮ ਮੇਂ ਭੀਲ ਥਾ ਬਸਤਰਾਦੀ ਸਭ ਖੋਸ ਲੇਤਾ ਥਾ ਕਿਸੀ, ਸੰਤ ਨੇ ਕਹਾ ਮੈਨੂੰ ਤੈਨੇ ਕੱਛ ਹੀ ਛੱਡੀ ਹੋਰ ਸਭ ਖੋਹ ਲਿਆ ਹੈ, ਤੈਸੇ ਤੈਨੂੰ ਵੀ ਕਛ ਹੀ ਰਹੇਗੀ ਹੋਰ ਬਸਤ੍ਰ ਪਹਿਰੇ ਤਾਂ ਅੱਗ ਲਗ ਪੜੇਗੀ ਰਾਮਜੀ ਕੇ ਪਾਸ ਰਹਿਨੇ ਕਰ ਵੀ ਕਰਮ ਨਾਂ ਮਿਟਾ ਤੇਰਾ

ਕੈਸੇ ਮਿਟੇ ਹੇ ਗਵਾਰਨੀ ॥ ੫ ॥

ਇਨ ਸਾਰੀਆਂ ਪੰਜਾਂ ਹੀ ਪੌੜੀਆਂ ਮੇਂ ਉਪਮੇਲੁਪਤ ਹੈ ਪਤ ਲੱਖਨੋਂ ਸੇ ਜਾਨੀਤਾ ਹੈ ਪੂਰਬਲੇ ਜਨਮ ਮੇਂ ਜੋ ਕ੍ਰਿਤ ਕਰਿਆ ਹੈ ਕਰਮ ਸੋ ਬਿਨਾਂ ਭੋਗਨ ਸੇ ਨਹੀਂ ਨਿਵਿਰਤ ਹੋਤਾ 'ਜੇਹਾ ਬੀਜੈ ਸੋ ਲੁਣੈ ਕਰਮਾ ਸੰਦਾ ਖੇਤੁ' ਮ੍ਰਿਦਲ ਕਰਮ ਪਰ ਜਤਨ ਉਪਾਵ ਕੋ ਪਾਇ ਕਰ ਮਿਟ ਜਾਤਾ ਹੈ ਤੀਬਰ ਪ੍ਰਾਲਬਧ ਭੋਗੇ ਬਿਨ ਨਿਵਿਰਤਿ ਨਹੀਂ ਹੋਤਾ ਹੇ ਘਰ ਵਾਲੀ ਤਾਂਤੇ ਅਸੀ ਬਡਾ ਅਪਰਾਧ ਕੀਆ ਹੈ ਜੋ ਪ੍ਰਮੇਸ਼ੁਰ ਕੋ ਨੌਕਰ ਟਹਲੂਆ ਬਨਾਇਆ ਤਿਸ ਦੋਸ਼ ਕੀ ਨਿਵਿਰਤੀ ਵਾਸਤੇ ਮੈਂ ਰਾਮ ਨਾਮ ਜਪਦਾ ਹਾਂ ਤ੍ਰਿਲੋਚਨ ਜੀ ਕਹੈਂ ਹੇ ਰਾਮ ਜੀ ਮੈਨੂੰ ਬਖਸ਼ੀਏ ਜੀ ਐਸੇ ਤੂੰ ਭੀ ਕਹੋ ਭਗਤਨੀ ਕੋ ਕਹੈ ਵਾ ਹੇ ਜੀਵ ਤੂੰ ਕਹੋ ਰਾਮ ਨਾਮ ਉਪਦੇਸ਼ ਹੈ॥ਨਨੂ॥ ਤੁਸੀ ਕਹਾ ਸੰਕ੍ਰਾਮਸਤਕ ਬਸ ਕੇ ਗੰਗਾ ਆਦਿਕ ਇਸ਼ਨਾਨ ਫੇਰ ਵੀ ਕਲੰਕ ਬਨਿਆ ਰਿਹਾ,ਹੋਰ ਸ਼ਾਸਤ੍ਰ ਲਿਖਾ ਹੈ ਕਲਕਾ ਕੱਲ ਦੂਜ ਕਲੰਕ ਨਹੀਂ ਵਿਰੋਧ ਮੇਂ ਸਿਧ ਹੂਆ। ਉਤ੍ਰ ਵੇਦ ਪ੍ਰਮਾਨ ਸ਼ਾਸਤ੍ਰ ਸੋ ਬਲੀ ਹੈ, ਕਿੰਵਾ ਦੂਜ ਕਲ ਵੀ ਭਇਆ ਸ਼ਿਵਾਂ ਕੇ ਸੀਸ ਪਰ ਕਲੰਕ ਨਹੀਂ ਨ ਕਲੰਕ ਹੀਨ ਨ ਹੂਆ ਵਾ ਸੰਕ੍ਰਾ ਸ਼ਿਵਜੀ ਨੇ ਜੋ ਬ੍ਰਹਮਾਂ ਕਾ ਸੀਸ ਕਟਿਆ ਸ਼ਿਵਜੀ ਕੇ ਹਾਥ ਮੇਂ ਘਸਤਾ ਬ੍ਰਹਮ ਹਤਯਾ ਲਗ ਗਈ ਸੁਰਸਰੀ ਗੰਗਾ ਜੀ ਕਾ ਇਸਨਾਨ ਵੀ ਕੀਆ ਸਾਰੰਗ ਪਾਨ ਜੋ ਭਗਵਾਨ ਨੇ ਜਹਾਂ ਜਹਾਂ ਜਨਮ ਲੀਆ ਤੀਰਥ ਕੇ ਕਾਰਨ ਦੋ ਹੈਂ ਜਹਾਂ ਈਸ਼ਰ ਅਵਤਾਰ ਯਾ ਭਗਤ ਜਹਾਂ ਅਵਤਾਰ ਧਾਰਨ ਯਾ ਲੀਲਾ ਕਰਨ ਕਾ ਸਥਾਨ ਹੋਵੇ

ਸੋ ਤੀਰਥ ਹੋਤਾ ਹੈ ਕੁਲ ਤੀਰਥੋਂ ਮਧੇ ਮਿਲਾ ਇਸ਼ਨਾਨ ਕਰਾ ਕਰਮ ਬ੍ਰਹਮ ਹੱਤਯਾ ਅਫੀਟ ਹੀ ਰਹੀ, ਤੀਜੀ ਪੌੜੀ ਸ਼ਿਵਾਂ ਕੇ ਸੀਸੋਂ ਕੀ ਮਾਲਾ ਕਾ ਅਰਥ ਪਾਰਬਤੀ ਕੇ ਸਿਰੋਂ ਕੀ ਮਾਲਾ ਰਾਖੇ ॥ ੬ ॥ ੧ ॥

ਸ੍ਰੀ ਸੈਣੁ

ਧੂਪ ਦੀਪ ਘ੍ਰਿਤ ਸਾਜਿ ਆਰਤੀ ॥ ਵਾਰਨੇ ਜਾਉ ਕਮਲਾ ਪਤੀ ॥ ੧ ॥ ਮੰਗਲਾ ਹਰਿ ਮੰਗਲਾ ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥ ੧ ॥ ਰਹਾਉ ॥ ਊਤਮ ਦੀਅਰਾ ਨਿਰਮਲ ਬਾਤੀ ॥ ਤੁਹੀ ਨਿਰੰਜਨੁ ਕਮਲਾ ਪਾਤੀ ॥ ੨ ॥ ਰਾਮਾ ਭਗਤਿ ਰਾਮਾਨੰਦੁ ਜਾਨੈ ॥ ਪੂਰਨ ਪਰਮਾਨੰਦੁ ਬਖਾਨੈ ॥ ੩ ॥ ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥ ਸੈਨੁ ਭਣੈ ਭਜੁ ਪਰਮਾਨੰਦੇ ॥ ੪ ॥ ੨ ॥

ਸ੍ਰੀ ਸੈਣ ਭਗਤ ਮਹਾਰਾਜ ਭਗਵਾਨਕੀ ਆਰਤੀ ਉਚਾਰਤੇਹੈਂ,ਧੂਪਧੁਖਾਨਾ,ਦੀਪ ਜਗਾਨਾਘ੍ਰਿਤ ਕਾ ਇਹੀ ਆਰਤੀ ਲੋਕ ਕਰਤੇ ਹੈਂ,ਭਗਤੋਂ ਕੀ ਇਹ ਆਰਤੀ ਹੈ ਧੂਪ ਪ੍ਰਮੇਸ਼ਰ ਕਾ ਜਸ ਕਹਿਨਾ,ਦੀਪ ਗਿਆਨ ਰੂਪੀ ਦੀਵਾ ਘ੍ਰਿਤ ਪ੍ਰੇਮ ਕਾ ਪੂਜਨ ਕਾ ਸਾਜ ਹੈ, ਬਲਿਹਾਰ ਜਾਉਂ ਕਮਲਾ ਲਛਮੀ ਕੇ ਸ੍ਵਾਮੀ ਊਤੇਂ,ਹਰ ਪਰਕਾਰ ਕੇ ਮੰਗਲਾਂ ਵਿਚੋਂ ਮੰਗਲ

ਸ੍ਰੇਸ਼ਟ ਕੌਨ ਹੈ ਰਾਜਾ ਪ੍ਰਕਾਸ਼ ਸਰੂਪ ਰਾਮ ਜੀ ਕਾ ਜੋ ਉਤ-ਸ਼ਾਹ ਹੈ ॥ ਰ: ॥ ਉਤਮ ਦੀਅਰਾ ਸਾਧਨ ਜੋ ਉਤਮ ਵੈਰਾਗ ਵਵੇਕ ਖਟ ਸੰਪਤੀ ਮੋਖ ਇਛਾ ਪਖੰਡ ਤੇ ਬਿਨਾਂ ਕਰਨੇ, ਸੋ ਉਤਮ ਹੈ ਤਿਨਾਂ ਕਰ ਗਿਆਨ ਹੋਤਾ ਹੈ ਦੀਵੇ ਜੈਸਾ ਪ੍ਰਕਾ-ਸ਼ਕ ਨਿਰਮਲ ਬੱਤੀ ਰੂਈਂ ਮੈਲੀ ਨਾ ਹੋਵੇ ਤਾਂ ਸੁਧ ਪ੍ਰਕਾਸ਼ ਹੋਤਾ ਹੈ,ਆਤਮ ਵਸੈਣੀ ਬ੍ਰਿਤੀ ਕਰ ਬੋਧ ਜਥਾਰਥ ਹੋਤਾ ਹੈ ਹੇ ਕਮਲਾ ਪਤੀ ਸਾਰੇ ਹੀ ਤੂਹੀਂ ਨਿਰੰਜਨ ਪਰ-ਤੀਤ ਹੂਆ ॥ ੨ ॥

ਪ੍ਰਿਥਮ ਅਰਥ ਹੈ ਰਾਮ ਜੀ ਕੀ ਭਗਤੀ ਕੋ ਰਾਮਾਨੰਦ ਗੁਸਾਈਂ ਜਾਨਤੇ ਹੈਂ,ਸਭ ਭਗਤੋਂ ਕੇ ਗੁਰੂ ਹੋਨੇ ਕਰ ॥ ਨਨੂ॥ ਇਸ ਮੇਂ ਬੜਾ ਦੋਸ ਸਿਧ ਹੂਆ ਰਾਮ ਜੀ ਕੀ ਭਗਤੀ ਕੋ ਰਾਮਾਨੰਦ ਜੀ ਨੇ ਜਾਨਿਆ ਜੋ ਰਾਮਾਨੰਦ ਕੇ ਸਿਸ ਨਹੀ ਹੈਂ,ਹੋਰ ਭਗਤ ਭਏ ਨਾਮਦੇਵ, ਫਰੀਦ, ਧ੍ਰੂਹ ਪ੍ਰਹਲਾਦ ਇਨ ਕੋ ਪ੍ਰਮੇਸ਼ਰ ਨਾਂ ਮਿਲਨਾ ਚਾਹੀਏ ॥ ਉਤਰ—ਅਰੇ ਪ੍ਰਸ਼੍ਨਾ ਰਾਮ ਜੀ ਕੀ ਭਗਤੀ ਕਾ ਅਨੰਦ ਰਾਮ ਜੀ ਕੇ ਭਗਤ ਜਾਨਤੇ ਹੈਂ,ਕਿੰਵਾਂ ਸੈਣ ਜੀ ਰਾਮਾਨੰਦ ਕੇ ਸਿਖ ਹੋਨੇ ਤੇ ਗੁਰਾਂ ਕੀ ਉਸਤਤੀ ਕਰੀ ਸੋ ਦੋਸ਼ ਨਹੀਂ ਗੁਰ ਮਹਿਮਾ ਕਰ ਪੂਰਨ ਪਰਮ ਅਨੰਦ ਰੂਪ ਪ੍ਰਮਾਤਮਾਂ ਕਾ ਭਗਤ ਹੀ ਬਖਾ-ਨਨ ਕਰਤੇ ਹੈਂ ॥ ੩ ॥

ਹੇ ਮਦਨ ਸੁੰਦਰ ਮੂਰਤੀ ਭੈ ਜੋ ਸਤ ਪ੍ਰਕਾਰ ਕਾ ਹੈ ਸਮੁੰਦ੍ਰ ਤਿਸਤੇ ਤਾਰ। ਲੋਕ, ਪ੍ਰਲੋਕ, ਜਨਮ ਮਰਨ, ਅਰ-ਖਕ, ਅਕਸਮਾਤ, ਅਲੁਪਤ ਏਹ ਸਤ ਪ੍ਰਕਾਰ ਕਾ ਭੈ ਹੈ ਨਿਰਨਾ ਪੀਛੇ ਵੀ ਹੂਆ ਹੈ ਆਗੇ ਵੀ ਹੋਵੇਗਾ

ਹੇ ਗੋਬਿੰਦ ਸੈਣ ਜੀ ਕਹੈਂ ਆਪ ਕਾ ਪਰਮ ਅਨੰਦ ਸਰੂਪ ਕੋ ਭਜਦੇ ਰਹੀਏ ॥ ੪ ॥ ੧ ॥

ਪੀਪਾ

**ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ। ਕਾਇਅਉ ਧੂਪ ਦੀਪ ਨਈ ਬੇਦਾ ਕਾਇਅਉ ਪੂਜਉ ਪਾਤੀ॥ ੧ ॥ ਕਾਇਆ ਬਹੁਖੰਡ ਖੋਜਤੇ ਨਵ ਨਿਧਿ ਪਾਈ। ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥ ੧ ॥ ਰਹਾਉ ॥ ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ। ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥੨॥੧॥**

ਸ੍ਰੀ ਪੀਪਾ ਜੀ ਰਾਜ ਭਾਗ ਛਡਕੇ ਸ਼ੌਕ ਨਾਲ ਸਾਧੂ ਬਨੇ, ਪ੍ਰਸੰਗ ਬਲੰਦ ਹੈ, ਭਗਤ ਮਾਲ ਮੇਂ ਦੇਖ ਲੈਨਾ ਸਾਰਾ। ਪ੍ਰਮਾਤਮ ਦੇਵ ਕੀ ਆਰਤੀ ਉਚਾਰਤੇ ਹੈਂ, ਬਾਹਜ਼ ਅਰਥ ਐਸੇ ਹੈਂ, ਕਿਆ ਹੈ ਦੇਵਾ ਪਥਰ ਦਾ ਦੇਵ ਕਿਆ ਹੈ ਮੰਦ੍ਰ ਕਿਆ ਹੈ ਜੰਗਮ ਜਾਤ੍ਰੀ ਭੇਦ ਵਾਦੀ ਕਿਸੀ ਕਾਮ ਕੇ ਨਹੀਂ ਲਿਖਨ ਵਾਲਾ ਜਲ ਬਲੋਜਿਨ ਲਿਖਤਾ ਦੂਜਾ ਭਾਉ ਅਸ-ਲਾਰਥ ਹੈ ਕਾਇਆਂ ਵਾਲਾ ਸਾਖੀ ਦੇਵਾ ਪੂਜਨੇ ਜੋਗ ਹੈ, ਕਾਇਆਂ ਜੋ ਦੇਹ ਹੈ ਇਸ ਕਾ ਮੰਦਰ ਹੈ ਕਾਇਆਂ ਵਾਲਾ ਹੀ ਜੰਗਮ ਬਨ ਕਰ ਜਾਤ੍ਰੀ ਹੈ ਕਾਇਆਂ ਵਾਲੇ ਕੋ ਧੂਪ ਦੀਪ ਨਈ ਬੇਦ ਭੋਗ ਲਗਾਨਾ ਪੂਜਾ ਕਰਤੇ ਹਾਂ ਪਾਤੀ

ਪਤਜੋਂ ਕਰਕੇ ਕਾਇਆਂ ਵਾਲਾ ਹੀ ਧੂਪ ਦੀਪ ਆਦਕ ਹੈ ਤਿਸੀ ਕੀ ਪੂਜਾ ਕਰਤੇ ਹਾਂ ॥ ੧ ॥ ਕਾਇਆਂ ਜੋ ਦੇਹ ਬਹੁ· ਤਿਆਂ ਖੰਡਾਂ ਵਾਲੀ ਜੋਰ ਪਰਤਖ ਵਾ ਕਈਓਂ ਵਸਤੂਓਂ ਕਰ ਜੁਤ ਪੰਚ ਤਤ ਚਾਰ ਅੰਤਹਕਰ ਪੰਚੀ ਪ੍ਰਕ੍ਰਿਤੀਆਂ ਹੋਰ ਕਈ ਵਸਤੂ ਮਨ ਮੈਂ ਹੈਂ ਤਿਸਕੋ ਖੋਜਨੇ ਲੱਗੇ ਸਾਰ ਵਸਤ ਇਸ ਮੈਂ ਕਿਆ ਹੈ ਨੌ ਨਿਧੀ ਭਗਤੀ ਕਿੰਵਾ ਆਤਮ ਰੂਪੀ ਨੌ ਨਿਧੀ ਪਾਈ ਸੁਧ ਬੋਧ ਜਥਾਰਥ ਹੋਇਆ ਭੇਦਵਾਦ ਕੀ ਨਿਵਿਰਤੀ ਭਈ ਨਾਂ ਜੰਮਨਾ ਮਰਨਾ ਜੀਵ ਕਾ ਆਵਨਾ ਜਾਵਨਾ ਨਹੀਂ 'ਨਹ ਕੁਛ ਜਨਮੈ ਨਹ ਕੁਛ ਮਰੈ' ਰਾਮ ਜੀ ਕੀ ਸੌਂਹ ਹੋਵੈ ਜੇ ਮੈਂ ਝੂਠ ਕਹਾਂ ਜਲ ਵਿਚ ਜੋ ਤਰੰਗ ਉਠੇ ਸੋ ਜਲ ਤੇ ਬਾਹਰ ਕੁਛ ਵੀ ਨਹੀਂ ਉਪਜਿਆ ॥ਰ੪॥ ਸਮਸ਼੍ਰੀ ਵਿਅਸ਼੍ਰੀ ਕਰਕੇ ਏਕ ਜੈਸਾ ਹੈ ਸਥੂਲ ਸਰੀਰ ਜੀਵ ਈਸ਼ਰ ਕਾ ਹੈ, ਸਿਰ ਜੀਵ ਕਾ ਹੈ, ਅਕਾਸ਼ ਈਸ਼ਰ ਕਾ ਹੈ, ਉਸਕੀ ਨਿੜਿੰਨਵੇਂ ਨਦੀ ਹੈ ਇਸਕੀ ਨਾੜੀਆ ਹੈਂ ਇਤਨੀਆਂ ਉਸਕੇ ਚੰਦ ਸੂਰ ਨੈਨ ਹੈਂ ਇਸਕੇ ਨੇਤ੍ਰ ਹੈਂ ਦੋ ਉਤਕੇ ਪਤਾਲ ਪੈਰ ਹੈਂ ਇਸ ਪ੍ਰਤੱਖ ਹੈ ਕਿੰਵਾ ਦੂਤਜਾਰਥ ਜੋ ਪ੍ਰਮਾਤਮਾ ਸਾਰੇ ਬ੍ਰਹਮੰਡ ਮੇਂ ਪੂਰਨ ਹੈ ਅਸਤੀ ਭਾਂਤੀ ਪ੍ਰੇਰਕ ਸੋਈ ਚੇਤਨ ਪਿੰਡ ਸਰੀਰ ਮੈਂ ਹੈ ਜੋ ਪੁਰਸ਼ ਜਪ ਤਪ ਕਰਕੇ ਅੰਤਰੰਗ ਸਾਧਨੋਂ ਕਰ ਖੋਜੇ ਸੋ ਪਾਵੈ ਹੈ ਪ੍ਰਮਾ· ਤਮਾਂ ਕੋ। ਪੀਪਾ ਭਗਤ ਜੀ ਕਹੈਂ ਪਰਮ ਸਿਧਾਂਤ ਹੈ ਇਹ ਪ੍ਰੰਤੂ ਸਤਿਗੁਰੂ ਪਰਾਪਤਿ ਹੋਣ ਤਾਂ ਲਖਾਵੇ ਜਨਾਤੇ ਹੈ ॥ ੨ ॥ ੧ ॥

ਧੰਨਾ

ਗੋਪਾਲ ਤੇਰਾ ਆਰਤਾ ॥ ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ ਰਹਾਉ ॥ ਦਾਲਿ ਸੀਧਾ ਮਾਗਉ ਘੀਉ। ਹਮਰਾ ਖੁਸੀ ਕਰੈ ਨਿਤ ਜੀਉ। ਪਨੀਆ ਛਾਦਨੁ ਨੀਕਾ। ਅਨਾਜੁ ਮਾਗਉ ਸਤਸੀਕਾ ॥੧॥ ਗਊ ਭੈਸ ਮਾਗਉ ਲਾਵੇਰੀ। ਇਕ ਤਾਜਨਿ ਤੁਰੀ ਚੰਗੇਰੀ। ਘਰ ਕੀ ਗੀਹਨਿ ਚੰਗੀ। ਜਨੁ ਧੰਨਾ ਲੇਵੈ ਮੰਗੀ ॥ ੨ ॥ ੧ ॥

ਧੰਨਾ ਜੀ ਕਹਿਣੇ ਲੱਗੇ ਸਾਡੇ ਕਮੀਨ ਜੁਲਾਹੇ ਛੀਂਬੇ ਨਾਈਓਂ ਨੇ ਆਰਤੀ ਕਰੀ ਹੈ ਮੈਂ ਠਾਕਰ ਜੀ ਕਾ ਆਰਤਾ ਕਹੋਂ ਹੇ ਗੋ ਬੇਦੋਂ ਕੇ ਪਾਲਕ ਵਾ ਪ੍ਰਿਥ੍ਵੀ ਕੇ ਪਾਲਕ ਤੇਰਾ ਭਗਤ ਮੈਂ ਸਰਬ ਓਰ ਸੇ ਰੱਤਾ ਹੋਂ, ਜੋ ਜੋ ਪੁਰਸ਼ ਤੇਰੀ ਭਗਤੀ ਕਰਤੇ ਹੈਂ ਉਨ੍ਹੋਂ ਕੇ ਕਾਰਜ ਬਿਹਾਰਕ ਪਰਮਾਰਥਕ ਸੁਵਾ- ਰਤੇ ਹੋ ਨਰਸੀ ਕੇ ਪੁਤ੍ਰ ਕਾ ਵਿਵਾਹ ਨਾਮੇ ਕੇ ਵਹੇ ਚੁਗਾਏ ਦੇਹਰਾ ਫੇਰਿਆ ਮੋਖ ਕੀਏ, ਦਾਲ ਕਿਆ ਹੈ ਆਧਿ ਬਿਆਧਿ ਉਪਾਧਿ ਕੋ ਦਲਨਾ ਨਾਸ ਕਰ ਦਿਓ ਸੀਧਾ ਸਨ- ਮੁਖ ਹੋਣਾ ਪ੍ਰਮੇਸ਼ਰ ਕੀ ਤਰਫ ਘੀਉ ਪਰੇਮ ਹਮਾਰਾ ਜੀ ਰੋਜ ਹੀ ਖੁਸ਼ੀ ਕਰਦਾ ਹੈ, ਪਨੀਆਂ ਜੋੜਾ ਕੇਹੜਾ ਪਨਾਹ ਲੈਣੀ, ਛਾਦਨ ਬਸਤ੍ਰ ਕੌਣ ਹੈ ? ਕਾਮ ਕ੍ਰੋਧ ਕੋ ਨੀਕਾ ਹਛੀ ਤਰਾਂ ਸੇ ਨਿਵਿਰਤ ਕਰਨਾ ਬਰੀਕ ਬਸਤ੍ਰ ਹੈ, ਅਨਾਜ ਅੰਨ

ਹੋਰ ਵਸਤੂ ਅਜ ਮੈਂ ਮੰਗਤਾ ਹਾਂ, ਸਤਵਾਦੀ ਹੋਨਾ ਸੀਲ ਸੁਭਾਵ ਕੇ ਧਾਰਨੇ ਵਾਲਾ ਹੋਵਾਂ, ਕਿੰਵਾ ਸਤ ਕਾ ਸਿੱਕਾ ਮੇਰਾ ਚਲੇ ॥ ੧ ॥ ਗਊ ਅਰ ਭੈਂਸ ਮੈਂਹ ਦੁੱਧ ਦੇਨ ਵਾਲੀਆਂ ਅੰਤਰੀਵ ਗਾਂਵਾਂ ਭੈ ਕੇ ਸੰਜੁਗਤ ਹੋਕਰ ਬ੍ਰਿਤੀ ਲਗਾਨੀ ਲਵੇਰੀ ਹੈ, ਤੁਰਕਾਨ ਦੇਸ ਕੀ ਘੋੜੀ ਕੇਹੜੀ ਹੈ? ਸਾਰਿਆਂ ਜਨਾਂ ਮੇਂ ਏਕਤਾ ਤੁਰੀਅਵਸਥਾ ਗਯਾਨ ਕੇ ਪਸਚਾਤ ਕਾਲ ਕੀ ਅਵਸਥਾ ਚੰਗੀ ਗਾੜ੍ਹੀ ਘਰ ਗੇਹਨਿ ਬੁਧੀ ਪ੍ਰਮਾਰਥੀ ਨਿਸਚਤ ਧੰਨਾਂ ਜਨਾਂ ਭਗਤਾਂ ਕੋ ਮੰਗ ਲੇਂਵੇ ਹੈ ॥ ੨ ॥ ੧ ॥

ਜੈਤਸਰੀ ਬਾਣੀ ਭਗਤਾਂ ਕੀ

ੴ ਸਤਿਗੁਰਪ੍ਰਸਾਦਿ ॥

ਨਾਥ ਕਛੂਅ ਨ ਜਾਨਉ ॥ ਮਨੁ ਮਾਇਆ ਕੈ ਹਾਥਿ ਬਿਕਾਨਉ ॥੧॥ਰਹਾਉ॥ ਤੁਮ ਕਹੀਅਤ ਹੌ ਜਗਤ ਗੁਰ ਸੁਆਮੀ । ਹਮ ਕਹੀਅਤਿ ਕਲਿਜੁਗ ਕੇ ਕਾਮੀ ॥ ੧ ॥ ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ । ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥ ਜਤ ਦੇਖਉ ਤਤ ਦੁਖ ਕੀ ਰਾਸੀ । ਅਜੌ ਨ ਪਤ੍ਹਾਇ ਨਿਗਮ ਭਏ ਸਾਖੀ ॥ ੨ ॥ ਗੋਤਮ ਨਾਰਿ ਉਮਾਪਤਿ ਸ੍ਵਾਮੀ । ਸੀਸੁ ਧਰਨਿ ਸਹਸ ਭਗ

ਗਾਮੀ ॥ ੪ ॥ ਇਨ ਦੂਤਨ ਖਲੁ ਬਧੁ ਕਰਿ ਮਾਰਿਓ। ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥ ੫॥ ਕਹਿ ਰਵਿਦਾਸ ਕਹਾ ਕੈਸੇ ਕੀਜੈ। ਬਿਨੁ ਰਘੁਨਾਥ ਸਰਨਿ ਕਾਕੀ ਲੀਜੈ ॥ ੬ ॥ ॥ ੧ ॥

ਰਵਿਦਾਸ ਜੀ ਪਰਮੇਸ਼ਰ ਅਗੇ ਪ੍ਰਾਰਥਨਾਂ ਕਰੇ ਹੈਂ ਜਗਤ ਕੇ ਦੁਖਾਂ ਕੋ ਸੋਚ ਸੋਚ ਕੇ ਹੇ ਰਘਨਾਥ ਮੈਂ ਕੁਛ ਵੀ ਅਗਜਾਤ ਜੀਵ ਨਹੀਂ ਜਾਨਦਾ ਭਲੇ ਬੁਰੇ ਕੀ ਗਯਾਤ ਕੋ ਮੇਰਾ ਮਨ ਮਾਇਆ ਕੇ ਹਥ ਮੇਂ ਵਿਕ ਰਹਾ ਹੈ ਜੀ ॥ਰਃ॥ ਹੇ ਸੁਆਮੀ ਤੁਮ ਜਗਤ ਕੇ ਗੁਰੂ ਕਹੀਦੇ ਹੋ, ਰਖਯਾ ਕਰਨੇ ਵਾਲੇ ਅਸ· ਮਾਦਕ ਜੀਵ ਅਲਪਗ ਕਲਜੁਗ ਕੇ ਕਾਮਨਾ ਕੇ ਮਾਰੇ ਹੂਏ ਦੇਸਾਂਤ੍ਰੋਂ ਮੇਂ ਰਟਨ ਕਰ ਰਹੇ ਹਾਂ ਜੀ, ਦੱਬ ਕੁਛ ਨਹੀਂ ਆਵਤਾ ਫਲ ਝੂਠ ਆਦਿ ਦੋਸੋਂ ਸੇ ਪੂਰੇ ਹੋਏ ਕਾਮਨਾਂ ਕੋ ਹੀ ਦੀਨ ਹਾਂ ਜੀ ਸਾਡੀ ਰਖਯਾ ਕਰੋ ਜੀ ॥ ੧ ॥ ਕਾਮ ਕ੍ਰੋਧ ਲੋਭ ਮੋਹ ਹੰਕਾਰ ਇਹ ਜੁ ਪੰਚ ਹੈਂ ਪੰਜਾਂ ਦੀ ਗਿਨਤੀ ਵਾ ਪੰਚ ਚੋਧਰੀ ਇਲਤੀ ਇਲਤ ਕਾ ਨਾਮ ਚੌਧਰੀ ਮੇਰੇ ਮਨ ਕੋ ਬਿਗਾੜ ਦੀਆ ਧਰਮ ਸੇ ਭ੍ਰਿਸ਼ਟ ਕਰ ਦੀਆ ਹੈ ਪਲ ਪਲ ਕਾਲ ਮੇਂ ਹੇ ਹਰੀ ਤੇਰੇ ਨਾਲ ਮੇਰਾ ਭੇਦ ਪਛਾਨਿਆ ਹੈ ॥੨॥

ਮੈਂ ਅਪਨੇ ਦੁਖ ਕੋ ਰੋਤਾ ਥਾ ਪ੍ਰੰਤੂ ਉੱਚੇ ਚੜ੍ਹ ਕੇ ਦੇਖਯਾ ਘਰ ਘਰ ਇਹ ਅਗ, ਜਿਥੇ ਦੇਖੀਏ ਗ੍ਰਿਸਤੀਓਂ ਮੇਂ ਸਾਧਾਂ ਵਿਚ ਦੇਖੀਏ ਬਿਨਾਂ ਬਿਚਾਰ ਤੇ ਸਾਰੇ ਹੀ ਛਲੇ ਹੈਂ, ਸਿੰਗੀ

ਰਿਖ ਜਿਸਕੋ ਇਸਤ੍ਰੀ ਕਾ ਬੰਧਨ ਥਾ ਤੇਰਾਂ ਧੀਆਂ ਪੁਤ੍ਰ ਭੁਏ ਹੋਰ ਭੀ ਜਿਧਰ ਦੇਖੀਏ ਦੁਖਾਂ ਕੀ ਖਾਨ ਭਏ ਹੈਂ, ਵੇਦੋਂ ਨੇ ਵੀ ਸ਼ਹਾਦਤ ਦਿਤੀ ਹੈ ਪਰ ਮਨ ਅੰਤਹਕਰਨ ਨਹੀਂ ਪਤੀਆਰਾ ਕਰਦੇ ਮੁਖ ਬ੍ਰਹਮਾਂ ਨੇ ਪੁਤ੍ਰੀ ਲੀਏ, ਸ਼ਿਵਮੋਹਨੀ ਵਾਸਤੇ ਸ਼ਿਵ ਨੂੰ, ਬ੍ਰਿੰਦਾ ਵਾਸਤੇ ਪ੍ਰਾਸ਼ਰ ਮਛੋਦਰੀ ਵਾਸਤੇ ਹੋਰ ਵਡੇ ਵਡੇ ਛਲੇ ਗਏ, ਇਹ ਵੇਦ ਸ਼ਾਸਤ੍ਰ ਨੇ ਗਵਾਹੀ ਦਿਤੀ,ਮਨ ਅਜੇ ਵੀ ਨਿਸ਼ਚਾ ਨਹੀਂ ਕਰਦਾ ॥ ੩ ॥

ਪ੍ਰਥਮ ਅਰਥ ਹੈ ਗੋਤਮ ਨਾਰਿ ਗਾਮੀ ਸਹਸ ਭਗ ਉਮਾ-ਪਤਿ ਸ੍ਵਾਮੀ ਨੇ ਸੀਸ ਧਰਨ ਪਦੋਂ ਕਾ ਐਸੇ ਅਨਵੇ ਕਰਨਾ, ਅਰਥ ਐਸੇ ਹੈ ਗੋਤਮ ਨਾਮ ਜੋ ਰਿਖੀ ਤਿਸਕੀ ਨਾਰੀ ਅਹਿੱ-ਲਿਆ ਤਿਸ ਮੇਂ ਗਮਨ ਕਰਨੇ ਵਾਲਾ ਜੋ ਇੰਦ੍ਰ ਤਿਸਕੋ ਤਾਪ ਕਾ ਫਲ ਹੂਆ "ਭਗ ਲੰਪਟ ਜਾਹਿ ਹਜ਼ਾਰ ਭਗਾ" ਹਜ਼ਾਰ ਭਗ ਕਾ ਦੇਹਨ ਸਰੀਰ ਪੈ ਹੂਆ,ਤਾਂ ਪਛਤਾਪ ਕੀਆ ਇੰਦ੍ਰ ਨੇ, ਉਮਾਪਤ ਸ਼ਿਵਜੀ ਤਿਸਕੇ ਸ੍ਵਾਮੀ ਬ੍ਰਹਮਾਂ ਤਿਸਨੇ ਪਾਂਚ ਸੀਸ ਪੁਤ੍ਰੀ ਲੀਏ ਧਾਰੇ ਐਸੇ ਵੀ ਇਨ ਦੂਸ਼੍ਰੋਂ ਸੇ ਨਾਂ ਬਚੇ, ਇਤ੍ਰੋਂ ਕੀ ਕਿਆ ਬਾਤ ਹੈ। ਦੂਤਜਾ—ਵੇਦ ਮੇਂ ਕਹਾ ਹੈ ਇਤਨੇ ਖਰਾਬ ਭਏ ਗੋਤਮ ਰਿਖੀ ਕੋ ਕ੍ਰੋਧ ਹੂਆ ਇੰਦ੍ਰ ਕੋ ਦੇਖਕੇ ਨਾਰੀ ਅਹਿੱਲਿਆ ਗੋਤਮ ਕੇ ਸ੍ਰਾਪ ਕਰ ਸਿਲਾ ਭਈ, ਉਮਾਪਤਿ ਸ਼ਿਵਜੀ ਮੋਹਿਨੀ ਵਾਸਤੇ ਖਰਾਬ ਹੂਏ, ਉਮਾਪਤਿ ਕੇ ਜਗ ਅਪਮਾਨ ਜੀ ਜਲੀ ਰਾਮ ਜੀ ਕੋ ਛਲਨੇ ਲਗੀ, ਸ੍ਵਾਮੀ ਵਿਸ਼ਨ ਜੀ ਬ੍ਰਿੰਦਾ ਵਾਸਤੇ ਪਥਰ ਸ੍ਰਾਪ ਕਰ ਭਏ, ਸੀਸ ਬ੍ਰਹਮਾਂ ਨੇ ਪੰਜ ਧਾਰੇ ਭਗ ਗਾਮੀ ਇੰਦ੍ਰ ਕੋ ਸਹਸ ਹਜਾਰ ਭਗ ਭੁਏ ਲੁਕਿਆ ਸ਼ਰਮ ਕਰ ਇੰਦ੍ਰ ॥ ੪ ॥

ਇਨਾਂ ਪੰਜਾਂ ਦੂਤਾਂ ਨੇ ਖਲੁ ਨਿਸਚੇ ਵਾ ਇਨਾਂ ਜੀਵਾਂ ਕੋ ਖਲਾ ਮਾਰਕੇ ਨਾਸ ਕਰਿਆ ਹੈ, ਕਿੰਵਾ ਬੰਨ੍ਹ ਦੀਆ ਵਡੇ ਭਾਰੀ ਨਿਰਲੱਜ ਹੈਂ ਅਜ ਤਕ ਵੀ ਹਾਰਦੇ ਨਹੀਂ ॥੫ ॥

ਰਵਿਦਾਸ ਜੀ ਕਹੈਂ ਕਹਾਂ ਜਾਈਏ ਅਰ ਕਿਆ ਉਪਾਵ ਇਨਤੇ ਬਚਨ ਕਾ ਕੀਜੈ ਕਰੀਏ ਬਿਨਾਂ ਰਾਮ ਜੀ ਪ੍ਰਮੇਸ਼ਰ ਤੇ ਕਿਸ ਕੀ ਸ਼ਰਨ ਲਈਏ ਜਿਸ ਤੇ ਡਰ ਕੇ ਛਡ ਜਾਨ ॥

ਟੋਡੀ ਬਾਣੀ ਭਗਤਾਂ ਕੀ

ੴ ਸਤਿਗੁਰਪ੍ਰਸਾਦਿ ॥

**ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ । ਜਲ ਕੀ ਮਾਛੁਲੀ ਚਰੈ ਖਜੂਰਿ ॥ ੧ ॥ ਕਾਇ ਰੇ ਬਕਬਾਦੁ ਲਾਇਓ । ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥ ੧ ॥ ਰਹਾਉ ॥ ਪੰਡਿਤੁ ਹੋਇ ਕੈ ਬੇਦੁ ਬਖਾਨੈ ॥ ਮੂਰਖੁ ਨਾਮ ਦੇਉ ਰਾਮਹਿ ਜਾਨੈ ॥ ੨ ॥ ੧ ॥**

ਕੋਈ ਪੁਰਸ਼ ਝਗੜਤੇ ਹੁਏ ਨਾਮ ਦੇਵ ਜੀ ਕੇ ਪਾਸ ਆਏ ਕਹਿਨੇ ਲਗੇ ਹੇ ਭਗਤ ਜੀ ਇਹ ਕਹਿਤਾ ਹੈ ਮੈਂ ਪ੍ਰਮੇਸ਼ਰ ਕੋ ਪਾਇਆ ਹੈ,ਦੂਜਾ ਕਹਿਤਾ ਹੈ ਪ੍ਰਮੇਸ਼ਰ ਕੋਈ ਸ਼ਕਾਰ ਹੈ ਜੋ ਤੈਨੇ ਪਾ ਲਿਆ ਹੈ ? ਐਸੇ ਝਗੜਿਤਆਂ ਕੋ ਨਾਮ ਦੇਵ ਜੀ ਕਹਿਤੇ ਭਏ,ਪ੍ਰਮੇਸ਼ਰ ਕੋ ਕੋਈ ਬੋਲਤਾ ਹੈ ਨੇੜੇ ਹੈ,ਕੋਈ ਕਹਤਾ ਹੈ ਦੂਰ ਹੈ, ਪ੍ਰਮੇਸ਼ਰ ਕਦੋਂ ਮਿਲਤਾ ਹੈ, ਪ੍ਰੰਤੂ ਸਾਡਾ

ਨਿਸਚਾ ਸੁਣੋਂ ਤਾਂ ਐਸੇ ਹੈ-ਦੋਨੋਂ ਕਾ ਕਹਿਨਾ ਜੈਸੇ ਕੋਈ ਕਹੈ ਜਲ ਕੇ ਰਹਿਨੇ ਵਾਲੀ ਮਛੀ ਖਜੂਰ ਕੇ ਬ੍ਰਿਛ ਪਰ ਜਾ ਚੜ੍ਹੀ ਹੈ, ਜੇ ਏਹ ਬਾਤ ਸਚੀ ਹੈ ਤਾਂ ਪ੍ਰਮੇਸ਼ਰ ਕਾ ਵੀ ਨੇੜਾ ਦੂਰ ਠੀਕ ਹੈ, ਦੋਨੋਂ ਹੀ ਬਾਤੇਂ ਅਸੰਭਵ ਹੈਂ ਨੇੜੇ ਤਾਂ ਇਸ ਕਰ ਨਹੀਂ ਕਿਹਾ ਜਾਂਦਾ ਕਿਸੀ ਇੰਦ੍ਰੇ ਕਾ ਵਿਸ਼ੇ ਨਹੀਂ। ਦੂਰ ਨਹੀਂ ਕਹੀਤਾ ਕਿ ਤਿਸ ਬਿਨ ਸੱਤਾ ਸਫੁਰਤੀ ਕੌਨ ਦੇਵੇ? ॥ ੧ ॥ ਤਾਂਤੇ ਹੇ ਭਾਈ ਕਿਸ ਵਾਸਤੇ ਬਕਬਾਦ ਬਿਅਰਥ ਬਚਨ ਕਹਿਤੇ ਹੋ, ਜਿਸਨੇ ਹਰੀ ਕੋ ਪਾ ਲੀਆ ਹੈ ਤਿਸਨੇ ਛਪਾਇਆ ਹੈ, ਜੈਸੇ ਧਨ ਕੋ ਧਨੀ ਛਪਾਏ ਗੁਝਾ ਰਾਖਤਾ ਹੈ ਕਹਿਤਾ ਨਹੀਂ ਫਿਰਤਾ। ਪ੍ਰਮਾਨ-ਸੋਈ ਅਜਾਨ ਕਹੈ "ਮੈ ਜਾਨਾ ਜਾਨਨ ਹਾਰ ਨ ਛਾਨਾਂ ਡੇਕਿੰ"॥ਸੰਕ॥ ਜੇ ਛਪਾਵੇ ਤਾਂ ਅਗੇ ਕਿਸੀ ਕੀ ਕਲਜਾਨ ਨ ਚਾਹੀਏ ਸੰਪ੍ਰਦਾ ਨਾਸ ਹੋ ਜਾਏਗੀ। ਉਤ੍ਰ-"ਜਿਨ ਹਰਿ ਪਾਇਓ" ਕਿਆ ਤਿਸਨੇ ਛਪਾ ਲੀਆ ਹੈ ਤਿਸਨੇ ਛਪਾਇਓ ਕਿਆ ਪ੍ਰਗਟ ਕੀਆ ਹੈ? "ਵਿਦਜਾ ਵਿਨਜ ਸੰਪੰਨੇ ਬ੍ਰਹਮਣੇ ਗਵਿਹਸ੍ਤਿਨਿ ਸੁਨੀਚੈਵ ਸੁਪਾਕੇਚ ਪੰਡਿਤਾ ਸਮ ਦਰਸ਼ਨਾਂ"। ਪੰਡਿਤ ਲੋਕ ਵੇਦੋਂ ਕਰਕੇ ਚੇਤੰਨ ਕੋ ਪ੍ਰਤਪਾਦਨ ਕਰਦੇ ਹੈਂ ਪੂਰਨ ਰੂਪ ਜਾਨਕੇ ਕਹਿਤੇ ਹੈਂ ਅਪਨੀ ਨਿਮ੍ਰਤਾ ਕਹਿਤੇ ਹੈਂ ਹੇ ਭਗਵੰਤ। ਮੈਂ ਮੂਰਖ ਜੋ ਹਾਂ ਨਾਮਦੇਵ ਜੀ ਕਹੈਂ ਰਾਮ ਕੋ ਹੀ ਜਾਨਤਾ ਹੋਂ ਰਮਜਾ ਪੂਰਨ ਜਾਨਤਾ ਹੈ ॥ ੨ ॥ ੧ ॥

**ਕਉਨੁ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ।**
**ਪਤਿਤ ਪਵਿਤ ਭਏ ਰਾਮ ਕਹਤ ਹੀ ॥ ੧ ॥**

ਰਹਾਉ ॥ ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ॥ ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈ॥ ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ॥ ਗੁਰਮਤਿ ਰਾਮ ਕਹਿ ਕੋ ਕੋ ਨ ਬੈਕੁੰਠਿ ਗਏ ॥੩॥੨॥

ਰਾਮ ਨਾਮ ਕਾ ਐਸਾ ਪ੍ਰਤਾਪ ਹੈ, ਰਾਮ ਨਾਮ ਕੇ ਉਚਾਰਨ ਕਰਕੇ ਕਿਸ ਕੋ ਕਲੰਕ ਰਹਿਆ ਹੈ, ਲੋਈ ਪਾਸ ਜੋ ਕੁਸਟੀ ਆਇਆ ਫੇਰ ਗੁਸਾਈਂ ਤੁਲਸੀ ਦਾਸ ਨੇ ਇਕ ਹਤਯਾਰੇ ਕੋ ਰਾਮ ਨਾਮ ਕਹਾ ਕੇ ਵਰਤਾਇਆ, ਬ੍ਰਹਮਨਾਂ ਕੀ ਈਰਖਾ ਕਰ ਨੰਦੀ ਪਥਰ ਕਾ ਭੋਜਨ ਗ੍ਰਹਨ ਕਰ ਲੀਆ, ਕਾਕਭਿਸੁੰਡ ਕਾ ਪ੍ਰਸੰਗ ਦੇਖੋ "ਰਕਾਰ ਅਖਰ ਕੇ ਕਹਿਤ ਹੀ ਸਭੀ ਪਾਪ ਉਠ ਜਾਹਿ। ਮਤ ਮਕਾਰ ਕੇ ਪਟ ਮਿਲੇ ਬੀਰ ਭਸਮ ਹੋਇ ਜਾਹਿ" ਰਾਮ ਨਾਮ ਕੇ ਕਹਿਨੇ ਸਾਥ ਪਤਤ ਪਾਪੀ ਜੋ ਥੇ ਪਵਿਤ੍ਰ ਹੋਤੇ ਭਏ "ਕਬੀਰ ਸੁਪਨੇ ਹੂ ਬਰੜਾਇਕੈ ਜਿਹ ਮੁਖ ਨਿਕਸੈ ਰਾਮ। ਤੇਹੀ ਕਿਸ ਕੀ ਬਾਪੁਰੀ ਪਵਿਤ੍ਰ ਹੋਇਗੋ ਗ੍ਰਾਮ"॥ਰਖ॥ ਰਾਮ ਨਾਮ ਕੇ ਸਾਥ ਨਾਮ ਦੇਉ ਜਨ ਕੋ ਪ੍ਰਤਗਯਾ ਦ੍ਰਿੜ੍ਹਤਾ ਆਈ ਇਕਾਦਸੀ ਬ੍ਰਤਾਦਿਕ ਸਭ ਰਹਿ ਚੁਕੇ, ਤੀਰਥ ਵੀ ਰਹਿ ਚੁਕੇ ਕਿਆ ਕਰਨਾ ਹੈ ਜਾ ਕਰ, ਕਿੰਵਾ ਏਕਾਦਸੀ ਬ੍ਰਤ ਜੇਕਰ ਪੂਰਾ ਪੂਰਾ ਰਹੇ ਤਾਂ ਤੀਰਥਾਂ ਕੋ ਕਿਆ ਜਾਨਾ ਹੈ। ਤ੍ਰਿਤਯੇ ਏਕਾਦਸੀ ਪ੍ਰਮਾਤਮਾ ਕੇ ਦੇਸ ਵਿਚ ਵਰਤਦਾ ਰਹੈ ਵਾ ਇਕਾਦਸੀ ਯਾਰਾਂ ਕਾ ਨਾਮ ਹੈ, ਦਸ ਇੰਦ੍ਰੀਆਂ ਇਕ ਮਨ

ਕੋ ਵਰਜ ਰਖੇ ਤਾਂ ਕਾਹਨੂੰ ਤੀਰਥੋਂ ਮੈਂ ਜਾਵੈ ॥ ੨ ॥ ੨ ॥

**ਤੀਨਿ ਛੰਦੇ ਖੇਲੁ ਆਛੈ ॥ ੧ ॥ ਰਹਾਉ ॥ ਕੁੰਭਾਰ ਕੇ ਘਰ ਹਾਂਡੀ ਆਛੈ ਰਾਜਾ ਕੇ ਘਰ ਸਾਂਡੀ ਗੋ ॥ ਬਾਮਨ ਕੇ ਘਰ ਰਾਂਡੀ ਆਛੈ ॥ ਰਾਂਡੀ ਸਾਂਡੀ ਹਾਂਡੀ ਗੋ ॥ ੧ ॥ ਬਾਣੀਏ ਕੇ ਘਰ ਹੀਂਗੁ ਆਛੈ ॥ ਭੈਸਰ ਮਾਥੈ ਸੀਂਗੁ ਗੋ ॥ ਦੇਵਲ ਮਧੇ ਲੀਗੁ ਆਛੈ ਲੀਗੁ ਸੀਗੁ ਹੀਗੁ ਗੋ ॥ ੨ ॥ ਤੇਲੀ ਕੇ ਘਰ ਤੇਲੁ ਆਛੈ ਜੰਗਲ ਮਧੇ ਬੇਲ ਗੋ ॥ ਮਾਲੀ ਕੇ ਘਰ ਕੇਲ ਆਛੈ ਕੇਲ ਬੇਲ ਤੇਲ ਗੋ ॥ ੩ ॥ ਸੰਤਾਂ ਮਧੇ ਗੋਬਿੰਦੁ ਆਛੈ ॥ ਗੋਕਲ ਮਧੇ ਸਿਆਮ ਗੋ ॥ ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਗੋ ॥ ੪ ॥ ॥ ੩ ॥**

ਤੀਨ ਪ੍ਰਕਾਰ ਕਾ ਖੇਲ ਹੈ ਸੰਸਾਰ ਹੀ ਤੀਨ ਗੁਣੋਂ ਕਰ ਰਚਤਹੈ,ਰਾਜਸੀ ਮਨੁਖ ਹੈਂ ਤਾਮਸੀ ਪਸ਼ੂ ਪੰਛੀ ਸ੍ਰਪਾਦਿਕਹੈ ਸਾਂਤਕੀ ਦੇਵਤੇ ਸੰਤ ਗੁਰੂ ਹੈਂ,ਕਿੰਵਾ ਵੇਦ ਮੈਂ ਕਰਮ ਉਪਾ- ਸ਼ਨਾ ਗਯਾਨ ਤਿੰਨ ਖੇਲ ਹੈਂ,ਇਸ ਸਬਦ ਮੈਂ ਵੀ ਐਸੇ ਹੀ ਤਿੰਨ ਪ੍ਰਕਾਰਕੇ ਦ੍ਰਿਸ਼ਟਾਂਤ ਦੇਕੇ ਦਾਰਸ੍ਰਾਂਤ ਕਹੇਂਗੇ। ਕੁਮਿਹਾਰ ਜੋ ਮ੍ਰਿਤਕਾ ਕੇ ਭਾਂਡੇ ਬਨਾਤਾ ਹੈ ਤਿਸਕੇ ਘਰ ਮੈਂ ਸਾਬਤ ਭਾਂਡੇ ਟੂਟੇ ਹੂਏ ਜਿਤਨੇ ਹੋਨ ਸੋਭਤੇ ਹੈਂ ਅਰ ਰਾਜਾ ਕੇ

ਗ੍ਰਹ ਸਾਂਡੀ ਨਾਮ ਹੈ ਸੈਨਾਂ ਕਾ ਜਿਤਨੀ ਜ਼ਿਆਦਾ ਸੈਨਾਂ ਹੋਵੇਗੀ ਸ਼ਤਰੂ ਡਰੇਗਾ, ਨਹੀਂ ਤੋਂ ਸਾਂਡੀ ਹਸਤਨੀ ਹਾਥੀ ਘੋੜਾ ਜਿਤਨਾ ਹੋਵੇ ਇਤਨੀ ਹੀ ਰਾਜਾ ਕੀ ਸੋਭਾ ਹੋਤੀ ਹੈ, ਕਿੰਵਾ ਸਾਂਡੀ ਰਾਜਨੀਤ ਕਾ ਨਾਮ ਹੈ, ਜੇ ਰਾਜਾ ਕੇ ਰਾਜ ਮੈਂ ਨਿਆਂ ਨਾ ਹੋਇਆ ਹੋਰ ਭਾਵੇਂ ਕਿਤਨੀਆਂ ਸੈਨਾਂ ਹਸਤੀ ਕੱਠੇ ਕਰੇ ਸੋਭਾ ਨਹੀਂ ਹੋਤੀ, ਪ੍ਰਮਾਨ ਸ੍ਰੀ ਗੁਰ ਜੀ ਸੰਸਕ੍ਰਿਤੀ ਮੈਂ ਸਲੋਕ–"ਸਿਆਮਲੰ ਮਧੁਰ ਮਾਨੁਖਜੰ ਰਿਦਯੰ ਭੂਮਿ ਵੈਰਣਹ। ਨਿਵੰਤਿ ਹੋਵੰਤਿ ਮਿਥਜਾ ਚੇਤਨੰ ਸੰਤ ਸ੍ਰਜਨਹ।" ਗੁਰੂ ਜੀ ਰਾਜਨੀਤ ਕਹੈਂ ਸ਼ਾਮ ਕਾਲੇ ਰੰਗ ਵਾਲਾ ਮਧਰਾ ਆਦਮੀ ਹੋਵੇ ਉਸਕਾ ਵਿਸਾਹ ਨਹੀਂ ਕਰਨਾ "ਅਪਨੇਂ ਸਮੇਂ ਬਿਚਾਰਕੇ ਕਾਰਜ ਨਾਹਿ ਅਚੂਕ। ਦਿਵਸ ਕਾਂਗ ਘੁਘੂ ਹਨੇ ਨਿਸ ਕੋ ਕਾਗੇ ਘੂਕ।" ਦ੍ਰਿਸ਼ਟਾਂਤ-ਇਕ ਸਮੇਂ ਰਾਜਾ ਤੇ ਵਜ਼ੀਰ ਸ਼ਕਾਰ ਕੋ ਚਲੇ ਜਾਤੇ ਥੇ, ਵਜ਼ੀਰ ਪੰਛੀਆਂ ਕੀ ਅਵਾਜ਼ ਸੁਨ ਕਰ ਹੱਸ ਪੜਾ, ਰਾਜਾ ਕੋ ਭ੍ਰਮ ਹੂਆ ਕਿਉਂ ਹਸਾ ਹੇ ਵਜ਼ੀਰ ਸਚ ਕਹੁ, ਖਹਿੜੇ ਪਇਆ ਤਾਂ ਵਜ਼ੀਰ ਨੇ ਕਹਾ ਜੀ ਉੱਲੂ ਤੇ ਉੱਲਨਿ ਆਪਸ ਮੇਂ ਲੜ ਰਹੇ ਹੈਂ, ਉੱਲਨਿ ਕਹਿਤੀ ਹੈ ਤੂੰ ਧੀ ਕੋ ਵਿਵਾਹ ਕਿਉਂ ਨਹੀਂ ਦੇਤਾ, ਉਲੂ ਕਹਿਤਾ ਹੈ ਠਹਿਰ ਜਾਹ ਛੇ ਮਹੀਨੇ ਤਕ ਬਾਰਾਂ ਕੋਹਾਂ ਕੀ ਉਜਾੜ ਹੋ ਜਾਵੇਗੀ ਤਾਂ ਦਾਜ ਦੇਕੇ ਧੀ ਕੋ ਵਿਵਾਹਾਂਗੇ, ਨੌਸ਼ੇਰਵਾਂ ਨੇ ਨਿਆਉਂ ਨੀਤ ਛਡੀ ਹੈ ਤੂੰ ਕਾਹਲੀ ਨਾ ਹੋਹੁ। ਇਤਨੀ ਬਾਤ ਵਜ਼ੀਰ ਕੀ ਸੁਨਕੇ ਰਾਜਾ ਨੇ ਛੇਤੀ ਆ ਕੇ ਹੁਕਮ ਦੀਆ ਜਿਸਨੇ ਕੁਛ ਅਰਜ ਕਰਨੀ ਹੈ ਸੋ ਆਵੇ, ਇਤਨੀ ਬਾਤ ਕੋ ਸੁਨਕੇ ਲੋਕਾਂ ਨੇ ਚਿੱਠੀਆਂ

ਸੇ ਖੂਹਾ ਭਰ ਦੀਆ ਜੋ ਹੋਂਦ ਥਾ ਚਿੱਠੀਓਂ ਕਾਇਕ ਤੇਲੀ ਕੋ ਲੋਕਾਂ ਨੇ ਕਹਾ ਤੂੰ ਭੀ ਚਿੱਠੀ ਪਾ ਦੇਹ ਇਸਤ੍ਰੀ ਤੇਰੀ ਰਾਜਾ ਕੇ ਟਿੱਕਾ ਨੇ ਖੋਸੀ ਹੈ ਮਤ ਸੁਨੀ ਜਾਏ, ਉਸਨੇ ਵੀ ਚਿਠੀ ਲਿਖਕੇ ਪਾ ਦਿਤੀ, ਸ੍ਰਕਾਰ ਕੇ ਪੁਤ੍ਰ ਨੇ ਮੇਰੀ ਤੇਲਨ ਕਿਉਂ ਖੋਸੀ ਹੈ ? ਮੈਨੂੰ ਦਿਵਾਈ ਜਾਏ। ਰਾਜਾ ਕਾ ਪੁੱਤ੍ਰ ਹੈ ਮੇਰਾ ਨਿਆਂ ਕਬ ਕਰੇਗਾ, ਹਛਾ ਪ੍ਰਮੇਸ਼ਰ ਆਸ੍ਰ ਪਾ ਦਿਤੀ। ਸਵੇਰ ਕੋ ਸਰਕਾਰ ਨੇ ਸੁਨਨਾ ਅਰਜ਼ੀਓਂ ਕਾ ਸ਼ੁਰੂ ਕੀਆ, ਪਹਿਲੇ ਹੀ ਤੇਲੀ ਕੀ ਚਿੱਠੀ ਆਈ ਸਭ ਕੇ ਊਪਰ ਹੋਨੇ ਸੇ ਵਜ਼ੀਰ ਸੁਨਾਏ ਨਾ, ਰਾਜਾ ਨੇ ਆਪ ਲੇਕਰ ਪੜ੍ਹੀ ਹਾਲ ਮਲੂਮ ਕੀਆ ਅਨਰਥ ਹੂਆ ਹੈ, ਹੁਕਮ ਦੀਆ ਟਿੱਕੇ ਕੇ ਚਾਰ ਟੁਕੜੇ ਕਰਕੇ ਚਾਰ ਦਰਵਾਜ਼ੇ ਸ਼ਹਿਰਕਿਆਂ ਮੇਂ ਟਾਂਗਾ ਜਾਏ ਸਖਤ ਹੁਕਮ ਕਰ ਐਸੇ ਹੀ ਕੀਆ, ਬਾਕੀ ਹੁਕਮ ਦੀਆ ਕੱਲ ਕੋ ਹੋਰ ਨਿਆਉਂ ਹੋਵੇਗਾ, ਨਾਲੇ ਪੁੱਤ੍ਰ ਕਾ ਵੀ ਸੋਕ ਹੂਆ। ਜੋ ਕਿਸੀ ਸੇ ਜ਼ੁਲਮ ਥਾ ਲੋਕੋਂ ਨੇ ਆਪ ਹੀ ਨਿਬੇੜ ਲੀਆ, ਉਸ ਨੌਸ਼ੇਰਵਾਂ ਕੋ ਸਭ ਗਾਵਤੇ ਹੈਂ ਰਾਜਨੀਤ ਕਰ।

ਸਤ ਸਮੁੰਦ੍ਰ ਕਾ ਪਾਨੀ ਗੜ੍ਹ ਮੇਂ ਹਜ਼ਾਰ ਗੜ੍ਹ ਤਵੇ ਪਰ ਪੈਕੇ ਇਕ ਬੂੰਦ ਪਾਨੀ ਜੈਸੇ ਸੜਦਾ ਹੈ ਤਵੇ ਹੇਠ ਬੇਨਿਆਈਂ ਰਾਜਿਆਂ ਕੇ ਸਿਰ ਬਲਤੇ ਹੈਂ ਲਕੜਾਂ ਸ੍ਰੀਖਾ ਉਥੇ, ਜਿਸ ਵਕਤ ਇਨ੍ਹਾਂ ਕਰਮਾਂ ਕਾ ਫਲ ਲਵੇਗਾ। ਹੁਣ ਕਹਤੇ ਹੈਂ ਰਾਜੇ ਨਿਹਕਲੰਕ ਹੈਂ ਜੇ ਨਿਹ ਕਲੰਕ ਹੋਂਦੇ ਰਾਜੇ ਤਾਂ ਪਿਛਲੇ ਰਾਜਿਆਂ ਨੂੰ ਸ੍ਰਾਪ ਕਿਉਂ ਮਿਲਦੇ । ਕੀਟਾਂ ਨੇ ਕਿਆ ਸਮ੍ਰਥਾ ਕਰਨੀ ਹੈ ਤ੍ਰਿਲੋਕੀ ਕਾ ਰਾਜਾ ਇੰਦ੍ਰ ਤਿਸਨੇ ਗੋਤਮ

ਰਿਖੀ ਕੀ ਨਿਰਾਦਰੀ ਕਰੀ ਅ ਹਿਲਿਆ ਸੇ ਖਰਾਬ ਭਯਾ ਰਿਖੀ ਨੇ ਸਰਾਪ ਦੀਆ, ਹਜ਼ਾਰ ਭਗ ਹੋਨੇ ਸੇ ਬਿਸ਼ਰਮ ਹੋ ਕਰ ਲੁਕ ਗਿਆ ਸਭਾ ਮੇਂ ਬੈਠਨਾਂ ਨਾ ਪਾਇਆ। ਉਸ ਵਖਤ ਉਸ ਕੀ ਨਿਸ ਕਲੰਕਤਾ ਕਹਾਂ ਗਈ ਰਹੀ। ਜਦ ਤ੍ਰਿਲੋਕੀ ਕਾ ਰਾਜਾ ਕਲੰਕੀ ਭਇਆ ਤਾਂ ਪਾਂਚ ਸਾਤ ਗ੍ਰਾਮਕੇ ਰਾਜਿਆਂ ਕੀ ਨਿਸਕਲੰਕਤਾ ਬਿਲਕੁਲ ਝੂਠੀ ਹੈ ਸਮਝ ਜਾਣ ਨਹੀਂ ਤੋ ਨਰਕੋਂ ਤੇ ਨਾ ਬਚੇਂਗੇ 'ਨੀਤ ਨਿਪੁਨ ਰਾਜਾਨ ਕੋ ਅਜੁਗਤ ਨਾਹਨ ਸੁਹਾਇ। ਕਰਤ ਤਪਸਯਾ ਸੂਦ੍ਰ ਕੋ ਜਯੋਂ ਮਾਰਯੋ ਰਘੁਰਾਇ॥" ਸਾਂਡੀ ਕੇ ਤਿਨ ਅਰਥ ਭਏ ਸੈਨਾਂ ਚਾਰ ਪ੍ਰਕਾਰ ਕੀ ੧ ਹਥਨੀ ੨ ਰਾਜਨੀਤ ੩ ਬਾਮਨ ਕੇ ਘਰ ਰਾਂਡੀ ਇਸਤ੍ਰੀ ਬ੍ਰਹਮਨੀ ਰੰਡੀ ਹੋ ਜਾਏ ਤਾਂ ਲੋਕ ਦਇਆ ਕਰਕੇ ਹੰਦੇ ਮਣਸਨਾਂ ਪੂਜਨਾਂ ਦੇਕੇ ਛਤ੍ਰੀ ਕੇ ਰੰਡੀ ਹੋਵੇ ਤਾਂ ਸਾਰੀ ਉਮਰ ਦੁਖੀ ਰਹਿਤੀ ਹੈ ਕਿੰਵਾ ਰਾਂਡੀ ਪਤ੍ਰੀ ਜੋਤਸ਼ ਕੇ ਲਗਨ ਗਿਣਕੇ ਸੁਨਾਨੇ ਤੀਜਾ ਰਾਂਡੀ ਬ੍ਰਹਮ ਬਿਦਿਆ ਸਰਬ ਪ੍ਰ- ਪੰਚ ਕਾ ਨਾਸ ਕਰਤੀ ਰਾਂਡੀ ਵੀ ਕਹੀ ਸਾਂਡੀ ਵੀ ਕਹੀ ਹਾਂਡੀ ਵੀ ਗੋ ਕਹੀ ਹੈ ਤਿੰਨ ਦ੍ਰਿਸ਼ਟਾਂਤ ਭਏ ਬਾਣੀਆ ਜੋ ਦੁਕਾਨਦਾਰ ਹੈ ਤਿਸਕੀ ਦੁਕਾਨ ਮੈਂ ਹੀਂਗ ਨਾਮ ਸੁਗੰਧਤਾ ਵਾਲੀ ਵਸਤੂ ਕਸਤੂਰੀ, ਕੇਸਰ, ਕਪੂਰ ਗੋਰੋਚਨ, ਮੁਸ਼ਕੰਬਰ ਇਹ ਸੋਭਤੇ ਹੈਂ ਕਿੰਵਾ ਹੀਂਗ ਨਾਮ ਜੋ ਉਚਾ ਮੁਖ ਕਰ ਬੋਲੇ ਘੋੜਾ, ਖੱਚਰ, ਊਠ ਇਤਆਦੀ। ਤ੍ਰਿਤੀ ਹੀਂਗ ਹੁੰਡੀ ਚਲੈ ਦੋ ਚਾਰ ਹਜ਼ਾਰ ਕੀ ਦੇਸ ਦਿਸੰਤ੍ਰੋਂ ਮੈਂ ਚਲਤੀ ਹੈ ਜੈਸੇ ਨਰਸੀ ਕੀ ਹੁੰਡੀ ਹੈ ਸਾਂਵਲ ਸ਼ਾਹ ਪ੍ਰਤੀ। ਚੌਥਾ ਹੀਂਗ ਹੰਕਾਰ, ਬ੍ਰਹਮਨ ਸਾਧੂ ਗ੍ਰਿਹਸਥੀਆਂ ਕੋ ਹੰਕਾਰ ਨਹੀਂ ਸੋਭਤਾ ਛਤ੍ਰੀ ਕੋ ਹੰਕਾਰ ਹੋਤਾ ਹੈ

ਭੈਂਸਰ ਨਾਮ ਮਹੀਂ ਕਾ ਹੈ ਮੈਹੇ ਕੇ ਮਥੇ ਮੈਂ ਸਿੰਗ ਹੋਵੇ ਤੌਂ ਸੋਭਤੀ ਹੈ। ਸੰਕਾ-ਜੇ ਦੁਧ ਨਾ ਹੋਇਆ ਤਾਂ ਸਿੰਗੋਂ ਕੀ ਪੂਜਾ ਤੋ ਨਹੀਂ ਕਰਨੀ ਇਸ ਲੀਏ ਔਰ ਹੈ। ਭੈਂਸਰ ਨਾਮ ਗੈਂਡੇ ਕਾ ਹੈ ? ਇਕ ਸਿੰਗ ਮਥੇ ਮੈਂ ਹੋਤਾ ਹੈ ਗੈਂਡੇ ਕੇ ਸੋਭਤਾ ਹੈ, ਦੇਵਲ ਜੋ ਮੰਦਰ ਠਾਕਰ ਦ੍ਵਾਰੇ ਸ਼ਿਵਾਲਾ ਤਿਸ ਮੈਂ ਸ਼ਿਵ ਲਿੰਗ ਪੂਜਾ ਕੋ ਹੋਵੇ, ਜੈਸੇ ਕਾਂਸ਼ੀ ਮੇਂ ਵਿਸ਼ੇਸ਼੍ਨਾਥ ਹੈ ਠਾਕੁਰ ਦ੍ਵਾਰੇ ਮੈਂ ਸਾਲਗ੍ਰਾਮ ਸੋਭੇ ਹੈ ਧਰਮਸਾਲਾ ਮੈਂ ਸ੍ਰੀ ਗੁਰੂ ਪਾਤਿਸ਼ਾਹਾਂ ਕੇ ਪਾਤਿਸ਼ਾਹ ਗੁਰੂਗ੍ਰੰਥ ਸਾਹਿਬ ਜੀ ਪੂਜਨੇ ਜੋਗ, ਲੀਂਗ ਤੇ ਸੀਂਗ ਤੇ ਹੀਂਗ ਗੋ ਕਹੇ ਹੈਂ ਤਿੰਨੇ ॥ ੨ ॥ ਤੇਲ ਕੇ ਨਿਕਾਸਨੇ ਵਾਲਾ ਜੋ ਤੇਲੀ ਤਿਸਕੇ ਗ੍ਰਹ ਮੈਂ ਤੇਲ ਜਿਤਨਾ ਹੋਵੇ ਤਿਤਨਾ ਹੀ ਸੋਭਤਾ ਹੈ, ਜੰਗਲ ਵਿਚ ਬੇਲਾਂ ਅਰ ਝਲ ਜਿੰਨੇਂ ਹੋਨ ਸੋਭਤੇ ਹੈਂ, ਮਾਲੀ ਜੋ ਹੈ ਬਾਗਵਾਨ ਤਿਸਕੇ ਗ੍ਰਹਿ ਬਾਗ ਮੇਂ ਕੇਲਾ ਸੋਭਤਾ ਹੈ, ਬਾਗ ਕੀ ਪਤਿ ਕੇਲਾ ਹੈ ਕੇਲਾ ਤੇ ਬੇਲਿ ਤੇਲ ਗੋ ਕਹਾ ਹੈ ॥ ੩ ॥

ਦਾਸ੍ਰਾਂਤ ਇਹ ਹੈ ਜੈਸੇ ਉਨਕੇ ਗ੍ਰਹੋਂ ਮੈਂ ਵੋਹੀ ਵਸਤੂ ਆਛੀ ਲਗਤੀ ਹੈ ਐਸੇ ਹੀ ਸੰਤੋਂ ਕੇ ਗ੍ਰਹ ਮੇਂ ਕਿਆ ਅੰਤਹ ਕਰਨ ਰੂਪੀ ਗ੍ਰਹ ਮੈਂ ਗੋਬਿੰਦ ਪ੍ਰਮਾਤਮਾ ਹੀ ਇਕ ਰਸ ਦ੍ਰਿੜ੍ਹ ਅਭਜਾਸ ਕਰਕੇ ਨਿਸਚਾ ਪ੍ਰਗਟ ਭਜਾ, ਜੈਸੇ ਗੋਕਲ ਮੈਂ ਕ੍ਰਿਸ਼ਨ ਜੀ ਸੋਭਤੇ ਥੇ ਐਸੇ ਹੀ ਨਾਮੇ ਕੇ ਰਿਦੇ ਮੇਂ ਰਾਮ ਨਾਮ ਸੋਭਤਾ ਹੈ, ਰਾਮ ਸ਼ਾਮ ਗੋਬਿੰਦ ਗੋ ਕਹੇ ਹੈਂ ਨੌ ਦ੍ਰਿਸਟਾਤੋਂ ਕਰ ਸੰਤ ਕਾ ਦ੍ਰਿਸ਼੍ਟਾਂਤ ਸਿਧ ਭਇਆ, ਰਾਂਡੀ ਸਾਡੀ ਹਾਂਡੀ ਲੀਂਗ ਸੀਂਗ ਹੀਂਗ ਕੇਲ ਬੇਲ ਤੇਲ। ਨੌ ਦ੍ਰਿ- ਸਟਾਤੋਂ ਕਾ ਭਾਵ ਐਸੇ ਹੈ-ਨੌਧਾ ਭਗਤੀ ਵਾਲੇ ਜੋ ਸੰਤ ਹੈਂ

ਤਿਨਾਂ ਸੰਤਾਂ ਵਿਚ ਗੋਬਿੰਦ ਅਛਾ ਪ੍ਰਕਾਸ਼ਤਾ ਹੈ ਕਿੰਵਾ ਹੋਰ ਭਾਵ ਐਸੇ ਹੈਂ ਨੌ ਪ੍ਰਕਾਰ ਕੇ ਸਾਧਨ ਵਿਰਾਗ ਵਵੇਕ ਖਟ ਸੰਪਤੀ ਮੋਖ ਇਛਾ ਸਰਨ ਮਨਨ ਨਿਧਜਾਸਨ ਤਤ ਤ੍ਵੰ ਕਾ ਸੋਧਨ ਉਪਾਸ਼ਨਾ ਇਨਾਂ ਨੌਵਾਂ ਵਾਲੇ ਸੰਤੋਂ ਮੈਂ ਗੋਬਿੰਦ ਪ੍ਰਕਾਸ਼ਤਾ ਹੈ ਕਿੰਵਾ ਨੌ ਖੰਡੇ ਹੈਂ ਜਿਨ੍ਹਾਂ ਨੇ ਤਿਨਾਂ ਸੰਤਾਂ ਮੈਂ ਗੋਬਿੰਦ ਹੈ ਗੋਕਲ ਨੌਵਾਂ ਕਾਮ ਕ੍ਰੋਧ ਲੋਭ ਮੋਹ ਹੰਕਾਰ ਤ੍ਰਿਨੇ ਗੁਨ ਨੌਵਾਂ ਦੇਹ ਅਧਜਾਸ ॥ ੪ ॥ ੩ ॥

ਤਿਲੰਗ ਬਾਣੀ ਭਗਤਾਂ ਕੀ ਕਬੀਰ ਜੀ

ੴ ਸਤਿਗੁਰਪ੍ਰਸਾਦਿ ॥

ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥ ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥ ੧ ॥ ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥ ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥ ੧ ॥ ਰਹਾਉ ॥ ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ ॥ ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ ॥ ੨ ॥ ਅਸਮਾਨ ਮਿ੍ਯਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ ॥ ਕਰਿ ਫਕਰੁ

# ਦਾਇਮ ਲਾਇ ਚਸਮੇ ਜਹ ਤਹਾ ਮਉਜੂਦੁ ॥ ੩ ॥ ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ ॥ ਕਬੀਰ ਕਰਮੁ ਕਰੀਮ ਕਾ ਉਹੁ ਕਰੈ ਜਾਨੈ ਸੋਇ ॥ ੪ ॥ ੧ ॥

ਕੋਈ ਬੇਦ ਕੀ ਉਸਤਤੀ ਕਰਕੇ ਪੜ੍ਹਨੇ ਸੇ ਬੇਦ ਕੇ ਮੋਖ ਹੋਤਾ ਹੈ ਪੁਰਸ਼ ਤਿਸ ਪਰ ਕਬੀਰ ਜੀ ਕਹਿਨੇ ਲਗੇ ਇਫ-ਤ੍ਰਾ ਨਾਮ ਅਰਬੀ ਹੈ ਦਿਖਲਾਵਾ ਸ਼ੀਸ਼ਾ ਹੈ ਸ਼ੀਸ਼ੇ ਕਾ ਸੁਭਾਵ ਹੈ ਮੁਖ ਪਰ ਦਾਗ ਕੋ ਦੇਖਾ ਦੇਵੇਗਾ ਹਟਾਨਾ ਅਪਨੇ ਅਖਤਜਾਰ ਹੈ,ਐਸੇ ਹੀ ਸ਼ਾਮ ਰਿਗਾਦਕ ਬੇਦ ਚਾਰ ਕਤੇਬਾਂ ਜਬੂਰ, ਅੰਜੀਲ, ਤੌਰੇਤ, ਫੁਰਕਾਨ ਚਾਰ ਕਤੇਬਾਂ ਹੈਂ। ਇਨ੍ਹਾਂ ਨੇ ਬਤਾਨਾ ਹੈ ਸ਼ੁਭ ਕਰਮ ਕਰੋ ਪਾਪਾਂ ਕੀ ਨਵਿਰਤੀ ਕਰੋ ਤਾਂ ਪ੍ਰਮੇਸ਼ਰ ਕੋ ਮਿਲੋਗੇ ਆਪ ਕੁਛ ਨਹੀਂ ਦੇਵੇਂਗੇ,ਪੰਡਿਤੋਂ ਨੇ ਲਿਖਾ ਹੈ ਬਹੁਤਾਨ ਯਾਂ ਬਹਕਾਵ ਕੋ ਇਫਤ੍ਰਾ ਕਹੈਂ ਦਿਲ ਕਾ ਫਿਕਰ ਕਿਉਂ ਨਹੀਂ ਜਾਂਦਾ ? ਇਕ ਸੁਰਤੀ ਮੈਂ ਕਹਾ ਹੈ ਜੀਵ ਈਸ਼ਰ ਇਕ ਰੂਪ ਹੈ ਬਹੁਤੀਓਂ ਮੈਂ ਕਹਾ ਹੈ ਮਾਇਆ ਰੂਪੀ ਗਊ ਕੇ ਜੀਵ ਈਸ਼ਰ ਬਛੇ ਹੈਂ, ਜੁਦੇ ਜੁਦੇ, ਹੁਣ ਕੇਹੜੀ ਕੋ ਮੰਨੋ। ਔਰ ਵੀ ਪ੍ਰਮਾਨ ਹੈ ਪ੍ਰੰਤੂ ਪ੍ਰੇਮੀ ਜਗਿਆਸੂ ਕੋ ਇਤਨਾ ਹੀ ਬਹੁਤ ਹੈ ! ਦਿਲ ਕਾ ਸੰਸਾ ਤਾਂ ਨਿਵਿਰਤ ਹੋਵੇ ਜੇ ਕੁਛ ਤਪ ਕਰੇ,ਟੁਕ ਥੋੜੀ ਦਮ ਮਾਤ੍ਰ ਵੀ ਦ੍ਰਿੜ੍ਹਤਾ ਨਾਮ ਮੈਂ ਕਰੇ ਤਾਂ ਹਾਜਰ ਜੋ ਖੁਦਾ ਹੈ ਸੋ ਹਜੂਰ ਸਾਖਜ਼ਾਤ ਹੋਵੇ ਹੈ ॥ ੧ ॥ ਹੇ ਬੰਦੇ ਪ੍ਰਮੇਸ਼ਰ ਕੋ ਹਰ ਰੋਜ਼ ਦਿਲ ਮੈਂ ਢੂੰਡ ਜਿਸ ਕਰਕੇ ਸ਼ੁਮਿੰਦਗੀ ਵਿਚ ਨਾ ਪਵੇਂ ਇਹ ਦੁਨੀਆਂ ਕਾ

ਮੇਲਾ ਸਿਹਰ ਨਾਮ ਮਦਾਰੀ ਕਾ ਹੈ ਮਦਾਰੀ ਕੀਆਂ ਵਸਤੂ ਸਭ ਝੂਠੀਆਂ ਹੋਤੀਆਂ ਹੈਂ ਇੱਕ ਖੰਭ ਕਾ ਪੰਛੀ ਬਨਾ ਦੇਤਾ ਹੈ ਰੱਸੀ ਕਾ ਸੂਪ ਬਨਾਵੇ ਹੈ ਪ੍ਰੰਤੂ ਸਭ ਵਸਤੂ ਉਸਕੀ ਮਿਥਯਾ ਹੈਂ,ਐਸੇ ਹੀ ਸੰਸਾਰ ਪਦਾਰਥ ਦਿਸਨ ਕੋ ਹੈ ਹਾਥ ਮੈਂ ਕੁਛ ਨਹੀਂ ਆਵਤਾ। ਇਸ ਮੈਂ ਪ੍ਰਮਾਨ ਦੇਵਾਂਗੇ ਭੂਤ ਕਾ ਸਬਦ ਮੁਕਾ ਕੇ ॥ਰਹਾਉ॥ ਹਥ ਕੇ ਪਕਰਨ ਕੋ ਨਹੀਂ ਹੈ ਦਰੋਗ ਝੂਠ ਹੀ ਪੜ੍ਹ ਪੜ੍ਹ ਕੇ ਗ੍ਰੰਥਾਂ ਕੋ ਖੁਸ਼ੀ ਹੋ ਰਹਿਆ ਹੈ ਮੈਂ ਇਤਨੇ ਗ੍ਰੰਥ ਸਾਸਤ੍ਰ ਪੜ੍ਹ ਲਏ ਕਿੰਵਾ ਮੰਤ੍ਰ ਜੰਤ੍ਰਾਦਿਕ ਪ੍ਰਮੇਸ਼ਰ ਕੀ ਕੁਛ ਖਬਰ ਨਹੀਂ, ਗ੍ਰੰਥ ਕਿਸ ਵਸਤੂ ਕੋ ਪ੍ਰਤ ਪਾਦਨ ਕਰਤੇ ਹੈਂ, ਇਸ ਖਬਰ ਤੇ ਬਿਨਾਂ ਵਿਅਰਥ ਹੀ ਬਕਦਾ ਹੈ ਮੈਂ ਸਭ ਕੁਛ ਜਾਨਤਾ ਹੋਂ। ਹੱਕ ਪ੍ਰਮੇਸ਼ਰ ਸਚ ਨਿਸਚੇ ਕਰ ਖਲਕ ਕੁਨਿੰਦਾ ਖਾਲਕ ਹੈ ਸੋ ਖ਼ਲਕਤ ਵਿਚ ਹੀ ਹੈ ਸ਼ਾਮ ਰੰਗ ਨਹੀਂ ਹੈ ॥ ੨ ॥ ਰਿਦੇ ਰੂਪੀ ਅਸਮਾਨ ਮੈਂ ਲਹੰਲਖ ਕੇ ਦਰੀਆ ਦ੍ਰਵੀ ਰੂਪ ਪ੍ਰਮਾਤਮਾ ਕੋ ਗੁਸਲ ਅਸ਼ਨਾਨ ਕਰਨਾ ਥਾ ਪੈਨਾ ਕੀਆ ਭਾਵ ਪ੍ਰਮਾਤਮਾਕੋ ਜਾਨਕੇ ਪਵਿਤ੍ਰ ਹੋਨਾ ਥਾ ਪ੍ਰੰਤੂ ਨਾ ਹੋਯਾ ਫਕਰ ਆਪ ਕੋ ਵਿਰਕਤ ਉਦਾਸੀ ਬਨਾਕੇ,ਪਾਠੰਤ੍ਰ ਫਿਕਰ ਵੀ ਹੋਤਾ ਹੈ ਫਿਕਰ ਧਯਾਨ ਧਰਕੇ ਸਮਾਧੀ ਲਾ ਕੇ ਦਾਇਮ ਹਮੇਸ਼ਾਂ ਬੁਧੀ ਨੇਤ ਪ੍ਰਮੇਸਰ ਮੇਂ ਲਗਾਵਨਾ ਕਰ ਜਹਾਂ ਦੇਖੇਗਾ ਤਹਾਂ ਹੀ ਹਾਜ਼ਰ ਹੈ ਪ੍ਰਭੂ ॥ ੩ ॥

ਅਲਾਹ ਜੋ ਅਲਖ ਰੂਪ ਹੈ ਪਵਿਤ੍ਰ ਜੋ ਵਸਤੂ ਹੈ ਧਰਮ ਸ਼ਾਸਤ੍ਰ ਮੇਂ ਕਹਾ ਹੈ ਉਨਕਾ ਬਸਤ੍ਰ ਪੌਨਕੇ ਲਾਗਨੇ ਸੇ ਪਵਿਤ੍ਰ ਹੋਤਾ ਹੈ ਪਟਕਾ ਸਦਾਹੀ ਪਵਿਤ੍ਰ ਹੈ ਘਿਉ ਪਵਿਤ੍ਰ ਹੈ ਗੁਰੂ

ਜੀ ਕਹੈਂ ਪਵਿਤ੍ਰ ਬਾਣੀ ਸੇ "ਘਿਇਪਟ ਭਾਂਡਾ ਕਹੇ ਨਾਕੋਇ" ਜੋ ਇਨ ਦੋਨੋ ਕੈ ਕਾਰਨ ਕੋ ਵੀ ਚਾਹੀਏ ਲੱਖਾਂ ਹੀ ਕੀਟ ਮਰਕੇ ਪਟ ਬਨਤਾ ਹੈ ਅਹਿੰਸਾ ਕਾ ਮੂਲ ਹੈ ਅਰ ਘ੍ਰਿਤ ਕੋ ਨਿਰਨੇ ਕਰੀਏ ਤਾਂ ਹਿੰਦੂਓਂ ਕੋ ਗ੍ਰਹਨ ਕਰਨੇ ਜੋਗ ਹੈ ਕੈਸੇ ਬਨੇ? ਪ੍ਰੰਤੂ ਸਾਸਤਰ ਮੈਂ ਜੋ ਲਿਖਾ ਅੰਗੀਕਾਰ ਹੈ ਸਭ ਕੋ ਸਾਧੂ ਮਿਰਗਾਨ ਪਵਿਤ੍ਰ ਜਾਨਕੇ ਰਖੇਂ ਚਾਂਦੀ ਕਾ ਬਰਤਨ ਧੋਨੇ ਸੇ ਪਾਕ ਹੈ ਸੋਨੇ ਕਾ ਪਉਨ ਕਰ ਸੁਧ ਹੈ ਬਹੁਤ, ਵਿਚਾਰ ਕਰੀਏ ਤਾਂ ਇਨਕਾ ਇਕ ਗ੍ਰੰਥ ਜੁਦੇ ਚਾਹੀਏ ਪ੍ਰੰਤੂ ਗੁਰੂ ਜੀ ਕੀ ਬਾਨੀ ਮੈਂ ਜੋਗਤਾ ਨਹੀਂ ਹੈ। ਪ੍ਰਸੰਗ ਮੈਂ ਇਕ ਚੇਤਨ ਸੇ ਸਭ ਵਸਤੂ ਪਵਿਤ੍ਰ ਹੈਂ ਤਾਂ ਪਰਮੇਸ਼ਰ ਪਵਿਤ੍ਰੋਂ ਤੇ ਵੀ ਪਵਿਤ੍ਰ ਹੈ॥ ਸੰਕਾ ਤਾਂ ਕਰੇ ਜੇ ਦੂਜਾ ਚੇਤਨ ਹੋਵੇ, ਚੇਤਨ ਪ੍ਰਮਾਤਮਾ ਕਰਕੇ ਸਭ ਸਿਧ ਹੈ, ਕਬੀਰ ਜੀ ਕਹੈਂ ਇਹ ਕਰਮ ਕਬੀਰ ਸਮਰੱਥ ਕਾ ਹੈ, ਉਹੀ ਕਰਤਾ ਹੈ ਉਹੀ ਜਾਨਤਾ ਹੈ ਅੰਤ੍ਰ ਜਾਮੀ ਹੈ ਜਾਨਨੇ ਜੋਗ ਹੈ ਹੇ ਪੁਰਸ਼!॥ਨਨੂ॥ਤੁਸੀ ਪ੍ਰਤਗਜਾ ਕਰੀਥੀ ਦਸਤਗੀਰੀ ਨਾਹ ਇਸ ਮੈਂ ਪਰਮਾਨ ਕਹਾਂਗੇ ਤੇ ਕਹਿਆ ਨਹੀਂ? ਉਤਰ-ਹੇ ਪਰਸਟਾ ਸੁਨੀਏਂ ਜੋ ਸ੍ਵਰਨ ਹੋਤਾ ਹੈ ਤਿਸ ਮੇਂ ਮਾਣਕ ਹੀਰੇ ਮਨੀਆਂ ਖਚਤ ਕਰੀਤੀਆਂ ਹੈਂ ਇਹ ਜੋਗਤਾ ਹੈ ਪ੍ਰੰਤੂ ਕੌਤਕ ਵਾਸਤੇ ਕੁਛ ਦੋਸ ਨਹੀਂ ਚੇਤਨ ਕੀ ਵਿਆਪਤਾ ਮੇਂ ਅਕਾਸ਼ ਕੀ ਵਿਆਪਤਾ ਕਾ ਦ੍ਰਿਸਟਾਂਤ ਕਹਾ ਜਾਤਾ ਹੈ ਅਕਾਸ਼ ਮਿਥਿਆ ਹੈ ਚੇਤਨ ਸਤ ਹੈ ਤਿਸ ਕੋ ਸਦ੍ਰਸਾ ਦਿਤੀ ਜਾਤੀ ਹੈ ਐਸੇ ਹੀ ਇਹ ਦ੍ਰਿਸਟਾਂਤ ਸਮਝਨਾ ਕੋਈ ਪੁਰਸ਼ ਭੂਤ ਕਾ ਮਿਤ੍ਰ ਥਾ ਗ਼ਰੀਬ ਭੂਤ ਕੋ ਕਹਿਨੇ ਲਗਾ ਹੇ ਮਿਤ੍ਰ ਮੈਂ ਬਹੁਤ ਹੀ ਤੰਗ ਹਾਂ ਕੁਛ ਮੇਰੇ ਪ੍ਰਤੀ ਸਹਾਇਤਾ ਕਰ, ਭੂਤ ਨੇ ਕਹਾ ਹਛਾ ਮੈਂ ਘੋੜਾ

ਬਨਤਾ ਹਾਂ ਤੂੰ ਲੈਕੇ ਬਜਾਰ ਮੇਂ ਫਿਰ ਜਿਥੇ ਘੋੜਿਆਂ ਕੀ ਮੰਡੀ ਮੇਂ ਕਿਸੀ ਦੇਸ ਕੇ ਰਾਜਾ ਕੇ ਸੌਦਾਗਰ ਆਏ ਹੈਂ ਘੋੜੇ ਲੈਨ ਵਾਸਤੇ ਤੂੰ ਲੱਖ ਰੁਪਯਾ ਮੁਲ ਕਰੀਂ ਜੇ ਪਚਾਸ ਹਜਾਰ ਵੀ ਮਿਲਾ ਤਾਂ ਵੀ ਲੈ ਲੈਨਾ ਐਸੇ ਹੀ ਕੀਆ ਉਹ ਦਿਨੇ ਘੋੜੇ ਕੋ ਲੈਕੇ ਵੇਚਨੇ ਕੋ ਗਯਾ, ਅਗੋਂ ਓਹ ਮਿਲੇ ਮੁਲ ਕਰਕੇ ਲੈ ਲੀਆ ਲੈਕੇ ਘੋੜੇ ਕੋ ਦੇਸ ਅਪਨੇ ਮੇਂ ਚਲੇ, ਜਾਂਦੇ ਜਾਂਦੇ ਇਕ ਜਗਾ ਮੇਂ ਰਾਤ ਰਹੇ, ਸਵੇਰ ਕੋ ਉਠੇ ਤਾਂ ਕਿਆ ਦੇਖੇਂ ਜੋ ਘੋੜਾ ਥਾ ਸੋ ਟਟੂ ਹੋਯਾ ਹੈ ਅਸਚਰਜ ਭਏ ਕਿਆ ਭਯਾ ਚੋਰ ਲੈ ਗਏ, ਟੱਟੂ ਕੋ ਲੈ ਟੁਰੇ ਅਗੇ ਜਾਕੇ ਰਾਤ੍ਰੀ ਕੋ ਰਹੇ ਸਵੇਰ ਕੋ ਕਿਆ ਦੇਖੇਂ ਗਧਾ ਬਨਾ ਹੈ ਹੈਰਾਨ ਭਏ ਹਮ ਨੇ ਪਹਰਾ ਦੀਆ ਕਿਆ ਅਨਰਥ ਭਇਆ ਚਲੋ ਭਈ ਰਾਜਾ ਕੋ ਕਹਾਂਗੇ ਅਸੀ ਤਕੜਾਈ ਬਹੁਤ ਕਰੀ ਹੈ ਕਿਆ ਖਬਰ ਕਿਆ ਭੁਇਆ। ਤੀਜੇ ਦਿਨ ਕੋ ਰਸਤੇ ਮੇਂ ਭੇਡੂ ਭਯਾ ਐਸੇ ਹੀ ਪ੍ਰਸੰਗ ਬਹੁਤ ਹੈਂ ਕਾਕਦੰਤ ਸਮਕੜਕ ਕੋ ਰਾਜਾ ਕੇ ਸ਼ਹਿਰ ਮੇਂ ਜਾ ਪਹੁੰਚੇ ਰਸਤੇ ਮੇਂ ਇਕ ਛੋਟੀ ਜਹੀ ਕੂਲ ਕੇ ਪਾਰ ਨਾ ਚੜ੍ਹੇ ਇਕ ਨੇ ਅੱਗੋਂ ਪਕੜਾ ਇਕ ਨੇ ਪੂਛੋਂ, ਪੂਛ ਕੋ ਫੜ ਕੇ ਖੀਂਚਾ ਕੰਨ ਤੇ ਪੂਛ ਹੱਥ ਮੇਂ ਰਹਿ ਗਏ ਭੇਡੂ ਚਲਾ ਗਯਾ, ਰਾਜਾ ਕੋ ਜਾਕਰ ਦੇਖਾਨੇ ਲਗੇ ਸਭ ਪ੍ਰਸੰਗ ਰਸਤੇ ਕਾ ਕਹਿਕੇ। ਸਿੰਗ ਦੋ ਤੰਬੂਰੇ ਕੀਆਂ ਕਿੱਲੀਆਂ ਅਰੇੜੀ ਭਏ ਪੂਛ ਡੰਡੀ ਭਈ, ਐਸੇ ਹੀ ਜਗਤ ਕੋ ਝੂਠਾ ਸਮਝਣਾ ਚਾਹੀਏ ਦਸਤਗੀਰੀ ਨਾਹਿ ਹਥ ਮੇਂ ਪਕੜਨੇ ਜੋਗ ਕੁਛ ਵੀ ਨਹੀਂ ਵਸਤੂ ਸਭ ਵਸਤੂ ਅਸਾਰ ਹੈ ॥ ੪ ॥ ੧ ॥

ਨਾਮਦੇਵ ਜੀ

ਮੈ ਅੰਧਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ। ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥੧॥ ਰਹਾਉ ॥ ਕਰੀਮਾਂ ਰਹੀਮਾ ਅਲਾਹ ਤੂ ਗਨੀਂ । ਹਾਜਰ ਹਜੂਰਿ ਦਰਿ ਪੇਸਿ ਤੂੰ ਮਨੀਂ ॥ ੧॥ ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ। ਦੇਹਿ ਲੇਹਿ ਏਕ ਤੂੰ ਦਿਗਰ ਕੋ ਨਹੀ ॥ ੨॥ ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ। ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥ ੩॥ ॥ ੧ ॥ ੨ ॥

ਇਕ ਸਮੇਂ ਨਾਮ ਦੇਵ ਨੇ ਦ੍ਰਿੜ ਹੋਕੇ ਗਜ਼ਾਨ ਕੀਆ ਮਹਾਰਾਜ ਪ੍ਰਗਟ ਭਏ ਨਾਮ ਦੇਵ ਜੀ ਉਸਤਤੀ ਕਰਨੇ ਲਗੇ ਹੇ ਭਗਵੰਤ ਮੈਂ ਅੰਧੁਲੇ ਅਗਜਾਨੀ ਕੋ ਤੇਰੇ ਨਾਮ ਕੀ ਟੇਕ ਸਰਨ ਹੈ ਖੁੰਦਕਾਰਾ ਨਾਮ ਹਫਤ ਵਿਲਾਇਤੋਂ ਕੇ ਪਾਤਸ਼ਾਹ ਕਾ ਨਾਮ ਹੈ ਵਾ ਧੋਬੀ ਕੇ ਪਟੜੇ ਹੇਠ ਕਿੱਲਾ ਜੋ ਹੈ ਤਿਸਕੋ ਖੁੰਦਕਾਰਾ ਕਹੈਂ ਭਾਵ ਆਸ੍ਰਾ ਹੈ ਪ੍ਰਮੇਸ਼ਰ ਐਸੇ ਮੈਂ ਗ੍ਰੀਬ ਕੋ ਮਸਕੀਨ ਗ੍ਰੀਬਾਂ ਸੇ ਗ੍ਰੀਬ ਕੋ ਤੇਰੇ ਨਾਮ ਕਾ ਅਧਾਰ ਹੈ ॥ਰਬ॥ ਕਰੀਮਾ ਕ੍ਰਿਪਾ ਕਰਨੇ ਵਾਲੇ ਰਹੀਮਾਂ ਰਹਿਮ ਦਇਆ ਕਰਨੇ ਵਾਲਾ ਅਲਖ ਤੈਨੂੰ ਹੀ ਗਨੀਂ ਦਾ ਹੈ,ਹਾਜਰਾ ਹਜੂਰ ਪ੍ਰੱਤਖ ਤੇ ਪ੍ਰੱਤਖ ਦਰਪੇਸ਼ ਅਗੇ ਵਾ ਦਰ ਵੀਚ ਪੇਸ਼ ਅੱਗੇ ਵੀ ਤੈਨੂੰ ਹੀ ਮੰਨਿਆ ਹੈ ॥ ੧ ॥ ਦਰੀਆਉ ਦਰਵੀ ਭੂਤ ਤੂੰ ਹੀ ਹੈਂ

ਦੇਨੇ ਵਾਲਾ ਵੀ ਤੂੰ ਹੀ ਹੈਂ,ਖਿਸਿਆਰ ਬਡਾ ਧਨੀ ਹੈਂ ਤੂ ਦੇਨੇ ਵਾਲਾ ਵਸਤੂ ਕੇ ਲੈਨੇ ਵਾਲਾ ਤੂੰ ਹੀ ਹੈਂ ਦਿਗਰ ਦੂਜਾ ਕੋਈ ਨਹੀਂ ਤੇਰੇ ਬਿਨਾਂ ॥ ੨ ॥ ਤੂਹੀਂ ਦਾਨਾ ਬਾਹਰਲੀ ਕ੍ਰਿਆ ਕੋ ਜਾਨਨੇ ਵਾਲਾ ਬੀਨਾ ਅੰਤ੍ਰ ਕੀ ਜਾਨਨੇ ਵਾਲਾ ਮੈਂ ਅਲਪੱਗ ਜੀਵ ਕਿਆਂ ਵੀਚਾਰ ਕਰ ਸਕਤਾ ਹੋਂ ਹਰੀ ਨਾਮੇ ਕੇ ਮਾਲਕ ਸੁਆਮੀ ਤੂੰ ਹੀ ਬਖਸ਼ਨ ਜੋਗ ਹੈਂ ਹੇ ਹਰੀ ॥ ੩ ॥ ੧ ॥

ਹਲੇ ਯਾਰਾਂ ਹਲੇ ਯਾਰਾਂ ਖੁਸਿ ਖਬਰੀ ॥ ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥ ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥ ੧ ॥ ਰਹਾਉ ॥ ਕੁਜਾ ਆਮਦ ਕੁਜਾ ਰਫਤੀ ਕੁਜਾ ਮੇਰਵੀ ॥ ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥ ੧ ॥ ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ॥ ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥ ਚੰਦੀਂ ਹਜਾਰ ਆਲਮ ਏਕਲ ਖਾਨਾਂ ॥ ਹਮ ਚਿਨੀ ਪਾਤਿਸ਼ਾਹ ਸਾਂਵਲੇ ਬਰਨਾਂ ॥ ੩ ॥ ਅਸਪਤਿ ਗਜ ਪਤਿ ਨਰਹ ਨਰਿੰਦ। ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥ ੪ ॥ ੨ ॥ ੩ ॥

ਨਾਮਦੇਵ ਜੀ ਦੋ ਕੰਮ ਕਰਤੇ ਥੇ ਇਕ ਬਸਤ੍ਰ ਰੰਗਨੇ ਦੂਜਾ ਕਪੜੇ ਧੋਨੇ ਇਸ ਕਮਾਈ ਸੇ ਜੋ ਮਿਲੇ ਉਪਜੀਵਕਾ ਕਰਨੀ ਜਿਸ ਸਥਾਨ ਮੇਂ ਬਸਤ੍ਰ ਧੋਤੇ ਥੇ ਉਹਾਂ ਇਕ ਸਮੇਂ ਬਰਖਾ ਕਰ

ਘਾਸ ਬਹੁਤ ਸੁੰਦ੍ਰ ਹੂਆ ਦਿਲ ਮੇਂ ਵਿਚਾਰਾ ਇਕ ਘੋੜੀ ਥੋੜੇ ਮੁਲ ਵਾਲੀ ਲੈਕੇ ਕਪੜੇ ਵੀ ਲੱਦ ਲੈ ਆਂਦੇ ਆਪ ਵੀ ਚੜ੍ਹ ਕਰ ਚਲੇ ਗਏ ਦਿਨੇ ਇਥੇ ਘਾਹ ਚੁਗਤੀ ਰਹਿਆ ਕਰੇਗੀ ਸਾਨੂੰ ਸੁਖ ਹੋ ਜਾਏਗਾ, ਇਤਨਾ ਸੰਕਲਪ ਉਠਾ ਹੂਆ ਭਗਤ ਕਾ ਦੇਖਕੇ ਭਗਵੰਤ ਕਹਿਨੇ ਲਗੇ ਹੁਣ ਹੀ ਛੋਟੇ ਬੂਟੇ ਕੋ ਪੁੱਟੀਏ ਦ੍ਰਿੜ ਹੋਨੇ ਸੇ ਭਜਨ ਛੂਟ ਜਾਏਗਾ ਦੁਖੀ ਹੋਵੇਗਾ ਘੋੜੀ ਵਾਸਤੇ ਘਾਸ ਢੂੰਡਤਾ ਹੂਆ। ਮਹਾਰਾਜ ਨੇ ਮੁਗ਼ਲ ਕਾ ਵੇਸ ਧਰਕੇ ਮਾਯਾ ਕੀ ਘੋੜੀ ਸੂ ਪੜੀ ਮੁਗਲ ਨੇ ਕਹਾ ਅਰੇ ਧੋਬੀ ਬਛੇਰੀ ਕੋ ਚੁਕਕੇ ਸ਼ਹਿਰ ਮੇਂ ਲੈ ਚਲ ਧੂਪ ਚੜ੍ਹਤੀ ਹੈ ਬਛੇਰੀ ਚੁਕਾ ਕੇ ਮੁਗਲ ਕਹਿਨੇ ਲਗਾ ਹਲ ਵੇ ਯਾਰ ਹਲ ਛੇਤੀ ਹੋਨਾਮੇ ਨੇ ਅਗੋਂ ਕਹਾ ਕਿਉਂ ਖੁਸ਼ ਚੰਗੀ ਘਰ ਕੀ ਖਬਰ ਹੈ ਕਾਹਲੀ ਕਰਤੇ ਹੋ ਮੁਗਲ ਨੇ ਕਹਾ ਤੂੰ ਮੇਰਾ ਸਿਞਾਨੂੰ ਹੈਂ ਨਾਮਾ ਕਹੈ ਮੈਂ ਬਲਿ ਬਲਿ ਮਨ ਤਨ ਕਰ ਤੇਰੇ ਉਤੋਂ ਜਾਂਵਦਾ ਹਾਂ ਨੀਕੀ ਚੰਗੀ ਤੇਰੀ ਖਿਗਾਰ ਦੇਖੀ ਘੋੜੀ ਚੁਕਾਈ "ਸਾਈਂ ਮੇਰੇ ਚੰਗੀ ਕੀਨੀ। ਤਲੇ ਕੋ ਮਾਂਗੀ ਊਪਰ ਕੋ ਦੀਨੀ" ਮੈਂ ਚਾਹਤਾ ਥਾ ਕਿ ਘੋੜੀ ਊਪਰ ਮੈਂ ਚੜ੍ਹਨਾ ਸੀ ਇਹ ਮੇਰੇ ਤੇ ਚੜ੍ਹ ਬੈਠੀ ਮੁਗਲ ਕਹੇ ਤੂੰ ਕਿਸ ਪਾਸੋਂ ਮੇਰਾ ਨਾਮ ਸੁਨਾ ਹੈ? ਨਾਮਦੇਵ ਜੀ ਕਹੈਂ ਮੈਂ ਤੈਨੂੰ ਜਾਨਤਾ ਹੋਂ ਆਲੇ ਬੇਗ ਤੇਰਾ ਨਾਮ ਹੈ ਆਲਾ ਜੋ ਸੰਸਾਰ ਤਿਸ ਕੋ ਬੇਗ ਚਲਾਨੇ ਵਾਲਾ ਹੈ ਕੋਈ ਗੁਝਾ ਨਹੀਂ ਪਰੰਤੂ ਏਹ ਦੱਸ ਕੁਜਾ ਆਮਦ ਕਹਾਂ ਸੇ ਆਇਆ ਹੈਂ ਕੁਜਾ ਰਫਤੀ ਕਹਾਂ ਗਿਆ ਥਾ ਕੁਜਾ ਮੇਰਵੀ ਕਹਾਂ ਜਾਏਗਾ, ਮੈਂ ਤੇਰੇ ਖੋਜ ਸਭ ਜਾਨਦਾਂ ਹਾਂ ਪਰ ਸੱਚੀ ਬਾਤ ਕਹੀਂ ਇਥੇ ਦਵਾਰਕਾ

ਨਗਰੀ ਹੈ ਝੂਠ ਬੋਲਨ ਵਾਲਾ ਫੜਿਆ ਜਾਤਾ ਹੈ ਕਿੰਵਾਦੇਹ ਨਗਰੀ ਦੋਹਾਂ ਕੀ ਤਾਕੀ ਹੈ,ਦਵਾਰੀ ਨਰਕ ਤੇ ਸਵਰਗ,ਸਚ ਕਹਿਨੇ ਵਾਲਿਆਂ ਕੋ ਸਵਰਗ ਕੀ ਦਵਾਰੀ ਖੁਲਤੀ ਹੈ ਝੂਠ ਵਾਲੇ ਕੋ ਨਰਕ ਕੀ ॥ ੧ ॥

ਤੇਰੀ ਪਗ ਲਟਪਟੀ ਖੂਬ ਹੈ ਬਚਨ ਮਿਠੇ ਹੈਂ ਹੱਲ ਵੇ ਧਾਰ ਹੱਲ ਜੇ ਮੁਗਲ ਪਠਾਨ ਹੋਤਾ ਕੋਈ ਤਾਂ ਪਹਿਲੇ ਗਾਲ ਦੇਂਦਾ ਤੇ ਫੇਰ ਡੰਡੇ ਮਾਰਤਾ ਨਾਲੇ ਅਨਮਾਨ ਸੇ ਹਮ ਨੈਂ ਜਾਨਿਆ ਹੈ ਦਵਾਰਕਾ ਪੁਰੀ ਮੇਂ ਮੁਗਲ ਕਹਾਂ ਸੇ ਆਏ ਕੋਈ ਛਲ ਹੈ ॥ ੨ ॥

ਮਹਾਰਾਜ ਕਹਿਨੇ ਲਗੇ ਮੁਗਲ ਵਿਚ ਵੀ ਮੈਨੂੰ ਜਾਨਿਆ ਹੈ ਨਾਮਾ ਕਹੇ ਚੰਦੀਂ ਹਜਾਰ ਕਈ ਹਜਾਰ ਜੋ ਸੰਸਾਰ ਹੈ ਏਕ ਤੇਰਾ ਹੀ ਖਾਨੀ ਘਰ ਹੈ ਕਿੰਵਾ ਤੇਰੇ ਕੋ ਹੀ ਲਿਖਿਆ ਹੈ ਹਮ ਭੀ ਬਹੁੜੇ ਚਿਨੀ ਐਸੇ ਹੀ ਸਾਰੇ ਪੂਰਨ ਹੈ ਹੇ ਸ਼ਾਮ ਰੰਗ ਵਾਲੇ ॥ ੩ ॥

ਅਸਪਤਿ ਉਚੀਸ੍ਰਵਾ ਤੇ ਲੈਨਾ ਸੂਰਜ ਗਜਿਪਤਿ ਇੰਦਰ ਐਰਾਪਤਿ ਤੇ ਆਇਆ ਨਰਹ ਨਰਿੰਦ ਬ੍ਰਹਮਾ ਵਾ ਸ਼ੰਭੂ ਮੁਨ ਨਾਮੇ ਕਾ ਸਵਾਮੀ ਇਨ ਕਾ ਵੀ ਮੀਰ ਪਾਤਸ਼ਾਹ ਹੈ ਮੁਕਤੀ ਦੇਨ ਵਾਲਾ ॥ ੪ ॥ ੨ ॥ ੩ ॥



ਰਾਗੁ ਸੂਹੀ ਬਾਣੀ ਸ੍ਰੀ ਕਬੀਰ ਜੀਉ
ਤਥਾ ਸਭਨਾ ਭਗਤਾਂ ਕੀ ॥ ਕਬੀਰ ਕੇ

੧ ੴ ਸਤਿਗੁਰਪ੍ਰਸਾਦਿ ॥

**ਅਵਤਰਿ ਆਇ ਕਹਾ ਤੁਮ ਕੀਨਾ ॥ ਰਾਮ ਕੋ ਨਾਮੁ ਨ ਕਬਹੂ ਲੀਨਾ ॥ ੧ ॥ ਰਾਮ ਨ ਜਪਹੁ ਕਵਨ ਮਤਿ ਲਾਗੇ ॥ ਮਰਿ ਜਇਬੇ ਕਉ ਕਿਆ ਕਰਹੁ ਅਭਾਗੇ ॥ ੧ ॥ ਰਹਾਉ ॥ ਦੁਖ ਸੁਖ ਕਰਿਕੈ ਕੁਟੰਬੁ ਜੀਵਾਇਆ ॥ ਮਰਤੀ ਬਾਰ ਇਕ ਸਰ ਦੁਖੁ ਪਾਇਆ ॥ ੨ ॥ ਕੰਠ ਗਹਨ ਤਬ ਕਰਨ ਪੁਕਾਰਾ ॥ ਕਹਿ ਕਬੀਰ ਆਗੇ ਤੇ ਨ ਸੰਮਾਰਾ ॥ ੩ ॥ ੧ ॥**

ਕਬੀਰ ਸਾਹਿਬ ਜੀ ਕਹੇਂ ਹਰ ਰੋਜ ਉਪਦੇਸ਼ ਦੇ ਦੇ ਕੇ ਥਕਤ ਭਏ ਕੋਪ ਸੇ ਕਹੈਂ ਹੇ ਔਤ੍ਰੇ ਨਿਖਤ੍ਰੇ ਕਿਆ ਆਇ ਕਰ ਕਰਿਆ ਹੈ ਤੈਨੇ? ਪ੍ਰਮੇਸ਼ਰ ਕਾ ਨਾਮ ਨਹੀਂ ਲੀਆ? ਕਿਸ ਲਾਲਚ ਮੈਂ ਲਗ ਰਹਾ ਹੈਂ? ਜੈਸੇ ਪਿਤਾ ਪੁਤ੍ਰ ਕੋ ਹਿਤ ਉਪਦੇਸ਼ ਦੇਕੇ ਥਕਤ੍ਰ ਹੋਤਾ ਹੈ ਫੇਰ ਤਾੜਤਾ ਹੈ ਜੈਸੇ ਸ੍ਰੀ ਗੁਰੂ ਅਮਰਦਾਸ ਜੀ ਨੇ ਲਿਖਾ ਹੈ 'ਧ੍ਰਿਗ ਧ੍ਰਿਗ ਖਾਇਆ ਧ੍ਰਿਗ ਧ੍ਰਿਗ ਸੋਇਆ' ਤਾੜਨਾ ਬਚਨ ਹੈ ਕਿੰਵਾ ਅਵਤਾਰ ਲੈਕੇ ਮਾਨੁਖਾ ਅਵਤਾਰ ਦੁਰਲੱਭ ਨਰ ਨਾਰਾਇਨ ਕਾ ਦੇਹ ਹੈ ਮਨੁਖ ਕਿਆ ਕੰਮ ਤੈਨੇ ਕੀਤਾ ਹੈ ਰਾਮ ਨਾਮ ਜੋ ਲੈਨ

ਜੋਗ ਥਾ ਸੋ ਕਦੇ ਵੀ ਨਾ ਲਿਆ ॥ ੧ ॥

ਰਾਮ ਨਾਮ ਕੋ ਨਹੀਂ ਜਪਤੇ ਕਵਨ ਕਿਸ ਕੁਮਤ ਮੈਂ ਲਗ ਰਹੇ ਹੋ ਮਰ ਜਾਨ ਵਾਲੇ ਕਿੰਵਾ ਜਨਮ ਮਰਨ ਦੇਨ ਵਾਲੇ ਕਰਮਾਂ ਕੋ ਕਿਆ ਕਰਤੇ ਹੋ ਅਭਾਗੇ ॥ਰਹਾ॥ ਦੁਖ ਸੁਖ ਛਲ ਛਿਦ੍ਰ ਕਰਕੇ ਲੈਆਂਦਾ ਆਕੇ ਕੁਟੰਬ ਇਸਤ੍ਰੀ ਤੇ ਆਦਿ ਲੈਕੇ ਜੀਵਾਇਆ ਖਵਾਇਆ ਦੇਸ ਭਾਸ਼ਾ ਮੈਂ ਭੋਜਨ ਜੀਮ ਲਿਓ ਕਿੰਵਾ ਦੁਖ ਦੇਕੇ ਹੋਰ ਕੋ ਕੁਟੰਬ ਕੋ ਪਾਲਕੇ ਸੁਖ ਕੀਤਾ ਪ੍ਰੰਤੂ ਮਰਨ ਕੇ ਸਮੇਂ ਇਕ ਤੈਨੇ ਹੀ ਸਿਰ ਪਰ ਕਠਾਈ ਦੁਖ ਪਾਇਆ ॥ ੨ ॥

ਕੰਠ ਗਲੋਂ ਜਬ ਜਮ ਪਕੜ ਹੈਂ ਤਬ ਕਰਨ ਜੀਵ ਪੁਕਾਰਤੇ ਹੈਂ ਕਬੀਰ ਜੀ ਕਹੈਂ ਤੇ ਮਰਨ ਤੇ ਅਗੋਂ ਜੀਵ ਨਾਮ ਕੋ ਨਹੀਂ ਸਮਾਲਤੇ ॥ ੩ ॥ ੧ ॥

ਸੂਹੀ ਕਬੀਰ ਜੀ

**ਥਰ ਹਰ ਕੰਪੈ ਬਾਲਾ ਜੀਉ। ਨਾ ਜਾਨਉ ਕਿਆ ਕਰਸੀ ਪੀਉ ॥ ੧ ॥ ਰੈਨਿ ਗਈ ਮਤ ਦਿਨੁ ਭੀ ਜਾਇ॥ਭਵਰ ਗਏ ਬਗ ਬੈਠੇ ਆਇ ॥ ੧ ॥ ਰਹਾਉ ॥ ਕਾਚੈ ਕਰਵੈ ਰਹੈ ਨ ਪਾਨੀ॥ ਹੰਸੁ ਚਲਿਆ ਕਾਇਆ ਕੁਮਲਾਨੀ ॥ ੨॥ ਕੁਆਰਿ ਕੰਨਿਆ ਜੈਸੇ ਕਰਤ ਸੀਗਾਰਾ । ਕਿਉ ਰਲੀਆ ਮਾਨੈ ਬਾਝੁ ਭਤਾਰਾ॥ ੩॥ ਕਾਗ ਉਡਾਵਤ ਭੁਜਾ ਪਿਰਾਨੀ। ਕਹਿ ਕਬੀਰ**

ਇਹ ਕਥਾ ਸਿਰਾਨੀ ॥ ੪ ॥ ੨ ॥

ਪਰਲੋਕ ਕਾ ਭੈ ਸੁਨਕੇ ਥਰ ਥਰ ਕਰਕੇ ਕੰਬ ਰਹਾ ਹੈ ਬਾਲ਼ਾ ਅਗਜਾਤ ਜੀ, ਨਹੀਂ ਮਾਲਮ ਹੋਤਾ ਜੋ ਪ੍ਰਲੋਕ ਮੇਂ ਪੀਉ ਸ੍ਵਾਮੀ ਕਿਆ ਕਰੇਗਾ ॥ ੧ ॥ ਰਾਤ੍ਰੀ ਸੈਨੇ ਸੇ ਗੁਜਰ ਗਈ ਮਤ ਦਿਨ ਵੀ ਨਿਸਫਲ ਗੁਜਰ ਜਾਏ ਕਿੰਵਾ ਰੈਨ ਥੀ ਜੁਬਾ ਅਵਸਥਾ ਸੋ ਤੋ ਵਿਸ਼ਜੋਂ ਮੈਂ ਨਿੱਬੜੀ ਦਿਨ ਹੈ ਬ੍ਰਿਧਾਪਨ ਭਜਨ ਤੇ ਬਿਨਾਂ ਇਹ ਵੀ ਨਿਸਫਲ ਨ ਚਲਾ ਜਾਇ। ਪ੍ਰਮਾਨ–'ਅਜਹੁ ਕੁਛ ਬਿਗਰਿਓ ਨਹੀ ਜੇ ਪ੍ਰਭ ਗੁਨ ਗਾਵੈ' ॥ਰਹ॥ ਜੈਸੇ ਭਵਰੇ ਚਲੇ ਜਾਏਂ ਬਗਲੇ ਆਕੇ ਬੈਠਤੇ ਸੋਭਤੇ ਨਹੀਂ ਹੈਂ ਕਮਲ ਫੂਲ ਐਸੇ ਹੀ ਕਾਲੇ ਕੇਸ ਭਵਰਿਆਂ ਵਤ ਥੇ ਸੋ ਚਲੇ ਗਏ ਬਗਲੇ ਚਿੱਟੇ ਕੇਸ ਸੋ ਆਏ ਇਸਥਿਤ ਭਏ ਹੁਣ ਕੁਛ ਬਨ ਨਹੀਂ ਸਕਦਾ, ਕੱਚਾ ਕੂਜਾ ਮਿਟੀ ਕਾ ਹੋਵੇ ਤਿਸ ਵਿਚ ਪਾਨੀ ਪੜਾ ਹੋਵੇ ਸਨੇ ਸਨੇ ਜਲ ਨਿਕਲ ਜਾਤਾ ਹੈ,ਸਰੀਰ ਕੱਚੇ ਕੁੱਜੇ ਕੀ ਤਰਾਂ ਭਇਆ ਸ੍ਵਾਸ ਜਲ ਗੁਜਰਤੇ ਜਾਤੇ ਹੈਂ ਹੰਸ ਜੀਵ ਚਲਨੇ ਲਗਾ ਤਾਂ ਕਾਂਇਆਂ ਦੇਹ ਕੁਮਲਾਵਤੀ ਭਈ ॥ ੨ ॥

ਕੁਆਰੀ ਕੰਨਯਾਂ ਜੈਸੇ ਕਰੇ ਸਿੰਗਾਰਾਂ ਕੋ ਖੁਸ਼ੀਆਂ ਕੋ ਕੈਸੇ ਮਾਣੇ ਭਰਤੇ ਬਿਨਾਂ ਐਸੇ ਹੀ ਜੀਵ ਕੰਨਯਾਂ ਪ੍ਰਮਾਤਮਾ ਪਤੀ ਬਿਨ ਅਨੰਦ ਕੈਸੇ ਮਾਣੇ ॥ ੩ ॥

ਕਾਗ ਕੌਨ ਹੈ ਕਾਮ ਕ੍ਰੋਧ ਤਿਨਾਂ ਕੋ ਉਡਤੇ ਹੂਏ ਭੁਜਾ ਬੁਧੀ ਪੀੜਤ ਹੋ ਗਈ ਕਾਗ ਨਾਂ ਉਡੇ ਕਿੰਵਾ ਕਾਗ ਪਾਪ ਉਡਾ ਦੀਏ ਜਬ ਬੁਧੀ ਰੂਪੀ ਭੁਜਾ ਪਕੜ ਕੇ ਪੀਆ ਨੇ

ਰਾਨੀ ਕਰ ਲੀਆ, ਕਬੀਰ ਜੀ ਕਹੈਂ ਇਹ ਕਥਾ ਜਨਮ ਮ੍ਰਿਤੁ ਕੀ ਸਰਾਨੀ ਬਿਤੀਤ ਭਈ ਇਹਾਂ ਅਲੰਕਾਰ ਕੀ ਜੋਗਤਾ ਜਾਨਕੇ ਸੋ ਲਿਖਤੇ ਹਾਂ ॥

ਅਥ ਚਪਲਾਤ ਸਜੋਕਤੀ ॥

ਚਪਲਾਤ ਸਜੋਕਤ ਜੁ ਹੇਤਕੋ ਗਜਾਨ ਹੋਤ ਹੀ ਕਾਜ।
ਭਈ ਸੁ ਕੰਕਨ ਮੁੰਦ੍ਰਕਾ ਪੀਆ ਗਮਨ ਸੁਨ ਆਜ ॥ ੧ ॥

ਪੀਆ ਕੋ ਗਮਨ ਪ੍ਰਦੇਸ ਮੈਂ ਸੁਨਕੇ ਹੇਤਤਾ ਕੋ ਗਜਾਨ ਹੋਤ ਹੀ ਮੁੰਦ੍ਰੀ ਕੰਕਨ ਭਈ "ਅਨਚਕ ਗਉਡਾ ਵਨ ਧਨ ਖੜੀ ਪੀ ਆਇਯੋ ਭੜਕ। ਅਧੀ ਬਾਹੂ ਕਗ ਗਲ ਅਧੀ ਭਈ ਤੜਕ ॥" ਬਾਹੂ ਚੂੜੀ ਭੜਕ ਤੜਕ ਪੰਜਾਬੀ ਭਾਸ਼ਾ ਹੈ, ਐਸੇ ਹੀ ਅਲੰਕਾਰ ਸਾਰੇ ਹੀ ਰਖਨੇ ਥੇ ਪ੍ਰੰਤੂ ਸਾਧੂ ਪਸਿੰਦ ਨਹੀਂ ਕਰਦੇ ਅਗੇ ਦੇਖੀਦਾ ਹੈ ਜਪਜੀ ਸਾਹਿਬ ਵਿਚੋਂ ਟੀਕਾ ਗਰਬ ਗੰਜਨੀ ਤਿਸ ਵਿਚੋਂ ਕਈਆਂ ਨੇ ਕੱਢ ਦਿਤੇ ਹੈਂ ਮੈਂ ਆਪ ਦੇਖਾ ਹੈ ਅਰਥ ਹੀ ਹੈ ਅਲੰਕਾਰੋਂ ਕੀ ਸਮਝ ਨਹੀਂ ਆਂਵਦੀ ਜਿਨਾਂ ਨੂੰ ਉਨਾਂ ਨੇ ਕੱਢ ਦੇਨੇ ਹੈਂ ਪਹਿਲੇ ਹੀ ਨਹੀਂ ਰਖੇ ਵਾਸਤਵ ਸੇ ਅਲੰਕਾਰ ਕੇ ਭੇਦ ਤੀਨ ਹੈਂ ਪਹਲਾ ਸ਼ਬਦ ਅਲੰਕਾਰ ਹੈ ਜਹਾਂ ਸ਼ਬਦ ਹੀ ਆਵੇ ਦੂਜਾ ਅਰਥ ਅਲੰਕਾਰ ਹੈ ਜਹਾਂ ਅਰਥ ਆਵੇ, ਤੀਜਾ ਸ਼ਬਦਾ-ਰਥ ਦੋਨੋਂ ਆਵੇਂ ਮੂਲ ਤਿੰਨ ਹੈਂ ਛੇ ਕਾ ਅਨ ਪਰਾਸ ਹੈ, ਅਨੇਕ ਬਰਨ ਕੀ ਸਮਤਾ ਬਿਬਧਾਨ ਸੇ ਹੋਵੇ ਏਕ ਬਰਨ ਕੀ ਵ ਅਨੇਕ ਬਰਨ ਕੀ ਸਮਤਾ ਹੋਵੇ ਸੋ ਬ੍ਰਿਤੁ ਅਨੁਪ੍ਰਾਸ ਹੈਂ ।ਸ਼ਬਦ ਅਰਥ ਦੋਨੋਂ ਫਿਰ ਸੋਲਾਂ ਅਨੁਪ੍ਰਾਸ ਹੈਂ ॥੪॥੨॥
ਇਹਾਂ ਗੁਰ ਬਾਨੀ ਮੋਖ ਜਨਕ ਚਾਹਿਏ ॥

ਸੂਹੀ ਕਬੀਰ ਜੀਉ ॥

ਅਮਲੁ ਸਿਰਾਨੋ ਲੇਖਾ ਦੇਨਾ। ਆਏ ਕਠਿਨ ਦੂਤ ਜਮ ਲੇਨਾ। ਕਿਆ ਤੈ ਖਟਿਆ ਕਹਾ ਗਵਾਇਆ। ਚਲਹੁ ਸਿਤਾਬ ਦੀਬਾਨਿ ਬੁਲਾਇਆ ॥ ੧ ॥ ਚਲੁ ਦਰ ਹਾਲੁ ਦੀਵਾਨਿ ਬੁਲਾਇਆ। ਹਰਿ ਫੁਰਮਾਨੁ ਦਰਗਹ ਕਾ ਆਇਆ ॥ ੧ ॥ ਰਹਾਉ ॥ ਕਰਉ ਅਰਦਾਸਿ ਗਾਵ ਕਿਛੁ ਬਾਕੀ। ਲੇਉ ਨਿਬੇਰਿ ਆਜੁ ਕੀ ਰਾਤੀ। ਕਿਛੁ ਭੀ ਖਰਚੁ ਤੁਮਾਰਾ ਸਾਰਉ। ਸੁਬਹ ਨਿਵਾਜ ਸਰਾਇ ਗੁਜਾਰਉ ॥ ੨ ॥ ਸਾਧ ਸੰਗਿ ਜਾ ਕਉ ਹਰ ਰੰਗੁ ਲਾਗਾ। ਧਨੁ ਧਨੁ ਸੋ ਜਨੁ ਪੁਰਖੁ ਸਭਾਗਾ ॥ ਈਤਿ ਊਤ ਜਨ ਸਦਾ ਸੁਹੇਲੇ ॥ ਜਨਮੁ ਪਦਾਰਥੁ ਜੀਤਿ ਅਮੋਲੇ ॥ ੩ ॥ ਜਾਗਤੁ ਸੋਇਆ ਜਨਮੁ ਗਵਾਇਆ। ਮਾਲੁ ਧਨੁ ਜੋਰਿਆ ਭਇਆ ਪਰਾਇਆ ॥ ਕਹੁ ਕਬੀਰ ਤੇਈ ਨਰ ਭੂਲੇ ॥ ਖਸਮੁ ਬਿਸਾਰਿ ਮਾਟੀ ਸੰਗਿ ਰੂਲੇ ॥ ੪ ॥ ੩ ॥

ਅਮਲ ਨਾਮ ਹੈ ਕਰਮੋਂ ਕਾ ਜੋ ਜੀਵ ਨੇ ਕਰਮ ਕਰੇ ਹੈਂ ਤਿਨੋਂ ਕੇ ਅਨੁਸਾਰ ਲਿਆ ਪ੍ਰਲੋਕ ਮੇਂ ਧਰਮ ਰਾਜ ਕੇ ਪਾਸ

ਹਸਾਬ ਦੇਣਾ ਹੋਵੇਗਾ ਕਠਨ ਭਯਾਨਕ ਜਮ ਕੇ ਦੂਤ ਲੈਨ ਵਾਸਤੇ ਆਏ ਜੀਵ ਕੋ ਪੂਛਤੇ ਹੈਂ ਕਿਆ ਤੈਨੇ ਪੁੰਨ ਖਟੇ ਹੈਂ ਜੋ ਸ੍ਵਾਸਾਂ ਰੂਪੀ ਧਨ ਥਾ ਤੇਰੇ ਪਾਸ ਸੋ ਤੈਨੇਂ ਕਹਾਂ ਨਾਸ ਕਰਿਆ ਹੈ? ਸੀਘਰ ਚਲੋ ਸਿਰਕਾਰ ਕੇ ਦੀਵਾਨ ਨੇ ਬੁਲਾਇਆ ਹੈ ॥ ੧॥

ਜੀਵ ਕਹੈ ਮੈਂ ਕੁਛ ਤਿਆਰੀ ਕਰ ਲਵਾਂ ਦੂਤੋਂ ਨੇ ਕਹਾ ਚਲ ਇਸ ਹਾਲ ਦੇ ਦਰਮਯਾਨ ਦਿਵਾਨ ਸਭਾ ਮੇਂ ਬੁਲਾਇਆ ਹੈ ਹਰੀ ਕੀ ਦਰਗਾਹ ਸੇ ਫੁਰਮਾਨ ਹੁਕਮ ਆਇਆ ਹੈ ॥ ੧ ॥

॥ਰਹਾਉ॥ ਜੀਵ ਨੇ ਕਹਾ ਕਰਉ ਅਰਦਾਸ ਤੁਹਾਡੇ ਮੂਹਰੇ ਇਸ ਗ੍ਰਾਮ ਸਰੀਰ ਮੇਂ ਕੁਛਕ ਬਾਕੀ ਭੋਗਨ ਕੀ ਰਹਿੰਦੀ ਹੈ ਜੇ ਆਪ ਕ੍ਰਿਪਾ ਕਰੋ ਤਾਂ ਅਜ ਕੀ ਰਾਤ ਕੋ ਕਿਆ ਅਵਸਤਾ ਰੂਪੀ ਰਾਤ੍ਰੀ ਕੋ ਮੁਕਾਇ ਲਵਾਂਗਾ ਪ੍ਰਾਲਬਧ ਕੋ ਪੂਰਨ ਕਰ ਲਵਾਂਗਾ ਜੇਕਰ, ਦੂਤ ਕਹੈਂ ਸਾਨੂੰ ਕੀ ਲਾਭ? ਜੀਵ ਨੇ ਕਹਾ ਕੁਛਕ ਤੁਸਾਨੂੰ ਵੀ ਖਰਚੀ ਪੁੰਨੋਂ ਕੀ ਦੇਵਾਂਗਾ ਸਾਰਉ ਸਮਾਂ ਲੋਗਾ ਸੁਬਹਿ ਕਾਲ ਰੂਪੀ ਸੁਬਹ ਹੋਈ ਤਬ ਨਵਾਜ ਨਿਮਰਤਾ ਰੂਪ ਵਾ ਨਿਰਨਾ ਰੂਪੀ ਨਵਾਜ ਬੈਰੂਨੀ ਸਰਾਇ ਪਰ ਪੜ੍ਹਾਂਗੇ ਉਥੇ ਸਾਧ ਸੰਗਤ ਕਰਕੇ ਜਿਸਕੋ ਹਰੀ ਕਾ ਰੰਗ ਪ੍ਰੇਮ ਲਗਾ ਹੈ ਸੋ ਪੁਰਸ਼ ਤਨ ਕਰਕੇ ਵੀ ਹਰੀ ਕਾ ਪਯਾਰਾ ਧੰਨ ਹੈ, ਮਨ ਕਰਕੇ ਵੀ ਸ੍ਰੇਸ਼ਟ ਭਾਗਾਂ ਵਾਲਾ ਹੈ ਲੋਕ ਪ੍ਰਲੋਕ ਮੇਂ ਸਦਾ ਹੀ ਸੁਹੇਲੇ ਸੁਖੀ ਹੈਂ ਸੋ ਪੁਰਸ਼ ਮਨੁਖਾ ਜਨਮ ਕੋ ਜੀਤ ਕੇ ਉਤਮ ਪਦਾਰਥ ਜਨਮ ਬੇਕੀਮਤੇ ਭਏ ॥ ੨ ॥ ਜਾਗਦਾ ਕਿਆ ਹੈ ਪੜ੍ਹ ਸੁਣਕੇ ਸਮਝ ਕੇ ਸੂਤਾ ਹੈ ਅਵਿਦਯਾ ਮੇਂ

ਜਨਮ ਪਦਾਰਥ ਗਵਾ ਦਿਤਾ ਤਿਸਨੇ ਧਨ ਮਾਲ ਜੋ ਕੱਠਾ ਕਰਿਆ ਸੋ ਪਰਾਇਆ ਹੂਆ ਮਰਨ ਸਮੇਂ ਹੀ ਕਬੀਰ ਜੀ ਕਹੈਂ ਤੇਈ ਨਰ ਜੀਵ ਭੁਲ ਗਏ ਖਸਮ ਪਰਮੇਸਰ ਕੋ ਭੁਲਾਕੇ ਮਿੱਠੀ ਵਿਸ਼ਿਆਂ ਮੇਂ ਰਲ ਗਏ ਕਿੰਵਾ ਮਿਟੀ ਨਾਲ ਰਲ ਗਏ ਨਾਸ ਭਏ ਨਿਸਫਲ ਗਏ ॥ ੪ ॥ ੩ ॥

ਸੂਹੀ ਕਬੀਰ ਜੀਉ ਲਲਤਿ ॥

ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ। ਜਰਾ ਹਾਕ ਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ ॥ ੧ ॥ ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ ॥ ਬਿਰਥਾ ਜਨਮੁ ਗਵਾਇਆ ॥ ੧ ॥ ਰਹਾਉ ॥ ਤਬ ਲਗੁ ਪ੍ਰਾਨੀ ਤਿਸੈ ਸਰੇਵਹੁ ਜਬ ਲਗੁ ਘਟ ਮਹਿ ਸਾਸਾ ॥ ਜੇ ਘਟੁ ਜਾਇ ਤ ਭਾਉ ਨ ਜਾਸੀ ਹਰਿ ਕੇ ਚਰਨ ਨਿਵਾਸਾ ॥ ੨ ॥ ਜਿਸ ਕਉ ਸਬਦੁ ਬਸਾਵੈ ਅੰਤਰਿ ਚੂਕੈ ਤਿਸਹਿ ਪਿਆਸਾ । ਹੁਕਮੈ ਬੂਝੈ ਚਉਪੜਿ ਖੇਲੈ ਮਨੁ ਜਿਣਿ ਢਾਲੇ ਪਾਸਾ ॥ ੩ ॥ ਜੋ ਜਨ ਜਾਨਿ ਭਜਹਿ ਅਬਿਗਤ ਕਉ ਤਿਨ ਕਾ ਕਛੂ ਨ ਨਾਸਾ ॥ ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ

**ਢਾਲਿ ਜੁ ਜਾਮਹਿ ਪਾਸਾ ॥ ੪ ॥ ੪ ॥**

ਨੇਤ੍ਰ ਸੰਸਾਰ ਕੇ ਪਦਾਰਥਾਂ ਕੋ ਦੇਖ ਦੇਖ ਕੇ ਥਕਤ ਹੋਗਏ ਕਿਆ ਜੋਤ ਕਮ ਹੋਗਈ ਸ੍ਰਵਨ ਸੁਨ ਸੁਨਕੇ ਮਿਥਿਆ ਪਦਾਰਥਾਂ ਕੀ ਉਸਤਤੀ ਥਕ ਗਏ ਕਾਨੋਂ ਕੀ ਗਲੀ ਗਲ ਗਈ ਸੁੰਦਰ ਜੋ ਕਾਇਆਂ ਥੀ ਸੋ ਭੀ ਥਕਤ ਹੋ ਗਈ ਅਸ-ਕਤ ਪ੍ਰਨਮ ਕੇ ਹੋਗਈ ਕਬ ਜਬ ਜਰਾ ਬ੍ਰਿਧਾ ਅਵਸਥਾ ਨੇ ਹਾਕ ਅਵਾਜ਼ ਦਿਤੀ ਮੈਂ ਆਈ ਹਾਂ ਕਿੰਤੂ ਜਰਾ ਕੋ ਹਕਦੀ ਹਕਦੀ ਮਭ ਮਤਿ ਥਕਤ ਹੋਈ ਕੋਈ ਬ੍ਰਿਧਾਪਨ ਕੋ ਨਵਿਰਤ ਨਹੀਂ ਕਰ ਸਕਦੀ ਏਕ ਮਾਇਆ ਨਾ ਥਕੀ ਹਟੀ ਹੈ ਕਪਟੀ ਜੋ ਪੁਰਸ਼ ਹੈ ਜਿਨ ਮਨ ਹੋਰ ਮੁਖ ਹੋਰ ॥ "ਹੁਮਾ ਮਰਦ ਬਾਸ਼ਦ ਸਵਦ ਬੁਖ਼ਨਵਰ ॥ ਨ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ ॥" ਸੋ ਕਪਟੀ ਕਹੀਏ ਬਾਵਰਾ ਕਪਟੀ ਏਕ ਕੋ ਹੀ ਕਹੀਏ ਹੈ ਕੁਸਤੁਤ ਜਿਸ ਕਾ ਰਿਦਾ ਹੈ ਨਿਸਫਲ ਹੀ ਜਨਮ ਗਵਾ ਲੀਆ ॥

॥ ਰਹ॥ ਤਿਤਨਾ ਚਿਰ ਹੇ ਪ੍ਰਾਣੀ ਤਿਸ ਕੋ ਸੇਵੇ ਸੋ ਨਾਮ ਜਪੋ ਜਿਤਨਾ ਚਿਰ ਘਟ ਸਰੀਰ ਮੈਂ ਸ੍ਵਾਸ ਹੈ ਪ੍ਰੇਮੀ ਜੋ ਉਤਮ ਪੁਰਸ਼ਹੈਂ ਤਿਨਾਂ ਕਾ ਜੇਕਰ ਸਰੀਰ ਨਾਸਹੋ ਜਾਏ ਪ੍ਰੰਤੂ ਭਾਵ ਪ੍ਰੇਮ ਨਹੀਂ ਜਾਂਦਾ ਤਿਨ ਕਾ ਹਰੀ ਕੇ ਚਰਨੋਂ ਮੈਂ ਨਿਵਾਸ ਹੋਤਾ ਹੈ ਪਰਮੇਸ਼ਰ ਕੇ ਚਰਨੋਂ ਮੈਂ ਲੈ ਲੀਨ ਹੋਤੇ ਹੈਂ ॥ ੨ ॥ ਗੁਰਾਂ ਕੇ ਸਬਦ ਕੋ ਜਿਸ ਕੇ ਰਿਦੇ ਅੰਤ੍ਰ ਬਸਾਵੇ ਤਿਸ ਕੋ ਇਛਾ ਪਦਾਰਥੋਂ ਕੀ ਬਿਸਰ ਜਾਤੀ ਹੈ ਹੁਕਮ ਕਾ ਕਿਆ ਬੂਝਨਾ ਹੈ ਦੁਖ ਸੁਖ ਪ੍ਰਭੂ ਕੀ ਆਗਿਆ ਮੈਂ ਹੋਤੇ ਹੈਂ ਇਹ ਚੌਪੜ ਕੀ ਖੇਲ ਕਰੇ ਪਾਸਾ ਕਿਆ ਢਾਲਨਾ ਹੈ ਮਨ

ਕੋ ਜਿਤਨਾ ਹੈ ॥ ੩ ॥

ਜੋ ਪੁਰਸ਼ ਅਬਗਤਿ ਕਠਨ ਜਾਨਨਾ ਹੈ ਜਿਸਕਾ ਕਿੰਵਾ ਵਸ਼ੇਸ਼ ਪ੍ਰਾਪਤਿ ਰੂਪ ਕੋ ਜਾਨ ਕੇ ਪੂਰਨ ਫੇਰ ਭਜਨ ਕਰੇ ਤਿਨਕਾ ਕੁਛ ਵੀ ਨਾਸ ਨਹੀਂ ਹੋਤਾ ਮਨ ਸ੍ਵਾਸ ਤਨ ਧਨ ਸਫਲੇ ਹੈਂ ਕਬੀਰ ਜੀ ਕਹੈਂ ਸੋ ਪੁਰਸ਼ ਕਦੇ ਨਹੀਂ ਹਾਰਤੇ ਤਿੰਨਾਂ ਗੁਨਾਂ ਕੋ ਦੂਰ ਕਰਨ ਕਾ ਪਾਸਾ ਢਾਲਿ ॥ ੪ ॥ ੪ ॥

ਸੂਹੀ ਲਲਿਤ ਕਬੀਰ ਜੀਉ ॥

ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ ॥ ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ ਦੁਖਾਲਾ ॥ ੧ ॥ ਹਰਿ ਕੇ ਲੋਗਾ ਮੋਕਉ ਨੀਤਿ ਡਸੈ ਪਟਵਾਰੀ ॥ ਊਪਰ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ ਤਿਨਿ ਹਉ ਲੀਆ ਉਬਾਰੀ ॥ ੧ ॥ ਰਹਾਉ ॥ ਨਉ ਡਾਡੀ ਦਸ ਮੁੰਸਫ ਧਾਵਹਿ ਰਈਅਤਿ ਬਸਨ ਨ ਦੇਹੀ । ਡੋਰੀ ਪੂਰੀ ਮਾਪਹਿ ਨਾਹੀ ਬਹੁ ਬਿਸਟਾਲਾ ਲੇਹੀ ॥ ੨ ॥ ਬਹਤਰਿ ਘਰ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ। ਧਰਮਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ ॥ ੩ ॥ ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋ॥ ਕਹੁ ਕਬੀਰ ਮੈ ਸੋ

ਗੁਰੁ ਪਾਇਆ ਜਾਕਾ ਨਾਉ ਬਿਬੇਕੋ ॥੪॥੫॥

ਕਬੀਰ ਜੀ ਰੂਪਕ ਬਨਾਇ ਕਰ ਕਹਿਤੇ ਹੈਂ ਮਹੇਰੇ ਅਰ ਜ਼ਿਮੀਦਾਰ ਕਾ ਸਰੀਰ ਰੂਪੀ ਇਕ ਕੋਟ ਹੈ, ਕਿਲਾ ਵਾ ਪਿੰਡ ਕਾ ਵੀ ਨਾਮ ਕੋਟ ਹੋਤਾ ਹੈ ਪੰਚ ਇਸਕੇ ਸ਼ਿਕਦਾਰ ਸਿਰਦਾਰ ਹੈਂ ਕਾਮਾਦੀ, ਇਹ ਪੰਚੇ ਹੀ ਹਾਲਾ ਨਾਮ ਮਾਮਲੇ ਕੋ ਮੰਗੇ ਹੈਂ ਮਹੇਰਾ ਜੋ ਸਿਰਦਾਰ ਕੇ ਮਤੈਹਤ ਹੋਵੇ, ਤਿਸਕੀ ਜ਼ਿਮੀਨ ਕੋ ਬੋਂਵਦਾ ਹੋਵੇ ਤਿਸਕੋ ਦੇਨਾ ਸੁਖੈਨ ਹੋਵੇ ਹੈ, ਜੇ ਜ਼ਮੀਨ ਨਾ ਬਾਹੀ ਹੋਵੇ ਐਵੇਂ ਹਾਲਾ ਮੰਗੇ ਤਾਂ ਮੁਸ਼ਕਲ ਦੇਨਾ ਹੋਵੇ ਹੈ, ਜੈਸੇ ਰਾਵਣ ਨੇ ਰਿਖੀਆਂ ਕੋ ਕਹਿਆ ਮੇਰੇ ਦੇਸ ਮੈਂ ਤੁਸੀ ਵਸਤੇ ਹੋ ਕੁਛ ਮਾਮਲਾ ਦੇਨਾ ਜ਼ਰੂਰ ਹੈ ਤੁਹਾਨੂੰ। ਰਿਖੀ ਦੇਨੇ ਕੋ ਕੁਛ ਨਹੀਂ ਥੇ ਰਖਤੇ ਪਾਸ, ਅਪਨਾ ਰੁਧਰ ਨਿਕਾਸ ਦੀਆ। ਐਸੇ ਹੀ ਜ਼ਿਮੀਂ ਕਿਆ ਬ੍ਰਿਤੀ ਕਿਸੀ ਵਿਸ਼ੇ ਮੈਂ ਹਮ ਨੇ ਲਗਾਈ ਨਹੀਂ ਫੇਰ ਜੇ ਭੁਣੋਂ ਕੋ ਖੈਂਚੇ ਤਾਂ ਦੁਖਦਾਈ ਹੈ ॥੧॥

ਹੇ ਹਰੀ ਕੇ ਸੰਤਾਂ ਰੂਪੀ ਲੋਕਾ ਮੇਰੇ ਕੋ ਪਟਵਾਰੀ ਜੋ ਧਰਮ ਰਾਇ ਸੋ ਨਿਤ ਹੀ ਡਸੇ ਹੈ ਕਿਆ ਦੁਖ ਦੇ ਰਹਾ ਹੈ, 'ਊਪਰ ਭੁਜਾ' ਵਾਲੀ ਪੰਗਤੀ ਰਹ ਫੇਰ ਲਾਵਾਂਗੇ, ਨੌ ਗੋਲਕਾਂ ਡਾਡੀ ਮਿਨਨੇ ਵਾਲੇ ਕੋ ਕਹੈਂ ਵਿਸ਼ੇ ਕੋ ਦੇਖੇ ਦਸ ਇੰਦ੍ਰੇ ਮਨ ਸਫੀ ਕੋ ਕਰਨੇ ਵਾਲੇ ਮੁਨਸਿਰਮ ਪਟਵਾਰੀ ਕੇ ਕੰਮ ਕੋ ਦੇਖਨੇ ਵਾਲੇ ਅਫਸਰ ਹੋਤੇ ਹੈਂ, ਇਨ੍ਹਾਂ ਨੌ ਗੋਲਕਾਂ ਦਸ ਇੰਦ੍ਰੇ ਵਿਸ਼ਿਆਂ ਵਲ ਦੌੜਤੇ ਹੈਂ, ਦੇਵੀ ਗੁਨ ਰਈਅਤ ਕੋ ਬਸਨੇ ਇਕਤ੍ਰ ਨਹੀਂ ਹੋਨ ਦੇਂਦੇ, ਡੋਰੀ ਕਿਆ ਹੈ ਪ੍ਰਾਲਬਧ

ਮੈਂ ਸਾਖਰ ਨਹੀਂ ਰਹਿਤੇ ਬਿਸਤਾਲਾ ਲੈਂਦੇ ਹੈਂ ਵ ਵਫ਼ੀ ਲੇਤੇ ਹੈਂ ॥ ੨ ॥

ਹੁਣ ਊਪਰ ਭੁਜਾ ਵਾਲੀ ਆਈ ਸੰਸਾਰ ਕੀ ਤਰਫ ਸੇ ਬੁਧੀ ਭੁਜਾ ਉਪਰਾਮ ਕਰਕੇ ਗੁਰਾਂ ਪਾਸ ਫਰਿਆਦ ਕਰੀ ਕੋਈ ਉਪਾਵ ਮੁਕਤੀ ਕਾ ਕਹੋ ਜੀ, ਉਨ ਗੁਰਾਂ ਨੇ ਨਾਮ ਲਿਖਾਇ ਦੀਆ ਕੈਸੇ ਬਹਤ੍ਰ ਘਰ ਬਹੱਤ੍ਰ ਨਾੜੀ ਮਨ ਕੀਆਂ ਕਾ ਘਰ ਸਰੀਰ ਮੇਂ ਏਕ ਚੇਤਨ ਪੁਰਖ ਸਮਾਇਆ ਤਿਸਕੋ ਜਾਨਨੇ ਵਾਲੇ ਧਰਮਰਾਜਾ ਕਾ ਦਫਤਰ ਵਹੀ ਖਾਤਾ ਨਿਰਨੇ ਕੀਆ ਪੁੰਨਾਂ ਪਾਪੋਂ ਕੋ ਤੇ ਬਾਕੀ ਰਿਜਮ ਮਾਤ੍ਰ ਥੋੜੀ ਵੀ ਨਾ ਨਿਕਸੀ ॥ ੩ ॥

ਇਹ ਪ੍ਰਤਾਪ ਸੰਤੋਂ ਕਾ ਹੈ ਤਾਂਤੇ ਸੰਤਾਂਕੋ ਮਤ ਕੋਈ ਪੁਰਸ਼ ਨਿੰਦੇ, ਕਿਉਂ ? ਰਾਮ ਕੀ ਨਿੰਦਾ ਹੋਤੀ ਹੈ, ਸੰਤ ਰਾਮ ਇਕ ਰੂਪ ਹੋਣੇ ਤੇ। ਕਬੀਰ ਜੀ ਕਹੈਂ ਮੈਂ ਨੇ ਸੋ ਉਪਦੇਸ਼ ਗੁਰਾਂ ਕਾ ਪਾਇਆ ਹੈ ਜਿਸ ਕਾ ਨਾਮ ਬਿਬ ਤੇ ਏਕ ਕਰਨੇ ਵਾਲਾ ਹੈ॥ ੪ ॥ ੫ ॥

## ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ

ੴ ਸਤਿਗੁਰਪ੍ਰਸਾਦਿ ॥

**ਸਹ ਕੀ ਸਾਰ ਸੁਹਾਗਨਿ ਜਾਨੈ ॥ ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥ ਤਨੁ ਮਨੁ ਦੇਇ ਨ ਅੰਤਰੁ ਰਾਖੈ॥ ਅਵਰਾ ਦੇਖਿ ਨ ਸੁਨੈ**

ਅਭਾਖੈ ॥ ੧ ॥ ਸੋ ਕਤ ਜਾਨੈ ਪੀਰ ਪਰਾਈ ਜਾ ਕੈ ਅੰਤਰਿ ਦਰਦੁ ਨ ਪਾਈ ॥ ੧ ॥ ਰਹਾਉ॥ਦੁਖੀ ਦੁਹਾਗਨਿ ਦੁਇ ਪਖ ਹੀਨੀ। ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ। ਪੁਰ ਸਲਾਤ ਕਾ ਪੰਥੁ ਦੁਹੇਲਾ। ਸੰਗਿ ਨ ਸਾਥੀ ਗਵਨੁ ਇਕੇਲਾ ॥ ੨ ॥ ਦੁਖੀਆ ਦਰਦ ਵੰਦੁ ਦਰਿ ਆਇਆ। ਬਹੁਤੁ ਪਿਆਸ ਜਬਾਬੁ ਨ ਪਾਇਆ। ਕਹਿ ਰਵਿਦਾਸ ਸਰਨਿ ਪ੍ਰਭ ਤੇਰੀ। ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥ ੩ ॥ ੧ ॥

ਸੂਹੀ ਰਾਗ ਮੈਂ ਸ੍ਰੀ ਰਵਦਾਸ ਜੀ ਸ਼ਬਦ ਉਚਾਰਤੇ ਹੈਂ, ਕਿਸੀ ਨੇ ਪੂਛਾ ਪ੍ਰਮੇਸ਼ਰ ਕਾ ਉਪਦੇਸ਼ ਦੇਕੇ ਪ੍ਰਾਪਤਿ ਕਰੋ, ਤਿਸਕੋ ਰਵਦਾਸ ਜੀ ਕਹੈਂ ਸਾਨੂੰ ਤੇ ਕੁਛ ਖਬਰ ਨਹੀਂ ਤੂੰ ਕਿਸੀ ਤਤਵੇਤਾ ਪਾਸੋਂ ਪੁਛ, ਜੈਸੇ ਸਹ ਕੀ ਸਾਰ ਖਬਰ ਸੁਹਾਗਨ ਇਸਤ੍ਰੀ ਜਾਨਤੀ ਹੈ ਤੈਸੇ ਤਤਵੇਤਾ ਪੁਰਸ਼ ਪ੍ਰਮੇਸ਼ਰ ਕੋ ਜਾਨਤੇ ਹੈਂ, ਤ੍ਯਾਗ ਦੀਆ ਹੈ ਜਿਨਾਂ ਨੇ ਅਭਮਾਨ ਦੇਹ ਆਦਕੋਂ ਕਾ ਸੁਖ ਸੋ ਰਲੀਆਂ ਖੁਸ਼ੀਆਂ ਮਾਨਤੇ ਹੈਂ ਤਨ ਅਰ ਮਨ ਕੋ ਪ੍ਰਮੇਸ਼ਰ ਪ੍ਰਾਇਨ ਦੀਆ ਹੈ ਅੰਤ੍ਰਾ ਭੇਦ ਕੋ ਨਹੀਂ ਰਖਤੇ ਬ੍ਰਹਮ ਦ੍ਰਿਸ਼ਟ ਬਿਨਾਂ ਹੋਰ ਕੋ ਨਾ ਵੇਖਨਾ ਨਾ ਸੁਨਨਾ ਨਾ ਕਹਿਨਾ ਹੀ ਭੇਦ ਕਾ ਕਰਤੇ ਹੈਂ ॥ ੧ ॥ ਸੰਤਾਂ ਤੇ ਬਿਨਾਂ

ਹੋਰ ਕਿਸੀ ਪਾਸੋਂ ਪ੍ਰਾਪਤੀ ਨਹੀਂ ਹੋਤੀ। ਜੈਸੇ ਬਾਂਝ ਕੀ ਜਾਨੈ ਪ੍ਰਸਵ ਕੀ ਪੀਰਾ॥ ਜਿਨਾਂ ਪੁਰਸ਼ਾਂ ਕੋ ਆਪ ਹੀ ਸ਼ੌਕ ਪ੍ਰੇਮ ਨਹੀਂ ਹੈ ਹੋਰ ਕੋ ਕਿਆ ਕਹੈਂਗੇ॥੨॥ਜੋ ਇਸਤ੍ਰੀ ਦੁਹਾਗਨ ਛਟੜ ਭਈ ਹੈ,ਦੋ ਪਖ ਸਹੁਰੇ ਪੇਕੇ ਤੇ ਹੀਨ ਭਈ ਦੁਖੀ ਹੋਤੀ ਹੈ। ਜੋ ਜੀਵ ਇਸਤ੍ਰੀ ਪ੍ਰਮੇਸ਼ਰ ਸੇ ਬੇ ਮੁਖ ਹੈ ਸੋ ਲੋਕ ਪ੍ਰਲੋਕ ਕੇ ਸੁਖਾਂ ਤੇ ਹੀਨ ਹੋਈ ਹੋਈ ਦੁਖੀ ਹੀ ਰਹੇ ਹੈ।ਨਾਹ ਪ੍ਰਮੇਸ਼ਰ ਕੀ ਇਕ ਰਸ ਭਗਤੀ ਨਹੀਂ ਹੈ ਕਰੀ,ਜਿਸ ਰਸਤੇ ਮੇਂ ਜਾਨਾ ਹੈ ਪੈਰੀਂ ਕੰਡੇ ਸਾਰ ਦੇ ਕੰਡਯੋਂ ਕਰਕੇ ਪ੍ਰਰਾ ਹੈ ਦੁਖਦਾਈ ਰਸਤਾ ਏਧਰੋਂ ਜਾਂਦਾ ਵੀ ਸਾਥੀ ਨਹੀਂ ਕੋਈ,ਓਧਰੋਂ ਵੀ ਨਹੀਂ ਕੱਲੇ ਕਾ ਜਾਨਾ ਹੋਤਾ ਹੈ,ਹੇ ਦਰਵੰਦ ਦਰਦਖਾਹੀ ਮੈਂ ਤੇਰੇ ਦਰ ਤੇ ਆਇਆ ਹਾਂ,ਹੇ ਪ੍ਰਮੇਸ਼ਰ ਬਹੁਤ ਹੀ ਪਿਆਸ ਇਛਾ ਹੈ ਮੈਨੂੰ ਜਬਾਬ ਉਤ੍ਰ ਨਹੀਂ ਪਾਇਆ, ਮਿਲੇਂਗਾ ਕਿ ਨਹੀਂ ਕਿੰਵਾ ਜਬਾਬ ਨਾ ਪਾਵਾਂ ਨਾਂ ਹਾਂ ਨਾਂ ਕਰਨੀ ਜੀ ਰਵਿਦਾਸ ਜੀ ਕਹੈਂ ਹੇ ਪ੍ਰਭੂ ਜੀ ਤੇਰੀ ਸਰਨ ਹਾਂ ਜਿਉਂ ਜਿਸ ਉਪਾਵ ਸੇ ਜਾਨਦੇ ਹੋ ਤਿਉਂ ਹੀ ਮੇਰੀ ਗਤੀ ਕਰੋ ਜੀ ਮੇਰੀ ਪ੍ਰਾਰਥਨਾ ਹੈ॥ ੩ ॥੧॥

ਸੂਹੀ

ਜੋ ਦਿਨ ਆਵਹਿ ਸੋ ਦਿਨ ਜਾਹੀ । ਕਰਨਾ ਕੂਚੁ ਰਹਨੁ ਥਿਰੁ ਨਾਹੀ॥ਸੰਗੁ ਚਲਤ ਹੈ ਹਮ ਭੀ ਚਲਨਾ॥ਦੂਰਿ ਗਵਨੁ ਸਿਰ ਊਪਰਿ ਮਰਨਾ ॥ ੧ ॥ ਕਿਆ ਤੂ ਸੋਇਆ ਜਾਗੁ ਇਆਨਾ॥

ਤੈ ਜੀਵਨੁ ਜਗਿ ਸਚੁ ਕਰ ਜਾਨਾ ॥ ੧ ॥ ਰਹਾਉ ॥ ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ। ਸਭ ਘਟ ਭੀਤਰਿ ਹਾਟੁ ਚਲਾਵੈ। ਕਰਿ ਬੰਦਗੀ ਛਾਡਿ ਮੈ ਮੇਰਾ। ਹਿਰਦੈ ਨਾਮੁ ਸਮਾਹਿ ਸਵੇਰਾ ॥ ੨ ॥ ਜਨਮੁ ਸਿਰਾਨੋ ਪੰਥੁ ਨ ਸਵਾਰਾ। ਸਾਂਝ ਪਰੀ ਦਹਦਿਸ ਅੰਧਿਆਰਾ। ਕਹਿ ਰਵਦਾਸ ਨਿਦਾਨਿ ਦਿਵਾਨੇ। ਚੇਤਸਿ ਨਾਹੀ ਦੁਨੀਆ ਫਨ ਖਾਨੇ ॥ ੩ ॥ ੨ ॥

ਜਿਸਤਰਾਂ ਜੇਹੜਾ ਦਿਨ ਆਂਵਦਾ ਹੈ ਸੋਈ ਰਹਿਤਾ ਨਹੀਂ ਗੁਜ਼ਰ ਜਾਤਾ ਹੈ ਦਿਨ ਗਿਆ ਫਿਰ ਰਾਤ ਆਈ ਰਾਤ ਵੀ ਚਲੀ ਗਈ ਐਸੇ ਹੀ ਮਹੀਨਾ ਵਰਹਾ ਜਿਤਨਾ ਕਾਲ ਹੈ ਸਭ ਆਗ ਪਾਈ ਵਾਲਾ ਹੈ ਐਸੇ ਹੀ ਕੂਚ ਕਰ ਜਾਨਾ ਹੈ ਸੰਪੂਰਨ ਜੀਵਾਂ ਨੇ ਰਹਿਤਾ ਕੋਈ ਨਹੀਂ ਇਸਥਿਤ ਹੋਕੇ ਸਾਡੇ ਸਾਥ ਵਾਲੇ ਸਖੇ ਮੇਲੀ ਪੜੋਸੀ ਸੋ ਸੰਗ ਚਲੇ ਗਏ ਅਰ ਕਿਸੀ ਦਿਨ ਕੋ ਹਮ ਨੇ ਵੀ ਚਲੇ ਜਾਨਾ ਹੈ ਦੂਰ ਗਵਨ ਜਿਸ ਵਖਤ ਮਰਨਾ ਸਿਰ ਉਤੇ ਆਇਆ ਤਾਂ ਦੂਰ ਗਮਨ ਲੰਬਾ ਰਸਤਾ ਹੈ,ਬਰਸ ਰੋਜ ਕਾ ਪੈਂਡਾ ਹੈ ਇਸੀ ਕਰਕੇ ਲੋਕ ਦੀਵਾ ਬਰਸ ਰੋਜ ਬਾਲਤੇ ਹੈਂ,ਕਿੰਵਾ ਜਿਸ ਮ੍ਰਿਤਕਾਲ ਕਾ ਗਮਨ ਅਸੀ ਦੂਰ ਸਮਝਾ ਥਾ ਸੋ ਮਰਨਾ ਸਿਰ ਊਪਰ ਖੜਾ ਹੈ॥੧॥ ਹੇ ਅਗਿਆਤ ਕਿਉਂ ਤੂੰ ਅਵਿਦਿਆ ਨੀਂਦ ਮੇਂ ਸੋ ਰਹਾ ਹੈਂ ਜਾਗ ਗਿਆਨ

ਜਾਗ੍ਰਤ ਮੇਂ ਜੇਹੜਾ ਤੈਨੇ ਜੀਵਨਾ ਜਗਤ ਮੇਂ ਸੱਚਾਂ ਕਰਕੇ ਸਮਝਿਆ ਹੈ ਸੋ ਝੂਠਾ ਹੈ ਜੀਵਨਾ, ਮਰਨ ਸਚ ਤੇ ਜੀਵਨ ਝੂਠ।ਰਹਾ ਪ੍ਰਮੇਸਰ ਪ੍ਰਾਇਨ ਹੋਵੇ ਤਾਂ ਜਿਸਨੇ ਤੈਨੂੰ ਜੀਉ ਦਿਤਾ ਹੈ ਸੋ ਰਿਜਕ ਅੰਬਰਾਵੈ ਪਹੁੰਚਾਵੇਗਾ ਤੈਨੂੰ ਦੇਖ ਸਭ ਘਟਾਂ ਕੇ ਭੀਤਰ ਹਟ ਚਲਾਤਾ ਹੈ,ਐਸੇ ਸਮਰਥ ਰੂਪ ਕੋ ਨਮਸਕਾਰ ਹੈ ਜੋ ਪੂਰਨਾ ਹੈ ਸੋ ਹਾਟ ਚਲਾਨਾ ਹੈ ਹੇ ਜੀਵ ਤੂੰ ਤਿਸਕੀ ਭਗਤੀ ਕਰਿ ਮੈਂ ਹਾਂ ਏਹ ਮੇਰਾ ਪਦਾਰਥ ਹੈ ਹੰਗਤਾ ਮਮਤਾ ਛੱਡਕੇ ਪ੍ਰਮੇਸ਼ਰ ਪ੍ਰਾਇਨ ਹੋ ਸੋ ਵੇਲਾ ਹੀ ਹੈ ਨਾਮ ਸਮਾਲਨੇ ਕਾ ਕਿੰਵਾ ਸਵੇਰੇ ਸਵੇਰੇ ਕਲਜੁਗ ਰੂਪ ਸਵੇਰੇ ਕਾ ਵਖਤ ਹੈ। ਇਸ ਮੇਂ ਨਾਮ ਸਮਾਲ,ਜੈਸੇ ਰਾਤ੍ਰ ਕੇ ਚਾਰ ਪਹਿਰ ਹੋਤੇ ਹੈਂ ਐਸੇ ਹੀ ਚਾਰ ਜੁਗੋਂ ਮੇਂ ਕਲਜੁਗ ਚੌਥਾ ਪਹਰ ਹੈ ਕਿੰਵਾ ਅਵਸਥਾ ਕੇ ਚਾਰ ਪਹਿਰ ਹੈਂ ਬ੍ਰਿਧ ਅਵਸਥਾ ਮੇਂ ਵੀ ਨਾਮ ਜਪੇ ਤਾਂ ਭੀ ਤੇਰਾ ਤਰਨਾ ਹੋ ਜਾਏ ॥੨॥ ਮਨੁਖਾ ਜਨਮ ਸਿਰਾਨੋਂ ਮੁਕ ਗਯਾ ਪੰਥ ਪ੍ਰਲੋਕ ਕਾ ਰਸਤਾ ਸੋ ਨਾ ਸਵਾਰਾ ਕਿਆ ਪੁੰਨ ਭਜਨ ਕਰਕੇ ਰਸਤਾ ਸਾਫ ਕਰਨਾ ਥਾ ਸੋ ਨਾ ਕੀਆ ਰਾਤ ਮ੍ਰਿਤ ਸਾਂਝ ਪਈ ਤਾਂ ਦਸੋ ਦਿਸਾ ਮੇਂ ਅੰਧੇਰਾ ਹੋਵੇਗਾ ਤਦੋਂ ਇੰਦ੍ਰੇ ਕੁਛ ਨਾ ਕਰ ਸਕੇਂਗੇ ਰਵਿਦਾਸ ਜੀ ਕਹੈਂ ਨਿਦਾਨ ਅੰਤ ਕੋ ਹੇ ਦਿਵਾਨੇ ਏਹ ਹਾਲ ਹੋਵੇਗਾ ਤੂੰ ਦੁਨੀਆਂ ਕਾ ਜੋ ਫਨਾਹ ਖਾਨਾਂ ਤਿਸ ਮੇਂ ਲੱਗਕੇ ਚੇਤਦਾ ਨਹੀਂ ਹੈਂ ॥੩॥੨॥

ਸੂਹੀ ॥

ਊਚੇ ਮੰਦਰ ਸਾਲ ਰਸੋਈ। ਏਕ ਘਰੀ

ਫੁਨਿ ਰਹਨੁ ਨ ਹੋਈ ॥ ੧ ॥ ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ। ਜਲਿ ਗਇਓ ਘਾਸ ਰਲਿ ਗਇਓ ਮਾਟੀ ॥ ੧ ॥ ਰਹਾਉ ॥ ਭਾਈ ਬੰਧ ਕੁਟੰਬ ਸਹੇਰਾ। ਓਇ ਭੀ ਲਾਗੇ ਕਾਢੁ ਸਵੇਰਾ ॥ ੨ ॥ ਘਰ ਕੀ ਨਾਰਿ ਉਰਹਿ ਤਨ ਲਾਗੀ। ਉਹ ਤਉ ਭੂਤ ਭੂਤ ਕਰਿ ਭਾਗੀ ॥ ੩ ॥ ਕਹਿ ਰਵਿਦਾਸ ਸਭੈ ਜਗੁ ਲੂਟਿਆ। ਹਮ ਤਉ ਏਕ ਰਾਮ ਕਹਿ ਛੂਟਿਆ ॥ ੪ ॥ ੩ ॥

ਪਰਮੇਸ਼ਰ ਤੋਂ ਬੇਮੁਖ ਹੋ ਕੇ ਉਚੇ ਉਚੇ ਮੰਦਰ ਰਚ ਲਏ ਰਸੋਈ ਕੀ ਸਾਲਾ ਚੰਗੀ ਰਚੀ, ਮ੍ਰਿਤੂ ਕਾਲ ਕੇ ਆਏ ਹੋਇਆਂ ਏਕ ਘੜੀ ਭਰ ਵੀ ਰਹਿਨਾ ਨਹੀਂ ਮਿਲਦਾ, ਤਾਂਤੇ ਚਾਹੀਏ ਜਪ ਤਪ ਕਾ ਮੰਦਰ ਰਚੇ ॥ ੧ ॥

ਏਹ ਸਰੀਰ ਐਸਾ ਹੈ ਜੈਸੇ ਘਾਸ ਕੀ ਖਿੜਕੀ ਹੋਤੀ ਹੈ ਜੈਸੇ ਘਾਸ ਜਲ ਗਯਾ ਬਹੁੜੋ ਮਿਟੀ ਸੇ ਮਿਲਕੇ ਮਿੱਟੀ ਭਯਾ ॥ ਰਃ ॥ ਭਾਈ ਜੋ ਸਕੇ ਭ੍ਰਾਤਾ ਹੈਂ ਬੰਧ ਸਬੰਧੀ ਸਾਕ ਕੁਟੰਬ ਇਸਤ੍ਰੀ ਸੇ ਆਦਿ ਲੈ ਕੇ ਹੈ ਸਹੇਰਾ ਬਨਾਏ ਹੋਏ ਹੈਂ ਜਬ ਮ੍ਰਿਤੂ ਭਯਾ ਤਬ ਜਿਤਨੇ ਸੰਬੰਧੀ ਹੋਤੇ ਹੈਂ ਇਹੀ ਕਹਿੰਦੇ ਹੈਂ ਸਵੇਰੇ ਸਵੇਰੇ ਲੈ ਚਲੋ ਭਾਈ ਦੇਰੀ ਹੋਤੀ ਹੈ ਘੜੀ ਭਰ ਵੀ ਨਹੀਂ ਰਹਿਣ ਦੇਂਦੇ

॥ ੨ ॥ ਘਰ ਕੀ ਜੋ ਨਾਰੀ ਥੀ ਉਰ ਰਿਦੇ ਸੇ ਲਗੀ ਹੋਈ ਤਨ ਨਾਲ ਕੋ ਕਹੈਂ ਰਿਦੇ ਨਾਲ ਲਗੀ ਸੀ ਮ੍ਰਿਤ ਪੀਛੇ ਉਹ ਭੂਤ ਭੂਤ ਕਰਕੇ ਕਹਿੰਦੀ ਹੈ ਰਾਤ੍ਰ ਕੋ ਕਹਿੰਦੀ ਹੈ ਤਾਗਾ ਧਾਗਾ ਕਾਨਾਂ ਮੇਚਿਆ ਜਾਏ ਨਹੀਂ ਤੋਂ ਮੁਰਦਾ ਵਧ ਜਾਏਗਾ, ਵਾਰ-ਵਾਰ ਭੂਤ ਭੂਤ ਕਹਿਕੇ ਭੱਜ ਜਾਂਦੀ ਹੈ ॥ ੩ ॥ ਰਵਿਦਾਸ ਜੀ ਕਹੈਂ ਸਾਰਾ ਹੀ ਸੰਸਾਰ ਕਾਮਾਦਕੋਂ ਨੇ ਲੁਟ ਲਿਆ, ਮੈਂ ਰਾਮ ਨਾਮ ਕਹਿ ਕਰਕੇ ਛੁਟਿਆ ਹਾਂ ਮੈਨੂੰ ਵੀ ਲੁਟਨੇ ਲਗੇ ਥੇ ॥ ੪ ॥ ੩ ॥

ਰਾਗੁ ਸੂਹੀ ਬਾਣੀ ਸੇਖ ਫਰੀਦ ਜੀ ਕੀ

ੴ ਸਤਿਗੁਰਪ੍ਰਸਾਦਿ ॥

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ਬਾਵਲਿ ਹੋਈ ਸੋ ਸਹੁ ਲੋਰਉ । ਤੈ ਸਹਿ ਮਨ ਮਹਿ ਕੀਆ ਰੋਸੁ । ਮੁਝੁ ਅਵਗਨ ਸਹਿ ਨਾਹੀ ਦੋਸੁ ॥ ੧ ॥ ਤੈ ਸਾਹਿਬ ਕੀ ਮੈ ਸਾਰ ਨ ਜਾਨੀ। ਜੋਬਨੁ ਖੋਇ ਪਾਛੈ ਪਛੁਤਾਨੀ ॥ ੧ ॥ ਰਹਾਉ ॥ ਕਾਲੀ ਕੋਇਲ ਤੂ ਕਿਤ ਗੁਨ ਕਾਲੀ। ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ। ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥ ਜਾ ਹੋਇ ਕ੍ਰਿ-

ਪਾਲ ਤਾ ਪ੍ਰਭੁ ਮਿਲਾਏ ॥ ੨ ॥ ਵਿਧਣ ਖੂਹੀ ਮੁੰਧ ਇਕੇਲੀ । ਨਾ ਕੋ ਸਾਥੀ ਨਾ ਕੋ ਬੇਲੀ । ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ । ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥ ੩ ॥ ਵਾਟ ਹਮਾਰੀ ਖਰੀ ਉਡੀਣੀ । ਖੰਨਿਅਹੁ ਤਿਖੀ ਬਹੁਤੁ ਪਿਈਣੀ । ਉਸੁ ਊਪਰਿ ਹੈ ਮਾਰਗੁ ਮੇਰਾ । ਸੇਖ ਫਰੀਦਾ ਪੰਥੁ ਸਮਾਰਿ ਸਵੇਰਾ ॥ ੪ ॥ ੧ ॥

ਸ਼ੇਖ ਫਰੀਦ ਜੀ ਉਚਾਰਨ ਕਰਤੇ ਹੈਂ ਇਸਤ੍ਰੀ ਕੋ ਜੈਸੇ ਪਤੀ ਕੀ ਪ੍ਰਾਪਤੀ ਜਤਨ ਸੇ ਭੀ ਨਾ ਭਈ ਤਿਸਕਾ ਪਛ· ਤਾਪ ਕਹੇ ਹੈਂ ਬਯਾਘਾਤ ਅਲੰਕਾਰ ਰਤਨਾ ਕਰੇ । "ਪੀਆ ਬਿਛਰਤ ਬਿਧ ਬੈਰ ਪਰ ਉਲਟ ਧਰੇ ਸਭ ਹੇਤ । ਜੇ ਨਿਰ· ਖਤ ਸੁਖ ਦੇਤ ਹੈ ਤੇ ਨਿਰਖਤ ਦੁਖ ਦੇਤ ।" ਪ੍ਰਮੇਸ਼ਰ ਕੀ ਪ੍ਰਾਪਤੀ ਬਿਨਾਂ ਜੋ ਪਦਾਰਥ ਸੁਖਦਾਤਾ ਥੇ ਸੋ ਦੁਖ ਦੇਨੇ ਲਗੇ ਸਾਧਨ ਸਭ ਕਰਕੇ ਕਿਸੀ ਵਸਤ ਕੀ ਨ੍ਯੂਨਤਾ ਹੋਨੇ ਸੇ ਸਰੂਪ ਕੀ ਪ੍ਰਾਪਤੀ ਨਾ ਭਈ ਤਿਨਾਂ ਸਾਧਨੋਂ ਕੀ ਤਰਫ ਦੇਖਕੇ ਵਾਰ ਵਾਰ ਤਪੀ ਹੋਈ ਕਿੰਵਾ ਮਨ ਕਰ ਵੀ ਤਪੀ ਤਨ ਕਰ ਵੀ ਤਪੀ ਵਾ ਬੀਪਸਾ ਅਲੰਕਾਰ ਲੀਏ ਦੋ ਪਦ ਤਪ ਤਪ ਹੈ ਕਿੰਵਾ ਤਪ ਕੀਆ ਅਨੇਕ ਪ੍ਰਕਾਰ ਕਾ ਜਬ ਨਾ ਪ੍ਰਾਪਤੀ ਭਈ ਤਬ ਤਪੀ ਰਿਦੇ ਕੀ ਸੜੀ ਹੋਈ ਲੋਹੜਾ ਲੋਹੜਾ, ਕਿਆ ਮੈਂ ਲੁਟੀ ਗਈ, ਮੈਂ ਮਾਰੀ ਗਈ, ਹਥਾਂ

ਕੋ ਮਰੋਰੋਂ ਮਲਤੀ ਹਾਂ ਕਿਆ ਮੇਰੇ ਭਾਗ ਭੁਏ ਬਾਵਲੀ ਉਨਮਤੋਂ ਕੀ ਤਰਾਂ ਹੋਈ, ਸੋ ਸਹੁ ਮਾਲਕ ਕੋ ਢੂੰਡਤੀ ਹਾਂ ਹੇ ਸਹੇ ਤੈਨੇ ਸ੍ਰਾਮਨ ਮੈਂ ਰੋਸ ਕੀਆ ਪ੍ਰੰਤੂ ਮੈਂ ਸਮਝਾ ਮੇਰੇ ਮੈਂ ਹੀ ਔਗੁਨ ਹੈ ਸ਼ਾਹ ਮੇਂ ਦੋਸ਼ ਕੋਈ ਨਹੀਂ ॥ ੧ ॥ ਹੇ ਸਾਹਬ ਤੇਰੀ ਸਾਰ ਖਬਰ ਮੈਂ ਜਾਨੀ ਨਾ ਕਿਆ ਤੂੰ ਰਿਦੇ ਵਿਚ ਗੁਹਜ ਰਹਿਆ ਮੈਂ ਬਾਹਰ ਲਭਾਂ ਕੈਸੇ ਮਿਲੇ ਹੁਣ ਜੋਬਨ ਚਲਾ ਗਿਆ ਹੈ ਬ੍ਰਿਧ ਅਵਸਤਾ ਮੇਂ ਪਛਤਾਪ ਕਰ ਰਹੀ ਹਾਂ ॥ਰਃ॥ਅਬ ਅਨਜੋਕਤੀ ਅਲੰਕਾਰ ਕਹੈਂ ਕਾਬ ਕੀ ਰੀਤ ਸੇ ਜੈਸੇ ਕਿ ਸੱਸ ਜੋ ਧੀ ਕੋ ਕੋਪ ਦ੍ਰਿਸਟੀ ਸੇ ਕਹਿਤੀ ਹੈ ਸੋ ਮਨੁਖਾਂ ਕੇ ਜਨਾਵਨ ਲੀਏ ਸਮਝਾਵੇ ਹੈ। ਰਾਜਨੀਤਿ ਦਾ ਨਾਉਂ ਕੀ ਹੈ? ਐਸੇ ਹੀ ਫਰੀਦ ਜੀ ਕਿਸੀ ਪੰਖੀ ਕੋ ਕਹਿਨ ਲੀਏ ਕੋਇਲ ਕੋ ਕਹਿਤੇ ਹੈਂ, ਹੇ ਕਾਲੇ ਰੰਗ ਵਾਲੀ ਕੋਇਲ ਤੂੰ ਕਿਸ ਗੁਨ ਉਸਤਤੀ ਵਿਆਜ ਨਿੰਦਾ ਹੈਂ ਗੁਨੋਂ ਕਰ ਕਾਲੀ ਨਾ ਥਾ ਹੋਨਾ, ਔਗਨ ਸਿਧ ਭਯਾ ਕਾਲਾ ਕਰਨੇ ਵਾਲਾ, ਭਾਵ ਇਹ ਹੈ ਹੇ ਸਾਧ ਤੂੰ ਕਿਸ ਦੋਸ਼ ਸੇ ਕਾਲਾ ਭਯਾ ਉਸਕਾ ਆਸ਼ਾ ਆਪਨੇ ਉਤ੍ਰ ਸੇ ਕਹੇ ਹੈਂ ਆਪਨਾ ਪ੍ਰੀਤਮ ਪਯਾਰਾ ਪ੍ਰਮੇਸ਼ਰ ਤਿਸਕੇ ਵਿਛੋੜੇ ਕਰ ਜਲੀ ਹਾਂ ਮੈਂ ਪਤੀ ਬਿਨਾਂ ਕਤਹਿ ਕੈਸੇ ਸੁਖ ਪਾਈਏ ਜਬ ਹੋਏ ਕ੍ਰਿਪਾਲ ਗੁਰੂ ਤਾਂ ਪ੍ਰਭੂ ਪ੍ਰਮੇਸਰ ਨਾਲ ਮਿਲਾਏ ਮਿਲਾ ਦੇਵੇ। ਸੰਸਾਰ ਰੂਪ ਖੂਹੀ ਵਿਚ ਪਈ ਹੋਈ ਜੀਵ ਰੂਪ ਇਸਤ੍ਰੀ ਵਿਧਣੀ ਦੁਖੀ ਹੋ ਰਹੀ ਹੈ ਇਕੱਲੀ ਨਾ ਕੋਈ ਸਾਥੀ ਇਸ ਤਰਫ ਤੇ ਸਾਥ ਜਾਏ ਨਾਂ ਉਥੇ ਹੀ ਕੋਈ ਬੇਲੀ ਸਹਾਇਕ ਹੋਵੇ ਹੈ ਪ੍ਰਲੋਕ ਮੈਂ ਪ੍ਰਭੂ ਨੇ ਕ੍ਰਿਪਾ ਕਰਕੇ ਜਬ

ਸਾਧ ਸੰਗ ਮੇਲੀ ਜਬ ਜਾਂ ਵਿਚਾਰ ਕੇ ਡਿਠਾ ਤਾਂ ਮੇਰਾ ਅੱਲਹ ਹੀ ਬੇਲੀ ਸਹਾਇਕ ਹੂਆ ॥ ੩ ॥ ਵਾਟ ਕੌਨ ਹੈ? ਪ੍ਰ-ਲੋਕ ਕਾ ਰਸਤਾ ਪਗਡੰਡੀ ਹਮਾਰੇ ਕੋ ਖਰੀ ਚੰਗੀ ਉਡੀਕ ਰਹੀ ਹੈ ਜੋ ਜੋ ਕਰਮ ਟੁਰਕੇ ਹਮ ਨੇ ਕਰੇ ਹੈਂ ਤਿਨਕਾ ਹਸਾਬ ਲੈਨ ਕੋ ਖੰਨਿਅਹੁ ਖੰਡੇ ਕੀ ਧਾਰ ਸਰੀਖਾ ਬਾਰੀਕ ਹੈ ਪ੍ਰਮਾਨ "ਖੰਡੇ ਧਾਰ ਗਲੀ ਅਤਿ ਭੀੜੀ। ਲੇਖਾ ਲੀਜੈ ਤਿਲ ਜਿਉ ਪੀੜੀ" ਤਲਵਾਰ ਤੇ ਤਿੱਖੀ ਹੈ ਅਰ ਬਹੁਤ ਹੀ ਪਿਈਨੀ ਬਾਰੀਕ ਹੈ "ਪੈਰੀਂ ਕੰਡੇ ਸਾਰ ਦੇ ਸਿਰ ਤਪੇ ਆਕਾਸ। ਪੈਤਾਲੋ ਪਤਿ ਉਤਰੈ ਪਰ ਤ੍ਰਿਅ ਰਤਾ ਮਾਸ" ਐਸੀ ਸਜ਼ਾ ਕਾ ਰਸਤਾ ਜੋ ਹੈ ਤਿਸ ਊਪਰ ਮੇਰਾ ਮਾਰਗ ਹੈ ਗਮਨ ਚਲਨਾ ਹੋਵੇਗਾ। ਹੇ ਸਿਖਜਾ ਕੇ ਲੈਨ ਵਾਲੇ! ਫਰੀਦ ਜੀ ਕਹੈਂ ਰਸਤੇ ਕੋ ਸਮਾਲ ਲੈ ਸਵੇਰੇ ਵਖਤ ਮਾਨੁਖਾ ਜਨਮ ਸਵੇਰ ਮੇਂ ਰਸਤਾ ਯਾਦ ਕਰ ॥ ੪ ॥ ੧ ॥

ਸੂਹੀ ਲਲਿਤ

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥ ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥੧॥ ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥੧॥ ਰਹਾਉ ॥ ਇਕ ਆਪੀਨੈ ਪਤਲੀ ਸਹ ਕੇਰੇ ਬੋਲਾ। ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ ॥ ੨ ॥ ਕਹੈ ਫਰੀਦੁ ਸਹੇਲੀਹੋ ਸਹੁ

ਅਲਾਇਸੀ। ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥ ੩ ॥ ੨ ॥

ਅਫਸੋਸ ਕੀ ਬਾਤ ਕਹੈ ਹੈਂ

ਇਸ ਜੀਵ ਨੇ ਜਪ ਤਪ ਭਜਨ ਸਿਮਰਨ ਕਰਕੇ ਬੇੜਾ ਬੰਧਨਾ ਥਾ ਪ੍ਰੰਤੂ ਜੀਵ ਹੋਰ ਖ੍ਯਾਲ ਮੈਂ ਪੜ ਕਰ ਨਾ ਬੰਨ੍ਹਿਆ ਜੁਬਾ ਅਵਸਥਾ ਵੇਲਾ ਥਾ ਬਹੁੜੇ ਭਰਕੇ ਸਰੋਵਰ ਬ੍ਰਿਧਾਪਨ ਉਛਲਾ ਇੰਦ੍ਰੇ ਗਣ ਅਸਕਤ ਭਏ, ਫੇਰ ਤਰਨਾ ਦੁਖ ਸੇ ਹੋਵੇ ਹੈ ਤਰਨਾ ਨਹੀਂ ਹੁੰਦਾ ਹਥ ਨਾਂ ਲਾਈਂ ਕਸੁੰਭਾ ਨਾਮ ਜਲਾਲਾਵਾਦ ਦੇਸ ਮੈਂ ਅਗਨੀ ਕੋ ਕਹੈਂ ਸੋ ਮਾਇਆ ਰੂਪ ਅਗਨੀ ਕੋ ਮਨ ਰੂਪ ਹੱਥ ਨਾ ਲਾਈਂ। ਕਿਉਂ ਜਲ ਜਾਏਂਗਾ ਢੋਲਾ ਪ੍ਯਾਰੇ! ਕਿੰਵਾ ਦ੍ਰਿਸ੍ਟਾਂਤ ਅਲੰਕਾਰ ਹੋਤਾ ਹੈ ਜਹਾਂ ਬਿੰਬ ਪ੍ਰਤਿ ਬਿੰਬ ਸੌਂ ਦਹੂਵਾਕ ਦਿਸਟਤ ਕਾਂਤਿਮਾਨਸ ਸਹੀ ਬਨਜੋਂ ਤੂੰਹੀ ਕੀਰਤਿਵੰਤ ਐਸੇ ਹੀ ਕਸੁੰਭਾ ਜਿਸ ਵਖਤ ਖਿਲਦਾ ਹੈ ਉਸਕੋ ਹਥ ਕੀ ਲਾਵਨਾ ਕਿ ਪਹਿਲਾਂ ਸਮਦਾ ਕਲੀਆਂ ਤੁਰੀਆਂ ਕਾ ਚੁਨਿਆ ਜਾਏ ਤਾਂ ਫੇਰ ਬਹੁਤ ਹੀ ਫੁਲ ਸੁੰਦਰ ਵਧਦੇ ਜਾਂਦੇ ਹੈਂ ਕਈਵਾਰ ਚੁਨੇ ਜੇ ਪਹਿਲੇ ਸਮਦਾ ਕੋ ਨਾ ਚੁਨੇ ਤਾਂ ਕੁਸੁੰਭੇ ਕੇ ਸਾਰੇ ਹੀ ਫੂਲ ਫੇਰ ਸੜ ਜਾਂਦੇ ਹੈਂ ਇਹ ਦ੍ਰਿਸ੍ਟਾਂਤ ਹੈ! ਦਾਰਿਸਟਾਂਤ ਐਸੇ ਹੈ ਕਿ ਪੁਰਸ਼ ਕੇ ਰਿਦੇ ਮੈਂ ਕਾਮਾਦਿਕ ਆਸ੍ਰੀ ਕਾ ਪਹਿਲਾ ਸਮਦਾਇ ਹੈ ਇਨ ਕੋ ਪਹਿਲੇ ਚੁਣੇ ਕਿਆ ਅਭਾਵ ਕਰ ਦੇਵੇ ਤਾਂ ਪਸਚਾਤ ਦੇਵੀ ਸੰਪਤੀ ਵਧਦੇ ਹੈਂ ਨਹੀਂ ਤੇ ਸੜ ਜਾਂਦੇ ਹੈਂ ਵਾ ਜਲ ਕੇ ਪੈਨੇ ਸੇ ਜੈਸੇ ਕਸੁੰਭੇ ਕਾ ਰੰਗ ਉੱਡ ਜਾਂਦਾ ਹੈ ਐਸੇ ਹੀ ਪਦਾਰਥੋਂ

ਕਾ ਅਨੰਦ ਹੈ॥ਰਹਾ॥ ਇਕਨਾਂ ਨੇ ਅਪਨੀ ਪਤਿ ਲਈ ਹੈ ਸਹ ਬੋਲਾਂ ਕੋ ਬੋਲਕੇ ਭੁਜਨ ਕਰਕੇ ਕਿੰਵਾ ਇਕਨਾਂ ਨੇ ਅਪਨੀ ਬ੍ਰਿਤੀ ਬੁਧੀ ਕੀ ਪਤਲੀ ਕਰੀ ਹੈ ਜਪ ਤਪ ਕਰਕੇ ਸਹ ਸਹਾਰਕੇ ਗੁਰਾਂ ਦੇ ਤੇ ਵੇਦ ਦੇ ਬਚਨ ਮਨੁਖਾ ਜਨਮ ਫੇਰ ਮਿਲਨਾ ਐਸੇ ਹੈ ਦੁਧ ਜੈਸੇ ਥਣ ਵਿਚੋਂ ਨਿਕਲ ਕੇ ਫੇਰ ਨਹੀਂ ਉਥੇ ਪਹੁੰਚਦਾ ਐਸੇ ਹੀ ਫੇਰ ਮੇਲਾ ਜਨਮ ਕਾ ਕਠਨ ਹੈ ॥ ੨ ॥

ਫਰੀਦ ਜੀ ਕਹੈਂ ਹੇ ਸਖੀਓ ਸਹੁ ਪ੍ਰਮੇਸ਼ਰ ਅਲਾਇ ਸੱਦੇਗਾ ਜਦ ਹੰਸ ਜੀਵ ਚਲਾ ਜਾਇਗਾ ਦੁਮਨਾ ਦੁਖੀ ਹੋਇਆ ਹੋਇਆ ਕਿੰਵਾ ਦੋਮਣਾਇਕ ਰਿਤ ਪਿਛੇ ਰਹੇਗਾ ਅਗੇ ਖਬਰ ਹੈ ਕੀ ਹਾਲ ਹੋਵੇਗਾ ਇਹ ਸਥੂਲ ਸਰੀਰ ਸੁਆਹ ਕੀ ਢੇਰੀ ਹੋ ਜਾਏਗਾ॥ ੩ ॥ ੨ ॥ ਸੂਹੀ ਸਮਾਪਤਿ।

ਬਿਲਾਵਲੁ ਬਾਣੀ ਭਗਤਾ ਕੀ ਕਬੀਰ ਜੀਉ ਕੀ

ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥

ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈਹੈ ਰੇ। ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰਕੁ ਧਕਾ ਦਿਵਈਹੈ ਰੇ ॥੧॥ ਰਹਾਉ॥ ਬਾਰੇ ਬੂਢੇ ਤਰੁਨੇ ਭਈਆ ਸਭ ਹੂ ਜਮੁ ਲੈ ਜਈਹੈ ਰੇ। ਮਾਨਸੁ ਬਪੁਰਾ ਮੂਸਾ ਕੀਨੋ ਮੀਚੁ

ਬਿਲਈਆ ਖਈ ਹੈ ਰੇ ॥ ੧ ॥ ਧਨਵੰਤਾ ਅਰੁ ਨਿਰਧਨ ਮਨਹੀ ਤਾਕੀ ਕਛੂ ਨ ਕਾਨੀ ਰੇ। ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ ॥ ੨ ॥ ਹਰਿ ਕੇ ਸੇਵਕ ਜੋ ਹਰਿ ਭਾਏ ਤਿਨਕੀ ਕਥਾ ਨਿਰਾਰੀ ਰੇ। ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰ-ਬ੍ਰਹਮ ਸੰਗਾਰੀ ਰੇ ॥ ੩ ॥ ਪੂਤ੍ਰ ਕਲਤ੍ਰ ਲਛਮੀ ਮਾਇਆ ਇਹੈ ਤਜਹੁ ਜੀਅ ਜਾਨੀ ਰੇ। ਕਹਤ ਕਬੀਰ ਸੁਨਹੁ ਰੇ ਸੰਤਹੁ ਮਿਲਿ ਹੈ ਸਾਰਿਗਪਾਨੀ ਰੇ ॥ ੪ ॥ ੧ ॥

ਬਿਲਾਵਲ ਅਰੰਭਤੇ ॥ ੧ ॥ ਬਿਲਾਵਲ ਰਾਗ

ਪ੍ਰਥਮੇ ਮੰਗਲ ਕਰਕੇ ਵਸਤੂ ਨਿਰਦੇਸ ਬਹੁੜ ਸੰਸਾਰ ਕੋ ਮਿਥਯਾ ਜਨਾਵਤੇ ਹੈਂ ਹੇ ਕਲਿਆਨਕੀ ਇੱਛਾ ਵਾਲੇ ਤੂੰ ਸੰਸਾਰ ਕੋ ਪੇਖਨਾ ਸਮਝ ਪੇਖਨਾ ਨਾਮ ਖਡਾਵਨੇ ਕਾ ਹੈ ਖੇਡਾਵਨਾ ਜੈਸੇ ਹਾਥ ਸੇ ਛੂਟਾ ਭੂਮੀ ਪਰ ਗਿਰ ਟੂਟਾ ਜੈਸੇ ਉਸ ਕੀ ਇਸਥਤੀ ਨਹੀਂ ਐਸੇ ਜਗਤ ਹੈ ਝੂਠਾ ਕਿੰਵਾ ਐਸੇ ਏਹ ਜਗਤ ਹੈ ਜਿਸਕੋ ਸਚਾ ਦੇਖਤਾ ਹੋਵੇਗਾ ਰਹਿਨਾ ਕੋਈ ਵਸਤ ਕਾ ਨਹੀਂ ਪਾਈਤਾ ਸਿਖ ਪੂਛੇ ਮੈਨੂੰ ਕਿਆ ਕਰਤਬ ਹੈ?ਉਤ੍ਰ ਸੂਧੇ ਹੋ ਕੇ ਸੂਧੇ ਰੇਗਿ ਰਸਤੇ ਮੈਂ ਚਲੋ ਤੁਮ ਹੇਸਿੱਖ

ਨਾਤਰ ਨਹੀਂ ਤੋ ਨਾ ਚਲੋਗੇ, ਕੁਧਕਾ ਕੁਤਸਤ ਧੱਕਾ ਸਿਰ ਨੀਚੇ ਮਾਤਾ ਕੇ ਉਦਰ ਮੈਂ ਹੋਵੇਗਾ। ਪੈਰ ਉਪਰ ਹੋਨਗੇ ਖੋਟਾ ਧੱਕਾ ਮਿਲੈਗਾ॥ ਰਹਾਉ॥ ਬਾਰੇ ਬਲਕੇ ਬੂਢੇ ਬ੍ਰਿਧ ਤਰੁਨੇ ਜੁਬਾ ਜੋ ਹੈਂ ਹੇ ਭਈਆ! ਸਭਨਾਂ ਕੋ ਜਮ ਲੈ ਜਾਇਗਾ, ਮਾਨਸ ਜੋ ਮਨੁਖ ਹੈ ਬੱਪਰਾ ਵਿਚਾਰਾ ਇਸਕੋ ਕਾਲ ਨੇ ਮੂਸਾ ਚੂਹਾ ਕਰਿਆ ਹੈ, ਮੀਚ ਮ੍ਰਿਤੁ ਬਿੱਲੀ ਹੈ ਖਈ ਹੈ ਖਾਂਦੀ ਹੈ॥ ੧ ॥ ਮਨਈ ਨਾਮ ਮਨੁਖ ਬੋਲਤੇ ਹੈਂ ਪੂਰਬ ਮੈਂ ਅਰੇ ਮਨਈਆ ਕਾ ਕਰਤ ਹੇ ਪੂਰਬ ਭਾਸ਼ਾ ਮੇਂ ਕਬੀਰ ਜੀ ਕਹੈਂ ਧਨ ਵਾਲਾ ਅਰ ਨਿਰਧਨ ਜੋ ਮਨੁਖ ਹੈ ਤਿਸਕੀ ਕੁਛ ਵੀ ਕਾਨ ਨਹੀਂ ਮੰਨਦਾ, ਕਾਲ ਭਗਵਾਨ ਕਟੋਤ ਨਹੀਂ ਮੰਨਦਾ ਕਿਸੀ ਕੀ ਜੈਸੇ ਤਖਤ ਤੇ ਰਾਜਾ ਮ੍ਰਿਤੁ ਭਯਾ ਤੈਸੇ ਹੀ ਪਰਜਾ ਰਈਯਤ ਮਰੇ, ਪ੍ਰਮਾਨ: 'ਚੁਆਹੰਗਰਫ-ਤਮ ਕੁਨਦ ਜਾਨੈ ਪਾਕ। ਚਿ ਬਰ ਤਖਤ ਮੁਰਦਨ ਚਿ ਬਰ ਰੂਇ ਖ਼ਾਕ।' ਜੈਸਿ ਤਖਤ ਤੇ ਮਰਾ ਤੈਸੇ ਖਾਕ ਮੇਂ ਰਾਜਾ ਅਰ ਪ੍ਰਜਾ ਕੋ ਏਕ ਜੈਸਾ ਮਾਰੇ ਹੈ, ਐਸੇ ਕਾਲ ਕੌਤਕੀ ਹੈ॥ ੨ ॥

ਹਰੀ ਕੇ ਸੇਵਕ ਜੋ ਭਗਤ ਹੈਂ ਸੋਈ ਹਰੀ ਕੋ ਭਾਇ ਚੰਗੇ ਲੱਗੇ ਮਰਨ ਜਨਮ ਕੀ ਕਥਾ ਉਨਕੀ ਅਲੱਗ ਹੈ, ਆਵਹਿ ਜਨਮ ਪਾ ਕੇ ਆਂਵਦੇ ਨਹੀਂ ਨਾ ਮ੍ਰਿਤੂ ਹੋਕੇ ਜਾਵੈਂ, ਕਿਸ ਹੇਤੂ ਸੇ ਕਿ ਪਾਰਬ੍ਰਹਮ ਕੇ ਜੋ ਸੰਗੀ ਹੈਂ॥੩॥

ਹੇ ਪਜਾਰੇ ਪੁੱਤ੍ਰ ਤੇ ਪੁਤਰ ਕਲਿਤ੍ਰ ਇਸਤ੍ਰੀ ਸਨੁੱਖਾ ਲਛਮੀ ਆਪਨੀ ਇਸਤ੍ਰੀ ਮਾਇਆ ਨਾਮ ਛਲ ਜਾਨਕੇ ਤਜ ਦੇ ਹੋ,ਕਬੀਰ ਜੀ ਕਹੈਂ ਸੁਨ ਹੇ ਸੰਤ ਜਨਹੁ ਮਿਲੈਗਾ ਇਸ ਉਪਾਵ ਸੇ ਸਾਰੰਗਪਾਨੀ ਪਰਮੇਸ਼ਰ॥ ੪ ॥ ੧ ॥

ਬਿਲਾਵਲੁ

ਬਿਦਿਆ ਨ ਪਰਉ ਬਾਦੁ ਨਹੀ ਜਾਨਉ। ਹਰਿ ਗੁਨ ਕਥਤ ਸੁਨਤ ਬਉਰਾਨੋ ॥੧॥ ਮੇਰੇ ਬਾਬਾ ਮੈ ਬਉਰਾ ਸਭ ਖਲਕ ਸੈਆਨੀ ਮੈ ਬਉਰਾ। ਮੈ ਬਿਗਰਿਓ ਬਿਗਰੈ ਮਤਿ ਅਉਰਾ ॥੧॥ ਰਹਾਉ॥ ਆਪਿ ਨ ਬਉਰਾ ਰਾਮ ਕੀਓ ਬਉਰਾ। ਸਤਿਗੁਰੁ ਜਾਰਿ ਗਇਓ ਭ੍ਰਮੁ ਮੋਰਾ॥੨॥ ਮੈ ਬਿਗਰੇ ਅਪਨੀ ਮਤਿ ਖੋਈ। ਮੇਰੇ ਭਰਮਿ ਭੂਲਉ ਮਤਿ ਕੋਈ ॥੩॥ ਸੋ ਬਉਰਾ ਜੋ ਆਪੁ ਨ ਪਛਾਨੈ। ਆਪੁ ਪਛਾਨੈ ਤ ਏਕੈ ਜਾਨੈ॥੪॥ ਅਬਹਿ ਨ ਮਾਤਾ ਸੁ ਕਬਹੁ ਨ ਮਾਤਾ। ਕਹਿ ਕਬੀਰ ਰਾਮੈ ਰੰਗਿ ਰਾਤਾ॥੫॥੨॥

ਕਿਸੀ ਪੰਡਿਤ ਨੇ ਕਹਾ ਹਮਾਰੇ ਸਾਥ ਚਰਚਾ ਕਰੋ ਤੁਮ ਅਚਾਰਜ ਬਨੇ ਹੋ, ਕੋਈ ਸ਼ਾਸਤ੍ਰ ਪੜ੍ਹੇ ਹੋ ਤਾਂ ਕਹੋ, ਤਿਸ ਕੋ ਕਬੀਰ ਜੀ ਕਹਿਨੇ ਲੱਗੇ ਹੇ ਪੰਡਿਤ ਜੀ! ਹਮ ਨੇ ਵਿੱਦਯਾ ਵੀ ਕੋਈ ਨਹੀਂ ਪੜ੍ਹੀ? ਅਰ ਬਾਦ ਜੋ ਝਗੜਾ ਹੈ ਸੋ ਭੀ ਨਹੀਂ ਜਾਨਤੇ, ਹਰੀ ਕੇ ਗੁਨ ਕਥਨ ਸੁਨਨ ਮੈਂ ਬੌਰੇ ਭਏ ਹਾਂ ॥੧॥ ਪੰਡਿਤ ਨੇ ਕਹਾ ਓ ਬੌਰਿਆਂ ਕੀਆਂ ਬਾਤਾਂ ਛਡਕੇ ਸਿੱਧਾ

ਹੋਕੇ ਚਲਾ ਕਬੀਰਜੀ ਨੇ ਕਹਾ ਹੇ ਮੇਰੇ ਬਾਬਾਵਡੇ ਮੈਂ ਤੋ ਬੌਰਾ ਜਿਹਾ ਆਦਮੀ ਹਾਂ। ਬ੍ਰਾਹਮਨ ਕਹਿਨੇ ਲਗਾ ਜਿਸਤਰਾਂ ਖਲਕਤ ਸਜਾਣੀ ਅਕਲ ਕੀ ਬਾਤ ਕਰੈ ਹੈ ਐਸੇ ਹੀ ਕਹੋ ਕਮਲਾ ਨਾ ਬਨ। ਭਗਤ ਜੀ ਕਹੇਂ ਹੇ ਪੰਡਿਤ ਸਾਰੀ ਖਲਕਤ ਵਿਦਿਆ ਹੁਨਰ ਕਰਕੇ ਸਜਾਨੀ ਹੈ ਤੇ ਮੈਂ ਬੌਰਾਹੀ ਰਹਾ, ਕੋਈ ਗੁਨ ਹੁਨਰ ਨਾ ਮਿਲਾ ਮੈਨੂੰ ਮੈਂ ਬਿਗੜਾ ਹਾਂ ਮੇਰੇ ਪਿਛੇ ਮਤ ਕੋਈ ਹੋਰ ਬਿਗੜੇ॥ਰਹਾ॥ਪੰਡਿਤ ਪੂਛੇ ਤੂੰ ਬੌਰਾ ਕਿਉਂ ਭਯਾ ਹੈਂ? ਕਬੀਰ ਜੀ ਕਹੇਂ ਮੈਂ ਆਪ ਥੋੜਾ ਹੀ ਬੌਰਾ ਹੋਯਾ ਹਾਂ ਰਾਮ ਜੀ ਨੇ ਕੀਓ ਸੰਸਾਰ ਵਲੋਂ ਮੈਨੂੰ ਬਾਵਲਾ ਪ੍ਰੰਤੂ ਇਹ ਭਯਾ ਕਿ ਸਤਗੁਰੋਂ ਕੀ ਕ੍ਰਿਪਾ ਸੇ ਮੇਰਾ ਭਰਮ ਜਰ ਗਯਾ ਕਿੰਵਾ ਗੁਰਾਂ ਕੀ ਕ੍ਰਿਪਾ ਸੇ ਸਾੜਿਆ ਹੋਇਆ ਮੇਰਾ ਭ੍ਰਮ ਗਿਆ, ਕਿੰਵਾ ਸਤਗੁਰੂ ਜੋ ਮੇਰੇ ਯਾਰ ਮਿਤ੍ਰ ਪਯਾਰੇ ਤਿਨ ਕੀ ਕ੍ਰਿਪਾ ਸੇ ਭਰਮ ਗਿਆ ॥ ੨ ॥ ਮੈਨੇ ਬਿਗਰ ਕੇ ਅਪਨੀ ਮਤੀ ਨਾਸ ਕਰੀ ਹੈ ਜਗਤਾਕਾਰ ਜੋ ਥੀ। ਮੇਰੇ ਪਿਛੇ ਲਗ ਕੇ ਮਤ ਭ੍ਰਮ ਮੈਂ ਭੁੱਲੋ ਹੇ ਭਾਈ ਭ੍ਰਮ ਕੋ ਤਿਆਗ ਦੇਹੁ ॥ ੩ ॥ ਅਸਾਡੇ ਮਤ ਮੈਂ ਸੋ ਬਉਰਾ ਹੈ ਜੇੜ੍ਹਾ ਆਪ ਕੋ ਨਾ ਜਾਣੈ ਜੇ ਆਪਕੋ ਪਛਾਨੇ ਤਾਂ ਸਾਰੇ ਪੂਰਨ ਪ੍ਰਮਾਤਮਾ ਕੋ ਹੀ ਜਾਨਦਾ ਹੈ ॥ ੪ ॥ ਹੁਣ ਮਨੁਖਾ ਜਨਮ ਮੇਂ ਆਇ ਕੇ ਕਲਜੁਗ ਉੱਤਮ ਜੁਗੋਂ ਮੈਂ ਲਿਖਾ ਹੈ, ਭਾਰਥ ਖੰਡ ਪ੍ਰਿਥੀ ਫੇਰ ਗੁਰ ਕੇ ਘਰ ਮੈਂ ਆਕੇ ਅਬ ਵੀ ਨਾਮ ਕੀ ਮਸਤੀ ਮੈਂ ਨਹੀਂ ਮਸਤ ਹੂਆ ਸੋ ਪੁਰਸ਼ ਕਦੇ ਵੀ ਨਾ ਹੋਵੇਗਾ ਕਲਯਾਨ ਕੋ ਪ੍ਰਾਪਤਿ। ਉਤਮ ਸੋ ਪੁਰਸ਼ ਹੈ ਕਬੀਰ ਜੀ ਕਹੈਂ ਜੋ ਰਾਮ ਨਾਮ ਕੇ ਪ੍ਰੇਮ ਮੈਂ ਰਹਿਤਾ ਹੈ ॥ ੫ ॥ ੨ ॥

ਬਿਲਾਵਲੁ

ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ। ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥ ੧ ॥ ਕਿਉ ਛੂਟਉ ਕੈਸੇ ਤਰਉ ਭਵਜਲ ਨਿਧਿ ਭਾਰੀ। ਰਾਖੁ ਰਾਖੁ ਮੇਰੇ ਬੀਠੁਲਾ ਜਨੁ ਸਰਨਿ ਤੁਮ੍ਹਾਰੀ ॥ ੧ ॥ ਰਹਾਉ ।ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ॥ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ ॥ ੨ ॥ ਜਰਾ ਜੀਵਨ ਜੋਬਨੁ ਗਇਆ ਕਿਛੁ ਕੀਆ ਨ ਨੀਕਾ। ਇਹੁ ਜੀਅਰਾ ਨਿਰਮੋਲਕੋ ਕਉਡੀ ਲਗਿ ਮੀਕਾ॥ ੩ ॥ ਕਹੁ ਕਬੀਰ ਮੇਰੇ ਮਾਧਵਾ ਤੂੰ ਸਰਬ ਬਿਆਪੀ । ਤੁਮ ਸਮਸਰਿ ਨਾਹੀ ਦਇਆਲੁ ਮੋਹਿ ਸਮਸਰਿ ਪਾਪੀ ॥੪॥ ੩॥

ਮਨ ਕੀ ਦਸ਼ਾ ਕਹੈਂ ਪਖੰਡ ਕੀ ਨਿਖੇਧੀ ਕਰੇ ਹੈਂ,ਇਸ ਸਬਦ ਮੇਂ ਗ੍ਰਿਹ ਅਪਨੇ ਗ੍ਰਿਹਸਤ ਕੋ ਤਯਾਗ ਕੇ ਬਨ ਕੇ ਖੰਡ ਸਥਾਨ ਮੇਂ ਜਾਈਏ ਜੰਗਲ ਮੇਂ ਬਹੁੜੋ ਕੰਦ ਜੋ ਫਲ ਫੂਲ ਤਿਨਕੋ ਚੁਨਕੇ ਖਾਈਏ ਸਾਧ ਬਨ ਕੇ ਗ੍ਰਿਹ ਹੂੰ ਵੀ ਛਡੇ ਬਨ ਮੇਂ ਬਸਕੇ ਕੰਦ ਮੂਲ ਵੀ ਖਾਏ ਪ੍ਰੰਤੂ ਪਾਪੀ ਪੁਰਸ਼ ਜੋ ਮੰਦਾ ਹੈ ਮਨਕੇ ਵਿਕਾਰਾਂ ਕੋ ਅਜੇ ਨਹੀਂ ਛਡਦਾ ਹਰਖ ਸ਼ੋਕਾਦੀ ਹੈ

ਪਰਮੇਸ਼ਰ ਏਸ ਭਉਜਲ ਸਮੁੰਦ੍ਰ ਤੇ ਕੈਸੇ ਤਰੋਂਗਾ ਅਰ ਜਮਾਂ ਤੇ ਕੈਸਿ ਛੂਟੇਂਗਾ ਐਸੇ ਪ੍ਰਾਰਥਨਾ ਕਰੇ ਹੇ ਮੇਰੇ ਸ੍ਵਾਮੀ ਰਖ ਲੈ ਵਿਸ਼ਿਆਂ ਤੋਂ,ਰਖ ਲੈ ਜਨਮਾਂ ਤੋਂ ਮੈਂ ਤੇਰੀ ਸਰਨ ਹਾਂ ਜੀ॥੨॥ਮਨ ਐਸੇ ਪ੍ਰਮਾਦੀ ਹੈ ਕਿ ਭੇਖਾਦਿਕ ਸਭ ਉਤਮੋਂ ਕੋ ਧਾਰੇ ਹੈ ਅੰਦਰ ਸੇ ਵਿਖਿਓਂ ਕੇ ਵਿਖੇ ਵਾਸ਼ਨਾ ਲਗ ਰਹੀ ਹੈ ਤਯਾਗੀ ਨਹੀਂ ਜਾਤੀ,ਜੇਕਰ ਮਨ ਕੇ ਅਨੇਕ ਜਤਨਾਂ ਨਾਲ ਰੋਕੀਏ ਤਾਂ ਵੀ ਵਾਸ਼ਨਾ ਕਰਕੇ ਫਿਰ ਉਸੀ ਵਿਸ਼ੇ ਮੇਂ ਲੰਪਟ ਹੋਤਾ ਹੈ ਮਨੁ ॥ ੨॥ਜਰਾ ਜੋ ਬ੍ਰਿਧ ਅਵਸਥਾ ਆਗਈ ਜੋਬਨ ਕਾ ਜੀਵਨਾਂ ਗਯਾ ਭਲਾ ਕਰਮ ਕੋਈ ਭੀ ਨਾ ਕੀਆ ਇਹ ਮਨੁਖਾ ਜਨਮ ਜੀਵ ਕੋ ਨਿਰਮੋਲਕ ਮਿਲਾ ਥਾ ਪ੍ਰਮਿਸ਼ਰ ਤੇ ਬੇਮੁਖ ਹੋਕੇ ਕੌਡੀ ਨਾਲ ਰਲਕੇ ਇਕ ਕੌਡੀ ਕਾ ਹੂਆ ਹੈ। ਕਿੰਵਾ ਕੌਡੀ ਮਾਇਆ ਨਾਲ ਮੀਕਾ ਮਿਲ ਰਹਿਆ ਹੈ ਭੁੱਲ ਰਹਿਆ ਹੈ ਜੀਵ ॥ ੩ ॥

ਕਬੀਰ ਜੀ ਕਹੈਂ ਹੇ ਮੇਰੇ ਮਾਧੋ ਸ੍ਵਾਮੀ ਮਾਇਆ ਕੇ ਪਤੀ ਤੂ ਸਾਰੇ ਹੀ ਜਗਤ ਮੈਂ ਵਿਆਪ ਰਹਿਆ ਹੈਂ ਇਕ ਰਸ,ਤੇਰੇ ਜੈਸਾ ਕੋਈ ਦਇਆਲੂ ਨਹੀਂ ਜੀਵੋਂ ਕੇ ਪਾਪੋਂ ਕੋ ਦੇਖਕੇ ਵੀ ਪ੍ਰਿਤਪਾਲਨਾ ਕਰਤਾ ਹੈਂ ਅਰ ਮੇਰੇ ਜੈਸਾ ਕੋਈ ਜਗਤ ਮੇਂ ਪਾਪੀ ਨਹੀਂ ਹੈ ਮਨ ਭੁਲਾ ਹੈ ਤੇਰੇ ਪਾਸੋਂ ॥ ੪ ॥ ੩ ॥

ਬਿਲਾਵਲੁ

ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ। ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ ॥ ੧॥ ਹਮਾਰੇ

ਕੁਲ ਕਉਨੇ ਰਾਮ ਕਹਿਓ। ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖ ਨ ਭਇਓ ॥ ੧ ॥ ਰਹਾਉ ॥ ਸੁਨਹੁ ਜਿਠਾਨੀ ਸੁਨਹੁ ਦਿਰਾਨੀ ਅਚਰਜੁ ਏਕੁ ਭਇਓ। ਸਾਤ ਸੂਤ ਇਨਿ ਮੁਡੀਏ ਖੋਏ ਇਹੁ ਮੁਡੀਆ ਕਿਉ ਨ ਮੁਇਓ ॥ ੨ ॥ ਸਰਬ ਸੁਖਾ ਕਾ ਏਕੁ ਹਰਿ ਸੁਆਮੀ ਸੋ ਗੁਰਿ ਨਾਮੁ ਦਇਓ। ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ ਹਰਨਾਖਸੁ ਨਖ ਬਿਦਾਰਿਓ। ੩ ॥ ਘਰ ਕੇ ਦੇਵ ਪਿਤਰ ਕੀ ਛੋਡੀ ਗੁਰਕੋ ਸਬਦੁ ਲਇਓ। ਕਹਤ ਕਬੀਰ ਸਗਲ ਪਾਪ ਖੰਡਨੁ ਸੰਤਹ ਲੈ ਉਧਰਿਓ ॥ ੪ ॥ ੪ ॥

ਜਨਮ ਕਥਾ ਕਬੀਰ ਕਹੈਂ

ਇਕ ਬ੍ਰਹਮਚਾਰੀ ਰਾਮਾ ਨੰਦ ਸ੍ਵਾਮੀ ਕੀ ਸੇਵਾ ਕਰਤਾ ਥਾ ਪੜੋਸਨ ਜੁਲਾਹੀ ਥੀ ਇਕ ਸਮੇਂ ਕਿਸੀ ਬਾਤ ਸੇ ਪ੍ਰਸੰਨ ਹੁਕਰ ਕਹਿਨੇ ਲਗੇ ਹੇ ਕਵਿੰਦਨ ਤੂੰ ਬਰ ਮਾਂਗ ਉਸ ਨੇ ਕਹਾ ਜੀ ਆਪ ਮੇਰੇ ਭਰਤਾ ਬਨੋਂ, ਇਤਨੀ ਬਾਤ ਸੁਨਕੇ ਬ੍ਰਹਮ ਚਾਰੀ ਹੈਰਾਨ ਭਯਾ ਰਾਮਾ ਨੰਦ ਜੀ ਨੇ ਦੇਖਾ ਬ੍ਰਹਮਚਾਰੀ ਸ਼ੂਦ੍ਰੀ ਸੇ ਬਾਤ ਕਰਤਾ ਹੈ ਸ੍ਰਾਪ ਦੀਆ ਸ਼ੂਦ੍ਰ ਹੋ। ਹਾਥ ਜੋੜ ਕਰ ਕਹਿਨੇ ਲਗਾ ਮਹਾਰਾਜ ਆਪ ਕੀ ਸੇਵਾ ਕਰਤਾ ਥਾ ਮੈਂ ਥਹੁੜੇ ਆਪ ਨੇ ਮੂੰਹ ਵੀ ਨਹੀਂ ਲਾਵਨਾ, ਸ੍ਵਾਮੀ ਰਾਮਾ ਨੰਦ

ਜੀ ਕਹਿਨੇ ਲਗੇ ਜਨਮ ਤੇਰਾ ਬ੍ਰਾਹਮਨੀ ਸੇ ਹੋਵੇਗਾ ਪਲੇਂਗਾ ਸੂਦ੍ਰੋਂ ਕੇ ਗ੍ਰਹ ਮੇਂ, ਇਤਨੀ ਬਾਤ ਭਈ। ਇਧਰ ਇਕ ਲੜਕੀ ਬ੍ਰਹਮਨ ਕੀ ਕੁਆਰੀ ਰਾਮਾਨੰਦ ਜੀ ਕੀ ਸੇਵਾ ਕਰਤੀ ਥੀ ਇਕ ਦਿਨ ਪ੍ਰਸੰਨ ਹੋਕੇ ਰਾਮਾ ਨੰਦ ਜੀ ਕਹਿਨੇ ਲਗੇ ਹੇ ਪੁਤ੍ਰੀ ਪੁਤ੍ਰਵੰਤੀ ਹੋਹੁ, ਲੜਕੀ ਹਾਥ ਜੋੜਕੇ ਕਹਿਨੇ ਲਗੀ ਜੀ ਮੈਂ ਕੁਆਰੀ ਹਾਂ ਜੀ ਮੇਰੀ ਨਿੰਦਾ ਹੋਵੇਗੀ ਸ੍ਵਾਮੀ ਜੀ ਕਹਿਨ ਲਗੇ ਤੇਰਾ ਕੁਆਰ ਭਾਉ ਵੀ ਬਨਾ ਰਹੇਗਾ ਕੋਈ ਨਾ ਜਾਨੇਗਾ ਲੜਕੀ ਨੂੰ ਐਸੇ ਹੀ ਭਯਾ. ਕੋਈ ਦਿਨ ਕੋ ਲੜਕਾ ਬ੍ਰਾਹਮਨੀ ਕੇ ਭਯਾ ਬ੍ਰਹਮ ਚਾਰੀ ਮਰ ਕੇ, ਲੜਕੀ ਜੁਲਾ-ਹਿਆਂ ਕੇ ਪੀਛੇ ਲੀਰੋਂ ਮੇਂ ਲਪੇਟ ਪਲੇਟ ਕੇ ਕੱਜਕੇ ਲੜਕੇ ਕੋ ਧਰ ਆਈ ਰਾਤ੍ਰੀ ਕੋ, ਸਵੇਰ ਕੋ ਜੁਲਾਹੇ ਦੇਖਨੇ ਲਗੇ ਲੀਰੋਂ ਸੇ ਲੜਕਾ ਮਿਲਾ ਬਹੁਤ ਹੀ ਖੁਸ਼ੀ ਭਏ ਉਤਸ਼ਾਹ ਪੁਤਰ ਜਨਮ ਜੈਸਾ ਕੀਆ ਲੜਕੇ ਕੋ ਦੁਧ ਪੀਆਵੇਂ ਤਾਂ ਪੀਵੇ ਨਹੀਂ, ਮੂਰਤੀ ਨਾਮ ਮਾਤਾ ਕਬੀਰ ਕੇ ਮੁਕਤਾ ਨਾਮ ਬਾਪ ਕੋ ਕਹਿਨੇ ਲਗੀ ਲੜਕਾ ਦੁਧ ਨਹੀਂ ਪੀਤਾ ਬਕਰੀ ਦਾ ਦੁਧ, ਗਊ ਕਾ ਪੀਨੇ ਲਗਾ ਜਿਤਨਾ ਚਿਰ ਹੋਸ਼ ਨਾ ਥੀ ਸਮਾਲੀ ਜਬ ਹੋਸ਼ ਸੰਮਲੀ ਪਾਂਚ ਸਾਤ ਬਰਸ ਕਾ ਭਯਾ ਤਬ ਪਿਛਲੀ ਹੋਸ਼ ਯਾਦ ਆਈ ਮੈਂ ਬ੍ਰਹਮਚਾਰੀ ਥਾ ਇਨਸੇ ਬਿਵਹਾਰ ਕੈਸੇ ਮੇਲੋਂ ਐਸੀ ਚਿੰਤਾ ਕਰਕੇ ਕੁਮਿਹਾਰ ਕੇ ਗ੍ਰਹ ਸੇ ਬਰ-ਤਨ ਕੋਰੇ ਲਿਆਕੇ ਹਿੰਦੂਆਂ ਵਾਲਾ ਪੋਚਾ ਦੇਨੇ ਲਗਾ ਤਿਸਕੋ ਦੇਖਕੇ ਮਾਤਾ ਕਹਿਨੇ ਲਗੀ ਰੋਜ ਹੀ ਸੁਬ੍ਹਾ ਉਠਕੇ ਲੜਕਾ ਮੇਰਾ ਕੋਰੀ ਗਾਗਰ ਲੈ ਆਕੇ ਜਲ ਕੀ ਲੀਪਤਾ ਹੈ ਚੌਂਕਾ ਜੀ। ਇਸਕਾ ਸ੍ਰੀਰ ਦੁਬਲਾ ਹੋ ਗਿਆ ਹੈ ਮੇਰੇ ਕਹੇਂ ਨਹੀਂ

ਲਾਗਤਾ, ਮੈਂ ਕਿਆ ਕਰੋਂ।ਤਾਨੀ ਕਾ ਤਨਨਾ ਅਰ ਬੁਨਨਾ ਕੁਛ ਵੀ ਨਹੀਂ ਸੁਝਦਾ ਇਸਕੋ, ਕਿਆ ਕਰਤਾ ਹੈ ਹਰਿ ਹਰਿ ਕੇ ਰਸ ਭਜਨ ਮੈਂ ਹਰ ਵਕਤ ਲਪਟਾ ਰਹਿਤਾ ਹੈ॥੧॥ ਹਮਾਰੀ ਕੁਲ ਸੂਦ੍ਰ ਤੁਰਕੋਂ ਕੀ ਰਾਮ ਨਾਮ ਕੌਨ ਜਾਨਤਾ ਹੈ। ਅੱਲਾ, ਖੁਦਾ, ਰਹੀਮ ਕਹਿਨੇ ਵਾਲੇ ਰਾਮ ਕੌਨ ਕਹਿਤਾ ਹੈ?ਤਸਬੀ ਧਰਮ ਥਾ ਸਾਡਾ ਫੇਰਨ ਕਾ, ਮਾਲਾ ਹਿੰਦੂਆਂ ਕੀ ਜਿਸ ਦਿਨ ਕੀ ਲਈ ਹੈ ਇਸ ਪੁਤ੍ਰ ਨੇ ਤਬ ਤੇ ਲੈਕਰ ਸੁਖ ਕੋਈ ਨਹੀਂ ਹੂਆ ਸਾਨੂੰ, ਕਿੰਵਾ ਗਾਲ ਕਹੇ ਨਿਪੁਤੇ ਨਿਖਸਮੇ ਨੇ ਮਾਲਾ ਲਈ ਹੈ ਸੁਖ ਦੂਰ ਹੋ ਗਏ॥ ਰਹ॥ ਅਪਨੇ ਪਤੀ ਤੋਂ ਜੋ ਵਡੇਕੀ ਇਸਤ੍ਰੀ ਹੋਵੇ ਸੋ ਜਿਠਾਨੀ,ਛੋਟੇ ਕੀ ਇਸਤ੍ਰੀ ਦੇਰਾਨੀ ਹੈ,ਹੇ ਜਿਠਾਨੀ ਦਿਰਾਨੀ ਸੁਨੋਂ ਅਸਚਰਜ ਤਮਾਸ਼ਾ ਭਇਆ ਹੈ,ਇਕ ਸੱਤ ਰੰਗ ਕਾ ਸੂਤ ਥਾ ਮੁੰਡੇ ਨੇ ਖੋ ਦੀਆ। ਕਿੰਵਾ ਸਤ ਪ੍ਰਕਾਰ ਕਾ ਘਰ ਕਾ ਸੂਤ੍ਰ ਥਾ ਸੋ ਖੋ ਦੀਆ ਮੁੰਡੇ ਨੇ, ਇਹ ਮੁੰਡਾ ਕਿਉਂ ਨਾਂ ਮਰ ਗਿਆ ਮੈਨੂੰ ਚਿੰਤਾ ਨਾ ਹੋਂਵਦੀ॥੨॥

ਕਬੀਰ ਜੀ ਕਹੈਂ ਸਰਬ ਸੁਖਾਂ ਕੇ ਦੇਨੇ ਵਾਲਾ ਏਕ ਹਰੀ ਹੈ ਸ੍ਵਾਮੀ ਤਿਸਕਾ ਨਾਮ ਸੋ ਗੁਰਾਂ ਨੇ ਦੀਆ ਹੈ ਪ੍ਰਹਲਾਦ ਭਗਤ ਅਨ ਹੋਰ ਸੰਤਾਂ ਕੀ ਪੈਜ ਜਿਸਨੇ ਰਖੀ ਹਰਨਾਖਸ ਕੋ ਨਖੋਂ ਸੇ ਬਿਦਾਰਨ ਕੀਆ॥ ੩ ॥ ਘਰ ਕੇ ਦੇਵ ਪ੍ਰੋਹਤ ਸੰਡਾ ਤੇ ਮਰਕਾ ਤਿਨ੍ਹਾਂ ਕੀ ਸਿਖ੍ਯਾ ਵੀ ਛੋਡੀ ਪਿਤਰ ਜੋ ਹਰਨਾਖਸ਼ ਤਿਸਕੀ ਰਾਜਨੀਤ ਛਡ ਦਿਤੀ, ਗੁਰ ਨਾਰਦ ਕਾ ਉਪਦੇਸ਼ ਜੋ ਪ੍ਰਹਲਾਦ ਕੀ ਮਾਤਾ ਥੀ ਤਿਸਕੋ ਨਾਰਦ ਨੇ ਰਾਮ ਨਾਮ ਕਹਾ ਥਾ ਸੋ ਨਾਰਦ ਕਾ ਉਪਦੇਸ਼ ਦਿਤਾ ਪ੍ਰਹਲਾਦ ਨੇ ਲਿਆ,ਕਬੀਰ ਜੀ ਕਹੈਂ ਸਾਰੇ ਪਾਪੋਂ ਕੇ ਖੰਡਨ

ਵਾਲਾ ਨਾਮ ਜਪਕੇ ਪ੍ਰਹਲਾਦ ਸੰਤਾਂ ਭਗਤਾਂ ਕੋ ਲੈ ਉਧਾ-ਰਿਆ ਸੋ ਸਾਡਾ ਵੀ ਰੱਖਕ ਹੈ ਸਾਨੂੰ ਤਾਰੇ ਗਾ ॥ ੪ ॥ ੪ ॥

ਬਿਲਾਵਲੁ

ਕੋਊ ਹਰਿ ਸਮਾਨਿ ਨਹੀ ਰਾਜਾ। ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥ ੧ ॥ ਰਹਾਉ ॥ ਤੇਰੋ ਜਨੁ ਹੋਇ ਸੋਇ ਕਤ ਡੋਲੈ ਤੀਨਿ ਭਵਨ ਪਰ ਛਾਜਾ। ਹਾਥੁ ਪਸਾਰਿ ਸਕੈ ਕੋ ਜਨ ਕਉ ਬੋਲਿ ਸਕੈ ਨ ਅੰਦਾਜਾ ॥ ੧ ॥ ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ। ਕਹਿ ਕਬੀਰ ਸੰਸਾ ਭ੍ਰਮੁ ਚੂਕੋ ਧ੍ਰੂ ਪ੍ਰਹਲਾਦ ਨਿਵਾਜਾ ॥ ੨ ॥ ੫ ॥

ਰਾਜੇ ਕੀ ਵਡਾਈ ਸੁਨਕੇ ਕਬੀਰ ਜੀ ਕਹੈਂ ਹੇ ਭਾਈ ਕੋਈ ਹਰੀ ਜੈਸਾ ਰਾਜਾ ਨਹੀਂ, ਏਹ ਪ੍ਰਿਥ੍ਵੀ ਕੇ ਪਤੀ ਚਾਰ ਦਿਨ ਕੇ ਹੈਂ ਝੂਠੇ ਹੀ ਦਾਵੇ ਕਰਤੇ ਹੈਂ। ਕਿੰਵਾ ਦਿਖ-ਲਾਵਾ ਕਰਤੇ ਹੈਂ ॥ਰ:॥ਹੇ ਪਰਮੇਸ਼ਰ ਤੇਰਾ ਭਗਤ ਜਨ ਹੋਵੇ ਸੋ ਕਦ ਡੋਲੇ, ਤਿੰਨਾਂ ਹੀ ਭਵਨਾਂ ਪਰ ਬਿਰਾਜਤਾ ਹੈ ਛਾਜਾ ਫਬ ਰਹਿਆ ਹੈ ਜਨ ਕੋ ਮਰਜਾਦਾ ਪੂਰਬਕ ਕੋਈ ਬੋਲ ਨਹੀਂ ਸਕਦਾ ਹੇ ਸੰਤ ਜੀ ਪ੍ਰਸਾਦ ਛਕੋ ਮ੍ਰਿਜਾਦਾ ਏਹ ਹੈ ਐਸੇ ਨਹੀਂ ਬੋਲ ਸਕਦਾ ਤੇ ਹਾਥ ਕੌਨ ਪਸਾਰ ਸਕਦਾ ਹੈ ਮੈਂ ਤੈਨੂੰ ਮਾਰਤਾ ਹਾਂ। ਪ੍ਰਮਾਨ 'ਆਡ ਰਹਿਤ ਸਭ ਮੇਂ ਹਿਤਕਾਰੀ ਸੰਤਾਂ ਕੋ ਕੋਈ ਨਹੀਂ ਅਟਕਾਰਾ'ਅੰਦਾਜ਼ਾ ਨਾਮ ਮ੍ਰਿਜਾਦਾ ਕਾ ਹੈ ॥ ੧ ॥

ਹੇ ਮੂੜ੍ਹ ਮੇਰੇ ਮਨ ਅਚੇਤ ਤੂੰ ਪਰਮੇਸ਼ਰ ਕੋ ਚੇਤ ਅਨ-ਹਦ ਇਕਰਸ ਬਾਜਾ ਬਜੇਗਾ ਰਾਮ ਨਾਮ ਕਾ। ਕਿੰਵਾ ਅਨਹਦ ਪ੍ਰਮਾਤਮਾ ਰੂਪ ਬਾਜਾ ਬਜੇ ਪ੍ਰਗਟ ਹੋਵੇਗਾ ਕਬੀਰ ਜੀ ਕਹੈਂ ਇਕ ਸੰਸਾ ਹੈ ਇਕ ਭ੍ਰਮ ਹੋਤਾ ਹੈ ਸੰਸੇ ਭ੍ਰਮ ਜੋ ਹੈਂ ਸੋ ਝੂਠੇ ਵਾ ਮਨੁਖੋ ਇਹੈ ਨਿਸਚੇ ਭ੍ਰਮ ਚੋਰ ਹੈ ਇਹ ਚੂਕੇ। ਕਿੰਵਾ ਸੰਸਾ ਜੋ ਭ੍ਰਮਾਵਨੇ ਵਾਲਾ ਥਾ ਸੋ ਚੂਕੇ ਜਿਸਨੇ ਧ੍ਰੂਹ ਤੇ ਪ੍ਰਹਲਾਦ ਕੋ ਨਿਵਾਜਿਆ ਹੈ ਸੋ ਕ੍ਰਿਪਾ ਕਰੇਗਾ ਸਾਡੇ ਤੇ ਵੀ, ਸਾਨੂੰ ਵੀ ਤਾਰੇਗਾ ॥ ੨ ॥ ੫ ॥

ਬਿਲਾਵਲੁ

ਰਾਖਿ ਲੇਹੁ ਹਮ ਤੇ ਬਿਗਰੀ। ਸੀਲੁ ਧਰਮੁ ਜਪੁ ਭਗਤਿ ਨ ਕੀਨੀ ਹਉ ਅਭਿਮਾਨ ਟੇਢ ਪਗਰੀ॥ ੧ ॥ ਰਹਾਉ। ਅਮਰ ਜਾਨਿ ਸੰਚੀ ਇਹ ਕਾਇਆ ਮਿਥਿਆ ਕਾਚੀ ਗਗਰੀ। ਜਿਨਹਿ ਇਹ ਨਿਵਾਜਿ ਸਾਜਿ ਹਮ ਕੀਏ ਤਿਸਹਿ ਬਿਸਾਰਿ ਅਵਰ ਲਗਰੀ ॥੧॥ ਸੰਧਿਕ ਤੋਹਿ ਸਾਧ ਨਹੀ ਕਹੀਅਉ ਸਰਨਿ ਪਰੇ ਤੁਮਰੀ ਪਗਰੀ। ਕਹਿ ਕਬੀਰ ਇਹ ਬਿਨਤੀ ਸੁਨੀਅਹੁ ਮਤ ਘਾਲਹੁ ਜਮ ਕੀ ਖਬਰੀ ॥ ੨ ॥ ੬ ॥

ਅਪਨੀ ਬਿਨਤੀ ਪਰਮੇਸ਼ਰ ਅਗੇ ਕਬੀਰ ਜੀ ਕਹਿਤੇ ਹੈਂ

ਹੇ ਅਕਾਲ ਪੁਰਖ ਬਖ਼ਸ਼ਿੰਦ ਸਾਥੋਂ ਸਭ ਬਾਤ ਕਾ ਬਿਗਾੜ ਹੋਗਿਆ ਹੈ ਆਪ ਕ੍ਰਿਪਾ ਕਰਕੇ ਰਖ ਲਵੇ ਜੇ ਭਗਵੰਤ ਪੂਛੇ ਕੌਨਸਾ ਵਿਗਾੜ ਭਯਾ ਹੈ ਤਿਸ ਪਰ ਕਹੈਂ ਨਾਂ ਸੀਲ ਸੁਭਾਵ ਰਖਯਾ ਨਾ ਧਰਮ ਪਾਲਾ ਜਪ ਭਗਤੀ ਕੁਛ ਵੀ ਨਹੀਂ ਬਨ ਪੜੀ ਮੈਂ ਅਭਮਾਨੀ ਨੇ ਟੇਢਤਾ ਪਕੜੀ ਹੈ ਨਾਮ ਬਿਨਾਂ॥ਰਹਾ॥ ਇਸ ਦੇਹ ਕੋ ਅਮਰ ਜਾਨਕੇ ਮਾਇਆ ਸੰਚੀ ਥੀ ਪ੍ਰੰਤੂ ਇਹ ਕਚੀ ਗਗਰੀ ਕੇ ਸਮਾਨ ਹੈ ਦੇਹ ਮਿਥ੍ਯਾ ਹੈ ਮ੍ਰਿਤਕਾ ਕੀ ਘੜੀ ਕਚੀ ਹੋਂਦੀ ਹੈ ਜਿਸ ਭਗਵੰਤ ਨੇ ਹਮਕੋ ਸਾਜ ਬਨਾਕੇ ਨਿਵਾਜ ਵਡਿਆਵਨ ਕੀਤਾ ਹੈ ਐਸੇ ਕ੍ਰਿਪਾਲੂ ਕੋ ਭੁਲਾ ਕੇ ਹੋਰ ਤਰਫ ਅਸੀ ਲੋਕ ਲੱਗ ਰਹੇ ਹਾਂ ॥ ੧ ॥

ਇਸ ਹੇਤੂ ਕਰਕੇ ਸੰਧਿਕ ਚੋਰ ਹਾਂ ਤੇਰੇ ਸਾਧ ਨਹੀਂ ਕਹੀਤੇ ਪ੍ਰੰਤੂ ਇਤਨੀ ਵਿਸ਼ੇਸ਼ਤਾ ਹੈ ਤੇਰੇ ਪੈਰੋਂ ਕੀ ਸਰਨ ਪਰੇ ਹਾਂ ਆਪ ਕੇ ਚਰਨੋਂ ਕੀ ਸਰਨ ਹਾਂ ਪੜੇ ਹੋਏ ਕਬੀਰ ਜੀ ਕਹੈਂ ਇਹ ਮੇਰੀ ਬੇਨਤੀ ਸੁਨਿਓਂ ਮਹਾਰਾਜ ਜੀ ਮਤੇਂ ਘੱਲੋ ਭੇਜੋ ਜਮਾਂ ਕੀ ਖਬਰ ਕੋ। ਕਿੰਵਾ ਖਬਰੀ ਤਲਵਾਰ ਕੋ ਵੀ ਖਬਰੀ ਕਿਸੀ ਦੇਸ ਮੇਂ ਕਹੇ ਹੈਂ ਕਿੰਵਾ ਖਬਰੀਫਾਹੀ ਜਮਾਂ ਕੀ ਮਤ ਭੇਜੋ ॥ ੨ ॥੬ ॥

ਬਿਲਾਵਲੁ

ਦਰਮਾਦੇ ਠਾਢੇ ਦਰਬਾਰਿ । ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲਿ ਕਿਵਾਰ ॥ ੧ ॥ ਰਹਾਉ ॥ ਤੁਮ ਧਨ ਧਨੀ ਉਦਾਰ ਤਿਆਗੀ ਸ੍ਰਵਨ ਨ ਸੁਨੀਅਤੁ ਸੁਜਾ_

ਤੁਮਾਰ । ਮਾਗਉ ਕਾਹਿ ਰੰਕ ਸਭ ਦੇਖਉ ਤੁਮ ਹੀ ਤੇ ਮੇਰੋ ਨਿਸਤਾਰੁ ॥ ੧ ॥ ਜੈ ਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ । ਕਹਿ ਕਬੀਰ ਤੁਮ ਸੰਮ੍ਰਥ ਦਾਤੇ ਚਾਰਿ ਪਦਾਰਥ ਦੇਤ ਨ ਬਾਰ ॥ ੨ ॥ ੭ ॥

ਇਕ ਸਮੇਂ ਪ੍ਰਮੇਸ਼ਰ ਰੂਪ ਗੁਰਾਂ ਕੋ ਕਬੀਰ ਜੀ ਕਹੈਂ ਹੇ ਸ੍ਵਾਮੀ ਜੀ ਦਰਮਜਾਨ ਮਾਂਦਗੀ ਕੇ ਆਪ ਕੇ ਦਰਵਾਜੇ ਅਗੇ ਖੜੇ ਹਾਂ ਆਪ ਤੋਂ ਬਿਨਾਂ ਸੁਰਤ ਸਮਾਲ ਕੌਨ ਮੇਰੀ ਕਰੇ ਆਪ ਪੜਦਾ ਦੂਰ ਕਰਕੇ ਦਰਸ਼ਨ ਦਿਓ ਜੀ ॥ਰਹ॥ ਤੁਮ ਹੇ ਸ੍ਵਾਮੀ ਜੀ! ਆਤਮ ਧਨ ਕਰਕੇ ਧਨੀ ਹੋ, ਜੇਕਰ ਕਹੇਂ ਤੈਨੂੰ ਕੀ ਸੁਖ? ਆਪ ਉਦਾਰ ਹੋ ਫੇਰ ਤਯਾਗੀ ਹੋ ਸ੍ਰਵਨੋਂ ਮੇਂ ਤੁਮਾਰਾ ਜੱਸ ਸੁਨਿਆ ਹੈ, ਜੇ ਕਹੇਂ ਹੋਰ ਸੇ ਮਾਂਗੋ, ਕਿਸ ਪਾਸੋਂ ਮੰਗੋਂ ਰੰਕ ਸਭ ਦਿਸਦੇ ਹੈਂ ਆਪ ਤੇ ਹੀ ਮੇਰਾ ਉਧਾਰ ਹੋਵੇਗਾ ਹੇ ਗੁਰੋ ਸ੍ਵਾਮੀ ਜੀ ॥ ੧ ॥

ਜੈ ਦੇਵ ਵੀ ਮੁਖ ਭਗਤੋਂ ਮੇਂ, ਨਾਮ ਦੇਵ ਪ੍ਰੇਮੀ ਬ੍ਰਾਹਮਨ ਸੁਦਾਮਾ ਤਿਨ੍ਹਾਂ ਉਤੇ ਪ੍ਰਮੇਸ਼ਰ ਕੀ ਅਪਾਰ ਕ੍ਰਿਪਾ ਭਈ ਜਿਸ ਕਰਕੇ ਸਾਰੇ ਜਗਤ ਮੇਂ ਪ੍ਰਸਿੱਧ ਹੂਏ ਪ੍ਰਮੇਸ਼ਰ ਜਿਨਕੇ ਅੰਗ ਸੰਗ ਰਹੇ । ਕਬੀਰ ਜੀ ਕਹੈਂ ਹੇ ਦਾਤੇ ਆਪ ਪਦਾਰਥ ਦੇਤੇ ਹੂਏ ਦੇਰੀ ਨਹੀਂ ਕਰਤੇ ਕਿੰਵਾ ਜਨਮਪ ਹੀ ਸਮਰੱਥ ਹੋ ਧਰਮ ਅਰਥ ਕਾਮ ਮੋਖ ਇਹ ਚਾਰ ਪਦਾਰਥ ਪ੍ਰੇਮ ਪਦਾ-ਰਥ, ਗਯਾਨ ਪਦਾਰਥ, ਨਾਮ ਪਦਾਰਥ, ਸੰਪ੍ਰਦਾ ਕੇ ਇਹ ਚਾਰ ਪਦਾਰਥ ਹੈਂ ਇਹ ਦੇਂਦੇ ਢਿਲ ਨਹੀਂ ਕਰਤੇ ਜੀ ॥ ੨ ॥ ੭ ॥

ਬਿਲਾਵਲੁ

ਡੰਡਾ ਮੁੰਦ੍ਰਾ ਖਿੰਥਾ ਆਧਾਰੀ। ਭ੍ਰਮ ਕੈ ਭਾਇ ਭਵੈ ਭੇਖ ਧਾਰੀ ॥੧॥ ਆਸਨੁ ਪਵਨ ਦੂਰਿ ਕਰਿ ਬਵਰੇ। ਛੋਡਿ ਕਪਟੁ ਨਿਤ ਹਰਿ ਭਜੁ ਬਵਰੇ ॥੧॥ ਰਹਾਉ ॥ ਜਿਹ ਤੂ ਜਾਚਹਿ ਸੋ ਤ੍ਰਿਭਵਨ ਭੋਗੀ। ਕਹਿ ਕਬੀਰ ਕੇਸੌ ਜਗਿ ਜੋਗੀ ॥੨॥੮॥

ਕਿਸੀ ਪਖੰਡੀ ਕੋ ਦੇਖ ਕਰ ਕਬੀਰ ਜੀ ਸਬਦ ਉਚਾਰਤੇ ਹੈਂ ਐਸੇ ਭੇਖ ਧਰ ਕੇ ਡੰਡਾ ਹੱਥ ਮੇਂ ਫੜ ਲੀਆ ਕਾਨੋਂ ਮੇਂ ਮੁੰਦ੍ਰਾਂ ਪਹਰ ਲਈਆਂ ਖਿੰਥਾ ਖਫਨੀ ਗਲ ਮੇਂ ਪਹਿਰੀ ਆਧਾਰੀ ਝੋਲੀ ਭੁਜਾ ਮੇਂ ਲਟਕਾਈ ਭ੍ਰਮ ਕੇ ਪ੍ਰਕਾਰ ਹੈਂ ਸਭ ਭੇਖ ਧਾਰ ਕੇ ਫਿਰਤਾ ਹੈ ਪਖੰਡੀ ॥੧॥ ਆਸਨ ਲਾਵਨੇ ਪਵਨ ਚੜ੍ਹਾਨੀ ਹੇ ਪਖੰਡੀ ਬਾਵਰੇ ਇਨ੍ਹਾਂ ਕੋ ਦੂਰ ਕਰ ਦੇਹ ਇਹ ਕਪਟ ਹੈ ਇਸ ਕੋ ਛਾਡਕੇ ਰੋਜ ਹੀ ਹਰੀ ਕੋ ਭਜ ਹੇ ਬਾਵਲੇ॥ਰਹ॥ਜਿਸ ਮਾਇਆ ਕੋ ਤੂੰ ਜਾਚੇਂ ਮੰਗਤਾ ਹੈਂ ਸੋ ਤਿੰਨਾਂ ਲੋਕਾਂ ਕੀ ਜੂਠ ਹੈ ਚਗਲੀ ਹੋਈ, ਕਿੰਬਾ ਤਿੰਨਾਂ ਹੀ ਭਵਨਾਂ ਕੋ ਭੋਗਨੇ ਵਾਲੀ ਹੈ ਕਿਆ ਨਾਸ ਕਰਨੇ ਵਾਲੀ ਹੈ ਕਿੰਬਾ ਭੋਗੀ ਸਪਨੀ ਹੈ ਖਾਨ ਵਾਲੀ ਕਬੀਰ ਜੀ ਕਹੈਂ ਕੇਸੋ ਪ੍ਰਮੇਸਰ ਹੀ ਹੈ ਜੋਗੀ ਜੁੜਿਆ ਹੋਇਆ ਸਾਰੇ ਕਿੰਬਾ ਕੇਸੋ ਪ੍ਰਮੇਸਰ ਮੇਂ ਜੁੜਨੇ ਵਾਲਾ ਹੀ ਜੋਗੀ ਹੈ ॥੨॥੮॥

ਬਿਲਾਵਲੁ

ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ। ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ ॥੧॥ ਰਹਾਉ॥ ਧ੍ਰਿਗੁ ਤਨੁ ਧ੍ਰਿਗੁ ਧਨੁ ਧ੍ਰਿਗੁ ਇਹੁ ਮਾਇਆ ਧ੍ਰਿਗੁ ਧ੍ਰਿਗੁ ਮਤਿ ਬੁਧਿ ਫੰਨੀ ॥ ਇਸ ਮਾਇਆ ਕਉ ਦ੍ਰਿੜੁ ਕਰਿ ਰਾਖਹੁ ਬਾਂਧੇ ਆਪ ਬਚੰਨੀ ॥੧॥ ਕਿਆ ਖੇਤੀ ਕਿਆ ਲੇਵਾ ਦੇਵੀ ਪਰਪੰਚ ਝੂਠੁ ਗੁਮਾਨਾ। ਕਹਿ ਕਬੀਰ ਤੇ ਅੰਤਿ ਬਿਗੂਤੇ ਆਇਆ ਕਾਲੁ ਨਿਦਾਨਾ ॥੨॥੬॥

ਪ੍ਰਮੇਸ਼ਰ ਅਗੇ ਪ੍ਰਾਰਥਨਾਂ ਕਰਦੇ ਹਾਂ ਹੇ ਗੁਸਾਈਂ ਇਸ ਜੀਵ ਨੇ ਮਾਇਆ ਮੇਂ ਖਚਤ ਹੋ ਕੇ ਜਗਦੀਸ ਕੇ ਚਰਨ ਭੁਲਾ ਦੀਏ ਮਾਇਆ ਕੀ ਮਸਤੀ ਸੇ ਕਿੰਚਤ ਭਰ ਥੋੜੀ ਸੀ ਪ੍ਰੀਤੀ ਵੀ ਨਹੀਂ ਉਤਪਤਿ ਹੋਤੀ ਮਾਇਆ ਕੇ ਹਟਾਵਨ ਕਾ ਉਪਾਂਜਨ ਬਿਚਾਰੇ ਕਿਆ ਕਰਨ ਹੇ ਭਗਵੰਤ ਜੀ ॥ ਰਃ ॥ ਪ੍ਰਮੇਸ਼ਰ ਤੇ ਬੇਮੁਖ ਹੋ ਕਰ ਤਨ ਜੋ ਸਰੀਰ ਹੈ ਤਿਸਕੋ ਧ੍ਰਿਗਕਾਰ ਹੈ ਵਿਖਿਓਂ ਮੈਂ ਲਾਵਨ ਵਾਲਾ ਧਨ ਵੀ ਧ੍ਰਿਗੁ ਹੈ ਜਿਤਨਾ ਮਾਇਕੀ ਸਮਦਾ ਹੈ ਸਭ ਕੋ ਧ੍ਰਿਕਾਰ ਹੈ ਜਿਸ ਕਰ ਹਰੀ ਬਿਸਰੇ, ਮਤਿ ਸ਼ਾਸਤ੍ਰੋਂ

ਕੀ ਜੁਗਤੀਆਂ ਵਾਲੀ ਤਰਕਾਂ ਵਾਲੀ ਕੋ ਧ੍ਰਿਗ ਹੈ ਬੁਧੀ ਜੋ ਬਿਵਹਾਰ ਮੈਂ ਚਤਰ ਸੋ ਭੀ ਧ੍ਰਿਗ ਹੈ ਫਨਾਹ ਰੂਪ ਹੈ, ਸਭ ਫੈਨੀ ਕਾ। ਸੌ ਲਾਨਤ ਹੋਵੇ ਤਾਂ ਇਕ ਫਿਟੇ ਮੂੰਹ ਹੈ,ਸੌ ਫਿਟੇ ਮੂੰਹ ਹੋਵੇ ਤਾਂ ਇਕ ਧ੍ਰਿਗ ਹੈ ਧ੍ਰਿਗ ਕਾ ਅਰਥ ਹੈ। ਹੇ ਜੀਵ ਇਸ ਮਾਯਾ ਕੋ ਦ੍ਰਿੜ ਕਰਕੇ ਰਖਦੇ ਹੋ ਤੇ ਅਪਨੇ ਬਚਨਾਂ ਵਲੋਂ ਬਧੇ ਗਏ ਕਿੰਬਾ ਮਾਤਾ ਕੇ ਉਦ੍ਰ ਮੈਂ ਬਚਨ ਕਰ ਆਏ ਥੇ ਉਸ ਵਲੋਂ ਬਧੇ ਗਏ ਛਡ ਦੀਆ। ਤ੍ਰਿਤੀ ਅਰਥ ਹੈ-ਹੇ ਭਗਵੰਤ ਇਸ ਮਾਇਆ ਕੋ ਦ੍ਰਿੜ੍ਹ ਕਰਕੇ ਹਟਾ ਰਖੋ ਕਿਉਂਕਿ ਆਪਕੇ ਬਚਨ ਹੁਕਮ ਸੁਨ ਕੇ ਜੀਵ ਕੋ ਬੰਨ੍ਹਦੀ ਹੈ ਸੁਤੇ ਜੜ੍ਹ ਹੈ ॥ ੧ ॥ ਪ੍ਰਮੇਸਰ ਮੈਂ ਪ੍ਰੀਤ ਨਾ ਹੋਈ ਤਾਂ ਕਿਆ ਭਯਾ ਜੇ ਖੇਤੀ ਕਰੀ ਕਿਆ ਹੂਆ ਕੁਛ ਪਦਾਰਥ ਲੈ ਲਿਆ ਅਰ ਦੇ ਦੀਆ ਪ੍ਰਪੰਚ ਕਾ ਜਿਤਨਾ ਗੁਮਾਨ ਹੈ ਸਭ ਝੂਠਾ ਹੈ ਕਬੀਰ ਜੀ ਕਹੈਂ ਤੇ ਪੁਰਸ਼ ਅੰਤ ਕੋ ਖਰਾਬ ਹੋਤੇ ਹੈਂ ਨਿਦਾਨ ਮੂਰਖਾਂ ਕੇ ਸਿਰ ਪਰ ਕਾਲ ਜਬ ਆਇਆ॥੨॥੬॥

ਬਿਲਾਵਲੁ

ਸਰੀਰ ਸਰੋਵਰ ਭੀਤਰੇ ਆਛੈ ਕਮਲ ਅਨੂਪ। ਪਰਮ ਜੋਤਿ ਪੁਰਖੋਤਮੋ ਜਾਕੈ ਰੇਖ ਨ ਰੂਪ॥ ੧ ॥ ਰੇ ਮਨਿ ਹਰਿ ਭਜੁ ਭ੍ਰਮੁ ਤਜਹੁ ਜਗ ਜੀਵਨ ਰਾਮ ॥ ੧ ॥ ਰਹਾਉ॥ ਆਵਤ ਕਛੂ ਨ ਦੀਸਈ ਨਹ ਦੀਸੈ ਜਾਤ। ਜਹ ਉਪਜੈ ਬਿਨਸੈ ਤਹੀ ਜੈਸੇ ਪੁਰਿਵਨ

ਪਾਤ ॥ ੨ ॥ ਮਿਥਿਆ ਕਰਿ ਮਾਇਆ ਤਜੀ ਸੁਖ ਸਹਜ ਬੀਚਾਰਿ । ਕਹਿ ਕਬੀਰ ਸੇਵਾ ਕਰਹੁ ਮਨ ਮੰਝਿ ਮੁਰਾਰਿ ॥ ੩ ॥ ੧੦ ॥

ਮਨ ਕੋ ਸਮਝਾਵਤੇ ਹੈਂ ਹੇ ਮਨ ਸਰੀਰ ਰੂਪੀ ਸ੍ਰੋਵਰ ਦੇ ਵਿਚ ਆਛੇ ਹੈਨ ਕਮਲ ਫੂਲ ਅਨੂਪ ਸੁੰਦਰ ਤਿਸ ਰਿਦੇ ਕਮਲ ਮੈਂ ਪਰਮ ਪ੍ਰਕਾਸ਼ਵਾਨ ਜੋ ਪ੍ਰਮਾਤਮਾ ਹੈ ਪੁਰਖੋਂ ਮੈਂ ਉੱਤਮ ਜਿਸਕਾ ਰੇਖ ਰੂਪ ਰੰਗ ਕੁਛ ਨਹੀਂ ਸਿਥਤ ਹੈ ਰਿਦੇ ਮੈਂ ॥ ੧ ॥ ਤਿਸਕੋ ਜਾਨ ਕੇ ਹੇ ਮਨ ਭ੍ਰਮ ਕੋ ਤਯਾਗ ਕੇ ਹਰੀ ਕੋ ਭਜ ਸਾਰੇ ਜਗਤ ਕੋ ਜੀਵਾਨੇ ਵਾਲਾ ਰਾਮ ਹੈ ਆਵਤ ਸੰਸਾਰ ਮੈਂ ਆਂਵਦਾ ਵੀ ਨਹੀਂ ਦਿਸਦਾ ਨਾਂ ਦੀਸੇ ਜਾਂਦਾ ਹੂਆ। ਕਿੰਬਾ ਜੀਵ ਆਂਵਦਾ ਜਾਂਦਾ ਨਹੀਂ ਕਿਉਂ ਜਿਥੋਂ ਉਤਪਤਿ ਹੋਂਦਾ ਹੈ ਬਿਨਸ ਜਾਂਦਾ ਹੈ ਤਿਸੀ ਸਥਾਨ ਮੈਂ ਮਾਇਆ ਮੈਂ ਲਗਕੇ। ਕਿਸ ਵਜਾ ਸੇ ਪੁਰਵਨ ਨਾਮ ਚੌਪੱਤੀ ਜਲ ਮੈਂ ਜੋ ਹੋਂਦੀ ਹੈ ਜਿੱਥੇ ਜੰਮੀ ਤਿਥੇ ਹੀ ਨਾਸ ਭਈ ਐਸੇ ਹੀ ਜੀਵ ਹੈ ॥ ੨ ॥

ਮਾਇਆ ਕੋ ਮਿਥਿਆ ਜਾਨਕੇ ਤਜੀ ਸਤ ਅਸਤ ਉਭੈ ਭਿੰਨ ਭਿੰਨ ਉਭੈ ਨਿਰਵੈਵ ਸਵੈਵ ਉਭੈ ਇਨਸੇਵਿ ਲਖਨ ਹੈ ਨੌ ਜੁਗਤੀ ਨਹੀਂ ਸਹਾਰੇ ਸੋ ਮਿਥਯਾ ਹੋਤ ਹੈ ਬਹੁਰ ਵਿਚਾਰ ਕਰਕੇ ਸਹਜ ਸੁਖ ਭਯਾ ਕਬੀਰ ਜੀ ਕਹੈਂ ਹੇ ਪੁਰਸ਼ ਸੇਵਾ ਕਰੋ ਕਿਸ ਕੀ ਮਨ ਮੈਂ ਜੋ ਮੁਰਾਰੀ ਹੈ ਕਿੰਬਾ ਮਾਨਸੀ ਪੂਜਾ ਕਰੋ ਮੁਰਾਰੀ ਕੀ ॥ ੩ ॥ ੧੦ ॥

ਬਿਲਾਵਲੁ

ਜਨਮ ਮਰਨ ਕਾ ਭ੍ਰਮੁ ਗਇਆ ਗੋਬਿਦ ਲਿਵ ਲਾਗੀ ॥ ਜੀਵਤ ਸੁੰਨ ਸਮਾਨਿਆ ਗੁਰ ਸਾਖੀ ਜਾਗੀ ॥ ੧ ॥ ਰਹਾਉ ॥ ਕਾਸੀ ਤੇ ਧੁਨਿ ਊਪਜੈ ਧੁਨਿ ਕਾਸੀ ਜਾਈ ॥ ਕਾਸੀ ਫੂਟੀ ਪੰਡਤਾ ਧੁਨਿ ਕਹਾ ਸਮਾਈ ॥੧ ॥ ਤ੍ਰਿਕੁਟੀ ਸੰਧਿ ਮੈ ਪੇਖਿਆ ਘਟਹੂ ਘਟ ਜਾਗੀ । ਐਸੀ ਬੁਧਿ ਸਮਾਚਰੀ ਘਟ ਮਾਹਿ ਤਿਆਗੀ ॥ ੨ ॥ ਆਪ ਆਪ ਤੇ ਜਾਨਿਆ ਤੇਜ ਤੇਜੁ ਸਮਾਨਾ । ਕਹੁ ਕਬੀਰ ਅਬ ਜਾਨਿਆ ਗੋਬਿਦ ਮਨੁ ਮਾਨਾ ॥ ੩ ॥ ॥ ੧੧ ॥

ਗੋਬਿੰਦ ਬੇਦੋਂ ਕਰਕੇ ਜਾਨਨੇ ਜੋਗ ਜੋ ਗੋਬਿੰਦ ਹੈ ਤਿਸ ਮੇਂ ਲਿਵ ਬਿਰਤੀ ਜਬ ਲਗੀ ਜਨਮ ਮਰਨ ਕਾ ਕਾਰਨ ਜੋ ਥਾ ਭਰਮ ਸੋ ਗਯਾ ਨਾਸ ਹੂਆ ਜੀਵਤ ਸੁਨ ਮੇਂ ਸਮਾ ਕਰਕੇ ਜੀਵਨ ਵਾਲੇ ਚਿਰੰਜੀਵੀ ਭਏ ਗੁਰੋਂ ਕੀ ਸਿਖਯਾ ਕਰਕੇ ਜਦ ਬਿਰਤੀ ਜਾਗੀ ਆਤਮ ਵਿਸੈਨੀ ॥ਰਹਾ॥ ਅਨੀਸਰ ਵਾਦੀ ਪੰਡਤ ਕੋ ਕਹੈਂ ਹੇ ਪੰਡਤ ਜੋ ਪਰਮੇਸਰ ਕੋ ਨਾ ਮੰਨੇ ਤਾਂ ਕਾਸੀ ਜੋ ਘੜਿਆ ਹੈ ਤਿਸ ਵਿਚੋਂ ਧੁਨੀ ਉਤਪਤੀ ਹੋਤੀ ਹੈ ਫੇਰ ਧੁਨੀ ਕਾਂਸੀ ਮੈਂ ਲੀਨ ਹੋ ਜਾਤੀ ਹੈ ਪਰੰਤੂ ਕਾਂਸੀ ਜਬ

ਛੁਟ ਗਈ ਤਬ ਪੁਨੀ ਕਹਾ ਸਮਾ ਗਈ ਤਾਂ ਤੂੰ ਪਰਮਾਤਮਾ ਕੋ ਆਸਰਾ ਜਾਣ ਸਭ ਕਾ ਤ੍ਰਿਕੁਟੀ ਤਿੰਨਾਂ ਗੁਣਾਂ ਕੀ ਵਾ ਧਿਆਤਾ ਧਿਆਨ ਧੇਯ ਕੀ ਵਾ ਗਿਆਤਾ ਗਿਆਨ ਗੇਯ ਕੀ ਤ੍ਰਿਪੁਟੀ ਮੈਂ ਸੰਧਿ ਮਿਲਿਆ ਹੋਯਾ ਦੇਖਾ, ਘਟ ਮੈਂ ਅਵਘਟ ਇਕ ਰਸ ਬਿਰਤੀ ਜਬ ਜਾਗੀ ਸੁਚੇਤ ਹੋਈ ਮੈਂ ਆਤਮਾ ਕਾਰ ਐਸੀ ਬੁਧੀ ਪੂਰਬੋਕਤ ਸਮਕ ਭਲੀ ਪਰਕਾਰ ਆਚਰੀ ਗ੍ਰਹਨ ਕਰੀ ਘਟ ਰਿਦੇ ਮੈਂ ਤਿਆਗੀ ਹੋਇ ਅੰਤ੍ਰੀਵ ਤਿਆਗ ਹੂਆ ਇਹ ॥ ੨ ॥ ਕਬੀਰ ਜੀ ਕਹੈਂ ਅਬ ਗੋਬਿੰਦ ਕੋ ਜਾਨਿਆ ਆਪਨਾ ਆਪ ਕਰਕੇ ਮਨ ਮੈਂ ਇਹ ਨਿਸਕਾਮਨਾ ਆਪ ਜੋ ਜਲ ਹੈ ਤਿਸਕੇ ਸਾਥ ਜਲ ਕਾ ਭਾਗ ਮਿਲਾ ਤੇਜ ਅਗਨੀ ਕੇ ਸਾਥ ਅਗਨੀ ਕਾ ਭਾਗ ਮਿਲ ਗਯਾ ਪਵਨ ਅਕਾਸ਼ ਪ੍ਰਿਥੀ ਸਭ ਤਤੋਂ ਸੇ ਤਤ ਮਿਲ ਗਏ ਪ੍ਰਮਾਨ ਸ੍ਰੁਤੀ "ਨਤਸਜਾ ਪਰਾਣ ਉਤਕ੍ਰਾਮਤੀ ਅਤ੍ਰੀ ਵਸਮਲੀ ਅੰਤੇ" ਤਤ ਵੇਤਾ ਕੇ ਪ੍ਰਾਣ ਕਿਸੀ ਦੇਸ ਮੇਂ ਗਮਨ ਨਹੀਂ ਕਰਤੇ ਇਥੇ ਹੀ ਲੀਨ ਹੋਤੇ ਹੈਂ ॥ ਕਿੰਵਾ ਅਪਨੇ ਆਪਕੋ ਜਾਨਾ ਜਬ ਤੇਜ ਰੂਪ ਚੇਤਨ ਮੇਂ ਤੇਜ ਜੀਵ ਸਮਾਨਾ ਕਬੀਰ ਜੀ ਕਹੈਂ ਅਬ ਗੋਬਿੰਦ ਕੇ ਜਾਨਨੇ ਮੇਂ ਮਨ ਮੰਨਿਆਂ ।੩॥੧੧॥

ਬਿਲਾਵਲੁ

**ਚਰਨ ਕਮਲ ਜਾਕੈ ਰਿਦੈ ਬਸਹਿ ਸੋ ਜਨੁ ਕਿਉ ਡੋਲੈ ਦੇਵ । ਮਾਨੌ ਸਭ ਸੁਖ ਨਉ ਨਿਧਿ ਤਾਕੈ ਸਹਜਿ ਸਹਜਿ ਜਸੁ ਬੋਲੈ ਦੇਵ।**

॥ਰਹਾਉ॥ ਤਬ ਇਹ ਮਤਿ ਜਉ ਸਭ ਮਹਿ ਪੇਖੈ ਕੁਟਿਲ ਗਾਂਠਿ ਜਬ ਖੋਲੈ ਦੇਵ। ਬਾਰੰਬਾਰ ਮਾਇਆ ਤੇ ਅਟਕੈ ਲੈ ਨਰਜਾ ਮਨੁ ਤੋਲੈ ਦੇਵ ॥੧॥ ਜਹ ਉਹੁ ਜਾਇ ਤਹੀ ਸੁਖੁ ਪਾਵੈ ਮਾਇਆ ਤਾਸੁ ਨ ਝੋਲੈ ਦੇਵ। ਕਹਿ ਕਬੀਰ ਮੇਰਾ ਮਨੁ ਮਾਨਿਆ ਰਾਮ ਪ੍ਰੀਤਿ ਕੀਓ ਲੈ ਦੇਵ ॥੨॥ ॥੧੨॥

ਉਪਾਸਨਾ ਕੋ ਨਿਰੂਪਣ ਕਰਤੇ ਹੈਂ-ਪ੍ਰਮੇਸ਼ਰ ਰੂਪ ਗੁਰਾਂ ਕੇ ਚਰਨ ਕਮਲੋਂ ਵਤ ਸੁੰਦਰ ਜਿਸਦੇ ਰਿਦੇ ਮੈਂ ਬਸਦੇ ਹੈਂ ਸੋ ਪੁਰਸ਼ ਕਿਉਂ ਡੋਲੇ ਮੁਕਤੀ ਕੇ ਵਾਸਤੇ ਹੋਰ ਉਪਾਵ ਮੇਂ, ਨੌ ਨਿਧੀ ਸੇ ਆਦਿ ਲੈਕੇ ਸਭ ਸੁਖ ਮਾਨੋ ਤਾਂ ਕੇ ਗ੍ਰਿਹ ਮੇਂ ਹੈਂ ਜੋ ਸਹਿਜ ਰੂਪੀ ਈਸ਼੍ਵ ਕੇ ਜਸ ਕੋ ਸਹਜੇ ਹੀ ਬੋਲਤਾ ਹੈ ਪ੍ਰੇਮੀ ਜੋ ਮਤਿ ਸਾਰੇ ਪੂਰਨ ਦੇਖਨ ਵਾਲੀ ਤਬ ਪ੍ਰਾਪਤਿ ਹੋਤੀ ਹੈ ਕੁਟਲਤਾ ਵੇਢਤਾ ਰੂਪੀ ਗੰਢ ਕੋ ਖੋਲੇ। ਕਿੰਬਾ ਚਿਤ ਜੜ੍ਹ ਕੀ ਗੰਠੀ ਕੋ ਜਬ ਖੋਲਨਾ ਕਰੇ ਤਾਂ ਦ੍ਰਿਸ਼ਟੀ ਪੂਰਨ ਹੋਤੀ ਹੈ ਇਹ ਜੀਵ ਵਾਰੰਵਾਰ ਮਾਯਾ ਮੇਂ ਫਸ ਰਹਿਆ ਹੈ ਵਿਚਾਰ ਕਰਕੇ ਦੇਖੇ ਨਰ ਜਾਂ ਕੰਡਾ ਲੈਕੇ ਤੋਲੇ ਵਿਚਾਰ ਰੂਪੀ ਨਰ ਜਾਂ ਲੈਕੇ ਤੋਲੇ ਮਨ ਮੇਂ ਸਤ ਕੀ ਹੈ ਅਸਤ ਕੀ ਹੈ ਮੈਂ ਕੀ ਰੂਪ ਹਾਂ ਦੇਵ ਹੇ ਭਾਈ ਪਜਾਰੇ॥੧॥ ਐਸਾ ਵਿਚਾਰਵਾਨ ਜਿਥੇ ਜਾਏ ਤਿਥੇ ਹੀ ਸੁਰਖਰੂ ਹੈ, ਮਾਇਆ ਤਿਸਕੋ ਝੋਲਾ ਨਹੀਂ ਲਾਵਤੀ ਹਰਖ ਸੋਕਾਦੀ, ਕਬੀਰ ਜੀ ਕਹੈਂ ਮੇਰਾ ਮਨ ਮੰਨਿਆ ਹੈ ਕਦ ਰਾਮ

ਜੀ ਕੀ ਪ੍ਰੀਤੀ ਮੇਂ ਜਬ ਲੈਕੀਆ ਤਦਾ ਕਾਰ ਕੀਆ ਕਿੰਬਾ ਰਾਮ ਜੀ ਕੀ ਪ੍ਰੀਤੀ ਕੇ ਓਹਲੇ ਆਸਰੇ ਹੋ ਕੇ ਮਨ ਮੰਨਿਆ ਹੈ ॥ ੧੨ ॥ ਬਾਰਾਂ ਸਬਦ ਬਿਲਾਵਲੁ ਕਬੀਰ ਜੀ ਕੇ ਹੂਏ ॥ ੨ ॥ ੧੨ ॥

ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰਪ੍ਰਸਾਦਿ ॥

**ਸਫਲੁ ਜਨਮੁ ਮੋਕਉ ਗੁਰ ਕੀਨਾ। ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥ ੧ ॥ ਗਿਆਨ ਅੰਜਨੁ ਮੋਕਉ ਗੁਰਿ ਦੀਨਾ॥ ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥ ੧ ॥ ਰਹਾਉ ॥ ਨਾਮ ਦੇਇ ਸਿਮਰਨੁ ਕਰਿ ਜਾਨਾਂ। ਜਗ ਜੀਵਨ ਸਿਉ ਜੀਉ ਸਮਾਨਾਂ ॥ ੨ ॥ ੧ ॥**

ੴ ਬਿਲਾਵਲੁ ਸ੍ਰੀ ਨਾਮਦੇਵ ਜੀ ਕੀ ਬਾਨੀ ਕਹੈਂ ਸ੍ਰੀ ਗਜਾਨ ਦੇਵ ਗੁਰੂ ਜੀ ਕੀ ਕ੍ਰਿਪਾ ਦ੍ਰਿਸ਼ਟੀ ਸੇ ਮੋ ਜਨਮ ਕੋ ਸਫਲਾ ਕਰਿਆ ਹੈ ਜਨਮ ਮਰਨ ਰੂਪੀ ਦੁਖ ਕੋ ਬਿਸਾਰ ਕੇ ਸੁਖ ਬ੍ਰਹਮਾਨੰਦ ਮੇਂ ਲੀਨ ਕਰ ਦੀਆ ॥ ੧॥ ਫੇਰ ਗੁਰਾਂ ਨੇ ਗਜਾਨ ਰੂਪੀ ਅੰਜਨ ਬੁਧੀ ਨੇਤਰੋਂ ਮੇਂ ਪਾ ਦੀਆ ਸਰੂਪ ਕੀ ਲਖਤਾ ਹੋਤੀ ਭਈ ਪਰਤਾਪ ਸਾਰਾ ਰਾਮ

ਨਾਮ ਕਾ ਜੋ ਹੈ ਪੁਰਸ਼ ਰਾਮ ਨਾਮ ਜਪਨ ਉਪਦੇਸ਼ ਤੇ ਹੀਨ ਹੈ ਮਨ ਜਿਸਕਾ ਸੋ ਜੀਵਨ ਬਿਨ ਹੈ ਕਿੰਬਾ ਰਾਮ ਨਾਮ ਤੇ ਬਿਨਾਂ ਹੈ ਮਨ ਜਿਸਕਾ ਸੋ ਜੀਵਨ ਤੇ ਹੀਨ ਹੈ ।ਰ॥ ਨਾਮ ਦੇਵ ਨੇ ਸਿਮਰਨ ਭਗਵੰਤ ਕਾ ਹੀ ਜਾਨਾ ਹੈ ਕਿੰਬਾ ਨਾਮਦੇਵ ਨੇ ਸਿਮਰਨ ਕਰਕੇ ਪਰਮਾਤਮਾ ਕੋ ਜਾਨਿਆ ਹੈ, ਜਗ-ਜੀਵਨ ਪਰਮਾਤਮਾ ਕੇ ਸਾਥ ਜੀਵ ਸਮਾ ਗਿਆ ਅਭੇਦ ਭਯਾ ਹੈ ॥ ੨ ॥ ੧ ॥

ਬਿਲਾਵਲੁ ਬਾਣੀ ਰਵਿਦਾਸ ਭਗਤ ਕੀ

ੴ ਸਤਿਗੁਰਪ੍ਰਸਾਦਿ ॥

ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ । ਅਸਟ ਦਸਾ ਸਿਧਿ ਕਰਤਲੈ ਸਭ ਕ੍ਰਿਪਾ ਤੁਮਾਰੀ ॥ ੧॥ ਤੂ ਜਾਨਤ ਮੈ ਕਿਛੁ ਨਹੀ ਭਵ ਖੰਡਨ ਰਾਮ। ਸਗਲ ਜੀਅ ਸਰਨਾ-ਗਤੀ ਪ੍ਰਭ ਪੂਰਨ ਕਾਮ ॥ ੧ ॥ ਰਹਾਉ ॥ ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ । ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰੁ ॥ ੨ ॥ ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ । ਜੈਸਾ ਤੂ ਤੈਸਾ ਤੁਹੀ ਕਿਆ ਉਪਮਾ

ਦੀਜੈ ॥ ੩ ॥ ੧ ॥

ਸ੍ਰੀ ਰਵਿਦਾਸਜੀ ਪਰਮੇਸ਼ਰ ਕੀ ਕ੍ਰਿਪਾ ਕੋ ਕਥਨ ਕਰਤੇ ਹੈਂ ਦ੍ਰਿਦਰ ਕੋ ਦੇਖ ਕਰ ਸਭ ਕੋਈ ਹਸਦਾ ਹੈ ਜੈਸੇ ਸੁਦਾਮਾਂ ਕੋ ਥਾ ਐਸੇ ਹੀ ਖਾਨ ਪੈਹਰਨ ਕੁਛ ਨਹੀਂ ਥਾ ਪ੍ਰਾਪਤਿ ਹੋਤਾ ਪੂਰਬ ਕਾਲ ਮੇਂ ਯੇਹ ਦਸਾ ਥੀ ਹਮਾਰੀ ਅਸਮਦਾਦਕੋਂ ਕੀ ਹੁਣ ਪਰਮਿਸ਼ਰ ਕੀ ਕ੍ਰਿਪਾ ਸੇ ਅਸਟ ਦਸ ਠਾਰਾਂ ਜੋ ਸਿਧੀਆਂ ਹੈਂ ਏਕਾਦਸ ਮੇਂ ਭਗਵਾਨ ਨੇ ਕਹੀਆਂ ਹੈਂ ਹੱਥ ਕੀ ਤਲੀ ਤੇ ਪ੍ਰਮੇਸ਼ਰ ਨੇ ਕ੍ਰਿਪਾ ਕਰਕੇ ਰਖਦੀਆਂ ਹੈਂ ਤੁਮਾਰੀ ਦਇਆ ਹੈ ॥ ੧ ॥ ਹੇ ਈਸ਼ਰ ਤੂੰ ਸਭ ਕੁਛ ਜਾਨਤਾ ਹੈਂ ਮੈਂ ਕੁਛ ਹੀ ਨਹੀਂ ਹਾਂ ਭਾਵ ਜਨਮ ਮਰਨ ਕੋ ਖੰਡਤੇ ਹੋ ਹੇ ਰਾਮ ਜੀ ਸਾਰੇ ਹੀ ਜੀਵ ਆਪਕੀ ਸਰਨ ਹੈਂ। ਹੇ ਪ੍ਰਭੂ ਜੀ ਆਪ ਕਾਮਨਾ ਕੇ ਪੂਰਨ ਵਾਲੇ ਹੋ ਸਭ ਕੀ ॥ਰਹਾ॥ ਹੇ ਭਗਵੰਤ ਜੋ ਤੇਰੀ ਸਰਨ ਮੈਂ ਆਗਤਾ ਆਇਆ ਹੈ ਤਿਸਕੋ ਕੋਈ ਭਾਰ ਦੁਖ ਨਹੀਂ। ਊਚ ਜਾਤੀ ਰਾਮਾਨੰਦ ਜੀ, ਜੈ ਦੇਵ ਜੀ, ਨੀਚ ਬਾਲਮੀਕ, ਭੀਲਨੀ ਤੁਮਾਰੀ ਕ੍ਰਿਪਾ ਤੇ ਸਭ ਤਰ ਗਏ, ਕਿੰਬਾ ਤੁਮਾਰੀ ਕ੍ਰਿਪਾ ਤੇ ਨੀਚ ਵੀ ਤਰਕੇ ਊਚ ਭਏ, ਆਲਾ ਸੰਸਾਰ ਰੂਪੀ ਘਰ ਤੇ ਵਾ ਨਿਰਜਲ ਸੰਸਾਰ ਤੇ ਵਾ ਬੰਧਨ ਰੂਪ ਸੰਸਾਰ ਤੇ ਤਰ ਗਏ ॥ ੨ ॥

ਰਵਿਦਾਸ ਜੀ ਕਹੈਂ ਹੇ ਅਕਥ ਕਥਾ ਤੇਰੀ ਬਹੁਤ ਹੈ ਕਿਆ ਕਰ ਸਕਦਾ ਹੈ ਜੀਵ ਉਪਮਾਨ ਉਪਮੇਯ ਭਾਵ ਕੋਈ ਨਹੀਂ ਤੇਰੇ ਮੈਂ ਤਾਂਤੇ ਤੇਰੇ ਕੋ ਤੇਰੀ ਹੀ ਉਪਮਾ ਦੀਜੈ ਹੋਰ ਕਹਿਨਾ ਜੋਗ ਨਹੀਂ ਤੇਰੇ ਮੇਂ ॥ ੩ ॥ ੧ ॥ ਅਨਨਵੇ ਹੈ ਅਲੰਕਾਰ।

ਬਿਲਾਵਲੁ

ਜਹ ਕੁਲ ਸਾਧੁ ਬੈਸਨੌ ਹੋਇ॥ ਬਰਨ ਅਬਰਨ ਰੰਕ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ॥੧॥ ਰਹਾਉ॥ ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ। ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥੧॥ ਧੰਨਿ ਸੁ ਗਾਉ ਧੰਨ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ। ਜਿਨਿ ਪੀਆ ਸਾਰ ਰਸੁ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ ॥ ੨ ॥ ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ। ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ ॥ ੩ ॥ ੨ ॥

ਨਾਮ ਕੀ ਮਹਤਤਾ ਕਹਿਤੇਹੈਂ—ਜਿਸ ਕੁਲ ਮੈਂ ਸਾਧ ਬੈਸਨੋਂ ਬਿਸਨ ਕਾ ਹੋਵੇ ਸੋ ਅਬਰਨ ਨਹੀਂ ਮੰਦਾ ਨਹੀਂ ਸ੍ਰੇਸ਼ਟ ਬਰਨ ਵਾਲਾ ਹੈ ਰੰਕ ਨਹੀਂ ਜੀਵ ਨਹੀਂ ਈਸ਼ਰ ਹੈ ਬਿਮਲ

ਬਾਸ ਭਗਤੀ ਵਾਲਾ ਹੈ ਸੋ ਜਾਨੀਦਾ ਹੈ ਜਗਤ ਮੇਂ। ਰਹਾ।
ਬ੍ਰਹਮਨ ਹੋਵੇ, ਖਤ੍ਰੀ ਹੋਵੇ, ਬੈਸ਼ ਹੋਵੇ, ਸ਼ੂਦ੍ਰ ਹੋਵੇ, ਡੂਮ, ਮਰਾਸੀ ਵਾ ਡੂਮੜਾ ਛੱਜ ਬਨਾਨੇ ਵਾਲੇ ਮਲੇਛ ਤੁਰਕ ਵਾ ਮਲ ਕੀ ਇਛਾ ਵਾਲਾ ਭੰਗੀ ਸਰਬ ਕਾ ਸਿਰੋਮਨਿ ਚੰਡਾਲ ਹੋਵੇ ਕਿਸੀ ਨੀਵੀਂ ਜਾਤ ਵਿਚ ਹੋਵੇ ਪਰੰਤੁ ਭਗਵਾਨ ਕੇ ਭਜਨ ਕਰਨੇ ਸੇ ਪੁਨੀਤ ਹੋਤਾ ਹੈ ਆਪ ਤਰ ਕੇ ਦੋ ਕੁਲਾਂ ਕੋ ਤਾਰਦਾ ਹੈ ਨਾਨਕੇ ਦਾਦਕੇ ਭਗਤ ਜਨ ਇੱਕੀ ਕੁਲੀ ਜਗਤ ਛੁਡਾਵੈ॥੧॥

ਸੋ ਗ੍ਰਾਂਵ ਜਿੱਥੇ ਭਗਤ ਰਹਿਤਾ ਹੈ ਧੰਨ ਹੈ ਠਾਉਂ ਸਥਾਨ ਵੀ ਧੰਨ ਹੈ ਓਹ ਕੁਟੰਬ ਵੀ ਧੰਨ ਹੈ ਸਤਸੰਗੀ ਲੋਕ ਵੀ ਪੁਨੀਤ ਹੈਂ। ਕੌਨ? ਜਿਸਨੇ ਸਾਰ ਰਸ ਪੀਤਾ ਹੈ ਆਨ ਦ੍ਵੈਤ ਰਸ ਤਿਆਗ ਦੀਏ ਹੈਂ ਆਤਮ ਰਸ ਮੈਂ ਮਗਨ ਹੋਕੇ ਬਿਖੈ ਰਸ ਖੋਹ ਡਾਰੇ ਹੈਂ ॥ ੨ ॥

ਚਾਰ ਬੇਦ ਵਕਤਾ ਪੰਡਤ ਹੋਵੇ ਸੂਰਬੀਰ ਅਤਰਥੀ ਹੋਵੇ ਛਤ੍ਰ ਪਤਿ ਚੱਕਰ ਵਰਤੀ ਰਾਜਾ ਹੋਵੇ ਉੱਚੀ ਕੁਲ ਵਾਲਾ ਹੋਵੇ ਤੇ ਧਨ ਗੁਣੋਂ ਕਰਕੇ ਜੁਗਤ ਹੋਵੇ ਪਰੰਤੂ ਭਗਤ ਜੋ ਪ੍ਰਮੇਸ਼ਰ ਕਾ ਪ੍ਰੇਮੀ ਤਿਸ ਜੈਸਾ ਹੋਰ ਕੋਈ ਨਹੀਂ ਭਗਤ ਕਿਸ ਹੇਤੂ ਸੇ ਵਡਾ ਹੈ? ਰਵਿਦਾਸ ਜੀ ਕਹੈਂ ਜੈਸੇ ਪੁਰੈਨ ਜੋ ਚੌਪੱਤੀ ਹੈ ਤਿਸਕੇ ਪੱਤੇ ਜਲ ਕੇ ਸਮੀਪ ਪਾਸ ਰਹਿਤੇ ਹੈਂ ਅਰ ਜਲ ਸੇ ਸਪਰਸ ਨਹੀਂ ਹੋਤਾ ਤਿਸ ਕਾ, ਐਸੇ ਹੀ ਜੋ ਉਤਮ ਭਗਤ ਹੈਂ ਐਸੇ ਜਲ ਰੂਪੀ ਜਗਤ ਮੈਂ ਅਸੰਗ ਰਹਿਤੇ ਹੈਂ ਦ੍ਰਿਸ਼ਟਾਂਤਾ ਅਲੰਕਾਰ ਹੈ । ਜਹਾਂ ਬਿੰਬ ਪ੍ਰਤਿਬਿੰਬ ਸੋ ਦੁਹੁ ਵਾਕ ਦ੍ਰਿਸ਼ਟਾਂਤ। ਕਾਂਤਮਾਨ ਸਸਹੀਬ ਨਜੋ ਤੂਹੀ ਕੀਰਤ ਵੰਤ। ਜਿਥੇ ਦ੍ਰਿਸ਼ਟਾਂਤ ਦਾਸ਼ਟਾਂਤ ਇਕ ਜੈਸੇ ਕਰਕੇ ਵਰਨੇ ਸੋ

ਦ੍ਰਿਸ਼ਟਾਂਤਾਲੰਕਾਰ ਹੈ ॥ ੩ ॥ ੨ ॥

ਬਾਣੀ ਸਧਨੇ ਕੀ ਰਾਗੁ ਬਿਲਾਵਲੁ

ੴ ਸਤਿਗੁਰਪ੍ਰਸਾਦਿ॥

ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ। ਕਾਮਾਰਥੀ ਸੁਆਰਥੀ ਵਾਕੀ ਪੈਜ ਸਵਾਰੀ ॥ ੧ ॥ ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ । ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥ ੧ ॥ ਰਹਾਉ ॥ ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ। ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥ ੨ ॥ ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ। ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ॥ ੩ ॥ ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ। ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥ ੪ ॥ ੧ ॥

ਇਕ ਸਮੇ ਮੇਂ ਸਧਨਾ ਜੀ ਤੀਰਥ ਜਾਤ੍ਰਾ ਕੋ ਚਲੇ ਪ੍ਰਮੇਸ਼ਰ ਕੀ ਭਗਤੀ ਕਰਤੇ ਹੂਏ ਸੰਗਤ ਸਾਰੀ ਪ੍ਰਸੰਨ ਅਨੰਦ ਹੋਈ ਸਧਨਾ ਜੀ ਕਾ ਪ੍ਰਤਾਪ ਪ੍ਰਗਟ ਭਇਆ ਪ੍ਰਾਗਰਾਜ ਮੈਂ ਗਏ ਜਬ

ਲੋਕਾਂ ਨੇ ਸਧਨਾ ਜੀ ਕੀ ਉਸਤਤੀ ਕਰੀ ਬ੍ਰਾਹਮਨਾਂ ਲੋਕਾਂ ਨੇ ਈਰਖਾ ਕਰੀ ਪ੍ਰਾਗ ਮੈਂ ਸਰਕਾਰੀ ਕਿਲਾ ਬਨਦਾ ਥਾ ਦਿਨ ਕੋ ਬਨਾਵੇਂ ਰਾਤ੍ਰੀ ਕੋ ਗਿਰ ਪੜੇ ਜੋਤਸ਼ੀਆਂ ਕੋ ਬੁਲਾ ਕੇ ਸਰਕਾਰ ਨੇ ਪੁਛਾ ਕਿਆ ਸਬੱਬ ਹੈ ਬ੍ਰਾਹਮਨਾਂ ਨੇ ਕਹਾ ਇਕ ਐਸਾ ਪੁਰਸ਼ ਹੋਵੇ ਕਿ ਜਾਤੀ ਕਾ ਕਸਾਈ ਹੋਵੇ ਸਧਨਾ ਨਾਮ ਹੋਵੇ ਸ਼ਹਿਰ ਮੇਂ ਢੰਡੋਰਾ ਫੇਰ ਕੇ ਲਭੋ ਉਸ ਕੋ ਜੀਂਵਦਾ ਨੀਂਹ ਮੈਂ ਚਿਨਾਂ ਜਾਏ ਤਾਂ ਕਿਲਾ ਠਹਿਰੇਗਾ। ਸਰਕਾਰੀ ਆਦਮੀਆਂ ਢੂੰਡ ਲਿਆ,ਸਧਨੇ ਕੋ ਕੰਧ ਵਿਚ ਚਿਨ ਦੀਆ, ਚਿਨਦੇ ਚਿਨਦੇ ਗਲ ਤੱਕ ਜਬ ਆਈ ਕੰਧ ਤਬ ਸਧਨੇ ਸਬਦ ਕਹਾ,ਹੇ ਭਗਵੰਤ ਐਸੇ ਪੁਰਸ਼ ਕੀ ਆਪ ਨੇ ਪਤ ਰਖੀ ਥੀ,ਇਕ ਰਾਜਾ ਕੀ ਕੰਨਿਆਂ ਨੇ ਵਿਸ਼ਨੂੰ ਕੇ ਗੁਨ ਜਸ ਸਰੂਪ ਸੁਨ ਕੇ ਸੰਕਲਪ ਕੀਆ ਮੈਂ ਵਿਸ਼ਨੂੰ ਕੋ ਵਰਾਂਗੀ ਦ੍ਰਿੜ੍ਹ ਨਿਹਚਾ ਕੀਆ,ਰਾਜਿਆਂ ਕੇ ਲੜਕਿਆਂ ਕੋ ਪਸੰਦ ਨਾਂ ਕਰੇ, ਇਕ ਪੁਰਸ਼ ਸੁਨਿਆਰਾ ਥਾ ਉਸ ਨੇ ਅਪਨੇ ਮਿਤ੍ਰ ਤ੍ਰਿਖਾਨ ਪਾਸੋਂ ਲੱਕੜੀ ਕੀਆਂ ਦੋ ਭੁਜਾਂ ਵੀ ਬਣਵਾ ਲਈਆਂ ਕਲਾ ਵਾਲਾ ਗਰੜ ਵੀ ਬਨਾਇਆ,ਉਸ ਉਤੇ ਬੈਠ ਕੇ ਕਲਾ ਮਰੋੜੀ,ਗਰੜ ਰਾਜਾ ਕੇ ਮੰਦਰ ਮੈਂ ਜਾ ਬੈਠਾ, ਕੰਨਿਆਂ ਨੇ ਜੋ ਜੋ ਚਿਹਨ ਸੁਨੇ ਥੇ ਪੂਰੇ ਨਿਕਲੇ ਬਹੁਤ ਖੁਸ਼ੀ ਕਰੀ ਰਾਜਾ ਕੋ ਨਿਸਚਾ ਹੂਆ ਜੋ ਵਿਸ਼ਨੂੰ ਸਾਡੇ ਗ੍ਰਹ ਮੈਂ ਆਏ ਹੈਂ ਹੁਣ ਹੋਰ ਕਿਸੀ ਕੀ ਸਾਨੂੰ ਕਿਆ ਜ਼ਰੂਰਤਹੈ, ਫੌਜਾਂ ਕੋ ਹਟਾ ਦੀਆ,ਕੋਈ ਗਨੀਮ ਚੜ੍ਹਕੇ ਆਇਆ ਰਾਜਾ ਨੇ ਕਹਾ ਵਿਸ਼ਨੂੰ ਸਾਡੇ ਘਰ ਵਿਚ ਹੈ ਇਸ ਕੋ ਅਗੇ ਕਰੋ ਜਿਸ

ਵਖਤ ਇਹ ਹੁਕਮ ਹੂਆ, ਜੋ ਪੁਰਸ਼ ਵਿਸ਼ਨੂੰ ਬਨਿਆ ਥਾ ਰਾਤ੍ਰ ਕੋ ਮਹਾਰਾਜ ਕੇ ਚਰਨਾਂ ਕਾ ਧਿਆਨ ਕਰਨੇ ਲਗਾ, ਹੇ ਪ੍ਰਮੇਸ਼ਰ ਤੇਰਾ ਨਾਮ ਨਿੰਦੇਂਗੇ ਲੋਕ ਵਿਸ਼ਨੂੰ ਮਾਰਾ ਗਿਆ ਐਸੇ ਕਹੇਂਗੇ ਆਪ ਕਾ ਹੀ ਆਸਰਾ ਹੈ, ਐਸੇ ਬੇਨਤੀ ਕਰੀ ਜਬ, ਸ਼ਰਨਪਾਲ ਪ੍ਰਮੇਸ਼ਰ ਨੇ ਝਟ ਫੌਜ ਗਨੀਮ ਕੀ ਨਿਵਿ· ਰਤ ਕਰੀ ਜਸ ਹੂਆ, ਸੋ ਸਧਨਾ ਜੀ ਕਹਿਤੇ ਹੈਂ ਹੇ ਪ੍ਰਮੇਸ਼ਰ ਰਾਜਾ ਕੀ ਕੰਨਜਾਂ ਵਾਸਤੇ ਇਕ ਪੁਰਸ਼ ਨੇ ਭੇਖ ਧਾਰਾ ਥਾ ਵਿਸ਼ਨੂੰ ਕਾ, ਕਾਮਾਰਥੀ ਕਾਮ ਕਾ ਅਰਥੀ ਥਾ ਸ੍ਵਾਰਥੀ ਨਿਜ ਪ੍ਰਜੋਜਨੀ ਸੀ, ਵਾਂਕੀ ਪੈਜ ਉਸ ਕੀ ਪਤਿ ਸਵਾਰ ਦਿਤੀ ਤੈਨੇ ਸਹਾਇਤਾ ਕਰੀ ਸੀ, ਅਕਾਸ਼ ਬਾਨੀ ਭਈ ਕਰਮ ਕੋਈ ਐਸੇ ਹੈ ਤੇਰਾ ਤੂੰ ਭੋਗ, ਤਿਸ ਕੋ ਕਹੈਂ ਹੇ ਜਗਤ ਕੇ ਗੁਰੋ ਤੁਹਾਡਾ ਕੀ ਗੁਨ ਉਪਕਾਰ ਹੋਇਆ ਜੇਕਰ ਸਾਡੇ ਕਰਮ ਹੀ ਨਾਸ ਨਾਂ ਭਏ, ਸ਼ੇਰ ਕੀ ਸ਼ਰਨ ਲਵੇ ਪੁਰਸ਼ ਫੇਰ ਗਿੱਦੜ ਗ੍ਰਸਨ ਕਿਆ ਫੜਨ ਲਗੇ ਤਾਂ ਸ਼ੇਰ ਕਿਸ ਕਾਮ ਕਾ ਹੈ॥ਰਖ॥ ਬਾਨੀ ਨੇ ਕਹਾ ਤੈਨੂੰ ਅੰਮ੍ਰਿਤ ਦੇਵਾਂਗੇ ਤਿਸ ਪਰ ਕਹੈਂ ਇਕ ਸ੍ਵਾਤੀ ਬੂੰਦ ਕੇ ਵਾਸਤੇ ਚਾਤ੍ਰਿਕ ਪਪੀਹਾ ਦੁਖ ਪਾਵਤਾ ਹੈ ਪ੍ਰਾਨ ਚਾਤ੍ਰਿਕ ਕੇ ਚਲੇ ਜਾਨ ਫੇਰ ਸ੍ਵਾਤੀ ਕਾ ਸਮੁੰਦ੍ਰ ਵੀ ਕੰਮ ਨਹੀਂ ਆਂਵਦਾ ॥ ੨ ॥

ਜੇ ਕਹੋ ਰੁਪ ਕਰ ਤਾਂ ਪ੍ਰਾਨ ਜੁ ਥਕੇ ਹੂਏ ਥਿਰ ਨਹੀਂ ਰਹਿੰਦੇ ਕੈਸੇ ਮੈਂ ਧੁਪ ਕਰਾਂ ਵਾ ਕੈਸੇ ਪਰਚਾਤੇ ਹੋ ਜੀ ਪਹਿਲੇ ਨਦੀ ਮੇਂ ਡੂਬ ਮਰੇ ਫੇਰ ਨਾਵਕਾ ਕਾ ਕਿਆ ਬਨਾਨਾ ਹੈ ਕਿਸ ਕੋ ਚੜ੍ਹਾਏਗਾ ॥ ੩ ॥

ਤੂੰ ਕੁਛ ਹੰਕਾਰ ਕਰਿਆ ਹੈ ਤਿਸ ਕਾ ਫਲ ਭੋਗ, ਤਿਸ

ਪਰ ਕਹੈ ਮੈਂ ਨਹੀਂ ਦੇਹ ਕਰਕੇ ਕੁਛ ਕਰਮੋਂ ਕਾ ਅਭਿਮਾਨ ਨਹੀਂ ਪਦਾਰਥ ਵੀ ਮੇਰਾ ਕੋਈ ਨਹੀਂ ਇਸ ਸਮੇਂ ਲੱਜਾ ਰਖੋ ਜੀ ਸਧਨਾ ਦਾਸ ਹੈ ਤੇਰਾ।ਕੰਧ ਗਿਰੀ,ਤੁਰਕਾਂ ਤੇ ਸਧਨਾ ਰਾਮ ਰਾਮ ਕਰਤਾ ਨਿਕਸਾ ॥ ੪ ॥ ੧ ॥

ਰਾਗੁ ਗੋਂਡ ਬਾਣੀ ਭਗਤਾਂ ਕੀ ਕਬੀਰ ਜੀ ਘਰੁ ੧

ੴ ਸਤਿਗੁਰਪ੍ਰਸਾਦਿ॥

ਸੰਤੁ ਮਿਲੈ ਕਿਛੁ ਸੁਨੀਐ ਕਹੀਐ। ਮਿਲੈ ਅਸੰਤੁ ਮਸਟਿ ਕਰਿ ਰਹੀਐ ॥ ੧ ॥ ਬਾਬਾ ਬੋਲਨਾ ਕਿਆ ਕਹੀਐ। ਜੈਸੇ ਰਾਮ ਨਾਮ ਰਵਿ ਰਹੀਐ ॥ ੧ ॥ ਰਹਾਉ ॥ ਸੰਤਨ ਸਿਉ ਬੋਲੇ ਉਪਕਾਰੀ। ਮੂਰਖ ਸਿਉ ਬੋਲੇ ਝਖ ਮਾਰੀ ॥ ੨ ॥ ਬੋਲਤ ਬੋਲਤ ਬਢਹਿ ਬਿਕਾਰਾ। ਬਿਨੁ ਬੋਲੇ ਕਿਆ ਕਰਹਿ ਬੀਚਾਰਾ ॥ ੩ ॥ ਕਹੁ ਕਬੀਰ ਛੂਛਾ ਘਟੁ ਬੋਲੈ । ਭਰਿਆ ਹੋਇ ਸੁ ਕਬਹੁ ਨ ਡੋਲੈ ॥ ੪ ॥ ੧ ॥

ਸ੍ਰੀ ਗੁਰੂ ਜੀ ਪਰਉਪਕਾਰੀ ਮ੍ਰਿਜਾਦਾ ਨਿਧਿ ਗ੍ਰੀਬਨਿ-ਵਾਜ ਪੰਚਮ ਪਾਤਸ਼ਾਹ ਜੀ ਬਾਣੀ ਕੇ ਧਨੀ ਬਿਲਾਵਲ ਰਾਗ ਮੈਂ ਭਗਤਾਂ ਕੀ ਬਾਣੀ ਲਿਖਾਕੇ ਸੋਲਾਂ ਸਬਦ ਬਹੁੜ ਗੋਂਡ ਰਾਗ ਮੈਂ ਭਗਤ ਬਾਣੀ ਲਿਖਾਤੇਥ ਹੈਂ ਪ੍ਰਿਮੇਂ ਕਬੀਰ

ਜੀ ਕੇ ਸਬਦ ਕਹੈਂ ਮੰਗਲ ਕਰਕੇ ਬੋਲਨ ਕੀ ਮਿਰਜਾਦਾ ਰਾਜ ਨੀਤ ਸੇ ਕਹੈਂ ॥

ਪ੍ਰਮੇਸ਼ਰ ਕਾ ਪਿਆਰਾ ਸੰਤ ਵਿਚਾਰਵਾਨ ਵਿਦਵਾਨ ਜੋ ਮਿਲੇ ਤਾਂ ਉਸ ਪਾਸੋਂ ਵਿਚਾਰ ਸਤ ਅਸਤ ਕਾ ਸੁਨੀਐ ਅਰ ਅਪਨਾ ਭ੍ਰਮ ਸੰਸਾ ਸੋ ਕਹੀਏ ਉਤਮ ਪੁਰਸ਼ ਉਤਰ ਦੇਕੇ ਸ਼ੰਕਾ ਨਿਵਿਰਤ ਕਰ ਦੇਵੇਗਾ, ਜੇ ਕਰ ਅਸੰਤ ਅਨਾੜੀ ਮਿਲੇ ਧਾਰਨਾ ਰਹਿਤ ਮੂਰਖ ਤਾਂ ਮਸਟ ਚੁਪ ਕਰੀਏ ਕੁਛ ਨਾ ਬੋਲੀਏ ਤਾਂ ਆਪ ਹੀ ਹਾਰ ਕੇ ਚੁਪ ਕਰ ਜਾਏਗਾ ਜੇ ਬੋਲੇ ਤਾਂ ਤਾਂਮਸੀ ਵਧ ਜਾਏਗੀ ॥ ੧ ॥

ਹੇ ਬਾਬਾ ਬਹੁਤੇ ਹੋਰ ਬੋਲਨਾ ਕਿਸ ਕਾਮ ਹੈ ਕੁਛ ਬੋਲਨਾਂ ਹਛਾ ਨਹੀਂ ਐਸੇ ਬੋਲਨਾ ਕਰੀਏ ਜੈਸੇ ਰਾਮ ਨਾਮ ਕੋ ਰਵ ਰਹੀਏ ਉਚਾਰਨ ਕਰਦੇ ਰਹੀਏ ॥ ਰਹਾਉ॥ ਜੇਕਰ ਸੰਤਾਂ ਨਾਲ ਬੋਲੇ ਤਾਂ ਉਪਕਾਰ ਹੀ ਕਰਨਗੇ ਵਾ ਉਪਕਾਰੀ ਜੋ ਸੰਤ ਹੈਂ ਤਿਨ ਸਾਥ ਬੋਲੇ ਜਿਸਕਰ ਸੁਖ ਹੋਵੈ ਜੇ ਮੂਰਖ ਨਾਲ ਬੋਲੇਗਾ ਤਾਂ ਤਮੋਂ ਕਰਕੇ ਝਖਾਂ ਹੀ ਮਾਰੇਗਾ ਖਿਝੇਗਾ ॥ ੨ ॥

ਮੂਰਖ ਸਾਥ ਬੋਲਦਿਆਂ ਵਿਕਾਰ ਵਧ ਜਾਨਗੇ ਹਥੋਪਾਈ ਹੋ ਪੜੇ ਬੇ ਵੀਚਾਰ ਕੇ ਸਾਥ ਪਰੰਤੂ ਮੂਰਖ ਕੇ ਸਾਥ ਨਾ ਬੋਲੇ ਤਾਂ ਕਿਆ ਕਰੇਗਾ ਵਿਚਾਰਾ ਝਖਾਂ ਮਾਰਕੇ ਚੁਪ ਹੋ ਰਹੇਗਾ ਵਾ ਜਿਨਾਂ ਚਿਰ ਨਾ ਬੋਲੇ ਤਾਂ ਕਿਆ ਬੀਚਾਰ ਕਰੀਏ ਜੋ ਇਹ ਕਿਆ ਬੋਲਤਾ ਹੈ ॥ ੩ ॥

ਕਬੀਰ ਜੀ ਕਹੈਂ ਛੂਛਾ ਖਾਲੀ ਘੜੇ ਮੈਂ ਪਵਨ ਪ੍ਰਵੇਸ਼ ਕਰੇ ਤਾਂ ਭਾਂ ਭਾਂ ਕਰਤਾ ਹੈ ਜੇਕਰ ਘੜਾ ਦੁਧ ਸੇ ਭਰਾ ਹੋਵੇ ਤਾਂ ਬੋਲਤਾ ਨਹੀਂ ਭਾਵੇਂ ਹਨੇਰੀ ਵਗੇ, ਦਾਸ਼ਟਾਂਤ ਮੇਂ ਜੋ

ਵਿਚਾਰ ਸੂੰਨ ਹੈ ਗਜਾਤ ਨਹੀਂ ਬੋਧਿ ਨਹੀਂ ਹੈ ਸੋ ਪੁਰਸ਼ ਬਕਵਾਦ ਕਰਤਾ ਹੈ ਗੁਨੋਂ ਕਰ ਭਰਾ ਹੈ ਸ਼ਾਂਤ ਰੂਪ ਸੋ ਨਹੀਂ ਡੋਲੇਗਾ ॥ ੪॥ ੧ ॥

ਗੋਂਡ

ਨਰੂ ਮਰੈ ਨਰੁ ਕਾਮਿ ਨ ਆਵੈ।ਪਸੂ ਮਰੈ ਦਸ ਕਾਜ ਸਵਾਰੈ ॥ ੧ ॥ ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ। ਮੈ ਕਿਆ ਜਾਨਉ ਬਾਬਾ ਰੇ ॥ ੧ ॥ ਰਹਾਉ ॥ ਹਾਡ ਜਲੇ ਜੈਸੇ ਲਕਰੀ ਕਾ ਤੂਲਾ। ਕੇਸ ਜਲੇ ਜੈਸੇ ਘਾਸ ਕਾ ਪੂਲਾ ॥੨॥ ਕਹੁ ਕਬੀਰ ਤਬ ਹੀ ਨਰੁ ਜਾਗੈ। ਜਮ ਕਾ ਡੰਡੁ ਮੂੰਡ ਮਹਿ ਲਾਗੈ ॥ ੩ ॥ ੨ ॥

ਨਾਮ ਤੇ ਜੋ ਬੇਮੁਖ ਹੈਂ ਮਨੁੱਖ ਵੀ ਹੈਂ ਪਰ ਤਿਸ ਕੀ ਨਿਸਫਲਤਾ ਹੈ "ਪਸ਼ੁ ਘਰ ਤੇ ਬਿਧ ਨਰ ਕੀਏ ਬਿਸਰੇ ਸਿੰਗ ਅਰ ਪੂਛ। ਤੁਲਸੀ ਹਰਿ ਕੇ ਭਜਨ ਬਿਨ ਧ੍ਰਿਗੁ ਦਾਹੜੀ ਧ੍ਰਿਗੁ ਮੂਛ ॥" ਨਰ ਜੋ ਪੁਰਸ਼ ਹੈ ਮ੍ਰਿਤੁ ਹੋ ਜਾਇ ਤਾਂ ਹੋਰ ਨਰ ਪੁਰਸ਼ੋਂ ਕੇ ਕੰਮ ਨਹੀਂ ਆਂਵਦਾ,ਜੇਕਰ ਪਸ਼ੂ ਮਰ ਜਾਇ ਤਾਂ ਦਸ ਕੰਮ ਸਵਾਰਤਾ ਹੈ ਲੋਕਾਂ ਕੇ। ਬੋਲੀ ਹੈ ਦਸ ਵਾ ਦਸਾਂ ਪੁਰਸ਼ਾਂ ਕੇ ਕਾਜ ਕੋ ਸਵਾਰਦਾ ਹੈ ॥ ੧ ॥ ਅਪਨੇ ਕਰਮਾਂ ਕੀ ਗਤੀ ਕੋ ਮੈਂ ਕਿਆ ਜਾਨ ਸਕਦਾ ਹਾਂ,ਮਨ ਕਰ ਅਰ ਤਨ ਕਰ ਵੀ ਨਹੀਂ ਜਾਨਦਾ ॥ ਰਃ॥ ਹੱਡੀਆਂ ਐਸੇ ਜਲਤੀਆਂ ਹੈਂ ਜੈਸੇ ਲਕੜੋਂ ਕਾ ਭਾਰ ਸੜਤਾ ਹੈ,ਘਾਸ ਕੇ ਪੂਲੇ

ਵਤ ਕੇਸ ਜਲਤੇ ਹੈਂ ਜੈਸੇ ਕਨਕ ਕਾ ਪੂਲਾ ਹੋਤਾ ਹੈ ॥ ੨॥
ਕਬੀਰ ਜੀ ਕਹੈਂ ਅਵਿਦਿਆ ਨੀਂਦ ਮੈਂ ਸੁਤਾ ਹੋਇਆ ਹੈ ਪੁਰਸ਼ ਤਬ ਜਾਗੇਗਾ ਜਮਾਂ ਕਾ ਡੰਡ ਜਦੋਂ ਸਿਰ ਤੇ ਵਜੇਗਾ ॥ ੩ ॥ ੨ ॥

ਗੋਂਡ

ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁ ਦਿਸਿ ਗਗਨੁ ਰਹਾਇਲੇ। ਆਨਦ ਮੂਲੁ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੇ ॥ ੧ ॥ ਮੋਹਿ ਬੈਰਾਗੁ ਭਇਓ। ਇਹੁ ਜੀਉ ਆਇ ਕਹਾ ਗਇਓ ॥ ੧ ॥ ਰਹਾਉ ॥ ਪੰਚ ਤਤੁ ਮਿਲਿ ਕਾਇਆ ਕੀਨੀ ਤਤੁ ਕਹਾ ਤੇ ਕੀਨੁ ਰੇ। ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ ਕਿਨਿ ਜੀਉ ਦੀਨੁ ਰੇ ॥ ੨॥ ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ ਸਰਬ ਨਿਰੰਤਰਿ ਸੋਇ ਰੇ। ਕਹਿ ਕਬੀਰ ਰਾਮ ਨਾਮੁ ਨ ਛੋਡਉ ਸਹਜੇ ਹੋਇ ਸੁ ਹੋਇ ਰੇ ॥ ੩ ॥ ੩ ॥

ਪ੍ਰਮਾਤਮਾ ਕੀ ਪੂਰਨਤਾ ਉਚਾਰਨ ਤੇ ਇਹ ਅਕਾਸ਼ੀ ਜੋ ਦੇਵਤਾ ਹੈਂ ਤਿਨ ਮੈਂ ਭੀ ਗਗਨ ਚੇਤਨ ਹੈ ਪਾਤਾਲੋਂ ਮੈਂ ਜੋ

ਜੀਵ ਹੈਂ ਤਿਨ ਮੈਂ ਭੀ ਗਗਨ ਚੇਤਨ ਹੈ ਚਾਰ ਦਿਸ਼ੋਂ ਮੈਂ ਚਾਰ ਕੂੰਟ ਮੈਂ ਗਗਨ ਚੇਤਨ ਰਹਾਈ ਲੈ ਇਸਥਿਤ ਹੈ ਅਨੰਦ ਸਰੂਪ ਜੋ ਪੁਰਖੋਤਮ ਹੈ ਸੋ ਸਦਾ ਹੀ ਘਟ ਹੈ ਸਰੀਰ ਕੇ ਨਾਸ ਹੋਇਆਂ ਚੇਤਨ ਕਿਤੇ ਵੀ ਨਹੀਂ ਜਾਂਦਾ ॥ ੧ ॥

ਮੈਨੂੰ ਇਸ ਬਾਤ ਕਾ ਬੈਰਾਗ ਹੂਆ ਹੈ ਏਹ ਜੀਵ ਆਇਆ ਕਿਥੋਂ ਸੀ ਤੇ ਗਿਆ ਕਹਾਂ॥ਰ:॥ਉਤ੍ਰ ਕਹੈਂ। ਤਤਾਂ ਸੇ ਮੇਲਨੇ ਕਰ ਜੀਵ ਹੋਤਾ ਹੈ ਸਤਾਰਾਂ ਤਤੋਂ ਸੈ ਸਬਦ ਸਪਰਸ਼ ਰੂਪ ਰਸ ਗੰਧ ਪੰਚ ਗਿਆਨ ਇੰਦ੍ਰੇ ਪੰਚ ਪ੍ਰਾਣ ਦੋ ਮਨ ਬੁਧਿ ਇਹ ਲਿੰਗ ਦੇਹ ਕਾ ਅਭਿਮਾਨੀ ਜੀਵ ਹੈ ਕਿੰਬਾ ਕਾਇਆਂ ਸਥੂਲ ਕਰੀ ਪੰਚੋਂ ਤਤੋਂ ਸੇ ਪਰ ਤਤ ਕਹਾਂ ਸੇ ਕਰੇ ਤਤੋਂ ਕਾ ਉਤਰ ਹੈ, ਜੀਵ ਨੇ ਜੋ ਕਰਮ ਕੀਏ ਉਨ ਹੀ ਹੰਗਤਾ ਸੇ ਤਤ ਬਨ ਕੇ ਜੀਵ ਕੋ ਬਨਾਤੇ ਹੈਂ ਪਰੰਤੂ ਹਮ ਪੂਛਤੇ ਹੈਂ ਕਰਮ ਜੜ੍ਹ ਹੈਂ ਜੜ੍ਹੋਂ ਨੇ ਕਿਆ ਬਨਨਾ ਥਾ ਕਰਮੋਂ ਕੋ ਚੈਤਨਤਾ ਕਿਸਨੇ ਦਈ ਇਹ ਕਹੋ ਵਾ ਕਰਮੋਂ ਕੇ ਵਸ ਕਿਸ ਨੇ ਜੀਵ ਕੋ ਕਰ ਦੀਆ ਪ੍ਰਸ਼ਨ ॥ ੨ ॥

ਉਤ੍ਰ ਕਹੈਂ—ਜੋ ਕੁਛ ਕਰਤਾ ਹੈ ਹਰੀ ਹੈ ਕਰਮੋਂ ਕੇ ਅਨੁ-ਸਾਰ ਫਲ ਦੇਤਾ ਹੈ ਸੁਤੇ ਕਰਮ ਜੜ੍ਹ ਹੈਂ ਕਰਮੋਂ ਬਿਨਾਂ ਫਲ ਦੇਵੇ ਤਾਂ ਵਿਖਨ ਨਿਰਘਿਨ ਦੋਸ ਆਵੇ ਹੈ, ਜੀਵ ਕੇ ਕਰਮੋਂ ਅਨੁਸਾਰ ਫਲ ਦੁਖ ਸੁਖਾਦੀ ਦੇਵੇ ਹੈ ਈਸ਼ਰ ਦੋਨੋਂ ਦੋਸੋਂ ਤੇ ਬਚਤਾ ਹੈ। ਹੋਰ ਜੀਵ ਕਾ ਉਧਾਰ ਕੈਸੇ ਹੋਵੇ ਏਹ ਕਹੋ। ਉਤ੍ਰ ਇਸ ਦ੍ਰਿਸ਼ਟੀ ਸੇ ਜੀਵ ਬਚੇ ਹੈ, ਹਰਿ ਮੈਂ ਹਰੀ ਰੂਪ ਹੀ ਤਨ ਹੈ ਜੀ ਸਭ ਤਨ ਮੈਂ ਹਰੀ ਹੈ ਹਰੀ ਜੀਵ ਹੈ ਜੀਵ ਹਰੀ ਹੈ ਸਰਬ ਕੇ ਅੰਤਰ ਨਿਰੰਤਰ ਇਕ ਰਸ ਹੈ, ਸੋ ਪ੍ਰਮਾ-

ਤਮਾ ਕਬੀਰ ਜੀ ਕਹੈਂ ਰਾਮ ਨਾਮ ਕੋ ਨਾ ਛਡੇ ਕਰਮੋਂ ਕੇ ਅਧੀਨ ਜੋ ਹੋਵੇ ਸੋ ਪਿਆ ਹੋਵੇ ਨਾਮ ਕੋ ਹੀ ਜਪਦਾ ਰਹੇ ॥ ੩ ॥ ੩ ॥

ਰਾਗੁ ਗੋਂਡ ਬਾਣੀ ਕਬੀਰ ਜੀਉ ਕੀ ਘਰੁ ੨

ੴ ਸਤਿਗੁਰਪ੍ਰਸਾਦਿ॥

ਭੁਜਾ ਬਾਂਧਿ ਭਿਲਾ ਕਰਿ ਡਾਰਿਓ। ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ। ਹਸਤਿ ਭਾਗਿ ਕੈ ਚੀਸਾ ਮਾਰੈ। ਇਆ ਮੂਰਤਿ ਕੈ ਹਉ ਬਲਿਹਾਰੈ ॥ ੧ ॥ ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥ ਕਾਜੀ ਬਕਿਬੋ ਹਸਤੀ ਤੋਰੁ ॥ ੧ ॥ ਰਹਾਉ ॥ ਰੇ ਮਹਾਵਤ ਤੁਝੁ ਡਾਰਉ ਕਾਟਿ। ਇਸਹਿ ਤੁਰਾਵਹੁ ਘਾਲਹੁ ਸਾਟਿ। ਹਸਤਿ ਨ ਤੋਰੈ ਧਰੈ ਧਿਆਨੁ। ਵਾਕੈ ਰਿਦੈ ਬਸੈ ਭਗਵਾਨੁ ॥ ੨ ॥ ਕਿਆ ਅਪਰਾਧੁ ਸੰਤ ਹੈ ਕੀਨਾ। ਬਾਂਧਿ ਪੋਟ ਕੁੰਚਰ ਕਉ ਦੀਨਾ। ਕੁੰਚਰੁ ਪੋਟ ਲੈ ਲੈ ਨਮਸਕਾਰੈ। ਬੂਝੀ ਨਹੀ ਕਾਜੀ ਅੰਧਿਆਰੈ ॥ ੩ ॥ ਤੀਨ ਬਾਰ ਪਤੀਆ ਭਰਿ ਲੀਨਾ ॥ ਮਨ ਕਠੋਰੁ ਅਜਹੂ ਨ

ਪਤੀਨਾ। ਕਹਿ ਕਬੀਰ ਹਮਰਾ ਗੋਬਿੰਦੁ। ਚਉਥੇ ਪਦ ਮਹਿ ਜਨ ਕੀ ਜਿੰਦੁ ॥ ੪ ॥ ॥ ੧ ॥ ੪ ॥

ਨਵਾਂ ਹੈ ਘਰ ੨ ਗੁਰ ਪ੍ਰਸਾਦਿ ਦੂਜੇ ਘਰ ਕਰ ਕੇ ਲਿਖਾ ਹੈ,ਕਬੀਰ ਜੀ ਪ੍ਰਮੇਸਰ ਕਾ ਉਪਦੇਸ ਕਰੇਂ ਪ੍ਰਭਤਾ ਫੈਲ ਗਈ ਜਬ ਤਾਂ ਬ੍ਰਾਹਮਣਾਂ ਨੇ ਈਰਖਾ ਸੇ ਰਾਜਾ ਪਾਸ ਜਾਕਰ ਫਰਿਆਦ ਕਰੀਜੀ ਇਹ ਜੁਲਾਹਾ ਅਧਰਮ ਕਰਤਾ ਹੈ ਰਾਜਾ ਕੋ ਦੋਸ ਹੋਵੇਗਾ ਆਪ ਇਸਕਾ ਬੰਦੋਬਸਤ ਕਰੀਏ, ਕਬੀਰ ਜੀ ਦੀ ਮਾਤਾ ਵੀ ਇਹੀ ਕਹਿਤੀ ਹੈ ਰਾਜਾ ਲੋਕਾਂ ਕੀਆਂ ਅੱਖਾਂਨਹੀਂ ਹੋਤੀਆਂ ਸੁਨਕੇ ਦ੍ਰਿੜ੍ਹਕਰ ਲੇਤੇ ਹੈਂ ਹੁਕਮ ਦੀਆ ਕਬੀਰ ਕੋ ਟੋਲਕੇ ਹਸਤੀ ਅਗੇ ਪਾ ਦਿਓ,ਸੋਈ ਬਾਤ ਕਬੀਰ ਜ਼ੀ ਕਹਿਤੇ ਹੈਂ, ਸਾਡੀਆਂ ਭੁਜਾਂ ਬੰਨ੍ਹਕੇ ਭਿਲਾ ਨਾਮ ਪੰਡ ਕਾ ਹੈ ਪੰਡ ਜੈਸੇ ਕਰ ਡਾਰਾ ਹਾਥੀ ਕੇ ਸਾਮਨੇ ਲੈਜਾ ਕੇ,ਕ੍ਰੋਪ ਜੋ ਕੁੰਭਾ ਹਾਥੀ ਕੇ ਮਥੇ ਮੇਂ ਮਾਰਾ ਜਿਸ ਕਰ ਹਾਥੀ ਖਿਝਕੇ ਮਾਰ ਦੇਵੇ ਕਬੀਰ ਕੋ। ਹਸਤੀ ਕੋ ਕਬੀਰ ਸ਼ੇਰ ਕਾ ਰੂਪ ਨਜਰ ਆਇਆ, ਹਸਤੀ ਭਜ ਗਿਆ ਚੀਕ ਮਾਰਕੇ, ਹਾਥੀ ਕਹਿਤਾ ਹੈ ਏਹ ਪ੍ਰਮੇਸ਼ਰ ਮੂਰਤੀ ਹੈ ਕਿੰਵਾ ਗਣੇਸ਼ ਮੂਰਤੀ ਹੈ,ਮੈਂ ਇਸ ਤੋਂ ਬਲਿਹਾਰ ਜਾਉਂ,ਕਬੀਰ ਜੀ ਕਹੈਂ ਆਵੋ ਹੇ ਮੇਰੇ ਗੋਬਿੰਦ ਮੇਂ ਤੇਰਾਹੀ ਜੋਰ ਹੈ ਹੇਠਾਕਰ ਜੀ। ਕਾਜੀ ਬਕਤਾ ਭਇਆ ਹੈ ਹੇ ਮਹਾਵਤ ਤੂੰਹਾਥੀ ਕੋ ਟੋਰ ਕਬੀਰ ਵਲ ਵਾ ਹਸਤੀ ਸੇ ਤੋੜ ਇਸ ਕੋ। ਰਥ ਹਾਥੀ ਡਰਕੇ ਨਾ ਟੁਰੇ ਤਾਂ ਕਾਜ਼ੀ ਨੇ ਸਮਝਾ ਮਹਾਵਤ ਨੇ ਕੁਛ ਰਿਸ਼ਵਤ

ਖਾ ਲਈ ਹੈ ਤਾਂ ਨਹੀਂ ਵੇਰਤਾ ਕੋਪ ਸੇ ਕਾਜ਼ੀ ਕਹਿਨੇ ਲਗਾ ਰੇ ਮਹਾਵਤ ਤੈਨੂੰ ਮੈਂ ਕਟ ਸਟੋਂਗਾ ਹਸਤੀ ਤੇ ਸਟ ਘਾਲ ਪਾ ਕੇ ਇਸਕੋ ਤੁੜਾ ਦੇਹੁ ਵਾ ਕਬੀਰ ਤੇ ਸਟ ਘਲਕੇ ਤੁੜਾਵੇ, ਹਾਥੀ ਨਾ ਤੋੜੇ ਪ੍ਰਮੇਸ਼ਰ ਜਾਨਕੇ ਧਯਾਨ ਧਰੇ ਕਬੀਰ ਕੇ ਰਿਦੇ ਵਾ ਹਾਥੀ ਕੇ ਰਿਦੇ ਭਗਵਾਨ ਬਸਦਾ ਹੈ॥ ੨॥ ਤਮਾ-ਸ਼ਗੀਰ ਲੋਕ ਕਹਿਤੇ ਹੈਂ ਇਸ ਸੰਤ ਨੇ ਕਿਆ ਅਪਰਾਧ ਕਰਿਆ ਹੈ, ਪੰਡ ਬੰਨ੍ਹ ਕੇ ਹਾਥੀ ਅਗੇ ਸਟਿਆ ਹੈ ਕਿਆ ਅਪ੍ਰਾਧ ਹੂਆ ਹਸਤੀ ਪੰਡ ਕੀਆਂ ਪ੍ਰਕਰਮਾਂ ਲੈ ਲੈਕੇ ਨਮ-ਸਕਾਰਾਂ ਕਰੇ,ਅੰਧੇ ਕਾਜ਼ੀ ਨੇ ਅਜੇ ਵੀ ਕਰਾਮਾਤ ਨਾ ਬੁਝੀ ॥ ੨ ॥ ਇਸੀ ਤਰਾਂ ਤਿੰਨ ਵੇਰ ਹਾਥੀ ਅਗੇ ਪਾ ਪਾ ਕੇ ਪ੍ਰਤਗਯਾ ਕਰੀ ਕਿੱਥਾ ਤੀਨ ਵੇਰ ਐਸੇ ਇਕ ਵਾਰ ਗੰਗਾ ਮੇਂ ਰੋੜ੍ਹ ਦੀਆ "ਗੰਗਾ ਕੀ ਲਹਿਰ ਮੇਰੀ ਛੁਟੀ ਜ਼ੰਜੀਰ" ਸਬਦ ਕਹਿਆ ਹੈ,ਜਿਥੇ ਇਕ ਵਾਰ ਘਰ ਕੋ ਅਗਨੀ ਲਗਾ ਦੀ ਥੀ ਇਕ ਵਾਰ ਹਾਥੀ ਅਗੇ ਪਾਇਆ ਮਨ ਕਾ ਕਠੋਰ ਜੋ ਕਾਜ਼ੀ ਅਜੇ ਵੀ ਨਾ ਪਤੀਜਦਾ ਭਯਾ ਕਬੀਰ ਜੀ ਕਹੈਂ ਹਮਾਰਾ ਰੱਖਕ ਗੋਬਿੰਦ ਹੈ ਚੌਥਾ ਜੋ ਤੁਰੀ ਪਦ ਹੈ ਬ੍ਰਹਮ ਤਿਸ ਮੈਂ ਭਗਤ ਜਨਾਂ ਕੀ ਜਿੰਦ ਹੈ ਜੇ ਤਿਸਕੋ ਮਾਰੇ ਤਾਂ ਜਨਾਂ ਕੀ ਜਿੰਦ ਨਿਕਸੇ ॥ ੪ ॥ ੧ ॥ ੪ ॥

ਗੋਂਡ

**ਨਾ ਇਹੁ ਮਾਨਸੁ ਨਾ ਇਹੁ ਦੇਉ। ਨਾ ਇਹੁ ਜਤੀ ਕਹਾਵੈ ਸੇਉ। ਨਾ ਇਹੁ ਜੋਗੀ ਨਾ ਅਵ-ਧੂਤਾ। ਨਾ ਇਸੁ ਮਾਇ ਨ ਕਾਹੂ ਪੂਤਾ॥ ੧ ॥**

ਇਆ ਮੰਦਰ ਮਹਿ ਕੌਨ ਬਸਾਈ। ਤਾਕਾ ਅੰਤੁ ਨ ਕੋਊ ਪਾਈ ॥ ੧ ॥ ਰਹਾਉ ॥ ਨਾ ਇਹੁ ਗਿਰਹੀ ਨਾ ਓਦਾਸੀ । ਨਾ ਇਹੁ ਰਾਜ ਨ ਭੀਖ ਮੰਗਾਸੀ । ਨਾ ਇਸੁ ਪਿੰਡੁ ਨ ਰਕਤੂ ਰਾਤੀ। ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ॥ ੨ ॥ ਨਾ ਇਹੁ ਤਪਾ ਕਹਾਵੈ ਸੇਖੁ। ਨਾ ਇਹੁ ਜੀਵੈ ਨ ਮਰਤਾ ਦੇਖੁ। ਇਸੁ ਮਰਤੇ ਕਉ ਜੇ ਕੋਊ ਰੋਵੈ। ਜੋ ਰੋਵੈ ਸੋਈ ਪਤਿ ਖੋਵੈ ॥ ੩ ॥ ਗੁਰ ਪ੍ਰਸਾਦਿ ਮੈ ਡਗਰੋ ਪਾਇਆ। ਜੀਵਨ ਮਰਨੁ ਦੋਊ ਮਿਟਵਾਇਆ । ਕਹੁ ਕਬੀਰ ਇਹੁ ਰਾਮ ਕੀ ਅੰਸੁ। ਜਸ ਕਾਗਦ ਪਰ ਮਿਟੈ ਨ ਮੰਸੁ ॥ ੪ ॥ ੨ ॥ ੫ ॥

ਏਕ ਸਮੇਂ ਕਬੀਰ ਜੀ ਸੇ ਕਿਸੀ ਸੰਤ ਨੇ ਪੂਛਾ ਹੇ ਭਗਤ ਜੀ ਈਹਾਂ ਮੰਦ੍ਰ ਮੇਂ ਕੌਨ ਬਸਤਾ ਹੈ ਸ੍ਰੀਰ ਮੇਂ ਕਹੁ ਜੀ, ਉਤ੍ਰ--ਨਾ ਇਹ ਮਨੁਖ ਹੈ ਨਾ ਦੇਵਤਾ ਹੈ ਨਾ ਜਤੀ ਹੈ ਨਾ ਸ਼ਿਵ ਉਪਾਸਕ ਹੈ, ਕੋਈ ਪਤਾ ਨਹੀਂ ਲਗਦਾ, ਬੇਅੰਤ ਹੈ, ਕੋਈ ਅੰਤ ਨਹੀਂ ਤਿਸਕਾ ਪਾਵਤਾ ॥ ਰਹ ॥ ਚੇਤਨ ਰੂਪ ਜੋ ਸਾਖੀ ਹੈ ਨਾ ਗ੍ਰਿਸਿਆ ਪਦਾਰਥੋਂ ਮੇਂ ਗ੍ਰਸਤੀ ਹੈ ਨਾ ਉਦਾਸੀ ਨ ਸਾਧੂ ਹੈ ਨ ਰਾਜ ਅਭਿਮਾਨ ਸੇ ਰਾਜਾ ਹੈ ਨਾ ਭਿਖਯਾ ਮੰਗਨੇ ਕਰਕੇ ਮੰਗਤਾ ਹੈ ਨਾ ਇਸਕਾ ਪਿੰਡ ਸ੍ਰੀਰ

ਹੈ ਨਾ ਰੁਧੂ ਹੈ ਰਤੀ ਭਰ ਵੀ, ਬ੍ਰਾਹਮਨ ਵੀ ਨਹੀਂ ਹੈ ਅਰ ਖਤ੍ਰੀ ਵੀ ਨਹੀਂ ਕਿੰਬਾ ਖਾਤੀ ਤ੍ਰਖਾਣ ਬਢਈ ਵੀ ਨਹੀਂ ਅਭਮਾਨ ਕਿਸੀ ਕਾ ਗ੍ਰਹਨ ਨਹੀਂ ਕਰਦਾ ਨਾ ਇਹ ਤਪਾ ਹੀ ਹੈ ਨਾਂ ਸੇਖੁ ਕਹਾਂਵਦਾ ਹੈ ਨਾ ਇਹ ਜੀਵੇ ਜੰਮਦਾ ਹੈ ਨਾ ਮਰਦਾ ਹੀ ਹੈ, ਇਸ ਕੋ ਮਰਤਾ ਜਾਨ ਕੇ ਜੋ ਕੋਈ ਰੋਵੈ, ਜੋ ਰੋਵੇਗਾ ਚੇਤਨ ਕੋ ਮੂਆ ਸਮਝ ਕੇ ਆਪਨੀ ਪਤਿ ਖੋਵੇਗਾ ਚੇਤਨ ਕਾ ਕੁਛ ਨਹੀਂ ਘਟੇਗਾ ॥ ੩ ॥

ਗੁਰਾਂ ਕੀ ਕ੍ਰਿਪਾ ਤੇ ਮੈਨੇ ਡਗਰੋ ਰਸਤਾ ਪਾਇਆ ਹੈ ਜੀਵ ਬ੍ਰਹਮ ਅਭੇਦ ਹੈ ਮਰਨਾ ਜੰਮਨਾ ਇਸ ਮੈਂ ਕੋਈ ਨਹੀਂ ਇਹ ਰਸਤਾ ਜੀਵਨ ਜੰਮਨਾ ਅਰ ਮਰਨਾ ਦੋਨੋਂ ਕੋ ਮਿਟਾ ਦੀਆ। ਪ੍ਰਸਟਾ ਕਹੈਂ ਕਿਆ ਹੈ ਇਹ? ਉਤ੍ਰ ਕਬੀਰ ਜੀ ਕਹੈਂ, ਇਹ ਰਾਮ ਕੀ ਅੰਸ ਹੈ ਅੰਸ ਅੰਸੀ ਭਾਵ ਮੈਂ ਦੋਸ ਆਵੇਗਾ ਅੰਸੂ ਰਚਤ ਅੰਸੀ ਈਸ਼ਰ ਹੋਗਾ ।ਉਤ੍ਰ। ਅਗਿਤ੍ਰਨੇ ਮੈਂ ਹੇਤ ਦਿਖਲਾਇਆ ਰਾਮ ਕੌਨ ਹੈ ਜਿਸਕਾ ਜੱਸ ਲਿਖੀਏ ਕਾਗਦ ਮਸ ਲੈਕੇ ਤੇ ਮਿਟੇ ਨਾ 'ਸਾਤ ਸਮੁੰਦਹਿ ਮਸੁ ਕਰਹੁ ਕਲਮ ਕਰਹੁ ਬਨ ਰਾਇ। ਬਸੁਧਾ ਕਾਗਦ ਜਉ ਕਰਹੁ ਹਰਿ ਜਸੁ ਲਿਖਨ ਨ ਜਾਇ।' ਓਹ ਰਾਮ ਹੈ ਕਿੰਬਾ ਜੱਸ ਕਾਗਦ ਪਰ ਮਿਟੈ ਨਾ ਜੈਸੇ ਕਾਗਦ ਉਪਰ ਸ਼ਾਹੀ ਜੋ ਲਿਖੀ ਦੀ ਹੈ ਸੋ ਮਿਟੇ ਨਹੀਂ ਕਾਗਦ ਕੇ ਸਾਥ ਸ਼ਾਹੀ ਜੁਦੇ ਨਹੀਂ ਹੋਂਦੀ ਐਸੇ ਜੀਵ ਈਸ਼ਰ ਸੇ ਜੁਦਾ ਨਹੀਂ ਹੋਤਾ। ਦੋ ਅਰਥ ਭਏ ਐਸੇ ॥ ੪ ॥ ੨ ॥ ੫ ॥

ਗੋਂਡ

ਟੂਟੇ ਤਾਗੇ ਨਿਖੁਟੀ ਪਾਨਿ ।ਦੁਆਰ ਊਪਰਿ ਝਿਲਕਾਵਹਿ ਕਾਨ।ਕੂਚ ਬਿਚਾਰੇ ਫੂਏ ਫਾਲ।ਇਆ ਮੁੰਡੀਆ ਸਿਰ ਚਢਿਬੋ ਕਾਲ ॥੧॥ਇਹੁ ਮੁੰਡੀਆ ਸਗਲੋ ਦ੍ਰਬੁ ਖੋਈ। ਆਵਤ ਜਾਤ ਨਾਕ ਸਰ ਸੋਈ ॥ ੧ ॥ ਰਹਾਉ ॥ ਤੁਰੀ ਨਾਰਿ ਕੀ ਛੋਡੀ ਬਾਤਾ। ਰਾਮ ਨਾਮ ਵਾਕਾ ਮਨੁ ਰਾਤਾ। ਲਰਿਕੀ ਲਰਿਕਨ ਖੈਬੋ ਨਾਹਿ। ਮੁੰਡੀਆ ਅਨਦਿਨੁ ਧਾਪੇ ਜਾਹਿ ॥ ੨ ॥ ਇਕ ਦੁਇ ਮੰਦਰਿ ਇਕ ਦੁਇ ਬਾਟ। ਹਮ ਕਉ ਸਾਥਰੁ ਉਨ ਕਉ ਖਾਟ। ਮੂਡ ਪਲੋਸਿ ਕਮਰ ਬਧਿ ਪੋਥੀ ।ਹਮ ਕਉ ਚਾਬਨੁ ਉਨ ਕਉ ਰੋਟੀ ॥ ੩ ॥ ਮੁੰਡੀਆ ਮੁੰਡੀਆ ਹੂਏ ਏਕ । ਏ ਮੁੰਡੀਆ ਬੂਡਤ ਕੀ ਟੇਕ । ਸੁਨਿ ਅੰਧਲੀ ਲੋਈ ਬੇਪੀਰਿ । ਇਨਿ ਮੁੰਡੀਅਨੁ ਭਜਿ ਸਰਨਿ ਕਬੀਰ ॥ ੪ ॥ ੩ ॥ ੬ ॥

ਜਬ ਕਬੀਰ ਜੀ ਸਾਧੂਆਂ ਸਾਥ ਕਰਨਾ ਮੈਤ੍ਰੀ ਬਹੁਤ ਕਰਨੇ ਲਗੇ ਤਾਂ ਅਨੇਕ ਸੰਤ ਕਬੀਰ ਜੀ ਕਾ ਸਥਾਨ ਪੂਛਤੇ ਹੂਏ ਆਵੇਂ,ਕਬੀਰ ਜੀ ਅਪਨਾ ਕਾਮ ਤਿਆਗ ਕੇ ਉਨ ਕੇ ਸਾਥ

ਹਰਿ ਚਰਚਾ ਕਰੇਂ ਤਬ ਕਬੀਰ ਕੀ ਮਾਤਾ ਮੂਰਤੀ ਨਾਮ ਵਾਲੀ ਸਬਦ ਕੀ ਬਾਤੇਂ ਕਰਨੇ ਲਗੀ ਕਬੀਰ ਨੇ ਸੋ ਸਬਦ ਉਚਾਰਨ ਕੀਤਾ 'ਮੂੰਡ ਪਲੋਸ ਕਮਰ ਬੰਦ ਪੋਥੀ' ਇਥੋਂ ਲੈਣਾ ਜੋ ਸਾਧੂ ਆਵਤੇ ਹੈਂ ਸਿਰ ਪਲੋਸ ਹੱਥ ਸੇ ਲਕ ਕੇ ਸਾਥ ਪੋਥੀਆਂ ਬੰਧੀਆਂ ਹੋਈਆਂ ਹੈਂ, ਰਾਮਰਾਮ ਕਬੀਰ ਜੀਕੋ ਕਹਿਤੇ ਹੂਏ ਏਕਠੇ ਹੋਤੇ ਹੈਂ ਗਲਾਂ ਸੇ ਇਕ ਰੂਪ ਹੋਏ ਕੰਮ ਛਡ ਬੈਠਤਾ ਹੈ ਤਿਸ ਕਰਕੇ ਭੂਟੇ ਤਾਗੇ ਤਾਣੀ ਸਾਥ ਗੰਢਨ ਕੇ ਜੋ ਤਾਗੇ ਸੋ ਤੁਟ ਗਏ ਅਰ ਪਾਣ ਬਰਤਨ ਵਿਚੋਂ ਮੁਕ ਗਈ ਦਰਵਾਜੇ ਉਤੇ ਰਿਲਕਤੇ ਹੈਂ ਕਾਨੇ ਸਾਫ ਕਰਨਾ ਤਿਨ ਕਾ ਛਡ ਦੀਆ ਕੂਚ ਜੋ ਥੇ ਵਿਕਾਰੇ ਹੂਏ ਫਾਲ ਫਟ ਫੁਟ ਗਏ ਹੈਂ ਇਸ ਮੁੰਡੇ ਕੇ ਸਿਰ ਤੇ ਕਾਲ ਆਨ ਚੜ੍ਹਿਆ ਹੈ ਮਰੇਗਾ ਇਸ ਮੁੰਡੇ ਨੇ ਪਿਤਾ ਕਾ ਕਮਾਇਆ ਹੂਆ ਧਨ ਸਗਲਾ ਫਕੀਰਾਂ ਕੋ ਖਵਾ ਦੀਆ, ਘਰ ਮੈਂ ਕੁਛ ਵੀ ਨਹੀਂ ਰਹਾ, ਫਕੀਰੋਂ ਕੇ ਆਵਤੇ ਜਾਂਦਿਆਂ ਮੈਂ ਨੱਕ ਪ੍ਰਾਨ ਹੋ ਰਹੀ ਹਾਂ। ॥ਰਹਾ॥ ਕਸਰ ਨਹੀਂ ਆਵਨ ਜਾਨ ਦੀ ਤੁਰੀ ਤੁਲੇ ਹਾਣੀ ਜਿਸ ਸਾਥ ਕਪੜਾ ਪਲੇਟੀ ਦਾ ਹੈ ਨਾਰਿ ਨਾਲਿ ਕਪੜੇ ਕੇ ਉਨਨ ਵਾਲੀ ਤਿਨ੍ਹਾਂ ਦੋਹਾਂ ਕੀ ਬਾਤ ਹੀ ਛਡ ਦਿਤੀ ਹੈ ਕਬੀਰ ਨੇ ਵਾ ਮੇਰਾ ਲੜਕਾ ਉਸ ਕਾ ਮਨ ਰਾਮ ਨਾਮ ਮੈਂ ਰਤਾ ਹੈ ਲਰਕੀ ਕਮਾਲੀ ਲਰਕਾ ਕਮਾਲਾ ਤਿਨ੍ਹਾਂ ਕੋ ਖਾਨ ਨੂੰ ਕੁਛ ਨਹੀਂ ਮਿਲਤਾ ਮੁੰਡੀਆ ਬੈਰਾਗੜੇ ਦਿਨੇ ਰਾਤ੍ਰੀ ਕੋ ਤ੍ਰਿਪਤ ਹੋਇ ਜਾਂਦੇ ਹੈਂ ॥ ੨ ॥

ਇਕ ਦੂਇ ਤਿਨ ਚਾਰ ਮੰਦ੍ਰ ਮੈਂ ਬੈਠੇ ਹੋਤੇ ਹੈਂ ਇਕ ਦੂਇ ਰਸਤਾ ਪੂਛਤੇ ਹੂਏ ਆਵਤੇ ਹੈਂ, ਰਾਤ੍ਰੀ ਕੋ ਸਾਨੂੰ ਕਹਿਤਾ

ਹੈ ਸਥਰ ਘਾਸ ਭੋਸ ਹੇਠਾਂ ਬਨਾ ਲਵੇ ਉਨਾਂ ਕੋ ਮੰਜੇ ਵਿਛਾ ਦੇਨੇ ਵਿਛਾਵਨਿਆਂ ਵਾਲੇ, ਮੂੰਡ ਕੋ ਪਲੋਸਤੇ ਮਲਦੇ ਹੂਏ ਕਮਰ ਸੇ ਪੋਥੀਆਂ ਬਾਂਧੀਆਂ ਹੋਈਆਂ ਸਾਨੂੰ ਕਹਿਨਾ ਚਨਾ ਚਬੀਨਾ ਚਬ ਲਵੇ ਉਨ੍ਹਾਂ ਕੋ ਰੋਟੀਆਂ ਚੰਗੀਆਂ ਬਨਵਾ ਖਵਾਤੇ ਹੈਂ ॥ ੩ ॥

ਮੁੰਡੀਆ ਮੁੰਡੀਆ ਬੈਰਾਗੀਆਂ ਗੱਲਾਂ ਬਾਤਾਂ ਸੇ ਇਕ ਰੂਪ ਹੋ ਜਾਤੇ ਹੈਂ ਮੈਂ ਜਾਨਤੀ ਹਾਂ ਇਸ ਮੇਰੇ ਮੁੰਡੇ ਨੇ ਡੂਬ ਜਾਨ ਕੀ ਟੇਕ ਪਕੜੀ ਹੈ, ਕਬੀਰ ਜੀ ਨੇ ਤਰਕਾਂ ਸੁਨ ਕੇ ਮਾਤਾ ਕੋ ਕੁਛ ਨਾ ਕਹਾ,ਲੋਈ ਕੋ ਕੋਪ ਸੇ ਕਹਿਨੇ ਲਗੇ ਹੇ ਅੰਧੀ ਵੇ ਪੀਰੀ ਲੋਈ ਸੁਨ ਇਹ ਮੁੰਡੀਆ ਸੰਤ ਲੋਕ ਪਰਮੇਸ਼ਰ ਕੇ ਪਜਾਰੇ ਹੈਂ ਮੈਂ ਇਨ ਕੀ ਸਰਨ ਲਈ ਹੈ ਤੂੰ ਇਨ ਕੀ ਨਿੰਦਾ ਕਰਤੀ ਹੈਂ ਡੂਬ ਜਾਵੇਂਗੀ,ਮਾਤਾ ਡਰ ਗਈ ਦੂਜੀ ਅਰਥ ਦ੍ਰਿਸ਼ਟਾਂਤ ਸੇ ਸਿਧ ਕਰਤੇ ਹੈਂ ਕਿ ਹਾਥੀ ਕੇ ਦਾਂਤ ਦਿਖਾਵਨ ਕੇ ਹੋਰ ਹੋਤੇ ਹੈਂ ਖਾਨੇ ਕੇ ਹੋਰ ਹੋਤੇ ਹੈਂ,ਐਸੇ ਹੀ ਦੇਖਨ ਕੋ ਸਬਦ ਕੇ ਸਥੂਲ ਅਰਥ ਹੈਂ ਸੂਖਮ ਦ੍ਰਿਸ਼ਟ ਸੇ ਸਿਧਾਂਤ ਕਾ ਅਰਥ ਐਸੇ ਹੈ:- ਜਿਸ ਕਾਲ ਮੇਂ ਗੁਰਾਂ ਨੇ ਮੂੰਡ ਕੋ ਪਲੋਸਾ ਸੀਸ ਪਰ ਹਾਥ ਦੀਆ ਤਬ ਪੋਥੀਆਂ ਕੇ ਸਿਧਾਂਤ ਸੇ ਕਮਰ ਬਾਂਧ ਲਈ ਪਸਚਾਤ ਤੂਟੇ ਤਾਗੇ ਮੋਹ ਪੂਰਬਕ ਜੋ ਵਿਵਹਾਰ ਥੇ ਸੋ ਤੂਟੇ ਪਾਨ ਪ੍ਰੀਤੀ ਜੋ ਥੀ ਸੋ ਭੀ ਨਿਖੁਟ ਗਈ ਸਨਬੰਧੀਆਂ ਸੇ, ਦੁਆਰ ਜੋ ਇੰਦ੍ਰੇ ਥੇ ਤਿਨਾਂ ਸੇ ਉਪਰਾਮ ਹੋਏ ਕਾਹਨ ਜੋ ਕ੍ਰਿਸ਼ਨ ਜੀ ਪ੍ਰਗਟ ਹੋਏ ਕਿੰਥਾ ਅੰਤਹ ਕਰਨ ਸ਼ੁਧ ਭਏ ਫੂਲੇ ਫੈਲੇ ਥੇ ਜੋ ਬਿਵਹਾਰ ਥੇ ਵੀਚਾਰੇ ਕੂਚ ਹੋਨ ਵਾਲੇ ਹੈਂ ਇਹ ਮੁੰਡੀਆ

ਜੀਵ ਕਾਲ ਕੋ ਸਿਰ ਚੜ੍ਹਾਤਾ ਭਿਆ ॥ ੧ ॥ ਮਨ ਮੁੰਡੀਆ ਨੇ ਸਰਬ ਦ੍ਰਬ ਆਸੁਰੀ ਸੰਪਤਾ ਕਾ ਖੋ ਦੀਆ, ਆਵਤ ਜਨਮ ਜਾਤ ਮ੍ਰਿਤੁ ਨਾਕ ਸ੍ਵਰਗ ਤੇ ਨਰਕ ਇਨ ਕੀ ਬਾਤ ਸਰ ਕਰ ਲਈ ਜਿੱਤ ਲਈ ਤੁਰੀ ਨਾਰ ਮਾਯਾ ਕੀ ਬਾਤ ਹੀ ਛੱਡ ਦਿੱਤੀ ਕਿੰਬਾ ਤੁਰੀਆ ਪਦ ਮੈਂ ਪ੍ਰਾਪਤ ਭਏ ਤਾਂ ਨਾਰਿ ਕੀ ਬਾਤ ਛੱਡੀ ਰਾਮ ਵਾਂਕਾ ਨਾਮ ਹੈ ਰਮਿਆ ਹੂਆ ਨਾਮ ਹੈ ਜਿਸਕਾ ਤਿਸ ਮੈਂ ਮਨ ਰਤਾ ਭਯਾ, ਲਰਕੀਆਂ ਇੰਦ੍ਰੀਆਂ ਲਰਕਿਆਂ ਪਦਾਰਥਾਂ ਕੋ ਨਹੀਂ ਖਾਤੀਆਂ ਮੁੰਡੀਆ ਮਨ ਦਿਨ ਰਾਤ੍ਰ ਕੋ ਤ੍ਰਿਪਤ ਹੋਤਾ ਜਾਤਾ ਹੈ ॥ ੨ ॥ ਇਕ ਦੁਇ ਮੰਦਰ ਇਕ ਦੋ ਤਿਨ ਭਏ ਸ੍ਰਵਨ ਮਨਨ ਨਿਧਯਾਸਨ ਇਹ ਤਿੰਨ ਅੰਦਰ ਧਾਰੇ ਇਕ ਦੁਇ ਬਾਟ ਰਜੋ ਤਮੋ ਸਤੋ ਏਹ ਤਿੰਨ ਬਾਹਰ ਕੱਢੇ ਕਿੰਬਾ ਦੋ ਤੇ ਇਕ ਕਰਨੇ ਵਾਲਾ ਗਯਾਨ ਸੋ ਅੰਦਰ ਧਾਰਿਆ ਇਕ ਤੇ ਦੋ ਕਰਨੇ ਵਾਲਾ ਅਗਯਾਨ ਬਾਟ ਪਾ ਦੀਆ ਹਮ ਤਮਾਮ ਕੋ ਸਬਨ ਪਾਨੇ ਵਾਲਾ ਜੋ ਕਾਲ ਵਾ ਰੰਗਤਾ ਕੋ ਸਬਰ ਪਾ ਦੀਆ ਉਨ ਦੇਵੀ ਸੰਪਤਾ ਕੋ ਖਟ ਲੀਆ ਮੂੰਡ ਪਲੋਸ, ਪਹਿਲੇ ਗੁਰਾਂ ਨੇ ਮੂੰਡ ਪਲੋਸ ਸਿਰ ਤੇ ਹਥ ਦਿਤਾ ਤਾਂ ਕਮਰ ਪੋਥੀਆਂ ਕੇ ਸਿਧਾਂਤ ਤੇ ਲੱਕ ਬਾਂਧਾ ਹਮ ਤਮਾਮ ਕੋ ਜਿਸ ਕਾਲ ਨੇ ਚਬਿਆ ਸੀ ਉਨ ਕੋ ਰੋਟੀ ਦੀ ਤਰਾਂ ਖਾ ਲੀਆ ॥ ੩ ॥ ਮੁੰਡੀਆ ਜੀਵ ਤੇ ਮੁੰਡੀਆ ਈਸ਼ਰ ਦੋਨੋਂ ਏਕ ਹੁਏ ਪ੍ਰਤਕ ਬੋਧ ਅਦ੍ਵੈਨੰਦ ਪ੍ਰਤਕ ਬੋਧ ਇਹ ਮੁੰਡੀਆ ਡੁਬਨ ਵਾਲਿਆਂ ਕੀ ਟੇਕ ਸਰਨ ਹੈ ਤਾਰਨੇ ਵਾਲਾ ਸੁਨੋ ਹੇ ਅੰਧੀ ਲੋਕਾਈ ਬਿਨਾਂ ਪੀੜਾ ਸੇ ਹੋ ਜਾਓਗੇ ਇਨ ਮੁੰਡੀਆ ਸੰਤਾਂ ਨੇ ਸਰਨ ਕਬੀਰ ਪਰਮੇਸ਼ਰ ਕੀ ਲਈ ਹੈ, ਤੁਸੀ ਵੀ

ਲਵੈ ॥ ੪ ॥ ੩ ॥ ੬ ॥

ਗੋਂਡ

ਖਸਮੁ ਮਰੈ ਤੌ ਨਾਰਿ ਨ ਰੋਵੈ। ਉਸੁ ਰਖਵਾਰਾ ਆਉਰੋ ਹੋਵੈ। ਰਖਵਾਰੇ ਕਾ ਹੋਇ ਬਿਨਾਸ। ਆਗੈ ਨਰਕੁ ਈਹਾ ਭੋਗ ਬਿਲਾਸ ॥ ੧ ॥ ਏਕ ਸੁਹਾਗਨਿ ਜਗਤ ਪਿਆਰੀ। ਸਗਲੇ ਜੀਅ ਜੰਤ ਕੀ ਨਾਰੀ ॥ ੧ ॥ ਰਹਾਉ ॥ ਸੋਹਾਗਨਿ ਗਲਿ ਸੋਹੈ ਹਾਰੁ। ਸੰਤ ਕਉ ਬਿਖ ਬਿਗਸੈ ਸੰਸਾਰੁ। ਕਰਿ ਸੀਗਾਰੁ ਬਹੈ ਪਖਿਆਰੀ। ਸੰਤ ਕੀ ਠਿਠਕੀ ਫਿਰੈ ਬਿਚਾਰੀ ॥ ੨ ॥ ਸੰਤ ਭਾਗਿ ਓਹ ਪਾਛੈ ਪਰੈ। ਗੁਰ ਪਰਸਾਦੀ ਮਾਰਹੁ ਡਰੈ। ਸਾਕਤ ਕੀ ਓਹ ਪਿੰਡ ਪਰਾਇਣਿ। ਹਮ ਕਉ ਦ੍ਰਿਸਟਿ ਪਰੈ ਤ੍ਰਖਿ ਡਾਇਣਿ ॥ ੩ ॥ ਹਮ ਤਿਸਕਾ ਬਹੁ ਜਾਨਿਆ ਭੇਉ। ਜਬ ਹੂਏ ਕ੍ਰਿਪਾਲ ਮਿਲੇ ਗੁਰਦੇਉ। ਕਹੁ ਕਬੀਰ ਅਬ ਬਾਹਰਿ ਪਰੀ। ਸੰਸਾਰੈ ਕੈ ਅੰਚਲਿ ਲਰੀ ॥ ੪ ॥ ੪ ॥ ੭ ॥

ਮਾਇਆ ਕਾ ਪ੍ਰਸੰਗ ਕਹਿਤੇ ਹੈਂ ਮਾਇਆ ਧਾਰੀ ਜੋ ਖਸਮ ਹੈ ਮਾਇਆ ਕਾ ਜੇ ਉਹ ਮਰ ਜਾਏ ਤਾਂ ਨਾਰਿ ਜੋ

ਮਾਇਆ ਹੈ ਸੋ ਨਹੀਂ ਰੋਂਦੀ ਕਿਉਂਕਿ ਉਸਕਾ ਰਖਵਾਰਾ ਮਾਲਕ ਹੋਰ ਹੋ ਜਾਂਦਾ ਹੈ ਪ੍ਰੰਤੂ ਰਾਖੇ ਮਾਇਆ ਕੇ ਕਾ ਜਦ ਬਿਨਾਸ ਹੋਵੇਗਾ,ਇਥੇ ਭੋਗ ਬਿਲਾਸ ਕਰ ਲਏ ਅਗੇ ਨਰਕ ਹੋਵੇਗਾ॥ ੧॥ ਏਕ ਜੋ ਸੁਹਾਗਨ ਮਾਇਆ ਹੈ ਸਾਰੇ ਜਗਤ ਕੀ ਪਜਾਰੀ ਹੈ ਜੀਅ ਜੰਤ ਸੂਖਮ ਸਥੂਲ ਸਭ ਕੀ ਨਾਰੀ ਹੈ, ਮਾਇਆ ਕੇ ਸਾਰੇ ਹੀ ਇੱਛਾ ਵਾਲੇ ਹੈਂ ॥ ਰਹਾ॥ ਸੋਹਾਗਨ ਜੋ ਮਾਇਆ ਹੈ ਤਿਸਕੇ ਗਲ ਮੇਂ ਪਦਾਰਥਾਂ ਕਾ ਹਾਰ ਸੋਭਦਾ ਹੈ ਸੰਤ ਕੋ ਬਿਖ ਵਰਗਾ ਹੈ,ਸੰਸਾਰੀ ਬਿਗਸਤੇ ਹੈਂ ਸੀਂਗਾਰ ਕਰਕੇ ਪਖਿਆਰੀ ਵੇਸਵਾ ਸੂਖੇ ਬੈਠਤੀ ਹੈ,ਲੋਕਾਂ ਕੋ ਮੋਹਤ ਕਰ ਲੇਤੀ ਹੈ,ਪਰ ਸੰਤਾਂ ਕੀ ਠਿਠਕੀ ਸਰਾਪੀ ਹੋਈ ਫਿਰਦੀ ਹੈ ਵਿਚਾਰੀ। ਪ੍ਰਮਾਣ—ਏਕ ਸਮੇਂ ਇਕ ਇਸਤ੍ਰੀ ਸੇ ਪੂਛਾ ਸੰਤਾਂ ਨੇ ਤੇਰੇ ਕੇਸ ਮੱਥੇ ਦੇ ਵੀ ਨਹੀਂ ਅਰ ਪਿਛੇ ਵੀ ਚੂੰਡਾ ਨਹੀਂ ਕਿਆ ਸਬੱਬ ਹੈ? ਮਾਇਆ ਨੇ ਕਹਾ ਜੀ ਮੈਂ ਸੰਤਾਂ ਅਗੇ ਸਿਰ ਘਸਾਂਵਦੀ ਹਾਂ ਓਹ ਮੈਨੂੰ ਅੰਗੀਕਾਰ ਨਹੀਂ ਕਰਦੇ, ਲੋਕ ਮੈਨੂੰ ਪਕੜਦੇ ਹੈਂ ਮੈਂ ਨੱਠਦੀ ਹਾਂ ਚੂੰਡਾ ਖੁੱਸ ਜਾਂਦਾ ਹੈ ਮੇਰਾ, ਸੰਤ ਮਾਇਆ ਸੇ ਭਾਗਤੇ ਹੈਂ ਉਹ ਮਾਇਆ ਪੀਛੇ ਸੰਤਾਂ ਕੇ ਪੜਤੀ ਹੈ ਅੰਗੀਕਾਰ ਕਰੋ ਹੇ ਸੰਤੋ,ਗੁਰਾਂ ਕੀ ਕ੍ਰਿਪਾ ਜਿਨ੍ਹਾਂ ਤੇ ਹੋਈ ਹੈ ਉਨਕੀ ਮਾਰ ਤੇ ਡਰਤੀ ਹੈ,ਸਾਕਤ ਜੋ ਦੁਸ਼ਟ ਹੈਂ ਤਿਨਾਂ ਕੀ ਦੇਹ ਪ੍ਰਾਇਨ ਹੈ ਹਮ ਕੋ ਦ੍ਰਿਸ਼ਟ ਆਵਤੀ ਹੈ, ਜੈਸੇ ਤਰਖ ਉਤੇ ਡਾਇਨ ਚੜ੍ਹਤੀ ਹੈ, ਤ੍ਰਿਟੰਗਾ ਜੀਵ ਹੋਤਾ ਹੈ ਉਸਕੋ ਤਰਖ ਬੋਲਤੇ ਹੈਂ ਵਾ ਤ੍ਰਿੱਖੀ ਡਾਇਣ ਹੈ ॥ ੩ ॥ ਹਮ ਨੇ ਤਿਸਕਾ ਬਹੁਤਾ ਹੀ ਭੇਦ ਜਾਨਿਆ ਹੈ ਦੁਖਦਾਈ ਹੈ ਵਾ ਅਨਰ ਵਚਨੀ ਹੈ, ਜਬ ਪਰਮੇਸ਼ਰ

ਕੀ ਕ੍ਰਿਪਾ ਹੋਵੇ। ਤਾਂ ਗੁਰੂ ਦੇਵ ਪ੍ਰਕਾਸ਼ ਰੂਪ ਮਿਲੇ, ਕਬੀਰ ਜੀ ਕਹੈਂ ਅਬ ਬਾਹਰ ਪੜੀ ਹੈ ਸਾਥੋਂ, ਸੰਸਾਰ ਕੇ ਪੱਲੇ ਜਾ ਲਗੀ ਸੰਤਾਂ ਕੋ ਛਡਕੇ ॥ ੪ ॥ ੭ ॥

ਗੌਂਡ

ਗ੍ਰਿਹਿ ਸੋਭਾ ਜਾਕੈ ਰੇ ਨਾਹਿ ॥ ਆਵਤ ਪਹੀਆ ਖੂਧੇ ਜਾਹਿ ॥ ਵਾਕੈ ਅੰਤਰਿ ਨਹੀ ਸੰਤੋਖੁ॥ ਬਿਨੁ ਸੋਹਾਗਨਿ ਲਾਗੈ ਦੋਖੁ ॥ ੧ ॥ ਧਨੁ ਸੋਹਾਗਨਿ ਮਹਾ ਪਵੀਤ ॥ ਤਪੇ ਤਪੀਸਰ ਡੋਲੈ ਚੀਤ॥੧ ॥ ਰਹਾਉ॥ਸੋਹਾਗਨਿ ਕਿਰਪਨ ਕੀ ਪੂਤੀ ॥ ਸੇਵਕ ਤਜਿ ਜਗਤ ਸਿਉ ਸੂਤੀ॥ ਸਾਧੂ ਕੈ ਠਾਢੀ ਦਰਬਾਰਿ ॥ ਸਰਨਿ ਤੇਰੀ ਮੋਕਉ ਨਿਸਤਾਰਿ ॥ ੨ ॥ ਸੋਹਾਗਨਿ ਹੈ ਅਤਿ ਸੁੰਦਰੀ॥ ਪਗ ਨੇਵਰ ਛਨਕ ਛਨਹਰੀ ॥ ਜਉ ਲਗੁ ਪ੍ਰਾਨ ਤਊ ਲਗੁ ਸੰਗੇ ॥ ਨਾਹਿ ਤ ਚਲੀ ਬੇਗਿ ਉਠ ਨੰਗੇ ॥ ੩ ॥ ਸੋਹਾਗਨਿ ਭਵਨ ਤ੍ਰੈਲੀਆ। ਦਸ ਅਠ ਪੁਰਾਣ ਤੀਰਥ ਰਸ ਕੀਆ ॥ ਬ੍ਰਹਮਾ ਬਿਸਨੁ ਮਹੇਸਰ ਬੇਧੇ। ਬਡੇ ਭੂਪਤਿ ਰਾਜੇ ਹੈ ਛੇਧੇ ॥ ੪ ॥ ਸੋਹਾਗਨਿ ਉਰਵਾਰਿ ਨ ਪਾਰਿ। ਪਾਂਚ ਨਾਰਦ ਕੈ ਸੰਗਿ

**ਬਿਧ ਵਾਰਿ। ਪਾਂਚ ਨਾਰਦ ਕੇ ਮਿਟਵੇ ਫੂਟੇ। ਕਹੁ ਕਬੀਰ ਗੁਰ ਕਿਰਪਾ ਛੂਟੇ ॥ ੫ ॥ ੯॥**

ਮਾਇਆ ਕੀ ਬਾਤ ਉਚਾਰਤੇ ਹੈਂ–ਸਾਧੂ ਕੇ ਪਾਸ ਮਾਇਆ ਹੋਵੇ ਤਾਂ ਕਲੰਕੀ ਹੈ, ਜਿਸ ਗ੍ਰਿਸਤੀ ਕੇ ਮਾਇਆ ਨਾ ਹੋਵੇ ਸੋ ਕਲੰਕੀ ਹੈ,ਸੋਈ ਕਹੈਂ ਗ੍ਰਿਹ ਗ੍ਰਿਸਤੀ ਕੇ ਸੋ ਮਾਇਆ ਭਾਨਾ ਹੋਵੇ ਜਿਸਕੇ ਆਂਵਦੇ ਹੂਏ ਪਹੀਆ ਪ੍ਰਾਹੁਨੇ ਖ਼ੂਹਧੇ ਭੁਖੇ ਜਾਂਦੇ ਹੈਂ ਵਾਂਕੇ ਪ੍ਰਾਹੁਨਿਆਂ ਕੇ ਅੰਤਰ ਸੰਤੋਖ ਨਹੀਂ ਹੈ,ਜਿਸ ਪੁਰਸ਼ ਕੇ ਘਰ ਤੇ ਹਮ ਭੁੱਖੇ ਚਲੇ ਹੈਂ ਇਸਨੇ ਹਮ ਕੋ ਕੁਛ ਨਹੀਂ ਦੀਆ ਇਹ ਕਲੰਕੀ ਹੈ, ਤਾਂਤੇ ਏਹ ਸਿਧ ਹੂਆ ਸੋਹਾਗਨਿ ਮਾਇਆ ਬਿਨਾਂ ਗ੍ਰਿਸਤੀ ਕੋ ਲਾਗੇ ਦੋਸ ਕਲੰਕ ਧੰਨ ਹੈ ਸੋਹਾਗਨਿ, ਗ੍ਰਿਸਤੀ ਕੋ ਗ੍ਰਿਹੀ ਤੇ ਬਿਨਾਂ ਤਪ ਕਰਤੇ ਤਪੀਸਰ ਮਹਾਂ ਵੀ ਪਵਿਤ੍ਰ ਥੇ ਪ੍ਰੰਤੂ ਚਿਤ ਉਨਕਾ ਵੀ ਡੋਲ ਗਯਾ। ਰਖ਼ ਸੁਹਾਗਨਿ ਮਾਇਆ ਕ੍ਰਿਪਨ ਕੀ ਪੁਤ੍ਰੀ ਹੈ ਜੈਸੇ ਪੁਤ੍ਰੀ ਕੋ ਕੋਈ ਨਹੀਂ ਅੰਗੀਕਾਰ ਕਰਤਾ ਐਸੇ ਕ੍ਰਿਪਨ ਮਾਇਆ ਕੋ ਨਹੀਂ ਵਰਤਦਾ,ਮਾਇਆ ਸੇਵਕ ਤਜਕੇ ਜਗਤ ਲੋਕ ਸੇ ਸੂਤੀ ਮਿਲੀ ਹੈ,ਸਾਧੂਆਂ ਸੰਤਾਂ ਕੇ ਦਰਵੱਜੇ ਅਗੇ ਖੜੀ ਹੈ, ਸ੍ਰੀ ਗੁਰੂ ਰਾਮਦਾਸ ਕੇ ਦਰਵਜੇ ਮੇਂ ਹਰ ਵਖਤ ਖੜੀ ਹੈ। ਹੇ ਸੰਤੋ! ਮੈਂ ਤੁਹਾਡੀ ਸਰਨ ਹਾਂ ਮੈਨੂੰ ਤਾਰੋ ਦੁਖਾਂ ਤੇ ਛੁਡਾਓ ॥ ੨ ॥ ਸੋਹਾਗਨਿ ਮਾਇਆ ਅਤੀ ਸੁੰਦ੍ਰ ਹੈ ਪੈਰ ਮੇਂ ਨੇਵਰਾਂ ਹੈਂ ਛਨ ਛਨ ਕਰਤੀ ਹੈਂ, ਜਿਤਨਾ ਚਿਰ ਪ੍ਰਾਣ ਹੈਂ ਇਤਨਾ ਚਿਰ ਇਸਕੇ ਸੰਗ ਰਹਿਤੀ ਹੈ ਮਾਇਆ,ਮ੍ਰਿਤੁਕਾਲ ਨਿਹਾਇਤ ਕੋ ਚਲੀ ਗਈ ਥੇਗ ਦੇ ਕੇ,ਨੰਗੇ ਹੀ ਜੀਵ ਉਠ

ਗਏ ॥ ੩ ॥ ਸੋਹਾਗਨਿ ਮਾਇਆ ਨੇ ਤੀਨੋ ਭਵਨਾਂ ਕੋ ਜਿਤ ਲਿਆ ਹੈ,ਦਸ ਅਨ ਅਠਾਰਾਂ ਪੁਰਾਨੋਂ ਮੇਂ ਅਰ ਤੀਰਥਾਂ ਮੇਂ ਅਪਨਾ ਹੀ ਰਸ ਮਾਇਆ ਨੇ ਕਰ ਦੀਆ ਹੈ, ਬ੍ਰਹਮਾ ਕੋ ਬਿਸ਼ਨ ਕੋ ਸ਼ਿਵ ਕੋ ਬਿਨਸ ਲੀਆ ਹੈ,ਬਡੇ ਜੇਹੜੇ ਪ੍ਰਿਥੀ-ਪਤਿ ਰਾਜੇ ਥੇ ਨੌਹਖ ਆਦੀ ਛੇਦ ਦੀਏ ॥੪॥ ਮਾਇਆ ਕਾ ਆਦ ਅੰਤ ਨਹੀਂ ਪੰਚ ਜੋ ਨਾਰਦ ਗਜਾਨ ਇੰਦ੍ਰਿਆਂ ਕੇ ਫੂਟੇ ਵਿਸ਼ੇ ਮਿਟ ਗਏ ਕਬੀਰ ਜੀ ਕਹੈਂ ਗੁਰਾਂ ਕੀ ਕ੍ਰਿਪਾ ਤੇ ਛੂਟਤੇ ਭਏ ਬੰਧਨਾਂ ਸੇ ॥ ੫ ॥ ੫ ॥ ੮ ॥

ਗੋਂਡ

ਜੈਸੇ ਮੰਦਰ ਮਹਿ ਬਲਹਰ ਨਾ ਠਾਹਰੈ। ਨਾਮ ਬਿਨਾ ਕੈਸੇ ਪਾਰਿ ਉਤਰੈ। ਕੁੰਭ ਬਿਨਾ ਜਲੁ ਨਾ ਟੀਕਾਵੈ। ਸਾਧੂ ਬਿਨੁ ਐਸੇ ਅਬ-ਗਤੁ ਜਾਵੈ ॥ ੧ ॥ ਜਾਰਉ ਤਿਸੈ ਜੁ ਰਾਮੁ ਨ ਚੇਤੈ। ਤਨ ਮਨ ਰਮਤ ਰਹੈ ਮਹਿ ਖੇਤੈ ॥ ੧ ॥ ਰਹਾਉ॥ ਜੈਸੇ ਹਲਹਰ ਬਿਨਾ ਜਿਮੀ ਨਹੀ ਬੋਈਐ। ਸੂਤ ਬਿਨਾ ਕੈਸੇ ਮਣੀ ਪਰੋ-ਈਐ।ਘੁੰਡੀ ਬਿਨੁ ਕਿਆ ਗੰਠਿ ਚੜ੍ਹਾਈਐ। ਸਾਧੂ ਬਿਨੁ ਤੈਸੇ ਅਬਗਤੁ ਜਾਈਐ ॥ ੨ ॥ ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ। ਬਿੰਬ ਬਿਨਾ ਕੈਸੇ ਕਪਰੇ ਧੋਈ। ਘੋਰ ਬਿਨਾ ਕੈਸੇ

ਅਸਵਾਰ। ਸਾਧੂ ਬਿਨੁ ਨਾਹੀ ਦਰਵਾਰ॥੩॥ ਜੈਸੇ ਬਾਜੇ ਬਿਨੁ ਨਹੀ ਲੀਜੈ ਫੇਰੀ। ਖਸਮਿ ਦੁਹਾਗਨਿ ਤਜਿ ਅਉਹੇਰੀ। ਕਹੈ ਕਬੀਰ ਏਕੈ ਕਰਿ ਕਰਨਾ। ਗੁਰਮੁਖਿ ਹੋਇ ਬਹੁਰਿ ਨਹੀ ਮਰਨਾ॥੪॥੬॥੯॥

ਨਾਮ ਕੀ ਮਹਿਮਾਂ ਕਹਿਤੇ ਹੈਂ ਭਗਤ ਜੀ॥ਦ੍ਰਿਸ਼ਟਾਂਤ—ਜੈਸੇ ਜਿਸਤਰਾਂ ਮੰਦਰ ਵਿਚੋਂ ਛਾਤ ਕਾ ਵਲਾਹਰ ਨਿਕਾਸ ਲਈਐ ਨਾ ਠਾਹਰੈ ਫੇਰ ਮੰਦਰ ਨਹੀਂ ਠਹਿਰਤਾ ਐਸੇ ਹੀ ਨਾਮ ਪਾਰ ਕਰਨ ਵਾਲਾ ਨਾ ਜਪਿਆ, ਨਾਮ ਤੇ ਬਿਨਾਂ ਕੈਸੇ ਪਾਰ ਉਤਰੇਂਗਾ,ਜਿਸਤਰਾਂ ਘਟ ਤੇ ਬਿਨਾਂ ਜਲ ਨਹੀਂ ਟਿਕਤਾ ਸਾਧੂ ਪ੍ਰਮੇਸ਼ਰ ਕੇ ਪੁਜਾਰਿਆਂ ਬਿਨਾਂ ਐਸੇ ਹੀ ਖੋਟੀ ਗਤੀ ਕੋ ਜਾਤਾ ਹੈ ਜਲ ਡੁਲ੍ਹਿਆਂ ਸੇ, ਜੋ ਪੁਰਸ਼ ਰਾਮ ਨਾਮ ਕੋ ਮਨੁਖ ਜਨਮ ਪਾ ਕੇ ਨਾ ਚੇਤੇ ਜਾਰੋ ਤਿਸੇ ਤਿਸਕੋ ਜੀਂਵਦਾ ਹੀ ਸਾੜੋ ਕਿਉਂ ਮਨ ਕਰਕੇ ਤਨ ਰੂਪੀ ਖੇਤਿ ਮਹਿ ਰਮਦਾ ਰਹੈ ਦੇਹ ਅਧਜਾਸੀ ਜੋ ਹੈ। ਰਹ। ਜੈਸੇ ਹਲਹਰ ਨਾਮ ਜਲ ਕਾ ਹੈ, ਬੱਦਲ ਕੇ ਜਲ ਬਿਨਾਂ ਜਿਮੀਨ ਨਹੀਂ ਬੋਈ ਦੀ॥ ਕਿੰਬਾ। ਹਲ ਬਾਹਨ ਵਾਲਾ ਹਰ ਜਲ ਤੇ ਦੋਨੋਂ ਬਿਨਾਂ ਜਿਮੀਨ ਬੀਜੀ ਨਹੀਂ ਜਾਂਦੀ,ਸੂਤ ਜੋ ਹੈ ਤਾਗਾ ਤਿਸ ਬਿਨਾਂ ਮਨੀਆਂ ਮਣਕੇ ਮੋਤੀ ਮਾਲਾ ਪ੍ਰੋਈ ਨਹੀਂ ਜਾਂਦੀ ਘੁੰਡੀ ਨਾ ਦੇਵੇ ਤਾਗੇ ਦਾ ਬਸਤ੍ਰ ਕੋ ਗੰਠ ਕੈਸੇ ਦੇ ਸਕਦਾ ਹੈ। ਐਸੇ ਹੀ ਸਾਧੂ ਜੋ ਮਹਾਤਮਾ ਪੁਰਸ਼ ਹੈਂ

ਤ੍ਰਿਲਕੇ ਉਪਦੇਸ਼ ਬਿਨਾਂ ਖੋਟੀ ਗਤੀ ਕੋ ਜਾਂਦਾ ਹੈ ਜੀਵ ॥ ੨ ॥ ਜਿਸਤਰਾਂ ਇਹ ਨੇਮ ਹੈ ਮਾਤਾ ਪਿਤਾ ਬਿਨ ਬਾਲਕਾ ਨਹੀਂ ਉਤਪਤਿ ਹੋਤਾ ਅਰ ਬਿੰਬ ਜੋ ਜਲ ਹੈ ਤਿਸ ਬਿਨਾਂ ਬਸਤ੍ਰ ਕੈਸੇ ਧੋ ਸਕਦਾ ਹੈ, ਬਹੁੜ ਘੋੜਾ ਨਹੀਂ ਅਰ ਅਸਵਾਰ ਕੈਸੇ ਹੋਤਾ ਹੈ ਘੋੜੇ ਬਿਨ ਇਤ੍ਰ ਸਵਾਰੀ ਨੂਨ ਹੈ, ਐਸੇ ਹੀ ਸਾਧੂ ਜੋ ਤਤਬੇਤਾ ਹੈਂ ਤਿਨ ਸੇ ਬਿਨਾਂ ਦਰਬਾਰ ਸਰੂਪ ਨਹੀਂ ਪ੍ਰਾਪਤਿ ਹੋਤਾ ਨੇਮ ਸੇ ॥ ੩ ॥ ਜਿਸਤਰਾਂ ਵਾਜਾ ਨਾ ਵੱਜੇ ਤਾਂ ਨਚਨ ਵਾਲਾ ਫੇਰੀ ਕੈਸੇ ਲਵੇ । ਬਾਜਾ ਤਿੰਨ ਪ੍ਰਕਾਰ ਕਾ ਹੈ । 'ਬੀਨ ਪਖਾਵਜ ਬਾਂਸਰੀ ਅਰਧ ਮਜੀਰਾ ਜਾਨ' ਮਜੀਰਾ ਛੈਣੇ ਕਾ ਨਾਮ ਹੈ। ਜੋ ਜੀਵ ਰੂਪੀ ਇਸਤ੍ਰੀ ਖਸਮ ਪਰਮੇਸ਼ਰ ਕੋ ਤਜ ਕਰ ਹੋਰ ਦੀ ਤਰਫ ਹੇਰਦੀ ਹੈ ਸੋ ਦੁਹਾਗਨ ਹੈ। ਕਬੀਰ ਜੀ ਕਹੈਂ ਸੰਕਾ ਏਕ ਬਾਤ ਕੋ ਕਰਨਾ ਚਾਹੀਏ ਕੌਨ ਕ੍ਰਤਤ ਹੈ ਓਹ ਗੁਰਮੁਖ ਹੋਵੇ ਤਿਸਕਾ ਮਰਨਾ ਨਹੀਂ ਹੋਤਾ ਅਮਰ ਹੋ ਜਾਤਾ ਹੈ ਸੋ ਪੁਰਸ਼ ਮੁਕਤ ਰੂਪ ਹੈ ॥੪॥ ੬ ॥ ੯॥

ਗੋਂਡ

ਕੂਟਨੁ ਸੋਇ ਜੁ ਮਨ ਕਉ ਕੂਟੈ । ਮਨ ਕੂਟੈ ਤਉ ਜਮਤੇ ਛੂਟੈ। ਕੁਟਿ ਕੁਟਿ ਮਨੁ ਕਸਵਟੀ ਲਾਵੈ। ਸੋ ਕੂਟਨੁ ਮੁਕਤਿ ਬਹੁ ਪਾਵੈ ॥ ੧ ॥ ਕੂਟਨੁ ਕਿਸੈ ਕਹਹੁ ਸੰਸਾਰ । ਸਗਲ ਬੋਲਨ ਕੇ ਮਾਹਿ ਬੀਚਾਰ ॥ ੧ ॥ ਰਹਾਉ ॥ ਨਾਚਨੁ ਸੋਇ ਜੁ ਮਨ ਸਿਉ ਨਾਚੈ। ਝੂਠਿ ਨ ਪਤੀਐ

ਪਰਚੈ ਸਾਚੈ ॥ ਇਸੁ ਮਨ ਆਗੇ ਪੂਰੈ ਤਾਲ।
ਇਸੁ ਨਾਚਨ ਕੇ ਮਨ ਰਖਵਾਲ॥੨॥ਬਜਾਰੀ ਸੋ
ਜੁ ਬਜਾਰਹਿ ਸੋਧੈ। ਪਾਂਚ ਪਲੀਤਹ ਕਉ
ਪਰਬੋਧੈ। ਨਉ ਨਾਇਕ ਕੀ ਭਗਤਿ ਪਛਾਣੈ
॥ ਸੋ ਬਾਜਾਰੀ ਹਮ ਗੁਰ ਮਾਨੇ॥ ੩॥ ਤਸਕਰੁ
ਸੋਇ ਜਿ ਤਾਤਿ ਨ ਕਰੈ॥ ਇੰਦ੍ਰੀ ਕੈ ਜਤਨਿ
ਨਾਮੁ ਉਚਰੈ॥ਕਹੁ ਕਬੀਰ ਹਮ ਐਸੇ ਲਖਨ।
ਧੰਨੁ ਗੁਰਦੇਵ ਅਤਿ ਰੂਪ ਬਿਚਖਨ ॥ ੪ ॥
੭ ॥ ੧੦ ॥

ਜੋ ਗਉੜੀ ਰਾਗ ਮੇਂ ਚੋਰ ਕੇ ਪ੍ਰਤੀ ਸ਼ਬਦ ਉਚਾਰਾ ਸੀ ਉਸੀ ਕੇ ਨਾਲ ਕਾ ਇਹ ਸ਼ਬਦ ਹੈ।ਲੋਕਾਂ ਨੇ ਕਹਾ ਇਹ ਫੱਫਾ ਕੁਟਨ ਹੈ ਇਸਕੇ ਸਾਥ ਬੋਲਨਾ ਵੀ ਹਛਾ ਨਹੀਂ,ਤਿਸ ਪਰ ਕਬੀਰ ਜੀ ਸਬਦ ਉਚਾਰਤੇ ਹੈਂ ਹੇ ਭਾਈ! ਕੁਟਨ ਸੋ ਹੈ ਜੋ ਮਨ ਕੋ ਕੁੱਟਦਾ ਹੈ,ਮਨ ਕੋ ਕੂਟਨੇ ਵਾਲਾ ਜੋ ਹੈ ਕਿਆ ਵਸੀਕਾਰ ਕਰਦਾ ਹੈ ਤਾਂ ਜਮਾਂ ਪਾਸੋਂ ਛੁੱਟ ਜਾਂਦਾ ਹੈ ਕੁੱਟ ਕੁੱਟਕੇ ਮਨ ਕੋ ਰੋਕ ਰੋਕ ਕੇ ਮਨ ਕੋ ਕਸੌਟੀ ਤਤਿਖਜਾ ਤਾੜਨਾ ਜਤਨ ਕਰਕੇ ਪ੍ਰਮੇਸ਼ਰ ਮੇਂ ਲਾਵੇ,ਕੂਟਨੇ ਵਾਲਾ ਜੋ ਹੈ ਸੋ ਪੁਰਸ਼ ਵਹੁ ਮੁਕਤੀ ਅਭੇਦਤਾ ਕੋ ਪਾਵੇ ਹੈ ॥ ੧ ॥

ਹੇ ਸੰਸਾਰੀ ਲੋਕੋ!ਤੁਸੀ ਕੁਟਨ ਕਿਸ ਕੋ ਕਹਿੰਦੇ ਹੋ? ਜੋ ਜੋ ਬੀਚਾਰ ਹੈ ਸਗਲਾ ਬੋਲਨ ਸੇ ਪ੍ਰਤੀਤ ਹੋਤਾ ਹੈ ॥ ਰਹਾ॥ ਫੇਰ

ਲੋਕੋਂ ਨੇ ਕਹਾ ਇਹ ਬੜਾ ਨਚਨਾ ਹੈ ਤਿਨ ਕੋ ਭਗਤ ਜੀ ਕਹੈਂ ਸੋਈ ਨਚਨਾ ਹੈ ਮਨ ਕੇ ਸਾਥ ਨਚੇ ਵੀਚਾਰੇ ਪ੍ਰਮੇਸ਼ਰ ਕੀ ਬਾਤਕੋ ਝੂਠਿਆਂ ਪਦਾਰਥੋਂ ਮੇਂ ਨਾਂ ਪਰਚੇ ਸੋਚਮੇਂ ਦ੍ਰਿੜ੍ਹ ਹੋਵੇ ਇਸ ਤਰਾਂ ਮਨ ਜੋ ਸੁੱਧ ਪ੍ਰਮਾਤਮਾਂ ਕੇ ਅਗੇ ਤਾਲ ਪੂਰੈ ਤਿਸ ਕੀਆਂ ਬਾਤਾਂ ਕੋ ਕਹੈਂ ਇਸਤਰਾਂ ਨੱਚਨ ਵਾਲੇ ਕਾ ਸੁੱਧ ਚੇਤਨ ਰੱਖਕ ਹੈ ॥ ੨ ॥

ਫੇਰ ਕੁਟਲ ਲੋਗ ਕਹਿਨੇ ਲਗੇ ਇਹ ਤੋ ਭਾਇ ਬਜਾਰੀ ਹੈ। ਤਿਸ ਪਰ ਕਬੀਰ ਜੀ ਕਹੈਂ ਬਜਾਰੀ ਸੋ ਪੁਰਸ਼ ਹੈ ਜੋ ਇੰਦ੍ਰੀਆਂ ਕੇ ਬਜਾਰ ਸਮਹੂ ਕੋ ਸੋਧੇ ਜਿੱਤੇ, ਪੰਚ ਇੰਦ੍ਰੀਆਂ ਪਲੀਤਾ ਹੈ ਅਪਵਿੱਤ੍ਰਾ ਕੋ ਬੋਧ ਦੇਵੇ,ਨਾਇਕ ਜੋ ਪ੍ਰੇਰਕ ਹੈ ਪ੍ਰਮਾਤਮਾ ਤਿਸ ਕੀ ਨੌਧਾ ਭਗਤੀ ਕੋ ਪਛਾਣੇ, ਸੋ ਬਜਾਰੀ ਪੁਰਸ਼ ਕੋ ਹਮ ਗੁਰੂ ਕਰਕੇ ਮੰਨਦੇ ਹਾਂ ॥ ੩ ॥

ਉਨ੍ਹਾਂ ਨੇ ਕਹਾ ਚੋਰਾਂ ਨਾਲ ਮਿਲਿਆ ਹੋਇਆ ਇਹ ਵੀ ਚੋਰ ਹੈ,ਤਿਸਕੋ ਕਹੈਂ ਹੇ ਭਾਈ ਚੋਰ ਸੋ ਹੈ ਜੋ ਤਾੜ ਖਾਸ ਨਾ ਕਰੇ ਕਿਸੀਕੀ ਇੰਦ੍ਰੀਆਂ ਜਤਨ ਸੇ ਰੋਕ ਕੇਨਾਮ ਉਚਾਰ ਕਰੇ। ਕਬੀਰ ਜੀ ਕਹਿਤੇ ਹੈਂ ਹੇ ਭਾਈ ਹਮ ਤਮਾਮ ਇਹ ਲਖਨ ਹੈਂ ਐਸੇ ਗੁਰਦੇਵ ਧੰਨ ਹੈ ਜਿਨਕਾ ਰੂਪ ਅਸਚਰਜ ਹੈ ॥

ਜੁਜਰ ਬੇਦ ਕੀ ਤੈਤ੍ਰੀ ਉਪਨਿਸ਼ਦ ਮੇਂ ਅਨਾਜ ਕਾ ਪ੍ਰਸੰਗ ਹੈ ਸਾਰਾ ਅਨਾਜ ਤੇ ਸਭੀ ਉਤਪਤੀ ਹੈ ਸ਼ੁਕ੍ਰ ਰੂਪ ਹੈ ॥ ੪ ॥ ੭ ॥ ੧੦ ॥

ਗੋਂਡ

## ਧੰਨੁ ਗੁਪਾਲ ਧੰਨੁ ਗੁਰਦੇਵ। ਧੰਨੁ ਅਨਾਦਿ

ਭੂਖੇ ਕਵਲੁ ਟਹਕੇਵ। ਧਨੁ ਓਇ ਸੰਤ ਜਿਨ ਐਸੀ ਜਾਨੀ। ਤਿਨ ਕਉ ਮਿਲਿਬੋ ਸਾਰਿੰਗ ਪਾਨੀ ॥੧॥ ਆਦਿ ਪੁਰਖ ਤੇ ਹੋਇ ਅਨਾਦਿ। ਜਪੀਐ ਨਾਮੁ ਅੰਨ ਕੈ ਸਾਦਿ ॥੧॥ ਰਹਾਉ॥ ਜਪੀਐ ਨਾਮੁ ਜਪੀਐ ਅੰਨੁ। ਅੰਭੈ ਕੈ ਸੰਗਿ ਨੀਕਾ ਵੰਨੁ। ਅੰਨੈ ਬਾਹਰਿ ਜੋ ਨਰ ਹੋਵਹਿ। ਤੀਨਿ ਭਵਨ ਮਹਿ ਅਪਨੀ ਖੋਵਹਿ ॥੨॥ ਛੋਡਹਿ ਅੰਨੁ ਕਰਹਿ ਪਾਖੰਡ। ਨਾ ਸੋਹਾਗਨਿ ਨਾ ਓਹਿ ਰੰਡ। ਜਗ ਮਹਿ ਬਕਤੇ ਦੂਧਾਧਾਰੀ। ਗੁਪਤੀ ਖਾਵਹਿ ਵਟਿਕਾਸਾਰੀ ॥੩॥ ਅੰਨੈ ਬਿਨਾ ਨ ਹੋਇ ਸੁਕਾਲੁ। ਤਜਿਐ ਅੰਨਿ ਨ ਮਿਲੈ ਗੁਪਾਲੁ। ਕਹੁ ਕਬੀਰ ਹਮ ਐਸੇ ਜਾਨਿਆ। ਧੰਨੁ ਅਨਾਦਿ ਠਾਕੁਰ ਮਨੁ ਮਾਨਿਆ ॥੪॥੮॥੧੧॥

ਏਕ ਸਮੇਂ ਕਬੀਰ ਜੀ ਸੇ ਅਨਾਜ ਕਾ ਪ੍ਰਸੰਗ ਪੂਛਾ ਸਿਖੋਂ ਨੇ, ਤਿਸ ਕੋ ਅੰਨ ਕੀ ਵਸ਼ੇਸ਼ਤਾ ਕਬੀਰ ਜੀ ਕਹਿਤੇ ਹੈਂ। ਪ੍ਰਥਮੇ ਧੰਨ ਹੈ ਅਨਾਜ ਭਗਵਾਨ, ਇਸ ਕੇ ਖਾਨੇ ਸੇ ਪਰਮੇਸ਼ਰ ਚਿਤ ਆਵਤਾ ਹੈ, ਤਾਂਤੇ ਧੰਨ ਹੈ ਗੁਪਾਲ ਜੋ

ਅਨਾਜ ਰਚਕੇ ਜੀਵੋਂ ਕੋ ਦੇਤਾ ਹੈ, ਬਹੁੜ ਧੰਨ ਹੈਂ ਗੁਰਦੇਵ ਜੀ ਜਿਨ ਕੀ ਕ੍ਰਿਪਾ ਸੇ ਨਾਮ ਜਪੀਤਾ ਹੈ, ਅਨਾਦਿ ਜੋ ਪ੍ਰਮੇਸ਼ਰ ਉਤਪਤੀ ਰਹਿਤ ਕਿੰਵਾ ਅਨਾਜ ਕਾ ਅਰਥ ਹੈ ਧੰਨ ਹੈ ਅੰਨ ਦੇਵਤਾ ਜਿਸ ਕੇ ਖਾਨੇ ਸੇ ਭੂਖੇ ਜੀਵ ਕਾ ਰਿਦਾ ਕਮਲ ਟਹਿਕਤਾ ਹੈ ਓਹ ਸੰਤ ਜਨ ਵੀ ਧੰਨ ਹੈਂ ਜਿਨ੍ਹਾਂ ਨੇ ਐਸੀ ਪ੍ਰੀਤੀ ਕਰਨੀ ਪ੍ਰਮੇਸ਼ਰ ਮੇਂ ਜਾਨੀ ਹੈ ਤਿਨ੍ਹਾਂ ਪ੍ਰੇਮੀ ਜਨਾਂ ਕੋ ਸਾਰਿੰਗਪਾਨੀ ਭਗਵੰਤ ਮਿਲਤਾ ਹੈ॥ ੧ ॥

ਅੰਨ ਕੀ ਉਤਪਤੀ ਕਹਾਂ ਤੇ ਹੈ? ਆਦਿ ਪੁਰਖ ਪ੍ਰਮੇਸ਼ਰ ਤੇ ਹੋਇਆ ਹੈ ਅਨਾਜ, ਜੀਵੋਂ ਕੀ ਇਸਥਿਤੀ ਅੰਨ ਸੇ ਹੋਵੇਗੀ ਤਾਂ ਉਤਪੰਨ ਕੀਆ ਅਨਾਜ, ਨਾਮ ਕੋ ਐਸੇ ਜਪੀਐ ਜੈਸੇ ਖੁਧਿਆ ਸਮੇਂ ਅੰਨ ਕਾ ਸੁਆਦ ਲਈਤਾ ਹੈ ॥ ਰਹਾਉ ॥ ਨਾਮ ਪ੍ਰਮੇਸ਼ਰ ਕਾ ਜਪੀਐ, ਜਪੀਐ ਖਾਈਐ ਅੰਨ ਕੋ ਜਪੀਐ ਖਾਨੇ ਕੋ ਕਹੈਂ। 'ਆਪਨਾ ਕੀਆ ਨਾਨਕਾ ਆਪੇ ਹੀ ਫਿਰ ਜਾਪ'। ਪ੍ਰੰਤੂ ਜਲ ਕੇ ਸਾਥ ਮਿਲ ਕੇ ਸੁੰਦਰ ਰੰਗ ਹੋਤਾ ਹੈ ਅੰਨ ਕਾ, ਅੰਭੈ ਜਲ ਜੋ ਪੁਰਸ਼ ਅੰਨ ਸੇ ਬਾਹਰ ਹੈ ਨਹੀਂ ਖਾਤਾ ਤਿੰਨਾਂ ਹੀ ਲੋਕੋਂ ਮੈਂ ਪਤਿ ਖੋਹਾਤਾ ਹੈ॥ ੧॥

ਅੰਨ ਕੋ ਛੱਡ ਕੇ ਜੋ ਪਖੰਡ ਕਰਦਾ ਹੈ ਫਲੋਹਾਰ ਖਾਵਨ ਕਾ ਦਾ ਦੁੱਧ ਪੀਨ ਕਾ ਓਹਨਾ ਸੋਹਾਗਨ ਹੈ ਪ੍ਰਮੇਸ਼ਰਕੇ ਪ੍ਰਾਪਤ ਭੁਇਆ ਨਾ ਰੰਡੀ ਪਦਾਰਥ ਮਿਲੇ। ਜਲ ਮਹਿ ਸੰਸਾਰ ਮੈਂ ਕਹਿੰਦੇ ਫਿਰਦੇ ਹੈਂ ਹਮ ਦੁਧ ਕੇ ਖਾਨ ਪੀਨ ਵਾਲੇ ਹਾਂ ਪਰੰਤੂ ਅੰਤਰ ਲੁਕ ਕੇ ਖਾਵੈਂ ਵਟੀ ਸਾਰੀ ਅੰਨ ਖਾ ਲੈਨੀ ਵਾ ਵੱਟ ਕੇ ਕਸਾਰ ਕੀ ਪਿੰਨੀ ਖਾਤੇ ਹੈਂ ਪੰਜੀਰੀ॥ ੨ ॥

ਅੰਨ ਸੇ ਬਿਨਾਂ ਸੁਕਾਲ ਸੁਭਿਖ ਨਹੀਂ ਹੋਂਦਾ, ਖੇਤੀਆਂ ਮੀਂਹ ਬਹੁਤ ਹੋਨ ਤਾਂ ਸੁਕਾਲ ਹੋਤਾ ਹੈ, ਅੰਨ ਕੇ ਤਯਾਗਨੇ ਸੇ ਗੁਪਾਲ ਪ੍ਰਮੇਸ਼ਰ ਨਹੀਂ ਮਿਲਤਾ, ਕਬੀਰ ਜੀ ਕਹੇਂ ਹਮ ਨੇ ਐਸੇ ਜਾਨਿਆ ਹੈ ਦਿਲ ਮੇਂ ਅੰਨ ਉੱਤਮ ਹੈ ਸਭ ਸੇ ਅਨਾਜ ਹੀ ਧੰਨ ਹੈ ਜਿਸਕੇ ਖਾਨੇ ਸੇ ਠਾਕਰ ਮੈਂ ਮਨ ਮਾਨਿਆਂ। ਕਿੰਬਾ ਅਨਾਜ ਧੰਨ ਹੈ ਠਾਕਰ ਜੀ ਵੀ ਜਿਸ ਅੰਨ ਮੇਂ ਪ੍ਰਸੰਨ ਭਏ। "ਅਗਸਤੰਚਕੰਨਕਰਣੰਭੀ ਮੋਵਈ ਬੜਵਾਨ-ਲਹ। ਭੋਜਨੰਤੇਨਿਤਸਿਮਰੰਤੀ ਕੁਖਰੋਗ ਨਾ ਪਸ਼ਤੀਹ॥" ਇਕ ਸਮੇਂ ਮੇਂ ਭੀਮਸੈਨ ਕ੍ਰਿਸ਼ਨ ਜੀ ਕੇ ਦਰਸ਼ਨ ਕੋ ਆਇਆ, ਰਾਤ੍ਰ ਕਾ ਸਮਾਂ ਥਾ, ਦਰਵਜਾ ਬੰਦ ਕਰਕੇ ਰੁਕਮਨੀ ਕੋ ਮਹਾਰਾਜ ਕਹੈਂ ਆਹਾ ਕਿਆ ਅੱਛਾ ਸੁਆਦ ਬਨਾ ਹੈ ਵੜੀਆਂ ਹੋਰ ਪਾ ਦੇਹ ਰੁਕਮਨੀ ਗੁਛੀਆਂ ਪਾ ਦੇਹ ਬਹੁਤ ਸੁੰਦਰ ਕਰਾਰੀਆਂ ਬਨੀਆਂ ਹੈਂ, ਐਸੇ ਹੀ ਭੀਮਸੈਨ ਕੋ ਕ੍ਰਿਸ਼ਨ ਜੀ ਸੁਨਾਵੇਂ, ਭੀਮਸੈਨ ਕੋ ਭੁਖ ਲਗੀ, ਕ੍ਰਿਸ਼ਨ ਕੋ ਸੁਨ ਸੁਨ ਕੇ ਗਾਲੀ ਦੇਵੇ ਤੇਰਾ ਕੌਨ ਮਰਾ ਹੈ ਬੂਹਾ ਬੰਦ ਕਰਕੇ ਖਾਂਵਦਾ ਹੈਂ, ਦੇਵਕੀ ਮਰੀ ਹੈ ? ਐਸੇ ਹੀ ਖਿਝਾ ਕੇ ਫੇਰ ਦਰਵਾਜਾ ਭੀਮ ਕੋ ਖੋਲਾ, ਅਫਸੋਸ ਕਰਨੇ ਲਗੇ। ਐਸੇ ਹੀ ਵਿਸ਼ਨ ਵੀ ਅੰਨ ਮੇਂ ਪ੍ਰਸੰਨ ਹੈ ਐਸੇ ਠਾਕਰ ਕਾ ਮਨ ਮਾਨਿਆ ਹੈ। ॥੪॥੮॥੧੧॥



ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ ਘਰੁ ੧

ੴ ਸਤਿਗੁਰਪ੍ਰਸਾਦਿ ॥

ਅਸੁਮੇਧ ਜਗਨੇ । ਤੁਲਾ ਪੁਰਖ ਦਾਨੇ । ਪ੍ਰਾਗ ਇਸਨਾਨੇ ॥ ੧ ॥ ਤਉ ਨ ਪੁਜਹਿ ਹਰਿ ਕੀਰਤਿ ਨਾਮਾ । ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥ ੧ ॥ ਰਹਾਉ ॥ ਗਇਆ ਪਿੰਡੁ ਭਰਤਾ । ਬਨਾਰਸਿ ਅਸਿ ਬਸਤਾ । ਮੁਖਿ ਬੇਦ ਚਤੁਰ ਪੜਤਾ ॥ ੨ ॥ ਸਗਲ ਧਰਮ ਅਛਿਤਾ । ਗੁਰ ਗਿਆਨ ਇੰਦ੍ਰੀ ਦ੍ਰਿੜਤਾ । ਖਟੁ ਕਰਮ ਸਹਿਤ ਰਹਤਾ ॥ ੩ ॥ ਸਿਵਾ ਸਕਤਿ ਸੰਬਾਦੰ । ਮਨ ਛੋਡਿ ਛੋਡਿ ਸਗਲ ਭੇਦੰ । ਸਿਮਰਿ ਸਿਮਰਿ ਗੋਬਿੰਦੰ । ਭਜੁ ਨਾਮਾ ਤਰਸਿ ਭਵ ਸਿੰਧੰ ॥ ੪ ॥ ੧ ॥

ਨਾਮ ਦੇਵ ਸੇ ਪੂਛਾ ਕਲਜੁਗ ਮੇਂ ਵਿਸ਼ੇਸ਼ਤਾ ਕਿਸ ਕੀ ਹੈ? ਤਿਸ ਕੋ ਨਾਮ ਕੀ ਮਹੱਤਤਾ ਨਾਮਦੇਵ ਜੀ ਕਹਿਤੇ ਹੈਂ:ਹੇ ਪੁਰਸ਼ ! ਅਸੁਮੇਧ ਨਾਮ ਘੋੜੇ ਕਾ ਮਾਸ ਜਿਸ ਜਗ ਮੇਂ ਪੜੇ ਫੇਰ ਘੋੜਾ ਸਾਬਤ ਹੋਕੇ ਜੀਵਤਾ ਜੱਗ ਸੇ ਨਿਕਸਤਾ ਹੈ ਸੋ ਅਸੁਮੇਧ ਜੱਗ ਹੈ ਸੋ ਭੀ ਨਾਮ ਤੁੱਲ ਨਹੀਂ ਹੈ,ਪੁਰਸ਼ ਤੁਲਾ

ਦਾਨ ਕਰੇ ਤੱਕੜ ਮੇਂ ਆਪਨੇ ਸਦਰਸ਼ ਤੋਲ ਕੇ ਅਨਾਜ ਤੇ ਲੈਕਰ ਸੱਤੇ ਧਾਤੂਦਾਨ ਕਰੀਤੀਆਂਹੈਂ ਸੋਤੁਲਾ ਦਾਨ ਕਹਾਵਤਾ ਹੈ,ਕਿੰਬਾ ਤੁਲਾ ਦਾਨ ਵੀ ਕਰੇ ਤੇ ਪੌਰਸ ਦਾਨ ਕਰੇ, ਇਸ ਵਜ੍ਹਾ ਸੇ ਪੌਰਸ ਬਨਤਾ ਹੈ:- ਸ੍ਵਾਤੀ ਨਛਤ੍ਰ ਮੇਂ ਮੰਦਰ ਬਨੇ ਕਿਤਨੇ ਵਰ੍ਹਿਆਂ ਵਿਚ ਤਿਸ ਮੰਦਰ ਮੇਂ ਲੋਹੇ ਕਾ ਮਨੁੱਖ ਬਨਾਕੇ ਰਖੀਤਾ ਹੈ,ਰਾਤ੍ਰਿ ਕੋ ਦੇਵਤਾ ਉਸ ਮੇਂ ਪ੍ਰਵੇਸ਼ ਕਰਤਾ ਹੈ ਸੋਨੇ ਕਾ ਬਨ ਜਾਤਾ ਹੈ ਤਿਸ ਕਾ ਅੰਗ ਸੀਸ ਸੇ ਬਿਨਾਂ ਕੋਈ ਕਾਟ ਲਈਏ,ਫੇਰ ਸੋਨੇ ਕਾ ਹੋ ਜਾਤਾ ਹੈ ਸਿਰ ਕਾਟੇ ਸੇ ਲੋਹੇ ਕਾ ਹੋ ਜਾਤਾ ਹੈ,ਤਿਸ ਕੋ ਪੌਰਸ ਕਹੈਂ ਸੋ ਭੀ ਦਾਨ ਕਰੇ ਪ੍ਰਾਗਰਾਜ ਮੈਂ ਇਸ਼ਨਾਨ ਵੀ ਕਰੇ ॥ ੧ ॥

ਤੋ ਭੀ ਹਰੀ ਨਾਮ ਕੀ ਰੀਤੀ ਤੁਲ ਨ ਪੁਜੈ। ਅਪਨੇ ਸੁਆਮੀ ਰਾਮ ਕੋ ਭਜ ਹੇ ਮਨ ਆਲਸੀ ! ਗਇਆ ਜੀ ਮੈਂ ਜਾ ਕੇ ਪਿਤ੍ਰੋਂ ਕੇ ਨਮਿਤ ਤ੍ਰਿਪਖੀ ਗਯਾ ਕਰੇ ਬਨਾਰਸੀ ਕਾਂਸ਼ੀ ਮੈਂ ਬਸਤਾ ਹੈ ਅਸ ਕਾ ਅਰਥ ਹੈ ਮੁਖੋਂ ਹੀ ਚਾਰ ਬੇਦਾਂ ਕੋ ਪੜ੍ਹਤਾ ਹੈ ਪੜ੍ਹੇ ਬਿਨਾਂ ਹੀ ॥ ੨ ॥

ਸਾਰੇ ਵਰਨਾਸ਼੍ਰਮ ਧਰਮ ਕੇ ਸੰਜੁਗਤ ਹੈਂ ਇੰਦ੍ਰੀਆਂ ਕੋ ਰੋਕ ਕੇ ਗੁਰ ਗਜਾਨ ਵਡਾ ਗਜਾਨੀ ਹੈ ਖਟ ਕਰਮੋਂ ਸਹਿਤ ਰਹਿੰਦਾ ਹੈ ਖਟ ਕਰਮ ਏਹ ਹੈਂ:-ਜਪ,ਹੋਮ,ਸੰਧਯਾ,ਸਨਾਨ, ਅਥਿਤ ਪੂਜਾ, ਦੇਵਅਰਚਾ ॥ ੩ ॥

ਸ਼ਿਵ ਪਾਰਬਤੀ ਸ਼ਕਤਿਲੱਛਮੀ ਇਨਕੇ ਸੰਬਾਦ ਕਾ ਇਕ ਗ੍ਰੰਥ ਹੈ ਤਿਸਕੋ ਪੜ੍ਹੇ ਕਿੰਬਾ ਸ਼ਿਵਜੀ ਤੇ ਪਾਰਬਤੀ ਕਾ ਸੰਬਾਦ ਹੈ ਰਾਮਾਇਨ ਤਿਸ ਕਾ ਪੜ੍ਹਨਾ ਹੇ ਮਨ ਪਜਾਰੇ ਭੇਦ ਪਾਨੇ ਵਾਲੇ ਜੋ ਪਦਾਰਥ ਛੋਡਨੇ ਜੋਗ ਹੈਂ ਤਿਨ ਕੋ ਛੋਡ

ਦੇਹ,ਹੇ ਪੁਰਸ਼ ਸਿਮਰਨ ਜੋਗ ਗੋਬਿੰਦ ਕੋ ਸਿਮਰ ਇਸ ਵਜ੍ਹਾ ਸੇ ਭਜੇ ਤਾਂ ਨਾਮਦੇਵ ਜੀ ਕਹੈਂ ਸੰਸਾਰ ਸਮੁੰਦ੍ਰ ਤੇ ਤਰੇਗਾ ॥ ੪ ॥ ੧ ॥

ਗੋਂਡ

ਨਾਦ ਭ੍ਰਮੈ ਜੈਸੇ ਮਿਰਗਾਏ। ਪ੍ਰਾਨ ਤਜੇ ਵਾਕੋ ਧਿਆਨੁ ਨ ਜਾਏ॥੧॥ ਐਸੇ ਰਾਮਾ ਐਸੇ ਹੇਰਉ। ਰਾਮਛੋਡਿ ਚਿਤੁ ਅਨਤ ਨ ਫੇਰਉ ॥ ੧ ॥ ਰਹਾਉ ॥ ਜਿਉ ਮੀਨਾ ਹੇਰੈ ਪਸੂ-ਆਰਾ। ਸੋਨਾ ਗਢਤੇ ਹਿਰੈ ਸੁਨਾਰਾ ॥ ੨ ॥ ਜਿਉ ਬਿਖਈ ਹੇਰੈ ਪਰ ਨਾਰੀ । ਕਉਡਾ ਡਾਰਤ ਹਿਰੈ ਜੁਆਰੀ ॥ ੩ ॥ ਜਹ ਜਹ ਦੇਖਉ ਤਹ ਤਹ ਰਾਮਾ। ਹਰਿ ਕੇ ਚਰਨ ਨਿਤ ਧਿਆਵੈ ਨਾਮਾ ॥ ੪ ॥ ੨ ॥

ਘੰਡਾਰੇੜੇ ਕਾ ਸਬਦ ਸੁਨ ਕੇ ਜੈਸੇ ਮ੍ਰਿਗ ਭ੍ਰਮ ਆਵਤਾ ਹੈ, ਪ੍ਰਾਨਾਂ ਕੋ ਤਜਾਗ ਦੇਤਾ ਹੈ ਪਰ ਉਸ ਕਾ ਧਯਾਨ ਨਹੀਂ ਜਾਂਦਾ ॥ ੧ ॥

ਐਸੇ ਕਰੇ ਰਾਮ ਕੋ ਘੰਡੇਰੇੜੇ ਸਬਦ ਜੈਸਾ, ਆਪ ਐਸੇ ਮ੍ਰਿਗ ਦੀ ਨਿਆਈਂ ਹੋਕੇ ਹੇਰੋ, ਰਾਮ ਨਾਮ ਕੋ ਛਡ ਕੇ ਚਿਤ ਅਨਤ ਹੋਰ ਨਾ ਫੇਰੀਏ। ਰਃ। ਜੈਸੇ ਮੀਨ ਮਛੀ ਕੋ ਪਸੁਆਰਾ ਧਧੀਰਾ ਦੇਖਤਾ ਹੈ ਪਕੜਨ ਕੋ, ਸੋਨੇ ਕਾ ਭੂਖਨ ਘੜਦਿਆਂ

ਰਵਾਲੇ ਕੀ ਤਰਫ ਇਕ ਰਸ ਬ੍ਰਿਤੀ ਕਰਕੇ ਦੇਖਤਾ ਹੈ ਸੁਨਾਰਾ ਬ੍ਰਿਤੀ ਹੱਲੇ ਤਾਂ ਗਹਿਨਾ ਵਿੰਗਾ ਹੋ ਜਾਇ ਹੈ ॥ ੨ ॥

ਜੈਸੇ ਬਿਖਈ ਕਾਮੀ ਪਰ ਇਸਤ੍ਰੀ ਕੋ ਦੇਖਦਾ ਹੈ, ਕਉਡਾਂ ਕੋ ਸਟਨ ਸਮੇਂ ਜੁਵਾਰੀਆ ਪੌਂ ਬਾਰਾਂ ਵੇਖਦਾ ਹੈ ॥ ੩ ॥

ਇਸ ਵਜਾ ਸੇ ਜਿਸ ਜਿਸ ਤਰਫ ਦੇਖੈ ਤਿਥੇ ਤਿਥੇ ਰਾਮ ਦ੍ਰਿਸ਼ਟੀ ਵੇਖੈ ਹਰੀ ਕੇ ਚਰਨਾਂ ਕੋ ਨਿੱਤ ਹੀ ਨਾਮਾ ਜੀ ਧਜਾਵਤੇ ਹੈਂ ॥ ੪ ॥ ੨ ॥

ਗੋਂਡ

ਮੋਕਉ ਤਾਰਿ ਲੇ ਰਾਮਾ ਤਾਰਿ ਲੇ। ਮੈ ਅਜਾਨੁ ਜਨੁ ਤਰਿਬੇ ਨ ਜਾਨਉ ਬਾਪ ਬੀਠੁਲਾ ਬਾਹ ਦੇ ॥ ੧ ॥ ਰਹਾਉ ॥ ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ। ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ ॥ ੧ ॥ ਜਹਾ ਜਹਾ ਧੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ। ਤੇਰੇ ਨਾਮ ਅਵਿਲੰਬਿ ਬਹੁਤੁ ਜਨ ਉਧਰੇ ਨਾਮੇ ਕੀ ਨਿਜ ਮਤਿ ਏਹ ॥ ੨ ॥ ੩ ॥

ਅਤਿਅੰਤ ਨਿਰਮਤਾ ਅਪਨੀ ਕਰਤੇ ਹੈਂ ਹੇ ਰਾਮ ਜੀ ਤਾਰਨ ਵਾਲੇ! ਮੁਝਕੋ ਤਾਰ ਲੈ ਮੈਂ ਅਜਾਨ ਹਾਂ ਜਨ ਤਰਨਾ ਨਹੀਂ ਜਾਨਦਾ ਹੇ ਪਿਤਾ ਬੀਠਲਾ! ਬੁਧੀ ਰੂਪੀ ਭੁਜਾਂ ਦੇਹ ਮੈਂ

ਪਕੜ ਕੇ ਤਰ ਜਾਵਾਂ ॥ਰਹਾ॥ ਨਰ ਪੁਰਸ਼ ਤੇ ਸੁਰ ਦੇਵਤਾ ਹੋ ਜਾਂਦਾ ਹੈ ਪਲ ਮੇਂ ਸਤਿਗੁਰਾਂ ਨੇ ਆਤਮ ਬੁਧੀ ਸਿਖਾਈ ਨਰ ਲੋਕ ਤੇ ਉਪਜ ਕੇ ਸ੍ਵਰਗ ਕੋ ਜੀਤ ਲੀਆ ਜਿਸ ਕਰ ਮੈਂ ਅਉ· ਖਧੀ ਬੂਟੀ ਮੈਨੇ ਪਾ ਲਈ ਹੈ ॥ ੧ ॥

ਜਿਸ ਸਥਾਨ ਮੇਂ ਧ੍ਰੂ ਕੋ ਸਿਥਿਤ ਕੀਤਾ ਹੈ ਨਾਮ ਮੇਂ ਦ੍ਰਿੜ੍ਹਤਾ ਅਰ ਨਾਰਦ ਕੋ ਜਿਸ ਨਾਮ ਮੇਂ ਦ੍ਰਿੜਤਾ ਦਿਤੀ ਹੈ ਹੇ ਹਰੀ! ਨੇਕ ਥੋੜ੍ਹਾ ਸਾ ਵੀ ਟਿਕਾਵਹੁ ਮੈਨੂੰ ਤੇਰੇ ਨਾਮ ਕੇ ਆਸਰੇ ਹੋਰ ਉਧਰੇ ਹੈਂ ਬਹੁਤੇ ਨਾਮਦੇਵ ਕੀ ਅਪਨੀ ਮਤਿ ਏਹੁ ਹੈ ਨਾਮ ਜਪਨ ਕੀ ॥ ੨ ॥ ੩ ॥

ਗੋਂਡ

ਮੋਹਿ ਲਾਗਤੀ ਤਾਲਾ ਬੇਲੀ । ਬਛਰੇ ਬਿਨੁ ਗਾਇ ਅਕੇਲੀ ॥ ੧ ॥ ਪਾਨੀਆ ਬਿਨੁ ਮੀਨੁ ਤਲਫੈ । ਐਸੇ ਰਾਮ ਨਾਮਾ ਬਿਨੁ ਬਾਪਰੋ ਨਾਮਾ ॥ ੧ ॥ ਰਹਾਉ ॥ ਜੈਸੇ ਗਾਇਕਾ ਬਾਛਾ ਛੂਟਲਾ । ਥਨ ਚੋਖਤਾ ਮਾਖਨੁ ਘੂਟਲਾ ॥ ੨ ॥ ਨਾਮ ਦੇਉ ਨਾਰਾਇਨੁ ਪਾਇਆ । ਗੁਰੂ ਭੇਟਤ ਅਲਖੁ ਲਖਾਇਆ ॥ ੩ ॥ ਜੈਸੇ ਬਿਖੈ ਹੇਤ ਪਰ ਨਾਰੀ । ਐਸੇ ਨਾਮੇ ਪ੍ਰੀਤਿ ਮੁਰਾਰੀ ॥ ੪ ॥ ਜੈਸੇ ਤਾਪ ਤੇ ਨਿਰਮਲ ਘਾਮਾ ॥ ਤੈਸੇ ਰਾਮ ਨਾਮ ਬਿਨੁ ਬਾਪੁਰੋ ਨਾਮਾ ॥ ੫ ॥ ੪ ॥

ਨਾਮਦੇਵ ਕੋ ਕਿਸੀ ਨੇ ਪੂਛਾ ਕਿਸ ਕੀ ਇਛਾ ਹੈ ਤੁਮਾਰੇ ਕੋ? ਅਗੋਂ ਨਾਮਦੇਵ ਜੀ ਕਹਿਨੇ ਲਗੇ ਮੋਹਿ ਮੈਨੂੰ ਲਗ ਰਹੀ ਹੈ ਤਲਬ ਇਛਾ ਬੇਲੀ ਸਹਾਇਕ ਜੋ ਹੈ ਤਿਸ ਕੀ, ਜੈਸੇ ਬਛਰੇ ਬਿਨਾਂ ਗਊ ਅਕਲੀ ਹੋਂਦੀ ਹੈ ਤੇ ਬਛਰੇ ਕੀ ਇਛਾ ਕਰਤੀ ਹੈ ॥ ੧ ॥

ਜਿਸਤਰਾਂ ਪਾਨੀਆ ਬਿਨ ਪਾਨੀ ਨਾ ਮਿਲੇ ਤਾਂ ਮੀਨ ਤੜਫਦੀ ਹੈ,ਐਸੇ ਹੀ ਰਾਮ ਨਾਮ ਬਿਨ ਨਾਮਾ ਤੜਫਦਾ ਹੈ॥ ॥ਰਹਾਉ॥ ਜੈਸੇ ਗਊ ਕਾ ਬਛਰਾ ਰੱਸੇ ਵਿਚੋਂ ਬੱਧਾ ਹੂਆ ਛੁਟਦਾ ਹੈ ਗਊ ਕੇ ਅਸਥਨ ਕੋ ਚੋਘਦਾ ਹੈ ਮਾਖਨ ਜੋ ਹੈ ਦੂਧ ਤਿਸਕੋ ਘੂਟ ਲੇਤਾ ਹੈ, ਐਸੇ ਹੀ ਨਾਮ ਕਾ ਰਸ ਲੇਤੇ ਹੈਂ। ਨਾਮਦੇਵ ਨੇ ਨਾਰਾਇਨ ਕੋ ਪਾਇਆ ਹੈ ਗੁਰ ਭੇਟਤ ਅਲਖ ਪ੍ਰਮਾਤਮਾ ਕੋ ਲਖਾਇਆ ॥ ੩ ॥

ਜੈਸੇ ਬਿਖਈ ਪੁਰਖ ਪਰ ਇਸਤ੍ਰੀ ਵਿਖੇ ਹੇਤ ਕਰਤਾ ਹੈ ਐਸੇ ਨਾਮਦੇਵ ਕੀ ਪ੍ਰੀਤੀ ਮੁਰਾਰੀ ਮੇਂ ਭਈ ਹੈ, ਜਿਸ ਤਰਾਂ ਨਿਰਮਲ ਘਾਮ ਤੇ ਤਪਤ ਹੋਤੀ ਹੈ,ਖਰਾ ਅਕਾਸ਼ ਨਿਰਮਲ ਹੋਵੇ ਤਾਂ ਤਪਤ ਬਹੁਤ ਹੋਂਦੀ ਹੈ ਐਸੇ ਹੀ ਰਾਮ ਨਾਮ ਬਿਨ ਵਿਚਾਰਾ ਨਾਮਦੇਵ ਦੁਖੀ ਹੈ ॥ ੫ ॥ ੪ ॥

ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ ਘਰੁ ੨

ੴ ਸਤਿਗੁਰਪ੍ਰਸਾਦਿ॥

ਹਰਿ ਹਰਿ ਕਰਤ ਮਿਟੇ ਸਭਿ ਭਰਮਾ।

ਹਰਿ ਕੋ ਨਾਮੁ ਲੈ ਊਤਮ ਧਰਮਾ। ਹਰਿ ਹਰਿ ਕਰਤ ਜਾਤਿ ਕੁਲ ਹਰੀ। ਸੋ ਹਰਿ ਅੰਧੁਲੇ ਕੀ ਲਾਕਰੀ॥ ੧॥ ਹਰ ਏ ਨਮਸਤੇ ਹਰਿ ਏ ਨਮਹ। ਹਰਿ ਹਰਿ ਕਰਤ ਨਹੀ ਦੁਖ ਜਮਹ॥ ੧ ॥ਰਹਾਉ॥ ਹਰਿ ਹਰਨਾਖਸ ਹਰੇ ਪਰਾਨ॥ ਅਜੈਮਲ ਕੀਓ ਬੈਕੁੰਠਹਿ ਥਾਨ। ਸੂਆ ਪੜਾਵਤ ਗਨਕਾ ਤਰੀਸੋ। ਹਰਿ ਨੈਨਹੁ ਕੀ ਪੂਤਰੀ॥੨॥ ਹਰਿ ਹਰਿ ਕਰਤ ਪੂਤਨਾ ਤਰੀ। ਬਾਲ ਘਾਤਨੀ ਕਪਟਹਿ ਭਰੀ। ਸਿਮਰਨ ਦ੍ਰੋਪਦ ਸੁਤ ਉਧਰੀ। ਗਊਤਮ ਸਤੀ ਸਿਲਾ ਨਿਸਤਰੀ ॥ ੩ ॥ ਕੇਸੀ ਕੰਸ ਮਥਨ ਜਿਨਿ ਕੀਆ। ਜੀਅ ਦਾਨ ਕਾਲੀ ਕਉ ਦੀਆ। ਪ੍ਰਣਵੈ ਨਾਮਾ ਐਸੋ ਹਰੀ। ਜਾਸੁ ਜਪਤ ਭੈ ਅਪਦਾ ਟਰੀ॥ ੪॥ ੧॥ ੫॥

ਦੂਜੇ ਘਰ ਕੇ ਬਦਲਨੇ ਕਰ ਫੇਰ ਰਾਗ ਅਰ ਗੁਰ ਪ੍ਰਸਾਦਿ ਲਿਖਾ ਹੈ,ਨਾਮ ਹੀ ਕੀ ਮਹਿਮਾ ਕਹਿਤੇ ਹੈਂ,ਹਰਿ ਹਰਿ ਨਾਮ ਕੇ ਉਚਾਰਨ ਕਰਨੇ ਸੇ ਸਭ ਭਰਮ ਮਿਟ ਜਾਤਾ ਹੈ। ਭਰਮ ਪੰਚ ਪ੍ਰਕਾਰ ਕਾ ਹੈ:–'ਭੇਦ ਭ੍ਰਮ, ਕਰਤਤ ਭਰਮ,ਪੁਨ ਸੰਗ

ਭ੍ਰਮ ਵਿਕਾਰ। ਬ੍ਰਹਮ ਇਤ੍ਰ ਜਗ ਸਤ ਭ੍ਰਮ ਪਾਂਚੋਂ ਭ੍ਰਮ ਸੰਸਾਰ। ਇਨ ਪਾਂਚੋਂ ਕੀ ਨਿਵਿਰਤੀ ਬ੍ਰਹਮ ਦ੍ਰਿਸ਼ਟ ਸੇ ਭਈ। ਕਿੰਵਾ 'ਬਿੰਬ ਪ੍ਰਤ ਬਿੰਬ ਲੋਹਿਤ ਫਟਕ ਘਟਾਕਾਸ ਗੁਨ ਮਾਰਾਅਗਨਿ ਲੋਹੇ ਦ੍ਰਿਸ਼ਟਾਂਤ ਦੇ ਪਾਂਚੋਂ ਭਰਮ ਨਿਵਾਰ' ਹਰਿ ਕਾ ਨਾਮ ਜਪਨਾ ਉਤਮ ਧਰਮ ਹੈ ਹਰਿ ਹਰਿ ਕੇ ਉਚਾਰਨੇ ਤੇ ਜਾਤੀ ਅਰ ਕੁਲ ਹਰੀ ਜਾਤੀ ਵਾ ਹਰਿ ਰੂਪ ਹੈ ਸੋ ਹਰੀ ਮੈਂ ਅੰਧਲੇ ਕੀ ਲਾਠੀ ਹੈ ਟੋਹਨੇ ਵਾਲੀ ॥ ੧ ॥

ਹਰੀ ਕੋ ਨਮਸਕਾਰ ਹੈ ਮਨ ਕਰ ਹਰੀ ਕੋ ਨਮਸਕਾਰ ਹੈ ਤਨ ਕਰਕੇ, ਹਰਿ ਹਰਿ ਨਾਮ ਉਚਾਰਨ ਸੇ ਦੁਖ ਜਮਾਂ ਕਾ ਨਹੀਂ ਹੋਤਾ, ਕਿੰਬਾ ਜਮ ਉਕਾ ਹੀ ਨਹੀਂ ਹੋਂਦਾ। ਰਹਾਉ। ਹਰੀ ਨੇ ਹਰਨਾਖਸ ਕੇ ਪ੍ਰਾਣ ਹਰੇ ਨਿਕਾਸੇ ਅਜਾਮਲ ਵੇਸਵਾ ਕੇ ਮਿਲਨੇ ਵਾਲਾ ਜੋ ਥਾ ਪਾਪੀ ਤਿਸਕਾ ਬੈਕੁੰਠ ਮੇਂ ਅਸਥਾਨ ਕਰ ਦੀਆ। ਸੂਆ ਤੋਤੇ ਕੇ ਪੜ੍ਹਾਨੇ ਵਾਲੀ ਗਨਕਾ ਤਰਗਈ, ਮਹਾਂ ਪੁਰਸ਼ ਸੰਤ ਤੋਤਾ ਦੇ ਗਏ ਥੇ ਰਾਮ ਰਾਮ ਸੁਨਾਨ ਵਾਸਤੇ ਇਕ ਰੋਜ ਪਿੰਜਰੇ ਕਾ ਦਰਵਾਜ਼ਾ ਖੁਲਾ ਰਹਾ ਰਾਤ੍ਰਿ ਕੋ ਸਰਪ ਅੰਦ੍ਰ ਵੜਕੇ ਤੋਤੇ ਕੋ ਮਾਰ ਗਯਾ, ਵੇਸਵਾ ਰਾਤ੍ਰ ਕੋ ਅੰਮ੍ਰਿਤ ਵੇਲੇ ਰਾਮ ਰਾਮ ਕਹਿਨੇ ਲਗੀ ਸਰਪ ਕੋ ਤੋਤਾ ਜਾਨ ਕੇ ਜਗਾਨੇ ਲਗੀ ਸੁੱਤੇ ਹੀ ਸ੍ਰਪ ਨੇ ਡਸਿਆ, ਰਾਮ ਰਾਮ ਕਹਿੰਦੀ ਮ੍ਰਿਤ ਭਈ, ਸੋ ਹਰੀ ਰਾਮ ਮੇਰੇ ਨੈਨੋਂ ਕੀ ਧੀਰੀ ਹੈ ਦੇਖਨ ਵਾਲੀ ॥ ੨ ॥

ਹਰਿ ਹਰਿ ਨਾਉ ਉਚਾਰਤੀ ਪੂਤਨਾ ਬਰੀ 'ਅੰਤਿਕਹਿਓ ਹਰਿ ਛਾਡ ਦੇ ਬਸੀ ਬੈਕੁੰਠਹਿ ਜਾਇ।' ਕੈਸੀ ਥੀ ਬਾਲਕਾਂ ਕੋ ਮਾਰਨ ਵਾਲੀ ਕਪਟ ਛਲ ਸੇ ਭਰੀ ਅਸਤਨਾਂ ਕੋ ਰੰਦਨ

ਲਗਾ ਕੇ ਵਿਚ ਵਿਖ ਪਾਈ ਥੀ, ਇਹ ਕਪਟ ਥਾ। ਭਾਈ ਗੁਰਦਾਸ ਜੀ ਨੇ ਲਿਖਾ ਹੈ'ਆਈ ਪਾਪਨ ਪੂਤਨਾਂ ਦੁਹੀਂ ਥਨੀਂ ਵਿਹੁ ਲਾਇ ਵਹੇਲੀ'। ਅੰਤ ਕੋ ਕ੍ਰਿਸ਼ਨ ਜੀ ਨੇ ਕੀਤੀ ਮਾਊ ਤੁਲ ਸਹੇਲੀ।'ਮਾਤਾ ਵਾਲੀ ਗਤੀ ਕ੍ਰਿਸ਼ਨ ਜੀ ਨੇ ਦਿਤੀ ਭਾਂਵੇਂ ਵਿਖ ਹੀ ਦੀਆ ਹੈ ਸੋ ਦ੍ਰੂਪਦਿ ਰਾਜਾ ਕੀ ਸੁਤਾ ਦ੍ਰੋਪਦੀ ਸਭਾ ਵਿਚ ਨਗਨ ਨਾ ਹੋਨੇ ਪੀਈ। ਪ੍ਰਮਾਨ'ਅੰਦਰ ਸਭਾ ਦੁਸਾਸਨੇ ਮਥੇਵਾਲ ਦ੍ਰੋਪਤੀ ਆਂਦੀ'।'ਹਾ ਹਾ ਕ੍ਰਿਸ਼ਨ ਕਰੇ ਬਿਲਲਾਂਦੀ॥' ਮਾਨੋਂ ਬਸਤ੍ਰ ਰੂਪ ਧਾਰਵਾਂ ਅਵਤਾਰ ਹਰੀ ਨੇ ਲੈਕੇ ਦ੍ਰੋਪਤੀ ਕੀ ਰਖਯਾ ਕਰੀ ਹੈ, ਗਊਤਮ ਰਿਖੀ ਜੋ ਥਾ ਸਤੀ ਸਤਵਾਦੀ ਤਿਸ ਕੀ ਇਸਤ੍ਰੀ ਸਿਲਾ ਹੋਈ, ਰਾਮ ਜੀ ਕੇ ਚਰਨ ਲਗਦਿਆਂ ਹੀ ਨਿਸਤਰੀ ਮੋਖ ਭਈ॥ ੩॥ ਕੰਸ ਕੋ ਅਰ ਕੇਸੀ ਦੈਂਤ ਕੋ ਮਥਨ ਜਿਨ੍ਹੇਂ ਕੀਆ ਜੀਅ ਦਾਨ ਜੀਵਨਾਂ ਦਾਨ ਕਾਲੀ ਨਾਗ ਕੋ ਦਿਤਾ ਨਾਮਦੇਵ ਜੀ ਕਹੈਂ'ਐਸਾ' ਕ੍ਰਿਪਾਲੂ ਹੈ ਹਰੀ ਜਿਸਕੇ ਜਪਨੇ ਕਰ ਭੈ ਦਾਇਕ ਵਿਪਤਾ ਟਲ ਗਈ॥ ੪॥ ੧॥ ੫॥

ਗੋਂਡ

**ਭੈਰਉ ਭੂਤ ਸੀਤਲਾ ਧਾਵੈ। ਖਰ ਬਾਹਨ ਉਹੁ ਛਾਰ ਉਡਾਵੈ॥ ੧॥ ਹਉ ਤਉ ਏਕ ਰਮਈਆ ਲੈਹਉ॥ ਆਨ ਦੇਵ ਬਦਲਾਵਨਿ ਦੈਹਉ॥ ੧॥ ਰਹਾਉ॥ ਸਿਵ ਸਿਵ ਕਰਤੇ ਜੋ ਨਰੁ ਧਿਆਵੈ॥ਬਰਦ ਚਢੇ ਡਉਰੂਢਮਕਾਵੈ**

॥ ੨ ॥ ਮਹਾ ਮਾਈ ਕੀ ਪੂਜਾ ਕਰੈ । ਨਰ ਸੈ ਨਾਰਿ ਹੋਇ ਅਉਤਰੈ ॥ ੩ ॥ ਤੂ ਕਹੀਅਤ ਹੀ ਆਦਿ ਭਵਾਨੀ । ਮੁਕਤਿ ਕੀ ਬਰੀਆ ਕਹਾ ਛਪਾਨੀ ॥ ੪ ॥ ਗੁਰਮਤਿ ਰਾਮ ਨਾਮ ਗਹੁ ਮੀਤਾ । ਪ੍ਰਣਵੈ ਨਾਮਾ ਇਉ ਕਹੈ ਗੀਤਾ ॥ ੫ ॥ ੨ ॥ ੬ ॥

ਪੂਜਨ ਫਲ ਕਹੈਂ । ਜੋ ਪੁਰਸ਼ ਪੂਜਨ ਕਰਦਾਹੈ ਭੈਰੋਂ ਕਾ ਸੋ ਪੂਰਨ ਉਪਾਸਨਾ ਹੋਵੇ ਤਾਂ ਭੈਰੋਂ ਕਾ ਰੂਪ ਹੋ ਜਾਤਾ ਹੈ,ਜੇ ਨੂਨਤਾ ਹੋਵੇ ਤਾਂ ਕੂਕਰ ਹੋਕੇ ਛਾਰ ਉਡਾਵਤਾ ਹੈ। ਕੂਤੋਂ ਕੀ ਸੇਵਾ ਕਰਨੇ ਵਾਲਾ ਵਾ ਵਿਰੋਲਾ ਹੋਕੇ ਛਾਰ ਉਡਾਵਤਾਹੈ। ਜੋ ਪੁਰਖ ਸੀਤਲਾ ਕੋ ਧਜਾਵੇ ਪੂਰਨ ਉਪਾਸਨਾ ਤੇ ਸੀਤਲਾ ਕਾ ਰੂਪ ਹੋਤਾ ਹੈ ਨੂਨਤਾ ਸੇ ਖਰ ਹੋ ਕੇ ਛਾਰ ਉਡਾਵਤਾ ਹੈ ਸੀਤਲਾ ਕਾ ਬਾਹਨ ਗਧਾ ਹੋਤਾ ਹੈ ॥ ੧ ॥

ਹੈਂ ਤੋ ਏਕ ਰਮਈਆ ਕੋ ਹੀ ਪੂਜਨ ਲੇਤਾ ਹੋਂ,ਆਨਦੇਵ ਹੋਰ ਦੇਵਤਯਾਂ ਕਾ ਬਦਲਾਵਨਾ ਦੇਤਾ ਹੋਂ । ਕਿੰਬਾ ਹੋਰ ਦੇਵਤੇ ਕੇ ਬਦਲੇ ਰਾਮ ਕੋ ਨਹੀਂ ਦੇਂਦਾ ॥ ਰਹਾਉ ॥ ਜੋ ਪੁਰਸ਼ ਸ਼ਿਵ ਸ਼ਿਵ ਕਰਤਾ ਹੂਆ ਧਜਾਵੇ ਪੂਰਨ ਉਪਾਸਨਾ ਤੇ ਸ਼ਿਵ ਰੂਪ ਹੋ ਜਾਏਗਾ,ਜੇਉਪਾਸਨਾਨੂਨ ਹੋਈ ਤਾਂ ਬੈਲ ਹੋਵੇਗਾ ਸ਼ਿਵਜੀ ਉਪਰ ਚੜ੍ਹਕੇ ਡਉਰੂ ਬਜਾਵੇਂਗੇ ॥ ੨ ॥

ਜੋ ਪੁਰਸ਼ ਮਹਾਂ ਮਾਈ ਦੇਵੀ ਕੀ ਪੂਜਾ ਕਰਤਾ ਹੈ ਸੋਨਰ ਪੁਰਸ਼ ਤੇ ਨਾਰਿ ਹੋਕੇ ਅਉਤਰਤਾ ਹੈ ॥ ੩ ॥

ਪੀਪਾ ਜੀ ਦੇਵੀ ਕੋ ਪੂਜਨ ਕਰਤੇ ਹੂਏ ਮਨ ਸੁਧੀ ਸੇ ਪੂਛਨੇ ਲਗੇ ਹੇ ਭਗਵਤੀ ਮੁਕਤੀ ਕਾ ਵਰ ਦੇਹ, ਦੇਵੀ ਨੇ ਕਹਾ ਹੋਰ ਜੋ ਚਾਹੇਂ ਸੋ ਦੇਤੀ ਹਾਂ। ਪੀਪਾ ਜੀ ਕਹੈਂ ਤੂੰ ਆਦਿ ਭਵਾਨੀ ਕਹੀਦੀ ਹੈਂ ਤੇ ਮੁਕਤੀ ਕਾ ਵਰ ਕਹਾਂ ਛਪਾਇਆ ਹੈ॥ ੪ ॥

ਗੁਰਾਂ ਕੀ ਮਤਿ ਲੈਕੇ ਰਾਮ ਨਾਮ ਗਹੁ ਮੀਤਾ ਹੇ ਮਿਤ੍ਰ! ਨਾਮ-ਦੇਵ ਜੀ ਕਹੈਂ ਇਉਂ ਕਹਿੰਦੀ ਹੈ ਗੀਤਾ ਵੀ ਭਗਵਾਨ ਕੀ ਨਾਮ ਕੇ ਜਪਨ ਪਾਠ ਕਰਨੇ ਵਾਲਾ ਮੋਖ ਹੋਤਾ ਹੈ॥੫॥੨॥੬॥

ਬਿਲਾਵਲੁ ਗੋਂਡ

ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ ਰਹਾਉ ॥ ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ। ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥ ੧ ॥ ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ। ਮੋਦੀ ਕੇ ਘਰਿ ਖਾਣਾ ਪਾਕਾ ਵਾ[illegible] ਲੜਕਾ ਮਾਰਿਆ ਥਾ ॥ ੨ ॥ ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ। ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥ ੩ ॥ ਹਿੰਦੂ ਅੰਨ੍ਹਾ ਤੁਰਕੂ ਕਾਣਾ। ਦੁਹਾਂ ਤੇ ਗਿਆਨੀ ਸਿਆਣਾ। ਹਿੰਦੂ

**ਪੂਜੈ ਦੇਹੁਰਾ ਮੁਸਲਮਾਣੁ ਮਸੀਤ ॥ ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥ ੪ ॥ ੩ ॥੭॥**

ਨਿਰਗੁਨ ਬ੍ਰਹਮ ਕੀ ਮੁਖਤਾ ਹੈ ਕੋ ਨਿੰਦਾ ਨਹੀਂ ਸਮਝਨੀ ਇਸ ਮੇਂ,ਕੋਈ ਪੰਡਿਤ ਸ੍ਰਗੁਨ ਬ੍ਰਹਮ ਕੀ ਮੁਖਤਾ ਕਹੈ ਅਰ ਨਿਰਗੁਨ ਕੀ ਗੌਨਤਾ ਕਰਤਾ ਥਾ ਤਿਸਕਾ ਪੱਖ ਹਟਾਵਨ ਲੀਏ ਪ੍ਰਸੰਗ ਕਹਤੇ ਹੈਂ। ਆਜ ਮਨੁਖਾ ਜਨਮ ਮੇਂ ਬੀਠਲ ਬ੍ਰਹਮ ਕੋ ਦੇਖਾ ਹੈ ਹਮ ਨੇ ਮੂਰਖੋਂ ਕੋ ਸਮਝਾਤੇ ਹਾਂ। ਹੇ ਪਾਂਡੇ ਗਾਇਤ੍ਰੀ ਸੋਈ ਹੈ ਜੋ ਸਪਰਧਾ ਕਰਕੇ ਸਵਿਤ੍ਰੀ ਸਾਥ ਬ੍ਰਹਮਾ ਜੀ ਕਾ ਸ੍ਰਾਪ ਲੀਆ,ਗਊ ਕਾ ਰੂਪ ਧਾਰਨ ਕਰ ਲੋਧੇ ਜੱਟ ਕਾ ਖੇਤ ਖਾਨੇ ਲਗੀ ਤਿਸਨੇ ਲਾਠੀ ਸੇ ਟੰਗੜੀ ਤੋੜੀ ਲੰਗ-ੜਾਤੀ ਹੂਈ ਗਊ ਜਾਤੀ ਥੀ,ਐਸੀ ਗਾਇਤ੍ਰੀ ਕਾ ਮਾਨ ਕਰਤਾ ਹੈਂ ਕਿੰਵਾ ਲੋਧੇ ਸੰਕੇਤੀ ਪਾਪੋਂ ਕਾ ਖੇਤ ਅੰਤਹ ਕਰਨ ਮੇਂ ਨਾਸ਼ ਕਰਤੀ ਥੀ ਵਸਿਸ੍ਟ ਜੀ ਨੇ ਜੁਗਤੀ ਰੂਪੀ ਲਾਠੀ ਸੇ ਤਿੰਨ ਪਦ ਕੀਏ ਬਤੀ ਅੱਖਰ ਕੇ ਚੱਵੀ ਕੀਏ ਖੰਡਿਤ ਭਈ ਹੈ,ਜਾਤੀ ਪੜ੍ਹੀਤੀ ਹੈ ॥ ੧ ॥

ਬਹੁੜ ਹੇ ਪੰਡਤ ਤੁਮਰਾ ਮਹਾਂਦੇਵ ਧੌਲੇ ਉਜਲੇ ਬੈਲ ਪਰ ਚੜ੍ਹਾ ਹੂਆ ਦੇਖਾ ਥਾ ਆਵਤਾ,ਮੋਦੀ ਸਿਖ ਥਾ ਸ਼ਿਵਾਂ ਕਾ ਉਸਕੋ ਕਹਨੇ ਲਗਾ ਹਮਾਰਾ ਬੈਲ ਮਨੁਖ ਕਾ ਮਾਸ ਖਾਏਗਾ ਉਸਕਾ ਲੜਕਾ ਮਾਰਾ ਥਾ ਬੈਲ ਕੇ ਲੀਏ,ਪੁਨਾ ਮੋਦੀ ਨਾਮ ਇਸਤ੍ਰੀ ਕੇ ਘਰ ਮੈਂ ਖਾਨਾ ਖਾਨੇ ਗਏ ਰਸਤੇ ਮੇਂ ਗਣੇਸ਼ ਨੇ ਰੋਕਾ ਕੌਨ ਹੈ ਰੇ ਅੰਦ੍ਰ ਜਾਤਾ,ਹਮਾਰੀ ਮਾਤਾ ਅੰਦ੍ਰ ਹੈ ਮਤ ਜਾਨਾ। ਸ਼ਿਵਾਂ ਨੇ ਜਾਨਾ ਇਹ ਪੁਤਰ ਕਦ ਕਾ ਹੈ, ਕੋਪ ਸੇ

ਤ੍ਰਿਸੂਲ ਮਾਰਕੇ ਪਾਰਬਤੀ ਕਾ ਲੜਕਾ ਮਾਰਾ ਥਾ ਐਸੇ ਤਾਮਸੀ ਰੂਪ ਜੋ ਸ਼ਿਵ ਹੈਂ ਤਿਨ ਕੋ ਨਿਰਗੁਨ ਬ੍ਰਹਮ ਕਾ ਸਦ੍ਰਿਸ ਕਹਿਤਾ ਹੈਂ ? ॥ ੨ ॥

ਜੇ ਰਾਮਚੰਦ ਕੀ ਬਾਤ ਕਹੋ ਤਾਂ ਨਿਰਗੁਣ ਕੇ ਸਦ੍ਰਿਸ ਸੋ ਭੀ ਵਿਅਕਤੀ ਮਾਤ੍ਰ ਨਹੀਂ ਹੋ ਸਕਦੇ। ਹੇ ਪੰਡਿਤ ! ਤੁਮਰਾ ਰਾਮਚੰਦ ਸੋ ਭੀ ਜੰਗਲ ਮੇਂ ਆਵਤਾ ਹੂਆ ਦੇਖਾ ਥਾ, ਮਾਤਾ ਕੇ ਵਰ ਕਰਕੇ ਬਨਬਾਸ ਹੂਆ, ਰਾਵਨ ਸਾਥ ਸਰਬਰੀਬਰਾ-ਬਰੀ ਹੋਈ, ਰਾਮ ਜੀ ਨੇ ਰਾਵਨ ਕੀ ਭੈਣ ਕੇ ਨਾਕ ਕਾਨ ਕਾਟੇ ਰਾਵਨ ਸੀਤਾ ਕੋ ਲੇਗਯਾ ਸਰਬਰੀ ਹੋਈ, ਘਰ ਕੀ ਇਸਤ੍ਰੀ ਗਵਾਈ ਥੀ, ਸਿਧ ਕਿਆ ਭਯਾ ਕਿ ਨਿਰਗੁਨ ਬ੍ਰਹਮ ਕੀ ਉਸਤਤੀ ਹੈ, ਪੁਨਾ ਪਰਮਤ ਖੰਡਨ ਹੈ ਹੋਰ ਨਿੰਦਾ ਨਹੀਂ ਜਾਨਨੀ, ਤਾਤ ਪਰਜ ਕੋ ਨਾ ਜਾਨਨੇ ਸੇ ਹਿੰਦੂ ਅੰਨਾ ਹੈ ਲੋਕ ਪਰਲੋਕ ਕੀ ਗਜਾਤ ਸੂਨ ਹੋਨੇ ਕਰ, ਕਿੰਬਾ ਇਕ ਉਪਾਸ਼ਨਾ ਹੋਨੇ ਕਰ ਪੰਜਾਂ ਕੇ ਪੰਜ ਹੀ ਗੁਰੂ ਹੋਵੇਂਗੇ, ਮੁਸਲਮਾਨ ਹਜ਼ਾਰ ਲੱਖ ਹੋਨਗੇ ਤਾਂ ਭੀ ਨਿਮਾਜ਼ ਰੋਜ਼ਾ ਇਕ ਹੀ ਹੈ, ਉਪਾਸ਼ਨਾ ਇਕ ਅੱਖ ਹੈ ਵਾ ਹਿੰਦੂ ਤਾਂ ਅੰਨਾ ਭਯਾ ਤਾਂ ਕਿਆ ਤੁਰਕੂ ਨਾ, ਤੁਰਕ ਅੰਨ੍ਹਾਂ ਨਹੀਂ ਕਿੰਤੂ ਤਰਕ ਵੀ ਅੰਧਾ ਹੈ ਅਭੇਦਤਾ ਤੁਰਕ ਮਤ ਮੈਂ ਨਹੀਂ ਹੈ ਇਸ ਹੇਤੂ ਸੇ ਅੰਨਾਂ ਹੈ ਤੁਰਕ ॥ ੪॥ ੩ ॥ ੭ ॥



ਰਾਗੁ ਗੋਂਡ ਬਾਣੀ ਰਵਿਦਾਸ ਜੀਉ ਕੀ ਘਰ ੨

ੴ ਸਤਿਗੁਰਪ੍ਰਸਾਦਿ ॥

ਮੁਕੰਦ ਮੁਕੰਦ ਜਪਹੁ ਸੰਸਾਰ । ਬਿਨੁ ਮੁਕੰਦ ਤਨੁ ਹੋਇ ਅਉਹਾਰ । ਸੋਈ ਮੁਕੰਦੁ ਮੁਕਤਿ ਕਾ ਦਾਤਾ ॥ ਸੋਈ ਮੁਕੰਦੁ ਹਮਰਾ ਪਿਤ ਮਾਤਾ॥੧॥ ਜੀਵਤ ਮੁਕੰਦੇ ਮਰਤ ਮੁਕੰਦੇ । ਤਾਕੇ ਸੇਵਕ ਕਉ ਸਦਾ ਅਨੰਦੇ ॥ ੧ ॥ ਰਹਾਉ ॥ ਮੁਕੰਦ ਮੁਕੰਦ ਹਮਾਰੇ ਪ੍ਰਾਨੰ । ਜਪਿ ਮੁਕੰਦ ਮਸਤਕਿ ਨੀਸਾਨੰ । ਸੇਵ ਮੁਕੰਦ ਕਰੈ ਬੈਰਾਗੀ । ਸੋਈ ਮੁਕੰਦੁ ਦੁਰਬਲ ਧਨੁ ਲਾਧੀ ॥ ੨ ॥ ਏਕੁ ਮੁਕੰਦੁ ਕਰੈ ਉਪਕਾਰੁ । ਹਮਰਾ ਕਹਾ ਕਰੈ ਸੰਸਾਰੁ । ਮੇਟੀ ਜਾਤਿ ਹੂਏ ਦਰਬਾਰਿ । ਤੁਹੀ ਮੁਕੰਦ ਜੋਗ ਜੁਗਤਾਰਿ ॥ ੩ ॥ ਉਪਜਿਓ ਗਿਆਨੁ ਹੂਆ ਪਰਗਾਸ। ਕਰਿ ਕਿਰਪਾ ਲੀਨੇ ਕੀਟ ਦਾਸ । ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ । ਜਪਿ ਮੁਕੰਦ ਸੇਵਾ ਤਾਹੂ ਕੀ॥੪ ॥੧॥

ਰਵਿਦਾਸ ਜੀ ਉਪਦੇਸ਼ ਦੇਤੇ ਹੈਂ ਹੇ ਪੁਰਸ਼ੋ ਮੁਕੰਦ ਮੁਕਤੀ ਕਾ ਜੋ ਦਾਤਾ ਹੋਵੇ ਸੋ ਕਹੀਏ ਮੁਕੰਦ ਤਿਸ ਮੁਕੰਦ ਕੋ ਜਪਹੁ। ਹੇ ਸੰਸਾਰ ਕੇ ਪੁਰਸ਼ੋ! ਬਿਨ ਮੁਕੰਦ ਕੇ ਜਪਨ ਤੇ ਤਨ ਅਓ ਬਹੁੜੋ ਹਾਰ ਹੋਵੇਗਾ ਕਿਆ ਨਾਸ਼ ਹੋਤਾ ਹੈ, ਜੋ ਮੁਕਤ ਕਾ ਦਾਤਾ ਹੈ ਸੋਈ ਮੁਕੰਦ ਹੈ। ਹਮਰਾ ਤੇ ਮਾਤਾ ਪਿਤਾ ਕੀ ਨਿਆਈਂ ਹੈ ਮੁਕੰਦ ॥ ੧ ॥ ਜੀਂਵਦੇ ਵੀ ਮੁਕੰਦ ਕੋ ਜਪਤੇ ਹਾਂ ਮਰੇ ਵੀ ਮੁਕੰਦ ਕੋ ਜਪਤੇ ਹਾਂ। ਕਿੰਬਾ ਮੁਕੰਦ ਕੋ ਜਪੀਏ ਤਾਂ ਜੀਵੀਦਾ ਹੈ, ਜੇ ਮੁਕੰਦ ਭੁਲ ਜਾਏ ਤਾਂ ਮਰਨਾ ਹੋਂਦਾ ਹੈ ਤਿਸ ਮੁਕੰਦ ਕੇ ਜਪਨ ਵਾਲੇ ਕੋ ਸਦਾ ਹੀ ਅਨੰਦ ਰਹਿਤਾ ਹੈ। ਰਃ। ਹਮਾਰੇ ਪ੍ਰਾਨ ਰੂਪ ਹੈ ਜੋ ਮੁਕਤੀ ਕਾ ਬੱਦਲ ਰੂਪ ਹੈ ਮੁਕੰਦ,ਜਪੀਦਾ ਹੈ ਮੁਕੰਦ ਕੋ ਮਸਤਕ ਕੇ ਨੀਸ਼ਾਨ ਲਿਖੇਂ ਕਰ, ਜੋ ਬੈਰਾਗੀ ਹੈ ਸੰਸਾਰ ਕੀ ਤਰਫੋਂ ਸੋਈ ਮੁਕੰਦ ਕੀ ਸੇਵਾ ਕਰਦਾ ਹੈ, ਸੋ ਮੁਕੰਦ ਕਾ ਨਾਮ ਸਰੂਪ ਮੇਂ ਦੁਰਬਲ ਕੋ ਧਨ ਕੀ ਖ਼ਾਣ ਲਧੀ ਹੈ ਤਾਂਤੇ ਮੁਕਤੀ ਕੀ ਇਛਾ ਹੋਵੇ ਤਾਂ ਮੁਕੰਦ ਕੋ ਹੀ ਜਪੇ ਪੁਰਸ਼ ॥ ੨ ॥

ਮੁਕੰਦ ਜੋ ਪ੍ਰਮੇਸ਼ਰ ਹੈ ਏਕ ਸਭ ਤੇ ਉਪਕਾਰ ਕਰਤਾ ਹੈ ਹਮਾਰਾ ਸੰਸਾਰ ਨੇ ਕਿਆ ਕਰਨਾ ਹੈ ਜਾਤ ਪਾਤ ਕਾ ਅਭਮਾਨ ਮੇਟਕੇ ਦਰਬਾਰ ਕੇ ਰਹਿਨੇ ਵਾਲੇ ਹੋਏ ਹੇ ਮੁਕੰਦ ਤੁਹੀਂ ਜੁਗੋਂ ਜੁਗੋਂ ਮੈਂ ਤਾਰਨੇ ਵਾਲਾ ਹੈਂ ॥ ੩ ॥

ਜਿਸਕਾ ਸਾਰੇ ਪ੍ਰਗਾਸ ਹੋ ਰਹਿਆ ਹੈ ਤਿਸ ਕਾ ਗਯਾਨ ਉਪਜਿਆ,ਕੀਟ ਕੀੜੇ ਸਾਂ ਗੁਰਾਂ ਨੇ ਕ੍ਰਿਪਾ ਕਰਕੇ ਦਾਸ ਕੀਤੇ। ਰਵਿਦਾਸ ਜੀ ਕਹੈਂ ਅਬ ਤ੍ਰਿਸ਼ਨਾ ਚੂਕੀ ਦੂਰ ਭਈ ਕਿਸੀ

ਵਸਤੂ ਕੀ ਤ੍ਰਿਸ਼ਨਾ ਨਹੀਂ ਰਹੀ ਜਪਨਾ ਵੀ ਮੁਕੰਦ ਕਾ ਸੇਵਾ ਵੀ ਮੁਕੰਦ ਕੀ ਕਰਦੇ ਹਾਂ ॥ ੪ ॥ ੧ ॥

ਗੋਂਡ

ਜੇ ਓਹੁ ਅਠਿਸਠਿ ਤੀਰਥ ਨ੍ਹਾਵੈ। ਜੇ ਓਹੁ ਦੁਆਦਸ ਸਿਲਾ ਪੂਜਾਵੈ। ਜੇ ਓਹੁ ਕੂਪ ਤਟਾ ਦੇਵਾਵੈ। ਕਰੈ ਨਿੰਦ ਸਭ ਬਿਰਥਾ ਜਾਵੈ॥੧॥ ਸਾਧ ਕਾ ਨਿੰਦਕੁ ਕੈਸੇ ਤਰੈ॥ ਸਰਪਰ ਜਾਨਹੁ ਨਰਕ ਹੀ ਪਰੈ ॥੧॥ ਰਹਾਉ॥ ਜੇਓਹੁ ਗ੍ਰਹਨ ਕਰੈ ਕੁਲਖੇਤਿ ॥ ਅਰਪੈ ਨਾਰਿ ਸੀਗਾਰ ਸਮੇਤਿ। ਸਗਲੀ ਸਿਮ੍ਰਿਤਿ ਸ੍ਰਵਨੀ ਸੁਨੈ॥ ਕਰੈ ਨਿੰਦ ਕਵਨੈ ਨਹੀ ਗੁਨੈ ॥ ੨ ॥ ਜੇ ਓਹੁ ਅਨਿਕ ਪ੍ਰਸਾਦ ਕਰਾਵੈ॥ ਭੂਮਿ ਦਾਨ ਸੋਭਾ ਮੰਡਪਿ ਪਾਵੈ। ਅਪਨਾ ਬਿਗਾਰਿ ਬਿਰਾਂਨਾ ਸਾਂਢੈ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥ ੩ ॥ ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ ਪਾਹਾਰਾ ॥ ਨਿੰਦਕੁ ਸੋਧਿ ਸਾਧਿ ਬੀਚਾਰਿਆ॥ ਕਹੁ ਰਵਿਦਾਸ ਪਾਪ ਨਰਕਿ ਸਿਧਾਰਿਆ॥ ੪॥ ੨॥

ਅਬ ਕਾਵ ਕੀ ਰੀਤ ਅਨਸਾਰ ਉਪਮੇਲੁਪਤ ਅਲੰਕਾਰ ਕਹੈਂ।ਕੋਈ ਨਿੰਦਾ ਕਰਤਾ ਥਾ ਸੰਤੋਂ ਕੀ ਤਿਸਕੋ ਕਹੈਂ ਹੇ ਪੁਰਸ਼ਾ! ਸਾਧੂ ਕਾ ਨਿੰਦਕ ਕੈਸੇ ਤਰੇ,ਉਸਕਾ ਤਰਨਾ ਕਦੀ ਵੀ ਨਹੀਂ ਹੋਤਾ,ਇਨ੍ਹੋਂ ਕੀ ਨਿੰਦਾ ਕਾ ਪਾਪ ਉਤ੍ਰਤਾ ਨਹੀਂ। ਪ੍ਰਥਮੇ ਨਿੰਦਾ ਕਰਕੇ ਓਹ ਨਿੰਦਕ ਅਠਾਹਠ ਤੀਰਥੋਂ ਮੈਂ ਨ੍ਹਾਂਵਦਾਫਿਰੇ ਫੇਰਨਿੰਦਕ ਦੁਆਦਸਸਿਲਾ(ਬਾਰਾਂਸ਼ਿਵਲਿੰਗ ਹੈਂ,ਜਿਸ ਵਕਤ ਸ਼ਿਵਾਂ ਨੇ ਲਿੰਗ ਬਧਾਨਾਕਰਿਆ ਤਾਂ ਬਾਰਾਂ ਟੋਟੇ ਲਿੰਗ ਕੇ ਭੁਏ)ਵਸ਼ੇਸ਼ਰਨਾਥ ਤੇ ਬੈਜਨਾਥ ਵੀ ਹੈਂ ਤਿਨਾਂ ਬਾਰਾਂ ਕੀ ਪੂਜਨ ਕਰਦਾ ਹੈ, ਹੋਰ ਪਾਸੋਂ ਪੂਜਾਏ ਜੇਕਰ ਨਿੰਦਕ ਕੂਪ ਵਾ ਤਲਾ ਲਵਾਵੇ ਨਿੰਦਾ ਕਰਨੇ ਕਰ ਸਭ ਬਿਰਥਾ ਜਾਵੇਗਾ ॥ ੧ ॥ ਇਹ ਸਮਾਨ ਪੁਰਸ਼ੋਂ ਕੀ ਨਿੰਦਾਕਾ ਫਲ ਹੈ ਤੇ ਜੋ ਸਾਧੂਕਾ ਨਿੰਦਕ ਹੈ ਸੋ ਕੈਸੇ ਤਰੇਗਾ? ਸਰ ਪਰ ਜਰੂਰ ਹੀ ਜਾਨੋਂ ਨਰਕਾਂ ਵਿਚ ਹੀ ਪਰੇਗਾ।ਰਕ਼ ਜੇਕਰ ਓਹ ਨਿੰਦਕ ਪੁਰਸ਼ ਗ੍ਰਹਿਨ ਕਰੇ ਕੁਰਖੇਤਰ ਮੇਂ ਜਾ ਕਰ ਆਪੇ ਨਾਰੀ ਕੋ ਸਿੰਗਾਰ ਕਰਕੇ, ਸੋਲਾਂ ਪ੍ਰਕਾਰ ਕਾ ਸ਼ਿੰਗਾਰ ਹੈ। ਕਬਿਤ-ਪ੍ਰਥਮ ਸਕਲ ਸੁਚ ਮੰਗਲ ਅੰਗ ਬਾਸ ਜਾਵਕ ਸੁਦੇਸ ਕੇਸ ਪਾਸ ਕੋ ਸੁਧਾਰਬੋ। ਅੰਗ ਰਾਗ ਭੂਖਨ ਬਿਬਧ ਮੁਖ ਬਾਸ ਰਾਗ ਕਜਲ ਕਲਿਤ ਲੋਲ ਲੋਚਨ ਨਿਹਾਰਬੋ।ਬੋਲਨ ਹਸਨ ਚਿਤ ਚਾਤਰੀ ਚਲਨ ਚਾਰ ਪਲਿ ਪਲਿ ਬ੍ਰਿਤ ਪ੍ਰਤਿ ਬ੍ਰਤਿ ਪ੍ਰਤਿ ਪਾਰਬੋ। ਕੇਸੋ ਦਾਸ ਸਹੁਲਾਸ ਕਰਹੁ ਕੁਵਰ ਰਾਧੇ ਇਹ ਬਿਧ ਖੋੜਸ ਸਿੰਗਾਰਨ ਸਵਾਰਬੋ॥ ੧ ॥

ਐਸੇ ਸਿੰਗਾਰ ਕਰਕੇ ਇਸਤ੍ਰੀ ਬ੍ਰਾਹਮਣੋਂ ਕੋ ਸੌਂਪਤੇ ਹੈਂ ਧਨੀ ਪੁਰਸ਼ ਫੇਰ ਧਨ ਦੇਕੇ ਲੈ ਲੈਂਦੇ ਹੈਂ ਫੇਰ ਬ੍ਰਾਹਮਨ

ਪਾਸੋਂ ਫੇਰ ਸਤਾਈ ਸਿਮ੍ਰਿਤੀ ਵਾਖੀਂ ਜਨ ਕੀ ਵਿਸਿਸ਼ਟੀ ਇਤਾਦਿ ਸ੍ਰਵਨੋਂ ਮੇਂ ਸੁਨੇ ਜੋ ਨਿੰਦਾ ਕਰੇ ਤਾਂ ਕਿਸੀ ਅਰਥ ਨਹੀਂ ਹੈ॥ ੨ ॥

ਨਿੰਦਕ ਪੁਰਸ਼ ਅਨੇਕ ਪ੍ਰਕਾਰ ਪ੍ਰਸ਼ਾਦ ਲਡੂ ਪੇੜਾ ਖਵਾਵੈ ਭੂਮਿ ਦਾਨ ਕਰੇ ਮੰਡਿਪ ਦੇਸੋਂ ਮੈਂ ਸੋਭਾ ਪਾਵੇ ਅਪਨਾ ਕਾਰਜ ਬਿਗਾਰ ਕੇ ਦੂਜੇ ਕਾ ਸਾਂਵੇ ਸਵਾਰੇ ਨਿੰਦਾ ਕਰੇ ਗਾ ਤਾਂ ਬਹੁਤ ਹੀ ਜੂਨੋਂ ਮੈਂ ਹਾਂਵੇ ਫਿਰੇਗਾ ਜਰੂਰ ॥ ੩ ॥

ਹੇ ਸੰਸਾਰ ਕੇ ਲੋਕੋ ਤੁਸੀ ਨਿੰਦਾ ਕਿਸ ਵਾਸਤੇ ਕਰਤੇ ਹੋ ਨਿੰਦਾ ਕਰਨੀ ਨਹੀਂ ਚਾਹੀਦੀ ਨਿੰਦਕ ਕਾ ਪਸਾਰਾ ਕਾਰ ਬਿਹਾਰ ਪ੍ਰਗਟ ਹੈ ਜੋ ਜੋ ਕਰਤੱਤ ਕਰਦਾ ਹੈ ਸੋ ਜਾਹਰ ਪ੍ਰਗਟ ਹੋਂਦਾ ਹੈ, ਸੰਸਾਰ ਸ਼ੀਸ਼ੇ ਕੀ ਤਰਾਂ ਹੈ ਸਭ ਬਾਤਾਂ ਜਾਹਰ ਹੋ ਜਾਂਦੀਆਂ ਹੈਂ ਨਿੰਦਕ ਪੁਰਸ਼ ਕੋ ਸਾਧਾਂ ਨੇ ਸੋਧਕੇ ਵੀਚਾਰਿਆ ਹੈ ਹਛੀ ਤਰਾਂ ਨਿਰਨਾ ਕਰਕੇ ਦੇਖਿਆ ਹੈ ਨਿੰਦਕ ਕਾ ਦਾਰੂ ਕੋਈ ਨਹੀਂ "ਸਗਲੇ ਔਖਧ ਕੀਤਿਆਂ ਨਿੰਦਕ ਕਾ ਦਾਰੂ ਨਾਹਿ"।ਕੋਈ ਪੁਰਸ਼ ਨਿੰਦਕ ਨੂੰ ਤਾਰ ਨਹੀਂ ਸਕਦਾ,ਨਿੰਦਾ ਸਰਬ ਕਰਮੋਂ ਸੇ ਬੂਰੀ ਹੈ,ਰਵਿਦਾਸ ਜੀ ਕਹਿੰਦੇ ਹੈਂ ਨਿੰਦਾ ਰੂਪ ਪਾਪ ਕਰਨੇ ਵਾਲਾ ਪਾਪੀ ਨਰਕ ਕੋ ਸਿਧਾਰ ਗਿਆ ਨਰਕਾਂ ਵਿਚ ਹੀ ਜਾਂਦਾ ਭਇਆ ਨਰਕਾਂ ਤੇ ਨਾ ਬਚਤਾ ਭਇਆ ਨਿੰਦਕ। ਯਾਰਾਂ ਸਬਦ ਕਬੀਰ ਕੇ ਸਤ ਨਾਮਦੇਵ ਕੇ ਦੋ ਰਵਿਦਾਸ ਕੇ ਬੀ ਸਬਦ ਗੋਂਡ ਕੇ ਭਏ ਸਭ ਗੋਂਡ ਸਮਾਪਤਿ ਹੂਆ॥ "ਪਰਮ ਬ੍ਰਹਮ ਪ੍ਰਮਾਤਮਾ ਸਤਿਗੁਰ ਨਾਨਕ ਦੇਵ। ਊਹੀ ਰੂਪ ਗੁਰ ਦਸਮ ਹੈ ਭਗਤ ਕਰੇਂ ਜਹਿ ਸੇਵ" ॥੧ ॥

-o-

ਰਾਗ ਗੌਂਡ ਕਰਿ ਇਤੀ ਅਬ ਲਿਖੁ ਰਾਮਕਲੀ ਰਾਗ।
ਸਭ ਸਤਿਗੁਰ ਬੰਦਨਾ ਸਫਲ ਹੋਹਿ ਨਿਜ ਭਾਗ ॥ ੧ ॥

ਗੌਂਡ ਰਾਗ ਕੀ ਸਮਾਪਤੀ ਕਰਕੇ ਰਾਮਕਲੀ ਰਾਗ ਮੇਂ ਜੋ ਸ੍ਰੀ ਗੁਰੂ ਜੀ ਨੇ ਆਪਨੇ ਮੁਖਾਰ ਬਿੰਦ ਤੇ ਉਚਾਰਨ ਕਰੀ ਹੈ ਇਹ ਬਾਣੀ ਕੋਈ ਨਹੀਂ ਲਿਖਦਾ ਭਗਤ ਬਾਣੀ ਮੇਂ, ਗੁਰੂ ਜੀ ਕੇ ਭਗਤ ਰਬਾਬੀ ਸਬਦ ਉਚਾਰਨੇ ਵਾਲੇ ਰਾਗ ਮੇਂ ਉਨਕੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੇਂ ਚੜ੍ਹੀ ਹੈ ਤਾਂ ਭਗਤਾਂ ਵਿਚ ਲਿਖਨੀ ਚਾਹੀਦੀ ਹੈ ਕਿਸੀ ਕੋ ਖਬਰ ਨਹੀਂ ਹੈ ਇਸ ਬਾਣੀ ਕੇ ਲਿਖਣੇ ਕੀ, ਇਸ ਕਾ ਮਹਾਤਮ ਬਹੁਤ ਹੀ ਵਡਾ ਹੈ ਇਕ ਕੁਸ਼ਟ ਨਿਵਾਰਨੀ ਵੀ ਇਹ ਬਾਨੀ ਹੈ ਦੂਜਾ ਟਿੱਕੇ ਕੀ ਵਾ ਰਾਜ ਗੱਦੀ ਵਾ ਹੋਰ ਮੁਰਾਤਬਾ ਮਿਲਨੇ ਵਕਤ ਇਸਕਾ ਪਾਠ ਕਰੇ ਜਿਤਨਾ ਹੋ ਸਕੇ ਨਾਲੇ ਮੁਸ਼ਕਲ ਵੀ ਪਾਠ ਅਰਥ ਮੇਂ ਜ਼ਰੂਰ ਹੀ ਲਿਖਨੀ ਚਾਹੀਏ, ਗਜਾਨੀਆਂ ਕੀ ਬਨੀ ਹੋਈ ਲੋਕਾਂ ਨਾਲੋਂ ਵਿਲਖਣਤਾ ਚਾਹੀਏ ਨਹੀਂ ਤੇ ਓਸਾ ਹੀ ਹੈ। ਅਵਤਰਨਕਾ ਐਸੇ ਹੈ ਸੰਪਰਦਾਇ ਮੈਂ:—ਪੂਰਬ ਦੇਸ ਮੈਂ ਦੋ ਰਬਾਬੀ ਰਾਗ ਗਾਇ ਕਰ ਉਪਜੀਵਕਾ ਕਰੇਂ ਪਰੰਤੂ ਤੰਗ ਦਸਤੀ ਸੇ ਰਹੇਂ ਫਿਰਤੇ ੨ ਦੇਸੋਂ ਮੈਂ ਸ੍ਰੀ ਗੁਰੂ ਜੀ ਕੀ ਪ੍ਰਭਤਾ ਸੁਨੀ ਕਿ ਮਾਝੇ ਦੇਸ ਮੈਂ ਸ੍ਰੀ ਅੰਮ੍ਰਿਤਸਰ ਤੀਰਥ ਰਾਜ ਗੁਰੂ ਜੀ ਨੇ ਰਚਿਆ ਹੈ ਕਲਜੁਗ ਕੇ ਜੀਵੋਂ ਕੋ ਉਧਾਰਨੇ ਵਾਸਤੇ, ਉਸਤਤੀ ਸੁਨ ਕੇ ਸ੍ਰੀ ਅੰਮ੍ਰਿਤਸਰ ਆ ਕੇ ਸ੍ਰੀ ਗੁਰੂ ਪੰਚਮ ਪਾਤਸ਼ਾਹ ਕੋ ਮਿਲੇ, ਗੁਰੂ ਜੀ ਨੇ ਰਾਗ ਗਾਵਨੇ ਵਾਲੇ ਦੇਖਕੇ ਪਾਸ ਰਖ ਲਏ ਉਨਕੀ ਉਪਜੀਵਕਾ ਲਗਾ ਦਿੱਤੀ ਸਭਾ ਮੈਂ ਕੀਰਤਨ ਕਰਨ, ਬਹੁਤ

ਅਨੰਦ ਹੋਇਆ ਕਰੇ,ਕਈ ਦਿਨ ਗੁਜਰ ਗਏ। ਇਕ ਸਮੇਂ ਬਲਵੰਡ ਕੀ ਧੀ ਜ੍ਵਾਨ ਹੋਈ ਅਤੇ ਬਲਵੰਡ ਨੇ ਕਹਾ ਗੁਰੂ ਜੀ ਨੂੰ ਹੇ ਮਹਾਰਾਜ! ਸਾਨੂੰ ਕੁਛ ਧਨ ਮਿਲੇ ਕਿ ਕੰਨਿਆਂ ਕਾ ਵਿਵਾਹ ਕਰੀਏ,ਤਾਂ ਗੁਰੂ ਜੀ ਨੇ ਕਹਾ ਵਿਸਾਖੀ ਮੈਂ ਜੋ ਧਨ ਆਵੇਗਾ ਤੁਸਾਡੇ ਕੋ ਦੇਵਾਂਗੇ,ਕਹਿਨੇ ਲਗੇ ਹੱਛਾ ਜੀ। ਜਦ ਵਿਸਾਖੀ ਕਾ ਮੇਲਾ ਹੋਇਆ ਤਾਂ ਇਕ ਸੌ ਰੁਪੈਯਾ ਆਇਆ, ਡੂਮਾਂ ਨੇ ਸਮਝਾ ਕਿ ਗੁਰਾਂ ਨੇ ਸਿਖਾਂ ਕੋ ਸਿਖਲਾਕੇ ਰੁਪੈਯਾ ਨਹੀਂ ਚੜ੍ਹਨੇ ਦਿਤਾ,ਇਹ ਸੰਕਲਪ ਰਿਦੇ ਵਿਚ ਧਰਕੇ ਸਭਾਕੇ ਵਖਤ ਕੀਰਤਨ ਕਰਨ ਕੋ ਨਾ ਆਏ, ਗੁਰੂ ਜੀ ਉਡੀਕ ਉਡੀਕ ਕੇ ਸਿਖ ਭੇਜੇ ਸੱਦ ਲੈ ਆਓ, ਭਾਈ ਗੁਰਦਾਸ ਜੀ ਗਏ ਤਾਂ ਨਾਂ ਆਏ ਫੇਰ ਬਾਬੇ ਬੁਢੇ ਨੂੰ ਭੇਜਾ ਤਾਂ ਭੀ ਨਾ ਆਏ। ਸ੍ਰੀ ਗੁਰੂ ਜੀ ਉਨ ਕੋ ਲ੍ਯਾਨਾ ਕਰਨ ਵਾਸਤੇ ਆਪ ਗਏ ਜਾਕੇ ਕਹਿਨੇ ਲਗੇ ਭਾਈ ਜੀ! ਬਹੁਤ ਵਡਾ ਉਤਸ਼ਾਹ ਵਿਵਾਹ ਦਾ ਨਾ ਚਾਹੀਏ ਗ੍ਰੀਬੀ ਗੁਜਾਰਾ ਹਛਾ ਹੋਤਾ ਹੈ ਕੋਈ ਸਾਧ ਸੰਗ ਤੇ ਨਹੀਂ ਜੋ ਇਤਨਾ ਕਰਤੇ ਹੋ,ਚਲੋ ਸਾਧ ਸੰਗਤ ਉਡੀ- ਕਦੀ ਹੈ ਸਬਦ ਸੁਨਨ ਕੋ,ਗੁਰੂ ਜੀ ਅਛੀ ਕ੍ਰਨਗੇ ਹੋਰ ਲੈ ਲੈਣਾ ਹੁਣਚਲੋ ਗੁਰਾਂ ਨਾਲ ਰੋਸਾ ਹਛਾ ਨਹੀਂ।ਇਤਨੀ ਸੁਨਕੇ ਡੂਮ ਕਹਿਨੇ ਲਗੇ ਸਾਡੇ ਬਨਾਏ ਹੋਏ ਤੁਸੀ ਗੁਰੂ ਬਨ ਰਹੇ ਹੋ ਜਿਤਨੀ ਆਮਦਨੀ ਜਿਤਨੀ ਪ੍ਰਭਤਾ ਜਿਤਨੀ ਪ੍ਰਗਟਤਾ ਹੈ ਸਭ ਸਾਡੇ ਕਰਕੇ ਹੋਰਹੀ ਹੈ ਤੁਹਾਡੀ, ਜੇ ਅਸੀ ਰਾਗ ਨਾ ਕਰੀਏ ਤਾਂ ਦੇਖਾਂਗੇ ਜੋ ਤੁਸਾਨੂੰ ਇਤਨੀ ਆਮਦਨੀ ਹੋਵੇਗੀ। ਗੁਰੂ ਜੀ ਹਸਕੇ ਕਹਿਨੇ ਲਗੇ ਹਛਾ ਭਾਈ ਜੀ ਸਾਧ ਸੰਗਤ ਕੀ ਕ੍ਰਿਪਾ ਹੈ ਸਭ, ਫੇਰ ਡੂਮ ਕਹਿਨੇ ਲਗੇ ਗੁਰੂ ਨਾਨਕ

ਜੀ ਭਾਈ ਮਰਦਾਨੇ ਸਾਡੇ ਵਡੇ ਨੇ ਪ੍ਰਗਟ ਕੀਤੇ, ਗੁਰੂ ਅੰਗਦ ਜੀ ਨੂੰ ਬਾਵਕ ਨੇ ਪ੍ਰਗਟ ਕਰਿਆ, ਇਸੀ ਤਰਾਂ ਸਾਰੇ ਗੁਰਾਂ ਕੀ ਨਿੰਦਾ ਸੁਨੀ, ਸ੍ਰੀ ਗੁਰੂ ਪੰਚਮੀ ਪਾਤ-ਸ਼ਾਹ ਜੀ ਕੋਪ ਕੇ ਸ੍ਰਾਪ ਦਿਤਾ ਹੇ ਪਾਪੀਓ! ਤੁਸਾਡੇ ਮੂੰਹ ਪਕ ਜਾਨ ਗੁਰ ਨਿੰਦਕਾਂ ਦੇ ਵਡਾ ਰੋਗ ਹੋ ਜਾਏ ਕੋਈ ਸਿਖ ਤੁਹਾਡੇ ਮੂੰਹ ਨਾ ਲਗੇ ਨਾਂ ਰਾਗ ਸੁਨੇ, ਜੇ ਤੁਹਾਡੀ ਅਰਜ ਵੀ ਕਰੇ ਉਹ ਮੂੰਹ ਕਾਲਾ ਕਰਕੇ ਗਧੇ ਤੇ ਚਾਹੜਕੇ ਸ਼ਹਰ ਮੈਂ ਫੇਰਿਆ ਜਾਊ ਇਤਨਾ ਹੰਕਾਰ ਹੋਯਾ ਤੁਹਾਨੂੰ। ਸ੍ਰੀ ਗੁਰੂ ਜੀ ਨੇ ਆਪ ਸਿੱਖਾਂ ਕੋ ਪਾਸ ਸੱਦਕੇ ਬਾਬੇ ਬੁਢੇ ਕੋ ਸਰੰਦਾ ਦਿਤਾ ਭਾਈ ਗੁਰਦਾਸ ਕੋ ਜੋੜੀ ਤੰਬੂਰੇ ਦੇਕੇ ਵਰ ਦਿਤਾ ਸਾਡੇ ਸਿਖ ਰਾਗ ਕਰਨਗੇ ਅਜ ਦਿਨ ਤੇ ਲੈਕਰ, ਸੁੰਦਰ ਰਾਗ ਵਸਿਆ ਇੰਦਰ ਨੇ ਵਰਖਾ ਕਰੀ ਬਹੁਤ ਅਨੰਦ ਹੂਆ ਗੁਰੂ ਜੀ ਖੁਸ਼ ਹੂਏ, ਉਸ ਦਿਨ ਤੋਂ ਲੈਕੇ ਸਿਖ ਰਾਗ ਗਾਨੇ ਲਗੇ। ਡੂਮੋਂ ਕਾ ਸਰੀਰ ਵਿਗੜ ਕੇ ਸੰਘ ਪਕ ਗਏ, ਕੋਈ ਸਿਖ ਮੂੰਹ ਨਾਂ ਲਗੇ ਰਾਗ ਕੌਨ ਸੁਨੇ ਬਹੁਤ ਹੀ ਦੁਖੀ ਭਏ ਖਾਨ ਪੀਨ ਤੇ ਵੀ ਤੰਗ ਭਏ, ਪਰ ਉਪਕਾਰੀ ਕੋ ਢੂੰਡਨ ਲਗੇ ਇਕ ਸਿਖ ਲਹੌਰ ਮੈਂ ਰਹਿੰਦਾ ਸੀ ਤਿਸ ਕਾ ਨਾਮ ਸੁਣਕੇ ਲਹੌਰ ਚਲੇ ਗਏ ਉਸਨੇ ਅੰਦਰ ਵੜਕੇ ਦਰਵਾਜ਼ਾ ਬੰਦ ਕਰਕੇ ਉਨ੍ਹਾਂ ਕੀ ਅਰਜ ਸੁਨੀ, ਸਭ ਗੁਰੂ ਜੀ ਕਾ ਹੁਕਮ ਸੁਨਿਆਂ। ਮੂੰਹ ਕਾਲਾ ਕਰਕੇ ਗਧੇ ਤੇ ਚਾੜ੍ਹਨਾ। ਭਾਈ ਲਧਾ ਪਰ ਉਪਕਾਰੀ ਨੇ ਉਥੋਂ ਹੀ ਮੂੰਹ ਕਾਲਾ ਕਰਕੇ ਗਧੇ ਤੇ ਚੜ੍ਹਕੇ ਮੁੰਡੇ ਨਾਲ ਲਗਾ ਲਏ ਸ੍ਰੀ ਅੰਮ੍ਰਿਤਸਰ ਜੀ ਆਇਆ ਰੌਲਾ ਬਹੁਤ ਹੀ ਸੁਨਕੇ ਗੁਰੂ ਜੀ ਨੇ ਪੁਛਾ ਕੌਨ

ਹੈ ? ਸਿਖਾਂ ਨੇ ਕਿਹਾ ਹੇ ਸਚੇ ਪਾਤਸ਼ਾਹ ਜੀ ਆਪ ਕਾ ਸਿਖ ਪਰਉਪਕਾਰੀ ਲਧਾ ਨਾਮ ਕਰਕੇ ਡੂਮੋਂ ਕੀ ਅਰਜ ਕਰਨ ਆਇਆ ਹੈ। ਜਿਸ ਵਖਤ ਸਨਮੁਖ ਆਇਆ ਤਾਂ ਗੁਰੂ ਜੀ ਅਤਯੰਤ ਕ੍ਰਿਪਾਲੂ ਹੋਕੇ ਸਿਖ ਨੂੰ ਰਿਦੇ ਨਾਲ ਲਾਇਆ, ਵਰ ਦਿਤਾ 'ਮੇਰੀ ਬਾਂਧੀ ਭਗਤ ਛੁਡਾਵੇ ਬਾਂਧੇ ਭਗਤ ਨ ਛੂਟੈ ਮੋਹਿ' ਧੰਨ ਮੇਰੇ ਸਿਖ ਪਰ ਉਪਕਾਰੀ ਪਾਪੀ ਕੇ ਪਾਪਾਂ ਕੋ ਬਖਸ਼ਾਨ ਵਾਲੇ, ਸਿੱਖਾਂ ਕੀ ਕੀਤੀ ਹੋਈ ਅਸੀ ਨਹੀਂ ਮੋੜ ਸਕਦੇ,ਪਰੰਤੂ ਇਨ੍ਹਾਂ ਨੀਚਾਂ ਨੇ ਗੁਰੂ ਬਾਬੇ ਜੀ ਕੀ ਨਿੰਦਾ ਕਰੀ ਹੈ ਬਖਸ਼ਨੇ ਤੇ ਨਹੀਂ ਥੇ ਪਰ ਸਿਖਾਂ ਪਿਛੇ ਬਖਸ਼ੇ ਇਨ੍ਹਾਂ ਕੋ ਕਹੋ ਜਿਸ ਮੁਖ ਕਰ ਗੁਰੂ ਜੀ ਕੀ ਨਿੰਦਾ ਕਰੀ ਹੈ ਤੁਸੀਂ ਉਸੀ ਮੁਖ ਸੇ ਉਸਤਤੀ ਕਰੋ ਗੁਰੂ ਜੀ ਕੀ ਬਖਸ਼ੇ ਜਾਓ,ਓਹਨਾਂ ਕਹਾ ਜੀ ਸਾਥੋਂ ਬੋਲਾ ਵੀ ਨਹੀਂ ਜਾਂਦਾ ਰਾਗ ਵੀ ਭੁਲ ਗਇਆ ਹੈ ਕਿਆ ਕਰੀਏ, ਫੇਰ ਗੁਰੂ ਜੀ ਨੇ ਅਪਨੀ ਸ਼ਕਤੀ ਦੇ ਕੇ ਬਾਨੀ ਰਚੀ ਹੈ। ਜੈਸੇ ਵਿਆਸ ਕੀ ਸ਼ਕਤੀ ਕਰ ਸੰਜੇ ਨੇ ਰਚੀ ਥੀ, ਬਲਵੰਡ ਬੋਲਾ ਬਲਵੰਡਿ ਤੇ ਸੱਤਾ ਦੋਨੋਂ ਭਰਾ ਥੇ ਰਾਇ ਸੰਗਿਆ ਥੀ ਤਿਨ ਕੀ, ਮੰਗਲ ਕਰਕੇ ਸ੍ਰੀ ਗੁਰੂ ਨਾਨਕ ਜੀ ਕੀ ਉਸਤਤੀ ਕਰਤੇ ਹੈਂ ॥

## ਵਾਰ ਰਾਮਕਲੀ

ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸੱਤੈ ਡੂਮਿ ਆਖੀ

ੴ ਸਤਿਗੁਰਪ੍ਰਸਾਦਿ ॥

ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ

ਜੋ ਖੀਵਦੈ। ਦੇਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ। ਨਾਨਕ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵਦੈ॥ ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ। ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅਦੈ। ਗੁਰਿ ਚੇਲੇ ਰਹਰਾਸਿ ਕੀਈ ਨਾਨਕ ਸਲਾਮਤਿ ਥੀਵਦੈ। ਸਹਿ ਟਿਕਾ ਦਿਤੋਸੁ ਜੀਵਦੈ॥ ੧॥

ਕਰਤਾ ਜੋ ਪ੍ਰਮੇਸ਼ਰ ਜਿਸਦੇ ਨਾਂਉਂ ਕੋ ਸਮ੍ਰਥ ਕਰ ਦੇਵੇ ਤਿਨ੍ਹਾਂ ਕੇ ਬੋਲ ਕਿਉਂ ਕਿਸਤਰਾਂ ਸਹਾਰੇ ਜਾਨ, ਕਿੰਵਾ ਵਿਚਾਰੇ ਜਾਨ ਤਿਨ੍ਹਾਂ ਕੇ ਬੋਲ ਵਾ ਅਪਨਿਆਂ ਬੋਲਾਂ ਕਰਕੇ ਸੇ ਤਿਨ ਕਾ ਜੋਖਾ ਜਾਏ, ਦੋਇ ਗੁਨਾਂ ਦੇਵੀ ਸੰਪਦਾਂ ਕੇ ਜੋ ਸਤ ਸੰਤੋਖਾਦੀ ਭ੍ਰਾਵ ਹੈਂ ਕਰਨਾ ਮੈਤ੍ਰੀ ਆਦਿਕ ਭੈਨਾਂ ਹੈਂ ਪਾਰੰਗਤਿ ਪਰਮ ਗਤੀ ਕਾ ਦਾਨ ਪਾਵੀਦਾ ਹੈ ਵਾ ਪੜ੍ਹੀਤਾ ਹੈ ਗੁਰਾਂ ਪਾਸੋਂ। ਸ੍ਰੀ ਗੁਰੂ ਨਾਨਕ ਜੀ ਨੇ ਗੁਰਿਆਈ ਕਾ ਰਾਜ ਚਲਾ-ਇਆ ਸਚ ਰੂਪ ਕਾ ਕੋਟ ਰਚਿਆ ਭਗਤ ਸਹਿਤ ਤਾਣਕੇ ਨੀਂਹ ਦਿਤੀ ਹੈ ਜੋ ਕੰਧ ਹੇਠ ਹੋਤੀ ਹੈ ਲਹਣੇ ਗੁਰੂ ਅੰਗਦ ਜੀ ਕੇ ਸਿਰ ਤੇ ਛਤ੍ਰ ਧਾਰਨ ਕੀਤਾ ਜਿਸ ਕਾ ਸਿਫਤ ਜੋ ਕਰੀ ਹੈ ਇਹ ਅੰਮ੍ਰਿਤ ਪੀਤਾ ਹੈ। ਜੋ ਗੁਰਾਂ ਨੇ ਆਤਮ ਦੇਵ ਕੀ ਮਤਿ ਦਿਤੀ ਹੈ ਇਹ ਢਾਲ ਪਕੜਾਈ ਹੈ ਖੜਗ ਖੰਡਾ ਜੋਰ ਗਜਾਨ ਕਾ ਪਰਾਕੁਇ ਪ੍ਰਾਕ੍ਰਮ ਵਾਲਾ ਬਲੀ ਜੀਅ ਕੋ

ਦਿੱਤਾ ਗੁਰ ਅੰਗਦ ਜੀ ਕੋ ਦਿਤਾ ਗੁਰ ਨਾਨਕ ਜੀ ਨੇ ਪੰਚ ਪੈਸੇ ਇੱਕ ਨਲੇਰ ਰੱਖਕੇ ਗੁਰ ਅੰਗਦ ਜੀ ਕੋ ਗੁਰੂ ਚੇਲੂ ਵਾਲੀ ਰਾਹ ਰੀਤੀ ਕੀਤੀ ਗੁਰੂ ਨਾਨਕ ਜੀ ਨੇ ਸਲਾਮਤਾਂ ਇਸਥਿਤ ਹੋਂਦਿਆਂ ਸਹ ਗੁਰਿਆਈ ਕਾ ਟਿੱਕਾਵਾ ਸ਼ਹੁ ਗੁਰੇ ਜੀ ਨੇ ਟਿੱਕਾ ਦਿਤਾ ਗੁਰਿਆਈ ਕਾ ਜੀਂਵਦੇ ਜੀਂਵਦਿਆਂ ਹੀ ਪਿਛੇ ਰੌਲਾ ਨਾਂ ਪਵੇ ॥ ੧ ॥

ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀ-ਐ। ਜੋਤਿ ਓਹਾ ਜੁਗਤਿ ਸਾਇਸਹਿ ਕਾਇਆ ਫੇਰਿ ਪਲਟੀਐ। ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ। ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ। ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ। ਖਰਚੇ ਦਿਤ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ। ਹੋਵੈ ਸਿਫਤਿ ਖਸੰਮ ਦੀ ਨੂਰ ਅਰਸਹੁ ਕੁਰਸਹੁ ਝਟੀਐ। ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ। ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ। ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ

ਮੁਰਟੀਐ। ਦਿਲਿ ਖੋਟੈ ਆਕੀ ਫਿਰਨਿ ਬੰਨਿ ਭਾਰੁ ਉਚਾਇਨਿ ਛਟੀਐ। ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ। ਕਉਣੁ ਹਾਰੇ ਕਿਨਿ ਉਵਟੀਐ ॥ ੨ ॥

ਦੂਜੀ ਪੌੜੀ ਚਲੀ ॥ ਗੁਰੂ ਨਾਨਕ ਦੀ ਫਿਰਾਈ ਹੋਈ ਗੁਰ ਲਹਣੇ ਦੀ ਦੁਹਾਈ ਖਟੀਐ ਮਿਲ ਰਹੀ ਹੈ,ਸਾਰੇ ਜੋਤਿ ਗਿਆਤਿ ਵੀ ਸੋ ਜੁਗਤੀ ਵੀ ਸੋਈ ਹੈ ਸ਼ਹ ਗੁਰ ਨਾਨਕ ਜੀ ਨੇ ਕਾਇਆਂ ਦੂਜੀ ਪਲਟੀ ਹੈ। ਝੁਲੈ ਨਿਰੰਜਨੀ ਛਤ੍ਰ ਝੁਲ ਰਹਿਆ ਹੈ,ਜੱਸਰੂਪੀ ਗੁਰਿਆਈ ਰੂਪ ਹਟੀ ਕਾ ਤਖਤ ਮਲ ਬੈਠਾ ਲਹਨਾ ਸਾਹਬ ਜੋ ਗੁਰੂ ਨਾਨਕ ਜੀ ਨੇ ਫੁਰਮਾਇਆ ਸੋਈ ਕਰਦੇ ਭਏ,ਜੋਗਰੂਪੀ ਅਲੂਣੀ ਸਿਲਾ ਕੇ ਚਟਦੇ ਹੈਂ ਕਿਆ ਕਰਦੇ ਹੈਂ ਗੁਰ ਸਬਦ ਹਰੀ ਕੇ ਸਬਦ ਕਾ ਲੰਗਰ ਚਲਦਾ ਹੈ ਵਾ ਸਬਦ ਵੀ ਤੇ ਲੰਗਰ ਵੀ ਚਲੇ, ਖਟੀ ਕਾ ਤੋਟਾ ਘਾਟਾ ਨਾ ਆਵੇ, ਖਰਚਦੇ ਹੈਂ ਦਿਤੀ ਹੋਈ ਖਸਮ ਕੀ ਦਾਤ, ਆਪ ਖਾਂਦੇ ਹੈਂ ਤੇ ਖੈਰਾਇਤ ਵੰਡਦੇ ਹੈਂ ਵਾ ਦਬਟੀਐ ਦੇਂਦੇ ਹੈਂ ਖਰਾਇਤ। ਗੁਰੂ ਜੀ ਕੀ ਸੰਗਤ ਮੈਂ ਖਸਮ ਪ੍ਰਮੇਸ਼ਰ ਕੀ ਸਿਫਤ ਹੋ ਰਹੀ ਹੈ ਨੂਰ ਬ੍ਰਹਮਾਨੰਦ ਅਰਸ ਬੈਕੁੰਠ ਤੇ ਕੁਰਸ ਤਖਤ ਤਿਸ ਉਪਲਖਤ ਵਿਸ਼ਨੂੰ ਤਿਸ ਕਾ ਅਨੰਦ ਝੜੇ ਹੈ ਹੇ ਸਚੇ ਪਾਤਸ਼ਾਹ ਤੇਰੇ ਦਰਸ਼ਨ ਕਰਕੇ ਜਨਮ ਜਨਮਾਂਤ੍ਰਾਂ ਕੀ ਪਾਪ ਮੈਲ ਕੱਟੀਦੀ ਹੈ ਜੋ ਸਾਨੂੰ ਸਚਾ ਬਚਨ ਗੁਰਾਂ ਨੇ ਫੁਰਮਾਇਆ ਥਾ ਇਸ ਬੋਲ ਤੇ ਅਸੀ ਕਿਉਂ ਹਟੈਂ ਪੁਤ੍ਰੀ ਪੁਤ੍ਰੂੰ ਨੇ ਕੌਲ ਬਚਨ ਨਾ

ਪਾਲਿਆ ਨਾ ਮੰਨਿਆਂ। ਬਾਬਾ ਸ੍ਰੀਚੰਦ ਤੇ ਲਖਮੀ ਦਾਸ ਗੁਰੂ ਜੀ ਕਾ ਬਚਨ ਨਾਂ ਮੰਨਿਆਂ ਮਾਲਕ ਅਸੀ ਹਾਂ ਗੁਰ ਗਾਦੀ ਕੇ ਦੂਜਾ ਕੌਨ ਲੈ ਸਕਦਾ ਹੈ ? ਇਸ ਹੰਕਾਰ ਵਿਚ ਰਹੇ ਕਰਨਾ ਥਾ ਉਨਕੋ ਪੀਰ ਪੂਜ ਜਗਤ ਮੈਂ ਪਰੰਤੂ ਕੰਨਾ ਮੋੜ ਗਏ। ਕਿੰਥਾ ਡੂਮ ਆਪਨੀ ਬਾਤ ਕਹੈਂ ਅਸੀ ਪੁਤ੍ਰੀ ਕੇ ਵਿਆਹ ਲੀਏ ਗੁਰੂ ਜੀ ਕਾ ਬਚਨ ਨਾ ਮੰਨਿਆ ਗਰੀਬੀ ਗੁਜ਼ਾਰਾ ਨਾਂ ਕੀਤਾ ਸਾਥੋਂ ਗੁਰਾਂ ਨੇ ਕੰਨਾ ਮੋੜਾ, ਅੰਗ ਪੀੜ ਕਰਤੇ ਭਏ ਦਿਲ ਖੋਟੇ ਦਿਲ ਮੇਂ ਹੰਕਾਰ ਖੋਟ ਥਾ ਆਕੜੇ ਫਿਰਤੇ ਥੇ, ਹੰਕਾਰ ਰੂਪ ਛੱਟ ਕਾ ਭਾਰ ਬੰਨ੍ਹ ਉਠਾਇਨ ਚੁਕਿਆ ਸੀ ਦੋਹਾਂ ਨੇ, ਜਿਨ ਆਖੀ ਪ੍ਰਮਾਤਮਾ ਨੇ ਕਹਾ ਥਾ ਗੁਰੂ ਨੂੰ ਤੁਸੀ ਜਗਤ ਮੇਂ ਚਲੋ ਗੁਰਾਈ ਤੁਹਾਨੂੰ ਦਿਤੀ,ਸੋ ਪ੍ਰਮਾਤਮਾ ਹੀ ਗੁਰੂ ਨਾਨਕ ਰੂਪ ਹੋਕੇ ਕਰਦੇ ਭਏ, ਜਿਨ ਕੀਤੀ ਜਿਸ ਗੁਰੂ ਨਾਨਕ ਜੀ ਨੇ ਦੇਣੀ ਕੀਤੀ ਹੈ ਗੁਰਅੰਗਦ ਕੋ ਤਿਸੀ ਨੇ ਸਭ ਮਿਰਜਾਦਾ ਥੱਟੀ ਬਨਾਈ, ਅਗੇ ਗੁਰੂ ਅੰਗਦ ਜੀ ਤੇ ਕੌਨ ਹਾਰੇਗਾ ਤੇ ਕੌਨ ਜਿੱਤੇਗਾ ਕਿਆ ਪੁਤ੍ਰ ਲੈਨਗੇ ਕਿ ਸਿਖ ਲੈਨਗੇ ਲੋਕੋਕ੍ਤ ਹੈ ॥ ੨ ॥

ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ। ਧਰਮਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ। ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ। ਗੁਰਅੰਗਦ ਦੀ ਦੋਹੀ

ਫਿਰੀ ਸਚੁ ਕਟਤੈ ਬੰਧਿ ਬਹਾਲੀ। ਨਾਨਕ ਕਾਇਆਪਲਟੁ ਕਰਿ ਮਲਿ ਤਖਤੁ ਬੈਠਾ ਸੈਡਾ-ਲੀ। ਦਰਿ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ। ਦਰਿ ਦਰਵੇਸੁ ਖਸੰਮਦੈ ਨਾਇ ਸਚੈ ਬਾਣੀ ਲਾਲੀ। ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ। ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆ-ਲੀ। ਗੁਰ ਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ। ਪਏ ਕਬੂਲੁ ਖਸਮ ਨਾਲਿ ਜਾ ਘਾਲ ਮਰਦੀ ਘਾਲੀ। ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ॥ ੩॥

ਤੀਜੀ ਪੌੜੀ ਚਲੀ ॥ ਜਿਸ ਗੁਰੂ ਨਾਨਕ ਜੀ ਨੇ ਦੇਣੀ ਕੀਤੀ ਗੱਦੀ ਸੋ ਗੁਰ ਨਾਨਕ ਜੀ ਕਾ ਰੂਪ ਕਰਕੇ ਗੁਰ ਅੰਗਦ ਕੋ ਮੰਨਣਾ ਚਾਹੀਏ। ਕੋਈ ਸਾਲ ਵਰ੍ਹਾ ਗੁਰੂ ਜੀ ਸੇ ਜਿਵਾਹੇ ਜੋ ਉਨ ਸੇ ਕੁਸਾਲ ਬੇਅਨਸਕੇ ਵਰਤੇ ਧਰਮਟਾਜਾ ਜੋ ਹੈ ਦੇਵਤਾ ਉਜਲ ਸੁਧ ਹੈ ਲੈ ਤੇ ਗੱਲਾਂ ਪਾਰਖਦਾਂ ਪਾਸੋਂ ਕਰਦਾ ਹੈ ਦਲਾਲੀ ਨਿਆਉਂ ਜਥਾ ਕਰਮ ਤਥਾ ਫਲ ਦੇਵੇ ਹੈ ਜੀਵਾਂ ਕੋ ਜਿਸ ਕੋ ਸਤਿਗੁਰੂ ਜੀ ਕਹਿਨਗੇ ਅਮਕਾ ਹਮਾਰੇ ਸਾਥ ਹਛਾ ਵਰਤਿਆ ਹੈ ਤਿਸਕੋ ਧਰਮਰਾਇ ਸੱਚਾ ਕਰੇਗਾ, ਸੋ ਬਾਤ

ਦਰਹਾਲ ਸ਼ੀਘਰ ਹੋਵੇਗੀ, ਗੁਰੂ ਅੰਗਦ ਜੀ ਕੀ ਦੁਹਾਈ ਜੋ ਫਿਰੀ ਹੈ ਸਚਾ ਕਰਤਾ ਪ੍ਰਮੇਸ਼ਰ ਨੇ ਇਹ ਬਾਤ ਬੰਨ੍ਹ ਬਨ੍ਹਾ ਕੇ ਇਸਥਿਤ ਕਰੀ ਹੈ। ਗੁਰੂ ਨਾਨਕ ਜੀ ਨੇ ਕਾਇਆਂ ਦੇਹ ਪਲਟੀ ਹੈ, ਗੁਰੂ ਅੰਗਦ ਹੂਏ ਤਖਤ ਗੱਦੀ ਕਾ ਸੈਂਕੜੇ ਡਾਲੀ ਸਿੱਖੀ ਵਾਲਾ ਮਲ ਬੈਠਾ ਹੈ, ਦਰਵਜੇ ਮੇਂ ਉਮਤ ਸ੍ਰਿਸ਼ਟੀ ਸੇਂਵਦੀ ਹੈ ਤਿਸ ਸੇਵਕ ਕੀ, ਜੰਗਾਲ ਪਾਪੋਂ ਕੀ ਮਸਕਲੈ ਮਾਂਜਤੇ ਹੈਂ ਖਸਮ ਪ੍ਰਮੇਸ਼ਰ ਕੇ ਦਰਵਜੇ ਕੇ ਜੋ ਦਰਵੇਸ਼ ਫਕੀਰ ਹੋਏ ਹੈਂ ਸਚੇ ਕੇ ਨਾਮ ਕੀ ਲਾਲੀ ਬਣੀ ਹੈ ਪ੍ਰੀਤੀ ਬਲਵੰਡ ਵਡਾ ਭ੍ਰਾਤਾ ਸਤੇ ਕਾ ਥਾ ਸੋ ਕਹਿਤਾ ਹੈ ਖੀਵੀ ਗੁਰ ਅੰਗਦ ਜੀ ਕੇ ਮਹਲ ਥੀਂ ਨੇਕ ਭਲੀ ਲੋਕ ਹੈ ਸੋ ਜਿਸ ਛਾਇਆ ਸ਼ਾਂਤੀ ਵਾ ਸਰਨ ਪਤ੍ਰਾਲੀ ਬਹੁਤ ਸਿਖ ਸੇਵਕ ਹੈਂ ਤਿਨ ਕੋ ਸ਼ਾਂਤੀ ਬਖਸ਼ਤੇ ਹੈਂ,ਗੁਰੂ ਕੇ ਲੰਗਰ ਮੇਂ ਦੌਲਤ ਵੀ ਦਿਤੀ ਜਾਂਦੀ ਥੀ ਗ੍ਰੀਬੋਂ ਕੋ ਵਾ ਨਾਮ ਦੌਲਤ ਵੰਡੇ ਤੇ ਲੰਗਰ ਵੀ ਦੇਵੇ ਖੀਰ ਵਿਚ ਘ੍ਰਿਤ ਪਾ ਕੇ ਸੰਗਤਿ ਕੋ ਛਕਾਂਵਦੇ ਸੇ। ਖੈਹਰਿਆਂ ਜੱਟਾਂ ਕੀ ਮਹੀਆਂ ਕੋ ਰੋਗ ਹੋ ਗਿਆ ਸੀ ਕਈ ਉਪਾਵ ਸੇ ਰੋਗ ਦੂਰ ਨਾ ਹੋਨ ਕਿਸੀ ਕੇ ਕਹਿਨੇ ਤੇ ਗੁਰੂ ਜੀ ਕੇ ਚਰਨ ਧੋਕੇ ਮ੍ਹਹੀਆਂ ਤੇ ਛਿਨਕਾ ਜਲ ਰੋਗ ਨਿਵਿਰਤ ਭਯਾ, ਉਥੋਂ ਕਿਤਨੀਆਂ ਗਾਗਰਾਂ ਦੁਧ ਕੀਆਂ ਆਵੇਂ ਕੁਛ ਲੱਸੀ ਦਹੀਂ ਕਰਿਆ ਜਾਏ ਤੇ ਕੁਛ ਤਸਮਈ ਲੰਗਰ ਮੈਂ ਬਣੇ ਘ੍ਰਿਤ ਪਾ ਕੇ ਛਕਾਵੇਂ ਅੰਮ੍ਰਿਤ ਰਸ ਵਾਲੀ ਖੀਰ ਸਨਮੁਖ ਜੋ ਗੁਰ ਸਿਖ ਥੇ ਤਿਨਾਂ ਕੇ ਮੁਖ ਉਜਲੇ ਪ੍ਰਕਾਸ਼ ਵਾਨ ਭਏ,ਮਨਮੁਖ ਜੋ ਖੋਟੇ ਥੇ ਥੀਏ ਹੂਏ ਪ੍ਰਾਲੀ ਤੂੜੀ

ਸਰੀਖੇ ਨਿਰਗੁਨ ਜਿਨਾਂ ਮਰਦਾਂ ਨੇ ਜਪ ਤਪ ਘਾਲ ਘਾਲੀ ਖਸਮ ਪ੍ਰਮੇਸ਼ਰ ਗੁਰੂ ਨਾਲ ਕਬੂਲ ਪਏ ਪ੍ਰਮਾਨ ਭਏ। ਖੀਵੀ ਮਾਤਾ ਕੇ ਸ਼ਹੁ ਸ੍ਵਾਮੀ ਮਾਲਕ ਸੋ ਹੈ ਜਿਸ ਕਰਤਾ ਪੁਰਖ ਨੇ ਗੋਇ ਪ੍ਰਿਥਵੀ ਵਾ ਬਾਜ਼ੀ ਪਰਪੰਚ ਰੂਪ ਉਠਾਈ ਹੈ ॥ ੩ ॥

ਹੋਰਿਂਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ । ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ । ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥ ਚਉਦਹ ਰਤਨ ਨਿਕਾਲਿਅਨੁ ਕਰਿ ਆਵਾ ਗਉਣੁ ਚਿਲਕਿਓਨ । ਕੁਦਰਤਿ ਅਹਿ ਵੇਖਾਲੀਅਨੁ ਜਿਣਿ ਐਵਡ ਪਿਡ ਠਿਣਕਿਓਨੁ । ਲਹਣੇ ਧਰਿਓਨੁ ਛਤ੍ਰੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ ॥ ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ ॥ ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥ ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥ ੪ ॥

ਪੌੜੀ ਚੌਥੀ ਗੁਰੂ ਨਾਨਕ ਜੀ ਨੇ ਗੰਗਾ ਉਲਟੀ ਵਗਾਈ

ਕਿਆ ਪੁਤਰਾਂ ਕੋ ਗੁਰ ਗਾਦੀ ਦੇਨੀ ਥੀ ਸਿੱਖਾਂ ਕੋ ਦੇ ਦਿਤੀ ਕਿੰਬਾ ਬਿਰਤੀ ਕਾ ਪਰਵਾਹ ਜਗਤ ਸੇ ਉਠਾਕੇ ਸਰੂਪ ਪ੍ਰਤੀ ਕੀਆ, ਦੁਨੀਆਂ ਸ੍ਰਿਸ਼ਟੀ ਕਹੈਂ, ਕਿਕਿਓਨ ਏਹ ਕਿਆ ਕੀਤਾ ਗੁਰ ਨਾਨਕ ਜੀ ਈਸ਼ਰ ਜਗਤ ਕੇ ਮਾਲਕ ਨੇ ਉਚੀ ਹੱਦ ਕੇ ਬਚਨ ਬੋਲੇ ਵਿਰਕਿਓਨ ਜਿਨ ਕੇ ਬਚਨੋਂ ਕਾ ਤਾਤ-ਪਰਜ ਪਾਵਨਾ ਦੂਰਵਗੇ ਹੈ'ਮੋਰੀਰੁਣ ਝੁਣ ਲਾਇਆ''ਸੁਪਨੇ ਆਇਆ ਭੀ ਗਇਆ''ਝਖ ਝਖ ਝਖਣਾ ਝਗੜਾ ਝਾਖ' 'ਅੰਧਾ ਝਗੜਾ ਅੰਧੀ ਸਥ'ਕਿਆ ਬਿਵਸਥਾ ਇਨ ਬਚਨੋਂ ਕੀ ਲਾਵੇ ਕੋਈ,ਅਕਲ ਗਮ ਨਹੀਂ ਹੈ ਬਰਨ,ਜਿਸ ਪ੍ਰਮਾ-ਤਮਾ ਵਿਸ਼ਨ ਨੇ ਮੰਦ੍ਰਾਚਲ ਪਰਬਤ ਕਾ ਮਧਾਣਾ ਕੀਆ ਥਾ ਬਾਸਕ ਨਾਗ ਕਾ ਨੇਤ੍ਰਾ ਕਰਿਆ ਸਬਦ ਨਾਮ ਸਮੁੰਦ੍ਰ ਕੋ ਰਿੜਕਿਆ ਥਾ ਚੌਦਸ ਰਤਨ ਨਿਕਾਲੇ:—ਲਖਮੀ੧ ਰੰਭਾ ੨ ਬੈਦ ੩ ਬ੍ਰਿਖ ੪ ਸੁਰਾ ੫ ਸੁਧਾ ੬ ਦ੍ਰਮ ੭ ਬਾਜਾ ੮ ਸੰਖ ੯ ਧਨਖ ੧੦ ਗੌ ੧੧ ਗਜ ੧੨ ਮਣਿ ੧੩ ਦ੍ਵਿਜ ਰਾਜਾ੧੪॥ ਆਵਾ ਗਵਨ ਰੂਪ ਸੰਸਾਰ ਮੈਂ ਤਿਨ ਰਤਨੋਂ ਕਾ ਚਿਲਕ ਪ੍ਰਕਾਸ਼ ਕੀਆ, ਕੁਦਰਤਿ ਸ਼ਕਤੀ ਐਸੀ ਵਿਖਾਈ ਲੋਕਾਂ ਕੋ ਅਖੀਂ ਮੀਟਕੇ ਹਜ਼ਾਰਾਂ ਕੋਸ ਚਲੇ ਜਾਨਾ, ਪੀਰ ਕੇ ਪੁਤ੍ਰ ਕੋ ਲਾਖੋਂ ਪਤਾਲ ਅਕਾਸ਼ ਦਿਖਾਏ ਕਿੰਬਾ ਪ੍ਰਪੰਚ ਕੇ ਥੰਮਨ ਕੀ ਸ਼ਕਤੀ ਦਿਖਾਈ, ਵਡਾ ਪਿੰਡ ਜਗਤਪਾਨੀ ਮੇਂ ਖੜਾ ਕੀਆ,ਲਹਣੇ ਗੁਰੂ ਅੰਗਦ ਜੀ ਕੇ ਸੀਸ ਪਰ ਛਤ੍ਰ ਜੱਸ ਗੁਰਿਆਈ ਕਾ ਧਾਰਾ ਅਸਮਾਨ ਕਿਆੜਾ ਗਰਦਨ ਫਰਾਜ਼ ਕੀਤਾ ਕਿੰਬਾ ਰਿਦੇ ਕਿਆਰੇ ਮੈਂ ਜੋ ਮਾਨ ਥਾ ਸੋ ਦੂਰ ਕੀਆ,ਗਰਦਨ ਫਰਾਜ਼ ਪ੍ਰਗਟ ਕੀਆ ਸਾਰੇ ਦੇਵ ਲੋਕ ਤਕ

ਜੋਤੀ ਪ੍ਰਮਾਤਮਾ ਮੈਂ ਜੋਤਿ ਚੇਤਨਤਾ ਸਮਾ ਗਈ ਜੈਸੇ ਆਪ ਜੋ ਹੈ ਜਲ ਜਲ ਸਾਥ ਮਿਲ ਜਾਏ ਸਿੱਖਾਂ ਕੋ ਤੇ ਪੁਤ੍ਰਾਂ ਸਾਹਬਜ਼ਾਦਿਆਂ ਕੋ ਖੋ ਨਿਰਨਾ ਕਰਕੇ ਸਭ ਸ੍ਰਿਸ਼ਟੀ ਦੇਖਤੀ ਭਈ ਜੋ ਕੀਤਾ ਹੈ ਜਦ ਸੋਧਿਆ ਢੰਗੀ ਤਰਾਂ ਸੇ ਮੁਰਦੇ ਖਾਵਨ ਕੀ ਬਾਤ ਮੈਂ ਪੱਥਰ ਮਾਰਨੇ ਮੈਂ ਨਾ ਚਲੇ ਤਾਂ ਲਹਣੇ ਕੋ ਟਿੱਕਿਆ ਗੱਦੀ ਨਸ਼ੀਨ ਕੀਆ ॥ ੪ ॥

ਫੇਰਿ ਵਸਾਇਆ ਫੇਰੁ ਆਣਿ ਸਤਿਗੁਰਿ ਖਾਡੂਰੁ ॥ ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ ॥ ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥ ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ ॥ ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ । ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰੁ ॥ ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ ॥ ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ ॥ ਫੇਰਿ ਵਸਾਇਆ ਫੇਰੁ ਆਣਿ ਸਤਿ ਗੁਰਿ ਖਾਡੂਰੁ ॥ ੫ ॥

ਪੌੜੀ ਪੰਜਮੀ ਚਲੀ ॥ ਫੇਰੁ ਆਣ ਸਤਿਗੁਰ ਬਾਬੇ ਫੇਰੂ ਕੇ ਪੁਤ੍ਰ ਜੋ ਸਤਿਗੁਰ ਅੰਗਦ ਜੀ ਤਿਨ੍ਹਾਂ ਨੇ ਫੇਰ ਖਡੂਰ ਕੋ ਆਣ ਵਸਾਇਆ, ਪ੍ਰਥਮੇ ਜਬ ਸੰਗਤਾਂ ਲੈਕੇ ਦੇਵੀ ਕੋ ਜਾਂਦੇ ਸੀ ਤਾਂ ਖਡੂਰੋਂ ਹੀ ਹੋ ਕੇ, ਗੁਰੂ ਨਾਨਕ ਜੀ ਪਾਸ ਗਏ ਤਾਂ ਭੀ

ਖਡੂਰ ਗਏਥੇ, ਬਾਰਾਂ ਵਰ੍ਹੇ ਕਰਤਾਰ ਪੁਰ ਰਹੇ ਸੇਵਾ ਮੇਂ ਗੁਰ ਗਾਦੀ ਲੈਕੇ ਫੇਰ ਖਡੂਰ ਮੈਂ ਆ ਰਹੇ,ਕਿੰਬਾ ਖੈਹਰਿਆਂ ਨੇ ਤਪੇ ਕੇ ਕਹੇ ਕਢ ਦਿਤੇ ਥੇ ਫੇਰ ਖਡੂਰ ਮੈਂ ਆਏ, ਜਪ ਤਪ ਸਮਝ ਤਤਿੱਖਯਾ ਇਤਾਦਿਕ ਨਾਲ ਹੈਂ ਤੁਸਾਡੇ ਇਹ ਗੁਣ, ਹੋਰ ਵਡੀ ਗੌਰਵਤਾ ਹੈ ਵਾ ਗਰੂਰ ਹੰਕਾਰ ਕੋ ਮੁਰਾ ਹੈ ਨਾਸ ਕੀਤਾ ਹੈ, ਆਪਨੀ ਬਾਤ ਕਹਿੰਦੇ ਹੈਂ ਕਿ ਲਬ ਜੋ ਹੈ ਲੋਭ ਮਨੁਖਾਂ ਕੋ ਨਾਸ ਕਰਦਾ ਹੈ ਜੈਸੇ ਪਾਨੀ ਕੋ ਬੂਰ ਖਰਾਬ ਕਰਦਾ ਹੈ ਗੁਰੂ ਜੀ ਕੀ ਦਰਗਾਹ ਸਤਸੰਗ ਮੇਂ ਵਰਖਦਾ ਹੈ,ਕੁਦਰਤੀ ਇਲਾਹੀ ਨੂਰ ਅਨੰਦ ਜਿਸ ਪ੍ਰਮਾਤਮਾ ਕੋ ਹਾਥ ਬਾਹ ਨਹੀਂ ਲਭਦਾ ਤੂੰ ਹੇ ਗੁਰੂ ਜੀ ਓਹ ਰੂਪ ਠਹਿਰਾਇਆ ਹੈ ਰਿਦੇ ਮੈਂ, ਨਉ ਨਿਧੀ ਕਾ ਜੋ ਨਾਮ ਖਜ਼ਾਨਾ ਹੈ ਤੁਹਾਡੇ ਵਿਚ ਲਬਾਲਬ ਹੈ,ਜੋ ਪੁਰਸ਼ ਤੇਰੀ ਨਿੰਦਾ ਕਰਦੇ ਹੈਂ ਸੋ ਪੁਰਸ਼ ਚੂਰਨ ਨਾਸ ਹੋ ਜਾਂਦਾ ਹੈ ਕੁਛ ਨਹੀਂ ਤਿਸ ਕਾ ਰਹਿਤਾ ਵੰਞੈ ਜਾਂਦਾ ਹੈ, ਨੇੜੇ ਦਿੱਸੇ ਅਸੀ ਜੋ ਮਾਤ ਲੋਕ ਕੇ ਜੀਵ ਹਾਂ ਸਾਨੂੰ ਨੇੜੇ ਦਿਸਦਾ ਹੈ ਤੁਛ ਦ੍ਰਿਸ਼ਟੀ ਹੇ ਅਨਾਤਮ ਦ੍ਰਿਸ਼ਟੀ ਵਾ ਜੋ ਮਾਤਲੋਕ ਦਿਸਦਾ ਹੈ ਨੇੜੇ ਜੰਮਣਾ ਮਰਨਾ ਸੋ ਤੁਸਾਡੇ ਸੁੱਝਿਆਂ ਦੂਰ ਹੋ ਜਾਂਦਾ ਹੈ ਤੁਸਾਂ ਦੀ ਦ੍ਰਿਸ਼ਟੀ ਲੰਬੀ ਹੈ ਦੀਰਘ ਦ੍ਰਿਸ਼ਟੀ ਹੈ ਆਤਮ ਦ੍ਰਿਸ਼ਟਿ ਫੇਰੂ ਕੇ ਪੁੱਤ੍ਰ ਸਤਿਗੁਰ ਅੰਗਦ ਜੀ ਨੇ ਫੇਰ ਖਡੂਰ ਕੋ ਸੋਭਨੀਕ ਕੀਤਾ ਆਇਕੇ ॥ ੫॥

ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ । ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ। ਜਿਨਿ ਬਾਸਕੁ ਨੇਤ੍ਰੈ ਘਤਿਆ ਕਰ ਨੇਹੀ ਤਾਣੁ । ਜਿਨਿ

ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ। ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ। ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ। ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ। ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ॥ ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ। ਨਿਤ ਰਸੋਈ ਤੇਰੀਆ ਘਿਉ ਮੈਦਾ ਖਾਣੁ। ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ। ਆਵਾ ਗਉਣੁ ਨਿਵਾਰਿਓ ਕਰਿ ਨਦਰਿ ਨੀਸਾਣੁ। ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ। ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ। ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ॥ ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ। ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ। ਨਾਨਕ ਹੰਦਾ ਛਤ੍ਰੁ ਸਿਰਿ ਉਮਤਿ ਹੈਰਾਣੁ। ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ। ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ॥ ੬॥

ਛੇਵੀਂ ਪੌੜੀ ॥ ਸੋ ਟਿੱਕਾ ਪੰਜ ਪੈਸੇ ਤੇ ਨਲੇਰ ਰੱਖਕੇ ਬਾਬੇ ਬੁਢੇ ਜੀ ਕੇ ਹਥੋਂ ਟਿਕਾ ਲੇਵਨਾ ਜੋ ਗੁਰ ਨਾਨਕ ਜੀ ਨੇ ਕੀਤਾ ਸੋ ਗੁਰ ਅੰਗਦ ਜੀ ਨੇ ਕੀਤਾ, ਸੋਈ ਬਹਣਾ ਸਿੰਘਾ-ਸਨ ਦੀ ਬਾਣ ਸਭਾ ਵੀ ਸੋਈ ਬਨੀ ਰਹੀ, ਪਿਊ ਗੁਰ ਅੰਗਦ ਦਾਦਾ ਗੁਰ ਨਾਨਕ ਤਿਨ੍ਹਾਂ ਜੈਸਾ ਪੋਤਾ ਅਮਰ ਦੇਵ ਜੀ ਪ੍ਰਮਾਨ ਹੈ ਸਦਰਸ ਹੈ, ਜਿਸ ਵਿਸ਼ਨ ਨੇ ਬਾਸਕ ਨਾਗ ਕਾ ਨੇਤ੍ਰਾ ਪਾਇਆ, ਅਪਨੇ ਬਲ ਕੀ ਨੇਹੀ ਕੀਤੀ ਆਸਰਾ, ਜਿਸ ਭਗਵੰਤ ਨੇ ਸਮੁੰਦ੍ਰ ਕੋ ਮਥਣਾ ਮੇਰ ਸਮੇਰ ਕਾ ਇਕ ਕਾਲ ਮੈਂ ਮਧਾਨਾ ਕੀਤਾ ਚੌਦਾਂ ਹੀ ਰਤਨ ਖੀਰ ਸਮੁੰਦਰ ਵਿਚੋਂ ਕਢੇ ਸਨ ਜਗ ਮੈਂ ਚਾਨਨਾ ਕੀਤਾ ਥਾ ਕਿੰਬਾ ਸੰਸਾਰ ਸਮੁੰਦ੍ਰ ਕੋ ਮਥਿਆ ਹੈ ਜੁਗਤੀ ਰੂਪ ਮਧਾਨਾ ਕਰਕੇ। ਚੌਦਾਂ ਰਤਨ ਏਹ ਹੈਂ:- ਬੈਰਾਗ ਬਾਸਕ ਸਿੰਧ ਵੇਦ ਵਵੇਕ ਗੁਰ ਸਤੋ ਗੁਣ ਸੁਰ ਹੈ ਤਮੋ ਦੈਤ ਹੈ ਸਾਂਤ ਸਸੀ ਧਰਮ ਧਨਖ ਪ੍ਰੇਮ ਮਧ ਸੀਤਲਤਾ ਕੌਸਕਮਨਿ ਭਗਤੀ ਰੰਭਾ ਛਿਮਾ ਧੇਨ ਜੋਗ ਬਾਜ ਸ਼ਾਸਤ੍ਰ ਧਨੰਤ੍ਰ ਅਭਿਆਸ ਕਲਪਬ੍ਰਿਛ ਪ੍ਰਵਿਰਤ ਵਿਖ ਨਾਮ ਸੁਧਾ ਸਤਸੰਗ। ਗਜ ਸਹਜ ਗਜਾਨ ਕਾ ਘੋੜਾ ਕਰਿਆ, ਜਤ ਇੰਦ੍ਰੀ ਦਮਨ ਪਲਾਣਾਂ ਪਾਇਆ ਹੈ ਸਤਿ ਨਿਸਚੇ ਕਰੀ ਹੈ ਇਹ ਧਨਖ ਚੜ੍ਹਾਇਆ ਹੈ ਜੱਸ ਪ੍ਰਮੇਸਰ ਕਾ ਬਾਣ ਕੀਤਾ ਹੈ ਕਲਜੁਗ ਵਿਚ ਧੂੰਆਂ ਅੰਧਕਾਰ ਸੀ ਗੁਰੂ ਜੀ ਸੂਰਜ ਹੈਂ ਕ੍ਰਿਨਾਂ ਵਾਲਾ ਭਾਨ ਸੂਰਜ ਚੜ੍ਹਿਆ ਹੈ ਜਿਸ ਗੁਰੂ ਜੀ ਕੇ ਸਤ ਤੇ, ਖੇਤ੍ਰ ਮਹੀਆਂ ਕਾ ਖਾਇਆ ਹੂਆ ਦੂਣਾ ਹੋਯਾ ਸਤਿ ਤੇ, ਸੂਪ ਨੇ ਛਾਇਆ ਕਰੀ ਕਿੰਬਾ ਸਤ ਆਦਿਕ ਗੁਨਾਂ ਕਰ ਖੇਤ੍ਰ ਜੰਮਿਆਂ

ਹਿਰਦਾ ਰੂਪੀ ਸਤ ਤੇ ਹੀ ਛਾਇਆ ਸ਼ਾਂਤੀ ਹੋਈ ਆਪਕੇ ਲੰਗਰ ਮੇਂ ਰਸੋਈ ਹੋ ਰਹੀ ਹੈ ਘਿਉ ਮੈਦਾ ਤੇ ਖਾਣ ਖੰਡ ਤ੍ਰਿਭਾਵਲਾ ਕੜਾਹ ਕਿੰਬਾ ਘਿਉ ਪ੍ਰੇਮ ਮੈਦਾ ਗਿਆਨ ਖਾਂਡ ਭਗਤੀ ਇਹ ਰਸੋਈ ਹੈ ਆਪ ਕੀ। ਜਿਸ ਪੁਰਸ਼ ਨੇ ਆਪ ਕਾ ਸ਼ਬਦ ਉਪਦੇਸ਼ ਪ੍ਰਮਾਨ ਕੀਤਾ ਹੈ ਤਿਸਕੋ ਚਾਰੇ ਕੂਟਾਂ ਨਾਸ ਰੂਪ ਸੁੱਝੀਆਂ ਹੈਂ ਆਵਾਗਵਨ ਜਨਮ ਮਰਨ ਨਿਵਾਰ ਦੀਆ ਹੈ ਜਿਨ੍ਹਾਂ ਤੇ ਨਦਰ ਪ੍ਰਗਟ ਕਰੀ ਹੈ। ਸੋ ਪ੍ਰਮਾਤਮਾ ਸੁਜਾਨ ਪੁਰਖ ਅਵਤਾਰ ਲੈਕੇ ਉਤਰਿਆ ਆਇਆ ਹੈ, ਝਖੜ ਵਾਉ ਲੋਭ ਵਾਸ਼ਨਾ ਤਿਨਾਂ ਕਰਕੇ ਡੋਲਦੇ ਨਹੀਂ ਜੈਸੇ ਸੁਮੇਰ ਪਰਬਤ ਪੌਨ ਸੇ ਨਹੀਂ ਡੋਲੇ, ਜੀ ਕੀ ਬਿਰਥਾ ਪੀੜਾ ਕੋ ਜਾਨਦੇ ਹੈਂ ਜਾਨੀ ਜਾਨ ਅੰਤ੍ਰਜਾਮੀ ਹੇ ਸਚੇ ਪਾਤਸ਼ਾਹ ਜੀ ! ਮੈਂ ਇਕ ਮੁਖ ਤੇ ਕਿਆ ਸਲਾਹਵਾਂ ਤੂੰ ਆਪ ਹੀ ਸੁਘੜ ਸ੍ਰੇਸ੍ਟ ਘਾੜਤ ਵਾਲਾ ਹੈਂ ਸੁਜਾਨ ਚਤਰ ਹੈਂ ਹੇ ਸਤਗੁਰੋ ! ਜੋ ਦਾਨ ਆਪਕੋ ਭਾਵੇਗਾ ਸੋ ਸੱਤੇ ਕੋ ਦਾਨ ਮਨਜ਼ੂਰ ਹੈ ਨਾਨਕ ਗੁਰ ਨਾਨਕ ਜੀ ਕਾ ਦਿਤਾ ਹੋਇਆ ਛਤ੍ਰ ਸਿਰ ਤੇ ਜੱਸ ਕਾ ਉੱਮਤ ਸ੍ਰਿਸ਼ਟੀ ਹੈਰਾਨ ਭਈ ਪੁੱਤ੍ਰ ਕੋ ਬੇਦਾਵਾ ਕੀਆ ਸੋਈ ਟਿੱਕਾ ਮ੍ਰਿਜਾਦਾ ਵਾਲਾ ਸੋਈ ਬੈਹਣਾ ਸਿੰਘਾਸਨ ਸੋਈ ਦੀਬਾਨ ਸਭਾ ਬਨੀ ਬਨਾਈ ਰਹੀ ਦਾਦੇ ਜੇਹਾ ਪੀਉ ਪ੍ਰਮਾਣ ਪੀਉ ਜੇਹਾ ਪੋਤਾ ਪ੍ਰਮਾਣ ਸਦਰ ਹੂਏ ਇਹ ਸੱਤੇ ਕੀ ਪੌੜੀ ਹੈ ਛੇਵੀਂ ॥ ੬ ॥

ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ

ਤਿਨੈ ਸਵਾਰਿਆ। ਪੂਰੀ ਹੋਈ ਕਰਾਮਾਤਿ ਆਪਿ ਸਿਰਜਣ ਹਾਰੈ ਧਾਰਿਆ॥ ਸਿਖੀ ਅਤੈ ਸੰਗਤੀ ਪਾਰ ਬ੍ਰਹਮੁ ਕਰਿ ਨਮਸਕਾਰਿਆ। ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ। ਜਿਨੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ। ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰੁ ਵਾਰਿਆ। ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ। ਨਾਨਕੁ ਤੂ ਲਹਣਾ ਤੂ ਗੁਰੂ ਅਮਰੂ ਤੂ ਵੀਚਾਰਿਆ। ਗੁਰੁ ਡਿਠਾ ਤਾਂ ਮਨੁ ਸਾਧਾਰਿਆ॥ ੭॥

ਸੱਤਵੀਂ ਪੌੜੀ॥ ਸ੍ਰੀ ਗੁਰੂ ਰਾਮ ਦਾਸ ਜੀ

ਧੰਨ ਹੈਂ ਮਨ ਕਰ ਤਨ ਕਰ ਜਿਸ ਪ੍ਰਮੇਸ਼ਰ ਨੇ ਸਿਰ-ਜਿਆ ਹੈ ਤਿਸ ਨੇ ਸਵਾਰਿਆ ਹੈ ਸਭ ਰਚਨਾ ਕੋ ਕਰਾ-ਮਾਤ ਸ਼ਕਤੀ ਪੂਰਨ ਭਈ ਆਪ ਸਿਰਜਨ ਹਾਰੇ ਨੇ ਧਾਰਿਆ ਹੈ ਥਾਪਿਆ ਹੈ ਸਿੱਖੀ ਦੂਰ ਪਾਰ ਸੰਗਤ ਪਾ ਸੱਕੀ ਪਾਰਬ੍ਰਹਮ ਰੂਪ ਕਰਕੇ ਗੁਰਾਂ ਕੋ ਨਮਸਕਾਰ ਕਰੀ ਹੈ, ਹੇ ਗੁਰੂ ਜੀ ਆਪ ਅਟਲ ਹੋ ਅਥਾਹ ਡੂੰਘੇ ਹੋ ਅਤੋਲ ਕਿਸੀ ਮਾਪ ਕੇ ਪ੍ਰਮਾਨ ਨਹੀਂ ਹੋ ਤੇਰੇ ਉਰਾਰ ਪਾਰ ਕਾ ਅੰਤ ਨਹੀਂ ਹੈ, ਪਾਰ ਕੌਨ ਹੈ ਅਪਾਰ ਕੌਨ ਹੈ। ਹੇ ਗੁਰੂ

ਰਾਮਦਾਸ ਜੀ ਜਿਨ੍ਹਾਂ ਪੁਰਸ਼ਾਂ ਨੇ ਤੈਨੂੰ ਸੇਵਿਆ ਪ੍ਰੇਮ ਕਰਕੇ ਤਿਨ੍ਹਾਂ ਪੁਰਸ਼ਾਂ ਕੋ ਤੈਨੇ ਪਾਰ ਉਤਾਰ ਦਿਤਾ ਹੈ ਸੰਸਾਰ ਸਮੁੰਦ੍ਰ ਤੇ, ਲੱਬ ਖਾਣੇ ਕਾ ਲੋਭ ਸੰਚਨ ਕਾ ਕਾਮ ਮਨ ਕੀ ਕਾਮਨਾ ਕ੍ਰੋਧ ਤਾਮਸੀ ਮੋਹ ਪਦਾਰਥੋਂ ਮੈਂ ਹੋਰ ਇਨ ਕਾ ਪਰਵਾਰ ਆਸੁਰੀ ਸੰਪਦਾ ਕਾ ਜਿਤਨਾ ਸੀ ਸਿਖਾਂ ਕੇ ਰਿਦੇ ਵਿਚੋਂ ਤੁਸੀ ਮਾਰ ਕਢਿਆ ਹੈ ਤੇਰਾ ਸਥਾਨ ਸ੍ਰੀ ਅੰਮ੍ਰਿਤਸਰ ਜੀ ਧੰਨ ਹੈ 'ਡਿਠੇ ਸਭੇ ਥਾਉ ਨਹੀ ਤੁਧੁ ਜੇਹਿਆ। ਬਧਹੁ ਪੁਰਖਿ ਬਿਧਾਤੇ ਤਾਂ ਤੂ ਸੋਹਿਆ। ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ। ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰੁ।' ਐਸਾ ਸੋਭਾ ਵਾਲਾ ਸ੍ਰੀ ਅੰਮ੍ਰਿਤਸਰ ਤੀਰਥ ਰਾਜ ਧੰਨ ਹੈ ਸਚਾ ਹੈ ਤੇਰਾ ਪੈਸਕਾਰ ਪਸਾਰਾ ਹੈ ਸਾਰਾ ਜਗਤ ਬ੍ਰਹਮ ਰੂਪ ਹੋਣੇ ਕਰ ਹੇ ਗੁਰੂ! ਸ੍ਰੀ ਗੁਰੂ ਨਾਨਕ ਜੀ ਵੀ ਤੂਹੀਂ ਹੈਂ ਲਹਣਾ ਗੁਰੂ ਅੰਗਦ ਜੀ ਵੀ ਤੂਹੀਂ ਹੈਂ ਗੁਰ 'ਅਮਰੁ' ਅਰਥਾਤ ਗੁਰੂ ਅਮਰਦਾਸ ਪ੍ਰਤੱਖ ਤੂੰ ਹੈਂ। ਅਥਵਾ ਤੀਜਾ ਪਾਤਸ਼ਾਹ ਤੂਹੀਂ ਹੈ ਵੀਚਾਰ ਕਰ ਨਿਰਨੇ ਕੀਆ ਹੈ ਆਪ ਕੋ ਗੁਰੂ ਜੀ ਕਾ ਦਰਸ਼ਨ ਡਿਠਾ ਤਾਂ ਮਨ ਸਹਿਤ ਅਧਾਰ ਕੇ ਹੂਆ ॥ ੭ ॥

**ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ। ਆਪੀਨੈ ਆਪੁ ਸਾਜਿਓਨੁ ਆਪੇ ਹੀ ਥੰਮਿ ਖਲੋਆ। ਆਪੇ ਪਟੀ ਕਲਮ ਆਪਿ ਆਪਿ ਲਿਖਣ ਹਾਰਾ ਹੋਆ। ਸਭ ਉਮਤਿ**

ਆਵਣ ਜਾਵਣੀ ਆਪੇ ਹੀ ਨਵਾ ਨਿਰੋਆ । ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ । ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ । ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ । ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ । ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥ ੮॥ ੧॥

ਚਹੁ ਜੁਗੀ ਜੋ ਸੰਸਾਰ ਹੈ ਤਿਸ ਮੈਂ ਚਾਰ ਜਾਗੇ:-ਹੰਸ ਅਵਤਾਰ, ਰਾਮਾ ਅਵਤਾਰ, ਕ੍ਰਿਸ਼ਨਾ ਅਵਤਾਰ, ਕਲਗੀ ਅਵਤਾਰ, ਪੰਜਵਾਂ ਗੁਰੂ ਨਾਨਕ ਅਵਤਾਰ, ਕਿੰਬਾ ਚਾਰ ਨਾਮ ਹੈਂ ਚਾਰ ਜੁਗੋਂ ਕੇ ਸਤਜੁਗ ਮੈਂ ਵਾਸਦੇਵ ਨਾਮ, ਤ੍ਰੇਤੇ ਮੈਂ ਰਾਮ ਨਾਮ, ਦੁਆਪਰ ਮੈਂ ਹਰੀ ਨਾਮ, ਕਲਜੁਗ ਮੈਂ ਗੋਬਿੰਦ ਨਾਮ, ਗੁਰੂ ਮਤਿ ਮੈਂ ਪੰਜਵਾਂ ਵਾਹਗੁਰੂ ਨਾਮ ਵੀ ਆਪ ਹੈ, ਅਪਨੇ ਆਪ ਤੇ ਸਾਜੀ ਹੈ ਸ੍ਰਿਸ਼ਟੀ, ਆਪ ਹੀ ਥੰਮ ਰਹਾ ਹੈ, ਆਪ ਹੀ ਪੱਟੀ ਹੈ, ਮਸਤਕ ਰੂਪੀ ਕਲਮ ਹੁਕਮ ਰੂਪੀ ਆਪੇ ਲਿਖਨੇ ਵਾਲਾ ਬ੍ਰਹਮਾ ਹੂਆ ਹੈ, ਉੱਮਤਿ ਸ੍ਰਿਸ਼ਟੀ ਸਾਰੀ ਆਵਨੇ ਜਾਨੇ ਵਾਲੀ ਹੈ, ਆਪਹੀ ਨਵਾਂ ਨਿਰੋਆ ਇਸਥਿਰ ਹੈ, ਗੁਰੂ ਅਰਜਨ ਜੀ ਤਖਤਿ ਤੇ ਜਦ ਬੈਠੇ ਸਤਿ ਗੁਰੂ ਕਾ ਚੰਦੋਆ ਜੱਸ ਪ੍ਰਕਾਸ਼ ਰਹਾ ਹੈ, ਉਗਵ ਉਦਿਆ-ਚਲ ਆਥਵਣ ਅਸਤ੍ਰਾਚਲ ਤੇ ਲੈਕੇ ਚਹੁ ਚਕੀ ਚਾਰ ਕੂੰਟ ਮੈਂ ਲੋਅ ਪ੍ਰਕਾਸ਼ ਕਰ ਰਿਹਾ ਹੈ ਗਜਾਨ ਕਾ, ਜਿਨ੍ਹਾਂ ਨੇ

ਐਸੇ ਗੁਰਾਂ ਕੋ ਨਹੀਂ ਸੇਵਿਆ ਤਿਨ੍ਹਾਂ ਮਨਮੁਖਾਂ ਕੋ ਕਾਲ ਮਾਰਤਾ ਹੈ। ਦੂਣੀ ਚੌਣੀ ਬਹੁਤ ਹੀ ਕਰਾਮਾਤ ਹੋਈ ਹੈ ਵਾ ਦ੍ਵੈਤ ਕੇ ਤਜਾਗ ਦੂਣੀ ਚੌਥੀ ਭੂਮਕਾ ਕੀ ਪ੍ਰਾਪਤੀ ਚੌਣੀ ਕਰਾਮਾਤੇ ਹੈਂ,ਸਚੇ ਗੁਰਾਂ ਕਾ ਸਚਾ ਹੀ ਹੋਆ ਹੈ ਮਿਲਾਪ ਹੈ ਵਾ ਭੇਟਾ ਚਾਰੇ ਜਾਂਗੇ ਹੈਂ ਚਹੁੰ ਜੁਗੋਂ ਮੈਂ ਸਤਜੁਗ ਕਾ ਸ਼ਾਮ ਵੇਦ,ਤ੍ਰੇਤੇ ਕਾ ਰਿਗ ਬੇਦ, ਦੁਆਪਰ ਕਾ ਯੁਜਰ ਬੇਦ, ਕਲਜੁਗ ਕਾ ਅਥਰਵਣ ਬੇਦ,ਪੰਜਵਾਂ ਸ੍ਰੀ ਗੁਰੂ ਗ੍ਰੰਥ ਸਾਹਬ। ਕਿੰਬਾ ਚਾਰ ਅਵਤਾਰ ਭਏ ਸ੍ਰੀ ਗੁਰੂ ਨਾਨਕ ਜੀ, ਸ੍ਰੀ ਗੁਰੂ ਅੰਗਦ ਜੀ, ਸ੍ਰੀ ਗੁਰੂ ਅਮਰ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ, ਪੰਚਾਇਣ ਸ੍ਰੀ ਗੁਰੂ ਅਰਜਨ ਦੇਵ ਜੀ, ਕਿੰਬਾ ਚਾਰੇ ਮਹਾਂ ਵਾਕ ਤਤਮਸੀ ਅਯੰ ਆਤਮ ਬ੍ਰਹਮਹੰ ਬ੍ਰਹਮ ਅਸਮੀ ਪ੍ਰਗਜਾਨ ਮਾਨੰਦ ਬ੍ਰਹਮ ਪੰਚਸਾਂ ਸਤਨਾਮੁ ਵਾ ਵਾਹਿਗੁਰੂ ॥

ਵਾਰ ਕੋ ਸਮਾਪਤਿ ਕਰਕੇ ਆਗੇ ਭਗਤਾਂ ਕੀ ਬਾਣੀ ਚਲੇਗੀ



ਰਾਮਕਲੀ ਬਾਣੀ ਭਗਤਾਂ ਕੀ ਕਬੀਰ ਜੀਉ ॥

ੴ ਸਤਿਗੁਰਪ੍ਰਸਾਦਿ ॥

ਕਾਇਆ ਕਲਾਲਨਿ ਲਾਹਨਿ ਮੇਲਉ ਗੁਰ ਕਾ ਸਬਦੁ ਗੁੜੁ ਕੀਨੁ ਰੇ। ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ ਕਾਟਿ ਕਾਟਿ ਕਸੁ ਦੀਨੁ ਰੇ ॥ ੧ ॥ ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ ਜਾਕਉ ਜਪੁ ਤਪੁ ਦੇਉ ਦਲਾਲੀ ਰੇ। ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ ॥ ੧ ॥ ਰਹਾਉ ॥ ਭਵਨ ਚਤੁਰ ਦਸ ਭਾਠੀ ਕੀਨੀ ਬ੍ਰਹਮੁ ਅਗਨਿ ਤਨਿ ਜਾਰੀ ਰੇ। ਮੁਦ੍ਰਾ ਮਦਕ ਸਹਜ ਧੁਨਿ ਲਾਗੀ ਸੁਖਮਨ ਪੋਚਨ ਹਾਰੀ ਰੇ॥ ੨॥ ਤੀਰਥ ਬਰਤ ਨੇਮ ਸੁਚਿ ਸੰਜਮ ਰਵਿ ਸਸਿ ਗਹਨੈ ਦੇਉ ਰੇ। ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ ਏਹੁ ਮਹਾ ਰਸੁ ਪੀਉ ਰੇ ॥ ੩ ॥ ਨਿਝਰ ਧਾਰ ਚੁਵੈ ਅਤਿ ਨਿਰਮਲ ਇਹ ਰਸ ਮਨੂਆ ਰਾਤੋ ਰੇ ॥ ਕਹਿ ਕਬੀਰ ਸਗਲੇ ਮਦ ਛੂਛੇ

ਇਹੈ ਮਹਾ ਰਸੁ ਸਾਰੋ ਰੇ ॥ ੪ ॥ ੧ ॥

ਸ੍ਰੀ ਕਬੀਰ ਜੀ ਕਹੈਂ ਜੋਗੀ ਕੋ ਮਦ ਕੇ ਨਿਕਾਸ ਕੇ ਪੀਨ ਕੀ ਰੀਤ ਕਾਇਆਂ ਕੌਨ ਹੈ? ਬੁਧੀ ਕਲਾਲ ਨਾਮ ਮਟੀ ਕਰੀ ਹੈ ਜਿਸ ਨੇ ਲਾਹਨ ਮੇਲਨਾ ਪੂਰ ਪਾਨਾ ਗੁਰਾਂ ਕਾ ਉਪਦੇਸ਼ ਗੁੜ ਹੈ ਤ੍ਰਿਸ਼ਨਾ ਪਦਾਰਥੋਂ ਕੀ ਤੇ ਕਾਮ ਕ੍ਰੋਧ ਮੱਦ ਈਰਖਾ ਬਖੀਲੀ ਇਨ ਕੋ ਕਟ ਕਟ ਕਰ ਸੱਕ ਪਾਏ ਹੈਂ ਮੋਦ ਅਨੰਦ ਕੇ ਕੱਢਨ ਲਈ ॥ ੧ ॥ ਰੇ ਭਾਈ ਸੰਤ ਹੈ ਜਿਸਕੇ ਸਹਜ ਗਜਾਨ ਕਾ ਸੁਖ ਹੋ ਅੰਤ੍ਰਿ ਜਿਸ ਅਨੰਦ ਰੂਪ ਮੱਧ ਕੇ ਵਾਸਤੇ ਜਪ ਤਪ ਦਲਾਲੀ ਦੇ ਦੇਵਾਂ ਇਕ ਬੂੰਦ ਕਿਆ ਥੋੜਾ ਅਨੰਦ ਬ੍ਰਹਮ ਕਾ ਤਿਸਕੇ ਬਦਲੇ ਭਰ ਤਨ ਮਨ ਕਾ ਅਭਮਾਨ ਦੇਵਾਂ ਜੇਕਰ ਇਸ ਕਲਾਲੀ ਮੱਟੀ ਕਾ ਮਦ ਦੇਵੇ ਪੂਰਬਲੀ ਕਾ। ਰਹ॥ ਭਵਨ ਚਤ੍ਰ ਦਸ ਚੌਦਾਂ ਲੋਕ ਭਾਠੀ ਨਾਮ ਜਾਨਨੇ ਬ੍ਰਹਮੁ ਗਿਆਨ ਕੀ ਅਗਨੀ ਨਾਲ ਜਾਲੀ ਹੈ, ਮਦ ਕਾ ਮੁੰਦਨਾ ਕਿਆ ਹੈ,ਸਾਂਤ ਰੂਪ ਮੈਂ ਲਿਵ ਲਗਨੀ, ਸੁਖਮਨ ਦਸਮਾਂ ਦ੍ਵਾਰ ਘੜੀ ਹੈ ਵਾ ਭਗਤੀ ਘੜੀ ਹੈ ਪ੍ਰੇਮ ਪੋਚਾ ਹੈ ॥ ੨ ॥ ਤੀਰਥ ਜਾਤ੍ਰਾ ਬ੍ਰਤ ਨਿਹਚੰਦ੍ਰਾਇਣ ਆਦਿਕ ਨੇਮ ਸਤਾਨ ਦਾਨ ਸੁੱਚ ਪਵਿਤ੍ਰਤਾ ਸੰਜਮ ਇੰਦ੍ਰੇ ਦਮਨ, ਰਵਿ ਸਸਿ ਚੰਦ ਸੂਰਜ ਕੇ ਦਾਨ ਬ੍ਰਤ ਗਹਿਨੇ ਇਨਕੋ ਰੱਖ ਦੇਵਾਂ ਸੁਰਤਿ ਪਿਆਲ ਸ੍ਰੇਸ਼ਟ ਰਤੀ ਪਿਆਲਾ ਹੈ ਸੁਧ ਨਿਰਾ ਹੀ ਅੰਮ੍ਰਿਤ ਰੂਪ ਰਸ ਹੈ ਏਹ ਮਹਾਂ ਰਸ ਪੀਤਾ ਹੈ ॥ ੩ ॥ ਇਕ ਰਸੇ ਖ੍ਰਿਤੀ ਕੀ ਧਾਰ ਚੋਤੀ ਹੈ ਸੁਧ ਇਸ ਰਸ ਮੈਂ ਮਨ ਰਤਾ ਹੈ ਹਮਾਰਾ ਹੇ ਭਾਈ। ਕਬੀਰ ਜੀ

ਕਹੈਂ ਹੋਰ ਸਗਲੇ ਮਦ ਛੂਛੇ ਤੁਛ ਹੈਂ ਇਹ ਮਹਾਂ ਰਸ ਸਚਾ ਹੈ ॥ ੪ ॥ ੧ ॥

ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ। ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨ ਹਾਰਾ ॥ ੧ ॥ ਅਉਧੂ ਮੇਰਾ ਮਨੁ ਮਤਵਾਰਾ। ਉਨ ਮਦ ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ ॥ ੧॥ ਰਹਾਉ ॥ ਦੁਇ ਪੁਰ ਜੋਰਿ ਰਸਾਈ ਭਾਠੀ ਪੀਉ ਮਹਾਰਸੁ ਭਾਰੀ। ਕਾਮੁ ਕ੍ਰੋਧੁ ਦੁਇ ਕੀਏ ਜਲੇਤਾ ਛੂਟਿ ਗਈ ਸੰਸਾਰੀ ॥ ੨ ॥ ਪ੍ਰਗਟ ਪ੍ਰਗਾਸ ਗਿਆਨ ਗੁਰ ਗੰਮਿਤ ਸਤਿਗੁਰ ਤੇ ਸੁਧਿ ਪਾਈ॥ ਦਾਸੁ ਕਬੀਰ ਤਾਸੁ ਮਦ ਮਾਤਾ ਉਚਕਿ ਨ ਕਬਹੂ ਜਾਈ ॥ ੩ ॥ ੨॥

ਹੋਰ ਕੋਈ ਜੋਗੀ ਆਇਆ ਤਿਸ ਕੋ ਹੋਰ ਰੀਤ ਕਹਿਤੇ ਹੈਂ ਕਵਨ ਕੀ ਸ਼ਰਾਬ, ਸ਼ਾਸਤ੍ਰ ਗਿਆਨ ਗੁੜ ਬਨਾਨਾ ਕਰ ਧਿਆਨ ਲਾਵ ਨਾਮ ਹੂਏ ਕੇ ਫੁਲ ਕਰੋ ਭਉ ਖੌਫ ਜੋ ਮਨ ਮੈਂ ਧਾਰਨ ਕਰਿਆ ਹੈ ਇਹ ਭੱਠੀ ਹੈ, ਸੁਖਮਨ ਨਾਰੀ ਦਸਵਾਂ ਦੁਆਰ ਵ ਭਗਤੀ ਸਹਜੇ ਹੀ ਬ੍ਰਿਤੀ ਸਮਾਈ ਹੈ ਜਿਸ ਕੀ ਸੋ ਪੀਵਨਹਾਰਾ ਇਸ ਅੰਮ੍ਰਿਤਕੋ ਪੀਵੇ ਹੈ ॥ ੧ ॥

ਹੇ ਅਉਧੂ ਜੋਗੀ ਮੇਰਾ ਮਨ ਮਤਵਾਲਾ ਹੂਆ ਹੈ ਉਸ

ਮਦ ਦੇ ਰੜ੍ਹਨੇ ਕਰ, ਹੋਰ ਮਦ ਦਾ ਰਸ ਨਹੀਂ ਚਖਿਆ, ਤਿੰਨਾਂ ਹੀ ਭਵਨਾਂ ਮੈਂ ਉਜਾਰਾ ਪ੍ਰਕਾਸ਼ ਭਇਆ ਗਿਆਨ ਕਾ। ਰ:॥ ਦੁਇ ਪੁਰ ਜੀਵ ਈਸ਼ਰ ਕਿੰਬਾ ਪ੍ਰਾਨ ਅਪਾਨ ਰੂਪੀ ਭੱਠੀ ਰਸਾਈ ਦੋਨੋਂ ਕੋ ਜੋੜ ਕੇ ਮਹਾਂ ਆਤਮ ਰਸ ਭਾਰੀ ਪੀਤਾ ਹੈ, ਕਾਮ ਕਰੋਧ ਦੋਨੋਂ ਤੇ ਲੈਕਰ ਜਲੇ ਤਾਂ ਲਕੜਾਂ ਕਰੀ ਹੈ, ਸਾੜ ਦੀਏ ਇਹ ਭਾਵ ਸੰਸਾਰੀ ਕ੍ਰਿਆ ਛੂਟ ਗਈ ਹੈ, ਗਿਆਨ ਗਮਤ ਜੋ ਗੁਰੂ ਹੈ ਤਿਨਾਂ ਦੁਆਰਾ ਪ੍ਰਕਾਸ਼ ਗਿਆਨ ਪ੍ਰਗਟ ਭਯਾ ਸਭ ਸੋਝੀ ਸਤਿਗੁਰਾਂ ਤੇ ਪਾ ਲਈ ਕਬੀਰ ਦਾਸ ਜੀ ਤਿਸ ਮਦ ਕੇ ਆਨੰਦ ਮੈਂ ਮਸਤ ਹੈਂ ਉਚਕਿ ਉਤ੍ਰਤਾ ਨਹੀਂ ਸੋ ਅਮਲ ਕਿੰਬਾ ਮਨ ਨਹੀਂ ਉਚਕਦਾ ਤਿਸ ਸੇ ਐਸਾ ਦ੍ਰਿੜ੍ਹ ਭਇਆ ਹੈ॥ ੩॥ ੨॥

ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ॥ ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ॥੧॥ ਅਬ ਤਬ ਜਬ ਕਬ ਤੁਹੀ ਤੁਹੀ। ਹਮ ਤੁਅ ਪਰਸਾਦ ਸੁਖੀ ਸਦ ਹੀ॥੧॥ ਰਹਾਉ॥ ਤੇਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ। ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ॥ ੨॥ ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ। ਹਮ

ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ ॥ ੩ ॥ ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ ॥ ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ ॥ ੪ ॥ ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ। ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ॥੫॥ ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥ ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥ ੬ ॥ ੩ ॥

ਪ੍ਰਮੇਸ਼ਰ ਕੋ ਆਸਰਾ ਕਥਨ ਕਰਤੇ ਹੈਂ ਹੇ ਸੁਆਮੀ ਪ੍ਰਮੇਸ਼ਰ ਤੂੰ ਮੇਰਾ ਆਸਰਾ ਸੁਮੇਰ ਪਰਬਤ ਸਰੀਖਾ ਹੈ, ਮੈਂ ਨੇ ਤੇਰੀ ਓਟ ਸ਼ਰਨ ਲਈ ਹੈ, ਤੁਮ ਡੋਲਤੇ ਨਹੀਂ ਹਮ ਗਿਰਤੇ ਨਹੀਂ ਹੈਂ, ਹਰੀ ਨੇ ਹਮਰੀ ਪਤਿ ਰਖ ਲਈ ਹੈ॥ ੧ ॥ ਅਬ ਤਬ ਆਦਿ ਅੰਤ ਜਬ ਕਬ ਦੇਖਤਾ ਹੋਂ ਤੁਹੀਂ ਪਿਛੇ ਸੇ ਅਬ ਵੀ ਤੁਹੀ ਹੈਂ ਹਮ ਤੁਮਾਰੀ ਕ੍ਰਿਪਾ ਤੇ ਸੁਖੀ ਹਾਂ ਸਦਾਹੀ।ਰ॥ ਤੇਰੇ ਆਸਰੇ ਹੜੰਬਾ ਮੈਂ ਬਸੇ ਉਥੇ ਦਰਸ਼ਨ ਦੇਕੇ ਮੇਰੇ ਤਨ ਕੀ ਇਛਾ ਦੂਰ ਕਰੀ ਹਮ ਨੇ ਪ੍ਰਥਮ ਕਾਲ ਮੈਂ ਦਰਸ਼ਨ ਮਗਹਰ ਹੜੰਬੇ ਮੈਂ ਪਾਇਆ ਫੇਰ ਕਾਂਸ਼ੀ ਮੈਂ ਆ ਕੇ ਬਸੇ ਲੋਕ ਨਾ ਜਾਨਨ ਕਿ ਸਦਾਵਰਤ ਤੇ ਬੈਠਾ ਹੈ ॥ ੨ ॥

ਪੂਰਬ ਦ੍ਰਿਸ਼ਟੀ ਵਿਆਸ ਭਗਵਾਨ ਵਾਲੀ ਕਰ ਜੈਸਾ ਹਰਿਦੁਆਰ ਹੈ ਪ੍ਰਮੇਸ਼ਰ ਅਸਤੀ ਭਾਂਤੀ ਪੂਰਨ ਹੈ ਤੈਸੇ ਹੀ ਕਾਂਸ਼ੀ ਮੈਂ ਹੈ ਹਮ ਨੇ ਦੋਨੋਂ ਕੋ ਏਕ ਸਮਝਾ ਹੈ ਹਮ ਨੇ ਕੰਗਾਲੋਂ ਸਰੀਖਾ ਇਹ ਨਾਮ ਧਨ ਪਾਇਆ ਹੈ ਹੰਕਾਰੀ ਫੂਟ ਫੂਟ ਕੇ ਮਰਤੇ ਹੈਂ ॥ ੩ ॥

ਜੋ ਗੁਮਾਨ ਹੰਕਾਰ ਕਰਤੇ ਹੈਂ ਤਿਨ ਕੋ ਈਰਖਾ ਸੂਲਾਂ ਚੁਭੇ ਹੈਂ ਈਰਖਾ ਸੂਲ ਕੋਈ ਕਢਨੇ ਵਾਲਾ ਨਹੀਂ ਹੈ, ਅਜੈ ਮਨੁਖ ਵੀ ਹੂਏ ਪਰ ਚੋਭ ਕੇ ਬਿਰਲਾਪ ਕਰਦੇ ਹੈਂ, ਕੋਈ ਕਢ ਨਹੀਂ ਸਕਦਾ, ਇਸ ਕਰਕੇ ਘੋਰ ਕੁੰਭੀ ਨਰਕ ਮੈਂ ਪਚੇ ਹੈਂ ਸੜਤੇ ਹੈਂ ॥ ੪ ॥

ਸੰਤਾਂ ਨੇ ਨਰਕ ਸੁਰਗ ਕਿਆ ਦੋਨੋਂ ਰੱਦ ਦੀਏ ਹੈਂ ਹਮ ਭੀ ਕਿਸੀ ਕੀ ਕਨੋਡ ਨਹੀਂ ਭਰਤੇ, ਅਪਨੇ ਗੁਰੋਂ ਕੀ ਕ੍ਰਿਪਾ ਦ੍ਰਿਸ਼ਟੀ ਤੇ ॥ ੫ ॥

ਅਬ ਸਿੰਘ ਆਸਨ ਪ੍ਰਮਾਤਮਾ ਕਾ ਆਸਨ ਦਸਮ ਦੁਆਰ ਵਾ ਬੈਕੁੰਠ ਇਸਥਿਤੀ ਸਾਰੰਗਪਾਨੀ ਪ੍ਰਮੇਸ਼ਰ ਮਿਲੇਗਾ ਰਾਮ ਜੀ ਤੇ ਕਬੀਰ ਏਕ ਰੂਪ ਭਏ ਹੈਂ ਜਿਨਕੋ ਜੁਦੇ ਜੁਦੇ ਕੋਈ ਪਛਾਨ ਨਹੀਂ ਸਕਦਾ ॥ ੬ ॥ ੩ ॥

ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ। ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ॥ ੧ ॥ ਹਮ ਕੂਕਰ ਤੇਰੇ ਦਰਬਾਰਿ। ਭਉਕਹਿ ਆਗੈ ਬਦਨੁ

ਪਸਾਰਿ ॥ ੧ ॥ ਰਹਾਉ ॥ ਪੂਰਬ ਜਨਮ ਹਮ ਤੁਮਰੇ ਸੇਵਕ ਅਬ ਤਉ ਮਿਟਿਆ ਨ ਜਾਈ। ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ ॥ ੨ ॥ ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ ॥ ਸਾਧੂ ਹੋਇ ਸੁ ਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ ॥ ੩ ॥ ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ। ਗੁਰਿ ਦੀਨੀ ਬਸਤੁ ਕਬੀਰ ਕਉ ਲੇਵਹੁ ਬਸਤੁ ਸਮ੍ਹਾਰਿ ॥ ੪ ॥ ਕਬੀਰ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ। ਅੰਮ੍ਰਿਤੁ ਰਸੁ ਜਿਨਿ ਪਾਇਆ ਥਿਰੁ ਤਾਕਾ ਸੋਹਾਗੁ ॥ ੫ ॥ ੪ ॥

ਏਕ ਸਮੇਂ ਭਗਵੰਤ ਪ੍ਰਗਟ ਭੁਏ ਕਬੀਰ ਜੀ ਕੋ ਕਹਿਨੇ ਲਗੇ ਤੈਨੂੰ ਇੱਥੋਂ ਕੇ ਲੋਕ ਬਹੁਤ ਸੰਤਾਵਤੇ ਹੈਂ ਜੇ ਕਰ ਕਹੇਂ ਤਾਂ ਤੈਨੂੰ ਕੁਟਵਾਲੀ ਇਥੋਂ ਦੀ ਲੈ ਦੇਈਏ ਜੋ ਮਰਜੀ ਚਾਹੇ ਸੋ ਕਰ, ਹਾਥ ਜੋੜ ਕੇ ਕਬੀਰ ਜੀ ਕਹੈਂ ਹੇ ਭਗਵੰਤ ਸੰਤਾਂ ਕੋ ਪੂਜੇ ਦੂਤੋਂ ਕੋ ਦੰਡ ਦੇਣਾ ਇਹ ਕਟਵਾਲੀ ਹੈ ਮੇਰੀ, ਇਹ ਦੇਹੁ ਜੀ ਦਿਨੇ ਰਾਤੀ ਤੇਰਿਆਂ ਚਰਨਾਂ ਕੋ ਮਲਦਾ ਰਹਾਂ ਕੇਸੋਂ ਕਾ ਚੌਰ ਫੇਰਨਾ ਕਰੋਂ "ਕੇਸੋਂ ਕਾ ਕਰ ਬੀਜਨਾ ਸੰਤ ਚੌਰ ਢੁਲਾਵਾਂ" ॥ ੧ ॥

ਹਮ ਤੇਰੇ ਦਰਵਜੇ ਕੇ ਕੂਕਰ ਹਾਂ ਲੋਭੀ ਭਉਕਨਾ ਕਰਦੇ ਹਾਂ ਤੇਰੇ ਅਗੇ ਬਦਨ ਮੁਖ ਕੋ ਖੋਲ ਕੇ ਜਸ ਕਰਤੇ ਹਾਂ। ਰਃ। ਪੂਰਬਲੇ ਜਨਮ ਮੈਂ ਬ੍ਰਹਮਚਾਰੀ ਥੇ ਤਾਂ ਭੀ ਤੇਰੇ ਸੇਵਕ ਥੇ ਅਬ ਵੀ ਮਿਟਿਆ ਹਟਿਆ ਨਹੀਂ ਜਾਂਦਾ ਤੇਰੇ ਸਾਧ ਸੰਗਤ ਰੂਪੀ ਦਰਵਾਜੇ ਸ਼ਾਂਤੀ ਧੁਨ ਮੇਰੇ ਮੱਥੇ ਮੈਂ ਲੱਗੀ ਹੈ ॥ ੨ ॥

ਜੈਸੇ ਦਾਗ ਜੋ ਤਕਮਾ ਹੈ ਤਿਸ ਵਾਲੇ ਰਣ ਮੈਂ ਲੜਤੇ ਹੈਂ, ਨਾਮ ਕਾ ਚਿੰਨ੍ਹ ਜਿਨ ਕੋ ਲਗਾ ਹੈ ਰਣ ਕਾਮ ਕ੍ਰੋਧੁ ਕੇ ਮੈਂ ਲੜਤੇ ਹੈਂ, ਚਿੰਨ ਬਿਨਾਂ ਹੈ ਕਾਇਰ ਸੋ ਭੱਜ ਜਾਂਦੇ ਹੈਂ, ਸਾਧੂ ਜਪ ਤਪ ਵਾਲਾ ਹੋਵੇ ਸੋ ਭਗਤੀ ਕੋ ਪਛਾਨਦਾ ਹੈ ਹਰਿ ਖਜਾਨੇ ਮੈਂ ਪਾਇੰਦਾ ਹੈ, ਸਰੂਪ ਮੈਂ ਪ੍ਰਾਪਤੀ ਕਰ ਲੈਂਦਾ ਹੈ ॥ ੩ ॥

ਕੋਠਰਾ ਕੌਨ ਹੈ? ਭਾਰਤ ਖੰਡ, ਤਿਸ ਮੈਂ ਕੋਠਰੀ ਸਤਸੰਗਤਿ, ਤਿਸ ਸਤ ਸੰਗਤ ਮੈਂ ਵੀਚਾਰ ਕੋਠੀ ਹੈ, ਵਿਚਾਰ ਸੇ ਜੋ ਆਤਮ ਵਸਤੂ ਮਿਲੀ ਗੁਰਾਂ ਨੇ ਕਬੀਰ ਕੋ ਦਿਤੀ ਹੈ, ਤਿਸ ਕੋ ਮੈਂ ਸਮਾਲ ਕੇ ਰਖਦਾ ਹਾਂ ਚੇਤਨਤਾ ਕੋ ॥ ੪ ॥

ਕਬੀਰ ਦਿਤੀ ਹੈ ਸੰਸਾਰ ਕੋ, ਜਿਸ ਕੇ ਮੱਥੇ ਕੇ ਭਾਗ ਥੇ ਤਿਸ ਨੇ ਲੀਨੀ ਹੈ, ਅੰਮ੍ਰਿਤ ਰਸ ਬ੍ਰਹਮਾਨੰਦ ਜਿਸ ਨੇ ਪਾਇਆ ਹੈ ਤਿਸਕਾ ਸੁਹਾਗ ਅਨੰਦ ਥਿਰ ਭਇਆ ਹੈ, ਜਨਮ ਮਰਨ ਤੇ ਰਹਿਤ ਹੈ ਸੋ॥ ੫ ॥ ੪ ॥

**ਜਿਹ ਮੁਖ ਬੇਦੁ ਗਾਇਤ੍ਰੀ ਨਿਕਸੈ ਸੋ ਕਿਉ ਬ੍ਰਹਮਨੁ ਬਿਸਰੁ ਕਰੈ। ਜਾਕੈ ਪਾਇ ਜਗਤੁ**

ਸਭੁ ਲਾਗੈ ਸੋ ਕਿਉ ਪੰਡਿਤੁ ਹਰਿ ਨ ਕਹੈ ॥ ੧ ॥ ਕਾਹੇ ਮੇਰੇ ਬਾਮ੍ਹਨ ਹਰਿ ਨ ਕਹਿ । ਰਾਮੁ ਨ ਬੋਲਹਿ ਪਾਂਡੇ ਦੋਜਕੁ ਭਰਹਿ ॥ ੧॥ ਰਹਾਉ ॥ ਆਪਨ ਊਚ ਨੀਚ ਘਰਿ ਭੋਜਨੁ ਹਠੇ ਕਰਮ ਕਰਿ ਉਦਰੁ ਭਰਹਿ । ਚਉਦਸ ਅਮਾਵਸ ਰਚਿ ਰਚਿ ਮਾਂਗਹਿ ਕਰ ਦੀਪਕੁ ਲੈ ਕੂਪ ਪਰਹਿ ॥੨॥ ਤੂੰ ਬ੍ਰਾਹਮਨੁ ਮੈ ਕਾਸੀ ਕਾ ਜੁਲਹਾ ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ। ਹਮਰੇ ਰਾਮ ਨਾਮ ਕਹਿ ਉਬਰੇ ਬੇਦ ਭਰੋਸੇ ਪਾਂਡੇ ਡੂਬਿ ਮਰਹਿ ॥ ੩ ॥ ੫ ॥

ਕੋਈ ਬਾਹਮਨ ਪ੍ਰਮੇਸ਼ਰ ਦੇ ਭਜਨ ਬਿਨਾਂ ਰੁਚ ਗਜਾਨੀ ਥਾ ਤਿਸਕੋ ਕਬੀਰ ਜੀ ਕਹੈਂ ਜਿਹ ਮੁਖ ਜਿਸ ਤੇਰੇ ਮੁਖ ਸੇ ਬੇਦ ਗਾਇਤ੍ਰੀ ਨਿਕਸਤੇ ਹੈਂ ਤਿਸ ਮੁਖ ਕਰ ਕੇ ਹਰਿ ਕੋ ਕਿਉਂ ਨਹੀਂ ਕਹਿੰਦਾ ? ਕਿੰਬਾ ਜਿਸ ਪ੍ਰਮਾਤਮਾ ਕੇ ਮੁਖ ਤੇ ਵੇਦ ਗਾਇਤ੍ਰੀ ਨਿਕਸੇ ਸੋ ਹਰੀ ਕੋ ਹੇ ਬ੍ਰਾਹਮਨ ਕਿਉਂ ਨਹੀਂ ਕਹਿੰਦਾ? ਜਿਸ ਤੇਰੇ ਪੈਰੀਂ ਜਗਤ ਸਭ ਲਗਦਾ ਹੈ ਵਾ ਜਿਸਕੇ ਪ੍ਰਮੇਸ਼ਰ ਕੇ ਚਰਨੀਂ ਸਭ ਲਗਦਾ ਹੈ ਜਗਤ ਸੋ ਹਰੀ ਕੋ ਹੇ ਪੰਡਤ ਕਿਉਂ ਨਹੀਂ ਕਹਿੰਦਾ ॥ ੧ ॥

ਕਿਸ ਵਾਸਤੇ ਮੇਰੇ ਨਾਲ ਹੇ ਪੰਡਿਤ ਝਗੜਦਾ ਹੈਂ ਹਰੀ ਨਹੀਂ ਕਹਿੰਦਾ ? ਵਾ ਮੇਰੇ ਹਰੀ ਕੋ ਹੇ ਪੰਡਤ ਕਿਉਂ ਨਹੀਂ

ਕਹਿੰਦਾ ਰਾਮ ਨਾਮ ਨਹੀਂ ਬੋਲਦਾ ਤਾਂ ਦੋਜਕ ਭਰੇਂਗਾ ? ।ਰਹਾ। ਆਪ ਤੋ ਊਚਾ ਨੀਚੇ ਘਰੋਂ ਮੈਂ ਭੋਜਨ ਛਕਦਾ ਹੈਂ, ਹਠੀ ਕਰਮ ਕਰਕੇ ਉਦਰ ਪੇਟ ਭਰਤਾ ਹੈਂ, ਚੌਦੇਂ ਤੇ ਮੱਸਿਆ ਕੋ ਰਚਿ ਰਚਿ ਅੱਗੇ ਅੱਗੇ ਵਧਕੇ ਮੰਗਦਾ ਹੈਂ ਹਥ ਮੈਂ ਸ਼ਾਸਤ੍ਰ ਦੀਵਾ ਲੈਕੇ ਸੰਸਾਰ ਮੈਂ ਪੈਂਦਾ ਹੈਂ ਖੂਹੇ ਵਿਚ॥ ੨ ॥

ਤੂੰ ਬ੍ਰਹਮਨ ਹੈਂ ਮੈਂ ਕਾਂਸ਼ੀ ਕੇ ਰਹਿਨ ਵਾਲਾ ਜੁਲਾਹਿਆ ਹਾਂ ਤੇਰੀ ਮੇਰੀ ਬਰਾਬਰੀ ਕੈਸੇ ਬਨੇ ? ਕਿੰਬਾ ਤੂੰ ਬ੍ਰਾਹਮਨ ਸਾਥ ਦੇਵਤਾ ਕੇ ਹੈਂ ਮਨ ਕਰਕੇ ਦੇਢਾ ਹੈਂ ਮੈਂ ਕਾਸੀ ਕਾ ਕਾਸ਼ੀ ਪ੍ਰਕਾਸ਼ ਰੂਪ ਪ੍ਰਮਾਤਮਾ ਕਾ ਲਾਭ ਲੈਨ ਵਾਲਾ ਹਾਂ ਤੇਰੀ ਮੇਰੀ ਬਰਾਬਰੀ ਕੈਸੇ ਬਨੇਗੀ? ਹਮਾਰੇ ਮਤ ਮੈਂ ਰਾਮ ਨਾਮ ਕਹਿ ਉਬਰੇ ਹੇ ਪਾਂਡੇ ਬੇਦੋਂ ਕੇ ਭਰੋਸੇ ਤੂੰ ਡੂਬ ਕੇ ਮਰੇਂਗਾ ॥ ੩ ॥ ੫ ॥

**ਤਰਵਰੁ ਏਕੁ ਅਨੰਤ ਡਾਰ ਸਾਖਾ ਪੁਹਪ ਪਤ੍ਰ ਰਸ ਭਰੀਆ । ਇਹ ਅੰਮ੍ਰਿਤ ਕੀ ਬਾੜੀ ਹੈ ਰੇ ਤਿਨ ਹਰਿ ਪੂਰੈ ਕਰੀਆ॥ ੧॥ ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ । ਅੰਤਰਿ ਜੋਤਿ ਰਾਮ ਪਰਗਾਸਾ ਗੁਰਮੁਖਿ ਬਿਰਲੈ ਜਾਨੀ ॥ ੧ ॥ਰਹਾਉ॥ ਭਵਰੁ ਏਕੁ ਪੁਹਪ ਰਸ ਬੀਧਾ ਬਾਰਹ ਲੇ ਉਰਧਾਰਿਆ । ਸੋਰਹ ਮਧੇ ਪਵਨੁ ਝਕੋਰਿਆ ਆਕਾਸੇ ਫਰੁ ਫਰਿਆ**

# ॥ ੨ ॥ ਸਹਜ ਸੁੰਨਿ ਇਕੁ ਬਿਰਵਾ ਉਪਜਿਆ ਧਰਤੀ ਜਲਹਰ ਸੋਖਿਆ । ਕਹਿ ਕਬੀਰ ਹਉ ਤਾਕਾ ਸੇਵਕੁ ਜਿਨਿ ਇਹੁ ਬਿਰਵਾ ਦੇਖਿਆ ॥ ੩ ॥ ੬ ॥

ਤਰਵਰ ਏਕ ਪ੍ਰਮਾਤਮਾ ਅਨੰਤ ਡਾਰ ਦੇਵਤੇ ਸਾਖੀ ਕਰਮ ਦੇਵਤੇ ਪੁਹਪ ਕਰਮ ਪਤ੍ਰ ਜੀਵ ਆਤਮ ਰਖ ਕਰ ਸਭ ਭਰੇ ਹੈਂ । ਇਹ ਸ੍ਰਿਸ਼ਟੀ ਅੰਮ੍ਰਿਤ ਕੀ ਬਗੀਚੀ ਹੈ ਤਿਸ ਹਰੀ ਪੂਰੇ ਨੇ ਕਰਿਆ ਹੈ ॥ ੧ ॥

ਜਾਨੀ ਹੈ ਜਾਨੀ ਪਜਾਰਾ ਜੋ ਰਾਜਾ ਰਾਮ ਹੈ ਪ੍ਰਕਾਸ਼ ਰੂਪ ਰਾਮ ਕੀ ਕਹਾਨੀ ਰਾਮ ਜੋਤੀ ਕਾ ਅੰਤਰ ਪ੍ਰਕਾਸ਼ ਭਇਆ, ਕਿਸੀ ਵਿਰਲੇ ਗੁਰਮੁਖ ਨੇ ਜਾਨੀ ਹੈ ਰਾਮ ਕੀ ਕਹਾਨੀ, ਭਵਰਾ ਜਗਜਾਸੂ ਕੋਈ ਇਸ ਪੁਸ਼ਪ ਕੇ ਰਸ ਮੈਂ ਵਿੰਨ੍ਹਿਆ ਹੈ ਬਾਰਾਂ ਅਖਰਾਂ ਦਾ ਮੰਤ੍ਰ ਰਿਦੇ ਮੇਂ ਧਾਰਿਆ ਹੈ, ਜਿਸ ਨੇ 'ਓਅੰਨਮੋ ਭਗਵਤੇ ਵਾਸਦੇਵਾ।'

ਸੋਲਾਂ ਅਖਰਾਂ ਕਾ ਮੰਤ੍ਰ ਮੈਂ ਪ੍ਰਾਨਾਂ ਕਾ ਲਗਾਇਆ ਹੈ ਜਿਸ ਨੇ 'ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇ ਹਰੇ' "ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਹਰੇ ਹਰੇ" ਸੋਲਾਂ ਨਾਮਾਂ ਕਾ ਜੋ ਮੰਤ੍ਰ ਹੈ ਇਹ ਹੈ ਮੰਤ੍ਰ। ਕਿੰਬਾ ਏਕ ਭਵਰਾ ਜਗਜਾਸੂ ਤਿਸ ਪੁਹਪ ਕੇ ਰਸ ਮੈਂ ਧਾਰ ਲਿਆ ਰਿਦਾ ਅਕਾਸ ਫਲ ਜਿਸ ਕੋ ਫਲਿਆ ਹੈ ਤਿਸੀ ਮੈਂ ਪ੍ਰਾਨਾਂ ਕੋ ਲਗਾਇਆ ਸੋ ਪੁਰਸ਼ ਜਨਮ ਮਰਨ ਤੇ ਰਹੇ॥ ੨ ॥

ਸਹਜੇ ਹੀ ਸੁੰਨ ਰੂਪ ਇਕ ਬ੍ਰਿਛ ਉਪਜਿਆ ਧਰਤੀ

ਬੁਧੀ ਵਿਚੋਂ ਜਲ ਪਦਾਰਥਾਂ ਰੂਪੀ ਜਲ ਕੋ ਸੁਕਾ ਦੀਆ। ਕਬੀਰ ਜੀ ਕਹੈਂ ਮੈਂ ਤਿਸ ਕਾ ਸੇਵਕ ਹਾਂ ਜਿਸ ਨੇ ਇਹ ਬ੍ਰਿਛ ਅਫੁਰ ਕੋ ਦੇਖਿਆ ਹੈ ॥ ੩ ॥ ੬ ॥

ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ ਕਰਹੁ ਬੀਚਾਰੁ ਰੇ। ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ॥ ੧ ॥ਐਸਾ ਜੋਗੁ ਕਮਾਵਹੁ ਜੋਗੀ। ਜਪ ਤਪ ਸੰਜਮੁ ਗੁਰ-ਮੁਖਿ ਭੋਗੀ ॥ ੧ ॥ ਰਹਾਉ ॥ ਬੁਧਿ ਬਿਭੂਤਿ ਚਢਾਵਉ ਅਪੁਨੀ ਸਿੰਗੀ ਸੁਰਤਿ ਮਿਲਾਈ। ਕਰਿ ਬੈਰਾਗੁ ਫਿਰਉ ਤਨਿ ਨਗਰੀ ਮਨ ਕੀ ਕਿੰਗੁਰੀ ਬਜਾਈ ॥ ੨ ॥ ਪੰਚ ਤਤੁ ਲੈ ਹਿਰਦੈ ਰਾਖਹੁ ਰਹੈ ਨਿਰਾਲਮ ਤਾੜੀ। ਕਹਤੁ ਕਬੀਰ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ ॥ ੩ ॥ ੭ ॥

ਜੋਗ ਕੇ ਸਾਧਨ ਕਥਨ ਕਰਤੇ ਹੈਂ। ਜੋ ਮੋਨ ਰਖਨਾ ਹੈ ਮਨ ਤਨ ਕਰ ਇਹ ਮੁੰਦਰਾਂ ਪਾਵੇ ਦਇਆ ਜੀਵੋਂ ਉਪਰ ਕਰਨੀ ਇਹ ਝੋਲੀ ਵੀਚਾਰ ਕਾ ਪਾਤ੍ਰ ਕਰੋ ਖਫਨੀ ਕੌਨ ਹੈ ਤਨ ਸੂਖਮ ਮਨ ਕੋ ਸੀਵਨਾ ਨਾਮ ਮੈਂ ਨਾਮ ਕਾ ਅਧਾਰ ਭੋਜਨ ਗ੍ਰਹਨ ਕਰੋ ॥ ੧ ॥

ਹੇ ਜੋਗੀ ਐਸੇ ਜੋਗ ਕੋ ਕਮਾਵਨਾ ਕਰੋ ਜਪ ਕਰਨ

ਇਸ਼ਰ ਮੰਤ੍ਰ ਕਾ ਤਪ ਚਿਤ ਕੀ ਇਕਾਗ੍ਰਤਾ ਰੂਪੀ ਸੰਜਮ ਇੰਦ੍ਰੇ ਦਮਨ ਰੂਪ ਗੁਰਦੁਆਰੇ ਇਨਕੋ ਭੋਗੀ ਗ੍ਰਹਨ ਕਰਨ ਵਾਲਾ ਹੋਹੁ ॥ ਰਃ ॥ ਬੁਧਿ ਅਪਨੀ ਪ੍ਰਮੇਸ਼ਰ ਮੈਂ ਲਗਾਵਨੀ ਬਿਭੂਤ ਲਗਾਵਹੁ, ਸਿੰਗੀ ਵਜਾਨੀ ਕੌਨ ਹੈ ਸੁਰਤ ਰਾਜਾਤ ਮਿਲਾਨੀ ਬ੍ਰਹਮ ਮੈਂ ਬੈਰਾਗ ਕਰਕੇ ਤਨ ਦੇਹ ਰੂਪ ਨਗਰੀ ਮੈਂ ਫਿਰੋ ਮਨ ਕੀ ਬ੍ਰਿਤੀ ਦ੍ਰਿੜ੍ਹ ਕਰਨੀ ਇਹ ਕਿੰਗਰੀ ਬਜਾਵਹੁ ॥ ੨ ॥

ਪੰਚਹੁ ਤਤ ਕੀ ਧਾਰਨਾ ਰਿਦੇ ਮੈਂ ਲੈ ਰਖਹੁ ਇਹ ਆਸਨ ਹੈ, ਨਿਰਾਲਮ ਅਸੰਗ ਰਹਿਨਾ ਇਹ ਤਾੜੀ ਹੈ ਕਬੀਰ ਜੀ ਕਹੈਂ ਸੁਨੋ ਹੇ ਸੰਤਹੁ ਧਰਮ ਦਇਆ ਸੰਗਤ ਹੋਨੀ ਇਨ ਕੀ ਇਹ ਬਗੀਚੀ ਹੈ ਲਗਾਵੋ ਐਸੇ ਚਿੰਨ੍ਹ ਧਾਰਨ ਕਰੋ ਜੋਗ ਕੇ ਹੇ ਜੋਗੀ ਜੀ ॥ ੩ ॥ ੭ ॥

ਕਵਨ ਕਾਜ ਸਿਰਜੇ ਜਗ ਭੀਤਰਿ ਜਨਮਿ ਕਵਨ ਫਲੁ ਪਾਇਆ । ਭਵ ਨਿਧਿ ਤਰਨ ਤਾਰਨ ਚਿੰਤਾ ਮਨਿ ਇਕ ਨਿਮਖ ਨ ਇਹੁ ਮਨੁ ਲਾਇਆ ॥ ੧ ॥ ਗੋਬਿੰਦ ਹਮ ਐਸੇ ਅਪਰਾਧੀ । ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆ ਤਿਸ ਕੀ ਭਾਉ ਭਗਤਿ ਨਹੀ ਸਾਧੀ ॥ ੧ ॥ ਰਹਾਉ ॥ ਪਰ ਧਨ ਪਰ ਤਨ ਪਰਤੀ ਨਿੰਦਾ ਪਰ ਅਪਬਾਦੁ ਨ ਛੂਟੈ । ਆਵਾਗਵਨ

ਹੋਤੁ ਹੈ ਫੁਨਿ ਫੁਨਿ ਇਹੁ ਪਰਸੰਗੁ ਨ ਛੂਟੈ ॥ ੨ ॥ ਜਿਹ ਘਰ ਕਥਾ ਹੋਤ ਹਰਿ ਸੰਤਨ ਇਕ ਨਿਮਖ ਨ ਕੀਨੋ ਮੈ ਫੇਰਾ। ਲੰਪਟ ਚੋਰ ਦੂਤ ਮਤਵਾਰੇ ਤਿਨ ਸੰਗਿ ਸਦਾ ਬਸੇਰਾ ॥ ੩ ॥ ਕਾਮ ਕ੍ਰੋਧ ਮਾਇਆ ਮਦ ਮਤਸਰ ਏ ਸੰਪੈ ਮੋ ਮਾਹੀ। ਦਇਆ ਧਰਮ ਅਰ ਗੁਰ ਕੀ ਸੇਵਾ ਏ ਸੁਪਨੰਤਰਿ ਨਾਹੀ॥ ੪ ॥ ਦੀਨ ਦਇਆਲ ਕ੍ਰਿਪਾਲ ਦਮੋਦਰ ਭਗਤਿ ਵਛਲ ਭੈ ਹਾਰੀ ॥ ਕਹਤ ਕਬੀਰ ਭੀਰ ਜਨ ਰਾਖਹੁ ਹਰਿ ਸੇਵਾ ਕਰਉ ਤੁਮ੍ਾਰੀ ॥ ੫ ॥ ੮ ॥

ਜੀਵ ਜਗ ਸਿਮਰਤੀ–ਪੁਰਸ਼ ਕੋ ਵੀਚਾਰਨਾ ਚਾਹੀਦਾ ਹੈ ਕਿ ਪ੍ਰਮੇਸ਼ਰ ਨੇ ਸਾਨੂੰ ਕਿਸ ਕੰਮ ਵਾਸਤੇ ਸਿਰਜਿਆ ਹੈ ਜਗਤ ਮੈਂ ? ਜਨਮ ਪਾਕੇ ਕੀ ਫਲ ਮਿਲਾ ਹੈ.ਭਵ ਸੰਸਾਰ ਰੂਪ ਸਮੁੰਦਰ ਤੇ ਤਾਰਨੇ ਕੋ ਤਰਨ ਜਹਾਜ ਹੈ ਮਨ ਕਾਮਨਾ ਦੇਨ ਕੋ ਚਿੰਤਾਮਨੀ ਸਰੀਖਾ ਹੈ ਇਕ ਨਿਮਖ ਕਾਲ ਮੈਂ ਮਨ ਕੋ ਨਾ ਲਾਇਆ ॥ ੧ ॥

ਹੇ ਗੋਬਿੰਦ ਹਮ ਐਸੇ ਅਪਰਾਧੀ ਹਾਂ ਜਿਸ ਪ੍ਰਭੂ ਨੇ ਜੀਵ ਕੋ ਪਿੰਡ ਦੀਆ ਥਾ ਤਿਸ ਕੀ ਪਰੇਮਾ ਭਗਤੀ ਨਹੀਂ ਕਰੀ। ਰਃ। ਪਰਾਇਆ ਧਨ ਤਾੜਨਾ ਕਿਸੀ ਵਜ੍ਹਾ ਸੇ ਮੈਂ ਲਵਾਂ,ਪਰਾਇਆ ਤਨ ਪੁਤਰ ਕੋ ਮੈਂ ਚੇਲਾ ਬਨਾ ਕੇ ਲੈ

ਰਲਾਂ,ਪਰਾਈ ਭੀ ਇਸਤਰੀ ਕੋ ਮੰਦ ਸੰਕਲਪ ਸੇ ਨਿਗ੍ਹਾ ਕਰਨੀ,ਪਰ ਦੂਜੇ ਸਾਥ ਅਪਵਾਦ ਝਗਰਾ ਨਿੰਦਾ ਕਰਨੀ ਇਹ ਕਰਮ ਛਡਨੇ ਥੇ ਪਰੰਤੂ ਨਾ ਛੂਟਤੇ ਭਏ,ਇਨ ਕਾ ਫਲ ਇਹ ਹੈ ਆਵਾ ਗਵਨ ਜਨਮ ਮ੍ਰਿਤੂ ਵਾਰੰਵਾਰ ਹੋਤਾ ਹੈ ਜੀਵ ਕੋ,ਇਨ ਕਾ ਪਰ ਭਲੀ ਪਰਕਾਰ ਸੇ ਸੰਗ ਨਾ ਛੂਟਾ ਤੋੜਾ ਨਾ ਰਿਦੇ ਵੀਚ ਸੇ॥ ੨ ॥

ਇਹ ਕਾਮ ਕਰਨਾ ਥਾ ਜਿਹ ਘਰ ਜਿਸ ਸਤਸੰਗ ਘਰ ਮੈਂ ਕਥਾ ਹਰੀ ਕੀ ਹੋਤੀ ਹੈ ਤਿਨ੍ਹਾਂ ਸੰਤਾਂ ਕੇ ਪਾਸ ਨਿਮਖ ਮਾਤਰ ਵੀ ਮੈਨੇ ਫੇਰਾ ਨਾ ਕੀਤਾ ਕਿਸ ਸਥਾਨ ਮੈਂ ਰਹਿਆ ਜੋ ਇਸਤਰੀ ਲੰਪਟ ਹੈ ਚੋਰ ਠੱਗ ਦੂਤ ਚੁਗਲ ਮਤਵਾਰੇ ਬਾਵਲੇ ਤਿਨ੍ਹਾਂ ਕੇ ਸਾਥ ਸਦਾ ਹੀ ਮੇਰਾ ਵਾਸਾ ਹੂਆ ॥ ੩ ॥

ਕਾਮ ਮਨ ਕੀ ਕਾਮਨਾ ਕ੍ਰੋਧ ਤਾਮਸੀ ਮਾਇਆ ਛਲ ਮਦ ਹੰਕਾਰ ਮਤਸਰ ਈਰਖਾ ਬਖੀਲੀ ਇਹ ਸੰਪਦਾ ਹੈ ਮੇਰੇ ਰਿਦੇ ਮੈਂ ਦਇਆ ਕਰਨੀ ਜੀਵੋਂ ਤੇ ਧਰਮ ਭਜਨ ਕਾ ਗੁਰਾਂ ਕੀ ਸੇਵਾ ਈਸ਼੍ਵਰ ਜਾਨਕੇ ਟਹਿਲ ਕਰਨੀ ਥੀ ਇਤਆਦੀ ਸੁਭ ਕਰਮ ਸੁਪਨੇ ਵਿਚ ਵੀ ਨਹੀਂ ਹੈਂ ॥ ੪ ॥

ਦੀਨ ਗਰੀਬਾਂ ਤੇ ਜੋ ਦਇਆਲੂ ਹੈ ਕ੍ਰਿਪਾ ਕਾ ਆਲਾ ਘਰ ਹੈ ਦਾਮ ਰੱਸੀ ਜਿਸ ਕੇ ਉਦਰ ਮੈਂ ਮਾਤਾ ਜਸੋਧਾਂ ਨੇ ਪਾਈ ਥੀ ਕਿੰਬਾ ਮਾਇਆ ਜਿਸ ਕੇ ਉਦਰ ਮੈਂ ਹੈ ਭਗਤੋਂ ਕਾ ਪਜਾਰਾ ਹੈ ਭੈ ਕੇ ਹਰਨੇ ਵਾਲਾ ਕਬੀਰ ਜੀ ਕਹੈਂ ਹੇ ਭਗਵੰਤ ਮੈਂ ਭੀਰ ਕਾਇਰ ਕੋ ਰੱਖੋ ਹੇ ਹਰੀ ਮੈਂ ਸੇਵਾ ਕਰੂੰਗਾ ਤੁਮਾਰੀ ॥ ੫ ॥ ੮ ॥

ਜਿਹ ਸਿਮਰਨਿ ਹੋਇ ਮੁਕਤਿ ਦੁਆਰੁ।
ਜਾਹਿ ਬੈਕੁੰਠਿ ਨਹੀ ਸੰਸਾਰਿ। ਨਿਰਭਉ ਕੈ
ਘਰਿ ਬਜਾਵਹਿ ਤੂਰ। ਅਨਹਦ ਬਜਹਿ
ਸਦਾ ਭਰਪੂਰ ॥ ੧ ॥ ਐਸਾ ਸਿਮਰਨ ਕਰਿ
ਮਨ ਮਾਹਿ। ਬਿਨੁ ਸਿਮਰਨ ਮੁਕਤਿ ਕਤ
ਨਾਹਿ ॥ ੧ ॥ ਰਹਾਉ ॥ ਜਿਹ ਸਿਮਰਨ ਨਾਹੀ
ਨਨਕਾਰੁ। ਮੁਕਤਿ ਕਰੈ ਉਤਰੈ ਬਹੁ ਭਾਰੁ
॥ ਨਮਸਕਾਰੁ ਕਰਿ ਹਿਰਦੈ ਮਾਹਿ। ਫਿਰਿ
ਫਿਰਿ ਤੇਰਾ ਆਵਨੁ ਨਾਹਿ ॥ ੨ ॥ ਜਿਹ
ਸਿਮਰਨਿ ਕਰਹਿ ਤੂ ਕੇਲ ॥ ਦੀਪਕੁ ਬਾਂਧਿ
ਧਰਿਓ ਬਿਨੁ ਤੇਲ ॥ ਸੋ ਦੀਪਕੁ ਅਮਰਕੁ
ਸੰਸਾਰਿ। ਕਾਮੁ ਕ੍ਰੋਧੁ ਬਿਖੁ ਕਾਢੀਲੇ ਮਾਰਿ
॥ ੩ ॥ ਜਿਹ ਸਿਮਰਨਿ ਤੇਰੀ ਗਤਿ ਹੋਇ।
ਸੋ ਸਿਮਰਨੁ ਰਖੁ ਕੰਠਿ ਪਰੋਇ। ਸੋ ਸਿਮਰਨੁ
ਕਰਿ ਨਹੀ ਰਖੁ ਉਤਾਰਿ। ਗੁਰ ਪਰਸਾਦੀ
ਉਤਰਹਿ ਪਾਰਿ ॥੪॥ ਜਿਹ ਸਿਮਰਨਿ ਨਾਹੀ
ਤੁਹਿ ਕਾਨਿ। ਮੰਦਰਿ ਸੋਵਹਿ ਪਟੰਬਰ ਤਾਨਿ।
ਸੇਜ ਸੁਖਾਲੀ ਬਿਗਸੈ ਜੀਉ। ਸੋ ਸਿਮਰਨੁ

ਤੂ ਅਨ ਦਿਨੁ ਪੀਉ ॥ ੫ ॥ ਜਿਹ ਸਿਮਰਨਿ ਭੇਰੀ ਜਾਇ ਬਲਾਇ। ਜਿਹ ਸਿਮਰਨਿ ਤੁਝੁ ਪੋਹੈ ਨ ਮਾਇ॥ ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ। ਇਹੁ ਸਿਮਰਨੁ ਸਤਿਗੁਰ ਤੇ ਪਾਈਐ ॥ ੬॥ ਸਦਾ ਸਦਾ ਸਿਮਰਿ ਦਿਨੁ ਰਾਤਿ। ਊਠਤ ਬੈਠਤ ਸਾਸਿ ਗਿਰਾਸਿ। ਜਾਗੁ ਸੋਇ ਸਿਮਰਨ ਰਸ ਭੋਗੁ। ਹਰਿ ਸਿਮਰਨੁ ਪਾਈਐ ਸੰਜੋਗ॥ ੭ ॥ ਜਿਹ ਸਿਮ-ਰਨ ਨਾਹੀ ਤੁਝੁ ਭਾਰ। ਸੋ ਸਿਮਰਨੁ ਰਾਮ ਨਾਮ ਅਧਾਰੁ ॥ ਕਹਿ ਕਬੀਰ ਜਾਕਾ ਨਹੀ ਅੰਤੁ। ਤਿਸਕੇ ਆਗੇ ਤੰਤੁ ਨ ਮੰਤੁ ॥੮॥ ੬॥

ਸਿਮਰਨ ਕਾ ਮਹਾਤਮ ਕਹਿਤੇ ਹੈਂ:-

ਜਿਸ ਪ੍ਰਮੇਸ਼ਰ ਕੇ ਸਿਮਰਨ ਸੇ ਮੁਕਤੀ ਦੁਆਰ ਗਿਆਨ ਪ੍ਰਾਪਤਿ ਹੋਵਹਿ ਹੈ ਚਲਾ ਜਾਹਿਗਾ ਬੈਕੁੰਠ ਕੋ ਅਕੁਠ ਰੂਪ ਹਰੀ ਵਿਖੇ ਅਭੇਦ ਹੋ ਜਾਏਗਾ ਫੇਰ ਸੰਸਾਰ ਨਾ ਹੋਵੇਗਾ ਜਨਮ ਮਰਨ ਨਿਰਭਉ ਕੇ ਘਰਿ ਵਿਚ ਥਿਤ ਹੋ ਕੇ ਵਜਾ-ਵੇਂਗਾ ਤੂਰ ਬਾਜਾ ਰਾਮ ਨਾਮ ਕਾ ਸਤਸੰਗ ਮੈਂ ਅਨਹਦ ਇਕ ਰਸ ਵੱਜੇਗਾ ਪਰਮਾਤਮਾ ਪਰਗਟ ਹੋਵੇਗਾ ਜੋ ਸਦਾ ਭਰਪੂਰ ਹੈ ਲਬਾ ਲਬ॥ ੧ ॥

ਐਸਾ ਪਰਮੇਸ਼ਰ ਕਾ ਸਿਮਰਨ ਕਰ ਮਨ ਮੈਂ ਬਿਨਾਂ

ਨਾਮ ਸਿਮਰਨੇ ਸੇ ਮੁਕਤੀ ਅਭੇਦਤਾ ਕਦੇ ਨਹੀਂ ਹੋਂਦੀ। ਰ:ਜਿਸ ਨਾਮ ਕੇ ਸਿਮਰਨ ਸੇ ਨਾਹੀਂ ਨਰਾਦਰ ਹੋਤਾ ਮੋਖ ਬਕਤਾ ਹੈ ਭਾਰ ਦੁਖੋਂ ਕਾ ਅਪਨੇ ਇਸ਼ਟ ਦੇਵ ਕੋ ਨਮਸਕਾਰ ਕਰ ਰਿਦੇ ਕਰਕੇ ਕਿਉਂਕਿ ਵਾਰੰਵਾਰ ਤੇਰਾ ਆਵਨਾ ਮਨੁਖ ਜਨਮ ਮੈਂ ਮੁਸ਼ਕਲ ਹੈ ਵਾ ਫੇਰ ਜਨਮ ਮਰਨ ਨਾ ਹੋਵੇ ਤੇਰਾ ॥ ੨ ॥

ਜਿਸ ਨਾਮ ਕੇ ਸਿਮਰਨ ਕਰਕੇ ਤੂੰ ਕੇਲ ਕ੍ਰੀੜਾ ਅਨੰਦ ਕੀ ਕਰੇ ਗਿਆਨ ਰੂਪ ਦੀਵਾ ਬਨਾ ਰਖਿਆ ਹੈ ਮੋਹ ਤੇਲ ਤੇ ਬਿਨਾਂ ਹੈ ਸੋ ਬੋਧੁ ਦੀਵਾ ਅਮਰ ਕਰਨੇ ਵਾਲਾ ਹੈ ਸੰਸਾਰ ਮੈਂ ਜਿਸ ਨੇ ਚਾਨਣੇ ਕਰ ਕਾਮ ਕ੍ਰੋਧੁ ਚੋਰ ਮਾਰ ਕੇ ਕਢੇ ਹੈਂ ॥ ੩ ॥

ਜਿਸ ਭਗਵਾਨ ਕੇ ਸਿਮਰਨੇ ਕਰਿ ਤੇਰੀ ਗਤੀ ਮੁਕਤੀ ਹੋਵੇ ਸੋ ਪ੍ਰਮੇਸ਼ਰ ਕਾ ਸਿਮਰਨ ਕੰਠ ਮੈਂ ਪ੍ਰੋ ਰੱਖ ਹੇ ਪੁਰਸ਼ ਸੋ ਸਿਮਰਨਿ ਕਰ ਉਤਾਰਨ ਰਖ ਕਿੰਬਾ ਨਿਰਬਾਨ ਕੋ ਕਹੈ ਸੋ ਪ੍ਰਮੇਸ਼ਰ ਕੋ ਸਿਮਰ ਨਹੀਂ ਤਾਂ ਰਾਖ ਜੋ ਸੁਆਹ ਮਲੀ ਹੈ ਸੋ ਉਤਾਰ ਦੇਹ ਗੁਰਾਂ ਕੀ ਕ੍ਰਿਪਾ ਸੇ ਪਾਰ ਉਤਰ ਜਾਏਂਗਾ॥੪॥

ਜਿਸ ਨਾਮ ਕੇ ਸਿਮਰਨ ਸੇ ਤੇਰੇ ਕੋ ਕਾਨ ਕਨੌਡ ਕਿਸੇ ਕੀ ਨਾ ਰਹੈ ਅਦ੍ਰਿਸ਼ਾਨ ਰੂਪ ਮੰਦ੍ਰ ਮੈਂ ਗਜਾਨ ਪਟੰਬਰ ਤਾਨ ਗ੍ਰਹਨ ਕਰਕੇ ਸੋ ਜਾਇ ਅੰਤਹ ਕਰਨ ਰੂਪ ਸੇਜਾ ਸੁਖਲੀ ਹੋਵੇਗੀ ਜੀਵ ਬਿਗਸੇਗਾ ਪ੍ਰਸੰਨ ਹੋਵੇਗਾ ਸੋ ਨਾਮ ਸਿਮਰਨ ਅੰਮ੍ਰਿਤ ਕੋ ਦਿਨੇ ਰਾਤੀ ਪੀਤਾ ਰਹੋ ॥ ੫ ॥

ਜਿਸ ਨਾਮ ਕੇ ਸਿਮਰਨੇ ਕਰ ਤੇਰੀ ਅਵਿਦਿਆ ਜਾਂਦੀ ਰਹੈ ਜਿਸ ਸਰੂਪ ਕੇ ਸਿਮਰਨੇ ਯਾਦ ਕਰਨੇ ਸੇ ਮਾਇਆ

ਤੇਰੇ ਕੋ ਪੋਹੇ ਨਾਂ ਕਲੇਸ਼ ਨਾ ਦੇਵੇਗੀ ਹਰਿ ਹਰਿ ਕਾ ਜੋ ਸਿਮਰਨ ਹੈ ਸਿਮਰਨੇ ਜੋਗ ਤਿਸ ਕੋ ਮਨ ਕਰਕੇ ਗਾਵੀਏ ਇਸ ਪ੍ਰਕਾਰ ਕਾ ਸਿਮਰਨਾ ਸਤਿਗੁਰੋਂ ਸੇ ਪਾਈਤਾ ਹੈ॥੬॥

ਸਦਾ ਰੂਪ ਭਗਵੰਤ ਕੋ ਸਦਾ ਹੀ ਦਿਨੇ ਰਾਤੀ ਸਿਮਰ, ਉਠਤ ਕਿਸੀ ਬਿਵਹਾਰ ਮੈਂ ਬੈਠਤ ਇਸਥਿਤੀ ਕਾਲ ਮੈਂ ਸ੍ਵਾਸ ਸ੍ਵਾਸ ਲੈਂਦੇ ਹੋਏ ਗ੍ਰਾਸ ਭੋਜਨ ਛਕਦਿਆਂ ਜਾਗਤਾ ਹੂਆ ਅਰ ਸੋਵਨ ਕਾਲ ਮੈਂ ਸਿਮਰਨ ਰੂਪ ਰਸ ਕੋ ਭੋਗ ਹਰੀ ਨਾਮ ਕਾ ਸਿਮਰਨ ਸੰਤੋਂ ਕੇ ਸੰਬੰਧ ਸੇ ਪਾਈਤਾ ਹੈ॥੭॥

ਜਿਸ ਬ੍ਰਹਮ ਕੇ ਯਾਦ ਕਰਨੇ ਸੇ ਤੇਰੇ ਕੋ ਭਾਰ ਜੂਨੋਂ ਕਾ ਦੁਖ ਨਾ ਹੋਵੇਗਾ ਸੋ ਰਾਮ ਨਾਮ ਕੇ ਸਿਮਰਨ ਕਾ ਅਧਾਰ ਕਰ ਲੈ, ਕਬੀਰ ਜੀ ਕਹੈਂ ਜਿਸ ਪਾਰਬ੍ਰਹਮ ਕਾ ਆਦਿ ਅੰਤ ਨਹੀਂ ਤਿਸ ਸਮਰੱਥ ਕੇ ਅਗੇ ਨਾ ਕੋਈ ਤੰਤ੍ਰ ਚਲਤਾ ਹੈ ਤੇ ਨਾ ਮੰਤ੍ਰ॥੮॥੯॥

ਰਾਮਕਲੀ ਘਰੁ ੨ ਬਾਣੀ ਕਬੀਰ ਜੀ ਕੀ

ੴ ਸਤਿਗੁਰਪ੍ਰਸਾਦਿ॥

**ਬੰਧਚਿ ਬੰਧਨੁ ਪਾਇਆ॥ ਮੁਕਤੈ ਗੁਰਿ ਅਨਲੁ ਬੁਝਾਇਆ॥ ਜਬ ਨਖ ਸਿਖ ਇਹੁ ਮਨੁ ਚੀਨਾ॥ ਤਬ ਅੰਤਰਿ ਮਜਨੁ ਕੀਨਾ॥੧॥ ਪਵਨ ਪਤਿ ਉਨਮਨਿ ਰਹਨੁ ਖਰਾ। ਨਹੀ ਮਿਰਤੁ**

ਨ ਜਨਮੁ ਜਰਾ ॥ ੧ ॥ ਰਹਾਉ ॥ ਉਲਟੀ ਲੇ ਸਕਤਿ ਸਹਾਰੰ । ਪੈਸੀ ਲੇ ਗਗਨ ਮਝਾਰੰ । ਬੇਧੀਅਲੇ ਚਕ੍ਰ ਭੁਅੰਗਾ । ਭੇਟੀਅਲੇ ਰਾਇ ਨਿਸੰਗਾ ॥੨॥ ਚੂਕੀਅਲੇ ਮੋਹ ਮਇ ਆਸਾ । ਸਸਿ ਕੀਨੋ ਸੂਰਿ ਗਿਰਾਸਾ। ਜਬ ਕੁੰਭਕੁ ਭਰਿ ਪੁਰਿ ਲੀਣਾ। ਤਹ ਬਾਜੇ ਅਨਹਦ ਬੀਣਾ ॥ ੩ ॥ ਬਕਤੈ ਬਕ ਸਬਦੁ ਸੁਨਾਇਆ। ਸੁਨਤੈ ਸੁਨਿ ਮੰਨਿ ਬਸਾਇਆ। ਕਰਿ ਕਰਤਾ ਉਤਰਸਿ ਪਾਰੰ। ਕਹੈ ਕਬੀਰਾ ਸਾਰੰ ॥ ੪ ॥ ॥ ੧ ॥ ੧੦ ॥

ਕਬੀਰ ਜੀ ਦੂਜਾ ਘਰ ਰਾਗੀਆਂਕੇ ਗਾਵਨ ਕਾ ਕਹਿਤੇਹੈਂ ਘਰ ਰਾਗ ਕਾ ਹੋਤਾ ਹੈ ਪ੍ਰਾਣਾਯਾਮ ਕੀ ਬਾਤ ਕਥਨ ਕਰਤੇ ਹੈਂ,ਚੌਥੀ ਪੌੜੀ ਤੇ ਚੁਕਨਾ ॥ ੩ ॥ ਬਕਤੇ ਜੋ ਹੈਂ ਗੁਰੂ ਤਿਨਾਂ ਨੇ ਬਕ ਉਚਾਰਕੇ ਉਪਦੇਸ਼ ਸੁਨਾਇਆ ਜਬ ਤਾਂ ਸ੍ਰੋਤੇ ਜੋ ਹੈਂ ਜਗਜਾਸੂ ਤਿਨ੍ਹਾਂ ਨੇ ਸੁਨ ਕੇ ਮਨ ਮੈਂ ਸਾਇਆ ॥ ੪ ॥ ਤਬ ਬੰਧਰ ਜੋ ਹੈਂ ਪ੍ਰਾਨ ਤਿਨਾਂ ਕੋ ਬੰਧਨ ਪਾਇਆ ਰੋਕਿਆ, ਗੁਰਾਂ ਨੇ ਜਬ ਅਨਲ ਪੌਨ ਕਾ ਚੜ੍ਹਾਵਨਾ ਬੁਝਾਇਆ ਦੱਸਿਆ ਤਾਂ ਖਟ ਚਕ੍ਰ ਮੁਕਤੇ ਖੁਲ੍ਹੇ, ਜਬ ਨਖ ਸਖ ਤਕ ਮਨ ਕੋ ਚੀਨਾਂ, ਪ੍ਰਾਨਾਂ ਕੇ ਰੋਕਨੇ ਕਰਵਸ ਹੋਤਾ ਹੈ ਤਾਂ ਅੰਦਰ ਹੀ ਦਸਮੇਂ ਦੁਆਰ ਕੇ ਮਜਨ ਸ਼ਨਾਨ ਕੀਨਾ ॥ ੧ ॥

ਪਤਿ ਜੋ ਉਨਮਨ ਹੈ ਤਿਸ ਕਾ ਜੋ ਅਸਥਾਨ ਹੈ ਦਸਵਾਂ ਦੁਆਰ ਤਿਥੇ ਪੌਣ ਕਾ ਰਹਨਾ ਹੋਇਆ ਖਰਾ ਚੰਗਾ ਜਿਥੇ ਨਾਂ ਮ੍ਰਿਤੂ ਹੈ ਨਾਂ ਜਨਮ ਜਰਾ ਹੈ ॥ਰਹਾਉ॥ ਜੋਗ ਕੀ ਸ਼ਕਤੀ ਕਰਕੇ ਪਉਨ ਕੋ ਸਹਾਰਿ ਰੋਕ ਲੀਆ, ਪ੍ਰਵੇਸ਼ ਕੀਆ ਗਗਨ ਦਸਵੇਂ ਦੁਆਰ ਮੈਂ "ਬੇਧੀਲੇ ਚਕ੍ਰ ਭੁਯੰਗਾ" ਖਟ ਚਕ੍ਰ ਧਾਰਾ ਆਦੀ ਗਉੜੀ ਮੈਂ ਦੇਖ ਲੈਨੇ ਸਾਰੇ ਲਿਖੇ ਹੈਂ, ਸੇ ਬੇਦੀ ਖੋਲ ਦੀਏ ਭੁਅੰਗਾ, ਵਰਤ ਲਾਕਾਰ ਹੋਏ, ਭੇਟੀ ਲੇ ਮਿਲੇ, ਰਾਜਾ ਪ੍ਰਮਾਤਮਾ ਕੇ ਸਾਥ ॥ ੨ ॥ ਮੋਹ ਮਈ ਪਦਾਰਥਾਂ ਕੀ ਆਸ ਸਸਿ ਇੜਾ ਨੇ ਸੂਰ ਪਿੰਗਲਾ ਕੋ ਗ੍ਰਾਸ ਕੀ, ਬਾਂਵੀਂ ਨੇ ਸੱਜੀ ਕੋ ਗ੍ਰਸਿਆ, ਜਬ ਕੁੰਭਕ ਸੁਖਮਨਾ ਮੈਂ ਭਰਪੂਰ ਹੋਏ ਸ੍ਵਾਸ ਤਹ ਅਨਹ ਇਕ ਰਸ ਬਾਜੇ ਦਸਮੇਂ ਦੁਆਰ ਕੇ ਬਜੇ ॥੩॥ ਬਕਤੇ ਇਹ ਪੰਗਤੀ ਪਹਿਲੇ ਕਰੀ ਸੀ, ਇਸ ਪ੍ਰਕਾਰ ਜੋਗ ਕੀ ਕ੍ਰਿਆ ਕਰੀ ਪਾਰ ਉਤਰੇ ਸੰਸਾਰ ਤੇ, ਕਬੀਰ ਜੀ ਕਹੈਂ ਇਹੀ ਸਾਰ ਸ੍ਰੇਸ਼ਟ ਕਰਮ ਹੈ ਸਭ ਤੇ ॥ ੪ ॥ ੧ ॥ ੧੦ ॥

ਦੂਤੀ ਅਰਥਾ ॥ ਬਕਤੇ ਜੋ ਗੁਰੂ ਹੈਂ ਤਿਨ੍ਹਾਂ ਨੇ ਉਚਾਰ ਕੇ ਸਬਦ ਉਪਦੇਸ ਸੁਨਾਇਆ ਅਭੇਦਤਾ ਕਾ, ਸ੍ਰੋਤੇ ਜਗਿਆਸੂ ਨੇ ਸੁਨਕੇ ਮਨ ਮੈਂ ਵਸਾਇਆ ਤਾਂ ਬੰਧਚ ਜੋ ਥੇ ਕਾਮ ਆਦਿਕ ਤਿਨ ਕੋ ਬੰਧਨ ਪਾਇਆ ਰੋਕ, ਲੀਏ ਗੁਰਾਂ ਨੇ ਤ੍ਰਿਸਨਾ ਅਗਨੀ ਕੋ ਬੁਝਾਇਆ ਤਾਂ ਮੁਕਤਿ ਹੋਏ ਜਬ ਨਖ ਸਿਖ ਪ੍ਰਯੰਤ ਇਸ ਮਨ ਕੇ ਭੇਦ ਕੋ ਜਾਨਾ ਤਬ ਸਰੂਪ ਕੇ ਅੰਦਰ ਮੱਜਨ ਸਨਾਨ ਪਵਿੱਤ੍ਰਤਾ ਕੀਨਾ, ਪਵਨ ਪਤਿ ਜੋ ਜੀਵ ਹੈ ਤਿਸਕਾ ਉਨਮਨ ਜੋ ਤੁਰੀ ਸਰੂਪ ਮੈਂ ਰਹਿਨਾ ਹੋਇਆ ਖਰਾ ਜਿਥੇ ਮ੍ਰਿਤੁ ਜਨਮ ਜਰਾ ਨਹੀਂ ਸ਼ਕਤੀ ਜੋ

ਮਾਇਆ ਤਿਸ ਵੱਲੋਂ ਹਟਾ ਕੇ ਬ੍ਰਿਤੀ ਸਹਾਰੰ ਰੋਕ ਲੀਆ ਪ੍ਰਵੇਸ਼ ਕਰ ਗਈ ਰਾਗਨ ਚੇਤਨ ਵਿਚ ਬੇਧੀ ਨਾਸ ਕੀਤਾ ਕਾਲ ਚਕ੍ਰ ਵਰਤਲਾਕਾਰ ਹੋਇਆ ਸੀ ਜੋ ਰਾਜਾ ਪ੍ਰਕਾਸ਼ ਰੂਪ ਪ੍ਰਮੇਸ਼ਰ ਮਿਲਾ ਮੋਹ ਅਗਿਆਨ ਕਰ ਜੋ ਆਸਾ ਥੀ ਲੁਕ ਗਈ, ਸਸਿ ਸਤੋਗੁਨ ਨੇ ਤਮੋਂ ਕੋ ਗ੍ਰਾਸ ਕੀਨਾ ਜਬ ਕੁੰਭਕ ਸਰੀਰੋਂ ਮੇਂ ਭਰਪੂਰ ਹੋਇਆ ਲੀਨ ਜਾਨਿਆ ਰਾਮ ਨਾਮ ਜੋ ਬਾਜੇ ਥੇ ਬੀਨਾ ਸੁੰਦ੍ਰ ਸੋ ਬਜੇ, ਕਰਤਾ ਕਰਤਾ ਕਰਿਆ ਤਾਂ ਪਾਰ ਉਤਰੇ ਨਿਸਕਾਮ ਕ੍ਰਿਆ ਕੇ ਕਰਤਾ ਭਏ ਤਾਂ ਪਾਰ ਉਤਰੇ ਕਬੀਰ ਜੀ ਕਹੈਂ ਇਹੀ ਸਾਰ ਸ੍ਰੇਸ਼ਟ ਵਸਤੂ ਹੈ ॥ ੪॥ ॥ ੧ ॥ ੧੦ ॥

**ਚੰਦੁ ਸੂਰਜ ਦੁਇ ਜੋਤਿ ਸਰੂਪੁ ॥ ਜੋਤੀ ਅੰਤਰਿ ਬ੍ਰਹਮੁ ਅਨੂਪੁ ॥ ੧ ॥ ਕਰੁ ਰੇ ਗਿਆਨੀ ਬ੍ਰਹਮ ਬੀਚਾਰੁ ॥ ਜੋਤੀ ਅੰਤਰਿ ਧਰਿਆ ਪਸਾਰੁ ॥ ੧ ॥ ਰਹਾਉ ॥ ਹੀਰਾ ਦੇਖਿ ਹੀਰੇ ਕਰਉ ਆਦੇਸੁ ॥ ਕਹੈ ਕਬੀਰ ਨਿਰੰਜਨ ਅਲੇਖੁ ॥ ੨ ॥ ੨ ॥ ੧੧ ॥**

ਬ੍ਰਹਮ ਰੂਪ ਕਰਕੇ ਨਿਰੂਪਣ ਕਰਤੇ ਹੈਂ, ਚੰਦਰਮਾਂ ਤੇ ਸੂਰਜ ਪ੍ਰਕਾਸ਼ ਰੂਪ ਜੋ ਹੈ ਕਿਥਾ ਜੋਤਿ ਬ੍ਰਹਮ ਰੂਪ ਹੈ ਇਨ੍ਹਾਂ ਜੋਤੀਆਂ ਕੇ ਅੰਦਰ ਬ੍ਰਹਮ ਹੈ, ਅਨੋਪਮ ਰੰਚ ਜੋਤੀ ਹੈ ਚੰਦ੍ਰਮਾ ਸੂਰਜ ਅਗਨੀ ਮਨ ਤੇ ਏਹ ਬਾਣੀ ਇਨ੍ਹਾਂ ਪੰਚਾਂ ਕੇ ਅੰਦਰ ਬ੍ਰਹਮ ਹੈ ਜਾਂਕੇ ਚਾਨਣੇ ਸਭ ਮੈਂ ਚਾਨਣਾ ਹੋਵੇ ਹੈ ॥ ੧ ॥

ਹੇ ਗਿਆਨੀ ਬੁਧਿਵਾਨ ! ਤਿਸ ਬ੍ਰਹਮ ਕਾ ਵੀਚਾਰ ਕਰ ਜੋਤੀ ਆਪ ਕੋ ਪਸਾਰੇ ਅੰਦਰ ਧਾਰਾ ਹੈ ॥ ਰਃ ॥ ਹੀਰੇ ਚੇਤਨ ਕੋ ਦੇਖ ਕੇ ਤਿਸ ਹੀਰੇ ਕੋ ਅਦੇਸ ਕਰ ਨਮਸਕਾਰ, ਕਬੀਰ ਜੀ ਕਹੈਂ ਹੀਰਾ ਨਿਰੰਜਨ ਸੁਧ ਹੈ ਅਰ ਅਲੇਖ ਹੈ ॥ ੨ ॥ ॥ ੨ ॥ ੧੧ ॥

ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ ॥ ਨਿਗਮ ਹੁਸੀਆਰ ਪਹਰੂਆ ਦੇਖਤ ਜਮ ਲੇ ਜਾਈ ॥ ੧ ॥ ਰਹਾਉ ॥ ਨੀਂਬੁ ਭਇਓ ਆਂਬੁ ਆਂਬੁ ਭਇਓ ਨੀਂਬਾ ਕੇਲਾ ਪਾਕਾ ਝਾਰਿ ॥ ਨਾਲੀਏਰ ਫਲੁ ਸੇਬਰਿ ਪਾਕਾ ਮੂਰਖ ਮੁਗਧ ਗਵਾਰ ॥ ੧ ॥ ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀਂ ਚੁਨਿਓ ਨ ਜਾਈ ॥ ਕਹਿ ਕਬੀਰ ਕੁਲ ਜਾਤਿ ਪਾਤਿ ਤਜਿ ਚੀਟੀ ਹੋਇ ਚੁਨਿ ਖਾਈ ॥ ੨ ॥ ੩ ॥ ੧੨ ॥

ਜੀਵੋਂ ਕੀ ਮੂਰਖਤਾ ਕਥਨ ਕਰਤੇ ਹੈਂ। ਹੇ ਦੁਨੀਆਂ ਕੇ ਲੋਕੋ! ਹੁਸ਼ਿਆਰ ਤਕੜੇ ਹੋਵੋ, ਵਹੁ ਕਹਿਤੇ ਹੈਂ ਹਮ ਬੇਦਾਰ ਹੈਂ ਤਕੜੇ ਹਾਂ, ਕਬੀਰ ਜੀ ਕਹੈਂ ਬੇਦਾਰ ਕਿਆ ਹੋ ਜਾਗਤੇ ਹੀ ਲੁੱਟੀਤੇ ਹੋ, ਹੇ ਭਾਈ ਜੇ ਤੁਸੀ ਕਹੋ ਅਸੀ ਬੇਦ ਪੜ੍ਹਿਆ ਤਾਂ ਨਿਗਮ ਜੋ ਹੈ ਬੇਦ ਪਹਿਰੂਆ ਵੇਖਤਾ ਹੀ ਰਹਿ ਜਾਇਗਾ ਤੁਹਾਨੂੰ

ਜਮ ਲੈ ਜਾਏਗਾ ॥ ਰਃ ॥ ਜੀਵ ਮੈਂ ਤੀਨ ਔਗਨ ਹੈਂ ਸੋ ਇਹ ਹੈਂ:- ਨੀਂਬ ਕੌਨ ਥਾ ਸਕਾਮ ਕਰਮ ਕੌੜੇ ਤਿਆਗਨੇ ਥੇ ਸੋ ਆਂਬ ਵਤ ਮੀਠੇ ਲਗ ਰਹੇ ਹੈਂ, ਆਂਬ ਥੇ ਨਿਸਕਾਮ ਕਰਮ ਸੋ ਕੌੜੇ ਜਾਣਕੇ ਤਿਆਗ ਦੀਏ ਹੈਂ ਇਸ ਕਰਕੇ ਜੀਵ ਮੂਰਖ ਹੈ ਤੇ ਕੇਲਾ ਜੋ ਥਾ ਨਾਮ ਰਸ ਦਾਇਕ ਸੋ ਝਾੜ ਮਲ੍ਹੇ ਵਤ ਹੋ ਰਹਾ ਹੈ, ਤੇ ਜੋ ਝਾੜ ਥਾ ਕਾਮ ਗਲ ਘੋਟਨ ਵਾਲਾ ਸੋ ਕੇਲੇ ਵਤ ਪਿਆਰਾ ਲਗ ਰਹਿਆ ਹੈ ਜੀਵ ਕੋ, ਇਸ ਕਰਕੇ ਮੁਗਧ ਜੜ੍ਹ ਹੈ। ਤੇ ਨਲੀਏਰ ਜੋ ਥਾ ਸੰਤੋਂ ਕਾ ਸੰਗ ਸੋ ਸਿੰਮਲ ਵਤ ਪ੍ਰਤੀਤ ਹੋ ਰਹਾ ਹੈ ਨਿਕੰਮਾ ਤੇ ਸਿੰਮਲ ਜੋ ਥਾ ਕੁਸੰਗ ਸੋ ਨਲੇਰ ਸਾ ਚੰਗਾ ਲਾਗਤਾ ਹੈ, ਇਸ ਹੇਤੂ ਸੇ ਗਵਾਰ ਹੈ, ਮਨ ਕਰ ਮੂਰਖ ਤਨ ਕਰ ਮੁਗਧ ਬਾਣੀ ਕਰਕੇ ਗਵਾਰ ਹੈ ॥ ੧ ॥ ਹਰੀ ਖੰਡ ਸਾਰਖਾ ਸੂਖਮ ਮਿਠਾ ਰੇਤ ਵਿਸ਼ੇ ਤਿੰਨੋਂ ਮੈਂ ਵਿਖਰਨਾ ਡੁਲ੍ਹ ਗਿਆ ਹੈ ਜੈਸੇ ਖੰਡ ਰੇਤੇ ਮੈਂ ਡੁਲ੍ਹ ਜਾਏ ਤਾਂ ਹਾਥੀ ਕਹੈ ਮੈਂ ਚੁਣਾਂ ਤਾਂ ਕਦੀ ਵੀ ਨਹੀਂ ਲਭੇਗਾ, ਚੀਟੀ ਕੀੜੀ ਤਿਸ ਕੋ ਚੁਣੇ ਤਾਂ ਮਿਲੇ, ਐਸੇ ਹੀ ਹੰਕਾਰੀ ਕੋ ਪ੍ਰਮਾਤਮਾ ਪ੍ਰਾਪਤੀ ਕਠਨ ਹੈ, ਕੀੜੀ ਨਿੰਮ੍ਰਤਾ ਗ੍ਰੀਬੀ ਕਰਕੇ ਚੁਣ ਲਭ ਲਏ ਹੈ ਆਤਮਾ ਕੋ। ਕਬੀਰ ਜੀ ਕਹੈਂ ਕੀੜੀ ਕੌਨ ਹੈ ? ਕੁਲ ਜਾਤੀ ਕਾ ਪੰਗਤੀ ਅਭਮਾਨ ਤਿਆਗ ਕੀੜੀ ਹੋਵੇ ਜੋ ਤਾਂ ਪ੍ਰਾਪਤੀ ਪ੍ਰਮੇਸ਼ਰ ਕੀ ਹੋਵੇ ॥ ੨ ॥ ੩ ॥ ੧੨ ॥



ਬਾਣੀ ਨਾਮ ਦੇਉ ਜੀ ਰਾਮਕਲੀ ਘਰੁ ੧

੧ ੴ ਸਤਿਗੁਰਪ੍ਰਸਾਦਿ ॥

ਆਨੀ ਲੇ ਕਾਗਦੁ ਕਾਟੀ ਲੇ ਗੂਡੀ ਆਕਾਸ ਮਧੇ ਭਰਮੀਅਲੇ। ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥ ੧॥ ਮਨੁ ਰਾਮ ਨਾਮਾ ਬੇਧੀਅਲੇ। ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥ ੧ ॥ ਰਹਾਉ ॥ ਆਨੀਲੇ ਕੁੰਭੁ ਭਰਾਈ ਲੇ ਊਦਕ ਰਾਜ ਕੁਆਰਿ ਪੁਰੰਦਰੀਏ । ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀ-ਅਲੇ ॥ ੨ ॥ ਮੰਦਰ ਏਕ ਦੁਆਰ ਦਸ ਜਾਕੇ ਗਊ ਚਰਾਵਨ ਛਾਡੀਅਲੇ। ਪਾਂਚ ਕੋਸ ਪਰ ਗਊ ਚਰਾਵਤ ਚੀਤ ਸੁ ਬਛਰਾ ਰਾਖੀਅਲੇ ॥ ੩ ॥ ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ। ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥ ੪ ॥ ੧ ॥

ਪ੍ਰੀਤੀ ਕੋ ਨਾਮਦੇਵ ਜੀ ਉਚਾਰਤੇ ਹੈਂ:- ਕਿਸੀ ਕਾਲ ਮੈਂ ਤ੍ਰਿਲੋਚਨ ਜੀ ਨਾਮਦੇਵ ਕੇ ਦਰਸ਼ਨ ਕੋ ਗਏ, ਨਾਮਦੇਵ ਅਗੇ ਬਸਤ੍ਰ ਰੰਗਤੇ ਥੇ, ਤ੍ਰਿਲੋਚਨ ਨੇ ਤਰਕ ਮਾਰੀ "ਨਾਮਾ ਮਾਇਆ ਮੋਹਿਆ ਕਹੈ ਤ੍ਰਿਲੋਚਨ ਮੀਤ। ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤ"। ਤਿਸ ਕੋ ਨਾਮਦੇਵ ਜੀ ਸਬਦ ਸੁਨਾਤੇ ਹੈਂ। ਜੈਸੇ ਲੜਕਾ ਆਨੀ ਲਿਆ ਕੇ ਕਾਗਦ ਕੋ ਕੱਟਕੇ ਗੁਡੀ ਬਨਾ ਕੇ ਅਕਾਸ਼ ਮੈਂ ਭ੍ਰਮਾਤਾ ਹੈ, ਪੰਚ ਜਨ ਜੋ ਲੜਕੇ ਤਿਨ੍ਹਾਂ ਸਾਥ ਬਾਤ ਬਤਾਤਾ ਹੈ ਪਰ ਚਿਤ ਉਸ ਕਾ ਡੋਰੀ ਮੈਂ ਹੈ ਟੂਟ ਨਾਂ ਜਾਇ ॥ ੧ ॥

ਐਸੇ ਹੀ ਮਨ ਸਾਡਾ ਰਾਮ ਨਾਮ ਮੈਂ ਬਿਨ੍ਹਾ ਹੈ, ਜਿਸ ਤਰਾਂ ਕਨਿਕ ਸੂਰਨ ਕੇ ਰਵਾਲੇ ਮੈਂ ਚਿਤ ਸੁਨਿਆਰ ਕਾ ਦ੍ਰਿੜ੍ਹ ਰਹਿਤਾ ਹੈ ਵਿੰਗਾ ਨਾ ਹੋ ਜਾਏ ਟੂਟ ਨਾਂ ਜਾਏ ਨਥ ਮੈਂ ਜੋ ਸੂਖਮ ਦਾਨਾ ਰਵਾਲਾ ਹੈਂ ॥ਰਹਾਉ॥ ਹੋਰ ਦ੍ਰਿਸ਼ਟਾਂਤ ਦੇਤੇ ਹੈਂ। ਲੈ ਆਂਦਾ ਘੜਾ ਉਸ ਮੈਂ ਭਰਾਇਆ ਜਲ ਉਦਕ ਰਾਜ ਕੁਆਰ ਰਾਜ ਦਾਸੀ ਕਾ ਨਾਮ ਹੈ, ਰਾਜਾ ਕੀ ਟਹਿਲਨ ਪੂਰਕੇ ਅੰਦਰ ਆਵੰਦੀ ਹੈ, ਕਿੰਬਾ ਰਾਜ ਕੁਆਰੋਂ ਕੇ ਵਾਸਤੇ ਪੂਰਕੇ ਅੰਦਰ ਜਲ ਝੀਵਰੀ ਲੈ ਕਰ ਆਵਤੀ ਹੈ, ਹਸਦੀ ਹੈ, ਪੂਰਬ ਬਾਤਾਂ ਕੋ ਯਾਦ ਕਰ, ਬਿਨੋਦ ਹਾਥੋਂ ਸੇ ਵੀ ਕਰਤੀ ਹੈ, ਬੀਚਾਰ ਕੀ ਬਾਤਾਂ ਕਰਤੀ ਹੈ, ਪ੍ਰੰਤੂ ਚਿਤ ਉਸਕਾ ਗਾਗਰ ਮੈਂ ਰਹਿਤਾ ਹੈ ॥ ੨ ॥ ਹੋਰ ਦ੍ਰਿਸ਼ਟਾਂਤ-ਮੰਦ੍ਰ ਏਕ ਹੈ ਕਿਆ ਸ਼ਹਿਰ ਹੈ ਤੇ ਦਸ ਦੁਆਰੇ ਹੈਂ ਜਿਸ ਕੇ ਗਊਆਂ ਚੁਗਾਵਨ ਵਾਸਤੇ ਛੱਡੀਆਂ ਬਾਹਰ ਪਾਂਚ ਸਾਤ ਕੋਸ ਪਰ ਗਊਆਂ ਚੁਗਤੀਆਂ ਹੈਂ ਪਰ ਚਿਤ ਬਛਰੇ ਵਿਚ ਰਖਤੀ ਹੈਂ ॥ ੩ ॥

ਐਸੇ ਹੈ ਹੇ ਤ੍ਰਿਲੋਚਨ ਹੱਥਾਂ ਸੇ ਕੰਮ ਕਰੇ ਚਿਤ ਮੈਂ ਪ੍ਰਮੇਸ਼ਰ ਕੋ ਯਾਦ ਕਰੇ ਤਾਂ ਸਫਲ ਹੋਤਾ ਹੈ ॥ ੩ ॥

ਕਹਿਤੇ ਹੈਂ ਨਾਮਦੇਵ ਸੁਨੋ ਹੇ ਤ੍ਰਿਲੋਚਨ ਜੀ। ਇਕ ਦ੍ਰਿਸ਼ਟਾਂਤ ਹੋਰ ਸੁਨੋਂ। ਜਿਸ ਤਰਾਂ ਸੇ ਮਾਤਾ ਜੋ ਬਾਲਕੇ ਕੋ ਪਾਲਨ ਪੰਘੂੜੇ ਵਿਚ ਇਸਥਿਤ ਕਰਦੀ ਹੈ ਘਰ ਕੇ ਅੰਦਰ ਜਾਂਦੀ ਬਾਹਰ ਆਂਵਦੀ ਹੈ ਕਾਰਜ ਮੈਂ ਰੁਕੀ ਹੋਈ ਪਰੰਤੂ ਅਪਨਾ ਚਿੱਤ ਬਾਲਕ ਮੈਂ ਰਖਤੀ ਹੈ। ਇਸੀ ਤਰਾਂ ਮਨ ਰਾਮ ਨਾਮ ਮੈਂ ਵਿੰਨ੍ਹ ਰਹਾ ਹੈ, ਤਿਲੋਚਨ ਕੀ ਨਿਸ਼ਾ ਭਈ ॥ ੪ ॥ ੧ ॥

**ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ ॥ ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ। ਬੈਰਾਗੀ ਰਾਮਹਿ ਗਾਵਉਗੋ ॥ ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥੧॥ ਰਹਾਉ ॥ ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ ॥ ਚੰਦੁ ਸੂਰਜੁ ਦੁਇ ਸਮਕਰਿ ਰਾਖਉ ਬ੍ਰਹਮ ਜੋਤਿ ਮਿਲ ਜਾਉਗੋ ॥ ੨ ॥ ਤੀਰਥ ਦੇਖਿ ਨ ਜਲ ਮਹਿ ਪੈਸਉ ... ਸਤਾਵਉਗੋ। ਅਠ ਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨਾਉਗੋ ॥ ੩ ॥ ਪੰਚ ਸਹਾਈ ਜਨ ਕੀ ਸੋਭਾ**

ਭਲੋ ਭਲੋ ਨ ਕਹਾਵਉਗੋ ।ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ ॥੪॥੯॥

ਕਿਸੀ ਕਾਲ ਮੈਂ ਨਾਮਦੇਵ ਜੀ ਸਭ ਕਿਛ ਛਡ ਬੈਠੇ ਤਾਂ ਕਿਸੀ ਨੇ ਕਹਾ ਹੇ ਭਗਤ ਤੂੰ ਪੂਜਾ ਪਾਠ ਕਿਉਂ ਛਡ ਦੀਆ ਹੈ? ਤਿਸਕੋ ਨਾਮਦੇਵ ਜੀ ਕਹੈਂ॥ ਰਹਾਉ ॥ ਸੋ ਲੈਨਾ ਬੈਰਾਗੀ ਹੋਕੇ ਰਾਮ ਜੀ ਕੋ ਗਾਤਾ ਹੈ ਰਾਮ ਜੀ ਤੇ ਬਿਨਾਂ ਬੇਦ ੪ ਪੁਰਾਨ ੧੮ ਸ਼ਾਸਤ੍ਰ ੬ ਅਨੰਤ ਮਹਾਂ ਭਾਰਤ ਸੇ ਲੇਕਰ ਗੀਤ ਰਾਗ ਜੁਤ ਕਬਿਤ ਪਿੰਗਲ ਮਤ ਕੇ ਛੰਦ, ਪ੍ਰਸਤਾਰ ਕਾ ਕੋਈ ਇਥੇ ਪ੍ਰਯੋਜਨ ਨਹੀਂ, ਅਧਕ ਵਿਸਤਾਰ ਕਾ ਕਦੰਤ ਸਮ ਹਮ ਨਹੀਂ ਕਰਤੇ ਗੁਰ ਬਾਨੀ ਕੇ ਸੱਚ ਮੈਂ ਝੂਠ ਨਾ ਰਲਾਈਏ । ਬਰਣਕ ਤੇ ਮਾਤ੍ਰਕ ਤੇ ਰਾਗਣੋਂ ਕੇ ਅਨੁਸਾਰ ੮ ਮਗਣ ਨਗਣ ੫ ਟਗਣ ਠਗਣ ਪ੍ਰਸਤਾਰ ਕੇ ਅਨਸਾਰ ਲਾਖੋਂ ਕ੍ਰੋੜੋਂ ਛੰਦ ਬਨਤੇ ਹੈਂ । ਜੇ ਰਾਮ ਨਾਮ ਨਾ ਹੋਇਆ ਤਾਂ ਨਿਸਫਲ ਹੈ ਜੰਜਾਲ ਹੀ ਹੈ ਇਸ ਕਰ ਮੈਂ ਨਹੀਂ ਗਾਵਤਾ, ਜੇ ਪੂਛੋ ਕਹਾਂ ਰਹੇਗਾ ਅਖੰਡ ਖੰਡਨੇ ਤੇ ਰਹਿਤ ਮੰਡਲ ਸਰੂਪ ਨਿਰੰਕਾਰ ਮੈਂ ਅਨਾਹਦ ਇਕ ਰਸ ਬ੍ਰਿਤੀ ਰੂਪ ਬੇਨ ਕੋ ਬਜਾਤਾ ਰਹਾਂਗਾ ॥ ੧ ॥

ਸੰਸਾਰ ਤੇ ਬੈਰਾਗਵਾਨਹੋਕੇ ਰਾਮਜੀ ਕੋ ਗਾਵਤਾਰ ਹਾਂਗਾ ਸਰਬ ਜੋ ਬ੍ਰਹਮ ਤ੍ਰਿਗੁਨ ਅਤੀਤ ਇਕ ਰਸ ਤਿਸ ਮੈਂ ਮਨ ਰਾਤਾ ਹੂਆ ਤਿਸ ਅਕੁਲ ਕੇ ਘਰ ਮੈਂ ਜਾਵਾਂਗਾ॥ਰਖ਼॥ਇੜਾ ਸੱਜੀ ਸੁਰ ਕਾ ਨਾਮ ਹੈ,ਪਿੰਗਲਾ ਬਾਂਵੀ ਸੁਰ ਸੁਖਮਨਾ ਸਮ·

ਸੁਰਾ ਚਲੇ, ਦੋਨੋਂ ਇੜਾ ਸੇ ਚੜ੍ਹਾਨਾ ਪਿੰਗਲਾ ਸੇ ਉਤਾਰਨਾ ਸੁਖਮਨਾ ਮੈਂ ਥਿਰ ਕਰਨਾ, ਇਸਤਰਾਂ ਸੇ ਪੌਨ ਕਾ ਬੰਧਨਾ ਛਡ ਦੇਵਾਂਗਾ, ਚੰਦ ਸੂਰ ਕੇ ਬ੍ਰਤ ਰਖਤੇ ਕਿੰਬਾ ਬਾਂਵੀਂ ਦਾਹਿਨੀ ਸੁਰ ਕੋ ਦੁਹਾਂ ਕੋ ਸਮ ਇਕ ਜੈਸਾ ਕਰ ਰਖੋਂਗਾ ਕਿੰਬਾ ਚੰਦ ਜੀਵ ਸੂਰਜ ਜੋ ਈਸ਼੍ਵਰ ਇਨ੍ਹਾਂ ਦੋਹਾਂ ਮੈਂ ਸਮ ਬ੍ਰਿਤੀ ਦੇਖਾਂਗਾ ਭਾਗ ਤਯਾਗ ਲੱਖਨਾਂ ਕਰਕੇ ਦੇਸਕਾਲ ਵਸਤੂ ਵਾਚ ਕੀ ਇਕ ਅੰਸ ਤਯਾਗ ਕੇ ਲੱਖ ਭਾਗ ਕੀ ਏਕਤਾ ਕਰਕੇ ਬ੍ਰਹਮ ਜੋਤੀ ਮੈਂ ਮਿਲ ਜਾਵਾਂਗਾ ॥ ੨ ॥

ਜਲ ਕੋ ਦੇਖਕੇ ਤੀਰਥ ਹੈ ਕੁਛ ਫਲ ਜਾਨ ਕੇ ਦੇਨ ਵਾਲਾ ਨਾ ਪ੍ਰਵਿਸ਼ ਕਰੋਂਗਾ, ਸਨਾਨ ਵੇਲੇ ਕਈ ਜੀਵ ਮ੍ਰਿਤੁ ਹੋਤੇ ਹੈਂ ਸੂਖਮ ਜੀਵ ਹੋਤੇ ਹੈਂ, ਇਕ ਸ਼ੀਸ਼ਾ ਹੈ ਤਿਸ ਵਿਚੋਂ ਦੇਖੀਏ ਤਾਂ ਹਜ਼ਾਰਾਂ ਹੀ ਜੀਵ ਪ੍ਰਤੀਤ ਹੋਤੇ ਹੈਂ, ਜਲ ਮੈਂ ਜੀਵ ਹਿੰਸਾ ਨਾ ਕਰਨੇ ਸੇ ਨਹੀਂ ਨ੍ਹਾਵੰਦਾ, ਦੂਜਾ ਹੇਤੁ ਇਹ ਹੈ। ਅਠ ਸਠਿ ਤੀਰਥੋਂ ਕਾ ਮਹਾਤਮ ਗੁਰਾਂ ਨੇ ਅੰਤ੍ਰ ਦਿਖਾਏ ਹੈਂ, ਤਾਂਤੇ ਅੰਤ੍ਰ ਹੀ ਨ੍ਹਾਵੰਦੇ ਅੰਤ੍ਰ ਮੁਖੀ ਹੋਇ ਕੇ ਨ੍ਹਾਵੰਦੇ ਹਾਂ ॥ ੩ ॥

ਪੰਚ ਸਾਈ ਲੰਬੜਦਾਰ ਬਣਕੇ ਸਹਾਇਤਾ ਵਾਲਾ ਹੋਕੇ ਲੋਕਾਂ ਪਾਸੋਂ ਭਲਾ ਹੈ ਫਲਾਣਾ ਚੌਧ੍ਰੀ ਸੋਭਾ ਹੋਨੀ ਇਸ ਬਾਤ ਕੋ ਨਾਂ ਕਹਾਵਾਂਗਾ ਨਾਮਦੇਵ ਜੀ ਕਹੈਂ ਮੇਰਾ ਚਿਤ ਹਰਿ ਸਿਉਂ ਰਤਾ ਹੈ ਤਦਾਕਾਰ ਹੋਕੇ ਸੁੰਨ ਅਫੁਰ ਸਮਾਧੀ ਮੈਂ ਸਮਾਵਾਂਗਾ ਇਸ ਹੇਤੂ ਸੇ ਹੋਰ ਸਭ ਤਯਾਗ ਦੀਆ ਹੈ॥੪॥੨।

**ਮਾਇ ਨ ਹੋਤੀ ਬਾਪੁ ਨ ਹੋਤਾ ਕਰਮੁ ਨ**

ਹੋਤੀ ਕਾਇਆ। ਹਮ ਨਹੀ ਹੋਤੇ ਤੁਮ ਨਹੀ ਹੋਤੇ ਕਵਨੁ ਕਹਾ ਤੇ ਆਇਆ॥ ੧॥ ਰਾਮ ਕੋਇ ਨ ਕਿਸਹੀ ਕੇਰਾ। ਜੈਸੇ ਤਰਵਰ ਪੰਖਿ ਬਸੇਰਾ॥ ੧॥ ਰਹਾਉ॥ ਚੰਦੁ ਨ ਹੋਤਾ ਸੂਰੁ ਨ ਹੋਤਾ ਪਾਨੀ ਪਵਨੁ ਮਿਲਾਇਆ। ਸਾਸਤੁ ਨ ਹੋਤਾ ਬੇਦੁ ਨ ਹੋਤਾ ਕਰਮੁ ਕਹਾਂ ਤੇ ਆਇਆ॥ ੨॥ ਖੇਚਰ ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ। ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ॥ ੩॥ ੩॥

ਜੀਵ ਕੇ ਸਹਾਇਤਾ ਵਾਲੇ ਕੋ ਕਹਿਤੇ ਹੈਂ, ਲੋਕ ਕਹਿਤੇ ਹੈਂ ਇਸ ਜੀਵ ਕੇ ਅਮਕੇ ਸਬੰਧੀ ਮਿਲਕੇ ਸਹਾਇਤਾ ਕਰਤੇ ਹੈਂ, ਸੋ ਬਾਤ ਝੂਠੀ ਹੈ। ਰਹਾਉ ਸੇ ਲੈਣਾ। ਰਾਮ ਹੇ ਭਾਈ ਕੋਈ ਕਿਸੀ ਕਾ ਹੈ ਨਹੀਂ, ਹੁਣ ਜੇਕਰ ਕੋਈ ਕਹੈ ਮੇਰੀ ਮਾਤਾ ਹੈ ਅਰ ਪਿਤਾ ਰੱਖਕ ਹੈ, ਤਿਸ ਕੋ ਹਮ ਪੂਛਤੇ ਹਾਂ ਜਬ ਜੀਵ ਕੀ ਮਾਤਾ ਨਾ ਥੀ ਬਾਪ ਪਿਤਾ ਨਹੀਂ ਥਾ ਨਾ ਕਰਮ ਹੀ ਥੇ ਨਾ ਕਾਇਆਂ ਹੀ ਥੀ ਹਮ ਕਹਿਨਾ ਅਰ ਤੁਮ ਕਹਿਨਾ ਇਹ ਦੀਨਹੀਂ ਦੋ ਕਵਨ ਥਾ ਅਰ ਕਹਾਂ ਤੇ ਆਇਆ ਥਾ ॥ ੧॥ ਬਿਨਾਂ ਪ੍ਰਮੇਸ਼ਰ ਤੇ ਕੋਈ ਕਿਸੀ ਕਾ ਨਹੀਂ ਹੈ, ਇਨ੍ਹਾਂ ਸਬੰਧੀਆਂ ਕਾ ਮੇਲ ਐਸੇ ਹੈ ਜੈਸੇ ਰਾਤ੍ਰੀ ਕੋ ਬ੍ਰਿਖ ਮੈਂ ਪੰਛੀ ਬੈਠਕੇ

ਗੁਜਾਰਤੇ ਹੈਂ"ਅਸਤ ਉਦੋਤ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ" ਜਗਤ ਕੀ ਰਚਨਾ ਮੈਂ ਚੰਦ੍ਰਮਾਂ ਸੂਰਜ ਦੋਨੋਂ ਵਡੇ ਹੈਂ ਇਹ ਨਾ ਥੇ,ਚੰਦ੍ਰਮਾ ਨਹੀਂ ਥਾ,ਸੂਰਜ ਵੀ ਨਹੀਂ ਥਾ,ਪਵਨ ਤੇ ਲੇ ਕਰ ਪੰਚ ਤਤ ਪਾਨੀ ਆਦਿ ਨਹੀਂ ਥੇ ਇਨ ਕੇ ਸਿਧ ਕਰਨੇ ਵਾਲੇ ਬੇਦ ਸ਼ਾਸਤ੍ਰ ਨਹੀਂ ਥੇ ਬੇਦ ਨਹੀਂ ਥੇ ਕਰਮੋਂ ਕੀ ਪ੍ਰਤੀਤੀ ਸ਼ਾਸਤ੍ਰ ਬੇਦ ਸੇ ਹੋਵੇ, ਹੈ ਜਦ ਕ਼ਾਰਨ ਹੀ ਨਹੀਂ ਥੇ ਤਾਂ ਕਾਰਜ ਕਹਾਂ ਸੇ ਹੋਤਾ? ਸ਼ਾਸਤ੍ਰ ਬਿਨ ਕਰਮੋਂ ਕੋ ਕੌਨ ਉਚਾਰਤਾ, ਤਾਂਤੇ ਇਕ ਸੁੱਧ ਬ੍ਰਹਮ ਹੀ ਥਾ ॥ ੨ ॥

ਖੇਚਰੀ ਭੂਚਰੀ ਉਨਮਨੀ ਅਕਾਸ਼ ਕੀ,ਪ੍ਰਿਥ੍ਵੀ ਕੀ,ਪੌਨ ਕੀ ਜਲ ਕੀ ਅਗਨੀ ਕੀ ਤੀਨ ਮੁਦ੍ਰਾਂ ਹੋਤੀ ਹੈਂ, ਜੋਗੀਆਂ ਕੋ ਪੂਰੀ ੨ ਖਬਰ ਹੋਤੀ ਹੈ ਇਨ ਕੀ ਪਰ ਮਤ ਕੀ। ਸਾਰੀ ਖਬਰ ਦੂਜੇ ਕੋ ਨਹੀਂ।ਅਸਲੀ ਅਰਥ ਹੈ ਖੇਚਰ ਅਕਾਸ਼ ਮੈਂ ਵਿਚਰਨੇ ਵਾਲੇ ਦੇਵਤਾ ਤਾਰਾ ਗਣ ਪੰਛੀ, ਭੂਚਰ ਪ੍ਰਿਥ੍ਵੀ ਮੈਂ ਚਲਨੇ ਵਾਰੇ, ਜਿਤਨੀ ਜੀਵੋਂ ਕੀ ਮਾਲਾ ਹੈ ਪੰਗਤੀ ਇਨ ਮੈਂ ਤੁਲਸੀ ਇਕ ਰਸ ਬ੍ਰਿਤੀ ਏਕਤਾ ਗੁਰਾਂ ਕੀ ਕ੍ਰਿਪਾ ਸੇ ਇਸ ਵਸਤੂ ਕੋ ਪਾਇਆ ਨਾਮਦੇਵ ਜੀ ਉਚਾਰਤੇ ਹੈਂ ਇਹੀ ਪਰਮ ਤਤ ਹੈ ਪਰੰਤੂ ਸਤਿਗੁਰੂ ਪ੍ਰਾਪਤਿ ਹੋਨ ਤਾਂ ਲਖਾਇਆ ਜਾਤਾ ਹੈ ॥ ੩ ॥ ੩ ॥

ਘਰ ਰਾਗ ਗਾਵਨਾ ਕਹੈਂ:-

ਰਾਮਕਲੀ ਘਰ ੨

## ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ

ਅਗਨ ਦਹੈ ਕਾਇਆ ਕਲਪੁ ਕੀਜੈ । ਅਸ੍ਵ-
ਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ
ਰਾਮ ਨਾਮ ਸਰਿ ਤਉ ਨ ਪੂਜੈ ॥ ੧ ॥ ਛੋਡਿ
ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ। ਹਰਿ
ਕਾ ਨਾਮੁ ਨਿਤ ਨਿਤਹਿ ਲੀਜੈ ॥ ੧॥ ਰਹਾਉ॥
ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ
ਕੇਦਾਰ ਨਾਈਐ ਗੋਮਤੀ ਸਹਸ ਗਊ ਦਾਨੁ
ਕੀਜੈ। ਕੋਟਿ ਜਉ ਤੀਰਥ ਕਰੈ ਤਨੁ ਜਉ
ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ
ਪੂਜੈ ॥ ੨ ਅਸ੍ਵ ਦਾਨ ਗਜ ਦਾਨ ਸਿਹਜਾ
ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ
ਕੀਜੈ। ਆਤਮ ਜਉ ਨਿਰਮਾਇਲੁ ਕੀਜੈ
ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ
ਸਰਿ ਤਉ ਨ ਪੂਜੈ ॥ ੩ ॥ ਮਨਹਿ ਨ ਕੀਜੈ
ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰ-
ਬਾਣ ਪਦੁ ਚੀਨਿ ਲੀਜੈ ॥ ਜਸਰਥ ਰਾਇ
ਨੰਦੁ ਰਾਜਾ ਮੇਰਾ ਰਾਮਚੰਦੁ ਪ੍ਰਣਵੈ ਨਾਮਾ
ਤਤੁ ਰਸੁ ਅੰਮ੍ਰਿਤੁ ਪੀਜੈ ॥ ੪ ॥ ੪ ॥

ਨਹ ਤੁਲ ਰਾਮ ਨਾਮ ਵਿਚਾਰ। ਇਸ ਪਰ ਸਬਦ ਕਹਿਤੇਹੈਂ ਨਾਮਦੇਵ ਜੀ।ਬਾਨਾਰਸੀ ਜੋ ਕਾਂਸੀ ਹੈ ਬਰਨਾਇਕ ਨਦੀ ਇਕ ਅਸੀ ਦੋਨੋਂ ਕੇ ਮਧ ਮੇਂ ਕਾਂਸ਼ੀ ਹੋਨੇ ਸੇ ਬਾਨਾਰਸੀ ਕਹੈਂ ਤਿਸ ਬਨਾਰਸੀ ਗੰਗਾ ਦੇ ਕਨਾਰੇ ਖੜੇ ਕੇ ਤਪ ਕਰੇ ਮੋਖ ਕਾ ਹੇਤੂ ਹੈ ਉਲਟ ਤੀਰਥ ਇਕ ਕੈਹਕਾ ਦੀਵਾਰ ਹੈ ਉਤੇ ਚੜ੍ਹਕੇ ਪੁਰਸ਼ ਦੇਖਤਾ ਹੈ ਅਗੇ ਫੇਰ ਪਿਛੇ ਦੇਖ ਕੇ ਲੋਕਾਂ ਵਲ ਛਾਲ ਮਾਰਕੇ ਅਗੇ ਹੀ ਚਲਾ ਜਾਂਦਾ ਹੈ,ਇਕ ਆਦਮੀ ਨੂੰ ਪੈਰ ਵਿਚ ਰੱਸੀ ਪਾਕੇ ਖਿਚ ਲਿਆਸੀ ਪਰ ਫਿਰ ਓਹ ਬੋਲਿਆ ਨਹੀਂ, ਸੋ ਉਲਟ ਤੀਰਥ ਹੈ ਤਿਥੇ ਜਾ ਕੇ ਮਰੇ ਕਿੰਬਾ ਤੀਰਥੋਂ ਮੈਂ ਹੀ ਫਿਰ ਫਿਰ ਕੇ ਮਰ ਜਾਇ ਅਗਨਿ ਦਹੈ ਪਾਂਚ ਧੂਣੀਆਂ ਤਪੇ ਕਾਇਆਂ ਕਲਪ ਕੀਜੈ ਹਰੜ ਖਾਣੀ ਦੁਆਈਆਂ ਬਨਾਕੇ ਰਜੋਗੁਣੀ ਖਾਂਦੇ ਹੈਂ ਜੋ ਬ੍ਰਿਧ ਨਾਂ ਹੋਈਐ ਮਾਲ ਜੋਬਨ ਕਰਾਵਨਾ ਤੰਤ੍ਰ ਕਰਨੇ, ਅਸ ਘੋੜਾ ਜਿਸ ਜਗਾ ਫਿਰ ਪਵੇ ਫੇਰ ਸਾਬਤ ਕਰਕੇ ਕਢਦੇ ਹੈਂ ਸੋਨਾਂ ਲੁਕਾ ਕੇ ਦਾਨ ਕਰੇ ਅਨਾਜ ਵਿਚ ਪਾ ਕੇ ਦੇਵੇ ਵਾ ਤਰਬੂਜ ਮੇਂ ਕਿਸੀ ਰਾਜਾ ਨੇ ਬ੍ਰਾਹਮਨ ਕੋ ਦੀਆ ਥਾ ਉਸ ਨੇ ਤਿੰਨ ਪੈਸੇ ਤੋਂ ਵੇਚਿਆ ਜਿਸ ਨੇ ਲਿਆ ਉਸ ਕੋ ਹੀਰੇ ਮੋਤੀ ਸੋਨਾ ਮੋਹਰਾਂ ਮਿਲੀਆਂ ਧਨੀ ਹੂਆ ਪਰੰਤੂ ਰਾਮ ਨਾਮ ਕੇ ਸਦਰਸ਼ ਨਹੀਂ ਪੁਜਦਾ ॥ ੧ ॥

ਹੇ ਪਖੰਡੀ ਪੁਰਸ਼ ਜੇ ਸਕਾਮ ਕਰਦਾ ਹੈਂ ਤਾਂ ਛਡ ਦੇਹ ਅਸਮੇਧ ਜਗ ਕਰ ਸੋਨਾਂ ਗਰਬ ਦੇਨਾ ਦੋਨੋਂ ਕੋ ਮਨ ਮੈਂ ਕਪਟ ਕੋ ਨਾ ਕਰ, ਹਰੀ ਕਾ ਨਾਮ ਜੋ ਨਿਤ ਰੂਪ ਹੈ ਸੋ ਨਿਤ ਹੀ ਲੀਜੈ 'ਨਾਮ ਤੁਲ ਕਛੁ ਅਵਰ ਨ ਹੋਇ' ਸਬਦ

ਤੇ ਪੀਛੇ ਸਾਖੀ ਕਹਾਂਗੇ ਇਸ ਤੇ। ਰਃ।ਗੰਗਾ ਜੀ ਮੈਂ ਜਾਵੇ ਕਿਵਾ ਗੋਦਾਵਰੀ ਜੋ ਹੈ ਦ੍ਵਾਰਕਾ ਵਾਲੀ ਤਿਸ ਮੈਂ ਜਾਵੇ ਇਸ-ਨਾਨ ਪਿੰਡ ਦੇਨ ਕੋ,ਕੇਦਾਰਨਾਥ ਕੇ ਕੁੰਭ ਮੈਂ ਨ੍ਹਾਵੀਐ ਵਾ ਗੁਦਾਵਰੀ ਤੇ ਗੰਗਾ ਦੇ ਕੁੰਭ ਮੈਂ ਨ੍ਹਾਈਏ,ਬਾਰਾਂ ਬਰਸ ਜੈਸੇ ਨ੍ਹਾਵਨ ਕਾ ਫਲ ਹੈ ਐਸੇ ਹੀ ਕੁੰਭ ਕੇ ਨ੍ਹਾਵਨ ਕਾ ਫਲ ਉੱਤਮ ਪੁਰਸ਼ ਕਹਿਤੇ ਹੈਂ ਗੋਮਤੀ ਨਦੀ ਪਰ ਹਜਾਰ ਗਊਆਂ ਦਾਨ ਕਰ ਦੇਵੇ ਕੋਟ ਕ੍ਰੋੜਾਂ ਹੀ ਤੀਰਥ ਕਰਦਾ ਰਹੇ, ਤਨ ਕੋ ਅੰਤਨੂੰ ਹਿਮਾਲੇ ਪਹਾੜ ਮੈਂ ਗਾਲ ਦੇਵੇ ਪਾਂਡਵੇਂ ਸਰੀਖਾ, ਪਰੰਤੂ ਰਾਮ ਨਾਮ ਜੋ ਗੁਰਾਂ ਦੁਆਰੇ ਜਪਦਾ ਹੈ ਤਿਸ ਕੇ ਤੁਲ ਕੋਈ ਵੀ ਨਹੀਂ ਹੈ ਕਰਮ॥ ੨ ॥

ਪ੍ਰਮਾਨ ਧਨਾਸਰੀ 'ਨਾਮ ਸਾਚਾ ਥਾਨਾ ਤੀਰਥ।' ਅਸੁ ਘੋੜਿਆਂ ਕਾ ਦਾਨ, ਸੋਨੇ ਕਾ ਘੋੜਾ ਬਨਾ ਕੇ ਦੇਵੇ ਗਜ ਹਾਥੀਓਂ ਕਾ ਦਾਨ ਕਰੇ ਸਿਹਜਾ ਰਾਜਾ ਲੋਕੋਂ ਕੀ ਜੋ ਹੋਤੀ ਹੈ ਸੋ ਦਾਨ ਦੇਵੇ,ਜੈਸੇ ਸਲੇਮ ਸ਼ਾਹ ਨੇ ਨਾਮੇ ਕੋ ਦਿਤੀ ਸੀ, ਨਾਰੀ ਇਸਤ੍ਰੀ ਕੁਰਖੇਤ੍ਰ ਮੈਂ ਬ੍ਰਾਹਮਨ ਕੋ ਦੇ ਕੇ ਫੇਰ ਬਦਲਾ ਧਨ ਦੇ ਕੇ ਲੈਂਦੇ ਹੈਂ,ਭੂਮੀ ਪ੍ਰਿਥ੍ਵੀ ਦਾਨ ਕਰਦੇਵੇ ਇਸਤਰਾਂ ਰੋਜ ਰੋਜ ਦਾਨ ਕਰਦਾ ਰਹੇ ਆਤਮ ਸਰੀਰ ਕੋ ਸੁਧ ਕੀਜੈ ਆਪਣੇ ਨਾਲ ਤੋਲ ਕੇ ਸੋਨਾਂ ਦੇਵੇ ਤੁਲਾ ਦਾਨ ਕਰੇ ਤੱਕੜ ਤੇ ਚੜ੍ਹਕੇ ਪਰੰਤੂ ਰਾਮ ਨਾਮ ਕੇ ਸਦਰਸ਼ ਤੋ ਭੀ ਪੁਜੇਗਾ ਨਹੀਂ ਭਾਂਵੇਂ ਕਿਤਨਾ ਹੀ ਕਰਮ ਕਰੇ ॥ ੩ ॥

ਮਨ ਮੈਂ ਰੋਸਾ ਨਾ ਕਰੀਏ ਕਿ ਪਰਮੇਸ਼ਰ ਨੇ ਸਾਨੂੰ ਦੁਖ ਦੀਆ ਤੇ ਜਮਾਂ ਕੋ ਦੋਸ਼ ਨਾਂ ਦੀਜੀਏ ਸਾਨੂੰ ਜਮਾਂ ਨੇ ਦੁਖ ਦਿਤਾ ਹੈ,ਨਿਰਮਲ ਹੋ ਕੇ ਨਿਰਬਾਣ ਪਦ ਕੋ ਜਾਨ ਲਈਏ

ਜਸਰਥ ਰਾਇ ਰਾਜਾ ਜੋ ਦਸਰਥ ਹੈ ਤਿਸ ਕਾ ਨੰਦ ਪੁਤ੍ਰ ਰਾਜਾ ਪ੍ਰਕਾਸ਼ ਰੂਪ ਮੇਰਾ ਸੁਆਮੀ ਚੰਦ੍ਰਮਾਂ ਵਤ ਸੀਤਲ ਰਾਮ ਰਮਿਆ ਹੋਇਆ ਪ੍ਰਣਵੈ ਨਾਮਾ ਤਤੁ ਸੋ ਰਸ ਅੰਮ੍ਰਿਤ ਕੋ ਪੀਜੈ ਪਾਨ ਕਰੀਏ ਤਾਂ ਮੋਖ ਹੋਤਾ ਹੈ ਪੁਰਸ਼ ਨਿਸਚੇ ਸੇ ॥੪॥੪॥

ਸਾਖੀ–ਰਾਮ ਨਾਮ ਕੇ ਸਦਰਸ਼ ਨਹੀਂ ਪੁਜਦਾ, ਜਿਸ ਸ਼ਹਿਰ ਮੈਂ ਨਾਮਦੇਵ ਜੀ ਰਹਾ ਕਰਤੇ ਥੇ ਉਥੇ ਇਕ ਸਾਹੂਕਾਰ ਰਹਿਤਾ ਥਾ ਉਸ ਨੇ ਜੱਗ ਕੀਆ ਬ੍ਰਾਹਮਨ ਸਾਧੂ, ਭਗਤ, ਅਭਿਆਗਤ ਸਭ ਸੱਦੇ, ਜੱਗ ਹੋ ਚੁਕਾ ਪੂਛਾ ਨਾਮਦੇਵ ਨਹੀਂ ਆਇਆ? ਆਦਮੀ ਭੇਜਿਆ ਤਾਂ ਨਾਮਦੇਵ ਜੀ ਨਾਂ ਆਏ ਫੇਰ ਭੇਜਾ ਤਾਂ ਭੀ ਨਾ ਆਏ, ਆਪ ਗਿਆ ਜਦ ਤਾਂ ਨਾਮਦੇਵ ਜੀ ਕਹਿਣ ਲਗੇ ਸਾਨੂੰ ਇਥੇ ਹੀ ਰਹਿਨ ਦੇਹ। ਹਾਥ ਜੋੜਕੇ ਲੈ ਗਏ ਨਾਮਦੇਵ ਜੀ ਨਾਂਹ ਹੀ ਕਰਤੇ ਰਹੇ, ਪਰੰਤੂ ਸ਼ਾਹੂਕਾਰ ਕਹਿਨੇ ਲਗਾ ਕੁਛ ਲਓ ਜੀ, ਨਾਮਦੇਵ ਨੇ ਤੁਲਸੀ ਕੇ ਪੱਤੇ ਪਰ ਰਾਰਾ ਅਖਰ ਲਿਖ ਕੇ ਕਹਾ ਇਸ ਨਾਲ ਤੋਲ ਕੇ ਜੋ ਆਵੇ ਸੋ ਦਿਓ, ਸ਼ਾਹ ਨੇ ਕਹਾ ਜੀ ਹਾਸੀ ਕਿਉਂ ਕਰਤੇ ਹੋ ਹੋਰ ਕੁਛ ਲਵੋ, ਨਾਮਦੇਵ ਕਹਿਨੇ ਲਗੇ ਦੇਖ ਤੋ ਸਹੀ ਕਿਆ ਕੌਤਕ ਹੋਤਾ ਹੈ। ਸਾਹੂਕਾਰ ਤੋਲਨੇ ਲਗਾ ਜਿਤਨਾ ਗਹਿਨਾ ਮੋਹਰਾਂ ਧਨ ਵੱਟਾ ਤੱਕੜ ਲਿਆ ਕੇ ਤੋਲਨ ਤਾਂ ਭੀ ਪੂਰਾ ਨਾਂ ਹੂਆ ਫੇਰ ਜੱਗ ਦਾ ਫਲ ਤੀਰਥ ਪੁੰਨ ਸਨਬੰਧੀਆਂ ਕਾ ਧਨ ਲੈਕੇ ਵੀ ਪੂਰਾ ਨਾ ਹੂਆ ਤਾਂ ਹੱਥ ਜੋੜਕੇ ਕਹਿਨੇ ਲਗਾ ਇਤਨਾ ਹੀ ਲੈ ਜਾਓ ਫੇਰ ਹੋਰ ਦੇਵਾਂਗਾ, ਨਾਮਦੇਵ ਜੀ ਕਹਿਨੇ ਲਗੇ ਪੂਰਾ ਕਰੇਂ ਤੋ ਲੈਤੇ ਹਾਂ,

ਹਾਥ ਜੋੜਨੇ ਲਗਾ, ਨਾਮਦੇਵ ਨੇ ਦੂਜੇ ਪਤੇ ਪਰ ਮੰਮਾ ਅਖਰ ਲਿਖ ਕੇ ਦੂਜੇ ਪਾਸੇ ਤਕੜੀ ਤੇ ਧਰਾ, ਸਾਰਾ ਧਨ ਲਾਹਕੇ ਦੇ ਕੇ ਨਾਮ ਲੈ ਆਏ ਤਾਂ ਇਹ ਜਨਾਇਆ ਤੀਰਥ, ਬਰਤ, ਪੁੰਨ, ਜੱਗ ਨਾਮ ਤੁਲ ਨਹੀਂ ਹੈ ॥

ਰਾਮਕਲੀ ਬਾਣੀ ਰਵਿਦਾਸ ਜੀ ਕੀ

ੴ ਸਤਿਗੁਰਪ੍ਰਸਾਦਿ ॥

ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ ॥ ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ ॥ ੧ ॥ ਦੇਵ ਸੰਸੈ ਗਾਂਠਿ ਨ ਛੂਟੈ ॥ ਕਾਮ ਕ੍ਰੋਧੁ ਮਾਇਆ ਮਦ ਮਤਸਰ ਇਨ ਪੰਚਹੁ ਮਿਲਿ ਲੂਟੇ ॥ ੧ ॥ ਰਹਾਉ ॥ ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ ॥ ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ ॥੨॥ ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ ॥ ਮੋਹਿ ਅਧਾਰੁ ਨਾਮੁ ਨਾਰਾਇਣ ਜੀਵਨ

**ਪ੍ਰਾਨ ਧਨ ਮੋਰੇ ॥ ੩ ॥ ੧ ॥**

ਰਹਾਉ ਕੀ ਪੰਗਤੀ ਪ੍ਰਥਮ ਲੈਣੀ । ਦੇਵ ਹੇ ਭਾਈ ! ਸੰਸੇ ਰੂਪ ਜੋ ਗੰਢ ਹੈ ਸੋ ਨਹੀਂ ਛੁਟਦੀ, ਕਿਆ ਹੇਤੂ ਹੈ ਪਹਿਲੀ ਪੰਗਤੀ, ਪੜ੍ਹੀਤਾਂ ਹੈ ਸ਼ਾਸਤ੍ਰਾਂ ਕੋ ਗੁਨੀਐ ਵਿਚਾ-ਰੀਦਾ ਹੈ ਗ੍ਰੰਥਾਂ ਕੋ ਨਾਮ ਸਰਬ ਤਰਾਂ ਸੇ ਸੁਨੀਦਾ ਹੈ ਪਰੰਤੂ ਅਨਭਉ ਪ੍ਰਕਾਸ਼ ਰੂਪ ਜੋ ਹੈ ਚੇਤਨ ਤਿਸ ਕਾ ਭਾਉ ਪ੍ਰੇਮ ਨਹੀਂ ਦੇਖੀਤਾ, ਇਸ ਕਿਸ ਬਾਤ ਕੀ ਨੂਨਤਾ ਹੈ । ਇਕ ਤੇ ਸ਼ਾਸਤ੍ਰ ਕੋ ਮੋਖ ਨਮਿਤ ਨਹੀਂ ਪੜ੍ਹੀਤਾ ਲੋਕਾਂ ਕੇ ਸੁਨਾਵਨ ਕੋ ਠਗਨ ਕੋ ਦੂਜਾ ਰਾਗ ਦ੍ਵੈਤ ਜੁਤ ਅੰਤ ਕਰਨਾ ਕੋ ਕੁਛ ਗੁਨ ਨਹੀਂ ਦੇਤਾ ਪੜ੍ਹਨਾ, ਮੈਲੇ ਬਸਤ੍ਰ ਕੋ ਰੰਗ ਨਹੀਂ ਚੜ੍ਹਤਾ । ਹੋਰ ਦ੍ਰਿਸ਼ਟਾਂਤ—ਲੋਹਾ ਜੋ ਹੈ ਕੰਚਨ ਹਿਰਨ ਬਾਰਾਂ ਵੰਨੀਆਂ ਕਾ ਕੈਸੇ ਹੋਵੇ ਜਿਤਨਾ ਚਿਰ ਪਾਰਸ ਸੇ ਨਾ ਛੁਹੈ ਐਸੇ ਹੀ ਗੁਰਾਂ ਕੇ:— ਕਾਮ ੧ ਕ੍ਰੋਧ ੨ ਮਾਇਆ ੩ ਮਦ ੪ ਹੰਕਾਰ ਮਤਸਰ ੫ ਈਰਖਾ ਬਖੀਲੀ ਇਨ੍ਹਾਂ ਪੰਜਾਂ ਨੇ ਮਿਲ ਕੇ ਜੀਵ ਲੂਟੇ ਹੈਂ । ਰ: । ਹਮ ਬਡੇ ਹਾਂ ਹਮ ਕਵੀ ਹਾਂ ਹਮ ਉਚੀ ਕੁਲ ਕੇ ਹਾਂ ਢਾਈ ਘਰੇ, ਖੋਖਰਾਨ, ਬੁੰਜਾਹੀ, ਚਡੇ, ਹਮ ਪੰਡਤ ਹਾਂ,ਹਮ ਜੋਗੀ ਹਾਂ,ਪ੍ਰਾਣਾਯਾਮੀ ਗੋਰਖ ਕੇ ਹਮ ਸੰਨਿਆਸੀ ਹਾਂ ਦੱਤਾ ਕੇ, ਹਮ ਗਿਆਨੀ ਹਾਂ,ਹਮ ਗੁਨੀ ਰਾਗੀ ਹਾਂ ਵਾ ਰਸਾਇਨੀ ਹਾਂ, ਹਮ ਸੂਰਮੇ ਹਾਂ, ਸਨਮੁਖ ਜੁੱਧ ਕਰਨੇ ਵਾਲੇ ਹਮ ਦਾਨ ਕਰਨੇ ਵਾਲੇ ਹਾਂ ਇਹ ਬੁਧੀ ਕਦੀ ਵੀ ਦੂਰ ਨਾ ਹੋਈ ਤੇ ਸੰਸੇ ਕੈਸੇ ਟੂਟੇਂ ॥ ੨ ॥

ਰਵਿਦਾਸ ਭਗਤ ਜੀ ਕਹੈਂ ਸਾਰੇ ਲੋਕਾਂ ਕੋ ਸਮਝਾਈਏ

ਤਾਂ ਨਹੀਂ ਸਮਝਤੇ ਐਸੇ ਭੂਲੇ ਹੈਂ ਜੈਸੇ ਬਾਵਲੇ ਹੋਤੇ ਹੈਂ ਮੇਰੇ ਕੋ ਆਸਰਾ ਨਰਾਇਨ ਕੇ ਨਾਮ ਕਾ ਹੀ ਹੈ ਜੈਸੇ ਜੀਵਨੇ ਕਾ ਧਨ ਪ੍ਰਾਨ ਹੈ ਐਸੇ ਹੀ ਮੇਰੇ ਕੋ ਨਾਮ ਕਾ ਅਧਾਰ ਹੈ ਰਵਿ· ਦਾਸ ਕਾ ਇਹ ਸਬਦ ਹੈ। ਰਾਮਕਲੀ ਮੈਂ ॥ ੩ ॥ ੧ ॥

ਰਾਮਕਲੀ ਬਾਣੀ ਬੇਣੀ ਜੀਉ ਕੀ

ੴ ਸਤਿਗੁਰਪ੍ਰਸਾਦਿ ॥

ਇੜਾ ਪਿੰਗਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ ॥ ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥ ੧॥ ਸੰਤਹੁ ਤਹਾ ਨਰੰਜਨ ਰਾਮੁ ਹੈ ॥ ਗੁਰ ਗਮਿ ਚੀਨੈ ਬਿਰਲਾ ਕੋਇ ॥ ਤਹਾਂ ਨਿਰੰਜਨੁ ਰਮ- ਈਆ ਹੋਇ ॥ ੧ ॥ ਰਹਾਉ ॥ ਦੇਵ ਸਥਾਨੈ ਕਿਆ ਨੀਸਾਣੀ। ਤਹ ਬਾਜੇ ਸਬਦ ਅਨਾਹਦ ਬਾਣੀ ॥ ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ ॥ ਸਾਖੀ ਜਾਗੀ ਗੁਰਮੁਖਿ ਜਾਣੀ ॥ ੨ ॥ ਉਪਜੈ ਗਿਆਨੁ ਦੁਰਮਤਿ ਛੀਜੈ ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ । ਏਸੁ ਕਲਾ ਜੋ ਜਾਣੈ ਭੇਉ। ਭੇਟੈ ਤਾਸ ਪਰਮ ਗੁਰ

ਦੇਉ ॥ ੩ ॥ ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ । ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ ॥ ੪ ॥ ਜਾਗਤੁ ਰਹੈ ਸੁ ਕਬਹੁ ਨ ਸੋਵੈ ॥ ਤੀਨਿ ਤਿਲੋਕ ਸਮਾਧਿ ਪਲੋਵੈ ॥ ਬੀਜ ਮੰਤ੍ਰੁ ਲੈ ਹਿਰਦੈ ਰਹੈ । ਮਨੂਆ ਉਲਟਿ ਸੁੰਨ ਮਹਿ ਗਹੈ ॥੫॥ ਜਾਗਤੁ ਰਹੈ ਨ ਅਲੀਆ ਭਾਖੈ । ਪਾਚਉ ਇੰਦ੍ਰੀ ਬਸਿ ਕਰਿ ਰਾਖੈ । ਗੁਰ ਕੀ ਸਾਖੀ ਰਾਖੈ ਚੀਤਿ ॥ ਮਨੁ ਤਨੁ ਅਰਪੈ ਕ੍ਰਿਸਨ ਪਰੀਤਿ ॥ ੬ ॥ ਕਰਪਲਵ ਸਾਖਾ ਬੀਚਾਰੇ । ਅਪਨਾ ਜਨਮੁ ਨ ਜੂਐ ਹਾਰੇ ॥ ਅਸੁਰ ਨਦੀ ਕਾ ਬੰਧੈ ਮੂਲੁ । ਪਛਮਿ ਫੇਰਿ ਚੜਾਵੈ ਸੂਰੁ । ਅਜਰੁ ਜਰੈ ਸੁ ਨਿਝਰੁ ਝਰੈ॥ ਜਗੰਨਾਥ ਸਿਉ ਗੋਸਟਿ ਕਰੈ ॥੭॥ ਚਉਮੁਖ ਦੀਵਾ ਜੋਤਿ ਦੁਆਰ ॥ ਪਲੂ ਅਨਤ ਮੂਲੁ ਬਿਚਕਾਰਿ । ਸਰਬ ਕਲਾ ਲੇ ਆਪੇ ਰਹੈ। ਮਨੁ ਮਾਣਕੁ ਰਤਨਾ ਮਹਿ ਗੁਹੈ ॥ ੮ ॥ ਮਸ-ਤਕਿ ਪਦਮੁ ਦੁਆਲੈ ਮਣੀ ॥ ਮਾਹਿ

ਨਿਰੰਜਨੁ ਤ੍ਰਿਭਵਣ ਧਣੀ ॥ ਪੰਚ ਸਬਦ ਨਿਰਮਾਇਲ ਬਾਜੇ ॥ ਢੁਲਕੇ ਚਵਰ ਸੰਖ ਘਨ ਗਾਜੇ ॥ ਦਲਿ ਮਲਿ ਦੈਤਹੁ ਗੁਰਮੁਖਿ ਗਿਆਨ ॥ ਬੇਣੀ ਜਾਚੈ ਤੇਰਾ ਨਾਮੁ ॥੯॥੧॥

ਬੇਣੀ ਭਗਤ ਜੀ ਜੋਗ ਕਾ ਪ੍ਰਕਾਰ ਉਚਾਰਤੇਹੈਂ । ਕਿਸੀ ਨੇ ਪ੍ਰਸ਼ਨ ਕਰਾ ਦੇਵਸਥਾਨੇ ਕਿਆ ਨਿਸ਼ਾਨੀ ਹੈ ਦਸਮੇਂ ਦੁਆਰ ਕਾ ਚਿਹਨ ਹੈ ? ਤਿਸ ਕੋ ਕਹੈਂ ਇੜਾ ਸੱਜੀ ਸੁਰ, ਪਿੰਗਲਾ ਖੱਬੀ ਸੁਰ,ਸੁਖਮਨਾ ਸਮ ਸੁਰ ਇਹ ਤਿੰਨੇ ਇਕੱਠਾਂ ਦਸਮੇਂ ਦੁਆਰ ਮੈਂ ਵਸਦੀਆਂ ਹੈਂ ਤ੍ਰਿਬੇਣੀ ਕਾ ਸੰਗਮ ਹੈ ਸੋ ਦਸਵਾਂ ਦੁਆਰ ਤਿਸੀ ਕੋ ਪ੍ਰਾਗ ਕਹੀਤਾ ਹੈ ਮਨ ਕਰਕੇ ਮੱਜਨ ਇਸ਼ਨਾਨ ਕਰੇ ਤਿਸ ਮੈਂ ਜੋਗ ਕਰਕੇ ॥ ੧ ॥

ਹੇ ਸੰਤਹੁ ਤਿਥੇ ਨਿਰੰਜਨ ਰਾਮ ਹੈ ਗਜਾਨ ਗਮ ਜੋ ਗੁਰੂ ਹੈ ਤਿਨ੍ਹਾਂ ਦੁਆਰਾ ਚੀਨੇ ਜਾਨਦਾ ਹੈ ਕੋਈ ਤਿਥੇ ਪਹੁੰ-ਚਨੇ ਵਾਲਾ ਰਮਈਆ ਜੋ ਨਿਰੰਜਨ ਹੈ ਸੋਈਹੋਤਾ ਹੈ॥ ਰਃ॥ ਦੇਵਸਥਾਨ ਦਸਮੇਂ ਦੁਆਰ ਕੀ ਕਿਆ ਨਿਸ਼ਾਨੀ ਹੈ ਤਿਥੇ ਬਜ ਰਹੇ ਹੈਂ ਸਬਦ ਅਨਾਹਦ ਇਕ ਰਸ ਬਾਨੀ ਸੋ'ਤੱਤ ਤੰਤੀ ਬਿਤ ਚਰਮ ਕਾ ਘਨ ਕਾਂਸ਼ੀ ਕੋ ਜਾਨ। ਨਾਦ ਸਬਦ ਘਟਕਾ ਕਹੈ ਸੁ ਵਾਸ ਸੁਸਰ ਪਹਿਚਾਨ ॥' ਪਿਛੇ ਅਰਥ ਹੋ ਚੁਕਾ ਹੈ ਇਨ ਕਾ। ਤਿਥੇ ਨਾ ਚੰਦ੍ਰਮਾ ਹੈ,ਨਾ ਸੂਰਜ ਹੈ,ਨਾਂ ਪਉਨ ਹੈ, ਨਾ ਪਾਨੀ ਹੈ, ਸਾਖੀ ਸੰਖਿਆ ਗੁਰਾਂ ਕੀ ਸੋ ਜਦ ਜਾਗੀ ਬ੍ਰਿਤੀ ਪ੍ਰਾਨਾਂ ਕੋ ਚੜ੍ਹਾਨੇ ਵਾਲੀ ਤਾਂ ਦਸਮੇਂ ਦੁਆਰ ਕੀ ਜਗਾ ਜਾਨੀ ॥ ੨ ॥

ਉਪਜੇ ਗਿਆਨ ਦਸਮੇਂ ਦੁਆਰ ਕਾ ਤਾਂ ਦੁਰਮਤਿ ਛੀਜੇ ਨਾਮ ਹੈ ਜਾਤੀ ਹੈ ਅੰਮ੍ਰਿਤ ਰਸ ਜੋਗ ਕਾ ਜੋ ਹੈ ਗਗਨ ਦਸਮੇਂ ਦੁਆਰ ਦੇ ਅੰਤਰ ਤਿਥੇ ਭਿਜਦਾ ਹੈ ਇਸ ਕਲਾ ਜੁਗਤੀ ਕਾ ਜੋ ਪੁਰਸ਼ ਭੇਦ ਜਾਣੇ ਤਿਸਕੋ ਭੇਟੇ ਮਿਲਤੇ ਹੈਂ ਪਰਮ ਗੁਰ ਦੇਉ ਪਰਮਾਤਮਾ ਦੇਵ ਪ੍ਰਾਪਤ ਹੋਤੇ ਹੈਂ ॥ ੩ ॥

ਦਸਵਾਂ ਜੋ ਦੁਆਰ ਹੈ ਅਗਮ ਅਪਾਰ ਜੋ ਪਰਮ ਪੁਰਖ ਪ੍ਰਮਾਤਮਾ ਹੈ ਤਿਸ ਕੀ ਘਾਟੀ ਅਸਥਾਨ ਹੈ ਊਪਰ ਹਾਟ ਸਭ ਜੂਨੋਂ ਸੇ ਊਪਰ ਹਾਟ ਹੈ ਮਨੁਖਾ ਜਨਮ ਤਿਸ ਪਰ ਆਲਾ ਦਸਮਾਂ ਦੁਆਰ ਤਿਸ ਆਲੇ ਭੀਤਰ ਵਿਚ ਤਿਸ ਕੇ ਥਾੜੀ ਥੈਲੀ ਵਸਤੂ ਚੇਤਨ ਵਸਤੂ ਹੈ ॥ ੨ ॥

ਜਾਗਤ ਰਹੈ ਜੋ ਜੋਗ ਅਭਯਾਸ ਕਰਕੇ ਜਾਗਤਾ ਰਹੈ ਸੋ ਕਦੇ ਵੀ ਨਹੀਂ ਸੌਂਦਾ, ਸੰਸਾਰਾਕਾਰ ਮੈਂ ਤੀਨ ਤ੍ਰਿਲੋਕ ਇੜਾ, ਪਿੰਗਲਾ, ਸੁਖਮਨਾ, ਇਨ੍ਹਾਂ ਤਿੰਨਾਂ ਕਾ ਜੋ ਦੇਖਨਾ ਹੈ ਐਸੀ ਪ੍ਰਾਣਾਯਾਮਤਾ ਰੂਪ ਸਮਾਧੀ ਮੈਂ ਪਲੋਵੇ ਅਭਾਵ ਕਰ ਦੇਤਾ ਹੈ ਬੀਜਮੰਤ੍ਰ ਲੈ ਹਿਰਦੇ ਓਅੰਕਾਰ ਬੀਜਮੰਤ੍ਰ ਲੈਕੇ ਰਿਦੇ ਮੇਂ ਰਹੇ ਇਸਥਿਤੀ ਮਨ ਕੋ ਉਲਟਾ ਕੇ ਸੁੰਨ ਮੇਂ ਗਹੈ ਦਸਮੇਂ ਦੁਆਰ ਮੈਂ ਗਹੈ ਗ੍ਰਹਨ ਕਰੇ ॥ ੫ ॥

ਜਾਗਤ ਰਹੈ ਜੋਗੀ ਰੂਪੀ ਜਾਗ੍ਰਤ ਮੈਂ ਨ ਅਲੀਆ ਭਾਖੈ ਝੂਠ ਨਹੀਂ ਭਾਖਦਾ ਕਹਿੰਦਾ ਪਾਂਚੋਂ ਇੰਦ੍ਰੀਆਂ ਕੋ ਦ੍ਰਿੜ੍ਹ ਕਰ ਰਖਦਾ ਹੈ ਗੁਰਾਂ ਕੀ ਸਿਖਿਆ ਕੋ ਚਿੱਤ ਮੈਂ ਯਾਦ ਰਖਦਾ ਹੈ ਮਨ ਅਰ ਤਨ ਕੋ ਅਰਪੇ ਕ੍ਰਿਸ਼ਨ ਕੀ ਪ੍ਰੀਤੀ ਮੈਂ ॥ ੬ ॥

ਪਲਵ, ਪੱਤੇ, ਸਾਖਾ, ਟਹਿਨੀਆਂ ਹੈਂ ਕੋਈ ਨਾੜੀ ਤਿਨ ਕਾ ਬੀਚਾਰ ਕਰੇ ਕਿ ਕਿਤਨੀਆਂ ਹੈਂ ਕਿਆ ਉਨ ਕਾ

ਅਨੰਦ ਹੈ ਇਹ ਬੀਚਾਰ ਕਰੇ, ਜੋਗ ਅਭਯਾਸ ਤੋਂ ਬਿਨਾਂ ਅਪਨਾ ਜਨਮ ਜੂਏ ਮੈਂ ਹਾਰੇ ਅਸੁਰ ਨਦੀ ਅਪਾਨ ਵਾਯੂ ਕਾ ਮੂਲ ਦੁਆਰ ਹੈ ਤਿਸ ਕੋ ਰੋਕੇ ਪਛਮ ਫੇਰ ਪਿਠ ਕੇ ਪੀਛੇ ਪ੍ਰਤੀਤ ਨਾਮ ਨਾੜੀ ਹੈ ਤਿਸ ਰਸਤੇ ਪ੍ਰਾਣਾਂ ਕੋ ਚੜ੍ਹਾਏ ਸੂਰਜ ਕੀ ਸੁਰ ਦੁਆਰਾ ਅਜਰ ਸ੍ਵਾਸਾਂ ਕੋ ਰੋਕਨਾ ਜੋ ਕਰੇ ਤਿਸਕੋ ਨਿਝਰ ਜੋਗ ਕਾ ਅਨੰਦ ਝੜੇ ਪ੍ਰਾਪਤੀ ਹੋਵੇ ਹੈ ਜਗੰਨਾਥ ਪ੍ਰਮਾਤਮਾ ਸੇ ਗੋਸਟ ਬਚਨੋਂ ਕੀ ਕਰਤਾ ਹੈ ॥੭॥

ਦਸਮਾਂ ਦੁਆਰ ਚੌਮੁਖੀਆ ਦੀਵਾ ਹੈ ਚਾਰੋਂ ਪਾਸੇ ਸੇ ਚਾਰ ਕੂੰਟ ਪ੍ਰਤੀਤ ਹੋਤੇ ਹੈਂ ਜੋਤੀ ਦਾ ਦੁਆਰਾ ਦਸਮਾਂ ਦੁਆਰੇ ਪਲ੍ਹ ਅਨਤ ਪੱਤੇ ਹੈਂ ਅਨੰਤ ਵਾ ਲਾਂਭੇ ਮੂਲ ਬਿਰਕਾਰ ਡੋਡੀ ਮੈਂ ਸਰਬ ਕਲਾ ਸ਼ਕਤੀਆਂ ਕੋ ਲੇਕਰ ਰਹੇਂ ਹੈ ਮਨਕੋ ਮਾਣਕ ਸ਼ੁਧ ਕਰਕੇ ਰਤਨਾਂ ਸ੍ਵਾਸਾਂ ਸਾਥ ਗੁੰਦੇ ਤਿਸਕੋ ਪ੍ਰਾਪਤਿ ਹੋਤਾ ਹੈ ਪ੍ਰਮਾਤਮਾ ॥ ੮ ॥

ਮਸਤਕ ਪਦਮ ਦਸਮਾਂ ਦ੍ਵਾਰ ਆਲੇ ਦੁਆਲੇ ਮਣੀਆਂ ਹੈਂ ਪ੍ਰਕਾਸ਼ਤ ਹੋਈਆਂ ਤਿਨ੍ਹੂੰ ਵੀਚ ਹੈ ਨਿਰੰਜਨ ਤ੍ਰਿਨਾਂ ਭਵਨਾਂ ਕਾ ਮਾਲਕ ਧਨੀ ਪੰਚ ਸਬਦ ਤਤ ਤੰਤੀ ਆਦੀ ਸ਼ੁਧ ਬਜਤੇ ਹੈਂ ਚੌਰ ਜੈਸਾ ਉਥੇ ਢੁਲਤਾ ਹੈ ਸੰਖ ਤੇ ਬੱਦਲ ਗਜਤੇ ਹੈਂ ਦਲਿ ਮਲਸ੍ਵਾਸਾਂ ਕੋ ਜਿਸ ਨੇ ਦਲਿਆ ਹੋ ਤਿਸ ਗੁਰਮੁਖ ਕੋ ਗਿਆਨ ਹੂਆ ਜੋਗ ਕਾ, ਬੇਣੀ ਜੀ ਕਹੈਂ ਹੇ ਭਗਵੰਤ ਮੈਨੂੰ ਤਾਂ ਅਪਨਾ ਨਾਮ ਦੇਹੋ ਜੋਗ ਕਠਨ ਹੈ ॥੯॥

ਦੂਤਜੋ ਅਰਥਾ ਵਿਦਾਂਤ ਕਾ ਕਹੇ ਹੈਂ। ਇਥੋਂ ਵੀ ਉਸੀ ਸਥਾਨ ਤੇ ਚੁਕਨਾ। ਪ੍ਰਸ਼ਨ ਹੈ ਸਿਖ ਕਾ—ਦੇਵਸਥਾਨ ਜੋ ਸਤਸੰਗ ਹੈ ਤਿਸਕੀ ਕਿਆ ਨੀਸਾਨੀ ਹੈ ? ਉਤ੍ਰ—ਤਿਥੇ

ਬਜ ਰਹੇ ਹੈਂ ਸਬਦ ਪਰਮੇਸ਼ਰਸਬੰਧੀ, ਇਕ ਰਸ ਬਾਣੀ ਕਰਕੇ ਕੈਸੇ ਬਨਤਾ ਹੈ ਸਤਸੰਗ ਇੜਾ ਗੰਗਾ, ਪਿੰਗਲਾ ਜਮਨਾ, ਸੁਖਮਨਾ ਸੁਰੱਸਤੀ ਇਹ ਤੀਨ ਨਦੀ ਜਹਾਂ ਰਲੇਂ ਤਿਸ ਕਾ ਨਾਮ ਪ੍ਰਾਗ ਤੀਰਥ ਰਾਜ ਹੈ। ਐਸੇ ਹੀ ਸਤਸੰਗ ਰੂਪ ਜੋ ਪ੍ਰਾਗਰਾਜ ਹੈ। ਗੰਗਾ ਭਗਤੀ ਜਮਨਾਂ ਕਰਮੋਂ ਕੀ ਕਥਾ ਸੁਰਸਤੀ ਬ੍ਰਹਮਾ ਬਿਦਿਆ ਹੈ ਇਹ ਤਿਨ ਨਦੀਆਂ ਸਤਸੰਗ ਮੈਂ ਹੋਨੇ ਕਰ ਪ੍ਰਾਗ ਹੈ। ਗੰਗਾ ਕਾ ਸਪੈਦ ਰੰਗ ਹੈ ਐਸੇ ਕੀ ਭਗਤੀ ਉਜਲ ਹੈ ਅਰ ਗੰਗਾ ਭਗਵੰਤ ਕੇ ਚਰਨਾਂ ਤੇ ਉਤਪਤਿ ਹੋਤੀ ਹੈ ਐਸੇ ਹੀ ਭਗਤੀ ਪ੍ਰਮੇਸ਼ਰ ਕੋ ਚਰਨਾਂ ਮੈਂ ਪ੍ਰਾਪਤ ਕਰਤੀ ਹੈ ॥ ੧ ॥

ਕਰਮ ਕਥਾ ਜੋ ਜਮਨਾ ਹੈ ਤਿਸ ਕਾ ਰੰਗ ਕਾਲਾ ਸ਼ਾਮ ਹੈ ਐਸੇ ਹੀ ਕਰਮ ਕਾਂਡੀ ਕਾ ਸੰਸਾ ਰੂਪ ਕਾਲਖ ਬਨੀ ਰੈਹਤੀ ਹੈ,ਸੂਰਜ ਤੇ ਉਤਪਤੀ ਹੈ ਜਮਨਾ ਕੀਐਸੇ ਹੀ ਸੂਰਜ ਦੇ ਚੜ੍ਹਨੇ ਤੇ ਕਰਮ ਕਰੀ ਹੈ,ਐਸੇ ਹੀ ਜਨਮ ਮਰਨ ਕਰਮ ਕਾਂਡੀ ਕੋ ਹੋਤਾ ਹੈ ॥ ੨ ॥

ਸੁਰੱਸਤੀ ਕਾ ਰੰਗ ਲਾਲ ਹੈ ਅਰ ਬ੍ਰਹਮਾ ਤੇ ਉਤਪਤੀ ਹੈ ਐਸੇ ਹੀ ਬ੍ਰਹਮ ਬੀਚਾਰ ਵਾਲੇ ਕਾ ਅਨੰਦ ਕਰ ਰੰਗ ਲਾਲ ਰਹਿਤਾ ਹੈ ਅਰ ਬ੍ਰਹਮ ਕੋ ਪ੍ਰਾਪਤੀ ਹੋਤਾ ਹੈ। ਇਤਨੇ ਹੈਂ ਸਤਸੰਗ ਮੈਂ ਸਤਸੰਗ ਹੀ ਬੇਣੀ ਹੈ ਤ੍ਰਿਬੇਣੀ ਕਾ ਸੰਗਮ ਹੋਨੇ ਤੇ ਪੁਰਸ਼ ਕੋ ਚਾਹੀਏ ਮਨ ਕਰਕੇ ਮਜਨ ਕਰੇ ਤਿਸ ਸਥਾਨ ਮੈਂ ਸਤਸੰਗ ਮੈਂ ॥ ੧ ॥

ਹੇ ਸੰਤੋ ਤਹ ਤਿਸ ਸਤਸੰਗ ਮੈਂ ਨਿਰੰਜਨ ਰਾਮ ਹੈ ਸੁਧ ਰਾਮ ਹੈ ਗਿਆਨ ਗਮ ਜੋ ਗੁਰੂ ਹੈ ਤਿਨਕੀ ਕ੍ਰਿਪਾ ਸੇ

ਜਾਨਤਾ ਹੈ ਕੋਈ ਜਿੱਥੇ ਰਾਮ ਨਿਰੰਜਨ ਕਾ ਰੂਪ ਹੋਤਾ ਹੈ ॥ ਰਹਾਉ ॥ ਏਹ ਦੇਵਸਥਾਨ ਜੋ ਸਤਸੰਗ ਹੈ ਤਿਸ ਕੀ ਨਿਸਾਨੀ ਹੈ ਤਿਥੇ ਅਨਾਹਦ ਇਕ ਰਸ ਸਬਦ ਬਜਦੇ ਹੈਂ ਇਸ ਮੈਂ ਪ੍ਰਮਾਨ ਕੌਣ ਹੈ ਬੇਦ ਬਾਣੀ ਕਹੇ ਹੈਂ ਤਿਥੇ ਸਤਸੰਗ ਮੈਂ ਚੰਦ ਸੂਰਜ ਇਨ ਕੀ ਉਪਾਸ਼ਨਾ ਨਹੀਂ ਕਿੰਬਾ ਤਿਥੇ ਚੰਦ ਪ੍ਰਮਾਤਮਾ ਹੈ ਨਾਂ ਤਮੋ ਗੁਨ ਸੂਰਜ ਨਾਂ ਪੌਨ ਵਾਸ਼ਨਾ ਹੈ ਨਾਂ ਪਾਨੀ ਪਦਾਰਥ ਹੈ ਸਾਖੀ ਗੁਰਾਂ ਕੀ ਸਿਖਜਾ ਕਰ ਜੋ ਬ੍ਰਿਤੀ ਜਾਗੀ ਤਾਂ ਸਤਸੰਗ ਕੀ ਮਹੱਤਤਾ ਜਾਣੀ ॥ ੨ ॥

ਸਤਸੰਗ ਕੀ ਕ੍ਰਿਪਾ ਸੇ ਉਪਜੇ ਗਜਾਨ ਤਾ ਦੁਰਮਤਿ ਜੋ ਅਨਾਮ ਵਸ਼ੈਣੀ ਛੀਜੈ ਨਾਸ ਹੋਤੀ ਹੈ ਅੰਮ੍ਰਿਤ ਰਸ ਜੋਗ ਚੇਤਨ ਕਾ ਤਿਸ ਕਾ ਅੰਤ੍ਰ ਭਿਜਦਾ ਹੈ ਸਨਿਗਧ ਹੋਤਾ ਹੈ ਏਸ ਕਲਾ ਇਸ ਜੁਗਤੀ ਕਾ ਭੇਦ ਜੋ ਜਾਣਦਾ ਹੈ ਤਿਸ ਕੋ ਪਰਮ ਗੁਰਦੇਵ ਪ੍ਰਮਾਤਮਾ ਮਿਲਦਾ ਹੈ ॥ ੩ ॥

ਦਸਮ ਦੁਆਰਾ ਦਸ ਕੌਨ ਹੈ ? ਸਤ, ਸੰਤੋਖ, ਧਰਮ, ਧੀਰਜ, ਵੀਚਾਰ, ਪੰਚ ਤੱਤਾਂ ਕੀ ਧਾਰਨਾਂ ਅਕਾਸ ਕੀ ਅਸੰ-ਗਤਾ, ਪਵਨਕੀ ਨਿਰਲੇਪਤਾ, ਅਗਨੀ ਕੀਪ੍ਰਕਾਸ਼ਤਾ, ਜਲ ਕੀ ਸੀਤਲਤਾ, ਪ੍ਰਿਥੀ ਕੀ ਖਿਮਾਂ, ਇਹ ਦਸ ਵਿਨ ਕਾਦੁਆਰ ਸਤਸੰਗ ਅਗਮ ਅਪਾਰ ਪ੍ਰਮਾਤਮਾ ਕੀ ਘਾਟੀ ਸਥਾਨ ਹੈ ਰਹਿਨ ਕਾ ਊਪਰ ਹਾਟ ਸਭ ਪ੍ਰਿਥ੍ਹੀ ਤੇ ਉਚਾ ਭਾਰਤਖੰਡ ਹੈ, ਤਿਸ ਹਾਟ ਪਰ ਭਾਰਤ ਖੰਡ ਮੈਂ ਆਲਾ ਸਤਸੰਗ ਹੈ ਆਲੇ ਸਤਸੰਗ ਭੀਤਰ ਥੈਲੀ ਵਸਤੁ ਹੈ ਆਤਮ ਰੂਪੀ ॥੪॥

ਜੋ ਸਤਸੰਗ ਮੈਂ ਪ੍ਰਾਪਤੀ ਭਯਾ ਸੋ ਜਾਗਦਾ ਹੂਆ ਕਦੀ ਵੀ ਨਹੀਂ ਸੋਵੇ ਅਵਿਦਿਆ ਮੈਂ ਤੀਨ ਗੁਣ ਤਿੰਨੇ ਲੋਕ ਦੇਵ

ਲੋਕ,ਪਤਾਲ ਲੋਕ ਮਾਤ ਲੋਕ ਐਸੀ ਸਮਾਧੀ ਅਖੰਡ ਲਗਾਈ ਹੈ ਕਿ ਇਨਕੋ ਅਭਾਵ ਕਰ ਦੇਤਾ ਹੈ ਬੀਜ ਮੰਤ੍ਰ ਗੁਰ ਉਰ ਉਪਦੇਸ਼ ਵਾ ਰਾਮ ਨਾਮ ਲੇਕੇ ਰਿਦੇ ਮੈਂ ਇਸਥਿਤ ਰਹੈ ਮਨ ਕੋ ਉਲਟਾਕੇ ਸੰਸਾਰ ਵਲੋਂ ਸੁੰਨ ਅਫੁਰ ਮੈਂ ਦ੍ਰਿੜ੍ਹ ਕਰ ਰਹੈ ਗਹੈ ਗ੍ਰਹਨ ਕਰ ਰਹੈ ॥ ੫ ॥

ਜਾਗਤ ਰਹੈ ਗਿਆਨ ਜਾਗ੍ਰ ਮੈਂ ਜਾਗਦਾ ਰਹੈ ਅਲੀਆ ਇੰਦ੍ਰੀਆਂ ਨਾ ਭਖੈ ਵਿਸ਼ਿਆਂ ਕੋ ਪਾਂਚੋਂ ਇੰਦ੍ਰੀਆਂ ਕੋ ਬਸੀ-ਕਾਰ ਕਰ ਰਖੇ ਗੁਰ ਸਿਖ੍ਯਾ ਕੋ ਚਿਤ ਮੈਂ ਧਾਰ ਰਖੈ ਅਪਨਾ ਮਨ ਤਨ ਪ੍ਰਮੇਸ਼ਰ ਪ੍ਰੀਤੀ ਮੈਂ ਅਰਪਨਾ ਕਰੈ ਪਰ ਉਪਕਾਰੀ ਹੋਵੈ ॥ ੬ ॥

'ਕਰਪਲਵ ਸਾਖਾ ਬੀਚਾਰੇ'ਸਾਖੀ ਕਾ ਜੋ ਬੀਚਾਰ ਕਰਨਾ ਹੈ ਇਹ ਪਲਵ ਜਹਾਜ ਕਰੇ ਅਪਨਾ ਮਨੁਖਾ ਜਨਮ ਸੰਸਾਰ ਜੂਏ ਮੈਂ ਨਾ ਹਾਰੇ, ਅਸੁਰ ਨਦੀਆਂ ਸ੍ਰੀ ਸੰਧਵਾ ਨਦੀ ਕਾ ਮੂਲ ਹੈ ਅਵਿਦਿਆ ਤਿਸ ਵਲੋਂ ਬ੍ਰਿਤੀ ਕੋ ਬੰਧੇ ਪਛਮ ਪਿਛੇ ਹੋਕੇ ਜਗਤ ਤੇ ਵਾ ਪੂਰਬ ਸਾਧਨ ਕਰੇ ਤੇ ਪੀਛੇ ਚੜ੍ਹਾਵੈ ਸੂਰ ਪ੍ਰਕਾਸ਼ ਰੂਪ ਮੈਂ ਵਾ ਸੰਸਾਰ ਕੇ ਪਿਛੇ ਹੋਇਆ ਹੈ ਮਨ ਇਧਰੋਂ ਫੇਰਕੇ ਚੜ੍ਹਾਵੇ ਪ੍ਰਕਾਸ਼ ਰੂਪ ਚੇਤਨ ਮੈਂ,ਅਜਰ ਕਾਮ ਕ੍ਰੋਧਾਂ ਕੋ ਜਰੇ ਰੋਕੇ ਤਾਂ ਨਿਝਰ ਇਕ ਰਸ ਅਨੰਦ ਝੜੇ ਹੈ ਜਗੰਨਾਥ ਪ੍ਰਮਾਤਮਾ ਸਾਥ ਗੋਸ਼ਟ ਕਰਦਾ ਹੈ ॥ ੭ ॥

ਜੋਤੀ ਪ੍ਰਮਾਤਮਾ ਕਾ ਜੋ ਸਤਸੰਗ ਹੈ ਦੁਆਰਾ ਹੈ ਚੌਮੁ-ਖੀਆ ਦੀਵਾ ਹੈ ਚਾਰ ਮਹਾਂ ਵਾਕ ਹੈਂ ਵਟੀਆਂ ਵਾ ਚਾਰ ਕੂੰਟ ਕੀ ਗਜਾਤ ਦੇਵੈ ਹੈ ਪਲੂ ਕੋਸ ਅਨੰਤ ਲਾਂਭੇ ਕਰੇ ਤੇ ਮੂਲ ਚੇਤਨ ਕੇ ਬੀਚ ਰਿਦੇ ਮੈਂ ਧਾਰਾ ਹੈ ਸਰਬ ਸ਼ਕਤੀਆਂ

ਕੋ ਲੈਕੇ ਪ੍ਰਮੇਸ਼ਰ ਸਤਸੰਗ ਮੈਂ ਰਹੇ ਹੈ ਮਨ ਕੋ ਮਾਣਕ ਸ਼ੁਧ ਕਰਕੇ ਗੁਨਾ ਰਤਨਾਂ ਮੈਂ ਗੁੰਦੇ ॥ ੮ ॥

ਮਸਤਕ ਸਿਰੋਮਣੀ ਹੈ ਸਤਸੰਗ ਕੰਵਲ ਦੁਆਲੇ ਮਨੀ-ਆਹੈਂ ਕਰਨਾਮੁਦਤਾ ਮੈਤ੍ਰੀ ਇਤਾਦੀ ਬੀਚ ਨਿਰੰਜਨ ਹੈ ਤਿੰਨਾਂ ਭਵਨਾਂ ਕਾ ਮਾਲਕ ਪੰਚ ਸ੍ਰੇਸ਼ਟ ਸਬਦ ਸ਼ੁਧ ਨਿਰਮਾਇਲ ਉਚਾਰਤੇ ਹੈਂ। ਜਸ ਚੌਰ ਢੁਲੇ ਹੈ ਅਸੰਖ ਚੇਤਨ ਘਨ ਇਕ ਰਸ ਗਾਜੇ ਪ੍ਰਗਟਹੈ ਆਸ੍ਰੀ ਦੈਤਾਂ ਕੋ ਨਾਸ ਕੀਆਹੈ ਜਿਸ ਨੇ ਤਿਸ ਨੂੰ ਗੁਰਮੁਖ ਸੇ ਗਜਾਨ ਹੈ ਬੇਣੀ ਜੀ ਨਾਮ ਸੌਖਾ ਸਾਧਨ ਜਾਹਿ ਮੰਗਤੇ ਮਕਰ ਰਾਸ ਮੈਂ ਸੂਰਜ ਹੋਵੇ ਤਾਂ ਸ੍ਰੇਸ਼ਟ ਮਹਾਤਮ ਹੋਤਾ ਹੈ ਸ੍ਰਧਾਨ ਕਰ ਰਾਸ ਹੈ ਗਿਆਨ ਸੂਰਜ ਹੈ ਸਤਸੰਗ ਪ੍ਰਾਗ ਫਲ ਦੇਵੇ ਹੈ॥ ੯ ॥ ੧ ॥

ਬੇਣੀ ਬ੍ਰਹਮਨ ਕਹੈਂ ਬੇਣੀ ਜੀ ਕੇ ਦੋ ਸਬਦ ਹੈਂ ਇਕ ਇਹ ਦੂਜਾ ਪ੍ਰਭਾਤੀ ਰਾਗ ਮੈਂ ਭੋਗ ਕਾ ਸਬਦ ਹੈ ਪਖੰਡ ਕੀ ਨਿਖੇਧੀ ਕਾ ॥

—+ 8 + + 8 +—

ਮਾਲੀਗਉੜਾ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰਪ੍ਰਸਾਦਿ ॥

ਧਨਿ ਧੰਨਿ ਓ ਰਾਮ ਬੇਨੁ ਬਾਜੈ ॥ ਮਧੁਰ ਮਧੁਰ ਧੁਨਿ ਅਨਹਤ ਗਾਜੈ ॥ ੧॥ ਰਹਾਉ॥ ਧਨਿ ਧਨਿ ਮੇਘਾ ਰੋਮਾਵਲੀ॥ ਧਨਿ ਧਨਿ

ਕ੍ਰਿਸਨ ਓਢੈ ਕਾਂਬਲੀ ॥੧॥ ਧਨਿ ਧਨਿ ਤੂ ਮਾਤਾ ਦੇਵਕੀ । ਜਿਹ ਗ੍ਰਿਹ ਰਮਈਆ ਕਵਲਾ ਪਤੀ ॥ ੨॥ ਧਨਿ ਧਨਿ ਬਨ ਖੰਡ ਬ੍ਰਿੰਦਾਬਨਾ॥ ਜਹ ਖੇਲੈ ਸ੍ਰੀ ਨਾਰਾਇਨਾ ॥ ੩ ॥ ਬੇਨੁ ਬਜਾਵੈ ਗੋਧਨੁ ਚਰੈ । ਨਾਮੇ ਕਾ ਸੁਆਮੀ ਆਨਦ ਕਰੈ ॥ ੪ ॥ ੧ ॥

ਕੋਈ ਪੁਰਸ਼ ਤਰਕ ਵਾਦੀ ਕਹਿਨੇ ਲਗਾ, ਕਿ ਭਗਤ ਪ੍ਰਮੇਸਰ ਕੀ ਮੂਰਤੀ ਕੋ ਕਿਆ ਰਾਮ ਕ੍ਰਿਸ਼ਨ ਆਦਕਾਂ ਕੋ ਨਹੀਂ ਮੰਨਤੇ ਪੂਜਾ ਜੋ ਛਡ ਬੈਠੇ ਹੈਂ? ਇਤਨੀ ਤਰਕ ਸੁਣਕੇ ਨਾਮਦੇਵ ਜੀ ਕਹਿਨੇ ਲਗੇ ਸਾਡੇ ਸਾਰੇ ਹੀ ਇਸ਼ਟ ਹੈਂ ਅਸੀਂ ਕਿਸੀ ਕੋ ਨਿਖੇਧਤੇ ਨਹੀਂ ਪ੍ਰਸੰਗ ਕੇ ਅਨਸਾਰ ਜੈਸੀ ਬਾਤ ਹਵੇ ਉਸ ਮੈਂ ਜਥਾਰਥ ਕਹੀਤਾ ਹੈ ਵਾਸਤਵ ਸੇ ਸਾਡਾ ਮਤ ਐਸੇ ਹੈ ਧੰਨਿ ਹੈਂ ਰਾਮ ਕ੍ਰਿਸ਼ਨ ਕੀ ਅਭੇਦਤਾ ਕਹਿਤੇ ਹੈਂ:- ਕ੍ਰਿਸ਼ਨ ਜੀ ਵੀ ਧੰਨ ਹੈਂ ਤੇ ਬੇਨ ਓਹ ਜਿਸ ਕੋ ਮਹਾਰਾਜ ਮੁਖਸੇ ਲਗਾ ਕੇ ਰਾਗ ਮੈਂ ਬਜਾਤੇ ਹੈਂ ਮਧੁਰ ਸਰ ਮਿਠੀ ਮਿਠੀ ਧੁਨੀ ਜਿਸਕੋ ਸੁਨਕੇ ਗੁਰੂ ਜੀ ਦਸਮ ਪਾਤਸ਼ਾਹ ਜੀ ਕਹੈਂ ਕਿ ਜਮਨਾ ਅਚਲ ਹੋਈ, ਪਥਰ ਚਲ ਭਏ ਸਭ ਗੋਪੀਆਂ ਘਰ ਕਾ ਕਾਮ ਤਿਆਗ ਕੇ ਚਲੀ ਗਈਂ, ਭਗਤਮਾਲ ਮੈਂ ਲਿਖਾ ਹੈ ਮੁਰਲੀ ਨਹੀਂ ਬੰਦੂਕ ਹੈ ਗੋਲੀਆਂ ਕੀ ਤਾਨ। ਸ੍ਰਵਨ ਮਗ ਹਿਰਦੇ ਲਗੀ ਤੇ ਨੈਨਨ ਨਿਕਸੀ ਆਨ" ਅਨਹਤ ਇਕ ਰਸ ਬਜ

ਨਹੀਂ ਹੈ ॥ਰਹਾ॥ ਧੰਨ ਹੈ ਓਹ ਮੇਢਾ,ਭੇਡੂ,ਸਸਾ ਤੇ ਧੰਨ ਉਨ ਕੀੜੇਮਾਵਾਲਾਂ ਅਰ ਧੰਨ ਕ੍ਰਿਸਨ ਜੀ ਹੈਂ ਧੰਨ ਓਹ ਕੰਬਲੀ ਹੈ ਜਿਸਕੋ ਕ੍ਰਿਸ਼ਨ ਜੀ ਓਢਤੇ ਹੈ ॥ ੧ ॥

ਧੰਨ ਹੈਂ ਵਾਸ ਦੇਵ ਜੀ ਤੇ ਧੰਨ ਤੂੰ ਭੀ ਹੈਂ ਮਾਤਾ ਦੇਵਕੀ ਜਿਸਕੇ ਘਰ ਮੈਂ ਆਇ ਹੈਂ ਰਮਈਆ ਭਗਵਾਨ ਕਵਲਾ ਲਛਮੀ ਕੇ ਮਾਲਕ ॥ ੨ ॥

ਧੰਨ ਹੈ ਬਿੰਦ੍ਰਾਬਨ ਅਰ ਖੰਡ ਓਹ ਸਥਾਨ ਵੀ ਬਨ ਕਾ ਜਿਥੇ ਸ੍ਰੀ ਨਾਰਾਇਣ ਭਗਵਾਨ ਜੀ ਖੇਲਤੇ ਹੈਂ ਰਾਸ ਲੀਲਾ ਕੋ ॥ ੩ ॥

ਬੇਨ ਬੈਂਸਰੀ ਕੋ ਬਜਾਤੇ ਹੈਂ ਅਰ ਗੋਧਨ ਨਾਮ ਬਛਿਆਂ ਕਾ ਹੈ ਬਛੇ ਚੁਗਤੇ ਹੈਂ ਗਊ ਕਾ ਧਨ ਬਛੇ ਵਾ ਗਊਆਂ ਚੁਗਤੀਆਂ ਹੈਂ ਜਹਾਂ ਨਾਮ ਦੇਵ ਜੀ ਕਹੈਂ ਹਮਾਰੇ ਸ੍ਵਾਮੀ ਕ੍ਰਿਸ਼ਨ ਜੀ ਅਨੰਦ ਕਰ ਰਹੇ ਹੈਂ ॥ ੪॥ ੧ ॥

ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ॥ ੧ ॥ ਰਹਾਉ ॥ ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾ- ਰੀਅਲੇ॥ ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥ ੧॥ ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ । ਐਸਾ ਅਧਮੁ ਅਜਾਤਿ ਨਾਮ ਦੇਉ ਤਉ ਸਰਨਾਗਤਿ ਆਈਅਲੈ ॥੨॥੨॥

ਨਾਮ ਦੇਵ ਕੋ ਬਾਪ ਭਗਵਾਨ ਹੋਏ ਹੈਂ ਪਿਛੇ ਕਹਿ ਆਏ ਹਾਂ, ਇਸ ਕਰਕੇ ਪਰਮੇਸ਼ਰ ਕੋ ਬਾਪ ਕਰਤੇ ਹੈਂ, ਹੇ ਮੇਰੇ ਬਾਪ ਮਾਇਆ ਕੇ ਸੁਾਮੀ ਤੂੰ ਧੰਨ ਹੈਂ ਹੇ ਕੇਸ਼ਵ ਜਲ ਮੈਂ ਜੋ ਸੈਨ ਕਰੇ ਸੋ ਸੇਵਕ ਹੈ ਹੇ ਸ਼ਾਮ ਰੰਗ ਵਾਲੇ ਹੇ ਬੀਠਲ ਉਤਪਤੀ ਪਾਲਨਾ ਵਾਲੇ ॥ ਰਹ ॥ ਹੇ ਮਹਾਰਾਜ ਆਪ ਹਾਥੀ ਕੀ ਰਖਿਆ ਵਾਸਤੇ ਹਥ ਮੈਂ ਧਾਰ ਕੇ ਸੁਦ੍ਰਸ਼ਨ ਚਕ੍ਰ ਕੋ ਬੈਕੁੰਠ ਵਿਚੋਂ ਆਏ ਸੀ, ਗਜ ਹਸਤੀ ਬੜਾ ਮਸਤ ਹਾਥੀ ਕੇ ਵਾ ਗਜ ਕੇ ਹਾਥੀ ਕੇ ਪ੍ਰਾਣ ਉਧਾਰੇ, ਤੰਦੂਏ ਪਾਸੋਂ ਬਚਾਏ ਥੇ ਫੇਰ ਦੁਸਾਸਨ ਦੁਰਜੋਧਨ ਭ੍ਰਾਤਾ ਕੀ ਲੈ ਆਂਦੀ ਦ੍ਰੋਪਤੀ ਵਾ ਕਠਨ ਤਾੜਨਾ ਹੈ ਸਭਾ ਵਿਚ ਲਿਆਂਦੀ ਹੋਈ ਦ੍ਰੋਪਤੀ ਨਗਨ ਕਰਨ ਕੋ ਉਸ ਕੇ ਬਸਤ੍ਰ ਉਤਾਰਣ ਸੇ ਉਬਾਰੀ, ਬਸਤ੍ਰ ਮੁਕਣ ਨਾ ਦੀਏ ਤਾਂ ਭੀਖਮ ਕਰਣ ਦ੍ਰੋਣ ਬਾਤ ਯੋਂ ਬਿਚਾਰੀ ਹੈ। "ਨਾਰੀ ਮਧ ਸਾਰੀ ਹੈ ਕਿ ਸਾਰੀ ਮਧ ਨਾਰੀ ਹੈ ਨਾਰੀ ਹੂ ਕੀ ਸਾਰੀ ਹੈ ਕਿ ਸਾਰੀ ਹੂ ਕੀ ਨਾਰੀ ਹੈ"। ਐਸੇ ਲੋਕ ਚਕ੍ਰਤ ਹੂਏ ਮਾਨੋ ਯਾਰਵਾਂ ਅਵਤਾਰ ਬਸਤਰੋਂ ਕਾ ਲੀਆ ਹੈ ਭਗਵਾਨ ਨੇ ॥ ੧ ॥

ਗੋਤਮ ਨਾਰ ਅਹਲਿਆ ਸਿਲਾ ਹੋਈ ਤਾਰੀ ਚਰਨ ਛੁਹਾ ਕੇ ਪਾਵਨ ਪਵਿਤ੍ਰ ਤੇ ਕਿਤਨੇਹੀ ਤਾਰੇ ਹੈਂ ਵਾ ਪੈਰੋਂ ਕਰ ਕਿਤਨੇ ਹੀ ਤਾਰੇ ਹੈਂ ਵਾ ਤਾਰਕੇ ਕਿਤਨੇ ਹੀ ਪਾਵਨ ਕੀਤੇ ਹੈਂ ਨਾਮਦੇਵ ਐਸਾ ਹੀ ਥਾ ਅਧਮ ਨੀਚ ਅਜਾਤ ਨੀਵੀਂ ਜਾਤ ਵਾਲਾ ਤੇਰੀ ਸਰਨ ਹੇ ਭਗਵੰਤ ਆਇਆ ਹਾਂ ਮੈਨੂੰ ਵੀ ਉਨ ਸ੍ਰੀਖੀ ਤਾਰ ਲਉ ॥ ੨ ॥

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ। ਰਾਮ ਬਿਨਾ ਕੋ ਬੋਲੈ ਰੇ ॥ ੧ ॥ ਰਹਾਉ ॥ ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈ ਬਹੁ ਨਾਨ੍ਹਾ ਰੇ । ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥ ੧ ॥ ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾਰੇ ॥ ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥ ੨ ॥ ੩ ॥

ਪ੍ਰਮੇਸ਼ਰ ਕੋ ਪੂਰਨ ਕਰਕੇ ਕਹੈਂ

ਸਭ ਘਟਾਂ ਮੈਂ ਸ੍ਰੀ ਰਾਮ ਰਾਮ ਬੋਲਦਾ ਸੀ ਪਿਛੇ ਵਰਤ ਮਾਨ ਵੀ ਰਾਮ ਹੀ ਬੋਲਦਾ ਹੈ ਅੱਗੇ ਰਾਮ ਬਿਨਾਂ ਕੌਣ ਬੋਲੇਗਾ ॥ ਰ: ॥ ਦ੍ਰਿਸ਼ਟਾਂਤ ਹੈ:—ਜੈਸੇ ਇਕ ਹੀ ਮਿਟੀ ਕੀ ਚਿੜੀ ਵੀ ਬਨਾਈ ਤੇ ਕੁੰਜਰ ਹਸਤੀ ਵੀ ਬਨਾਇਆ ਹੋਰ ਵੀ ਭਾਂਡੇ ਬਨਾਏ ਨਾਨਾ ਤਰਾਂ ਕੇ ਮਿਟੀ ਇਕ ਹੈ ਸਾਰਿਆਂ ਵਿਚ ਇਸੀ ਤਰਾਂ ਅਸਥਾਵਰ ਜੜ੍ਹ ਤੇ ਜੰਗਮ ਕੀਟ ਤੇ ਆਦਿ ਉਡਨੇ ਵਾਲੇ ਪਤੰਗੇ ਸਾਰਿਆਂ ਘਟਾਂ ਘਟਾਂ ਮੈਂ ਰਾਮ ਸਮਾਇਆ ਹੈ ਪੂਰਨ ॥ ੧ ॥

ਇਕ ਜੋ ਅਨੰਤ ਹੈ ਪ੍ਰਮੇਸ਼ਰ । ਤਿਸਕੀ ਚਿੰਤਾ ਰਾਖ ਮਨ ਮੈਂ ਹੋਰ ਸਭ ਆਸਾ ਤਿਆਗ ਦੇਹੁ ਪ੍ਰਣਵੈ ਨਾਮ ਦੇਵ ਜੀ ਕਹਿੰਦੇ ਹੈਂ ਨਿਹਕਾਮ ਭਏ ਜਬ ਕੌਣ ਠਾਕੁਰਹੈ ਤੇ ਕੌਣਦਾਸ ਹੈ ਸਾਰੇ ਪੂਰਨ ਦ੍ਰਿਸ਼ਟੀ ਹੋ ਗਈ ਸ਼ੁਧ ਹੋਨੇ ਕਰਕੇ॥੨॥੩॥

ਰਾਗ ਮਾਰੂ ਬਾਣੀ ਕਬੀਰ ਜੀਉ ਕੀ

ੴ ਸਤਿਗੁਰਪ੍ਰਸਾਦਿ॥

ਪੰਡੀਆ ਕਵਨ ਕੁਮਤਿ ਤੁਮ ਲਾਗੇ। ਬੂਡਹੁਗੇ ਪਰਵਾਰ ਸਕਲ ਸਿਉ ਰਾਮ ਨ ਜਪਹੁ ਅਭਾਗੇ ॥ ੧ ॥ ਰਹਾਉ ॥ ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥ ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ॥ ੧ ॥ ਜੀਅ ਬਧਹੁ ਸੁ ਧਰਮ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ। ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥ ੨ ॥ ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ। ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ ॥ ੩ ॥ ਨਾਰਦ ਬਚਨ ਬਿਆਸੁ ਕਹਤ ਹੈ ਸੁਕ ਕਉ ਪੂਛਹੁ ਜਾਈ। ਕਹਿ ਕਬੀਰ ਰਾਮੈ ਰਮਿ ਛੂਟਹੁ ਨਾਹਿ ਤ ਬੂਡੇ ਭਾਈ ॥ ੪ ॥ ੧ ॥

ਮਾਰੂ ਰਾਗ ਮੈਂ ਭਗਤ ਬਾਣੀ ਉਚਾਰਤੇ ਹੈਂ।

ਕੋਈ ਪੰਡਿਤ ਥਾ ਨਾਮ ਤੋ ਨਾ ਮੁਖ ਕਹੇ ਜਪਨਾ ਕਰਮਾਂ ਕੋ ਮੁਖ ਗਿਣੈ ਤਿਸ ਕੋ ਕਬੀਰ ਜੀ ਕਹਿਨੇ ਲਗੇ ਰੇ ਨਿਰਾ-ਦਰ ਸੇ ਸਬਦ ਪੰਡੀਆ ! ਅਰੇ ਪੰਡੜੇ ਕਿਸ ਖੋਟੀ ਮਤਿ ਮੈਂ ਤੁਮ ਲਗ ਰਹੇ ਹੋ, ਨਾਮ ਕੋ ਨਾ ਜਪਨਾ ਕਰਮੋਂ ਕੇ ਜੰਜਾਲ ਮੈਂ ਫਸਨੇ ਕਰ ਡੂਬੋ ਡੁਬ ਜਾਉਗੇ ਸਾਰੇ ਪਰਵਾਰ ਸਹਤ,ਹੇ ਅਭਾਗੇ ਰਾਮ ਨਾਮ ਕੋ ਕਿਉਂ ਨਹੀਂ ਜਪਦੇ॥ਰਹਾ॥ ਪੰਡਿਤ ਕਹਿਨੇ ਲਗਾ ਹਮ ਬੇਦ ਕੋ ਪੜ੍ਹੇ ਹੂਏ ਹੈਂ ਹਮ ਨੇ ਰਾਮ ਨਾਮ ਕਿਆ ਕਰਨਾ ਹੈ,ਕਬੀਰ ਜੀ ਕਹੈਂ ਬੇਦ ਅਰ ਪੁਰਾਣੋਂ ਕੇ ਪੜ੍ਹਨੇ ਕਾ ਕਿਆ ਫਲ ਹੈ ਗੁਨ ਕੁਛ ਵੀ ਨਹੀਂ ਹੈ ਜੈਸੇ ਗਧੇ ਤੇ ਚੰਦਨ ਕਾ ਭਾਰ ਲੱਦ ਦਈਏ ਤਾਂ ਕਿਆ ਗਧੇ ਨੇ ਸੀਤਲ ਹੋ ਜਾਣਾਂ ਹੈ ਐਸੇ ਹੀ ਧਾਰਨਾ ਨਾ ਹੋਈ ਤੋ ਬੇਦੋਂ ਨੇ ਮੋਖ ਕਰਨਾ ਹੈ ਸ਼ਾਂਤ ਕੈਸੇ ਹੋਵੇਗਾ ਪੁਰਸ ? ਬੇਦ ਪੁਰਾਨ ਕੇ ਤਾਤਪਰਜ ਸਮਝੇ ਬਿਨਾਂ ਸਾਂਤੀ ਕੋ ਪ੍ਰਾਪਤ ਨਹੀਂ ਹੋਤਾ ਰਾਮ ਨਾਮ ਕੀ ਗਤੀ ਨੀਤੀ ਮ੍ਰਿਜਾਦਾ ਨਾ ਜਾਨੀ ਜਪਨ ਕੀ ਸੰਸਾਰ ਸਮੁੰਦ੍ਰ ਤੇ ਕਿਸ ਤਰਾਂ ਪਾਰ ਉਤਰੇਂਗੇ॥੧॥

ਜੀਆਂ ਕੋ ਮਾਰਨਾ ਜਨੇਊ ਤਾਨ ਵੇਲੇ ਵਿਵਾਹਾਂ ਮੈਂ ਜਗ ਮੈਂ ਇਸ ਕੋ ਧਰਮ ਕਰਕੇ ਥਾਪਨ ਕਰਦੇ ਹੋ ਜੀਵ ਹਿੰਸਾ ਧਰਮ ਤੇ ਅਧਰਮ ਕਿਸ ਕੋ ਕਹਿਤੇ ਹੋ ਏਹ ਭਾਰੀ ਅਧਰਮ ਹੈ ਜੀਅ ਘਾਤ ਕਰਨਾ ਫੇਰ ਆਪ ਕੋ ਮੁਨੀ ਰੂਪ ਕਰਕੇ ਸਥਾਪਨ ਕਰਦੇ ਹੋ ਕਸਾਈ ਕਿਸ ਕੋ ਕਹਿਤੇ ਹੋ ਕਸਾਈ ਤੁਸੀ ਭਏ ॥ ੨॥

ਹੇ ਮਨ ਕੇ ਅੰਧੇ ਆਪ ਤੋ ਬੂਝਦੇ ਨਹੀਂ ਹੋਰ ਕਿਸ ਕੋ

ਜਨਾਂਦੇ ਹੋ ਹੇ ਭਾਈ ਮਾਇਆ ਕੇ ਲੈਨ ਵਾਸਤੇ ਬਿਦਿਆ ਕੋ ਬੇਚਦੇ ਹੋ ਕਥਾ ਸੁਨਾ ਕੇ ਧਨ ਕੱਠਾ ਕਰਨਾ ਏਹ ਬੇਚਨਾ ਇਸ ਹੇਤੂ ਸੇ ਜਨਮ ਨਿਸਫਲ ਜਾਂਦਾ ਹੈ ਅਬਿਰਸਥਾ ਲੋਕ ਬੋਲੀ ਹੈ ॥ ੩ ॥

ਨਾਰਦ ਕੇ ਬਚਨ ਹੈਂ ਪੰਚ ਰਾਤ੍ਰੀ ਗ੍ਰੰਥ ਬਿਆਸ ਕੇ ਪੁਰਾਣ ਭਾਗਵਤ ਕਹਿਤੇ ਹੈਂ ਸੁਕਦੇਵ ਕੋ ਪੂਛੋ ਜਾਕਰ ਤੁਸੀ ਬੇਦ ਗ੍ਰੰਥ ਪੜ੍ਹਕੇ ਸ਼ਾਂਤੀ ਹੋਈ ਕਿ ਜਨਕ ਰਾਜਾ ਕੇ ਉਪਦੇਸ਼ ਸੇ ਰਾਮ ਨਾਮ ਜਪ ਕੇ ਸ਼ਾਂਤੀ ਭਏ ਹੋ ਕਬੀਰ ਜੀ ਕਹੈਂ ਸਾਰੇ ਹੀ ਐਸੇ ਉਚਾਰਨ ਕਰਤੇ ਹੈਂ ਕਿ ਰਾਮ ਕੋ ਰਮੋ ਨਾਮ ਜਪੋਗੇ ਤਾਂ ਛੁਟੋਗੇ ਹੋਰ ਕਰਮ ਕਰਨੇ ਸੇ ਨਿਹਾਇਤ ਡੂਬੋਗੇ ਹੇ ਭਾਈ ਵਾ ਨਹੀਂ ਤਾਂ ਨਾਂ ਜਪੋਗੇ ਤਾਂ ਨਰਕ ਮੈਂ ਡੂਬੋਗੇ ਹੇ ਭਾਈ ॥ ੪ ॥ ੧ ॥

**ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ । ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ ॥ ੧ ॥ ਸਾਰ ਸੁਖੁ ਪਾਈਐ ਰਾਮਾ । ਰੰਗਿ ਰਵਹੁ ਆਤਮੈ ਰਾਮ ॥ ੧ ॥ ਰਹਾਉ ॥ ਜਟਾ ਭਸਮ ਲੇਪਨ ਕੀਆ ਕਹਾ ਗੁਫਾ ਮਹਿ ਬਾਸੁ । ਮਨੁ ਜੀਤੇ ਜਗੁ ਜੀਤਿਆ ਜਾਂਤੇ ਬਿਖਿਆ ਤੇ ਹੋਇ ਉਦਾਸੁ ॥ ਅੰਜਨੁ ਦੇਇ ਸਭੈ ਕੋਈ ਟੁਕੁ**

ਚਾਹਨ ਮਾਹਿ ਬਿਡਾਨੁ। ਗਿਆਨ ਅੰਜਨੁ ਜਿਹ ਪਾਇਆ ਤੇ ਲੋਇਨ ਪਰਵਾਨੁ ॥ ੩ ॥ ਕਹਿ ਕਬੀਰ ਅਬ ਜਾਨਿਆ ਗੁਰਿ ਗਿਆਨੁ ਦੀਆ ਸਮਝਾਇ। ਅੰਤਰ ਗਤਿ ਹਰਿ ਭੇਟਿਆ ਅਬ ਮੇਰਾ ਮਨੁ ਕਤਹੂ ਨ ਜਾਇ ॥ ੪ ॥ ੧॥

ਪਖੰਡ ਕਹੈਂ। ਕੋਈ ਪਖੰਡੀ ਬਨ ਮੈ ਰਹਿ ਕਰ ਦੇਖਾਲੇ ਤੇ ਜਪ ਤਬ ਕਰੇ ਦੇਸੋਂ ਕਰ ਭਰਾ ਹੂਆ ਦੇਖਾ ਤਿਸ ਕੋ ਸਬਦ ਸੁਨਾਤੇ ਹੈਂ ਜਿਤਨਾ ਚਿਰ ਪੁਰਸ਼ ਮਨ ਤੇ ਬਿਕਾਰਾਂ ਕੋ ਨਾਂ ਤਜੇ ਇਤਨਾ ਇਕ ਚਿਰ ਬਨ ਮੈਂ ਬਸਨੇ ਕਰਕੇ ਜੈਸੇ ਪ੍ਰਮਿਸ਼ਰ ਕੋ ਪਾਈਤਾ ਹੈ ਜਿਸਨੇ ਮਨ ਸੁਧ ਕਰਕੇ ਘਰ ਤੇ ਬਨ ਇਕ ਜੈਸਾ ਕੀਆ ਹੈ ਤੇ ਪੁਰਸ਼ ਪੂਰਨ ਹੈ ਸੰਸਾਰ ਮੈਂ॥੧॥

ਰਾਮ ਨਾਮ ਜਪਕੇ ਸਾਰ ਸ੍ਰੇਸ਼ਟ ਸੁਖ ਪਾਈਦਾ ਹੈ ਰੰਗ ਪ੍ਰੇਮ ਕਰਕੇ ਰਵੇ ਉਚਾਰੇ ਆਤਮਾ ਰਾਮ ਕੋ ॥ ਰਹ॥ ਨਾਮ ਤੇ ਬਿਨਾ ਜਟਾ ਸੀਸ ਤੇ ਬਾਂਧ ਲਈਆਂ ਭਸਮ ਸੁਆਹ ਕਾ ਲੇਪਨ ਕੀਆਦੇਹ ਤੇ ਗੁਫ਼ਾ ਪਹਾੜਕੀ ਕੰਦਰਾ ਮੈਂ ਬਾਸ ਕੀਆ ਕਹਾ ਭਇਆ ਕੁਛ ਨਹੀਂ ਮਿਲਤਾ ਮਨ ਕੋ ਜਿਸ ਜੀਤਾ ਹੈ ਸਾਰੇ ਜਗਤ ਕੋ ਜੀਤ ਲੀਆ॥ ਪ੍ਰਸ਼ਨ॥ ਤੁਸੀ ਕੈਸੇ ਸਮਝੋਗੇ ਮਨ ਜੀਤਾ ਹੈ ਉੱਤਰ ਕਾਰਜ ਦੁਆਰਾ ਜਿਸ ਕਰ ਬਿਖ਼ਿਆਂ ਤੇ ਉਦਾਸੀਨ ਹੈ ਤਾਂ ਮਨਾ ਜੀਤ ਹੂਆ ਸਮਝੀਤਾ ਹੈ ਮਨ ਜੀਤ ਜਗਜੀਤ ਦੋਨੋਂ ਅਰਥ ਹੈਂ ਮਨ ਜੀਵਤਾ ਹੈ ਤਾਂ ਜਗ ਵੀ ਜੀਵਤਾ ਹੈ ਮਨ ਜੀਤ ਲੀਆ ਹੈ ਤਾਂ ਜਗਤ ਜੀਤ

ਲੀਆ ਹੈ ਇਸ ਕਾਰਜ ਸੇ ਜਾਨੀਤਾ ਹੈ ॥ ੨ ॥

ਅੰਜਨ ਜੋ ਗਿਆਨ ਸਭ ਕੋਈ ਦੇਂਦਾ ਹੈ ਪਰ ਟੁਕ ਥੋੜੀ ਜੇਹੀ ਵੀ ਰਾਹ ਹੈ ਲੈਨ ਦੀ ਜੋ ਸੋ ਵਿਡਾਨ ਸੈ ਮਾੜੀ ਹੈ ਇਹ ਬੋਧ ਨਹੀਂ ਹੋਨੇ ਦੇਂਦੀ ਗਿਆਨ ਅੰਜਨ ਦੇਵ ਅੰਜਨ ਹੈ ਪ੍ਰਮਾਤਮਾ ਕੋ ਦਿਖਾਨੇ ਵਾਲਾ ਹੈ ਜਿਸਨੇ ਇਹ ਅੰਜਨ ਪਾਇਆ ਹੈ ਤੇ ਬੁਧੀ ਰੂਪ ਨੇਤ੍ਰ ਪ੍ਰਮਾਣੀਕ ਹੈਂ ॥ ੩ ॥

ਕਬੀਰਜੀ ਕਹੈਂ ਅਬ ਹੁਨ ਜਾਨਿਆਂ ਗੁਰਾਂ ਨੇ ਗਿਆਨ ਸਮਝਾਇਆ ਹੈ ਸਮਝਾ ਦੀਆ ਹੈ ਹਰੀ ਕੋ ਭੇਟਿਆ ਮਿਲਿਆ ਤਾਂ ਅੰਤ੍ਰਾ ਜੋ ਥਾ ਭੇਦ ਸੋ ਗਤਿ ਭਯਾ ਨਾਸ ਭਯਾ ਅਬ ਮੇਰਾ ਮਨ ਕਿਤੇ ਵੀ ਨਹੀਂ ਜਾਂਦਾ, ਜੈਸੇ ਮੂਸਾ ਪਾਰਾ ਪੀਕੇ ਪਿੰਗਲਾ ਭਇਆ ਸੀ ਐਸੇ ਹੀ ਥਿਰ ਹੂਆ ਹੈ ਮਨ ਨੀਂਦ ਸੇ ਅੰਗ ਨਹੀਂ ਹਲਤਾ,ਕੂਪ ਕੀ ਛਾਇਆ ਹੈ ਕਿਸੀ ਸ਼ਾਹੂਕਾਰ ਕੀ ਵਹੀ ਖਾਤਾ ਚੂਹਾ ਟੁਕ ਜਾਇ ਤਾਂ ਸ਼ਾਹ ਨੇ ਪਾਰਾ ਰਖ ਦੀਆ ਚੂਹੇ ਨੇ ਪੀਤਾ ਉਥੇ ਬੈਠਾ ਰਹਾ ਸਵੇਰ ਕੋ ਪੂਛ ਤੇ ਪਕੜ ਕੇ ਫੈਂਕਨੇ ਲਗੇ ਪਾਰਾ ਖਾਖ ਸੇ ਨਿਕਸਾ ਰਾਜ਼ੀ ਹੋਕੇ ਵਉੜਾ ॥ ੨ ॥

**ਰਿਧਿ ਸਿਧਿ ਜਾਕਉ ਫੁਰੀ ਤਬ ਕਾਹੂ ਸਿਉ ਕਿਆ ਕਾਜ ॥ ਤੇਰੇ ਕਹਨੇ ਕੀ ਗਤਿ ਕਿਆ ਕਹਉ ਮੈ ਬੋਲਤ ਹੀ ਬਡ ਲਾਜ ॥ ੧ ॥ ਰਾਮੁ ਜਿਹ ਪਾਇਆ ਰਾਮ। ਤੇ ਭਵਹਿ ਨ ਬਾਰੈ ਬਾਰ ॥ ੧ ॥ ਰਹਾਉ ॥ ਝੂਠਾ ਜਗੁ ਡਹਕੈ**

ਘਨਾ ਦਿਨ ਦੁਇ ਬਰਤਨ ਕੀ ਆਸ। ਰਾਮ ਉਦਕੁ ਜਿਹ ਜਨ ਪੀਆ ਤਿਹਿ ਬਹੁਰਿ ਨ ਭਈ ਪਿਆਸ ॥ ੨ ॥ ਗੁਰ ਪ੍ਰਸਾਦਿ ਜਿਹ ਬੂਝਿਆ ਆਸਾ ਤੇ ਭਇਆ ਨਿਰਾਸੁ। ਸਭੁ ਸਚੁ ਨਦਰੀ ਆਇਆ ਜਉ ਆਤਮ ਭਇਆ ਉਦਾਸੁ ॥ ੩ ॥ ਰਾਮ ਨਾਮ ਰਸੁ ਚਾਖਿਆ ਹਰਿ ਨਾਮਾ ਹਰਿ ਤਾਰ॥ ਕਹੁ ਕਬੀਰ ਕੰਚਨੁ ਭਇਆ ਭ੍ਰਮੁ ਗਇਆ ਸਮੁਦ੍ਰੈ ਪਾਰਿ॥੪॥੩॥

ਕੋਈ ਸਾਧੂ ਕਾ ਭੇਖ ਬਨਾ ਹੂਆ ਮੰਗਤਾ ਫਿਰੇ ਅਰ ਲੋਗੋਂ ਕੋ ਕਹੈ ਮੈਂ ਰਿਧੀ ਸਿਧੀ ਤੁਹਾਨੂੰ ਦੇਵਾਂਗਾ ਮੈਨੂੰ ਰੋਟੀ ਖਵਾਓ, ਤਿਸ ਕੋ ਕਬੀਰ ਜੀ ਕਹੈਂ ਹੇ ਭਾਈ ਰਿਧੀ ਸਿਧੀ ਜਿਸਕੋ ਪ੍ਰਾਪਤਿ ਭਈ ਉਸਕਾ ਔਰ ਕਿਸੀ ਸੇ ਕਿਆ ਕਾਮ ਹੈ ਮਾਂਗਨ ਕਾ, ਤੇਰਾ ਜੋ ਕਹਨਾ ਹੈ ਮੈਨੂੰ ਜੋ ਰੋਟੀ ਖਵਾਏਗਾ ਉਸਕੋ ਮੈਂ ਰਿੱਧੀ ਸਿੱਧੀ ਦੇਵਾਂਗਾ ਤੈਨੂੰ ਲਜਾ ਨਹੀਂ ਆਂਵਦੀ ਖਾਣ ਜੋਗਾ ਮੇਰੇ ਪਾਸ ਨਹੀਂ ਲੋਕਾਂ ਨੂੰ ਮੈਂ ਕਿਆ ਦੇਵਾਂਗਾ ॥ ੧ ॥

ਉਸਨੇ ਕਹਾ ਮੈਂ ਰਾਮ ਕੋ ਪਾਇਆ ਹੈ ਰਿਧੀਆਂ ਸਿਧੀਆਂ ਕਿਆ ਹੈਂ ਹਮਾਰੇ ਆਗੇ, ਤਿਸ ਕੋ ਕਹੈਂ ਰਾਮ ਜਿਹ ਪਾਇਆ ਤਿਸ ਕੋ ਅਰਾਮ ਹੂਆ ਤੇ ਪੁਰਸ਼ ਤੇਰੇ ਸ੍ਰੀਖਾ 'ਭਵੈ ਨਾ ਬਾਰੇ ਬਾਰ' ਜੂਨ ਜੂਨ ਮੈਂ ॥ ਰਹ ॥ ਝੂਠਾ ਜੋ ਪੁਰਸ਼ ਹੈ ਉਹ ਜਗਤ ਕੇ ਡਹਕੇ ਭ੍ਰਮਾਵਤਾ ਹੈ ਘਨਾ ਹੀ ਦੋ ਦਿਨ

ਥੋੜੇ ਦਿਨ ਰਹਨਾ ਹੈ ਬਰਤਨ ਕੀ ਆਸ ਥੋੜੀ ਹੈ ਰਾਮ ਨਾਮ ਰੂਪ ਉਦਕ ਜਿਸ ਜਨ ਨੇ ਪਾਨ ਕੀਆ ਤਿਸ ਕੋ ਬਹੁਰੋ ਪਰਾਸ ਕੋਈ ਨਹੀਂ ਭਈ ॥ ੨ ॥

ਗੁਰੋਂ ਕੀ ਕ੍ਰਿਪਾ ਸੇ ਜਿਸ ਨੇ ਪ੍ਰਮੇਸ਼ਰ ਕੋ ਜਾਨਿਆ ਹੈ ਓਹ ਪੁਰਸ਼ ਆਸਾ ਰੂਪ ਸੰਸਾਰ ਤੇ ਨਿਰਾਸ ਭਯਾ ਹੈ ਸਾਰੇ ਸਚ ਹੀ ਨਦਰੀ ਆਇਆ ਹੈ ਜੋ ਆਤਮ ਮਨ ਕਰਕੇ ਉਦਾਸ ਭਇਆ ਹੈ ਜਗਤ ਵਲੋਂ ਸੋ ਰਾਮ ਨਾਮ ਰੂਪੀ ਰਸ ਜਿਸ ਨੇ ਚਾਖਿਆ ਹੈ ਹਰਿ ਹਰਿ ਨਾਮ ਦੇ ਕੇ ਤਾਰ ਦੇਂਦਾ ਹੈ ਸੋ ਕਬੀਰ ਜੀ ਕਹੈਂ ਸੋ ਸੰਤ ਕੰਚਨ ਵਤ ਸੁਧ ਭਯਾ ਹੈ ਭ੍ਰਮ ਸਮੁੰਦ੍ਰ ਤੇ ਪਾਰ ਭਯਾ ਹੈ ਸੰਸਾਰ ਸਮੁੰਦ੍ਰ ਤੇ ਪਾਰ ਹੋਇਆ ਹੈ ਕਿੰਬਾ ਭ੍ਰਮ ਜਦ ਗਿਆ ਤਾਂ ਸੰਮਕ ਭਲੀ ਮਾਤ੍ਰਾ ਕੇ ਉਦ੍ਰ ਤੇ ਪਾਰ ਹੋ ਗਿਆ ਸੋ ॥ ੪ ॥ ੩ ॥

ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ। ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ ॥ ੧ ॥ ਬਹੁਰਿ ਹਮ ਕਾਹੇ ਆਵਹਿਗੇ ॥ ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੂਝਿ ਸਮਾਵਹਿਗੇ ॥ ੧ ॥ ਰਹਾਉ ॥ ਜਬ ਚੂਕੈ ਪੰਚ ਧਾਤੁ ਕੀ ਰਚਨਾ ਐਸੇ ਭਰਮ ਚੁਕਾਵਹਿਗੇ॥ ਦਰਸਨੁ ਛੋਡਿ ਭਏ ਸਮਦਰਸੀ ਏਕੋ ਨਾਮੁ

ਧਿਆਵਹਿਗੇ ॥ ੨ ॥ ਜਿਤ ਹਮ ਲਾਏ ਤਿਤ ਹੀ ਲਾਗੇ ਤੈਸੇ ਕਰਮ ਕਮਾਵਹਿਗੇ। ਹਰਿ ਜੀ ਕ੍ਰਿਪਾ ਕਰੇ ਜਉ ਅਪਨੀ ਤੌ ਗੁਰ ਕੇ ਸਬਦ ਕਮਾਵਹਿਗੇ ॥ ੩ ॥ ਜੀਵਤ ਮਰਹੁ ਮਰਹੁ ਫੁਨਿ ਜੀਵਹੁ ਪੁਨਰਪਿ ਜਨਮੁ ਨ ਹੋਈ। ਕਹੁ ਕਬੀਰ ਜੋ ਨਾਮਿ ਸਮਾਨੇ ਸੁੰਨ ਰਹਿਆ ਲਿਵ ਸੋਈ ॥ ੪ ॥ ੪ ॥

ਕਿਸੀ ਪੁਰਸ਼ ਨੇ ਕਬੀਰ ਜੀ ਨੂੰ ਕਹਾ ਸੰਸਾਰ ਮੈਂ ਜੀਵ ਜੰਮਦਾ ਮਰਦਾ ਸਰਬ ਕੋ ਮਰਨਾ ਇਕ ਜੈਸਾ ਹੋਤਾ ਹੈ ਕਾਲ ਕਿਸੀ ਕੋ ਛਡਦਾ ਨਹੀਂ,ਤਿਸ ਕੋ ਕਹੈਂ ਹੇ ਭਾਈ ਵਿਚਾਰਵਾਨ ਐਸੇ ਨਹੀਂ ਮਰਤੇ,ਇਹ ਦ੍ਰਿਸ਼ਟੀ ਹੈ ਉਨ ਕੀ ਉਦਕ ਸਮੁੰਦ ਨਦੀਤ੍ਰੰਗ ਇਹ ਸਲਲ ਜਲ ਕੀ ਸੰਖਿਆ ਹੈ ਜਲ ਸੇ ਉਪਜਕੇ ਜਲ ਹੀ ਮੈਂ ਸਮਾ ਜਾਂਦੇ ਹੈਂ, ਐਸੇ ਹੀ ਸੁੰਨ ਅਫੁਰ ਸੇ ਮਿਲ ਸੁੰਨ ਰੂਪ ਹੋਕੇ ਸਮਦਰਸੀ ਪੁਰਸ਼ ਪਾਵਨ ਬ੍ਰਹਮ ਹੋ ਜਾਵਾਂਗੇ ॥ ੧ ॥

ਬਹੁਰ ਸੰਸਾਰ ਮੈਂ ਸੋ ਆਵਤਾ ਹੈ ਜਿਸ ਕੇ ਸੰਚਤ ਰਹਿਤੇ ਹੈਂ ਸੰਚਤ ਕ੍ਰਿਯ ਮਾਨ ਸਭ ਸੁਆਹ ਭਏ ਗਿਆਨ ਅਗਨੀ ਕਰ ਤਬ ਬਹੁੜ ਹਮ ਕਿਉਂ ਆਵਾਂ ਗੇ ਜੇ ਕਾਰਕ ਦ੍ਰਿਸ਼ਟੀ ਸੇ ਆਏ ਵੀ ਤਾਂ ਆਵਨ ਜਾਣਾ ਹੁਕਮ ਤਿਸੀ ਕਾ ਮੰਨਣਾ ਹੈ ਹੁਕਮ ਕੀ ਤਾਮੀਲਕਰੀ ਤਾਂ ਸਮਾਵਾਂਗੇ ਭਗਵੰਤ ਮੈਂ ॥ ਰ: ॥ ਜਬ ਪੰਚ ਧਾਤ ਕਾਮ ਕ੍ਰੋਧਾਦਕਾਂ ਕੀ ਰਚਨਾ

ਚੁਕੀ ਐਸੇ ਸਾਧਨ ਕਰਕੇ ਭ੍ਰਮ ਕੋ ਚੁਕਾਵਾਂਗੇ ਕਿੰਬਾ ਪੰਚ ਤਤੋਂ ਕੀ ਰਚਨਾ ਚੁਕੇ ਤਤੋਂ ਸੇ ਤਤ ਮਿਲੇ ਐਸੇ ਹੀ ਭ੍ਰਮ ਕੋ ਦੂਰ ਕਰਾਂਗੇ ਦਰਸ਼ਨੋਂ ਕਾ ਅਭਮਾਨ ਛਡ ਕੇ ਸਮਦ੍ਰਿਸ਼ਟੀ ਭਏ ਏਕ ਜੋ ਬ੍ਰਹਮ ਤਿਸ ਕੇ ਨਾਮ ਕੋ ਧਿਆਵਤੇ ਹੈਂ॥ ੨॥

ਜਿਤ ਜਿਸ ਕਰਮ ਮੈਂ ਹਮਾਰੇ ਕੋ ਲਾਇਆ ਹੈ ਪਰੇਰ ਕੇ ਈਸ਼ਰ ਨੇ ਤਿਸੀ ਕਰਮ ਮੈਂ ਹਮ ਅਸਮਾਦਕ ਲੱਗ ਰਹੇ ਹੈਂ ਜੈਸੇ ਹੁਕਮ ਫੁਰਮਾਤੇ ਹੈਂ ਤਿਸੀ ਕਰਮ ਕੋ ਕਮਾ-ਵਤੇ ਹਾਂ ਹਰੀ ਜੇਕਰ ਅਪਨੀ ਕ੍ਰਿਪਾ ਦ੍ਰਿਸ਼ਟੀ ਕਰੇ ਤਉ ਗੁਰੋਂ ਕਾ ਸਭ ਉਪਦੇਸ਼ ਕਮਾਵਤੇ ਹਾਂਗੇ ॥ ੩ ॥

ਹੇ ਪੁਰਸ਼ੋ! ਜਿਧਰੋਂ ਜੀਵਤੇ ਹੋ ਕਿਆ ਸੰਸਾਰ ਕੀ ਤਰਫ ਜੀਵਤੇ ਹੋ ਝੂਠ ਛਲ ਕਪਟ ਕਰਨ ਮੈਂ ਇਧਰੋਂ ਮਰ ਜਾਓ ਇਸ ਕੋ ਛਡ ਦਿਓ ਤੇ ਮਰੇ ਹੋ ਪ੍ਰਮੇਸ਼ਰ ਕੀ ਤਰਫੋਂ ਨਾਮ ਭਜਨ ਸਤਸੰਗ ਸ਼ੁਭ ਕਰਮ ਕੋਈ ਨਹੀਂ ਕਰ ਸਕਦੇ ਇਧਰ ਜੀਵੋ ਕਿਆ ਇਨ ਸੁਭ ਕਰਮੋਂ ਕੋ ਕਰੋ ਪੁਨਾ ਪੁਨਾ ਅਪੀ ਨਿਸਚੇ ਕਰਕੇ ਜਨਮ ਨਾ ਹੋਵੇਗਾ ਕਬੀਰ ਜੀ ਕਹੈਂ ਜੋ ਨਾਮ ਮੈਂ ਤਦਾਕਾਰ ਭਏ ਹੈਂ ਸੁੰਨ ਅਫੁਰ ਮੈਂ ਲਿਵ ਲਾ ਰਹਿਆ ਹੈ ਸੋ ਪੁਰਸ਼ ॥ ੪ ॥ ੪ ॥

**ਜਉ ਤੁਮ ਮੋਕਉ ਦੂਰਿ ਕਰਤ ਹਉ ਤਉ ਤੁਮ ਮੁਕਤਿ ਬਤਾਵਹੁ। ਏਕ ਅਨੇਕ ਹੋਇ ਰਹਿਓ ਸਗਲ ਮਹਿ ਅਬ ਕੈਸੇ ਭਰਮਾਵਹੁ ॥ ੧ ॥ ਰਾਮ ਮੋਕਉ ਤਾਰਿ ਕਹਾਂ ਲੈ ਜਈ ਹੈ॥**

ਸੋਧਉ ਮੁਕਤਿ ਕਹਾ ਦੇਉ ਕੈਸੀ ਕਰਿ ਪ੍ਰਸਾਦੁ ਮੋਹਿ ਪਾਈ ਹੈ ॥੧॥ ਰਹਾਉ॥ ਤਾਰਨ ਤਰਨੁ ਤਬੈ ਲਗੁ ਕਹੀਐ ਜਬ ਲਗੁ ਤਤੁ ਨ ਜਾਨਿਆ। ਅਬ ਤਉ ਬਿਮਲ ਭਏ ਘਟਹੀ ਮਹਿ ਕਹਿ ਕਬੀਰ ਮਨੁ ਮਾਨਿਆ ॥੨॥੫॥

ਇਕ ਸਮੇਂ ਮੈਂ ਦ੍ਰਿੜ੍ਹ ਹੋ ਕਰ ਪ੍ਰਾਰਥਨਾ ਕੀਤੀ ਹੇ ਭਗਵੰਤ ਦਰਸਨ ਆਪਨਾ ਦੇਹੁ ਝਟ ਹੀ ਪਰਗਟ ਭਏ ਮਹਾਰਾਜ ਤਾਂ ਕਬੀਰ ਜੀ ਚਰਨਾਂ ਤੇ ਸੀਸ ਧਰਨੇ ਲਗੇ, ਭਗਵਾਨ ਜੀ ਕਹਿਤੇ ਹੈਂ ਹਮਾਰੇ ਚਰਨੋਂ ਪਰ ਮਤ ਛੂਹੋ ਹਮ ਵੈਸ਼ਨੋਂ ਹੈਂ। ਤਾਂ ਕਬੀਰ ਜੀ ਕਹੈਂ ਜੇ ਤੁਮ ਮੇਰੇ ਕੋ ਦੂਰ ਕਰਤੇ ਹੋ ਸਾਥ ਸੰਗ ਨਹੀਂ ਮਿਲਾਤੇ ਤੋ ਤੁਸੀ ਮੁਕਤੀ ਕੋ ਬਤਾਓ ਹਮਾਰੇ ਕੋ,ਮੁਕਤੀ ਕਿਆ ਚੀਜ਼ਹੈ? ਕਹੀਂ ਕਾ ਪਥਰ ਬਨਾਓਗੇ? ਹਮਾਰੇ ਨਿਸਚੇ ਮੈਂ ਏਕ ਆਪ ਹੀ ਅਨੇਕ ਰੂਪ ਹੋ ਰਹੇ ਹੋ, ਸਰਬ ਮੈਂ। ਅਬ ਕੈਸੇ ਹਮ ਕੋ ਭਰਮਾਵਤੇ ਹੋ ਕਿ ਹਮ ਕੋ ਸਾਥ ਨਹੀਂ ਛੂਹਨੇਦੇਤੇ॥੧॥ਰਾਮਜੀ ਕਹੈਂ ਤੇਰਾ ਉਧਾਰ ਕਰ ਦਿਆਂ ਗੇ। ਭਗਤ ਜੀ ਕਹੈਂ ਰਾਮ ਜੀ ! ਮੈਨੂੰ ਤਾਰ ਕੇ ਕਹਾਂ ਲੈ ਜਾਓ ਗੇ ?ਅਗੋਂ ਨਾਲੇ ਮੈਂ ਦਿਲ ਵਿਚ ਸੋਧਦਾ ਹਾਂ ਮੁਕਤਿ ਕਹਾਂਹੈ ਅਰ ਦਿਓ ਗੇ ਕਿਸਤਰਾਂ ਮੁਕਤੀ ਤੋ ਮੈਂ ਆਪ ਕੀ ਕ੍ਰਿਪਾ ਸੇ ਪਾਈ ਹੈ? ॥ਰਹਾ॥ ਤਾਰਨਾ ਅਰ ਤਰਨਾ ਤਿਤਨਾ ਚਿਰ ਕਹੀਦਾ ਹੈ ਜਬ ਲਗ ਤਤ ਕੋ ਨਾ ਜਾਨਿਆਂ ਅਬ ਤੋ ਉੱਜਲ ਭਏ ਹਾਂ ਘਟ ਸਰੀਰ ਮੈਂ ਕਬੀਰ

ਜੀ ਕਹੈਂ ਮਨ ਹਮਾਰਾ ਮੰਨ ਗਇਆ ਹੈ ਪ੍ਰਸੰਨ ਹੋ ਕੇ ਛਾਤੀ ਸੇ ਲਗਾ ਲੀਆ ਹੈ ॥ ੨ ॥ ੫ ॥

**ਜਿਨਿ ਗੜ ਕੋਟਿ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨੁ ॥ ੧ ॥ ਕਾਹੇ ਕੀਜਤੁ ਹੈ ਮਨ ਭਾਵਨੁ। ਜਬ ਜਮੁ ਆਇ ਕੇਸ ਤੇ ਪਕਰੈ ਤਹ ਹਰਿ ਕੋ ਨਾਮੁ ਛਡਾਵਨ ॥ ੧ ॥ਰਹਾਉ ॥ ਕਾਲੁ ਅਕਾਲੁ ਖਸਮ ਕਾ ਕੀਨਾ ਇਹੁ ਪਰ-ਪੰਚੁ ਬਧਾਵਨੁ। ਕਹਿ ਕਬੀਰ ਤੇ ਅੰਤੇ ਮੁਕਤੇ ਜਿਨ ਹਿਰਦੈ ਰਾਮ ਰਸਾਇਨੁ ॥ ੨ ॥ ੬ ॥**

ਜੀਵ ਕੋ ਇਛਾ ਨਿਖੇਧੀ ਕਰੇ ਹੈਂ ॥

ਹੇ ਜੀਵ ਕਿਸ ਵਾਸਤੇ ਮਨ ਮੈਂ ਭਾਵਨਾ ਇਛਾ ਕਰਤਾ ਹੈਂ? ਦੇਖ ਜਿਸ ਰਾਵਨ ਨੇ ਕੋਟ ਕਿਲੇ ਸਫੀਲਾਂ ਸੋਨੇ ਕੀਆਂ ਕਰੀਆਂ ਥੀਆਂ ਸੋ ਰਾਵਨ ਵੀ ਛੋਡ ਕੇ ਚਲਾ ਗਿਆ ॥੧॥

ਹੇ ਪੁਰਸ਼ ਮਨ ਮੈਂ ਕਿਉਂ ਭਾਵਨਾ ਕਰਦਾ ਹੈਂ ਜਦੋਂ ਜਮ ਆ ਕੇ ਕੇਸਾਂ ਤੋਂ ਪਕੜੇਗਾ ਤਦੋਂ ਹਰੀ ਕਾ ਨਾਮ ਹੀ ਛੁਡਾਨੇ ਵਾਲਾ ਹੈ ਹੋਰ ਕੋਈ ਨਹੀਂ ॥ ਰਃ॥ ਕਾਲ ਮ੍ਰਿਤੂ ਅਕਾਲ ਜਨਮ ਖਸਮ ਪਰਮੇਸ਼ਰ ਕਾ ਕੀਤਾ ਹੈ ਇਹ ਪ੍ਰਪੰਚ ਕਾ ਬਧਾਨਾ ਹੈ ਜੋ ਰਾਗ ਦ੍ਵੈਖ ਹੈ ਇਨ੍ਹੋਂ ਕਰਕੇ ਜੰਮਦਾ ਮਰਦਾ ਹੈ ਕਬੀਰ ਜੀ ਕਹੈਂ ਤੇ ਪੁਰਸ਼ ਅੰਤ ਕੋ ਮੁਕਤ ਹੋਤੇ ਹੈਂ ਜਿਨ ਕੇ ਰਿਦੇ ਮੈਂ ਰਾਮ ਨਾਮ ਰਸਾਇਨ ਹੈ ॥ ੨ ॥ ੬ ॥

ਦੇਹੀ ਗਾਵਾ ਜੀਉ ਧਰਮਹ ਤਉ ਬਸਹਿ ਪੰਚ ਕਿਰਸਾਨਾ। ਨੈਨੂ ਨਕਟੂ ਸ੍ਰਵਨੂ ਰਸ ਪਤਿ ਇੰਦ੍ਰੀ ਕਹਿਆ ਨ ਮਾਨਾ ॥ ੧ ॥ਬਾਬਾ ਅਬ ਨ ਬਸਉ ਇਹ ਗਾਉ॥ ਘਰੀ ਘਰੀ ਕਾ ਲੇਖਾ ਮਾਗੈ ਕਾਇਥੁ ਚੇਤੂ ਨਾਉ ॥ ੧॥ਰਹਾਉ॥ ਧਰਮ ਰਾਇ ਜਬ ਲੇਖਾ ਮਾਗੈ ਬਾਕੀ ਨਿਕਸੀ ਭਾਰੀ। ਪੰਚ ਕ੍ਰਿਸਾਨ ਵਾ ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ ॥ ੨ ॥ ਕਹੈ ਕਬੀਰ ਸੁਨਹੁ ਰੇ ਸੰਤਹੁ ਖੇਤ ਹੀ ਕਰਹੁ ਨਿਬੇਰਾ। ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ ॥ ੩ ॥ ੭ ॥

ਜੈਸੇ ਕਿਸੀ ਪਿੰਡ ਮੈਂ ਕੋਈ ਬਸਦਾ ਹੋਇਆ ਤੰਗ ਹੋਕੇ ਛਡ ਜਾਏ ਐਸੇ ਸਰੀਰ ਰੂਪੀ ਪਿੰਡ ਕੋ ਛਡਦੇ ਹਾਂ, ਦੇਹ ਜੋ ਹੈ ਇਹ ਗ੍ਰਾਂਵ ਹ ਜੀਵ ਜੋ ਹੈ ਧਰਮ ਹੈ ਤੇ ਪਟਵਾਰੀ ਪੰਚ ਕ੍ਰਿਸਾਨ ਵਸਦੇ ਹੈਂ ਵਿਚ ਹੀ। ਨੈਨੂ ਨੇਤ੍ਰ ਨਕਟੂ ਨਕ ਸ੍ਰਵਨੂ ਕੰਨ ਰਸ ਰਸਨਾ ਪਤਿ ਤੁਚਾ ਇਹ ਪੰਚ ਗਿਆਨ ਇੰਦ੍ਰੀਆਂ ਹੈਂ ਜੀਵ ਕਾ ਕਹਿਆ ਨਹੀਂ ਮੰਨਦੀਆਂ ॥ ੧ ॥

ਬਾਬਾ ਹੇ ਭਾਈ ਅਬ ਹੁਣ ਇਸ ਗ੍ਰਾਮ ਮੈਂ ਨਹੀਂ ਬਸਦੇ ਕਿਉਂਕਿ ਘੜੀ ਘੜੀ ਕਾ ਲੇਖਾ ਮੰਗਦੇ ਹੈਂ ਕਾਇਥ ਮੁਨਸ਼ੀ ਚਿਤ੍ਰ ਗੁਪਤ ਜਿਸ ਕਾ ਨਾਮ ਹੈ ਗੁਪਤ ਵਸਤ ਕੋ ਚਿਤ੍ਰ ਲਏ

ਜੋ ॥ ਰਃ ॥ ਜਦੋਂ ਧਰਮ ਰਾਜਾ ਲੇਖਾ ਮੰਗੇ ਗਾ ਪਿਛਲੀ ਬਾਕੀ ਬਹੁਤ ਹੀ ਨਿਕਲਤੀ ਭਈ ਗਿਆਨਇੰਦ੍ਰੇ ਪੰਚ ਭੱਜ ਗਏ ਜੀਵ ਜੋ ਦਰਬਾਰੀ ਮੁਖੀ ਬਨਾ ਹੂਆ ਥਾ ਪਟਵਾਰੀ ਬੰਨ੍ਹ ਲਿਆ ਸਰਕਾਰੀ ਆਦਮੀ ਥਾ ਕਸੂਰ ਇਸੀਕਾ ਹੈ ਮੰਦ ਕਰਮੋਂ ਮੈਂ ਕਿਉਂ ਪਰਵਿਰਤਿਆ ॥੨॥

ਕਬੀਰ ਜੀ ਕਹੈਂ ਸੁਣੋਂ ਹੇ ਸੰਤੋ ਖੇਤ ਸਰੀਰ ਮੈਂ ਹੀ ਨਿਬੇੜਾ ਕਰ ਲਵੋ ਕਿੰਬਾ ਖੇਤ ਨਾਮ ਛੇਤੀ ਹੀ ਨਿਬੇੜ ਕਰ ਲਓ, ਅਬ ਮਨੁਖਾ ਜਨਮ ਕੀ ਬਾਰ ਮੈਂ ਬਖਸ਼ ਬੰਦੇ ਕੋ ਨਾਮ ਕੀ ਬਖ਼ਸ਼ਸ਼ ਕਰ ਕੇ ਜਿਸ ਕਰ ਫੇਰਾ ਨਾ ਹੋਵੇ ॥ ੩ ॥ ੭ ॥

ਰਾਗ ਮਾਰੂ ਬਾਣੀ ਕਬੀਰ ਜੀਉ ਕੀ

ੴ ਸਤਿਗੁਰਪ੍ਰਸਾਦਿ ॥

ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ ਬਿਨੁ ਭੈ ਅਨਭਉ ਹੋਇ ਵਣਾਹੰਬੈ ॥੧॥ ਸਹੁ ਹਦੂਰਿ ਦੇਖੈ ਤਾ ਭਉ ਪਵੈ ਬੈਰਾਗੀਅੜੇ । ਹੁਕਮੈ ਬੂਝੈ ਤ ਨਿਰਭਉ ਹੋਇ ਵਣਾਹੰਬੈ ॥ ੨ ॥ ਹਰਿ ਪਾਖੰਡੁ ਨ ਕੀਜਈ ਬੈਰਾਗੀ-ਅੜੇ । ਪਾਖੰਡਿ ਰਤਾ ਸਭੁ ਲੋਕੁ ਵਣਾਹੰਬੈ ॥ ੩॥ ਤ੍ਰਿਸਨਾ ਪਾਸੁ ਨ ਛੋਡਈ ਬੈਰਾਗੀਅੜੇ

ਮਮਤਾ ਜਾਲਿਆ ਪਿੰਡੁ ਵਣਾਹੰਬੈ ॥ ੪ ॥
ਚਿੰਤਾ ਜਾਲਿ ਤਨੁ ਜਾਲਿਆ ਬੈਰਾਗੀਅੜੇ।
ਜੇ ਮਨੁ ਮਿਰਤਕੁ ਹੋਇ ਵਣਾਹੰਬੈ ॥ ੫ ॥
ਸਤਿ ਗੁਰ ਬਿਨੁ ਬੈਰਾਗ ਨ ਹੋਵਈ ਬੈਰਾਗੀ-
ਅੜੇ। ਜੇ ਲੋਚੈ ਸਭੁ ਕੋਇ ਵਣਾਹੰਬੈ ॥ ੬ ॥
ਕਰਮ ਹੋਵੈ ਸਤਿਗੁਰ ਮਿਲੈ ਬੈਰਾਗੀਅੜੇ।
ਸਹਜੇ ਪਾਵੈ ਸੋਇ ਵਣਾਹੰਬੈ ॥ ੭ ॥ ਕਹੁ
ਕਬੀਰ ਇਕ ਬੇਨਤੀ ਬੈਰਾਗੀਅੜੇ। ਮੋਕਉ
ਭਉਜਲੁ ਪਾਰਿ ਉਤਾਰਿ ਵਣਾਹੰਬੈ ॥ ੮ ॥
॥ ੧ ॥ ੮ ॥

ਨਵੀਨ ਬੈਰਾਗੀ ਕੇ ਸਾਥ ਹੋਣੇ ਕਰ ਮੰਗਲ ਹੈ ਸਬਦ ਕਾ। ਕੋਈ ਬੈਰਾਗੀ ਉਤਮ ਅਧਕਾਰੀ ਥਾ ਉਸ ਨੇ ਪੁਛਿਆ ਹੇ ਸੁਆਮੀ ਜੀ ਲੋਕ ਕਈ ਚਾਲ ਕੇ ਪੜ੍ਹਤੇ ਹੈਂ ਫੇਰ ਵੀ ਪਰਮੇਸ਼ਰ ਕੋ ਕੋਈ ਨਹੀਂ ਜਾਨਦਾ,ਕਿਆ ਹੇਤੂ ਹੈ? ਤਿਸ ਕੋ ਕਬੀਰ ਜੀ ਕਹਤੇ ਹੈਂ ਹੇ ਬੈਰਾਗੀ ਅਨਭਉ ਪ੍ਰਕਾਸ਼ ਰੂਪ ਪ੍ਰਮਾਤਮਾ ਕੋ ਕਿਸੇ ਨਹੀਂ ਦੇਖਿਆ,ਕੋਈ ਨਹੀਂ ਜਾਣ ਸਕਦਾ ਬਿਨਾਂ ਭੈ ਸੇ। ਭੈ ਕੋ ਨਾ ਧਾਰੇ ਜਿਤਨਾ ਚਿਰ ਤਿਤਨਾ ਚਿਰ ਅਨਭਉ ਕੈਸੇ ਪ੍ਰਾਪਤ ਹੋਵੇ? ਤਾਂ ਬੈਰਾਗੀ ਅਗੋਂ ਕਹਨੇ ਲਗਾ ਜੀ ਵਣਾਹੰਬੈ ਇਸੀ ਤਰਾਂ ਬਨਦਾ ਹੈ ਠੀਕ ਹੈ ਆਪ ਜੋ ਕਹੋ।੧।

ਜੀ ਭਉ ਕੈਸੇ ਹੋਵੇ ? ਉੱਤਰ–ਸ਼ਹੁ ਪ੍ਰਮੇਸ਼ਰ ਕੇ ਹਜ਼ੂਰ

ਦੇਖੋ ਤਾਂ ਖੌਫ ਰਿਦੇ ਮੈਂ ਪਵੇ, ਹੇ ਬੈਰਾਗੀ ਖੌਫ ਕੋ ਧਾਰਕੇ ਹੁਕਮ ਕੋ ਬੂਝੇ ਤਾਂ ਨਿਰਖੌਫ ਜਨਮੋਂ ਕੇ ਖੌਫ ਤੇ ਛੂਟਤਾ ਹੈ। ਤਾਂ ਬੈਰਾਗੀ ਨੇ ਕਹਾ ਵਣਾਹਿਬੈ ਇਸੀ ਤਰਾਂ ਬਨਦਾ ਹੈ ਜੀ॥ ੨॥

ਹਰ ਤਰਾਂ ਕਾ ਪਖੰਡ ਵਾ ਹਰੀ ਨਾਲ ਪਖੰਡ ਨਾ ਕਰੀਏ ਇਹ ਪਖੰਡ ਹੈ ਹਰੀ ਸੇ "ਮਾਥੇ ਤਿਲਕ ਹਥ ਮਾਲਾ ਬਾਨਾ। ਲੋਗਨ ਰਾਮ ਖਿਲੌਨਾ ਜਾਨਾ"॥ ਪਖੰਡ ਮੇਂ ਰੱਤਾ ਹੈ ਸਭ ਲੋਕ, ਬੈਰਾਗੀ ਨੇ ਕਹਾ ਵਣਾਹਿਬੈ ਇਸੀ ਤਰਾਂ ਬਣਦਾ ਹੈ॥ ੩॥

ਤ੍ਰਿਸ਼ਨਾ ਇਸ ਜੀਵ ਕਾ ਪਾਸਾ ਨਹੀਂ ਛਡਦੀਹੇ ਬੈਰਾਗੀ, ਨਾਲੇ ਮਮਤਾ ਨੇ ਪਿੰਡ ਸਰੀਰ ਕੋ ਜਾਲ ਦਿਤਾ ਹੈ। ਬੈਰਾਗੀ ਨੇ ਕਹਾ ਇਸੀ ਤਰਾਂ ਬਨਦਾ ਹੈ॥ ੪॥

ਚਿੰਤਾ ਰੂਪੀ ਜਾਲ ਲਾਟ ਨੇ ਤਨ ਕੋ ਜਾਲ ਦੀਆ ਹੈ ਹੇ ਬੈਰਾਗੀ,ਜੇਕਰ ਮਨ ਮਿਰਤਕ ਹੋਏ ਤਾਂ ਚਿੰਤਾ ਰੂਪ ਅਗਨੀ ਤੇ ਬਚ ਜਾਂਦਾ ਹੈ। ਤਾਂ ਬੈਰਾਗੀ ਨੇ ਕਹਾ ਇਸੀਤਰਾਂ ਬਣਦਾ ਹੈ॥ ੫॥

ਸਤਿਗੁਰਾਂ ਦੀ ਕ੍ਰਿਪਾ ਬਿਨਾਂ ਬੈਰਾਗ ਸਫਲ ਨਹੀਂ ਹੋਂਦਾ ਹੇ ਬੈਰਾਗੀ,ਜੇਕਰ ਸਭ ਕੋਈ ਚਾਹੇ ਮੈਂ ਬੈਰਾਗਵਾਨ ਹੋ ਜਾਵਾਂ। ਬੈਰਾਗੀ ਕਹੈ ਜੀ ਇਸੀਤਰਾਂ ਬਣਦਾ ਹੈ ਜੀ॥ ੬॥

ਜੇ ਪ੍ਰਮੇਸ਼ਰ ਦੀ ਕ੍ਰਿਪਾ ਹੋਵੇ ਤਾਂ ਸਤਗੁਰੂ ਮਿਲੇ ਹੈ ਹੇ ਬੈਰਾਗੀ ਸਹਜੇ ਹੀ ਸੋ ਪਰਮ ਬ੍ਰਹਮ ਕੋ ਪਾਤਾ ਹੈ। ਬੈਰਾਗੀ ਕਹੈ ਐਸੇ ਹੀ ਬਣਦਾ ਹੈ॥ ੭॥

ਕਬੀਰ ਜੀ ਕਹੈਂ ਇਕ ਪ੍ਰਮੇਸ਼ਰ ਅਗੇ ਬੇਨਤੀ ਕਰੇ ਹੈ

ਬੈਰਾਗੀਅੜੇ, ਹੇ ਪ੍ਰਮੇਸ਼ਰ ਮੈਨੂੰ ਭਉਜਲ ਸੰਸਾਰ ਤੇ ਪਾਰ ਉਤਾਰ। ਬੈਰਾਗੀ ਨੇ ਕਹਾ ਜੀ ਐਸੇ ਹੀ ਬਣਦਾ ਹੈ। ਸਤ ਬਚਨ, ਠੀਕ ਹੈ, ਉਤਮ ਅਧਕਾਰੀ ਥਾ ਬੈਰਾਗੀ, ਜੋ ਬਾਤ ਕਹੈਂ ਸੋ ਸਤ ਕਰਕੇ ਮੰਨੀ ॥ ੮ ॥ ੧ ॥ ੮ ॥

**ਰਾਜਨ ਕਉਨੁ ਤੁਮਾਰੈ ਆਵੈ। ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥ ੧ ॥ ਰਹਾਉ ॥ ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ। ਤੁਮਰੋ ਦੂਧੁ ਬਿਦਰ ਕੋ ਪਾਨੋ ਅੰਮ੍ਰਿਤੁ ਕਰਿ ਮੈ ਜਾਨਿਆ ॥ ੧ ॥ ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ। ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ ॥ ੪ ॥ ੯ ॥**

ਇਕ ਸਮੇਂ ਸ੍ਰੀ ਕ੍ਰਿਸ਼ਨ ਜੀ ਕੋ ਧਰਮ ਪੁਤ੍ਰ ਯੁਧਿਸ੍ਰਰ ਨੇ ਵਕੀਲ ਬਨਾ ਕੇ ਸਾਰਿਆਂ ਰਾਜਿਆਂ ਨੇ ਭੇਜਾ ਕਿ ਤੁਸੀ ਮਹਾ-ਰਾਜ ਜੀ ਜਾ ਕੇ ਧ੍ਰਿਤਰਾਸ਼ਟਰ ਨੂੰ ਤੇ ਦੁਰਜੋਧਨ ਕੋ ਸਮਝਾਓ, ਜੇ ਸਮਝਾਇਆਂ ਤੁਸਾਡਾ ਕਹਣਾ ਮੰਨਕੇ ਬਿਰੋਧ ਨਾ ਕਰੇ ਥੋੜੀ ਜਮੀਨ ਪਾਂਚ ਪਿੰਡ ਭਰ ਵੀ ਦੇ ਦੇਵੇ, ਤਾਂ ਜੁਧ ਕਰਨਾ ਅਛਾ ਨਹੀਂ, ਕਈਆਂ ਕਾ ਨੁਕਸਾਨ ਹੋਵੇਗਾ, ਵਿਰੋਧ ਅੱਛਾ ਨਹੀਂ। ਕ੍ਰਿਸ਼ਨ ਜੀ ਚਲ ਪੜੇ, ਅਗੇ ਵਡਿਆਂ ਲੋਕਾਂ ਨੂੰ ਕਈ

ਖਬਰਾਂ ਦੇਨ ਵਾਲੇ ਹੈਂ, ਦੁਰਜੋਧਨ ਨੂੰ ਖਬਰ ਭਈ ਜੋ ਕ੍ਰਿਸ਼ਨ ਜੀ ਸਾਡੇ ਪਾਸ ਆਏ ਹੈਂ, ਦਿਲ ਮੈਂ ਲਗੇ ਵਿਚਾਰਨ ਕਿ ਜੇ ਮੈਂ ਨਾ ਉਠਿਆ ਤਾਂ ਕੋਈ ਉਪੱਦ੍ਰ ਹੋ ਜਾਏਗਾ, ਜੇ ਮੈਂ ਉਠਾਂ ਤਾਂ ਭਾਵੇਂ ਵਡੇਵੀ ਹੈਂ ਪਰਹੈਨ ਤਾਂ ਗੁਜਰ ਹੀ, ਕੋਈ ਰਾਜਾ ਨਹੀਂ ਹੈਂ। ਇਹ ਵੀਚਾਰ ਕੇ ਤਬੇਲੇ ਘੋੜੇ ਹਾਥੀਆਂ ਦੇ ਦੇਖਨ ਲਗ ਪੜਾ ਇਥੋਂ ਹੀ ਮਿਲ ਕੇ ਚਲ ਬੈਠਾਂਗੇ, ਭਗਵੰਤ ਅੰਤਰਿ-ਜਾਮੀ ਉਸ ਕੇ ਦਿਲ ਕਾ ਖੋਟ ਸਮਝ ਕੇ ਬਿਦਰ ਕੇ ਘਰ ਮੈਂ ਜਾ ਵੜੇ, ਸਵੇਰ ਕੋ ਦੁਰਜੋਧਨ ਕੇ ਆਏ ਅਗੋਂ ਰਾਜਾ ਕਹਣੇ ਲਗਾ ਮਹਾਰਾਜਾ ਜੀ ਕੱਲ ਕਿਉਂ ਨਾਂ ਆਏ ? ਸ੍ਰੀ ਕ੍ਰਿਸ਼ਨ ਭਗਵਾਨ ਕਹਨੇ ਲਗੇ ਹੇ ਰਾਜਨ ਅਭਮਾਨੀ ! ਕੌਨ ਭਲਾ ਪੁਰਸ਼ ਤੁਮਾਰੇ ਘਰ ਮੇਂ ਆਵੇ, ਐਸਾ ਭਾਉ ਪ੍ਰੇਮ ਬਿਦਰ ਕੇ ਦੇਖਾ ਹੈ ਮੈਨੇ ਜੈਸੇ ਹੋਰ ਹੰਕਾਰੀ ਕਿਸੀ ਕੇ ਨਾ ਹੋਵੇ, ਪ੍ਰੇਮ ਜੈਸਾ ਹੋਰ ਸਾਧਨ ਨਹੀਂ ਹੈ "ਜੋਗ ਵੈਰਾਗ ਗਿਆਨ ਅਤ ਈਸੈ ॥ ਪ੍ਰੇਮ ਗੁਰੂ ਪੈ ਚੇਲੇ ਦੀਸੈ ॥ ਪ੍ਰੇਮ ਕੀ ਬਾਤ ਕਾਨ ਜਬ ਪਰੈ ॥ ਮਨ ਪਾਥਰ ਓਹਾ ਜਿਮ ਢਰੈ । ਨਾਗਾ ਸੰਧੀ ਵਾੜਕੇ ਹਰ ਖਰੇ ਬੁਕੰਨ । ਜੋ ਜਮ ਹੋਤੇ ਪਾਹਰੂ ਪ੍ਰੇਮੀ ਤਹਾਂ ਮਿਲੰਨ ॥" ਓਹ ਗ੍ਰੀਬ ਪ੍ਰੇਮੀ ਮੈਨੂੰ ਭਾਂਵਦਾ ਹੈ ਤੂੰ ਹੇ ਰਾਜਾ ਹਾਥੀਆਂ ਕੋ ਦੇਖਤਾ ਭਯਾ ਭ੍ਰਮ ਕਰ ਭੂਲਾ ਹੂਆ ਮੈਨੂੰ ਸ੍ਰੀ ਭਗਵਾਨ ਕਰਕੇ ਨਾ ਜਾਨਿਆਂ ਕਿ ਅੰਤ੍ਰਜਾਮੀ ਹੈ ਹੀਰ ਸਮਝਾ ਮੈਨੂੰ। ਦੁਰਜੋਧਨ ਕਹਨੇ ਲਗਾ ਜੀ ਮੈਂ ਆਪਕੇ ਵਾਸਤੇ ਕਈ ਵਸਤੂ ਅਰ ਅੰਮ੍ਰਿਤ ਰੂਪ ਦੁਧ ਤਿਆਰ ਕੀਤਾ ਤੁਸੀ ਕਿਥੇ ਗਏ ਪਾਨੀ ਪੀਨ ਕੋ ? ਮਹਾਰਾਜ ਕਹੇਂ ਤੇਰਾ ਦੁਧ ਤੇ ਬਿਦਰ ਕਾ ਪਾਨੀ ਦੁਧ ਨਾਲੋਂ ਵੀ ਅੰਮ੍ਰਿਤ ਕਰਕੇ

ਮੰਨਿਆਂ ਮੈਂ ਪਾਨੀ ਠੰਢਾ ॥ ੧ ॥ ਰਾਜਾ ਕਹੈ ਅਸੀ ਲਡੂ ਪੇੜਾ ਜਲੇਬੀ ਖੀਰ ਤਿਆਰ ਕਰੀ ਸੀ। ਮਹਾਰਾਜ ਕਹੈ ਖੀਰ ਜੈਸਾ ਮਿਠਾ ਸਾਗ ਥਾ ਲੂਣ ਵੀ ਉਨ ਕੋ ਨਹੀਂ ਥਾ ਮਿਲਾ, ਯਾਦ ਨਹੀਂ ਸੀ ਰਹਾ ਲੂਨ ਪਾਨਾ,ਗੁਣ ਸਾਗ ਕੇ ਗਾਂਵਦਿਆਂ ਰਾਤਿ ਗੁਜਾਰੀ, ਦੋਨੋਂ ਭਜਨ ਕਰਦੇ ਰਹੇ ਤੈਨੇ ਕੁਛ ਨਿੰਦਾ ਹੀ ਕਰਨੀ ਸੀ । ਕਬੀਰ ਜੀ ਕਹੈਂ ਹਮਾਰੇ ਸ੍ਵਾਮੀ ਐਸੇ ਹੈਂ ਕਿ ਜਾਤੀ ਪਰ ਪ੍ਰਸੰਨ ਨਹੀਂ ਹੋਤੇ ਪ੍ਰਮੇਸ਼ਰ ਪ੍ਰਸੰਨ ਹੋਤੇ ਹੈਂ। ਬਿਦਰ ਕੋ ਦਾਸੀ ਕਾ ਪੁਤ੍ਰ ਨਾਂ ਸਮਝਿਆ ਭਗਤੀ ਤੇ ਪ੍ਰਸੰਨ ਭਏ ॥ ੨ ॥ ੯ ॥

ਸਲੋਕ ਕਬੀਰ

**ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ । ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥ ੧ ॥ ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ। ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥ ੨ ॥ ੨ ॥**

ਸਲੋਕ ਜੁਧ ਕਾ ਉਚਾਰਤੇ ਹੈਂ ਕਬੀਰ ਜੀ ।ਗਗਨ ਉਤ-ਕ੍ਰਿਸਟ ਨਗਾਰਾ ਬਜਿਆ ਤਾਂ ਨਿਸ਼ਾਨੇ ਸੂਰਮਿਆਂ ਕੇ ਰਿਦੇ ਮੈਂ ਘਾਉ ਲੜਨ ਕਾ ਹੂਆ, ਖੇਤ ਜੁਧ ਮੈਂ ਜਬ ਇਸਥਿਤ ਹੂਆ, ਸੂਰਮਾਂ ਤੇ ਕਹਿੰਦਾ ਹੈ ਹੁਣ ਲੜਨੇ ਕਾ ਸਮਾਂ ਹੈ। ਐਸੇ ਹੀ ਦ੍ਰਿਸ਼ਟਾਂਤ ਮੈਂ ਗਗਨ ਚੇਤਨ ਮੈਂ ਇਸਥਿਤ ਨਗਾਰੇ ਵਤ ਗੁਰੂ ਬਜਿਆ ਉਪਦੇਸ਼ ਦੀਆ, ਨਿਸ਼ਾਨੇ

ਉਤਮ ਅਧਕਾਰੀਆਂ ਕੇ ਰਿਦੇ ਮੈਂ ਉਤਸ਼ਾਹ ਹੂਆ, ਖੇਤ ਕਾਮ ਕ੍ਰੋਧਾਦਕਾਂ ਕੇ ਖੇਤ ਮੈਂ ਖੜਾ ਹੂਆ। ਜਗਜਾਸੂ ਕਹਿੰਦਾ ਹੈ ਹੁਣ ਮੈਂ ਕਾਮ ਕ੍ਰੋਧਾਦਕਾਂ ਕੋ ਮਾਰ ਕੇ ਮੁਕਤਿ ਹੋਵਾਂ ਫੇਰ ਸਮਾਂ ਐਸਾ ਨਹੀਂ ਮਿਲੇਗਾ ॥ ੧ ॥

ਸੂਰ ਬੀਰ ਸੋਈ ਪਛਾਣੀ ਦਾ ਹੈ ਜੋ ਦੀਨ ਧਰਮ ਕੇ ਵਾਸਤੇ ਲੜੇ, ਸਰੂਪ ਕੀ ਪ੍ਰਾਪਤੀ ਲੀਏ ਔਗਣਾਂ ਕੋ ਮਾਰੇ ਪੁਰਜਾ ੨ ਰਤੀ ਰਤੀ ਕਰਕੇ ਕਟ ਕੇ ਮਰ ਜਾਏ ਜੀਵਤ ਭਾਵ ਤੇ ਖੇਤ ਮਨੁਖਾ ਜਨਮ ਕੋ ਐਵੇਂ ਨਾ ਜਾਣ ਦੇਵੇ ॥ ੨ ॥ ੨॥

ਰਾਗੁ ਮਾਰੂ ਬਾਣੀ ਨਾਮਦੇਉ ਜੀ ਕੀ

ਕਬੀਰ ਕਾ ਸਬਦੁ

ੴ ਸਤਿਗੁਰਪ੍ਰਸਾਦਿ ॥

ਚਾਰਿ ਮੁਕਤਿ ਚਾਰੈ ਸਿਧਿ ਮਿਲ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ । ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥ ੧ ॥ ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥ ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾਕੋ ਨਾਮੁ ਪਰਿਓ ॥ ੧ ॥ ਰਹਾਉ ॥ ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ ॥ ਨਿਰਭਉ

ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ ॥ ੨ ॥ ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ ॥ ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂਅ ਅਟਲੁ ਅਜਹੂ ਨ ਟਰਿਓ ॥ ੩ ॥ ਭਗਤ ਹੇਤਿ ਮਾਰਿਓ ਹਰਨਾਖਸੁ ਨਰ ਸਿੰਘ ਰੂਪ ਹੋਇ ਦੇਹ ਧਰਿਓ । ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿਕੇ ਦੁਆਰ ਖਰੋ ॥ ੪ ॥ ੧॥

ਕਬੀਰ ਕਾ ਸਬਦ ਆਗੇ ਆਵੇਗਾ ਹੋਰ ਨਾਮ ਦੇਵ ਜੀ ਹਾਜਰ ਭਏ ਗੁਰੂ ਜੀ ਨਾਮਦੇਵ ਜੀ ਕੀ ਬਾਣੀ ਲਿਖਾਤੇ ਹੈਂ ਭਾਈ ਗੁਰਦਾਸ ਪਾਸੋਂ । ਨਾਮ ਦੇਵ ਜੀ ਕਹੈਂ ਦੂਲੋ ਲਾੜਾ ਰੂਪ ਜੋ ਪ੍ਰਭੁ ਜੀ ਹੈਂ ਤਿਨ੍ਹਾਂ ਕੀ ਸਰਨ ਪਰਿਓ ਜਬ ਤਾਂ ਚਾਰ ਜੋ ਮੁਕਤੀਆਂ ਹੈਂ ਸਲੋਕ ਸਮੀਪ ਸਰੂਪ ਸਜੁਜ ਚਾਰ ਸਿਧੀਆਂ ਅਣਮਾ, ਮਹਿਮਾ, ਲਘਮਾ, ਗਰਮਾਂ, ਇਨਾਂ ਨੇ ਮਿਲਨਾ ਕੀਤਾ, ਕਿੰਬਾ ਚਾਰ ਸੁੰਦ੍ਰ ਜੋ ਮੁਕਤੀ ਕੇਵਲ ਤੇ ਚਾਰ ਚਾਰ ਅੱਠ ਸਿੱਧੀਆਂ ਮਿਲੀਆਂ ਐਸੇ ਮੁਕਤ ਹੂਆ ਜੋ ਚਹੁਆਂ ਜੁਗਾਂ ਵਿਚ ਜਾਨਿਆਂ ਗਿਆ ਜੱਸ ਇਸ ਲੋਕ ਮੈਂ ਕੀਰਤਿ ਪੀਛੇ ਸੇ ਇਹ ਮਾਥੇ ਕਿਆ ਸੀਸ ਤੇ ਛਤ੍ਰ ਧਰਿਆ ਗਿਆ ॥ ੧ ॥

ਰਾਜਾ ਪ੍ਰਕਾਸ਼ ਰੂਪ ਰਾਮ ਜੀ ਕੋ ਜਪ ਕੇ ਕੇਹੜਾ ਕੇਹੜਾ ਨਹੀਂ ਤਰਿਆ, ਬਾਂਦ੍ਰ ਤਰ ਗਏ ਜੇਹੜੇ ਐਸੇ ਥੇ ਪ੍ਰਭ ਤਰ ਤਰ ਕਪ ਡਾਰ ਪਰਤੇ ਕੀਏ ਆਪ ਸਮਾਨ ਕਾਗ ਭਸੁੰਡ ਗਰੜ ਜਟਾਊ ਕੇਹੜਾ ਨਹੀਂ ਤਰਾ, ਗੁਰਾਂ ਕਾ ਉਪਦੇਸ਼ ਲੈਕੇ ਸਾਧੂਆਂ ਕੀ ਸੰਗਤ ਕੀਤੀ ਜਿਸਨੇ ਤਿਸਕਾ ਭਗਤਿ ਹਰੀ ਕਾ ਨਾਮ ਪੈਗਿਆ ॥ ਰਹਾਉ ॥ ਜਿਸ ਕੋ ਇਹ ਚਿੰਨ ਹੈਂ ਧਾਰੇ ਹੋਏ ਸੰਖ ਚਕ੍ਰ ਮਾਲਾ ਹੈ ਤਿਲਕ ਮਥੇ ਮੇਂ ਬਰਾਜੇ ਹੈ ਜਿਸਕੇ ਤਿਸਕਾ ਪ੍ਰਤਾਪ ਦੇਖ ਕੇ ਜਮ ਡਰ ਗਿਆ ਕਿੰਬਾ ਪ੍ਰਮੇਸ਼ਰ ਕੇ ਇਹ ਚੇਹਨ ਤਿਸ ਪ੍ਰਤਾਪ ਕਰ ਭਗਤਾਂ ਪਾਸੋਂ ਜਮ ਡਰ ਗਿਆ ਹੈ ਨਿਰਖੌਫ਼ ਭਏ ਰਾਮ ਕੇ ਉਚਾਰਨੇ ਕਰਕੇ ਤਿਸਕੇ ਬਲਕ ਕਿੰਬਾ ਰਾਮ ਜੋ ਬਲੀ ਹੈ ਤਿਸਕੇ ਗਰਜਨੇ ਉਚਾਰਨੇ ਕਰ ਨਿਰਖੌਫ਼ ਭਏ ਜਨਮ ਮਰਨ ਕਾ ਸੰਤਾਪ ਦੁਖ ਦੂਰ ਭਇਆ ॥ ੨ ॥

ਅੰਬਰੀਕ ਰਾਜਾ ਕੋ ਨਿਰਭੈ ਪਦ ਦੀਆ, ਭਭੀਖਨ ਭਗਤ ਕਾ ਰਾਜ ਅਧਕ ਕੀਤਾ ਗਿਆ, ਜਿਤਨਾ ਚਿਰ ਚੰਦ ਸੂਰਜ ਗੰਗਾ ਹੈਂ ਇਤਨਾ ਚਿਰ ਤੇਰਾ ਰਾਜ ਰਹੇਗਾ, ਰਾਮ ਜੀ ਨੇ ਵਰ ਦਿਤਾ ਭਭੀਖਨ ਕੋ। ਫੇਰ ਸੁਦਾਮਾਂ ਦਲਿਦ੍ਰੀ ਥਾ ਤਿਸਕੋ ਨੌਂ ਨਿਧੀ ਠਾਕਰ ਨੇ ਦਿੱਤੀ ਸੋਨੇ ਦੇ ਮੰਦਰ ਬਨਾ ਦੀਏ। 'ਬਿਪ ਸੁਦਾਮਾ ਦਾਲਿਦੀ ਬਾਲ ਸਖਾਈ ਮਿਤ੍ਰ ਸਦਾਇ। ਚਾਰ ਪਦਾਰਥ ਸੁਕਚ ਪਠਾਇ।' ਅੰਤ ਨੂੰ ਇਹ ਕਹਾ। ਧ੍ਰੂ ਭਗਤ ਨੇ ਨੌਂ ਮਹੀਨਿਆਂਵਿਚ ਭਗਤੀ ਕਰ ਪਰਗਟ ਕੀਤਾ ਅਟਲ ਪਦਵੀ ਕੋ ਪ੍ਰਾਪਤ ਹੋਇਆ ਅਜੇ ਤਕ ਨਹੀਂ ਟਲਿਆ ॥ ੩ ॥

ਵੇਖੋ ਭਗਤ ਪ੍ਰਹਲਾਦ ਕੇ ਵਾਸਤੇ ਮਾਰਿਆ ਹਰਨਾਖਸ ਕੋ ਦੇਹ ਧਾਰ ਕੇ ਨਰਸਿੰਘ ਰੂਪਹੋਏ ਅੱਧੇ ਸ਼ੇਰ ਅੱਧੇ ਮਾਨਸ ਨਾਮ ਦੇਵ ਜੀ ਕਹੈਂ ਭਗਤੋਂ ਕੇ ਵਸ ਹੈ ਕੇਸ਼ਵ ਜਲ ਮੈਂ ਸੈਨ ਕਰਨੇ ਵਾਲੇ ਕੈਸੇ ਜਾਨੀਐਂ ਭਗਤਾਂ ਕੇ ਵਸ ਹੈਂ ਅੱਜ ਤੱਕ ਬਲਿ ਕੇ ਦਰਵਜੇ ਅਗੇ ਖੜੇ ਹੈਂ ॥੪॥੧॥

ਮਾਰੂ ਕਬੀਰ ਜੀਉ

ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ ॥ ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥ ੧ ॥ ਰਹਾਉ ॥ ਸਾਧ ਸੰਗਤਿ ਕਬਹੂ ਨਹੀ ਕੀਨੀ ਰਚਿਓ ਧੰਧੈ ਝੂਠ ॥ ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ ਊਠਿ ॥ ੧ ॥ ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ ॥ ਮਨਸਾ ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ ॥ ੨ ॥ ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇ ਕਾਮ । ਨਿੰਦਾ ਕਰਤੇ ਜਨਮੁ ਸਿਰਾਨੋ ਕਬਹੂ ਨ ਸਿਮਰਿਓ ਰਾਮੁ॥੩॥ਕਹਿ ਕਬੀਰ ਚੇਤੈ ਨਹੀ ਮੂਰਖੁ ਮੁਗਧੁ ਗਵਾਰੁ ॥ ਰਾਮੁ ਨਾਮੁ ਜਾਨਿਓ

ਨਹੀ ਕੈਸੇ ਉਤਰਸਿ ਪਾਰਿ ॥ ੪ ॥ ੧ ॥

ਦੀਨ ਬਿਸਾਰ ਦਿੱਤਾ ਹੈ ਤੈਨੇਂ ਹੇ ਦਿਵਾਨੇ ਤੈਂਨੇਂ ਧਰਮ ਭੁਲਾ ਦੀਆ ਹੈ ਪੇਟ ਭਰ ਕੇ ਪਸ਼ੂ ਦੀ ਨਿਆਈਂ ਸੌਂ ਰਹਿਆ ਮਨੁਖਾ ਜਨਮ ਅਮੋਲਕ ਮਿਲਾ ਸੀ ਸੋ ਤੈਂਨੇਂ ਹਾਰ ਦੀਆ ਹੈ ॥ ਰਹ॥ ਸੰਤੋਂ ਕੀ ਸੰਗਤ ਚਾਰ ਘੜੀ ਪੂਜੰਤ ਕਰਨੀ ਸੀ ਸੋ ਕਦੇ ਵੀ ਨਾਂ ਕੀਤੀ, ਰਚਿਆ ਹੈਂ ਝੂਠਿਆਂ ਧੰਧਿਆਂ ਮੈਂ ਸੁਆਹ (ਕੁੱਤੇ) ਦੀ ਤਰਾਂ ਲੋਭੀ ਹੂਆ ਸੂਕਰ (ਸੂਰ) ਜੈਸਿ ਗੰਦਗੀ ਕੇ ਖਾਣੇ ਵਾਲਾ ਭਇਆ ਬਾਇਸ ( ਕਊਏ ) ਜੈਸਾ ਕਾਲਾ ਪਾਪੋਂ ਕਰ ਅੰਦਰ ਸੜਿਆ ਹੋਇਆ ਹੈ, ਭਟਕਤਾ ਹੂਆ ਇਨ੍ਹੋਂ ਸੂੰਖੇ ਉਠ ਕੇ ਚਲਾ ਗਿਆ ॥੧॥

ਆਪ ਕੋ ਦੀਰਘ ਵੱਡਾ ਕਰਕੇ ਮੰਨਦਾ ਹੈ, ਹੋਰਨਾਂ ਕੋ ਲਗ ਮਾਤ੍ਰ ਜਾਣਦਾ ਹੈ ਤੁਛ ਕਰਕੇ ਜੀਵਾਂ ਕੋ ਸਮਝਦਾ ਹੈ ਹੰਕਾਰੀ ਮਨ ਬਾਣੀ ਤੇ ਕਰਮ ਸਰੀਰ ਕੇ ਇਹੋ ਜੇਹੇ ਮੈਂ ਦੇਖੇ ਹੈਂ ਨਰਕੋਂ ਮੈਂ ਜਾਂਦੇ ਹੋਏ ਮਨ ਕਰਕੇ ਖੋਟੇ ਸੰਕਲਪ ਕਰਨੇ, ਬਾਣੀ ਕਰਕੇ ਨਿੰਦਾ ਚੁਗਲੀ ਕਰਨਾਂ, ਸਰੀਰ ਕਰ ਪਾਪ ਕਾਮਨਾਂ ਵਾਲੇ ਜੋ ਪੁਰਸ਼ ਹੈਂ ਕ੍ਰੋਧੀ ਕ੍ਰੋਧ ਕਰਨੇ ਵਾਲੇ, ਵਾਕ ਕੀ ਚਾਤ੍ਰੀ ਕਰਨ ਵਾਲੇ, ਬਾਜੀਗਰ ਮਸਕਰੇ ਬੇ ਕਮ ਨਿਕੰਮੇ ਨਿੰਦਾ ਕਰਦਿਆਂ ਹੀ ਜਨਮ ਮੁਕ ਗਿਆ ਕਦੇ ਵੀ ਰਾਮ ਨਾਮ ਕੋ ਨਾਂ ਸਿਮਰਿਆ ॥ ੩ ॥

ਕਬੀਰ ਜੀ ਕਹੈਂ ਚੇਤਦਾ ਨਹੀਂ ਹੇ ਮੂਰਖ ਮੁਗਧ ਜੜ੍ਹ ਗਵਾਰ ਬਾਣੀ ਕਰਕੇ ਰਾਮ ਨਾਮ ਕੋ ਨ ਜਾਣਿਆਂ ਤੂ ਕੈਸੇ

ਸਾਧਨ ਸੇ ਪਾਰ ਉਤਰੇਂ ਗਾ ? ਸੰਸਾਰ ਸਮੁੰਦਰ ਸੇ ਪਾਰ ਚੜ੍ਹਨਾਂ ਮੁਸ਼ਕਲ ਹੋਵੇ ਗਾ, ਨਾਮ ਕੋ ਜਪ ਕੇ ਪਾਰ ਰੜ੍ਹਨਾਂ ਸੀ ਕਿਸ ਤਰਾਂ ਚੜ੍ਹੇਂ ਗਾ ॥ ੪ ॥ ੧ ॥

ਰਾਗ ਮਾਰੂ ਬਾਣੀ ਜੈ ਦੇਉ ਜੀ ਕੀ

ੴ ਸਤਿਗੁਰਪ੍ਰਸਾਦਿ ॥

ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸ ਸਾਦਤੁ ਕੀਆ ॥ ਅਬਲ ਬਲੁ ਤੋੜਿਆ ਅਚਲੁ ਚਲੁ ਥਪਿਆ ਅਘੜੁ ਘੜਿਆ ਤਹਾ ਅਪਿਉ ਪੀਆ ॥੧॥ ਮਨ ਆਦਿ ਗੁਣ ਆਦਿ ਵਖਾਣਿਆ ॥ ਤੇਰੀ ਦੁਬਧਾ ਦ੍ਰਿਸਟਿ ਸੰਮਾਨਿਆ ॥ ੧ ॥ ਰਹਾਉ ॥ ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ ਸਲਲ ਕਉ ਸਲਲਿ ਸਮਾਨਿ ਆਇਆ ॥ ਬਦਤਿ ਜੈ ਦੇਉ ਜੈ ਦੇਵ ਕਉ ਰੰਮਿਆ ਬ੍ਰਹਮੁ ਨਿਰਬਾਣੁ ਲਿਵਲੀਣੁ ਪਾਇਆ ॥ ੧ ॥

ਜੈ ਦੇਵ ਭਗਤ ਬ੍ਰਹਮ ਹੂਏ ਹੈਂ ਜਿਨ੍ਹਾਂ ਨੇ ਗੀਤ ਗੋਬਿੰਦ ਰਚਿਆ ਹੈ ਪ੍ਰਮੇਸ਼ਰ ਨੇ ਪ੍ਰਸੰਨ ਕੀਤਾ ਹੈ ਇੱਕ ਸਬਦ

ਇਨ ਕਾ ਗੁਜਰੀ ਰਾਗ ਮੈਂ ਪਦਾ ਆਇਆ ਥਾ, ਦੂਜਾ ਇਹ ਹੈ। ਜੋਗ ਕਾ ਪ੍ਰਕਰਨ ਕਹੈਂ ਜੈ ਦੇਵ ਜੀ। ਪੰਗਤੀ ਕੇ ਅੰਤ ਕੇ ਅਖਰ ਲੈਣੇ ਸੁਰਸਤ ਕੀ ਸੂਰਜ ਕੀ ਸੁਰ ਦੁਆਰਾ ਖੋੜਸ ਸੋਲ੍ਹਾਂ ਵੇਰੀ ਮੰਤ੍ਰ ਉਚਾਰ ਕੇ ਪ੍ਰਾਨਾਂ ਕੋ ਦੇਨਾ ਕੀਆ ਨਾਦਸਤ ਸੁਖਮਨਾ ਕੀ ਸੁਰ ਦੁਆਰੇ ਚਹੁਠ ਵੇਰੀ ਮੰਤ੍ਰ ਉਚਾਰ ਕੇ ਪ੍ਰਾਨਾਂ ਕੋ ਥਿਤ ਕੀਤਾ, ਬੱਤੀ ਵੇਰੀ ਮੰਤ੍ਰ ਕੋ ਉਚਾਰ ਕੇ ਚੰਦ੍ਰਮਾਂ ਕੀ ਸੁਰ ਦੁਆਰਾ ਉਤਾਰਿਆ, ਬਲੀ ਜੋ ਸਰੀਰ ਥਾ ਇਸ ਕੇ ਬਲ ਕੋ ਤੋੜ ਕੇ ਅਬੱਲ ਕੀਆ ਅੰਨ ਨਹੀਂ ਖਾਤਾ ਜੋਗ ਵਾਲਾ ਬੋਲਤਾਨਹੀਂ, ਜ਼ਜਾਦਾ ਟੁਰਤਾ ਨਹੀਂ ਜ਼ੋਗ ਸ਼ਾਸਤ੍ਰ ਮੈਂ ਲਿਖਾ ਹੈ ਕਿ ਜਹਾਂ ਕੀੜੀ ਵੀ ਨਾਂ ਟੁਰਤੀ ਨਿਗ੍ਹਾ ਪਵੇ ਉੱਥੇ ਪ੍ਰਾਣਾਂ ਕੋ ਚੜ੍ਹਾਇ ਚਲੇ ਜੋ ਇੰਦ੍ਰੀ ਗਣ ਥੇ ਇਨ ਕੋ ਥਾਪ ਕੇ ਅਚਲ ਕੀਆ ਅਘੜੁ ਜੋ ਮਨ ਥਾ ਤਿਸ ਕੋ ਘੜਾ ਸਫਾ ਕੀਤਾ ਤਾਂ ਜੋਗ ਰੂਪੀ ਅੰਮ੍ਰਿਤ ਕੋ ਪੀਤਾ ॥ ੧ ॥

ਮਨ ਕੀ ਆਦਿ ਅਰ ਗੁਣੋਂ ਕੀ ਜੋ ਆਦਿ ਹੈ ਬ੍ਰਹਮ ਤਿਸਕੋ ਵਿਖਾਨਨ ਕੀਤਾ ਤੇਰੀ ਮੇਰੀ ਦੁਬਧਾ ਦ੍ਰਿਸ਼ਟੀ ਸੋ ਸਮਾਨ ਭਈ ਚੇਤਨ ਇਕ ਹੈ ॥ ਰਹ ॥ ਅਰਾਧਨੇ ਜੋਗ ਜੋ ਈਸ਼੍ਵਰ ਤਿਸ ਕੋ ਅਰਾਧਿਆ, ਸਰਧਾ ਕਰਨੇ ਜੋਗ ਜੋ ਗੁਰੂ ਤਿਨ ਪਰ ਸਰਧਾ ਕਰੀ। ਜੈਸੇ ਸਲਲ ਜਲ ਮੈਂ ਜਲ ਮਿਲਤਾ ਹੈ ਐਸੇ ਬ੍ਰਹਮ ਜੋ ਸਾਰੇ ਪੂਰਨ ਹੈ ਬਦਤਿ ਉਚਾਰਤੇ ਹੈਂ। ਸ੍ਰੀ ਜੈ ਦੇਵ ਜੀ ਜੈ ਕੇ ਦੇਨੇ ਵਾਲਾ ਪ੍ਰਮੇਸ਼ਰ ਤਿਸਕੋ ਰਮਿਆ ਉਚਾਰਿਆ ਤਾਂ ਬ੍ਰਹਮ ਪ੍ਰਮਾਤਮਾਂ ਮੈਂ ਲਿਵ ਲਗਾਕੇ ਲੀਨਤਾ ਕੋ ਪਾਇਆ ਤਦਾਕਾਰ ਭਏ ਸੰਪ੍ਰਦਾ ਕਾ ਇਕੋ

ਅਰਥ ਹੈ ਜੋਗ ਕਾ ॥ ੧ ॥

ਕਬੀਰ ਮਾਰੂ

ਰਾਮੁ ਸਿਮਰੁ ਪਛੁਤਾਹਿਗਾ ਮਨ । ਪਾਪੀ ਜੀਅਰਾ ਲੋਭੁ ਕਰਤੁ ਹੈ ਆਜੁ ਕਾਲਿ ਉਠਿ ਜਾਹਿਗਾ ॥੧॥ ਰਹਾਉ॥ ਲਾਲਚ ਲਾਗੇ ਜਨਮੁ ਗਵਾਇਆ ਮਾਇਆ ਭਰਮ ਭੁਲਾਹਿਗਾ। ਧਨ ਜੋਬਨ ਕਾ ਗਰਬੁ ਨ ਕੀਜੈ ਕਾਗਦੁ ਜਿਉ ਗਲਿ ਜਾਹਿਗਾ ॥ ੧ ॥ ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਿਛੁ ਨ ਬਸਾਹਿਗਾ। ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ॥ ੨॥ ਧਰਮਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈਕੇ ਜਾਹਿਗਾ। ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧ ਸੰਗਤਿ ਤਰਿ ਜਾਹਿਗਾ ॥੩॥੧॥

ਕਬੀਰ ਜੀ ਹੋਰ ਇਕ ਸ਼ਬਦ ਉਚਾਰਤੇ ਹੈਂ, ਹੇ ਮਨ ਪਜਾਰੇ ਰਾਮ ਨਾਮ ਸਿਮਰ ਨਹੀਂ ਤਾਂ ਅੰਤ ਕੋ ਪਛਤਾਇਂਗਾ। ਮਨ ਪਾਪੀ ਜੋ ਜੀਵ ਹੈ ਪਦਾਰਥਾਂ ਕਾ ਲੋਭ ਕਰਤਾ ਹੈ, ਪ੍ਰੰਤੂ ਆਜ ਕਾਲ ਕਰਦਿਆਂ ਹੀ ਉਠ ਕੇ ਮ੍ਰਿਤ ਹੋ ਜਾਇਗਾ। ॥ ਰਹ॥ ਮਾਇਆ ਕੇ ਲਾਲਚ ਮੈਂ ਲਗ ਕੇ ਮਨੁਖਾ ਜਨਮ ਨਿਸਫਲ ਗਵਾ ਲਿਆ, ਹੇ ਜੀਵ ਤਾਂਤੇ ਭ੍ਰਮ ਵਿਚ ਹੀ

ਭੁਲ ਜਾਏਂਗਾ ਧਨ ਕਾ ਅਰ ਜੁਬਾ ਅਵਸਥਾ ਕਾ ਹੰਕਾਰ ਨਾਂ ਕਰੀਏ, ਕਾਗਦ ਜੈਸੇ ਪਾਨੀ ਮੈਂ ਗਲ ਜਾਤਾ ਹੈ ਐਸੇ ਹੀ ਗਲ ਜਾਏਂਗਾ ॥ ੧ ॥

ਜਦੋਂ ਜਮ ਆ ਕੇ ਕੇਸਾਂ ਤੋਂ ਪਕੜਕੇ ਪਟਕਾਵਨਗੇ ਤਿਸ ਦਿਨ ਉਨ੍ਹਾਂ ਨਾਲ ਕੁਛ ਨਾਂ ਪੇਸ਼ ਜਾਏਗੀ। ਇਸ਼ਟ ਮੰਤ੍ਰ ਸਿਮਰਨ ਨਹੀਂ ਕਰਿਆ ਪ੍ਰਮੇਸ਼ਰ ਕਾ ਭਜਨ, ਜੀਵੋਂ ਤੇ ਦਯਾ ਨਹੀਂ ਕੀਤੀ ਤਾਂ ਇਸ ਮੁਖ ਤੇ ਤੂੰ ਚੋਟਾਂ ਜਮਾਂ ਦੀਆਂ ਖਾਵੇਂਗਾ ਹੇ ਪੁਰਸ਼ ॥ ੨ ॥

ਹਸਾਬ ਸਾਰਾ ਧਰਮ ਰਾਜਜਿਸ ਵਖਤ ਮੰਗੇਗਾ ਲੇਖਾ ਹੇ ਪੁਰਸ਼ ਕੀ ਮੁਖ ਲੈਕੇ ਜਾਏਂਗਾ? ਜੇ ਕਰ ਭਜਨ ਦਯਾ ਨਾਮ ਜਪਿਆ ਨਹੀਂ ਤਾਂ ਮੁਖ ਤੇ ਚੋਟਾਂ ਜਮਾਂ ਕੀਆਂ ਪੈਨਗੀਆਂ ਫੇਰ ਪੱਛੋਤਾਵਾ ਲਗੇਗਾ। ਹੇ ਜੀਵ! ਜੈਸੇ ਚਕ੍ਰਵਰਤੀ ਰਾਜਾ ਆਪਣੇ ਆਦਮੀ ਕੋ ਕਿਸੀ ਵਲਾਇਤ ਕੋ ਭੇਜੇ ਜੇ ਉਹ ਕੰਮ ਸਵਾਰ ਗਿਆ ਤਾਂ ਪਾਤਸ਼ਾਹ ਖੁਸ਼ੀ ਹੋਤਾ ਹੈ ਜੇ ਵਿਗਾੜਿਆ ਤਾਂ ਨਰਾਜ਼ ਹੋਤਾ ਹੈ। ਜੈਸੇ ਸ੍ਰੀ ਗੁਰੂ ਕਲਗੀ ਧਰ ਜੀ ਨੇ ਬੰਦੇ ਬੈਰਾਗੀ ਕੋ ਭੇਜਾ, ਜੇ ਉਹ ਬਚਨ ਤੇ ਖੜਾ ਰਹਿਤਾ ਤਾਂ ਗੁਰੂ ਹੋ ਹੀ ਚੁਕਾ ਥਾ, ਪ੍ਰੰਤੂ ਗੁਰ ਬਚਨ ਕੋ ਹਟਾਨੇ ਕਰ ਦੁਖੀ ਹੋਕੇ ਮਰਾ। ਕਬੀਰ ਜੀ ਕਹੈਂ ਸੁਨੋਂ ਹੇ ਸੰਤੋ ਸਾਧਨ ਕਰਨੇ ਕਰ ਤਰ ਜਾਵੋਗੇ ਹੋਰ ਸਾਧਨ ਤਰਨ ਕੇ ਕਠਨ ਹੈਂ ॥ ੩ ॥ ੧ ॥

ਇਕ ਸਬਦ ਹੋਰ ਕਬੀਰ ਜੀ ਨੇ ਕਹਾ, ਫੇਰ ਜੈ ਦੇਵ ਸੇ ਪੀਛੇ ਗੁਰੂ ਜੀ ਨੇ ਚੰਗਾ ਜਾਨ ਕੇ ਲਿਖਾ ਦੀਆ ॥

———

ਰਾਗ ਮਾਰੂ ਬਾਣੀ ਰਵਿਦਾਸ ਜੀਉ ਕੀ

ੴ ਸਤਿਗੁਰਪ੍ਰਸਾਦਿ ॥

**ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥ ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥ ੧ ॥ ਰਹਾਉ ॥ ਜਾਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ ॥ ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥ ੧ ॥ ਨਾਮ ਦੇਵ ਕਬੀਰੁ ਤਿਲੋਚਨ ਸਧਨਾ ਸੈਨੁ ਤਰੈ ॥ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥ ੧ ॥ ੧ ॥**

ਉਪਕਾਰ ਨਿਰੂਪਣ ਕਰੇ ਹੈਂ:-

ਰਵਿਦਾਸ ਜੀ ਨੇ ਇਕ ਸਮੇਂ ਮੈਂ ਝਾਲੀ ਰਾਣੀ ਕੋ ਉਪਦੇਸ਼ ਦੀਆ, ਬ੍ਰਾਹਮਣ ਈਰਖਾ ਕਰਕੇ ਝਾਲੀ ਪਾਸ ਗਏ, ਝਾਲੀ ਨੇ ਰਸਤ ਦੀ ਬ੍ਰਾਹਮਣੋਂ ਕੋ ਤੁਸੀ ਪ੍ਰਸਾਦਿ ਪਕਾ ਕੇ ਖਾ ਕੇ ਆਓ ਫੇਰ ਸ੍ਵਾਮੀ ਜੀ ਸੇ ਚਰਚਾ ਕਰਨੀ, ਬ੍ਰਾਹਮਨ ਪ੍ਰਸਾਦ ਪਕਾ ਕੇ ਬੇਦੀ ਨੰਗੀ ਕਰਕੇ ਬੈਠੇ ਛਕਨਕੋ ਇਕ ੨ ਬ੍ਰਾਹਮਨ ਤੇ ਦੋ ਦੋ ਰਵਿਦਾਸ ਪੰਗਤ ਮੈਂ ਪ੍ਰਤੀਤੀ ਹੋਨੇ ਲਗੇ, ਫੇਰ ਬ੍ਰਾਹਮਨੋਂ ਨੇ ਕਹਾ ਹੁਣ ਕਹਾਂ ਜਾਈਐ,

ਚਰਨੀ ਆਨ ਪੜੇ, ਕਰਾਮਾਤ ਦੇਖ ਕੇ ਚੇਲੇ ਬਨਨੇ ਲਗੇ। ਤਿਸ ਵਖਤ ਰਵਿਦਾਸ ਜੀ ਸਬਦ ਉਚਾਰਨੇ ਲਗੇ ਹੇ ਲਾਲ ਪ੍ਰਮੇਸ਼ਰ! ਐਸੀ ਬਾਰਤਾ ਤੇਰੇ ਬਿਨਾਂ ਕੌਣ ਕਰ ਸਕਦਾ ਹੈ? ਹੇ ਗਰੀਬਾਂ ਕੇ ਨਿਵਾਜਨੇ ਵਾਲੇ ਗੁਸਾਈਂ ਸੁਾਮੀ ਮੇਰੇ ਮਾਥੇ ਸੀਸ ਤੇ ਜਸ ਰੂਪੀ ਛਤਰ ਧਾਰਨ ਕੀਆ ਹੈ ॥ ੧ ॥

ਜਾਂਕੀ ਜਿਸ ਚਮਜਾਰ ਕੀ ਛੋਤ ਅਪਵਿਤ੍ਰਤਾ ਜਗਤ ਸਾਰੇ ਕੋ ਲਗਦੀ ਹੈ ਐਸੇ ਅਪਵਿਤ੍ਰ ਥਾ ਜੋ ਤਿਸ ਪਰ ਤੁਹੀ ਢਲਿਆ ਕ੍ਰਿਪਾ ਕਰੀ ਬ੍ਰਾਹਮਨ ਪੂਜਨੇ ਲਗੇ, ਨੀਚਾਂ ਕੋ ਉਚੀ ਪਦਵੀ ਦੇਨੇ ਵਾਲਾ ਗੋਬਿੰਦ ਹੈ ਕਿਸੀ ਤੇ ਨਹੀਂ ਡਰਦਾ,ਭੀਲਨੀ ਕੇ ਬੇਰ ਜੂਠੇ ਖਾਏ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਾਲੋ ਕੇ ਘਰ ਕੋਦ੍ਰੇ ਕੀ ਰੋਟੀ ਖਾਈ ਡਰਤੇ ਨਹੀਂ ਹੈਂ ਕਿਸੀ ਸੇ ॥ ੧ ॥

ਨਾਮ ਦੇਵ ਛੀਪੇ ਕਬੀਰ ਸੂਦ੍ਰ ਜੁਲਾਹੇ ਤਿਲੋਚਨ ਦੋ ਭਏ ਹੈਂ ਇਕ ਬਾਣੀਏਂ ਇਕ ਬ੍ਰਾਹਮਨ ਹੈਂ,ਜਿਨ੍ਹੋਂ ਨੇ ਧੰਨੇ ਕੋ ਠਾਕਰ ਦੀਏ ਪੂਜਨੇ ਕੋ ਨਾਰਾਇਨ "ਨਿੰਦਸ ਕਾਹੇ ਭੂਲੀ ਗਵਾਰੀ" ਧਨਾਸਰੀ ਕਾ ਸਬਦ ਜਿਨ੍ਹੋਂ ਨੇ ਕਹਾ ਸੋ ਬਾਣੀਏਂ ਭਏ ਹੈਂ, ਸਧਨਾ ਕਸਾਈ ਜੋ ਜੀਵੋਂ ਕੋ ਮਾਰਨੇ ਵਾਲਾ ਥਾ ਛੋਟੀ ਭਗਤ ਮਾਲ ਮੇਂ ਪ੍ਰਸੰਗ ਹੈ,ਇਕ ਦਿਨ ਬੱਕਰੇ ਕੇ ਪਤਾਲੂ ਕਾਟਨੇ ਲਗਾ ਤਾਂ ਬੱਕਰੇ ਨੇ ਕਹਾ ਏਹ ਨਵੀਨ ਕੰਮ ਹੋਨੇ ਲਗਾ ਹੈ, ਗਲਾ ਕਈ ਦਫਾ ਤੈਨੇ ਮੇਰਾ ਕਾਟਾ ਮੈਨੇ ਤੇਰਾ ਕਾਟਾ ਇਹ ਭਾਜੀ ਨਈ ਚੜ੍ਹਾਨੇ ਲਗਾ ਹੈਂ,ਇਥੋਂ ਬੈਰਾਗ ਭਇਆ ਜੀਵ ਮਾਰਨੇ ਛਡ ਦੀਏ ਮਾਸ ਲਿਆ ਕੇ ਬੇਚਨਾ ਇਕ ਵੱਟਾ ਸਾਲਗ੍ਰਾਮ ਜੈਸਾ ਥਾ ਸੇਰ ਭੀ

ਉਸੀ ਸੇ ਤੋਲਿ ਪਾਉ ਭਰ ਭੀ ਉਸੀ ਸੇ ਉਤਨਾਂ ਹੀ ਹੋ ਜਾਇ ਰਵਿਦਾਸ ਜੀ ਕਹੈਂ ਸੁਨੋਂ ਹੇ ਸੰਤੋ ਹਰੀ ਸੇ ਇਹ ਕੰਮ ਸਭ ਸਵਰਦੇ ਹੈਂ ॥ ੧ ॥

ਮਾਰੂ

ਸੁਖ ਸਾਗਰ ਸੁਰਿ ਤਰੁ ਚਿੰਤਾਮਨਿ ਕਾਮ-ਧੈਨ ਬਸਿ ਜਾਕੇ ਰੇ ॥ ਚਾਰਿ ਪਦਾਰਥ ਅਸਟ ਮਹਾਂ ਸਿਧਿ ਨਵਨਿਧਿ ਕਰਤਲ ਤਾਕੈ ॥ ੧ ॥ ਹਰਿ ਹਰਿ ਹਰਿ ਨ ਜਪਸਿ ਰਸਨਾ॥ ਅਵਰ ਸਭ ਛਾਡਿ ਬਚਨ ਰਚਨਾ ॥ ੧ ॥ ਰਹਾਉ ॥ ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਛਰ ਮਾਹੀ। ਬਿਆਸ ਬੀਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥ ੨ ॥ ਸਹਜ ਸਮਾਧਿ ਉਪਾਧ ਰਹਤ ਹੋਇ ਬਡੇ ਭਾਗਿ ਲਿਵ ਲਾਗੀ। ਕਹਿ ਰਵਿਦਾਸ ਉਦਾਸ ਦਾਸ ਮਤਿ ਜਨਮ ਮਰਨ ਭੈ ਭਾਗੀ ॥ ੩ ॥ ੨॥ ੧੫ ॥

ਸ੍ਰੀ ਰਵਿਦਾਸ ਜੀ ਪ੍ਰਮੇਸ਼ਰ ਕੇ ਨਾਮ ਕੀ ਉਸਤਤੀ ਕਰਤੇ ਹੈਂ ਸੁਰਿਤਰੁ ਕਲਪ ਬ੍ਰਿਛ ਚਿੰਤਾਮਨੀ ਜਿਸ ਕੋ ਹਾਥ ਮੈਂ ਲੈਕੇ ਜੋ ਚਾਹੇ ਸੋ ਮਿਲੇ,ਕਾਮਧੇਨ ਗਊ ਕਾਮਨਾ ਦੇਨ ਵਾਲੀ,ਜਿਸ ਸੁਖ ਸਾਗਰ ਪ੍ਰਮੇਸ਼ਰ ਕੇ ਬਸੀਕਾਰ ਹੈਂ ਚਾਰ

ਪਦਾਰਥ ਧਰਮ ਅਰਥ ਕਾਮ ਮੋਖ, ਅਠ ਜੋ ਵਡੀਆਂ ਸਿਧੀਆਂ ਹੈਂ, ਨੌ ਨਿਧੀ ਰਾਜਾ ਕੇ ਹੋਤੀ ਹੈਂ ਹਾਥੀ ਘੋੜੇ ਫੌਜਾਂ ਧਨ ਬਰਤਨ ਜ਼ਮੀਨ ਕਰ ਤਲ ਪ੍ਰਮੇਸ਼ਰ ਨੇ ਹਾਥ ਕੀ ਤਲੀ ਪਰ ਰਖੀ ਛੇਤੀ ਦੇਨ ਨੂੰ ਵਾ ਸੰਤੋਂ ਕੀ ਤਲੀ ਪਰ ਰਖੀ ਹੈਂ ਤਿਸ ਹਰੀ ਕੇ ਹਰਿਨਾਮ ਕੋ ਰਸਨਾ ਕਰ ਜਪਦਾ ਨਹੀਂ, ਹੋਰ ਬਚਨੋਂ ਕੀ ਰਚਨਾ ਸਭ ਛਡ ਦੇਹ ਹੇ ਭਾਈ ॥ ਰਹਾਉ ॥ ਨਾਨਾ ਖਜਾਨ ਮਹਾਂਭਾਰਤ ਜਿਸ ਕੇ ਵਿਚ ਕਈ ਪਰਸੰਗ ਹੈਂ ਧਰਮ ਸ਼ਾਸਤ੍ਰ ਕੇ ਪੁਰਾਣ ਠਾਰਾਂ ਬੇਦ ਕੀ ਬਿਧੀ ਅਖਰੋਂ ਮੈਂ ਹੈ, ਸੰਸਕ੍ਰਿਤ ਮੈਂ ਞਾੜਾ ਨਹੀਂ ਹੋਤਾ ਡਡਾ ਞਾੜੇ ਕਾ ਕੰਮ ਦੇ ਗਿਆ ਤਾਂ ਪਿਛੋਂ ਚੌਤੀ ਹੀ ਰਹੇ ਕਿੰਬਾ ਚੌਤੀਸ ਸਪਾਰਿਆਂ ਮੈਂ ਕੁਰਾਨ ਹੈ ਸਭ ਅਖਰ ਮੈਂ ਹੈ ਵਾ ਚੌਤਾਲੀਸ ਅਖਰ ਮੈਂ ਹੈ ਪੈਂਤੀ ਗੁਰਮੁਖੀ ਨੌ ਅੰਕ ਹੈਂ ਪੈਂਤਾਲੀ ਹੁਏ ॥ ਕਿੰਬਾ ਨਾਨਾ ਖਜਾਨ ਹੈ ਜਿਨ ਮੈਂ ਐਸੇ ਪੁਰਾਣ ੧੮ ਅਠਾਰਾਂ ੪ ਚਾਰ ਵੇਦ ਛੇ ਸ਼ਾਸਤ੍ਰ ਛੇ ਅੰਗ ਬੇਦ ਕੇ ਇਹ ਚੌਤੀ ਭਏ ਇਹ ਸਭ ਅਖਰੋਂ ਮੈਂ ਹੈ ਬੇਦ ਬਿਧੀ ਵਿਚੋਂ ਛੇ ਅੰਗ ਛੇ ਸ਼ਾਸਤ੍ਰ ਨਿਕਸੇ ਬਿਆਸ ਜੀ ਨੇ ਬੀਚਾਰ ਕੇ ਕਹਿਆ ਹੈ ਸਿਧਾਂਤ ਰਾਮ ਨਾਮ ਕੇ ਸਦਰਸ ਹੋਰ ਕੋਈ ਨਹੀਂ ਹੈ ॥ ੨ ॥

ਸਰਬ ਉਪਾਧੀਆਂ ਤੇ ਰਹਿਤ ਹੋ ਕੇ ਸਹਿਜ ਸਮਾਧੀ ਮੈਂ ਵਡੇ ਭਾਗੋਂ ਕਰ ਲਿਵ ਲਗੀ ਹੈ ਸਹਜ ਸਮਾਧੀ ਅਸੰਗ ਪ੍ਰਗਟਾਤ ਮੈਂ ਰਵਿਦਾਸ ਜੀ ਕਹੈਂ ਮੈਂ ਦਾਸ ਕੀ ਮਤਿ ਉਦਾਸੀਨ ਹੋ ਰਹੀ ਹੈ ਜਨਮ ਮਰਨ ਕੋ ਦੇਨ ਵਾਲੀ ਭੈਦਾਇਕ ਪੀੜਾ ਭੱਜ ਗਈ ॥ ੩ ॥ ੨ ॥ ੧੫ ॥

ਏਹ ਅਰਥ ਸੋਰਠ ਸੇ ਵਿਲਖਨ ਨਿਕਸਾ ਹੈ ॥

ਮਾਰੂ ਰਾਗ ਸਮਾਪਤੀ ਭਇਓ ਸਹਜ ਸੰਤੋਖ ।
ਰਾਗ ਕਿਦਾਰਾ ਚਲਾਤ ਹੈਂ ਪਰਸਿੰਨ ਪ੍ਰਭੂ ਜਿਤ ਹੋਤ ॥੧॥

ਰਾਗ ਕੇਦਾਰਾ ਬਾਣੀ ਕਬੀਰ ਜੀਉ ਕੀ

ੴ ਸਤਿਗੁਰਪ੍ਰਸਾਦਿ ॥

ਉਸਤਤਿ ਨਿੰਦਾ ਦੋਊ ਬਿਬਰਜਤ ਤਜਹੁ ਮਾਨੁ ਅਭਿਮਾਨਾ । ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ ॥ ੧ ॥ ਤੇਰਾ ਜਨੁ ਏਕੁ ਆਧੁ ਕੋਈ । ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨੈ ਸੋਈ॥੧॥ ਰਹਾਉ ॥ ਰਜ ਗੁਨ ਤਮ ਗੁਨ ਸਤ ਗੁਨ ਕਹੀਐ ਇਹ ਤੇਰੀ ਸਭ ਮਾਇਆ ॥ ਚਉਥੇ ਪਦ ਕਉ ਜੋ ਨਰੁ ਚੀਨੈ ਤਿਨਹੀ ਪਰਮ ਪਦੁ ਪਾਇਆ ॥ ੨ ॥ ਤੀਰਥਿ ਬਰਤ ਨੇਮ ਸੁਚਿ ਸੰਜਮ ਸਦਾ ਰਹੈ ਨਿਹਕਾਮਾ॥ ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮ ਰਾਮਾ ॥ ੩ ॥ ਜਿਹ ਮੰਦਰਿ ਦੀਪਕੁ ਪਰਗਾ-

**ਸਿਆ ਅੰਧਕਾਰੁ ਤਹ ਨਾਸਾ ॥ ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ ॥ ੪ ॥ ੧ ॥**

ਨਰਸੀ ਮਾਰੂ ਰਾਗ ਕੋ ਸਮਾਪਤੀ ਕਰਕੇ ਕੇਦਾਰਾ ਰਾਗ ਮੇਂ ਭਗਤ ਸਬਦ ਕਹੈਂ ਹੇ ਪ੍ਰਮੇਸਰ ਤੇਰਾ ਪਿਆਰਾ ਕੋਈ ਏਕ ਹੈ ਜਿਹੜਾ ਉਸਤਤੀ ਅਰ ਨਿੰਦਾ ਕਿਸੀ ਕੀ ਨਹੀਂ ਕਰਤਾ, ਬਿਬਰਜਤ ਰਹਿਤ ਹੈ ਤਯਾਗ ਦੀਆ ਹੈ ਮਾਨ ਅਭਮਾਨ ਲੋਹੇ ਕੋ ਅਰ ਸੋਨੇ ਕੋ ਇਕ ਜੈਸੇ ਜਾਨੇ ਕਿਆ ਮਿਥਿਆ ਇਕੋ ਜੇਹੇ ਹੈਂ ਦੋਨੋਂ ਤੇ ਪੁਰਸ਼ ਭਗਵਾਨ ਪ੍ਰਮੇਸ਼ਰ ਕੀ ਮੂਰਤ ਸਰੂਪ ਹੈ ॥ ੧ ॥

ਹੇ ਪ੍ਰਮੇਸ਼ਰ ਤੇਰਾ ਭਗਤ ਜਨ ਏਕ ਅਧ ਵਿਰਲਾ ਹੈ ਕੋਈ ਵਾ ਏਕ ਸੰਤ ਅਧਾ ਜਗਯਾਸੂ ਹੈ ਵਾ ਏਕ ਅਧਿਸ਼ਟਾਨ ਕੋ ਜਾਨਨੇ ਵਾਲਾ ਕੋਈ ਹੈ ਕਾਮ ਅਰ ਕ੍ਰੋਧ ਅਰ ਲੋਭ ਮੋਹ ਪਦਾਰਥੋਂ ਕਾ ਇਨ ਸੇ ਜੋ ਬਿਬਰਜਤ ਰਹਿਤ ਹੋਇਆ ਹੈ ਹਰੀ ਕੇ ਸਰੂਪ ਕੇ ਜਾਨਤਾ ਹੈ ਸੋ ਪੁਰਸ਼ ਪੂਰਨ ਰੂਪ ਜਾਨ ਕੇ ਅਨੰਦ ਭਇਆ ਹੈ ॥ ਰ੦॥ ਰਜੋ ਗੁਨ ਜੋ ਅਭਮਾਨ ਹੰਕਾਰ ਤਮੋਗੁਨ ਕ੍ਰੋਧ ਨਿੰਦਾ ਤਾਮਸੀ ਸਤਗੁਨ ਸ਼ਾਂਤੀ ਵਿਚਾਰ ਧਰਮ ਗਿਆਨ ਹੈ ਏਹ ਸਭ ਤੇਰੀ ਮਾਇਆ ਹੈ ਹੇ ਭਗਵੰਤ ਇਨ ਕੋ ਤਿਆਗਕੇ ਚੌਥਾ ਜੋ ਤੁਰੀਆ ਪਦ ਹੈ ਬ੍ਰਹਮ ਕਾ ਜਾਨਨਾ ਸਰੂਪ ਕੀ ਗਜਾਤ ਹੈ ਜਿਸ ਕੋ ਤਿਸੀ ਪੁਰਸ਼ ਨੇ ਪਰਮ ਪਦ ਆਤਮ ਪਦ ਪਾਇਆ ਹੈ ॥ ੨ ॥

ਤੀਰਥ ਕਰਨੇ ਗੰਗਾ ਜੀ ਤੇ ਆਦਿ ਲੈ ਬਰਤ ਰਖਨੇ

ਨਿਹਚੰਦ੍ਰ ਇਨ ਤੇ ਲੈ ਨੇਮ ਇਤਨੇ ਸਨਾਨ ਦਾਨ ਪਾਠ ਪੂਜਾ ਸੁਚ ਪਵਿਤ੍ਰਤਾ ਸੰਜਮ ਇੰਦ੍ਰੇ ਦਸਨ ਇਹ ਕਰਕੇ ਨਿਸਕਾਮ ਰਹੇ ਇਨ ਕਾ ਫਲ ਨਾਂ ਮੰਗੇ ਮਾਇਆ ਕੀ ਤ੍ਰਿਸ਼ਨਾ ਅਰ ਬਹੁੜੇ ਭ੍ਰਮ ਸੋ ਦੂਰ ਭਇਆ ਜਬ ਆਤਮ ਰਾਮ ਕੋ ਚਿਤਵਿਆ ਦੇਖਾ ਜਬ ਸਰੂਪ ਕੋ ਤਬ ਸਭ ਵਿਕਾਰ ਨਵਿ- ਰਤ ਭਇਆ ॥ ੩ ॥

ਜਿਸ ਤਰਾਂ ਜਿਸ ਮੰਦਰ ਕੇ ਵਿਚ ਦੀਵਾ ਪ੍ਰਕਾਸ਼ਤਾ ਹੈ ਅੰਧਕਾਰ ਅਨ੍ਹੇਰਾ ਤਿਥੋਂ ਨਿਵਿਰਤ ਹੋਤਾ ਭਯਾ ਨਿਰਭਉ ਸਰੂਪ ਕੋ ਪੂਰਨ ਜਾਨ ਕੇ ਸਾਰੇ ਜੋ ਪੂਰਨ ਹੈ ਭਰਮ ਕੀ ਨਿਵਿਰਤੀ ਹੋਂਦੀ ਭਈ ਕਬੀਰ ਦਾਸ ਜੀ ਕਹਿੰਦੇ ਹੈਂ ॥ ੪ ॥ ੧ ॥

**ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ। ਸੰਤਹੁ ਬਨਜਿਆ ਨਾਮ ਗੋਬਿੰਦ ਕਾ ਐਸੀ ਖੇਪ ਹਮਾਰੀ ॥ ੧ ॥ ਹਰਿ ਕੇ ਨਾਮ ਕੇ ਬਿਆਪਾਰੀ। ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ ॥੧॥ ਰਹਾਉ॥ ਸਾਚੇ ਲਾਏ ਤਉ ਸਚ ਲਾਗੇ ਸਾਚੇ ਕੇ ਬਿਉ- ਹਾਰੀ। ਸਾਚੀ ਬਸਤੁ ਕੇ ਭਾਰ ਚਲਾਏ ਪਹੁ- ਚਾਏ ਭੰਡਾਰੀ ॥ ੨ ॥ ਆਪਹਿ ਰਤਨ ਜਵਾਹਰ ਮਾਨਿਕ ਆਪੈ ਹੈ ਪਾਸਾਰੀ। ਆਪੈ ਦਹ-**

ਦਿਸਿ ਆਪ ਚਲਾਵੈ ਨਿਹਚਲੁ ਹੈ ਬਿਅਪਾਰੀ ॥੩॥ ਮਨੁ ਕਰਿ ਬੈਲੁ ਸੁਰਤਿ ਕਰਿ ਪੈਡਾ ਗਿਆਨ ਗੋਨਿ ਭਰਿ ਡਾਰੀ। ਕਹਤੁ ਕਬੀਰੁ ਸੁਨਹੁ ਰੇ ਸੰਤਹੁ ਨਿਬਹੀ ਖੇਪ ਹਮਾਰੀ॥੪॥੨॥

ਕਿਸੀ ਪੁਰਸ਼ ਨੇ ਕਾਂਸੀ ਕੋ ਬਨਜਿਆ ਹੈ ਕਾਂਸੀ ਕੇ ਬਰਤਨ ਕਈਆਂ ਤਰਾਂ ਕੇ ਕਿਸੀ ਨੇ ਤਾਂਬੇ ਕੇ ਬਰਤਨਾਂ ਕੋ ਬਨਜਿਆ ਹੈ,ਕਿਸੀ ਨੇ ਲੌਂਗ ਸਪਾਰੀਆਂ ਕਸਤੂਰੀ ਕੇਸਰ, ਇਸੀ ਤਰਾਂ ਸੰਤਾਂ ਨੇ ਗੋਬਿੰਦ ਕਾ ਨਾਮ ਵਣਜਿਆਹੈ ਹਮਾਰੀ ਵੀ ਐਸੀ ਹੀ ਖੇਪ ਹੈ ਲੱਦੀ ਹੋਈ ॥੧॥

ਸੰਤ ਜੋ ਹੈਂ ਮੋਖ ਕੀ ਰਾਹ ਵਾਲੇ ਹਰੀ ਕੇ ਨਾਮ ਕੇ ਵਪਾਰੀ ਹੈਂ,ਜੈਸੇ ਕੋਈ ਕੁਛ ਵਾਪਾਰ ਕਰਤਾ ਹੈ ਕੋਈ ਕੁਛ ਵਾਪਾਰ ਕਰਤਾ ਹੈ,ਐਸੇ ਹੀ ਕੋਈ ਕੌਡੀਆਂ ਕੋ ਰੋਜ ਢੂੰਢਤਾ ਥਾ ਦੇਵਨੇਤ ਸੇ ਮਣੀ ਮਿਲ ਗਈ ਅਨੰਦ ਭਇਆ ਐਸੇ ਹੀ ਸਾਧਨ ਕਰਦਿਆਂ ਹੀ ਹੀਰਾ ਪ੍ਰਮਾਤਮਾਂ ਮਨ ਰੂਪ ਹਥ ਮੈਂ ਚੜ੍ਹਿਆ ਪ੍ਰਾਪਤ ਭਇਆ, ਨਿਰਮੋਲ ਬੇਕੀਮਤਾ ਤਾਂ ਸੰਸਾਰੀ ਕ੍ਰਿਆ ਛੂਟ ਗਈ ॥ਰਹ॥ ਸਚੇ ਪ੍ਰਮੇਸ਼ਰ ਨੇ ਪ੍ਰੇਰਕੇ ਇਸ ਤਰਫ ਲਾਇ ਤਾਂ ਸਚ ਨਾਮ ਮੈਂ ਲਗੇ ਸਚੇ ਗੁਨੋਂ ਕੇ ਬਿਉਹਾਰੀ ਭਏ ਖਰੀਦਣੇ ਵਾਲੇ ਸਚੀ ਬਸਤ ਆਤਮ ਬਸਤ ਕੇ ਭਾਰ ਭਰ ਕੇ ਜਗਦਾਸੂ ਪ੍ਰਮੇਸ਼ਰ ਵਲ ਭੇਜੇ ਸਤ ਮਾਰਗ ਮੈਂ ਤਾਂ ਭੰਡਾਰੀ ਭੰਡਾਰੇ ਕੇ ਮਾਲਕ ਕੋ ਜਾ ਪਹੁੰਚੇ ਪ੍ਰਮੇਸ਼ਰ ਕੋ ਜਾ ਮਿਲੇ ਹੈਂ ॥ ੨ ॥

ਸੰਤੋਂ ਕੀ ਨਿਗ੍ਹਾ ਮੈਂ ਆਪ ਹੀ ਰਤਨ ਹੈ ਵਿਰਾਗ ਜਵਾ-

ਹਰ ਗਿਆਨ,ਮਾਨਕ ਸ੍ਰਵਨ ਮਨਨ ਨਿਧਿਆਸਨ ਰੂਪ ਹੈ ਕਿੰਬਾ ਆਪ ਹੀ ਕ੍ਰਿਪਾ ਕਰਕੇ ਇਨ ਕੋ ਦੇਨ ਵਾਲਾ ਹੈ ਆਪੇ ਸਾਰੇ ਪਸਾਰੇ ਵਾਲਾ ਹੈ ਜਗਤ ਰੂਪ ਪਸਾਰਾ ਹੈ ਆਪ ਹੀ ਦਸੋਂ ਦਿਸਾ ਰੂਪ ਹੈ ਆਪ ਚਲਾਨੇ ਵਾਲਾ ਹੈ ਕਿਆ ਬਿਵਹਾਰ ਕਰਾਵਤਾ ਹੈ ਕਿੰਬਾ ਦਸੇ ਇੰਦ੍ਰੀਆਂ ਅਰ ਉਨ੍ਹਾਂ ਕੇ ਚਲਾਨੇ ਪ੍ਰੇਰਨੇ ਵਾਲਾ ਹੈ ਆਪ ਜੋ ਪਰਮਾਤਮਾ ਬਿਪਾਰੀ ਹੈ ਸੋ ਨਿਸਚਲ ਹੈ ॥ ੩ ॥

ਜਗਯਾਸੂ ਕੋ ਸਿਖਿਆ ਦੇਤੇ ਹੈਂ ਮਨ ਕੋ ਬੈਲ ਕਰ ਕਿਆ ਧਰਮ ਵਾਲਾ,ਸੁਰਤ ਜੋ ਸਮਾਨ ਗਿਆਤ ਹੈ ਇਹ ਪੈਂਡਾ ਰਸਤਾ ਬਨਾਉ,ਅੰਤਹ ਕਰਣ ਰੂਪ ਗੂਨ ਮੈਂ ਗਿਆਨ ਵਸਤ ਭਰ ਪਾਈ ਹੈ ਕਬੀਰ ਜੀ ਕਹੈਂ ਸੁਨੋਂ ਹੇ ਸੰਤੋ ਇਸ ਵਜ੍ਹਾ ਸੇ ਹੂਏ ਤਾਂ ਹਮਾਰੀ ਸਿਖੀ ਪੇਖ ਨਿਬਹੀ ਤੋੜ ਚੜ੍ਹੀ ਪਹੁੰਚ ਪਈ ॥ ੪ ॥ ੨ ॥

**ਰੀ ਕਲਵਾਰਿ ਗਵਾਰਿ ਮੂਢ ਮਤਿ ਉਲਟੋ ਪਵਨੁ ਫਿਰਾਵਉ ॥ ਮਨੁ ਮਤਵਾਰ ਮੇਰ ਸਰ ਭਾਠੀ ਅੰਮ੍ਰਿਤ ਧਾਰ ਚੁਆਵਉ ॥ ੧ ॥ ਬੋਲਹੁ ਭਈਆ ਰਾਮ ਕੀ ਦੁਹਾਈ ॥ ਪੀਵਹੁ ਸੰਤ ਸਦਾ ਮਤਿ ਦੁਰਲਭ ਸਹਜੇ ਪਿਆਸ ਬੁਝਾਈ ॥ ੧ ॥ ਰਹਾਉ॥ ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ ॥ ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ**

॥ ੨ ॥ ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ ॥ ਤ੍ਰਿਕੁਟੀ ਛੂਟੈ ਦਸਵਾਂ ਦਰੁ ਖੂਲੈ ਤਾ ਮਨੁ ਖੀਵਾ ਭਾਈ ॥ ੩ ॥ ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ। ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ ॥ ੪ ॥ ੩ ॥

ਰੀ ਹੇ ਕਲਹ ਵਾਲੀ ਜੀਵ ਰੂਪੀ ਇਸਤ੍ਰੀ ਗਵਾਰ ਮੂਰਖ ਬਾਣੀ ਸੇ ਮਤਿ ਕੇ ਵੀ ਮੂੜ ਜੜ੍ਹ ਪਵਨ ਕੋ ਉਲਟਾਵੇ ਕਿਆ ਪ੍ਰਾਣਾਯਾਮ ਸੇ ਅਪਾਨ ਵਾਯੂ ਕੋ ਰੋਕੇ ਮੇਰ ਕਿਆ ਸਿਰੋਮਨੀ ਜੋ ਸਿਰ ਹੈ ਇਸ ਕੋ ਭਠੀ ਬਨਾਓ ਫੇਰ ਜੋਗ ਰੂਪ ਅੰਮ੍ਰਿਤ ਕੀ ਧਾਰ ਚੁਆਵੋਗੇ ਪ੍ਰਗਟ ਕਰੋਗੇ ਕਿੰਬਾ ਮੇਰ ਸਰੋਮਨੀ ਜੋ ਚੇਤਨ ਹੈ ਤਿਸਕੋ ਭਠੀ ਵਤ ਬਨਾਓਗੇ ਤਾਂ ਮਨ ਮਤਿ ਵਾਲਾ ਹੋਵੇਗਾ ਕਿਆ ਅਕਲ ਵਾਲੇ ਹੋਵੋਗੇ ਅੰਮ੍ਰਿਤ ਬ੍ਰਹਮਾ ਨੰਦ ਕੀ ਧਾਰ ਚੁਆਵੇਂਗੇ ॥ ੧॥

ਬੋਲੋ ਹੇ ਭਾਈ ਰਾਮ ਨਾਮ ਕੀ ਦੁਹਾਈ ਹੋਵੇ ਜੇ ਬੋਲੋਗੇ ਤਾਂ ਇਸ ਅੰਮ੍ਰਿਤ ਕੋ ਪੀਵੋਗੇ ਸ਼ਾਂਤੀ ਪ੍ਰਾਪਤੀ ਹੋਵੇਗੀ ਦੁਰਲਭ ਅੰਮ੍ਰਿਤ ਹੈ ਮਤਿ ਮੈਂ ਪਾਨ ਕਰੋ ਸਹਿਜੇ ਹੀ ਕਿਆ ਸੁਤੇ ਸਿਧਿ ਹੀ ਪਿਆਸ ਤ੍ਰਿਖਾ ਤੇਰੀ ਬੁਝ ਜਾਏਗੀ ॥ ਰਹ ॥ ਭੈ ਪਰਲੋਕ ਕਾ ਪਰਮੇਸ਼ਰ ਕਾ ਰਿਦੇ ਮੇਂ ਧਾਰੇ ਤਾਂ ਭਾਉ ਗਿਆਨ ਹੋਤਾ ਹੈ ਪਰ ਭਾਇ ਪ੍ਰੇਮ ਕਰਕੇ ਇਸ ਬਾਤ ਕੋ ਕੋਈ ਹੀ ਬੂਝਤਾ ਹੈ ਜਾਨਤਾ ਹੈ ਜੋ ਬੂਝੇ ਹਰੀ ਕੇ ਰਸ

ਅਨੰਦ ਕੋ ਪ੍ਰਾਲਤਾ ਹੈ ਹੇ ਭਾਈ ਜਿਤਨੇ ਘਟਿ ਸਰੀਰ ਹੈਂ ਅੰਮ੍ਰਿਤ ਸਭਨਾਂ ਵਿਚ ਹੈ ਚੇਤਨਤਾ ਰੂਪੀ ਪਰ ਜਿਸ ਕੋ ਚਾਹੇ ਤਿਸਕੋ ਪੀਯਾਤਾ ਹੈ ॥ ੨ ॥

ਨਗਰੀ ਏਕੈ ਸਰੀਰ ਰੂਪੀ ਨੌਂ ਦਰਵਾਜੇਇੰਦ੍ਰੇ ਧਾਵਤਿਆਂ ਇੰਦ੍ਰਿਆਂ ਕੋ ਵਰਜਤੇ ਹੈਂ ਵਾ ਮਨ ਕੋ ਧਾਵਤਿਆਂ ਵਰਜਤੇ ਹੈਂ ਤ੍ਰਿਕੁਟੀ ਤਿਨਾਂ ਗੁਨਾਂ ਕੀ ਰਜੋ ਤਮੋਂ ਸਤੋ ਕਿੰਬਾ ਮਨ ਬਾਣੀ ਕਰਮ ਵਾ ਧਿਆਤਾ ਧਿਆਨ ਧਜੇਯ ਕੀ ਤਾਂ ਦਸਵਾਂ ਦਰਸ ਰੂਪ ਕੀ ਗਿਆਤ ਹੋਤੀ ਹੈ ਤਾਂ ਹੀ ਮਨ ਖੀਵਾ ਮਸਤ ਹੋਤਾ ਹੈ ਹੇ ਭਾਈ ॥ ੩ ॥

ਅਭੈ ਪਦ ਆਤਮ ਪਦ ਮੈਂ ਜਬ ਪੂਰਨ ਹੂਆ ਤਿੰਨੇ ਤਾਪ ਆਦਿ ਬਿਆਧ ਉਪਾਧ ਨਾਸ ਤੇ ਭਏ ਕਬੀਰ ਜੀ ਬੀਚਾਰ ਕੇ ਕਹਿਤੇ ਹੈਂ ਉਬਟ ਉਲਟੇ ਹੋ ਚਲੇ ਜੰਗਤ ਤੇ ਇਹ ਮਦ ਸ਼ਰਾਬ ਅਨੰਦ ਰੂਪ ਪਾਇਆ ਕਿੰਬਾ ਪਾਠੰ ॥ ੩ ॥ ਪਦ ਹੋਤਾ ਹੈ। ਇਸ ਪਦ ਕੋ ਜਬਪਾਇਆ ਤਾਂ ਉਲਟ ਚਲੇ ਜੈਸੇ ਖੋਦ ਨਾਮ ਪਿਆਲੇ ਮਸਤੀ ਹੋਤੀਹੈ ਕਿੰਬਾ ਕੁਲੂ ਤ੍ਰਟੰਤ ਮੈਂ ਜਾਕੇ ਲੋਕ ਜਮੀਨ ਲੈਕੇ ਪੁਟਾਤੇ ਹੈਂ ਵਿਚੋਂ ਹੀਰਾ ਨਿਕ- ਸਤਾ ਹੈ ਜਬ ਐਸੇ ਹੈਂ ਖੋਦ ਜਮੀਨ ਕੋ ਖੋਦਦੇ ਹੈਂ ਹੀਰੇ ਵਾਸਤੇ ਫੇਰ ਖੁਮਾਰੀ ਚੜ੍ਹ ਜਾਤੀ ਹੈ ਐਸੇ ਅਨੰਦ ਹੂਆ ਸਰੂਪ ਕਰ ॥ ੪ ॥ ੩ ॥

**ਕਾਮ ਕ੍ਰੋਧ ਤ੍ਰਿਸਨਾ ਕੇ ਲੀਨੇ ਗਤਿ ਨਹੀ ਏਕੈ ਜਾਨੀ ॥ ਫੂਟੀ ਆਖੈ ਕਛੂ ਨ ਸੂਝੈ ਬੂਡਿ ਮੂਏ ਬਿਨੁ ਪਾਨੀ ॥ ੧ ॥ ਚਲਤ ਕਤ ਟੇਢੇ**

ਟੇਢੇ ਟੇਢੇ ॥ ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ ॥ ੧ ॥ ਰਹਾਉ ॥ ਰਾਮ ਨ ਜਪਹੁ ਕਵਨ ਭ੍ਰਮ ਭੂਲੇ ਤੁਮ ਤੇ ਕਾਲੁ ਨ ਦੂਰੇ ॥ ਅਨਿਕ ਜਤਨ ਕਰਿ ਇਹ ਤਨੁ ਰਾਖਹੁ ਰਹੈ ਅਵਸਥਾ ਪੂਰੇ ॥ ੧ ॥ ਆਪਨ ਕੀਆ ਕਛੂ ਨ ਹੋਵੈ ਕਿਆ ਕੋ ਕਰੈ ਪਰਾਨੀ। ਜਾ ਤਿਸੁ ਭਾਵੈ ਸਤਿ ਗੁਰ ਭੇਟੈ ਏਕੋ ਨਾਮੁ ਬਖਾਨੀ ॥ ੩ ॥ ਬਲੂਆ ਕੇ ਘਰੂਆ ਮਹਿ ਬਸਤੇ ਫੁਲਵਤ ਦੇਹ ਅਇਆਨੇ । ਕਹੁ ਕਬੀਰ ਜਿਹ ਰਾਮੁ ਨ ਚੇਤਿਓ ਬੂਡੇ ਬਹੁਤੁ ਸਿਆਨੇ ॥ ੪ ॥ ੯ ॥

ਹੇ ਜੀਵ ਕਾਮ ਅਰ ਕ੍ਰੋਧ ਤੇ ਤ੍ਰਿਸ਼ਨਾ ਕੇ ਵਿਚ ਲੀਨ ਹੂਏ ਗਤੀ ਪ੍ਰਾਪਤੀ ਏਕ ਕੀ ਨਾ ਜਾਨੀ ਵਿਚਾਰ ਅੱਖੀਆਂ ਫੁਟ ਗਈਆਂ ਹੈਂ ਕੁਛ ਨਾ ਸੂਝਤਾ ਭਇਆ ਪ੍ਰਲੋਕ ਕੀ ਬਾਤ ਨੂੰ ਮਾਨੀ ਬਿਨਾਂ ਡੂਬੇ ਪਦਾਰਥ ਅਪਨੇ ਨਾਂ ਹੋਨੇ ਦੂਜੇ ਕੇ ਪਦਾ-ਰਥ ਲੀਏ ਲੜ ਕਰ ਮਰ ਜਾਨਾ ॥ ੧ ॥

ਚਲਤ ਕਤ ਕਿਸ ਵਾਸਤੇ ਟੇਢੇ ਚਲਤੇ ਹੋ ਮਨ ਕਰ ਟੇਢੇ ਤਨ ਕਰ ਟੇਢੇ ਬਾਨੀ ਕਰ, ਕਿੰਬਾ ਪਦਾਰਥਾ ਮੈਂ ਟੇਢੇ ਹੋਕੇ ਕਤ ਟੇਢੇ ਚਲਤੇ ਹੋ, ਅਸਤ ਹਡੀਆਂ ਤੇ ਬਿਸ਼ਟਾ ਦੁਰਗੰਧ ਪ੍ਰਕ੍ਰ-ਕਤਿ ਆਦਕੋਂ ਕਰ ਮੂੰਧੇ ਪੂਰੇ ਹੋਏ ਤੇ ਚਰਮ ਜੋ ਤੁਚਾ

ਤਿਸ ਕੇ ਬੇਢੇ ਲਪੇਟੇ ਹੋਏ ਜਿਸਤਰਾਂ ਅੰਦਰ ਗੁਦੜ ਕੂੜਾ ਹੋਵੇ ਉਤੋਂ ਰੰਗੇ ਕਪੜੇ ਸੇ ਲਪੇਟਾ ਹੂਆ ਹੋਵੇ ਐਸੇ ਹੋ॥ ਰਹਾਉ॥ ਰਾਮ ਕੋ ਨਹੀਂ ਜਪਦੇ ਕਿਸ ਭ੍ਰਮ ਮੇਂ ਭੁਲ ਰਹੇ ਹੋ ਹੇ ਪੁਰਸ਼ ਤੁਮਾਰੇ ਸੇ ਕਾਲ ਦੂਰ ਨਹੀਂ ਹੈ ਅਨੇਕ ਜਤਨੋਂ ਕਰ ਇਸ ਤਨ ਕੋ ਰਖੋਗੇ ਤਾਂ ਰਹੇਗਾ ਪੂਰੀ ਅਵਸਥਾ ਹੈ ਕਲ ਜੁਗ ਕੀ ਸੌ ਵਰ੍ਹੇ ਕੀ ਹੈ ਸੋ ਵੀ ਨਾਂ ਰਹ ਸਕੇਗੀ ॥ ੨ ॥

ਆਪਣਾ ਕੀਤਾ ਕਛੂ ਨਹੀਂ ਹੁੰਦਾ ਕਿਆ ਪ੍ਰਾਣੀ ਕਰ ਸਕਦਾ ਹੈ ਜਦ ਤਿਸ ਕੋ ਭਾਵ ਜਾਏ ਤਾਂ ਸਤਿਗੁਰਾਂ ਨਾਲ ਮਿਲੇ ਏਕ ਨਾਮ ਕੋ ਵਖਾਵਨ ਕਰੇ ਤਾਂ ਤਰੇ ॥ ੩ ॥

ਸ਼ਰੀਰ ਰੇਤੇ ਕਾ ਘਰ ਹੈ ਜਿਸ ਮੈਂ ਤੁਮ ਬਸਤੇ ਹੋ ਹੇ ਅਗਿਆਨੋ ਏਹ ਫੁਲਦੀ ਨਿਆਈਂ ਖਿਨ ਭੰਗਰ ਹੈ ਕਬੀਰ ਜੀ ਕਹੈਂ ਜਿਨ੍ਹਾਂ ਨੇ ਰਾਮ ਕੋ ਨਹੀਂ ਜਪਿਆ ਬਡੇ ਬਡੇ ਸਿਆਨੇ ਵੀ ਡੁਬ ਗਏ ਉਕਤਿ ਜੁਗਤਿ ਵਾਲੇ ॥ ੪ ॥ ੪ ॥

ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ ॥ ਭਾਉ ਭਗਤਿ ਸਿਉ ਕਾਜੁ ਨ ਕਛੂਐ ਮੇਰੋ ਕਾਮੁ ਦੀਵਾਨ ॥ ੧ ॥ ਰਾਮੁ ਬਿਸਾਰਿਓ ਹੈ ਅਭਿਮਾਨਿ ॥ ਕਨਿਕ ਕਾਮਨੀ ਮਹਾ ਸੁੰਦਰੀ ਪੇਖਿ ਪੇਖਿ ਸਚੁ ਮਾਨਿ ॥ ੧ ॥ ਰਹਾਉ ॥ ਲਾਲਚ ਝੂਠ ਬਿਕਾਰ ਮਹਾ ਮਦ ਇਹ ਬਿਧਿ ਅਉਧ ਬਿਹਾਨਿ ॥ ਕਹਿ ਕਬੀਰ ਅੰਤਿ ਕੀ

**ਬੇਰ ਆਇ ਲਾਗੋ ਕਾਲੁ ਨਿਦਾਨਿ ॥ ੨॥ ੫॥**

ਟੇਢੀ ਪੱਗਬੰਨ੍ਹ ਲਈ ਟੇਢੇ ਹੋਕੇ ਚਲਨ ਲਗੇ ਬੀਰੇ ਖਾਨ ਖਾਨ ਬੀਰ ਪ੍ਰਤੀਤ ਹੋਨੇ ਲਗੇ ਵਾ ਪਾਨ ਬੀੜੇ ਖਾਨ ਲਗੇ ਭਾਉ ਭਗਤਿ ਪ੍ਰੇਮਾ ਭਗਤੀ ਸਾਥ ਤੇ ਕੁਛ ਵੀ ਕੰਮ ਨਹੀਂ ਹੈ ਜੇ ਕੋਈ ਕਹੈ ਚਲ ਸਤਿਸੰਗ ਮੈਂ ਤਾਂ ਅਗੋਂ ਕਹੇ ਮੇਰਾ ਕੰਮ ਅਜ ਦੀਬਾਨ ਕਚਹਿਰੀ ਵਿਚ ਹੈ ਵਾ ਮੇਰਾ ਤੇਰਾ ਕੰਮ ਬਾਵਲਿਆਂ ਕਾ ਹੈ ॥ ੧ ॥

ਰਾਮ ਨਾਮ ਕੋ ਬਿਸਾਰ ਦੀਆ ਹੈ ਅਭਮਾਨੀ ਨੇ ਕਨਿਕ ਸੁਵਰਣ ਕੇ ਭੂਖਨ ਤੇ ਕਾਮਨੀ ਜੋ ਅਤੀ ਸੁੰਦਰੀ ਹੈ ਤਿਸ ਕੋ ਦੇਖ ਦੇਖ ਕੇ ਸਚ ਨਾਮ ਸੁਖਮਨ ਰਹਿਆ ਹੈ॥ ਰਃ ॥ ਪਦਾ- ਰਥੋਂ ਕੇ ਲਾਲਚ ਸੇ ਝੂਠ ਬੋਲਨਾ ਬਿਕਾਰ ਕਰਮ ਮਹਾਂ ਮਦ ਵਡਾ ਹੰਕਾਰ ਇਨ ਬਿਧੀ ਮੈਂ ਲਗੇ ਅਵਸਥਾ ਵਿਹਾਇ ਗਈ ਕਬੀਰ ਜੀ ਕਹੈਂ ਅੰਤ ਕੇ ਸਮੇਂ ਆ ਕਰ ਕਾਲ ਮਾਰਨ ਲਾਗੋ ਨਿਦਾਨ ਮੂਰਖਾਂ ਕੋ ॥ ੨ ॥ ੫ ॥

**ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ ॥ ਇਤਨਕੁ ਖਟੀਆ ਗਠੀਆ ਮਟੀਆ ਸੰਗਿ ਨ ਕਛੁ ਲੈ ਜਾਇ ॥ ॥ ੧ ਰਹਾਉ ॥ ਦੇਹਰੀ ਬੈਠੀ ਮਿਹਰੀ ਰੋਵੈ ਦੁਆਰੈ ਲਉ ਸੰਗਿ ਮਾਇ ॥ ਮਰਹਟ ਲਗਿ ਸਭੁ ਲੋਗੁ ਕੁਟੰਬੁ ਮਿਲਿ ਹੰਸੁ ਇਕੇਲਾ ਜਾਇ ॥ ੧ ॥ ਵੈ ਸੁਤ ਵੈ ਬਿਤ ਵੈ ਪੁਰ ਪਾਟਨ ਬਹੁਰਿ ਨ**

## ਦੇਖੈ ਆਇ। ਕਹਤੁ ਕਬੀਰੁ ਰਾਮ ਕੀ ਨ ਸਿਮਰਹੁ ਜਨਮੁ ਅਕਾਰਥ ਜਾਇ॥ ੨॥ ੬ ॥

ਰਜੋਗੁਣੀ ਕੀ ਬਾਤ ਕਹੈਂ ਚਾਰ ਦਿਨ ਥੋੜੇ ਦਿਨ ਅਪਨੀ ਨੌਬਤ ਹੁਕਮ ਹਾਸਲ ਬਜਾ ਕਰ ਚਲੇ ਗਏ ਹੁਕਮ, ਇਤਨੀ ਖਟੀ ਰੋਜ ਕੀ ਆਂਵਦੀ ਸੀ ਦਸ ਰੁਪਯੇ ਇਤਨੀ ਮਾਇਆ ਗੰਢ ਵਿਚ ਬੰਧੀ ਹੈ ਦਸ ਪੰਜ ਹਜਾਰ ਇਤਨੇ ਮਿਟੀ ਵਿਚ ਦਬੇ ਹੈਂ॥ ਕਿੰਬਾ ਖਟੀਆ ਮੰਜੇ ਨਿਵਾਰੀ ਪਲੰਘ ਸੇਜਾਂ ਵਾਲੇ ਗਠੀਆਂ ਝੂਰਕੇ ਹੈਂ ਕਈ ਤੁਰਾਂ ਬਸਤਰੋਂ ਕੇ (ਮਟੀਆਂ) ਮਟੀ ਜਮੀਨ ਹੈ ਜਗੀਰ ਦੀ ਬਹੁਤੀ ਪਰੰਤੂ ਸਾਥ ਕੁਛ ਵੀ ਨਹੀਂ ਲੈ ਜਾਂਦਾ॥ ਰਃ॥ ਦੇਹਰੀ ਦਲੀਜ ਘਰ ਕੀ ਪਰ ਮੇਹਰੀ ਇਸਤ੍ਰੀ ਰੋਂਦੀ ਹੈ, ਸ਼ਹਿਰ ਕੇ ਦਰਵਜੇ ਤੱਕ ਮਾਤਾ ਸਾਥ ਜਾਂਦੀ ਹੈ ਪੂਰਬ ਕੀ ਚਾਲ ਹੈ, ਮਰਹਟ ਨਾਮ ਮਸਾਣ ਭੂਮੀ ਤਕ ਸਭ ਕੁਟੰਬ ਕੇ ਲੋਗ ਮਿਲ ਕੇ ਜਾਂਦੇ ਹੈਂ ਉਸ ਸੇ ਆਗੇ ਹੰਸ ਜੀਵ ਅਕੇਲਾ ਹੀ ਜਾਂਦਾ ਹੈ ਪਰਲੋਕ ਤਕ॥ ੧॥

ਵੈ ਪੂਰਬਲੇ ਜੋ ਪੁਤ੍ਰ ਹੈਂ ਜਿਨਾਂ ਕੇ ਲੀਏ ਸ਼ਰਮ ਕਰਦਾ ਸੀ ਵੈ ਧਿਰ ਧਨ ਜੋ ਛਲ ਵਲ ਕਰਕੇ ਕਠਾ ਕੀਤਾ ਸੀ ਵੈ ਪੁਰ ਨਗਰ ਪਾਟਨ ਸ਼ਹਿਰ ਵਾ ਪਾਟਨ ਬਸਤ੍ਰਾਂ ਕੋ ਬਹੁੜੇ ਆ ਕੇ ਨਹੀਂ ਦੇਖਦਾ ਕਬੀਰ ਜੀ ਕਹੈਂ ਹੇ ਜੀਵ ਰਾਮ ਨਾਮ ਕਿਉਂ ਨਹੀਂ ਸਿਮਰਦਾ ਜਨਮ ਨਿਸਫਲ ਗੁਜਰਦਾ ਜਾਂਦਾ ਹੈ॥ ੨ ॥ ੬ ॥



ਰਾਗੁ ਕੇਦਾਰਾ ਬਾਣੀ ਰਵਿਦਾਸਿ ਜੀਉ ਕੀ

੧ ੴ ਸਤਿਗੁਰਪ੍ਰਸਾਦਿ ॥

ਖਟੁ ਕਰਮ ਕੁਲ ਸੰਜੁਗਤੁ ਹੈ ਹਰਿਭਗਤਿ ਹਿਰਦੈ ਨਾਹਿ ॥ ਚਰਨਾਰ ਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥ ੧ ॥ ਰੇ ਚਿਤ ਚੇਤਿ ਚੇਤ ਅਚੇਤ । ਕਾਹੇ ਨ ਬਾਲ ਮੀਕਹਿ ਦੇਖ ॥ ਕਿਸੁ ਜਾਤਿ ਤੇ ਕਿਹ ਪਦਹਿ ਅਮ- ਰਿਓ ਰਾਮ ਭਗਤਿ ਬਿਸੇਖ ॥ ਰਹਾਉ ॥ ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥ ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ ॥ ੨ ॥ ਅਜਾ ਮਲੁ ਪਿੰਗਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸ ॥ ਐਸੇ ਦੁਰਮਤਿ ਨਿਸਤਰੇ ਤੂੰ ਕਿਉ ਨ ਤਰਹਿ ਰਵਿਦਾਸ ॥ ੩ ॥ ੧ ॥

ਨਾਮ ਕੀ ਵਸ਼ੇਸ਼ਤਾ ਸਭ ਤੇ ਕਹਿਤੇ ਹੈਂ ਰਵਿਦਾਸ ਜੀ, ਜੋ ਪੁਰਸ਼ ਖਟ ਕਰਮ ਮੈਂ ਸੰਧਯਾ ਸਨਾਨ ਜਪ ਹੋਮ ਦੇਵ ਅਰਚਾ ਅਥਿਤ ਪੂਜਾ ਇਨ ਕੇ ਸਹਤ ਹੈ ਤੇ ਹਰੀ ਕੀ ਪ੍ਰੇਮਾ

ਭਗਤੀ ਰਿਦੇ ਮੇਂ ਨਹੀਂ ਹੈ ਨਾ ਪ੍ਰਮੇਸ਼ਰ ਗੁਰਾਂ ਕੇ ਚਰਨ ਕਮਲੋਂ ਕੀ ਕਥਾ ਚੰਗੀ ਲਗਤੀ ਹੈ, ਤਾਂਤੇ ਐਸੇ ਜਾਨੀਏਂ ਉਸ ਕੋ ਕਿ ਸੁਪਚ ਤੁਲ ਸਮਾਨ,ਸਮਾਨ ਸੁਪਚ ਚੰਡਾਲ ਜੋ ਬੰਦਗੀ ਨਾ ਸੱਟਨ ਸਮਾਨ ਹੋਤੇ ਹੈਂ ਜੋ ਮੈਲਾ ਸਟਨ ਵਾਲੇ ਤਿਨ ਕੇ ਤੁਲ ਹੈਂ ਵਾ ਤੁਲ ਵੀਚਾਰੀਏ ਤਾਂ ਸੁਪਚ ਕੇ ਸਮਾਨ ਹੈਂ ਸੋ॥ ੧ ॥

ਹੇ ਚਿਤ ਚੇਤਨੇ ਸੇ ਅਚੇਤ ਤੂੰ ਪ੍ਰਮੇਸ਼ਰ ਕੋ ਚੇਤ ਕਿਸ ਵਾਸਤੇ ਕਿਉਂ ਨਹੀਂ ਤੂੰ ਬਾਲ ਮੀਕ ਚੰਡਾਲ ਵੱਲ ਦੇਖਦਾ ਕਿ ਜਾਤੀ ਚੰਡਾਲ ਥੀ ਕਿਸ ਪਦਵੀ ਕੋ ਪ੍ਰਾਪਤੀ ਭਇਆ। ਕਿ ਜੱਗ ਪਾਂਡਵਾਂ ਕਾ ਤਾਂ ਪੂਰਨ ਭਇਆ ਜੋ ਬਾਲਮੀਕ ਨੇ ਭੋਜਨ ਕੀਆ ਤਾਂ ਸੰਖ ਬਜਾ,ਕ੍ਰਿਸ਼ਨ ਜੀ ਕਹਿਨੇ ਲਗੇ ਧਰਮ ਪੁਤ੍ਰ ਜੋ ਤੇਰਾ ਭਾਈ ਹੈ ਅੰਗ ਮੇਂ ਭਰ ਲੈ ਰਾਮ ਜੀ ਕੀ ਭਗਤੀ ਕੀ ਵਿਸ਼ੇਸ਼ਤਾ ਹੈ ॥ ਰਹ॥ ਕੂਕਰੋਂ ਕਾ ਸ਼ਤ੍ਰ ਥਾ ਮਾਰਨ ਵਾਲਾ ਪਤਲ ਜੂਠੀ ਕੁਤੇ ਕੀ ਖੋਸੈ ਲੇਨੀ ਤਾਂ ਸ਼ਤ੍ਰ ਥਾ ਅਜਾਤਿ ਨੀਚ ਜਾਤਿ ਥਾ ਸਭ ਤੇ ਕ੍ਰਿਸ਼ਨ ਜੀ ਪ੍ਰੇਮੁੱ ਕਰਤੇ ਭਏ,ਇਕ ਲੋਕ ਨੇ ਕੀਹ ਸਲ੍ਹਾਨਾ ਹੈ ਤਿੰਨੋਂ ਲੋਕੋਂ ਮੈਂ ਜਸ ਫੈਲ ਗਿਆ ਬਾਲਮੀਕ ਕਾ ॥੨ ॥

ਅਜਾਮਲ ਪਾਪੀ ਪਿੰਗਲਾ ਵੇਸਵਾ ਲੁਭਤ ਫੰਧਕ ਕੁੰਚਰ ਹਾਥੀ ਜੋ ਕੁਛ ਭਜਨ ਕੋ ਨਹੀਂ ਸੀ ਜਾਨਦਾ ਸੋ ਭੀ ਨਾਰਾਇਨ ਨਾਮ ਕਹਿ ਕਰ ਗਏ ਹਰੀ ਕੇ ਪਾਸ,ਐਸੇ ਐਸੇ ਦੁਰਮਤਿ ਤਰ ਗਏ ਸਥੂਲ ਬੁਧਿ ਵਾਲੇ ਪਸ਼ੂ ਤੇ ਨੀਚ ਚੰਡਾਲਾਦਿਕ ਤੇ ਜੇ ਪ੍ਰਮੇਸ਼ਰ ਪ੍ਰਾਇਨ ਹੋਵੇਂਗਾ ਤਾਂ ਤੂੰ ਨਾ

ਭਰੇਂਗਾ? ਰਵਿਦਾਸ ਜੀ ਕਹੈਂ ਉਨਾਂ ਸੇ ਤੇਰਾ ਉਧਾਰ ਨਾ ਹੋਵੇਗਾ?॥ ੩॥ ੧॥

ਭੈਰਉ ਬਾਣੀ ਭਗਤਾਂ ਕੀ ਕਬੀਰ ਜੀਉ ਘਰੁ ੧

ੴ ਸਤਿਗੁਰਪ੍ਰਸਾਦਿ ॥

ਇਹੁ ਧਨੁ ਮੇਰੇ ਹਰਿ ਕੋ ਨਾਉ ॥ ਗਾਂਠਿ ਨ ਬਾਧਉ ਬੇਚਿ ਨ ਖਾਉ ॥ ੧ ॥ ਰਹਾਉ ॥ਨਾਉ ਮੇਰੇ ਖੇਤੀ ਨਾਉ ਮੇਰੇ ਬਾਰੀ। ਭਗਤਿ ਕਰਉ ਜਨੁ ਸਰਨਿ ਤੁਮਾਰੀ ॥ ੧ ॥ ਨਾਉ ਮੇਰੇ ਮਾਇਆ ਨਾਉ ਮੇਰੇ ਪੂੰਜੀ॥ ਤੁਮਹਿ ਛੋਡਿ ਜਾਨਉ ਨਹੀ ਦੂਜੀ ॥ ੨ ॥ ਨਾਉ ਮੇਰੇ ਬੰਧਿਪ ਨਾਉ ਮੇਰੇ ਭਾਈ। ਨਾਉ ਮੇਰੇ ਸੰਗਿ ਅੰਤਿ ਹੋਇ ਸਖਾਈ ॥ ੩ ॥ ਮਾਇਆ ਮਹਿ ਜਿਸੁ ਰਖੈ ਉਦਾਸੁ॥ ਕਹਿ ਕਬੀਰ ਹਉ ਤਾ ਕੋ ਦਾਸੁ ॥ ੪ ॥ ੧ ॥

ੴ ਸਤਿਗੁਰਪ੍ਰਸਾਦਿ॥

ਭੈਰਉ ਰਾਗ ਮੈਂ ਸਰਬੰਸ ਨਾਮ ਕੋ ਨਿਰੂਪਣ ਕਰਤੇ

ਹੈਂ, ਕਿਸੀ ਨੇ ਕਹਾ ਕੁਛ ਵਸਤੂ ਕਠੀ ਕਰ ਲਵੋ ਕੰਮ ਆਵੇਗੀ ਤਿਸਕੋ ਕਹੈਂ ਹੇ ਪੁਰਸ਼ ਸਦਾ ਧਨ ਮੇਰੇ ਕੋ ਹਰੀ ਕਾ ਨਾਮ ਹੀ ਪ੍ਰਾਪਤਿ ਹੂਆ, ਪ੍ਰੰਤੂ ਇਸ ਧਨ ਕੋ ਕੋਈ ਤਾਂ ਗੰਢ ਬੰਨ੍ਹ ਛਡਦੇ ਹੈਂ ਕਈ ਬੇਚਦੇ ਹੈ ਸੋ ਅਧਕਾਰੀ ਕੋ ਦੇ ਦੇਂਦੇ ਹਾਂ, ਨਾ ਦੇਨਾ ਗੰਠ ਹੈ। ਰੋਟੀ ਬਦਲੇ ਨਾਮ ਸੁਣਾਕੇ ਪ੍ਰਸ਼ਾਦ ਛਕ ਲੈਣਾ ਏਹ ਬੇਚਨਾਂ ਨਹੀਂ ਕਰਦੇ ॥ ਰ੪ ॥ ਨਾਮ ਹੀ ਮੇਰੇ ਕੋ ਖੇਤੀ ਹੈ, ਨਾਮ ਹੀ ਹਮਾਰੇ ਕੋ ਬਾਰੀ ਬਗੀਚੀ ਜੈਸੇ ਸੁਖ ਦੇਤਾ ਹੈ ਤੁਮਾਰੇ ਜਨਾਂ ਕੀ ਸਰਨ ਲੈ ਕੇ ਭਗਤੀ ਕਰਤੇ ਹੈਂ ॥ ੧ ॥

ਨਾਮ ਹੀ ਮੇਰੇ ਗ੍ਰਹਿ ਮੈਂ ਮਾਇਆ ਹੈ ਅਰ ਨਾਮ ਕੀ ਹੀ ਪੂੰਜੀ ਹਮਾਰੇ ਕੋ ਮਿਲੀ ਹੈ,ਤੁਮਾਰੇ ਕੋ ਤਯਾਗ ਕੇ ਦੂਜੀ ਬਾਤ ਕੋ ਵੀ ਨਹੀਂ ਜਾਨਤੇ ॥ ੨ ॥

ਨਾਮ ਹੀ ਭਗਵੰਤ ਕਾ ਬੰਧਪ ਸਬੰਧੀ ਹੈ ਨਾਮ ਸਕਾ ਭਾਈ ਹੈ ਨਾਮ ਹੀ ਅੰਤ ਕਾਲ ਕੋ ਸਾਥ ਹੋ ਕੇ ਸਹਾਈ ਹੋਵੇਗਾ ॥ ੩ ॥

ਜਿਸ ਨੇ ਹਮਾਰੇ ਕੋ ਮਾਇਆ ਵਿਚ ਉਦਾਸ ਰਖਯਾ ਹੈ ਕਬੀਰ ਜੀ ਕਹੈਂ ਮੈਂ ਤਿਸਕਾ ਦਾਸ ਹਾਂ ਵਾ ਜਿਸਕੋ ਮਾਇਆ ਤੇ ਉਦਾਸ ਰਖੇ ਮੈਂ ਤਿਸਕਾ ਦਾਸ ਹਾਂ ॥ ੪ ॥ ੧ ॥

**ਨਾਂਗੇ ਆਵਨੁ ਨਾਂਗੇ ਜਾਨਾ ॥ ਕੋਇ ਨ ਰਹਿ ਹੈ ਰਾਜਾ ਰਾਨਾ ॥੧॥ ਰਾਮੁ ਰਾਜਾ ਨਉ ਨਿਧਿ ਮੇਰੈ ॥ ਸੰਪੈ ਹੇਤੁ ਕਲਤੁ ਧਨੁ ਤੇਰੈ**

॥ ੧ ॥ ਰਹਾਉ ॥ ਆਵਤ ਸੰਗ ਨ ਜਾਤ ਸੰਗਾਤੀ ॥ ਕਹਾਂ ਭਇਓ ਦਰ ਬਾਂਧੇ ਹਾਥੀ ॥ ੨ ॥ ਲੰਕਾ ਗਢੁ ਸੋਨੇ ਕਾ ਭਇਆ ॥ ਮੂਰਖੁ ਰਾਵਨੁ ਕਿਆ ਲੇ ਗਇਆ ॥ ੩ ॥ ਕਹਿ ਕਬੀਰ ਕਿਛੁ ਗੁਨੁ ਬੀਚਾਰਿ । ਚਲੇ ਜੁਆਰੀ ਦੁਇ ਹਥ ਝਾਰਿ ॥ ੪ ॥ ॥

ਕੋਈ ਰਾਜਾ ਆਇ ਕਰ ਕਹਨੇ ਲਗਾ ਕੁਛ ਧਨ ਪਦਾ-ਰਥ ਆਪ ਗ੍ਰਹਿਨ ਕਰੋ ਤਿਸ ਕੋ ਕਹਿਨੇ ਲਗੇ ਹੇ ਰਾਜਨ ਨੰਗਾ ਹੀ ਜੀਵ ਮਾਤਾ ਕੇ ਉਦਰ ਵਿਚੋਂ ਬਾਹਰ ਆਵਤਾ ਹੈ ਅਰ ਅੰਤ ਕੋ ਭੀ ਨੰਗੇ ਹੀ ਜਾਨਾਂ ਹੋਵੇਗਾ, ਨਾ ਰਾਜਾ ਰਹਿਨਾ ਪਾਵਤਾ ਹੈ ਨਾ ਰਾਣਾ ਛੋਟਾ ਰਾਜਾ ਵਾ ਰੱਯਤ ਵੀ ਨਹੀਂ ਰੈਹਤੀ ॥ ੧ ॥

ਰਾਮ ਹੀ ਹੇ ਰਾਜਾ ਮੇਰੇ ਘਰ ਮੈਂ ਨੌ ਰਾਜਨ ! ਨਿਧੀ ਹੈ, ਤੇਰੇ ਕੋ ਸੰਪਤਾ ਹਾਥੀ ਘੋੜਾ ਕਲਤਿ ਇਸਤ੍ਰੀ ਇਨ ਮੈਂ ਹੇਤ ਹੈ ॥ ਰਃ ॥ ਪ੍ਰਤੂ ਦੇਖ ਆਵਨ ਕੇ ਸਮੇਂ ਵੀ ਇਹ ਤੇਰੇ ਨਾਲ ਨਹੀਂ ਥੇ, ਨਾ ਜਾਨ ਕੇ ਵਖਤ ਮੈਂ ਤੇਰੇ ਸਾਥ ਜਾਨਗੇ, ਕਿਆ ਭਇਆ ਜੇ ਦਰਵਾਜੇ ਅਗੇ ਹਾਥੀ ਬੰਨ੍ਹ ਲਏ ਤਾਂ, ਤੈਂਨੇ ਦੋ ਚਾਰ ਦਸ ਬੰਧੇ ਹੋਨਗੇ ਪਰ ਦੇਖ ਲੰਕਾ ਕਾ ਗੜ੍ਹ ਸਾਰਾ ਸੋਨੇ ਕਾ ਥਾ, ਚੌਦਾਂ ਛਤ ਅਟਾਰੀ ਰਾਵਨ ਸੋਨੇ ਕੀ ਥੀ ਬ੍ਰਿਧ ਰਾਮਾਇਣ ਮੈਂ ਲਿਖਾ ਹੈ ਮੂਰਖ ਪੂਨਾ ਕਰ ਲੈ ਆਇਆ ਰਾਮ ਜੀ ਕੀ ਬਿਅਦਬੀ ਕੀਤੀ, ਅੰਤ ਕੋ ਰਾਵਨ ਕਿਆ ਲੈ ਗਿਆ

ਰੱਤੀ ਸੋਨਾ ਰਾਵਨ ਕੇ ਮੁਖ ਮੈਂ ਪੰਚ ਰਤਨ ਪਾਵਨ ਕੋ ਨਾ ਮਿਲਾ, ਰਾਮ ਜੀ ਕਹੈਂ ਬਾਹਮਨ ਕੇ ਧਨ ਕੋ ਹਾਥ ਨਹੀਂ ਲਾਵਨਾ ਭਬੀਖਨ ਕਹੇ ਰਾਮ ਜੀ ਕੀ ਹੈ, ਲੰਕਾ ਮੈਂ ਹੁਕਮ ਬਿਨਾਂ ਕੈਸੇ ਲੈ ਆਵਾਂ ਰਾਵਨ ਪਹਲੇ ਹੀ ਗਯਾ ਵਾ ਸੋਨਾ ਮੁਖ ਮੈਂ ਪਾਵਨ ਕੋ ਨਾ ਮਿਲਾ ਰਾਵਨ ਕੋ ਜਿਸਕਾ ਸ਼ਹਿਰ ਸੋਨੇ ਕਾ ਥਾ ਕਿੰਬਾ ਰਾਵਨ ਮੂਰਖ ਨਹੀਂ ਬਨਤਾ, ਮੋਖ ਵਾਸਤੇ ਰਾਮ ਜੀ ਸੇ ਵਿਗਾੜੀ ਥੀ ਏਦੋਂ ਚਾਰੋਂ ਕਾ ਟੀਕਾ ਕਰਾ ਹੈ, ਐਸੇ ਅਰਥ ਕਰਨਾਂ। ਹੇ ਮੂਰਖ ਰਾਵਨ ਕਿਆ ਲੈ ਗਯਾ ਤੇ ਤੂੰ ਕੀ ਲੈ ਜਾਏਂਗਾ ਕਬੀਰ ਜੀ ਕਹੈਂ ਕੁਛ ਉਤਮ ਗੁਨ ਕੋ ਵਿਚਾਰ ਨਹੀਂ ਤਾਂ ਹੇ ਜਵਾਰੀ ਦੋਨੋਂ ਹਥ ਝਾੜਕੇ ਚਲਾ ਜਾਏਂਗਾ, ਵਾ ਦੋਨੋਂ ਹਥ ਇੰਦ੍ਰੇ ਝਾੜਕੇ ਵਾ ਦੋਨੋਂ ਹਥ ਝਾੜਦਾ ਝਾੜਦਾ ਚਲਾ ਜਾਏਂਗਾ ॥੪॥੨॥

**ਮੈਲਾ ਬ੍ਰਹਮਾ ਮੈਲਾ ਇੰਦੁ ॥ ਰਵਿ ਮੈਲਾ ਮੈਲਾ ਹੈ ਚੰਦੁ ॥੧॥ ਮੈਲਾ ਮਲਤਾ ਇਹੁ ਸੰਸਾਰੁ ॥ ਇਕੁ ਹਰਿ ਨਿਰਮਲੁ ਜਾਕਾ ਅੰਤੁ ਨ ਪਾਰ ॥੧॥ ਰਹਾਉ ॥ ਮੈਲੇ ਬ੍ਰਹਮੰਡਾ ਇਕੈ ਈਸ ॥ ਮੈਲੇ ਨਿਸਿ ਬਾਸੁਰ ਦਿਨ ਤੀਸ ॥੨॥ ਮੈਲਾ ਮੋਤੀ ਮੈਲਾ ਹੀਰੁ ॥ ਮੈਲਾ ਪਉਨੁ ਪਾਵਕੁ ਅਰੁ ਨੀਰੁ ॥੩॥ ਮੈਲੇ ਸਿਵ ਸੰਕਰ ਮਹੇਸ ॥ ਮੈਲੇ ਸਿਧ ਸਾਧਿਕ ਅਰ ਭੇਖ ॥੪॥**

ਮੈਲੇ ਜੋਗੀ ਜੰਗਮ ਜਟਾ ਸਹੇਤਿ ॥ ਮੈਲੀ ਕਾਇਆ ਹੰਸ ਸਮੇਤਿ ॥ ੫ ॥ ਕਹਿ ਕਬੀਰ ਤੇ ਜਨ ਪਰਵਾਨ ॥ ਨਿਰਮਲ ਤੇ ਜੋ ਰਾਮਹਿ ਜਾਨਿ ॥ ੬ ॥ ੭ ॥

ਸਭ ਕਿਛੁ ਮੈਲ ਹੈ ਹਰੀ ਕੇ ਨਾਮ ਬਿਨ ਸਭ ਕੋ ਮੈਲਾ ਕਹਤੇ ਹੈਂ ਬ੍ਰਹਮਾ ਮੈਲਾ ਹੈ ਰਜੋ ਗੁਣ ਕਰ, ਇੰਦ ਇੰਦ੍ਰ ਤਾਂ ਮੈਲਾ ਕਾ ਘਰ ਹੈ, ਹਜ਼ਾਰ ਦੋਸੋਂ ਕਰ ਰਵਿ ਸੂਰਜ ਮੈਲਾ ਹੈ ਖ੍ਰਾਦ ਚੜ੍ਹਾ ਥਾ ਵਿਸ਼ਕਰਮਾ ਕੀ ਧੀ ਨੇ ਕਹਾ ਪਿਤਾ ਕੋ ਸੂਰਜ ਕੋ ਸਾਫ ਕਰੋ ਜੀ ਤਾਂ ਵਿਸਕਰਮਾਂ ਨੇ ਸਾਫ ਕੀਤਾ ਗ੍ਰਾਟ ਤੇ ਚੰਦ੍ਰਮਾਂ ਕੋ ਕਈ ਕਈ ਕਲੰਕ ਕਈ ਰੋਗ ਆਦਿ ਲੈਕੇ ਲੱਗੇ ॥ ੧ ॥

ਮੈਲ ਪਾਪੋਂ ਕੀਆਂ ਕਰਤੂਤਾਂ ਕਰਕੇ ਮਲੀਨ ਹੋ ਰਹਿਆ ਹੈ ਸੰਸਾਰ, ਇਕ ਹਰੀ ਸ਼ੁਧ ਹੈ ਜਿਸ ਕਾ ਅੰਤ ਉਰਾਰ ਪਾਰ ਕਾ ਨਹੀਂ ਪਾਇਆ ਜਾਤਾ ॥ ਰਹ ॥ ਮੈਲੇ ਹੈਂ ਬ੍ਰਹਮੰਡ ਕਈ ਕਿਤਨੇਂ ਹੀ ਵਾ ਬ੍ਰਹਮੰਡੋਂ ਕੇ ਈਸ਼ਰ ਮੈਲੇ ਹੈਂ ਨਿਸ ਰਾਤ੍ਰ ਬਾਸਰ ਦਿਨ ਤੀਸ ਦਿਨ ਮਹੀਨੇ ਉਤਪਤੀ ਨਾਸ ਵਾਲੇ ਹੈਂ ਮੈਲੇ ॥ ੨ ॥

ਮੋਤੀ ਮੈਲਾ ਹੈ ਅਰ ਹੀਰਾ ਵੀ ਮੈਲਾ ਮਾਇਕੀ ਹੋਣੇ ਕਰਕੇ ਪਵਨ ਉਣੰਜਾ ਪ੍ਰਕਾਰ ਕੀ ਪਾਵਕ ਅਗਨੀ ਹੰਕਾਰ ਸੇ ਜਲ ਖਾਰੀ ਹੋਣੇ ਕਰ ਸਭ ਹੀ ਮੈਲੇ ਹੈਂ ਕਈ ਤਰਾਂ ਕੇ ਜੀਵ ਉਤਪਤੀ ਨਾਸ ਹੋਤੇ ਹੈਂ ਅਗਨੀ ਜਲ ਪਵਨ ਮੇਂ ਤਾਂ ਮੈਲ ਹੈ ॥ ੩ ॥

ਮੈਲੇ ਸ਼ਿਵ ਸੰਕ੍ਰਾ ਮਹੇਸ ਤਿੰਨ ਹੈਂ ਅਠ ਉਤੋਂ ਹੋਰ ਆਏ ਸਾਰੇ ਹੀ ਮੈਲੇ ਹੈਂ ਰੁਦ੍ਰ ੧੧ ਹੀ॥ ਮਨ੍ਹੂ ੧ ਮਨਜ ੨ ਸ਼ਿਵੜ ਅਪ੍ਰ ੪ ਕ੍ਰਿਤ ਧੁਜ ੫ ਮਹੇਸ਼ ੬ ਭਵ ੭ ਰੁਦ੍ਰ ੮ ਉਗ੍ਰੇਤ ੯ ਸਾਭਦੇਵ ੧੦ ਕਾਲ ੧੧, ਸਿਧ ਚੌਰਾਸੀ ਸਾਧਕ ਸਾਧਨਾਂ ਵਾਲੇ ਭੇਖ ਜਿਤਨੇ ਹੈਂ ਮਾਇਆ ਮੈਲ ਹੈ ਸਭ ਕੋ ਲਗੀ ਹੋਈ॥ ੪॥

ਜੋਗੀ ਜਟਾ ਕੇ ਸਮੇਤ ਜੰਗਮ ਟੱਲੀ ਖੜਕਾਣੇ ਵਾਲੇ ਸਭ ਮੈਲੇ ਹੈਂ ਨਾਮ ਬਿਨਾਂ ਕਾਇਆਂ ਦੇਹ ਹੰਸ ਜੀਵ ਕੇ ਸਮੇਤ ਹੀ ਮੈਲੀ ਹੈ ਸਰੂਪ ਗਜਾਤ ਬਿਨਾ॥ ੫॥

ਕਬੀਰ ਜੀ ਕਹੈਂ ਤੇ ਨਿਰਮਲ ਹੋਕੇ ਪ੍ਰਮਾਨੀਕ ਹੋਏ ਹੈਂ ਤੇ ਤਿਸ ਰਾਮ ਕੋ ਜਿਨਾਂ ਨੇ ਅਪਨਾ ਸਰੂਪ ਕਰਕੇ ਜਾਨਿਆਂ ਹੈ॥ ੬॥ ੩॥

ਮਨ ਕਰਿ ਮਕਾ ਕਿਬਲਾ ਕਰਿ ਦੇਹੀ॥ ਬੋਲਨ ਹਾਰੁ ਪਰਮ ਗੁਰੁ ਏਹੀ॥ ੧॥ ਕਹੁ ਰੇ ਮੁਲਾਂ ਬਾਂਗ ਨਿਵਾਜ॥ ਏਕ ਮਸੀਤਿ ਦਸੇ ਦਰਵਾਜ॥ ੧॥ ਰਹਾਉ॥ ਮਿਸਿਮਿਲਿ ਤਾਮਸੁ ਭਰਮੁ ਕਦੂਰੀ॥ ਭਾਖਿ ਲੇ ਪੰਚੈ ਹੋਇ ਸਬੂਰੀ॥੨॥ ਹਿੰਦੂ ਤੁਰਕ ਕਾ ਸਾਹਿਬੁ ਏਕ॥ ਕਹ ਕਰੈ ਮੁਲਾ ਕਹ ਕਰੇ ਸੇਖ॥੩॥ ਕਹਿ ਕਬੀਰ ਹਉ ਭਇਆ ਦਿਵਾਨਾ॥ ਮੁਸਿ ਮੁਸਿ ਮਨੂਆ

ਸਹਿਜ ਸਮਾਨਾ ॥ ੪ ॥ ੪ ॥

ਕੋਈ ਮੁਲਾਂ ਕਬੀਰ ਜੀ ਕੋ ਕਹਿਨੇ ਲਗਾ ਮੱਕੇ ਮੇਂ ਇਕ ਦਫਾ ਹੋਇ ਆਵੇ ਤਾਂ ਬਹੁਤ ਸਵਾਬ ਹੋਤਾ ਹੈ, ਤਿਸ ਕੋ ਕਬੀਰ ਜੀ ਕਹਿਨੇ ਲਗੇ ਹੇ ਮੁਲਾਂ! ਮਨ ਕਰ ਮੱਕਾ ਮਨ ਸ਼ੁਧ ਕਰਨਾ ਇਹੀ ਮੱਕਾ ਹੈ, ਦੇਹੀ ਜੋ ਸਥੂਲ ਹੈ ਇਸ ਕੋ ਕਿਬਲਾ ਨਾਮ ਚਾਰ ਦੀਵਾਰੀ ਕਾ ਹੈ ਰਖਿਆ ਕਰੇ ਮਨ ਕੋ ਖੋਟੇ ਮਾਰਗ ਤੇ ਰਖੇ ਸ਼ੁਧ ਕਰ ਜੋ ਬੋਲਤਾ ਹੈ ਵਿਚ ਇਸਕੇ ਇਹੀ ਪਰਮ ਗੁਰ ਚੇਤਨ ਹੈ ॥ ੧ ॥

ਕਹੁ ਹੇ ਮੁਲਾਂ! ਬਾਂਗ ਕਿਸਕੋ ਕਹੀਤਾ ਹੈ? ਅਰ ਨਿਵਾਜ ਕੌਨ ਹੈ? ਬਾਗ ਨਾਮ ਕਾ ਉਚਾਰਨਾ ਬਾਂਗ ਹੈ ਨਿੰਮ੍ਰਤਾ ਕਰਨੀ ਨਿਮਾਜ ਹੈ, ਏਕ ਮਸੀਤ ਹੈ ਦੇਹ ਦਸ ਦਰਵਾਜੇ ਇੰਦ੍ਰੇ ਹੈਂ ॥ਰਹਾ॥ ਬਿਸਮਿਲ ਤਾਮਸ ਤਮੋਂ ਗੁਨ ਕੋ ਬਿਸਮਿਲ ਹਲਾਲ ਕਰਨਾਂ ਚਾਹੀਏ, ਭਰਮ ਕੀ ਨਿਵਿਰਤੀ ਹੈ ਜੇਹੜੀ ਏਹ ਉਤੇ ਰੁਮਾਲ ਪਾਨਾਂ ਚਾਹੀਏ, ਕਦੂਰੀ ਨਾਮ ਰੁਮਾਲ ਪਾਇਆ ਭਾਖ ਲੈ ਪੰਚਾਂ ਕਾਮ ਕ੍ਰੋਧਾਦਕਾਂ ਸਬੂਰੀ ਸੰਤੋਖ ਹੋਇਗਾ ॥ ੨ ॥

ਹਿੰਦੂਆਂ ਤੇ ਤੁਰਕਾਂ ਕਾ ਸ਼ਾਹਬ ਮਾਲਕ ਏਕ ਹੈ ਕਿਆ ਕਰੇਗਾ ਮੁਲਾਂ ਤੇ ਸ਼ੇਖ ਨੇ ਕਿਆ ਕਰਨਾਂ ਹੈ ॥ ੩ ॥

ਕਬੀਰ ਜੀ ਕਹੈਂ ਮੈਂ ਦੀਵਾਨਾਂ ਮਸਤ ਹੋਂ ਰਿਹਾ ਹਾਂ ਮੁਸ ਮੁਸ ਮਸੀ ਮਸੀ ਕਰਕੇ ਮਨ ਸਹਿਜ ਮੈਂ ਸਮਾਇਆ ਹੈ ॥ ੪ ॥ ੪ ॥

ਗੰਗਾ ਕੇ ਸੰਗ ਸਲਿਤਾ ਬਿਗਰੀ ॥ ਸੋ

ਸੁਲਿਤਾ ਗੰਗਾ ਹੋਇ ਨਿਬਰੀ ॥ ੧ ॥ ਬਿਗ-
ਰਿਓ ਕਬੀਰਾ ਰਾਮ ਦੁਹਾਈ ॥ ਸਾਚੁ ਭਇਓ
ਅਨ ਕਤਹਿ ਨ ਜਾਈ ॥ ੧ ॥ਰਹਾਉ॥ ਚੰਦਨ
ਕੈ ਸੰਗਿ ਤਰਵਰੁ ਬਿਗਰਿਓ ॥ ਸੋ ਤਰਵਰੁ
ਚੰਦਨੁ ਹੋਇ ਨਿਬਰਿਓ ॥ ੨ ॥ ਪਾਰਸ ਕੈ
ਸੰਗ ਤਾਂਬਾ ਬਿਗਰਿਓ ॥ ਸੋ ਤਾਂਬਾ ਕੰਚਨੁ
ਹੋਇ ਨਿਬਰਿਓ ॥ ੩ ॥ ਸੰਤਨ ਸੰਗਿ ਕਬੀਰਾ
ਬਿਗਰਿਓ॥ ਸੋ ਕਬੀਰੁ ਰਾਮੈ ਹੋਇ ਨਿਬਰਿਓ
॥ ੪ ॥ ੫ ॥

ਇਕ ਸਮੇਂ ਲੋਕ ਕਠੇ ਹੋਕੇ ਕਹਿਣੇ ਲਗੇ ਕਿ ਕਬੀਰ ਬਿਗਰਗਇਓ ਹੈ,ਤਿਸ ਪਰ ਕਹਿਤੇ ਹੈਂ।ਜੋ ਨਦੀਆਂ ਗੰਗਾ ਕੇ ਸੰਗ ਬਿਗਰੀਆਂ ਅਪਨਾ ਨਦੀਪਣਾ ਛਡ ਦੀਆ ਹੈ ਸੋ ਸਲਤਾ ਨਦੀਆਂ ਗੰਗਾ ਕਾ ਰੂਪ ਹੋ ਚੁਕੀਆਂ ॥ ੧ ॥

ਇਸੀ ਤਰਾਂ ਕਬੀਰ ਵੀ ਬਿਗੜਿਆ ਹੈ ਪਰ ਬਿਗਰਕੇ ਕਿਧੇ ਗਿਆ ਹੈ ? ਸਾਚ ਸਰੂਪ ਹੀ ਹੋ ਚੁਕਾ, ਅਨ ਹੋਰ ਕਿਤੇ ਨਹੀਂ ਗਿਆ, ਜੈਸੇ ਜੋ ਤਰਵਰ ਬ੍ਰਿਛ ਚੰਦਨਕੇ ਸੰਗ ਬਿਗਰਾ ਹੈ ਸੋ ਤਰਵਰੁ ਚੰਦਨ ਹੀ ਹੂਆ ਨਿਬਰਿਓ ਪ੍ਰਾਪਤਿ ਹੂਆ ॥ ੨ ॥

ਜੈਸੇ ਪਾਰਸ ਕੇ ਸੰਗ ਤਾਂਬਾ ਬਿਗਰਿਆ ਸੋ ਤਾਂਬਾ ਕੰਚਨ ਕੇ ਸਰੂਪ ਕੋ ਪ੍ਰਾਪਤੀ ਹੋ ਚੁਕਾ ॥ ੩ ॥

ਇਸੀ ਤਰਾਂ ਸੰਤਾਂ ਕੇ ਸੰਗ ਕਰਕੇ ਕਬੀਰ ਜੀ ਬਿਗਰਿਆ, ਸੋ ਕਬੀਰ ਰਾਮ ਜੀ ਕੇ ਸਰੂਪ ਕੋ ਪ੍ਰਾਪਤੀ ਹੋ ਚੁਕਾ ॥ ੪ ॥ ੫ ॥

**ਮਾਥੇ ਤਿਲਕੁ ਹਥਿ ਮਾਲਾ ਬਾਨਾਂ॥ਲੋਗਨ ਰਾਮੁ ਖਿਲਉਨਾ ਜਾਨਾਂ ॥ ੧ ॥ ਜਉ ਹਉ ਬਉਰਾ ਤਉ ਰਾਮ ਤੋਰਾ ॥ ਲੋਗੁ ਮਰਮੁ ਕਹ ਜਾਨੈ ਮੋਰਾ ॥੧। ਰਹਾਉ ॥ਤੋਰਉ ਨ ਪਾਤੀ ਪੂਜਉ ਨ ਦੇਵਾ ॥ ਰਾਮ ਭਗਤਿ ਬਿਨੁ ਨਿਹਫਲ ਸੇਵਾ ॥ ੨ ॥ ਸਤਿਗੁਰੁ ਪੂਜਉ ਸਦਾ ਸਦਾ ਮਨਾਵਉ ॥ ਐਸੀ ਸੇਵ ਦਰਗਹ ਸੁਖੁ ਪਾਵਉ ॥ ੩ ॥ ਲੋਗੁ ਕਹੈ ਕਬੀਰੁ ਬਉਰਾਨਾ॥ ਕਬੀਰ ਕਾ ਮਰਮੁ ਰਾਮ ਪਹਿਚਾਨਾ ॥ ੪ ॥ ੬ ॥**

ਪਖੰਡ ਕੀ ਬਾਤ ਕੋ ਕਥਨ ਕਰਤੇ ਹੈਂ,ਪਖੰਡੀ ਲੋਕ ਮਾਥੇ ਮੇਂ ਤਿਲਕ ਲਗਾ ਕੇ ਹੱਥ ਮਾਲਾ ਲੈਕੇ ਆਸਣ, ਪਊਏ, ਤਿਲਕ, ਛਾਪਾਂ ਕਰਕੇ ਰਾਮ ਜੀ ਕੋ ਠਗਦੇ ਹੈਂ, ਪਰ ਰਾਮ ਤਿਨ੍ਹਾਂ ਲੋਕਾਂ ਕੋ ਖਲਾਵਨਾਂ ਜਾਨਦਾ ਹੈ, ਜੈਸੇ ਬਾਲਕੋ ਦੇ ਖਡਾਵਨ ਵਾਲਾ ਹੋਤਾ ਹੈ ਖਿਡਾਵਨਾ, ਪਰੰਤੂ ਝੂਠਾ ਹੈ ਐਸੇ ਹੀ ਉਨ੍ਹਾਂ ਲੋਕਾਂ ਕੋ ਰਾਮ ਜੀ ਝੂਠੇ ਸਮਝਤੇ ਹੈਂ ॥ ੧ ॥

ਲੋਕ ਮੈਨੂੰ ਕਹਤੇ ਹੈਂ ਇਹ ਬੌਰਾ ਹੈ, ਪਰ ਜੇ ਹਉਂ ਬੌਰਾ

ਤਾਂ ਹੇ ਰਾਮ ਜੀ ਤੇਰਾ ਹਾਂ ਲੋਕ ਮੇਰੇ ਮਰਮ ਭੇਦ ਕੋ ਕਿਆ ਜਾਨ ਦੇ ਹੈਂ ॥ ਰਃ ॥ ਨਾ ਮੈਂ ਪੱਤੇ ਤੋੜਤਾ ਹਾਂ ਪੂਜਨ ਕੇ ਤੇ ਨਾ ਕਿਸੀ ਦੇਵਤਾ ਕੀ ਪੂਜਾ ਕਰਤਾ ਹਾਂ ਕਿਉਂਕਿ ਰਾਮ ਜੀ ਕੀ ਭਗਤੀ ਤੋਂ ਬਿਨਾਂ ਨਿਸਫਲ ਹੈ ਹੋਰ ਸੇਵਾ ॥ ੨ ॥

ਪੂਜਨੇ ਜੋਗ ਜੋ ਸਤਿ ਗੁਰੂ ਹੈਂ ਤਿਨ੍ਹਾਂ ਕੋ ਸਦਾ ਸਦਾ ਮਨਾਵਤਾ ਹਾਂ ਪੂਜਤਾਂ ਹਾਂ ਐਸੀ ਸੇਵਾ ਕਰਕੇ ਦਰਗਾਹ ਮੈਂ ਸੁਖਪਾਈਦਾ ਹੈ ॥ ੩ ॥ ਲੋਕ ਤਾਂ ਕਹਤੇ ਹੈਂ ਕਿ ਕਬੀਰ ਬਾਵਲਾ ਹੋ ਗਿਆ ਹੈ ਪਰ ਕਬੀਰ ਕਾ ਮਰਮ ਰਾਮ ਜੀ ਨੇ ਪਛਾਣਿਆ ਹੈ, ਇਹ ਸੰਸਾਰ ਕੀ ਤਰਫੋਂ ਬਾਵਲਾ ਹੈ ਪ੍ਰਮੇਸ਼ਰ ਕੀ ਤਰਫ ਤਤਪਰ ਹੈ ਇਹ ਰਾਮ ਜੀ ਜਾਂਨਦੇ ਹੈਂ ॥੪॥ ੬॥

ਉਲਟਿ ਜਾਤਿ ਕੁਲ ਦੋਊ ਬਿਸਾਰੀ ॥ ਸੁੰਨ ਸਹਜ ਮਹਿ ਬੁਨਤ ਹਮਾਰੀ ॥ ੧ ॥ ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥ ੧ ॥ ਰਹਾਉ ॥ ਬੁਨਿ ਬੁਨਿ ਆਪ ਆਪੁ ਪਹਿਰਾਵਉ ॥ ਜਹ ਨਹੀ ਆਪੁ ਤਹਾ ਹੋਇ ਗਾਵਉ ॥੨॥ ਪੰਡਤ ਮੁਲਾਂ ਜੋ ਲਿਖ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥ ੩ ॥ ਰਿਦੈ ਇਖਲਾਸੁ ਨਿਰਖਿ ਲੇ ਮੀਰਾ ॥ ਆਪੁ ਖੋਜਿ ਖੋਜਿ ਮਿਲੇ ਕਬੀਰਾ ॥ ੪ ॥ ੭ ॥

ਪ੍ਰਤੀ ਪਾ ਅਲੰਕਾਰ ਕਹੈਂ, ਕਦੀ ਤਾਣੀ ਕੋ ਛੱਡ ਬੈਠੇ

ਤਾਂ ਕਿਸੀ ਨੇ ਕਹਾ ਹੁਣ ਤਾਣੀ ਨਹੀਂ ਬੁਨਤੇ, ਕਿਆ ਸਬਬ ਹੈ? ਤਿਸਕੋ ਕਹੈਂ ਹੇ ਭਾਈ ਉਲਟੇ ਸੰਸਾਰ ਕੀ ਤਰਫੋਂ ਤਾਂ ਜਾਤੀ ਜੋ ਥੀ ਤੇ ਕੁਲ ਦੋਨੋਂ ਭੁਲਾ ਦੀਨੀ, ਸੁੰਨ ਜੋ ਅਫੁਰ ਹੈ ਤਿਸ ਮੇਂ ਹਮਾਰੀ ਸਹਜੇਹੀ ਬੁਨਤਹੋਈ, ਕੇਹੜੀ? ਜੋ ਬ੍ਰਿਤੀ ਲਾਵਨੀ ਹੈ ॥ ੧ ॥ ਹਮਾਰਾ ਹੁਣ ਝਗਰਾ ਕੋਈ ਨਹੀਂ ਰਹਾ ਹਿੰਦੂਆਂ ਕੇ ਪੰਡਿਤ ਛਾਡ ਦੀਏ ਇਸਲਾਮ ਜੋ ਮੁਸਲਮਾਨ ਹੈਂ ਤਿਨ੍ਹਾਂਕੇ ਮੁਲਾਂ ਛਡ ਦੀਏ ॥ ਰਹਾਉ ॥ ਬੁਨਿ ਬੁਨਿ ਕੇ ਬ੍ਰਿਤੀ ਕੋ ਜੋੜ ਜੋੜ ਕੇ ਅਪਨਾ ਅਨੰਦ ਆਪ ਹੀ ਲੈਂਦੇ ਹਾਂ ਇਹ ਪੈਹਰਨਾ ਹੈ ਜਿਸ ਸਥਾਨ ਮੈਂ ਆਪਾ ਭਾਵ ਹੰਕਾਰ ਨਹੀਂ ਤਿਸ ਮੈਂ ਇਸਥਿਤ ਹੋਕੇ ਗਾਇਨ ਕਰਤੇ ਹਾਂ ਵਾ ਤਿਸ ਗਾਉਂ ਮੈਂ ਸਿਥਿਤੀ ਹੋਏਗਾ ॥ ੨ ॥

ਪੰਡਿਤਾਂ ਨੇ ਕਰਮ ਕਾਂਡ ਲਿਖ ਦੀਆ ਥਾ ਤੇ ਮੁਲਾਂ ਨੇ ਸ਼ਰ੍ਹਾ ਲਿਖ ਦੀਆ ਥਾ ਹਮ ਦੋਨੋਂ ਕੋ ਤਿਆਗ ਚਲੇ ਕੁਛ ਵੀ ਨਹੀਂ ਲੀਆ ਰਿਦੇ ਕੇ ਪ੍ਰੇਮ ਸੇ ਦੇਖਾ ਮੀਰਾ ਪਾਤਿਸ਼ਾਹ ਪ੍ਰਮੇਸ਼ਰ ਕੋ ਆਪਣੇ ਆਪ ਕੋ ਖੋਜਨੇ ਲਗੇ ਕੀ ਵਸਤੂ ਹਾਂ ਮੈਂ ਇਸ ਢੂੰਢ ਕੋ ਢੂੰਢਿਆ ਤਾਂ ਕਬੀਰ ਪ੍ਰਮਾਤਮਾਂ ਮਿਲੇ ॥ ੪ ॥ ੭ ।

ਨਿਰਧਨੁ ਆਦਰੁ ਕੋਈ ਨ ਦੇਇ ॥ ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ ॥ ੧ ॥ ਰਹਾਉ ॥ ਜਉ ਨਿਰਧਨੁ ਸਰਧਨ ਕੈ ਜਾਇ ॥ ਆਗੇ ਬੈਠਾ ਪੀਠਿ ਫਿਰਾਇ ॥ ੧ ॥ ਜਉ

ਸਰਧਨੁ ਨਿਰਧਨ ਕੈ ਜਾਇ ॥ ਦੀਆ ਆਦਰੁ ਲੀਆ ਬੁਲਾਇ ॥ ੨ ॥ ਨਿਰਧਨੁ ਸਰਧਨੁ ਦੋਨਉ ਭਾਈ ॥ ਪ੍ਰਭ ਕੀ ਕਲਾ ਨ ਮੇਟੀ ਜਾਈ ॥ ੩ ॥ ਕਹਿ ਕਬੀਰ ਨਿਰਧਨੁ ਹੈ ਸੋਈ ॥ ਜਾ ਕੇ ਹਿਰਦੈ ਨਾਮੁ ਨ ਹੋਈ ॥ ੪ ॥ ੮ ॥

ਜਗਤ ਕਾ ਬਿਵਹਾਰ ਕਹਤੇ ਹੈਂ

ਨਿਰਧਨ ਜੋ ਹੈ ਮਾਇਆ ਸੇ ਰਹਿਤ ਤਿਸ ਕੋ ਆਦਰ ਕੋਈ ਨਹੀਂ ਦੇਤਾ, ਕੰਗਾਲ ਕੋ ਅੰਤਰੀਵ ਨਾਮ ਧਨ ਤੇ ਬਿਨਾਂ ਪੁਰਸ਼ ਕੋ ਕੋਈ ਨਹੀਂ ਆਦਰ ਦੇਤੇ ਲਾਖ ਪ੍ਰਕਾਰ ਜਤਨ ਕਰੇ ਗਰੀਬ ਧਨੀ ਵਲ ਓਹ ਧਨੀ ਦ੍ਰਿਸ਼ਟੀ ਨਹੀਂ ਕਰਦਾ ਐਸੇ ਹੀ ਬੇਮੁਖ ਲੱਖਾਂਤਰਾਂ ਪਖੰਡ ਕੇ ਜਤਨ ਕਰੇ ਪਰ ਓਹ ਪ੍ਰਮੇਸ਼ਰ ਵਾ ਤਤ ਵੇਤਾ ਚਿਤ ਨਹੀਂ ਕਰਦਾ ਬੇਮੁਖ ਵੱਲ ॥ ਰਹਾਉ ॥ ਜੇਕਰ ਨਿਰਧਨ ਗ੍ਰੀਬ ਸਰਧਨ ਧਨੀ ਕੇ ਜਾਏ ਆਗੇ ਸਾਹਮਣੇ ਵੀ ਹੋਵੇ ਤਾਂ ਭੀ ਪੀਠ ਦੇ ਬੈਠੇਗਾ, ਇਸੀ ਤਰਾਂ ਪਖੰਡੀ ਨਿਰਧਨ ਹੈ ਤਤ ਵੇਤਾ ਪਾਸ ਜਾਏ ਤਾਂ ਉਹ ਪਿਠ ਕੀ ਦੇਂਦੇ ਹੈਂ ਉਪੇਖਿਆ ਕਰ ਦੇਤੇ ਹੈਂ ॥ ੧ ॥

ਜੇ ਸਰਧਨ ਧਨੀ ਨਿਰਧਨ ਕੇ ਜਾਏ ਤਾਂ ਆਦਰ ਦੇਕੇ ਬੈਠਾਤਾ ਹੈ ਇਸ ਤਰਾਂ ਜੇ ਤਤ ਵੇਤਾ ਮੂਰਖ ਪਾਸ ਦੇਵਨੇ ਤ ਸੇ ਜਾਏ ਵੀ ਤਾਂ ਓਹ ਕਹਿੰਦਾ ਹੈ ਮੈਨੂੰ ਵੀ ਲੋਕ ਕੈਹਨਗੇ ਤਤ-ਵੇਤਾ ਹੈ ਆਦਰ ਕਰਕੇ ਬੈਠਾਤਾ ਹੈ ॥ ੨ ॥

ਨਿਰਧਨ ਮੂਰਖ ਸਤਧਨ ਨਾਮ ਧਨ ਵਾਲਾ ਦੋਨੋਂ ਭਾਈ

ਹੈਂ ਚੇਤਨਤਾ ਕਰਕੇ ਪ੍ਰਭ ਕੀ ਕਲਾ ਉਸ ਕੋ ਬੋਧਿ ਉਸ ਕੀ ਮੂਰਖਤਾ ਮੇਟੀ ਨਹੀਂ ਜਾਂਦੀ ॥ ੩ ॥

ਕਬੀਰ ਜੀ ਕਹੈਂ ਸੋ ਨਿਰਧਨ ਹੈ ਜਿਸਕੇ ਰਿਦੇ ਮੈਂ ਰਾਮ ਨਾਮ ਨਾ ਹੋਵੇਗਾ ॥ ੪ ॥ ੮ ॥

ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹੁ ਮਾਨਸ ਦੇਹੀ ਪਾਈ ॥ ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥ ੧॥ ਭਜਹੁ ਗੁਬਿੰਦ ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ ॥ ੧ ॥ ਰਹਾਉ ॥ ਜਬ ਲਗੁ ਜਰਾ ਰੋਗ ਨਹੀ ਆਇਆ ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥ ਜਬ ਲਗੁ ਬਿਕਲ ਭਈ ਨਹੀ ਬਾਨੀ ॥ ਭਜਿ ਲੇਹਿ ਰੇ ਮਨ ਸਾਰਿਗ ਪਾਨੀ ॥ ੨ ॥ ਅਬ ਨ ਭਜਸਿ ਭਜਸਿ ਕਬ ਭਾਈ ॥ ਆਵੈ ਅੰਤ ਨ ਭਜਿਆ ਜਾਈ ॥ ਜੋ ਕਿਛੁ ਕਰਹਿ ਸੋਈ ਅਬ ਸਾਰੁ ॥ ਫਿਰਿ ਪਛੁਤਾਹੁ ਨ ਪਾਵਹੁ ਪਾਰੁ॥੩॥ ਸੋ ਸੇਵਕੁ ਜੋ ਲਾਇਆ ਸੇਵ ॥ ਤਿਨਹੀ ਪਾਏ ਨਿਰੰਜਨ ਦੇਵ ॥ ਗੁਰ ਮਿਲ ਤਾਕੇ ਖੁਲੇ ਕਪਾਟ ॥ ਬਹੁਰਿ ਨ ਆਵੈ ਜੋਨੀ ਬਾਟ ॥੪॥

ਇਹੀ ਤੇਰਾ ਅਉਸਰੁ ਇਹ ਤੇਰੀ ਬਾਰ ।
ਘਟ ਭੀਤਰਿ ਤੂ ਦੇਖੁ ਬਿਚਾਰਿ ॥ ਕਹਤ ਕਬੀਰੁ ਜੀਤਿ ਕੈ ਹਾਰਿ ॥ ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ ॥ ੫ ॥ ੧ ॥ ੯ ॥

ਮਨੁਖਾ ਦੇਹੀ ਪਾਇਕੇ ਗੁਰਾਂ ਦੀ ਸੇਵਾ ਕੀਤੀ ਤੇ ਪ੍ਰਮੇਸ਼ਰ ਕੀ ਭਗਤੀ ਕੀਤੀ ਤਾਂਤੇ ਸਫਲ ਹੋਤੀ ਭਈ ਨਹੀਂ ਤਾਂ ਇਨਾਂ ਦੋਹਾਂ ਕੰਮਾਂ ਤੇ ਬਿਨਾਂ ਨਿਸਫਲ ਹੈ ਮਨੁਖਾ ਦੇਹੀ ਪਾਈ ਹੋਈ ਇਸ ਮਨੁਖਾ ਦੇਹੀ ਕੋ ਦੇਵਤੇ ਹੀ ਸਿਮਰਤੇ ਹੈਂ ਸਾਨੂੰ ਪ੍ਰਾਪਤੀ ਹੋਵੇ ਸੋ ਦੇਹੀ ਕੋ ਪਾ ਕੇ ਹੇ ਭਾਈ ਹਰੀ ਕੀ ਸੇਵਾ ਕੋ ਕਰ ॥ ੧ ॥

ਭਜ ਗੋਬਿੰਦ ਪ੍ਰਮੇਸ਼ਰ ਕੋ ਮਤ ਭੁਲ ਜਾਹ ਮਨੁਖਾ ਜਨਮ ਕਾ ਏਹੀ ਲਾਭ ਹੈ ॥ਰਹਾ॥ ਜਬ ਜਿਤਨਾਂ ਚਿਰ ਜਰਾ ਅਵਸਥਾ ਅਰ ਰੋਗ ਨਹੀਂ ਆਏ ਕਿੰਬਾ ਜਰਾ ਮਾਤ੍ਰ ਵੀ ਰੋਗ ਨਹੀ ਆਇਆ ਵਾ ਜਰਾ ਵੀ ਨਹੀਂ ਆਇਆ ਤੇ ਰੋਗ ਵੀ ਨਹੀਂ ਆਇਆ ਜਿਤਨਾਂ ਚਿਰ ਕਾਲ ਨੇ ਕਾਇਆਂ ਨਹੀਂ ਗ੍ਰਸੀ ਜਿਤਨਾ ਚਿਰ ਬਾਨੀ ਅਸਤ ਬਿਅਸਤ ਨਹੀਂ ਹੋਈ ਇਤਨਾ ਚਿਰ ਭਜ ਲੈ ਰੇ ਮਨਾਂ ਸਾਰਿੰਗ ਪਾਨੀ ਪ੍ਰਮੇਸ਼ਰ ਕੋ ॥ ੨ ॥

ਹੁਣ ਪ੍ਰਮੇਸ਼ਰ ਨੇ ਕ੍ਰਿਪਾ ਕਰਕੇ ਮਨੁਖਾ ਦੇਹ ਦਿਤੀ ਸੀ ਜੇ ਹੁਣ ਵੀ ਨਾ ਭਜੇਂਗਾ ਤਾਂ ਕਬ ਭਜੇਂਗਾ, ਹੇ ਭਾਈ ! ਫੇਰ ਖਬਰ ਹੈ ਕਿਸ ਜੂਨੀ ਮੇਂ ਜਾ ਪਵੇਂਗਾ ਪਸ਼ੂ ਕੂਕਰ ਸੂਕਰ ਹੋ ਕੇ ਕੈਸੇ ਭਜੇਂਗਾ, ਜਿਸ ਵਖਤ ਅੰਤ ਕਾ ਸਮਾਂ ਆਇਆ ਉਸ ਵੇਲੇ ਨਾਂ ਭਜਿਆ ਜਾਏਗਾ ਤਾਂ ਤੇ ਜੋ ਕੁਛ ਕਰ ਲਵੇ

ਸੋਈ ਸਾਰ ਸ੍ਰੇਸ਼ਟ ਹੈ, ਫੇਰ ਪਛੋਤਾਵਾ ਕਰੇਂਗਾ ਪਾਰ ਸੰਸਾਰ ਤੇ ਨਾਂ ਹੋ ਸਕੇਂਗਾ ॥ ੩ ॥

ਸੋਈ ਪ੍ਰਮੇਸ਼ਰ ਕਾ ਸੇਵਕ ਹੈ ਜੋ ਸੇਵਾ ਮੇਂ ਲਗਾਇਆ ਹੈ, ਤਿਸੀ ਸੇਵਕ ਨੇ ਨਿਰੰਜਨ ਦੇਵ ਪ੍ਰਮਾਤਮਾ ਪਾ ਲੀਏ ਗੁਰਾਂ ਨਾਲ ਮਿਲਕੇ ਤਿਸਕੇ ਪੰਜ ਕੋਸ ਕਪਾਟ ਖੁਲ੍ਹ ਗਏ ਬਹੁੜ ਜੋਨੀ ਕੇ ਰਸਤੇ ਸੈ ਨਹੀਂ ਆਵਤੇ ॥ ੪ ॥

ਇਹੀ ਤੇਰਾ ਸਮਾਂ ਹੈ ਕਲਜੁਗ ਕਾ ਉਤਮ ਚਾਰੋਂ ਜੁਗੋਂ ਤੇ ਇਹੋ ਤੇਰੀ ਵਾਰੀ ਹੈ ਮਨੁੱਖ ਜਨਮ ਦੀ, ਫੇਰ ਹਥ ਨਹੀਂ ਆਵਨੀ, ਘਟ ਰਿਦੇ ਵਿਚ ਤੂੰ ਵੀਚਾਰ ਕੇ ਦੇਖ ਖਾਂ ਕੋਈ ਤੇਰੇ ਨਾਲ ਸਹਾਇਤਾ ਕਰੇਗਾ। ਕਬੀਰ ਜੀ ਕਹੈਂ ਹੇ ਪੁਰਸ਼ ਭਾਵੇਂ ਜੀਤ ਭਾਵੇਂ ਹਾਰ ਵਾ ਹਾਰ ਮੰਨੇ ਤਾਂ ਜੀਤ ਹੋਵੇਗੀ, ਅਸੀਂ ਅਪਨੀ ਤਰਫੋਂ ਪੁਕਾਰ ਪੁਕਾਰ ਕੇ ਕਹਿ ਦਿਤਾ ਹੈ ਜੇ ਮਨੁਖ ਬਨੇਂਗਾ ਤਾਂ ਮੰਨ ਕੇ ਤਰ ਜਾਏਂਗਾ, ਜੇ ਪਸ਼ੂ ਬਨੇਗਾ ਤਾਂ ਤੂੰ ਜਾਨ ਗੋਤੇ ਨਰਕਾਂ ਵਿਚ ਖਾ ਲੈ ॥ ੫॥੧॥੯॥

ਸਿਵ ਕੀ ਪੁਰੀ ਬਸੈ ਬੁਧਿ ਸਾਰੁ ॥ ਤਹ ਤੁਮ ਮਿਲਿਕੈ ਕਰਹੁ ਬਿਚਾਰੁ ॥ ਈਤ ਊਤ ਕੀ ਸੋਝੀ ਪਰੈ ॥ ਕਉਨੁ ਕਰਮ ਮੇਰਾ ਕਰਿ ਕਰਿ ਮਰੈ ॥ ੧ ॥ ਨਿਜ ਪਦ ਊਪਰਿ ਲਾਗੋ ਧਿਆਨੁ ॥ ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ ॥ ੧ ॥ ਰਹਾਉ ॥ ਮੂਲ ਦੁਆਰੈ ਬੰਧਿਆ ਬੰਧੁ ॥ ਰਵਿ ਊਪਰਿ ਗਹਿ ਰਾਖਿਆ ਚੰਦੁ ॥ ਪਛਮ

ਦੁਆਰੈਸੂਰਜੁਤਪੈ॥ਮੇਰਡੰਡਸਿਰਊਪਰਿ ਬਸੈ ॥੨॥ਪਸਚਮ ਦੁਆਰੇ ਕੀ ਸਿਲ ਓੜ॥ ਤਿਹ ਸਿਲ ਊਪਰ ਖਿੜਕੀ ਅਉਰ ॥ ਖਿੜਕੀ ਊਪਰਿ ਦਸਵਾ ਦੁਆਰੁ ॥ ਕਹਿ ਕਬੀਰ ਤਾਂਕਾ ਅੰਤੁ ਨ ਪਾਰੁ ॥ ੩ ॥ ੨ ॥ ੧੦ ॥

ਜੋਗ ਕਾ ਪ੍ਰਕਾਰ ਕਥਨ ਕਰਤੇ ਹੈਂ ॥ ਸ਼ਿਵ ਕੀ ਪੁਰੀ ਦਸਵਾਂ ਦੁਆਰ ਹੈ ਤਿਥੇ ਸਾਰ ਸ੍ਰੇਸ਼ਟ ਬੁਧੀ ਵਾਲੇ ਬਸਦੇ ਹੈਂ ਤਿਨਾਂ ਸਾਥ ਮਿਲ ਕੇ ਤੁਸੀ ਵੀ ਵੀਚਾਰ ਕਰੋ ਪ੍ਰਾਣੋਂ ਕੇ ਚੜ੍ਹਨ ਕਾ,ਇਤ ਉਤ ਪ੍ਰਾਨ ਅਪਾਨ ਕੀ ਸੋਝੀ ਗਯਾਤਹੋ ਜਾਏਗੀ ਜੋਗ ਬਿਨਾਂ ਮੇਰਾ ਤੇਰਾ ਕਰਮ ਕੌਣ ਕਰਕੇ ਮਰਤਾ ਹੈ ਮੇਰ ਤੇਰ ਨਹੀਂ ॥ ੧ ॥

ਨਿਜ ਪਦ ਦਸਵਾਂ ਦੁਆਰ ਉਪਰ ਤਿਸ ਕੇ ਲਗਾ ਜਣੋਂ ਧਿਆਨ ਰਾਜਾ ਜੋ ਰਾਮ ਹੈ ਨਾਮ ਪ੍ਰਗਟ ਏਹੀ ਮੇਰੇ ਬ੍ਰਹਮ ਗਿਆਨ ॥ ਰਹ ॥ ਮੂਲ ਦੁਆਰੇ ਮੂਲ ਚਕ੍ਰ ਦੁਆਰੇ ਬੰਧਿਆ ਬੰਧੀ ਪ੍ਰਾਨਾਂ ਕੋ ਰੋਕਿਆ ਰਵ ਉਪਰ ਦਹਨੀ ਸੁਰ ਤੇ ਚੰਦ ਬਾਵੀਂ ਸੁਰ ਕੋ ਰਖਿਆ ਗਰਮੀ ਮੈਂ ਬਾਵੀਂ ਸੁਰ ਦੁਆਰੇ ਚੜ੍ਹਾਨਾ ਸਰਦੀ ਮੈਂ ਦਹਨੀ ਸੁਰ ਦੁਆਰਾ ਚੜ੍ਹਾਨਾ ਪ੍ਰਾਨਾਂ ਕੋ ਪਛਮ ਦੁਆਰੇ ਪਿਠ ਪਿਛੇ ਸੱਜੀ ਸੁਰ ਦੁਆਰੇ ਸੂਰਜ ਸੋ ਤਪਾਵੇ ਪ੍ਰਾਨ ਚੜ੍ਹਾਵੇ। ਮੇਰ ਡੰਡ, ਡੰਡ ਜੋ ਸਰੀਰ ਤਿਸ ਕਾ ਮੇਰ ਸਿਰੋਮਣੀ ਜੋ ਹੈ ਸਿਰ ਦਸਵਾਂ ਦੁਆਰ, ਤਿਸ ਉਪਰ ਬਸਦਾ ਹੈ, ਤਿਥੇ ਰਹਿੰਦਾ ਹੈ ਜੀਵ

ਪ੍ਰਾਨਾਂ ਕੇ ਨਿਰੋਧ ਕਰਨੇ ਵਾਲਾ ॥ ੨ ॥

ਪਸਚਮ ਦੁਆਰੇ ਸਿਲ ਹੈ ਓੜਕ ਅਕ ਕਾ ਪ੍ਰਾਣਾਂ ਕੇ ਰੋਕਨ ਵਾਲੀ ਤਿਸ ਕੋ ਪ੍ਰਾਣੋਂ ਕੇ ਜੋਰ ਸੇ ਹਟਾਵੇ ਜਬ ਤਿਸ ਸਿਲਾ ਤੇ ਹੋਰ ਖਿੜਕੀਆਂ ਹੈਂ ਮਾਸ ਕੀਆਂ ਬੋਟੀਆਂ ਤਿਸ ਕੋ ਹਟਾਵੇ ਤਾਂ ਦਸਵਾਂ ਦੁਆਰ ਪ੍ਰਾਪਤਿ ਹੋਂਦਾ ਹੈ ਕਬੀਰ ਜੀ ਕਹੈਂ ਤਿਸ ਕਾ ਅੰਤ ਉਰਾਰ ਪਾਰ ਕਾ ਪਾਇਆ ਨਹੀਂ ਜਾਂਦਾ ਸਾਰਾ ਜਗਤ ਦਿਸਦਾ ਹੈ ਤਿਥੋਂ ਜੈਸੇ ਮੁਨਾਰੇ ਉਤੋਂ ਸ਼ਹਿਰ ਪ੍ਰਤੀਤ ਹੋਤਾ ਹੈ ਸਾਰਾ ॥ ੩ ॥ ੧੦ ॥

ਦੁਤੀਯ ਅਰਥः ਸ਼ਿਵ ਪੁਰੀ ਸਤਸੰਗ ਕਿੰਬਾ ਸਰੂਪ ਆਪਨਾ ਹੈ ਤਿਨਾਂ ਸਾਥ ਮਿਲ ਕੇ ਤੁਮ ਵੀ ਵੀਚਾਰ ਕਰੋ ਪੁਰੀ ਮੈਂ ਤਿਸ ਮੇਂ ਬੁਧੀਵਾਨ ਬਸਦੇ ਹੈਂ ਸ੍ਰੇਸ਼ਟ ਤਤਵੇਤਾ ਈਤ ਜੀਵ ਊਤ ਈਸ਼ਰ ਕੀ ਸੋਝੀ ਗਿਆਤ ਹੋਵੇਗੀ ਵਾ ਲੋਕ ਪ੍ਰਲੋਕ ਕੀ ਜਦੋਂ ਅਦ੍ਵੈਨੰਦ ਪ੍ਰਤਕ ਬੋਧ ਭਇਆ ਤਾਂ ਕਰਮਾਂ ਕੋ ਕੌਨ ਮੇਰ ਤੇਰ ਕਰਕੇ ਮਰਤਾ ਹੈ ॥ ੧ ॥

ਨਿਜ ਪਦ ਅਪਨਾ ਸਰੂਪ ਤਿਸ ਪਰ ਜਬ ਧਿਆਨ ਲਗਾ ਰਾਜਾ ਪ੍ਰਕਾਸ਼ ਰੂਪ ਜੋ ਰਮਿਆ ਹੈ ਪ੍ਰਗਟ ਸੋਈ ਜਾਨ ਮੇਰਾ ਬ੍ਰਹਮ ਗਿਆਨ ਹੈ ॥ ਰਹ ॥ ਮੂਲ ਦੁਆਰੇ ਅਵਿਦਯਾ ਵਲੋਂ ਬੰਧਿਆ ਬੰਧ ਬ੍ਰਿਤੀ ਕੋ ਰਵ ਤਮੋਂ ਗੁਨ ਪਰ ਚੰਦ ਸਤੋ ਗੁਨ ਰਾਖਾ ਸੰਸਾਰ ਦੁਆਰੇ ਸੇ ਪਸਚਮ ਪੀਛੇ ਹੋਏ ਵਾ ਸਾਧਨਾਂ ਦੁਆਰੇ ਪਸਚਮ ਪੀਛੇ ਸੂਰਜ ਗਿਆਨ ਤਪਦਾ ਹੈ ਵਾ ਰਿਦਾ ਤਿਸ ਮੈਂ ਗਿਆਨ ਪ੍ਰਕਾਸ਼ੇ ਹੈ ਡੰਡ ਸਰੀਰ ਕਾ ਜੋ ਮੇਰ ਸਿਰੋਮਣੀ ਸਾਖੀ ਤਿਸ ਮੈਂ ਬਸਦਾ ਹੈ ਕਿੰਬਾ ਡੰਡ ਜੋ ਹੈ ਦੇਵ ਡੰਡ ਪ੍ਰਤਿ ਡੰਡ ਰਿਖੀ ਇਨ੍ਹਾਂ ਤੇ ਰੈਹਤ ਹੋਕੇ

ਸਿਰੋਮਨੀ ਪ੍ਰਮਾਤਮਾਂ ਮੈਂ ਬਸਦਾ ਹੈ ॥ ੨ ॥

ਪਸਚਮ ਸੰਸਾਰ ਸੇ ਪਸਚਮ ਪੀਛਿ ਹੂਆ ਗਿਆ ਦੂਰੇ ਕੀ ਸਿਲਾ ਆਸ਼ਾ ਹੈ ਤਿਸ ਕਾ ਓੜ ਹੈ ਪੜਦਾ ਤਿਸ ਸਿਲਾ ਆਸਾ ਤੇ ਪਰੇ ਹੋਤਾ ਖਿੜਕੀ ਵਾਸਨਾ ਤਿਨ੍ਹਾਂ ਵਾਸ਼ਨਾ ਤੇ ਲੰਘੇ ਤਾਂ ਦਸਵਾਂ ਸਰੂਪ ਪ੍ਰਾਪਤਿ ਹੋਤਾ ਹੈ ਕਬੀਰ ਜੀ ਕਹੈਂ ਤਿਸ ਪ੍ਰਮਾਤਮਾਂ ਕੇ ਸਰੂਪ ਕਾ ਅੰਤ ਨਹੀਂ ਹੈ ॥ ੩ ॥ ੧੦॥

ਸੋ ਮੁਲਾਂ ਜੋ ਮਨ ਸਿਉ ਲਰੈ ॥ ਗੁਰ ਉਪਦੇਸਿ ਕਾਲ ਸਿਉ ਜੁਰੈ ॥ ਕਾਲ ਪੁਰਖ ਕਾ ਮਰਦੈ ਮਾਨੁ ॥ ਤਿਸੁ ਮੁਲਾਂ ਕਉ ਸਦਾ ਸਲਾਮੁ ॥ ੧ ॥ ਹੈ ਹਜੂਰਿ ਕਤ ਦੂਰਿ ਬਤਾਵਹੁ ॥ ਦੁੰਦਰ ਬਾਧਹੁ ਸੁੰਦਰ ਪਾਵਹੁ ॥ ੧ ॥ ਰਹਾਉ ॥ ਕਾਜੀ ਸੋ ਜੁ ਕਾਇਆ ਬੀਚਾਰੈ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ ॥ ਸੁਪਨੈ ਬਿੰਦੁ ਨ ਦੇਈ ਝਰਨਾ ॥ ਤਿਸੁ ਕਾਜੀ ਕਉ ਜਰਾ ਨ ਮਰਨਾ ॥ ੨ ॥ ਸੋ ਸੁਰਤਾਨੁ ਜੁ ਦੁਇ ਸਰ ਤਾਨੈ ॥ ਬਾਹਰਿ ਜਾਤਾ ਭੀਤਰਿ ਆਨੈ ॥ ਗਗਨ ਮੰਡਲ ਮਹਿ ਲਸਕਰੁ ਕਰੈ ॥ ਸੋ ਸੁਰਤਾਨੁ ਛਤ੍ਰੁ ਸਿਰਿ ਧਰੈ ॥ ੩ ॥ ਜੋਗੀ ਗੋਰਖੁ ਗੋਰਖੁ ਕਰੈ ॥ ਹਿੰਦੂ ਰਾਮ ਨਾਮੁ ਉਚਰੈ ॥ ਮੁਸਲਮਾਨ

ਕੇ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ ॥ ੪ ॥ ੩ ॥ ੧੧ ॥

ਮੁਲਾਂ, ਕਾਜੀ, ਜੋਗੀ ਤਿੰਨ ਆਏ ਹੈਂ, ਤਿਨ੍ਹਾਂ ਕੋ ਉਪਦੇਸ਼ ਦੇਤੇ ਹੈਂ ਮੁਲਾਂ ਸੋ ਹੈ ਜੋ ਮਨ ਸਾਥ ਲੜੇ ਜੀਤੇ ਮਨ ਕੋ ਗੁਰਾਂ ਕੇ ਉਪਦੇਸ਼ ਸੇ ਕਾਲ ਪ੍ਰਮੇਸ਼ਰ ਸੇ ਜੁੜੇ, ਪੁਰਖ ਕੋ ਚਾਹੀਏ ਕਾਲ ਕਾ ਮਾਨ ਮਰਦਨ ਕਰੇ ਤਿਸ ਮੁਲਾਂ ਕੋ ਸਾਡਾ ਸਲਾਮ ਹੈ ਸਦਾ ॥ ੧ ॥

ਪ੍ਰਮੇਸ਼ਰ ਹਜ਼ੂਰ ਹੈ ਦੂਰ ਕਿਥੇ ਬਤਾਵਤੇ ਹੋ, ਦੁੰਦਰ ਰਾਗ ਦ੍ਵੈਖਕੇ ਬਨੋਂ ਤਾਂ ਸੁੰਦਰ ਪ੍ਰਮੇਸਰ ਕੋ ਪਾਵੋਗੇ ॥ਰ:॥ ਕਾਜ਼ੀ ਕਜ਼ਾ ਕੇ ਕਰਨੇ ਵਾਲਾ ਸੋ ਹੈ ਜੇਹੜਾ ਕਾਇਆਂ ਕਾ ਵਿਚਾਰ ਨਾ ਕਰੇ, ਬ੍ਰਹਮ ਗਿਆਨ ਅਗਨੀ ਕਰ ਕਾਇਆਂ ਦੇਹ ਅਭਮਾਨ ਕੋ ਸਾੜੇ ਪਰ ਭਲੀ ਤਰਾਂ ਕਰਕੇ ਸੁਪਨੇ ਬਿੰਦੁ ਸੁਪਨੇ ਵਿਚ ਵੀ ਬਿੰਦੁ ਕੋ ਨਾ ਛੁੜਨੇ ਡਿਗਨੇ ਦੇਵੇ ਵਾ ਸੁਪਨਾਂ ਜੋ ਸੰਸਾਰ ਹੈ ਤਿਸ ਵਿਚ ਬ੍ਰਿਤੀ ਕੋ ਡਿਗਨੇ ਜਾਨੇ ਨਾ ਦੇਵੇ ਤਿਸ ਕਜ਼ਾ ਕਰਨੇ ਵਾਲੇ ਕਾਜੀ ਕੋ ਨਾ ਜਰਾ ਅਵਸਥਾ ਆਂਵਦੀ ਹੈ ਤੇ ਨਾਂ ਮਰਨਾਂ ਹੀ ਹੋਤਾ ਹੈ ॥ ੨ ॥

ਸੋਈ ਸੁਰਤਾਨ ਪਾਤਸ਼ਾਹ ਹੈ ਜੋ ਦੋ ਸਰਤਾਨੇ ਖਿੱਚੇ ਗਯਾਨ ਵਿਰਾਗ ਸਰਤਾ ਨੇ ਵਾ ਸੁਰਤਾਨ ਜੋਗੀ ਹੈ ਦੋ ਸੁਰਾਂ ਕੋ ਤਾਨੇ ਬਾਹਵੀਂ ਦਾਹਨੀਂ ਬਾਹਰ ਜਾਂਦਾ ਮਨ ਕੋ ਭੀਤਰ ਲੈ ਆਵੇ ਗਗਨ ਦਸਵੇਂ ਦੁਆਰ ਮੈਂ ਲਸਕਰ ਸੁਆਸਾਂ ਕੋ ਰੋਕੇ ਵਾ ਗਗਨ ਰਿਦੇ ਮੈਂ ਲਸਕਰ ਦੇਵੀ ਸੰਪਤਾ ਕੋ ਕੱਠਾ ਕਰੇ ਸੋ ਸੁਰਤਾਨ ਜੋਗੀ ਰਾਜਾ ਛਤ੍ਰ ਸਿਰ ਧਰਹੈ ਚਕ੍ਰ ਵਰਤੀ ਹੈ॥੩।

ਜੋਗੀ ਗੋਰਖ ਗੋਰਖ ਕਰਤੇ ਹੈਂ ਹਿੰਦੂ ਰਾਮ ਨਾਮ ਉਚਾਰਦੇ ਹੈਂ, ਮੁਸਲੇ ਹਜਾਰਾਂ ਹੋਵੇਂ ਖੁਦਾ ਇਕੋ ਹੀ ਕਹਿਨਗੇ, ਕਬੀਰ ਜੀ ਕਹੈਂ ਸਾਡਾ ਸੁਆਮੀ ਰਾਮ ਜੀ ਸਾਰੇ ਹੀ ਸਮਾਈ ਕਰ ਰਹੇ ਹੈਂ ॥ ੪ ॥ ੧੧ ॥

ਮਹਲਾ ੫

ਜੋ ਪਾਥਰ ਕਉ ਕਹਿਤੇ ਦੇਵ ॥ ਤਾਕੀ ਬਿਰਥਾ ਹੋਵੈ ਸੇਵ। ਜੋ ਪਾਥਰ ਕੀ ਪਾਈਂ ਪਾਇ ॥ ਤਿਸਕੀ ਘਾਲ ਅਜਾਈ ਜਾਇ॥੧॥ ਠਾਕੁਰੁ ਹਮਰਾ ਸਦ ਬੋਲੰਤਾ। ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ॥ ੧ ॥ ਰਹਾਉ । ਅੰਤਰਿ ਦੇਉ ਨ ਜਾਨੈ ਅੰਧੁ। ਭ੍ਰਮ ਕਾ ਮੋਹਿਆ ਪਾਵੈ ਫੰਧੁ। ਨ ਪਾਥਰੁ ਬੋਲੈ ਨਾ ਕਿਛੁ ਦੇਇ। ਫੋਕਟ ਕਰਮ ਨਿਹਫਲ ਹੈ ਸੇਵ ॥ ੨ ॥ ਜੇ ਮਿਰਤਕ ਕਉ ਚੰਦਨੁ ਚੜਾਵੈ। ਉਸਤੇ ਕਹਹੁ ਕਵਨ ਫਲ ਪਾਵੈ। ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ । ਤਾਂ ਮਿਰਤਕ ਕਾ ਕਿਆ ਘਟਿ ਜਾਈ ॥ ੩ ॥ ਕਹਤ ਕਬੀਰ ਹਉ ਕਹਉ ਪੁਕਾਰਿ। ਸਮਝਿ ਦੇਖੁ ਸਾਕਤ ਗਾਵਾਰੁ । ਦੂਜੈ ਭਾਇ ਬਹੁਤ ਘਰ ਗਾਲੇ ॥ ਰਾਮ

ਭਗਤ ਹੈ ਸਦਾ ਸੁਖਾਲੇ ॥ ੪ ॥ ੪ ॥ ੧੨ ॥

ਸ੍ਰੀ ਗੁਰੂ ਜੀ ਕਬੀਰ ਕੋ ਸਿਰੋਪਾ ਦੇਤੇ ਹੈਂ, ਪਖੰਡੀ ਪੂਜਾ ਕੀ ਨਿਖੇਧੀ ਹੈ। ਅੰਤਰ ਜੋ ਪ੍ਰਮਾਤਮ ਦੇਵ ਹੈ ਤਿਸ ਕੋ ਜਾਨਦੇ ਨਹੀਂ ਪੱਥਰ ਜਾਨ ਕੇ ਪੂਜਦੇ ਹੈਂ, ਤਿਨ੍ਹਾਂ ਵਾਸਤੇ ਕਹੈਂ ਜੋ ਪੱਥਰ ਕੋ ਦੇਵਤਾ ਕਹਿੰਦੇ ਹੈਂ ਪਥਰ ਹੀ ਦੇਵ ਹੈ ਹੋਰ ਪ੍ਰਮਿਸ਼ਰ ਕੋਈ ਨਹੀਂ, ਤਿਸ ਕੀ ਸੇਵਾ ਕਰੀ ਹੋਈ ਨਿਸਫਲ ਹੋਤੀ ਹੈ, ਕਿਉਂਕਿ ਪ੍ਰਮਾਤਮ ਚੇਤਨ ਕੋ ਜੜ੍ਹ ਕਰਨਾ ਮਨੁਖ ਕੋ ਪਸ਼ੂ ਕਹੇ ਕੋਈ ਕਿਤਨਾ ਹੀ ਤਿਸ ਕੋ ਗਾਲ ਦੇਤਾ ਹੈ ਕੋਪ ਹੋਤਾ ਹੈ, ਜੋ ਪੱਥਰ ਕੀ ਪੈਰੀਂ ਪੈਤੇ ਹੈਂ ਗੁਰਾਂ ਸੰਤਾਂ ਕੋ ਨਾਂ ਜਾਨਨਾ ਤਿਸ ਕੀ ਘਾਲ ਕਮਾਈ ਕੀਤੀ ਹੋਈ ਅਜਾਈ ਨਿਸਫਲ ਜਾਇਗੀ ॥ ੧ ॥

ਠਾਕਰ ਉਤਪਤੀ ਪਾਲਨਾ ਲੈ ਕਰੇ ਸੋ ਠਾਕਰ ਹਮਾਰਾ ਸੁਆਮੀ ਸਦਾ ਹੀ ਬੋਲਤਾ ਹੈ ਸਰਬ ਜੀਵੋਂ ਕੋ ਪ੍ਰਭ ਦਾਨ ਦੇ ਰਹਾ ਹੈ॥ ਰਹ॥ ਅੰਤਰ ਜੋ ਸੱਤਾ ਸਫੁਰਤੀ ਦੇਨ ਵਾਲਾ ਚੇਤਨ ਹੈ ਤਿਸ ਕੋ. ਨਹੀਂ ਜਾਨਦਾ ਅੰਧਾ ਅਗਜਾਨੀ ਭ੍ਰਮ ਦਾ ਫਾਥਾ ਹੋਇਆ ਕਈ ਤਰਾਂ ਕੇ ਫਾਹੇ ਪਾ ਰਹਿਆ ਹੈ ਬਾਰਾਂ ਵਰ੍ਹੇ ਪੂਜਾ ਕਰਤਾ ਰਹੇ ਤਾਂ ਭੀ ਪੱਥਰ ਨੇ ਨਾ ਬੋਲਨਾ ਹੈ ਨਾ ਕੁਛ ਦੇਨਾ ਹੈ ਭਾਈ ਤੈਂ ਨੇ ਬਡੀ ਪੂਜਾ ਕਰੀ ਹੈ ਸੋ ਤੂੰ ਇਤਨਾ ਧਨ ਵਾ ਹੋਰ ਕੁਛ ਲੈ ਲੈ ਕਰਮ ਵੀ ਫੋਕਟ ਖਾਲੀ ਹੈਂ ਸੇਵਾ ਵੀ ਨਿਸਫਲ ਹੈ ॥ ੨ ॥

ਤਿਸ ਪਰ ਦ੍ਰਿਸ਼ਟਾਂਤ ਕਹੈਂ ਜੇਕਰ ਮ੍ਰਿਤਕ ਕੋ ਮੁਰਦੇ ਕੋ ਚੰਦਨ ਅਗਰ ਜਾੜੀ ਕੇ ਕੇਸਰ ਕਸਤੂਰੀ ਚੜ੍ਹਾਇ ਉਨੋਂ

ਕਰਕੇ ਕਿਆ ਫਲ ਮਿਰਤਕ ਕੋ ਕਿਆ ਸੁੰਦਰ ਸੀਤਲ ਕੁਛ ਵੀ ਨਹੀਂ ਹੋਤੀ ਦੇਹ ਜੇਕਰ ਮਿਰਤਕ ਕੋ ਵਿਸ਼ਟਾ ਵਿਚ ਸੁਟੇ ਤਾਂ ਕਿਆ ਮੁਰਦੇ ਕਾ ਘਟਨਾ ਹੈ ਉਸ ਕੋ ਘਾਟਾ ਵਾਧਾ ਨਹੀਂ, ਐਸੇ ਹੀ ਚੇਤਨ ਬਿਨਾਂ ਹਾਨੀ ਲਾਭੀ ਕੁਛ ਵੀ ਨਹੀਂ ਹੈਂ ॥ ੩ ॥

ਕਬੀਰ ਜੀ ਦੁਆਰੇ ਗੁਰੂ ਜੀ ਕਹੈਂ ਹਉ ਮੈਂ ਆਪਨੇ ਵਲੋਂ ਕਹਿਤਾ ਹਾਂ ਪੁਕਾਰ ਕੇ ਹੇ ਸਾਕਤ ਮਾਇਆ ਵਾਲੇ ਸਮਝ ਕੇ ਦੇਖ ਅਛੀ ਤਰਾਂ ਦ੍ਵੈਤ ਭਾਵ ਨੇ ਬਹੁਤੇ ਹੀ ਘਰ ਗਾਲੇ ਨਾਸ ਕੀਤੇ ਹੈਂ, ਰਾਮ ਜੀ ਕੇ ਭਗਤ ਸਦਾ ਹੀ ਸੁਖੀ ਹੈਂ ਹਰ ਵੇਲੇ ॥ ੪ ॥ ੪ ॥ ੧੨ ॥

ਜਲ ਮਹਿ ਮੀਨ ਮਾਇਆ ਕੇ ਬੇਧੇ। ਦੀਪਕ ਪਤੰਗ ਮਾਇਆ ਕੇ ਛੇਧੇ । ਕਾਮ ਮਾਇਆ ਕੁੰਚਰ ਕਉ ਬਿਆਪੈ। ਭੁਇਅੰਗਮ ਭ੍ਰਿੰਗ ਮਾਇਆ ਮਹਿ ਖਾਪੇ। ੧। ਮਾਇਆ ਐਸੀ ਮੋਹਨੀ ਭਾਈ। ਜੇਤੇ ਜੀਅ ਤੇਤੇ ਡਹਕਾਈ। ॥ ੧ ॥ ਰਹਾਉ ॥ ਪੰਖੀ ਮ੍ਰਿਗ ਮਾਇਆ ਮਹਿ ਰਾਤੇ॥ ਸਾਕਰ ਮਾਖੀ ਅਧਿਕ ਸੰਤਾਪੇ॥ ਤੁਰੇ ਊਸਟ ਮਾਇਆ ਮਹਿ ਭੇਲਾ ॥ ਸਿਧ ਚਉਰਾ-ਸੀਹ ਮਾਇਆ ਮਹਿ ਖੇਲਾ ॥੨॥ ਛਿਅ ਜਤੀ ਮਾਇਆ ਕੇ ਬੰਦਾ॥ ਨਵੈ ਨਾਥ ਸੂਰਜ ਅਰੁ

ਚੰਦਾ ॥ ਤਪੇ ਰਖੀਸਰ ਮਾਇਆ ਮਹਿ ਸੂਤਾ ॥ ਮਾਇਆ ਮਹਿ ਕਾਲੁ ਅਰੁ ਪੰਚ ਦੂਤਾ ॥ ੩ ॥ ਸੁਆਨ ਸਿਆਲ ਮਾਇਆ ਮਹਿ ਰਾਤਾ ॥ ਬੰਤਰ ਚੀਤੇ ਅਰੁ ਸਿੰਘਾਤਾ ॥ ਮਾਂਜਾਰ ਗਾਡਰ ਅਰੁ ਲੂਬਰਾ ॥ ਬਿਰਖ ਮੂਲ ਮਾਇਆ ਮਹਿ ਪਰਾ ॥੪॥ ਮਾਇਆ ਅੰਤਰਿ ਭੀਨੇ ਦੇਵ ॥ ਸਾਗਰ ਇੰਦ੍ਰਾ ਅਰੁ ਧਰ ਤੇਵ ॥ ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ ॥ ਤਬ ਛੂਟੇ ਜਬ ਸਾਧੂ ਪਾਇਆ ॥ ੫ ॥ ੫ ॥ ੧੩ ॥

ਕਿਸ਼ੀ ਨੇ ਕਬੀਰ ਜੀ ਕੇ ਪਾਸ ਪ੍ਰਸ਼ਨ ਕਰਿਆ ਮਾਇਆ ਕਿਆ ਹੈ ਜੀ ਤਿਸਕੋ ਕਹੈਂ ਮਾਇਆ ਐਸੀ ਮੋਹਤ ਕਰਨੇ ਵਾਲੀ ਹੈ ਹੇ ਭਾਈ ਜਿਤਨੇ ਜੀਵ ਹੈਂ ਹੇ ਭਾਈ ਤਿਤਨੇ ਹੀ ਭਰਮਾ ਛਡੇ ਹੈਂ ॥ ਰਃ ॥ ਸਾਰੇ ਖਚੇ ਹੈਂ ਜਲਿ ਮਹਿ ਰਹਿਨੇ ਵਾਲੇ ਜੋ ਮੀਨ ਮਛੂ ਕਛੂ ਸੰਸਾਰ ਮਾਇਆ ਕੇ ਬਿਨਾਂ ਹੈਂ ਬੈਤਾਲੀ ਲਖ ਜੀਵ ਜਲਕੇ ਜਾਲੇ ਰੂਪੀ ਮਾਇਆ ਹੈ ਵਾ ਜਲ ਹੀ ਮਾਇਆ ਹੈ ਜੁਦੇ ਨਹੀਂ ਹੋਤੇ, ਦੀਪਕ ਰੂਪ ਮਾਇਆ ਮੈਂ ਪਤੰਗੇ ਸੜ ਰਹੇ ਹੈਂ, ਕਾਮ ਰੂਪ ਮਾਇਆ ਕੁੰਚਰ ਹਾਥੀ ਕੋ ਬਿਆਪਤੀ ਹੈ, ਭੁਇਅੰਗ ਸਰਪਾਂ ਕੋ ਮਿਟੀ ਮਾਇਆ ਹੈ ਭ੍ਰਿੰਗ ਭੌਰਿਆਂ ਕੋ ਸੁਗੰਧਤਾ ਹੈ ਮਾਇਆ ਸਾਰੇ ਮਾਇਆ ਨੇ ਵਪਾਏ ਹੈਂ ॥ ੧ ॥ ਰਹਾਉ ਪਹਿਲੇ ਹੋ ਚੁਕਾ ਹੈ ॥

ਪੰਖੀਆਂ ਕੋ ਚੋਗਾ ਮਾਇਆ ਹੈ ਮ੍ਰਿਗਾਂ ਕੋ ਘੰਡਾ ਹੇੜੇ ਕੀ ਮਾਇਆ ਹੈ ਰਤੇ ਹੈਂ ਸ਼ਕਰ ਰੂਪੀ ਮਾਇਆ ਮੈਂ ਮਖੀ ਅਧਕ ਦੁਖੀ ਹੋਤੀ ਹੈ ਤੁਰੇ ਘੋੜਿਆਂ ਕੋ ਮਾਇਆ ਹੈ ਉਸਟ ਉਠ ਵੀ ਮਾਇਆ ਮੈਂ ਮਿਲੇ ਹੈਂ ਚੌਰਾਸੀ ਸਿਧ ਵੀ ਮਾਇਆ ਮੈਂ ਖੇਡ ਰਹੇ ਹੈਂ ॥ ੨ ॥

ਛੇ ਜਤੀ ਮਾਇਆ ਮੈਂ ਬਧੇ ਹੈਂ ਜਤ ਰੂਪ ਮਾਇਆ ਹੈ ਨੌ ਨਾਥਾਂ ਕੋ ਨਾਥ ਪਣਾ ਮਾਇਆ ਹੈ ਸੂਰਜ ਕੋ ਮਾਇਆ ਤਾਮਸੀ ਹੈ ਚੰਦ੍ਰਮਾਂ ਕੋ ਕਲੰਕ ਮਾਇਆ ਹੈ ਤਪੀਆਂ ਕੋ ਤਪ ਮਾਇਆ ਹੈ ਰਿਖੀਆਂ ਕੋ ਹੰਕਾਰ ਹੈ, ਸਭ ਮਾਇਆ ਮੈਂ ਸੁਤੇ ਹੈਂ ਮਾਇਆ ਮੈਂ ਕਾਲਸਮਾ ਪੰਚ ਦੂਤ ਕਾਮ ਕ੍ਰੋਧ ਹੈਂ ॥ ੩ ॥

ਸੁਆਨ ਕੋ ਇਛਾ ਸਿਆਲ ਗਿਧਰ ਕੋ ਬੋਲਨਾ ਹੈ ਮਾਇਆ ਮੈਂ ਰਤੇ ਹੈਂ ਬੰਤਰ ਬਾਂਤਰਾਂ ਕੋ ਚੰਚਲਤਾ ਹੈ ਚੀਤੇ ਰਿਛੂਆਂ ਕੋ ਸਕਾਰ ਕੀ ਮਾਇਆ ਹੈ ਸਿੰਘਾੜਾ ਸਿੰਘ ਸ਼ੇਰ ਕੋ ਮਾਰਨ ਕੀ ਮਾਇਆ ਕਿੰਬਾ ਸਿੰਘ ਕੇ ਆਤਾ ਅੰਤ-ਕਨੇ ਵਾਲਾ ਸਲਭ੍ਹਾ ਸ਼ੇਰ ਕੋ ਇਸ ਤਰਾਂ ਮਾਰਤਾ ਹੈ ਅਪਨੇ ਪਸ਼ਾਬ ਮੈਂ ਪੂਛ ਕੋ ਭੇਂ ਕੇ ਸ਼ੇਰ ਕੋ ਛਿੜਕਤਾ ਹੈ ਉਸ ਕੋ ਅਗਨੀ ਲਗ ਪੜਤੀ ਹੈ ਮਰ ਜਾਤਾ ਹੈ। ਮਾਜਾਰ ਬਿਲੇ ਕੋ ਚੂਹਾ ਮਾਇਆ ਹੈ ਗਾਡਰ ਭੇਡ ਕੋ ਮੈਲਾ ਖਾਨ ਕੀ "ਨਦਾਨਮ ਕਿਈਂ ਮਰਦ ਰੇ ਬਾਹੇ ਪੇਚ" ਲੂੰਬੜੀ ਕੋ ਐਸੀ ਵਜਾ ਹੈ ਕੁਤੇ ਕੋ ਭੁਲਾ ਦੇਤੀ ਹੈ ਬ੍ਰਿਛ ਕਾ ਮੂਲ ਜੜ੍ਹ ਪਾਨੀ ਮਾਇਆ ਹੈ ॥ ੪ ॥

ਦੇਵਤੇ ਭੀ ਮਾਇਆ ਮੈਂ ਭਿਜੇ ਹੈਂ ਸਾਗਰ ਸਮੁੰਦਰ ਕੋ

ਖਾਰ ਪੁਨਾ ਇੰਦ੍ਰਾ ਲਛਮੀ ਮਾਇਆ ਰੂਪ ਹੈ ਧਰਤੀ ਏਵ ਨਿਸਚੇ ਮਾਇ ਕੀ ਹੈ ਕਬੀਰ ਜੀ ਕਠੀ ਬਾਤ ਕਹੈਂ ਜਿਸ ਕੋ ਪੇਟ ਹੈ ਖਾਨ ਕੋ ਚਾਹੇ ਤਿਸ ਕੋ ਮਾਇਆ ਹੈ ਕਿੰਬਾ ਜਿਸ ਮਾਇਆ ਤਿਸ ਕੋ ਇਛਾ ਹੈ ਮਾਇਆ ਕੀ ਤਿਸਕੋ ਮਾਤਾ ਕਾ ਉਦ੍ਰ ਪ੍ਰਾਪਤ ਹੋਤਾ ਹੈ ॥ ੫ ॥ ੫ ॥ ੧੩ ॥

ਜਬ ਲਗੁ ਮੇਰੀ ਮੇਰੀ ਕਰੈ ॥ ਤਬ ਲਗੁ ਕਾਜੁ ਏਕੁ ਨਹੀ ਸਰੈ । ਜਬ ਮੇਰੀ ਮੇਰੀ ਮਿਟਿ ਜਾਇ। ਤਬ ਪ੍ਰਭ ਕਾਜੁ ਸਵਾਰਹਿ ਆਇ ॥ ੧ ॥ ਐਸਾ ਗਿਆਨੁ ਬੀਚਾਰੁ ਮਨਾ ॥ ਹਰਿ ਕੀ ਨ ਸਿਮਰਹੁ ਦੁਖ ਭੰਜਨਾ ॥ ੧ ॥ ਰਹਾਉ ॥ ਜਬ ਲਗੁ ਸਿੰਘੁ ਰਹੈ ਬਨ ਮਾਹਿ। ਤਬ ਲਗ ਬਨੁ ਫੂਲੈ ਹੀ ਨਾਹਿ। ਜਬ ਹੀ ਸਿਆਰੁ ਸਿੰਘ ਕਉ ਖਾਇ ॥ ਫੂਲਿ ਰਹੀ ਸਗਲੀ ਬਨਰਾਇ ॥ ੨ ॥ ਜੀਤੋ ਬੂਡੈ ਹਾਰੋ ਤਰੈ ॥ ਗੁਰ ਪਰਸਾਦੀ ਪਾਰਿ ਉਤਰੈ ॥ ਦਾਸੁ ਕਬੀਰੁ ਕਹੈ ਸਮਝਾਇ॥ ਕੇਵਲ ਰਾਮ ਰਹਹੁ ਲਿਵ ਲਾਇ ॥ ੩ ॥ ੬ ॥ ੧੪ ॥

ਹੰਕਾਰ ਕੀ ਪ੍ਰਵਿਰਤੀ ਕਹੈਂ । ਜਪ ਤਪ ਕਰਕੇ ਜਬ ਬੋਧ ਨਾ ਹੋਇਆ ਤਿਸ ਪਰ ਕਹੈਂ ਜਿਤਨਾ ਚਿਰ ਜੀਵ ਮੇਰੀ ਤੇਰੀ ਕਰਦਾ ਹੈ ਤਿਤਨਾਂ ਚਿਰ ਕਾਰਜ ਏਕਤਾ ਰੂਪੀ ਨਹੀਂ

ਸਵਰਦਾ ਜਿਸ ਵਖਤ ਮੇਰੀ ਤੇਰੀ ਮਿਟ ਜਾਏਗੀ ਤਬ ਪ੍ਰਭੂ ਪ੍ਰਮੇਸ਼ਰ ਆਕਰ ਕਾਰਜ ਸਵਾਰ ਦੇਵੇਂਗੇ ਅਭੇਦਤਾ ਕਰ ਲੈਨਗੇ ॥ ੧ ॥

ਹੇ ਮਨਾ ਐਸਾ ਗਿਆਨ ਬਿਚਾਰਨਾ ਕਰ ਹਰੀ ਜੋ ਦੁਖਾਂ ਕੇ ਭੰਜਨੇ ਵਾਲਾ ॥ ਰਹ॥ ਜਿਤਨਾ ਚਿਰ ਸ਼ੇਰ ਬਨ ਵਿਚ ਰਹਿੰਦਾ ਹੈ ਤਿਤਨਾ ਚਿਰ ਬਣ ਮੈਂ ਮ੍ਰਿਗਾਵਲੀ ਨਹੀਂ ਵਧ ਦੀ ਜਦੋਂ ਸਿਆਰ ਸਿੰਘ ਕੋ ਖਾ ਜਾਏ ਸਲਕਾ ਪਸ਼ਾਬ ਵੀ ਛਿਟ ਸੁਟਨੇ ਵਾਲਾ ਸ਼ੇਰ ਕੋ ਮਾਰਦਾ ਹੈ ਸ਼ੇਰ ਮਾਰਾਜਾਇ ਤਾਂ ਸਾਰੀ ਬਨਸਪਤੀ ਵਧ ਜਾਂਦੀ ਹੈ ਇਸੀ ਤਰਾਂ ਹੰਕਾਰ ਸ਼ੇਰ ਰਿਦੇ ਰੂਪ ਬਨ ਮੈਂ ਰਹੇ ਤਾਂ ਦੈਵੀ ਸੰਪਤਾ ਕੋ ਵਧਨ ਨਹੀਂ ਦੇਂਦਾ ਵਿਚਾਰ ਰੂਪ ਸਲਕਾ ਹੰਕਾਰ ਕੋ ਖਾਇ ਨਾਸ ਕਰੇ ਸਾਰੀ ਦੈਵੀ ਸੰਪਤਾ ਵਧ ਜਾਂਦੀ ਹੈ ॥ ੨ ॥

ਜੀਤੋ ਜਿਤਨਾ ਕਹੇ ਮੈਂ ਜਿਤਿਆ ਹੈ ਐਸੇ ਕਹਿਨੇ ਵਾਲਾ ਹਾਰ ਜਾਂਦਾ ਹੈ ਹਾਰਿਆ ਮੰਨੇ ਤਾਂ ਤਰ ਜਾਤਾ ਗੁਰੋਂ ਕੀ ਕ੍ਰਿਪਾ ਸੇ ਪਾਰ ਤਰਤਾ ਹੈ ਕਬੀਰ ਦਾਸ ਜੀ ਕਹਿਤੇ ਹੈਂ ਸਖਛਾ ਕੇ ਕੇਵਲ ਸੁਧ ਜੋ ਰਾਮ ਹੈ ਤਿਸ ਮੈਂ ਪ੍ਰੀਤੀ ਲਾਂ ਰਹੋ ॥ ੩ ॥ ੬ ॥ ੧੪ ॥

**ਸਤਰਿ ਸੈਇ ਸਲਾਰ ਹੈ ਜਾਕੇ ਸਵਾ॥ ਲਾਖੁ ਪੈਕਾਬਰ ਤਾਕੇ ॥ ਸੇਖ ਜੁ ਕਹੀਅਹਿ ਕੋਟਿ ਅਠਾਸੀ ॥ ਛਪਨ ਕੋਟਿ ਜਾਕੇ ਖੇਲ ਖਾਸੀ ॥ ੧ ॥ ਮੋ ਗਰੀਬ ਕੀ ਕੋ ਗੁਜਰਾਵੈ ॥ ਮਜਲਸਿ**

ਦੂਰਿ ਮਹਲੁ ਕੋ ਪਾਵੈ ॥ ੧ ॥ ਰਹਾਉ ॥ ਤੇਤੀਸ ਕਰੋੜੀ ਹੈ ਖੇਲ ਖਾਨਾ ॥ ਚਉਰਾਸੀ ਲਖ ਫਿਰੈ ਦਿਵਾਨਾਂ ॥ ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ ॥ ਉਨਿ ਭੀ ਭਿਸਤਿ ਘਨੇਰੀ ਪਾਈ ॥ ਦਿਲ ਖਲਹਲੁ ਜਾਂਕੈ ਜਰਦਰੂ ਬਾਨੀ ॥ ਛੋਡਿ ਕਤੇਬ ਕਰੈ ਸੈਤਾਨੀ ॥ ਦੁਨੀਆ ਦੋਸ ਰੋਸੁ ਹੈ ਲੋਈ ॥ ਅਪਨਾ ਕੀਆ ਪਾਵੈ ਸੋਈ ॥ ੩॥ ਤੁਮ ਦਾਤੇ ਹਮ ਸਦਾ ਭਿਖਾਰੀ ॥ ਦੇਉ ਜਬਾਬੁ ਹੋਇ ਬਜਗਾਰੀ ॥ ਦਾਸੁ ਕਬੀਰ ਤੇਰੀ ਪਨਹ ਸਮਾਨਾ ॥ ਭਿਸਤੁ ਨਜੀਕ ਰਾਖੁ ਰਹਮਾਨਾ ॥ ੪ ॥ ੭ ॥ ੧੫ ॥

ਜੈਸੇ ਕੋਈ ਰਾਜਾ ਹੋਵੇ ਤਿਸ ਕੀ ਸਭਾ ਬਡੇ ਦੂਰ ਤਕ ਹੋਵੇ ਗ਼ਰੀਬ ਕੀ ਬਾਤ ਤਿਸ ਸਭਾ ਮੈਂ ਪਹੁੰਚਾਨੀ ਮੁਸ਼ਕਲ ਹੈ ਐਸੇ ਹੀ ਭਗਵੰਤ ਕੀ ਸਭਾ ਨਿਰੂਪਨ ਕਰਤੇ ਹੈਂ ਮੈਂ ਗ਼ਰੀਬ ਕੀ ਕੌਨ ਗੁਜਰਾਵੇ ਪਹੁੰਚਾਵੇ ਮਜਲਸ ਭੀ ਦੂਰ ਤਕ ਹੈ ਕੌਨ ਕੌਨ ਹੈ ਸਭਾਂ ਮੈਂ ਸਤਰ ਸੈ ਕਈ ਸੈਂਕੜੇ ਸਿਲਾਰ ਸਿਰਦਾ ਹੈ ਜਾਕੇ ਜਿਸਕੀ ਸਭਾ ਮੈਂ ਸਵਾ ਲਾਖ ਕਈ ਲਖ ਸ਼ਰਾ ਚਲਾਨੇ ਵਾਲੇ ਪੈਕੰਬਰ ਹੈਂ ਤਾਂਤੇ ਤਿਸ ਕੇ ਪਾਸ ਸ਼ੇਖ ਅਠਾਈ ਕ੍ਰੋੜ ਹੈ ਛਪਨ ਛਿਵੰਜਾ ਕੋੜ ਜਾਦਵ ਜਿਸਕੇ ਖੇਲਨੇ ਵਾਲੇ ਹੈਂ ਸਾਥ ॥ ੧ ॥

ਤਿਥੇ ਮੈਂ ਗ੍ਰੀਬ ਕੀ ਅਰਜ਼ ਕੌਨ ਪਹੁਚਾਏ ਮਜਲਸ ਸਭਾ ਦੂਰ ਤਕ ਹੈ ਤਿਸਕਾ ਮਹਲ ਘਰ ਕੌਨ ਪਾਵੇ ॥ ਰਹਾਉ॥ ਤੇਤੀ ਕ੍ਰੋੜੀ ਅਜਾਨ ਦੇਵਤਾ ਏਹ ਖੇਲ ਹੈ ਖਾਨਾ॥ ਖਾਂਦੇ ਹੈਂ ਸਾਥ ਚੌਰਾਸੀ ਲਖ ਜੀਵੋਂ ਕਾ ਸਮਦਾ ਦੀਵਾਨਾ ਫਿਰਦਾ ਹੈ ਬਾਬਾ ਆਦਮ ਸ਼ਿਵਜੀ ਕੋ ਕੁਛਕ ਗਿਆਨ ਦ੍ਰਿਸ਼ਟੀ ਦਿਖਾਈ ਤਿਸ ਨੇ ਕਾਂਸ਼ੀ ਰਚਕੇ ਜੀਵੋਂ ਕੋ ਮੁਕਤਿ ਕਰਕੇ ਸ੍ਵਰਗ ਮੈਂ ਪਾਈ ਹੈ ਸ੍ਰਿਸ਼ਟੀ ਤਾਰਕ ਮੰਤ੍ਰ ਦੇਕੇ ॥ ੨ ॥

ਜਿਸਕੇ ਦਿਲ ਮੈਂ ਖਲਹਲ ਰਾਗ ਦ੍ਵੈਖ ਖੜ ਕੇਹਰੂ ਮੁਖ ਕੀ ਬਨੀ ਰੰਗ ਜ਼ਰਦ ਪੀਲਾ ਕਤਾਬਾਂ ਕੋ ਛਡਕੇ ਸਤਾਨੀ ਕਰਦਾ ਹੈ ਕਰਮ ਦੁਨੀਆਂ ਕੋ ਦੋਸ਼ ਹੈ ਰੋਸਾ ਲੋਈ ਪ੍ਰਮੇਸ਼ਰ ਸੇ ਕਰਤੇ ਹੈਂ ਸੋ ਪੁਰਸ਼ ਅਪਨਾ ਕੀਤਾ ਪਾਵਤੇ ਹੈਂ ਦੁਖੀ ਹੋਤੇ ਹੈਂ ॥ ੩ ॥

ਹੇ ਪ੍ਰਮੇਸ਼ਰ ਤੁਮ ਦਾਤੇ ਹਮ ਸਦਾ ਹੀ ਮੰਗਤੇ ਹੈਂ ਜੇਕਰ ਜਬਾਬ ਦੇਉਗੇ ਅਸੀ ਨਹੀਂ ਦੇਂਦੇ ਤੈਨੂੰ ਤਾਂ ਆਪ ਬਜ ਵਾਲੇ ਹੋ ਜਾਓਗੇ ਕਿਂਬਾ ਜੇ ਅਸੀ ਜਬਾਬ ਦੇਈਤੇ ਤੇਰੇ ਦਾਸ ਨਹੀਂ ਤਾਂ ਅਸੀ ਕਲੰਕ ਵਾਲੇ ਹੋਵਾਂਗੇ ਕਬੀਰ ਦਾਸ ਤੇਰੀ ਸਰਨ ਮੈਂ ਸਮਾਇਆ ਹੈ ਹੇ ਰਹਮਾਨ ਕ੍ਰਿਪਾਲੂ ਜੇਹੜਾ ਆਪਨੇ ਨੇੜੇ ਰਖਨਾ ਹੈ ਇਹੀ ਸਾਨੂੰ ਭਿਸਤ ਸ੍ਵਰਗ ਹੈ ਜੀ ॥ ੪ ॥ ੭ ॥ ੧੫ ॥

**ਸਭੁ ਕੋਈ ਚਲਨ ਕਹਤ ਹੈ ਊਹਾਂ ॥ ਨਾ ਜਾਨਉ ਬੈਕੁੰਠੁ ਹੈ ਕਹਾਂ॥ ੧ ॥ ਰਹਾਉ ॥ ਆਪ ਆਪ ਕਾ ਮਰਮੁ ਨ ਜਾਨਾਂ॥ ਬਾਤਨਹੀ**

ਬੈਕੁੰਠੁ ਬਖਾਨਾਂ ॥੧॥ ਜਬ ਲਗੁ ਮਨ ਬੈਕੁੰਠ ਕੀ ਆਸ ॥ ਤਬ ਲਗੁ ਨਾਹੀ ਚਰਨ ਨਿਵਾਸ ॥੨॥ ਖਾਈ ਕੋਟੁ ਨ ਪਰਲ ਪਗਾਰਾ॥ ਨਾ ਜਾਨਉ ਬੈਕੁੰਠ ਦੁਆਰਾ ॥ ੩ ॥ ਕਹਿ ਕਬੀਰ ਅਬ ਕਹੀਐ ਕਾਹਿ ॥ ਸਾਧ ਸੰਗਤਿ ਬੈਕੁੰਠੈ ਆਹਿ ॥ ੪ ॥ ੮ ॥ ੧੬ ॥

ਨਾਮ ਬਿਨ ਝੂਠ ਹੈ ਜੀ ਸਭ ਕਿਛ ॥

ਬੈਕੁੰਠ ਕੋ ਸਭ ਜਾਨਾ ਚਾਹਤਾ ਹੈ ਪ੍ਰੰਤੂ ਨਹੀਂ ਜਾਨਤੇ ਬੈਕੁੰਠ ਹੈ ਕਹਾਂ ॥ ਰਃ ॥ ਅਪਨੇ ਆਪਕਾ ਭੇਦ ਹੀ ਨਹੀਂ ਜਾਨਦੇ ਬਾਰਤਾਂ ਕਰਨੀਆਂ ਬੈਕੁੰਠ ਕੇ ਸਮਾਨੇ ਕੀਆਂ ਹਮ ਬੈਕੁੰਠ ਸੇ ਉਰੇ ਨਹੀਂ ਰਹਿਤੇ ਵਾ ਬਾਸਾ ਬਤਨ ਕੇ ਬੈਕੁੰਠ ਮੈਂ ਜਾ ਸਮਾਵਿੰਗੇ ਐਸੇ ਬਖਾਣਾ ਕਹਿਤੇ ਹੈਂ ॥ ੧ ॥

ਜਬ ਲਗ ਜਿਤਨਾਂ ਚਿਰ ਮਨ ਮੈਂ ਬੈਕੁੰਠ ਕੀ ਆਸ ਹੈ ਤਬ ਲਗੁ ਤਿਤਨਾਂ ਚਿਰ ਪ੍ਰਮੇਸ਼ਰ ਕੇ ਚਰਨੋਂ ਮੈਂ ਨਵਾਸ ਨਹੀਂ ਹੈ ॥ ੨ ॥ ਬੈਕੁੰਠ ਕੇ ਚੌਗਿਰਦ ਨਾ ਖਾਈ ਹੈ ਨਾ ਪਰ ਭਲੀ ਤਰਾਂ ਗਾਰੇ ਸੇ ਲਿੰਬਾ ਹੈ ਕਿਸੀ ਨੇ ਦਰਵਾਜਾ ਕਿਧਰ ਹੈ ਨਹੀਂ ਜਾਨਤੇ ॥ ੩ ॥

ਪ੍ਰਸਟਾ ਕਹੈ ਫੇਰ ਬੈਕੁੰਠ ਨਾ ਹੂਆ ਤਿਸ ਕੋ ਕਬੀਰ ਜੀ ਕਹੈਂ ਅਬ ਕਿਆ ਕਹੀਐ ਬੈਕੁੰਠ ਨਹੀਂ ਹੈ ਤੈਸਹੀ ਸਾਧ ਸੰਗ ਕਰਕੇ ਤ੍ਰਾਪਤੀ ਹੋਤਾ ਹੈ ਵਾ ਸਾਧ ਸੰਗਤ ਹੀ ਬੈਕੁੰਠ ਹੈ,ਹੋਰ ਬੈਕੁੰਠ ਨਹੀਂ ਬੈਕੁੰਠ ਸੁਖ ਕਾ ਨਾਮ ਹੈ ਅਕੁੰਠਤ ਹੋਵੇ ਸੋ

ਬੈਕੁੰਠ ਸੁਖ ਹੈ ॥ ੮ ॥ ੪ ॥ ੧੬ ॥

ਕਿਉ ਲੀਜੈ ਗਢੁ ਬੰਕਾ ਭਾਈ । ਦੋਵਰਕੋਟ ਅਰੁ ਤੇਵਰ ਖਾਈ ॥ ੧ ॥ ਰਹਾਉ ॥ ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ । ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ ॥ ੧ ॥ ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ । ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ ॥੨ ॥ ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ ॥ ਤਿਸਨਾ ਤੀਰ ਰਹੇ ਘਟ ਭੀਤਰ ਇਉ ਗਢੁ ਲੀਓ ਨ ਜਾਈ ॥ ੩ ॥ ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥ ਬ੍ਰਹਮ ਅਗਨਿ ਸਹਜੇ ਪਰ ਜਾਲੀ ਏਕਹਿ ਚੋਟ ਸਿਝਾਇਆ ॥ ੪ ॥ ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ ॥ ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ ॥ ੫ ॥ ਭਗਵਤ ਭੀਰਿ ਸਕਤਿ ਸਿਮ-

# ਰਨ ਕੀ ਕਟੀ ਕਾਲ ਭੈ ਫਾਸੀ। ਦਾਸੁ ਕਬੀਰ ਚੜਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ ॥੬॥੯॥੧੭॥

ਜਿਸਤਰਾਂ ਰਾਜਾ ਕੋਈ ਕਿਸੀ ਦੇਸ ਪਰ ਚੜ੍ਹੇ ਤਿਸ ਕਾ ਕਿਲਾ ਕਠਨ ਹੋਵੇ ਨਾਂ ਟੁਟੇ, ਜੈਸੇ ਚਤੌੜ ਗੜ੍ਹ ਨਹੀਂ ਸੀ ਟੁਟਿਆ ਬਾਰਾਂ ਬਰਸ ਭਏ ਗੁਰੂ ਜੀ ਕੇ ਬਚਨ ਸੇ ਕੜ ਟੂਟੇ ਤਾਂ ਗੜ੍ਹ ਟੂਟੇਗਾ ਐਸੇ ਹੀ ਅੰਤ੍ਰੀਵ ਰੂਪਕ ਅਲੰਕਾਰ ਕਰ ਕਹੈਂ ਹੇ ਭਾਈ ਸੰਤ ਜਨੋਂ ! ਕਿਉਂ ਕੈਸੇ ਜਿਤੀਐ ਬੰਕਾ ਗੜ੍ਹ ਜੋ ਸਰੀਰ ਹੈ ਕਿਲੇਕਾ ਕੋਟ ਦੋਹਰਾ ਹੋਤਾ ਹੈ ਇਹ ਦ੍ਵੈਤਕਾ ਕੋਟ ਹੈ, ਬਲੀ ਇਕ੍ਹਖਾਈ ਹੋਤੀ ਹੈਹੋਰ ਕਿਲੇ ਕੀ,ਇਸ ਕੀ ਤੇਹਰੀ ਖਾਈ ਤਿੰਨਾ ਗੁਨੋਂ ਕੀ ਹੈ ਉਸ ਮੇਂ ਨਜੂਨਤਾ ਭਈ, ਪਾਂਚ ਕਾਮ ਕ੍ਰੋਧ ਲੋਭ ਮੋਹ ਹੰਕਾਰਸ੍ਵਾਰ ਹੈਂ, ਪਚੀਸ ਪੰਝੀ ਰਕਿਰਤਾਂ ਫੌਜ ਹੈ ਮੋਹ ਅਗ੍ਯਾਨ ਮਦਉਚਤਾ ਮਤਸਰ ਈਰਖਾ ਇਹ ਸੈਨਾਨੀ ਹੈਂ ਆਡੀ ਛਵੀ ਸੂਰਮਿਆਂ ਨੇ ਆਗੇ ਲੁਕਕੇ ਪਿਛੋਂ ਤੋਪ ਚਲੇ ਹੈ ਜਿਸ ਕੇ ਓਹਲੇ ਤੋਪ ਚਲੇ ਮਾਇਆ ਹੈ ਸੋ ਮੈਂ ਗ੍ਰਿਥ ਜਨਕਾ ਜ਼ੋਰ ਨਹੀਂ ਪਹੁੰਚਤਾ ਕਿਲੇ ਕੇ ਤੋੜਨੇ ਮੈਂ ਸਰੀਰ ਕੇ ਜਿਤਨੇ ਮੈਂ ਹੇ ਰਘੁਰਾਇ ਮੈਂ ਕਿਆ ਕਰੋਂ ਕੈਸੇ ਮਿਥਿਆ ਸਮਝੋਂ ॥੧॥

ਕਾਮਨਾ ਰਿਦੇ ਮੈਂ ਜੋ ਹੈ ਇਹ ਕਿਵਾੜ ਲਗੇ ਹੈਂ ਪਾਪ ਪੁੰਨ ਰੂਪ ਦਰਵਾਜ਼ਾ ਹੈ ਪਾਪ ਪੁੰਨ ਸੇ ਸਰੀਰ ਮੇਂ ਪ੍ਰਵੇਸ ਹੋਤਾ ਹੈ ਦੁਖ ਅਰ ਸੁਖ ਦੋਨੋਂ ਦਰਵਾ- ਨਚੀ ਹੈਂ ਪਥਰ ਦੇਨ ਵਾਲੇ, ਰਾਜਾ ਮਨ ਹੈ ਆਕੀ ਹੂਆ

ਪਾਕਸਤਾਨ ਕਾ ਵਜੀਰ ਤਿਸਕਾ ਕੌਨ ਹੈ ਕ੍ਰੋਧ ਪ੍ਰਧਾਨ ਮੰਤ੍ਰੀ ਹੈ ਬਹੁਤ ਹੀ ਦੂੰਦ ਕੇ ਮਚਾਨੇ ਵਾਲਾ ਹੈ ॥ ੨ ॥

ਉਨਾਂ ਸੂਰਮਿਆਂ ਕੇ ਸ਼ਸਤ੍ਰ ਕਹਿਤੇ ਹੈਂ॥ ਸੰਜੋ ਹੋਤੀ ਹੈ ਲੋਹੇ ਕੀ ਜਿਸਕੋ ਸ਼ਸਤ੍ਰ ਨਾ ਕਾਟੇ ਸ੍ਵਾਦ ਜੋ ਨਾਨਾਂ ਪ੍ਰਕਾਰੋਂ ਕੇ ਹੈਂ ਸਨਾਹ ਸੰਜੋ ਹੈ ਮਮਤਾ ਕਾ ਸਿਰ ਪਰ ਟੋਪ ਹੈ ਲੋਹੇ ਕਾ ਕੁਬੁਧਿ ਖੋਟੀ ਬੁਧੀ ਵਿਸ਼ੇ ਲੰਪਟ ਇਹ ਕਮਾਨ ਹੈ,ਚੜ੍ਹਾਈ ਹੋਈ ਇਛਾ ਰੂਪੀ ਚਿਲੇ ਮੇਂ ਤ੍ਰਿਸਨਾਂ ਪਦਾਰਥੋਂ ਕੀ ਤੀਰ ਕਮਾਨ ਹੈ ਰਿਦੇ ਰੂਪ ਭਥੇ ਮੈਂ, ਇਸਤ੍ਰਾਂ ਸਖਤ ਕਿਲੇ ਕੋ ਜੀਤਾ ਨਹੀਂ ਜਾਤਾ ॥ ੩ ॥

ਜੇਕਰ ਗੁਰਾਂ ਅਗੇ ਬੇਨਤੀ ਕਰੇ ਚਕ੍ਰ ਵਰਤੀ ਜੋ ਗੁਰੋਂ ਉਨ੍ਹਾਂ ਨੇ ਜੇਹੜੀ ਸੁਰਤਿ ਗਜਾਤ ਬਖਸ਼ੀ ਹੈ ਸੋ ਤੋਪ ਹੈ ਪ੍ਰੇਮ ਪ੍ਰਮੇਸ਼ਰ ਮੈਂ ਪਲੀਤਾ ਹੈ ਜਿਥੇ ਤੋੜਾ ਲਾਵਤੀ ਹੈ ਗਿਆਨ ਗੋਲਾ ਹੈ ਪਾਟ ਵਾਚ ਲਿਆ ਦੇਰ ਨਾ ਕਰੀ ਮਿਥਜਾ ਜਨਾ ਦੀਆ ਪ੍ਰਪੰਚ ਕਰਨਾਂ ਮੈਤ੍ਰੀ ਮੁਦਤਾ ਇਨ੍ਹਾਂ ਕਰ ਦਾਨੇ ਨਿਕਸ ਕੇ ਅਉਗਣਾਂ ਕੇ ਪੇਟ ਫਾੜ ਦੀਏ ਏਕੈ ਚੋਟ ਏਕ ਵਾਰ ਹੰਬ੍ਰਹਮਾਸਮੀ ਸੇ ਕਿਲਾ ਤੋੜ ਦੀਆ ਬ੍ਰਹਮ ਗਿਆਨ ਅਗਨੀ ਪਰ ਭਲੀ ਤਰਾਂ ਦ੍ਰਿੜ੍ਹ ਭਈ ਏਕ ਵਾਰ ਹੀ ਬੋਧ ਨੇ ਜਨੋਂ ਕਾ ਅਭਾਵ ਕਰ ਦੀਆ ॥ ੪ ॥

ਸਤ ਸੰਤੋਖੁ ਧਰਮ ਧੀਰਜ ਵਸਤ ਵਿਚਾਰ ਲੈਕੇ ਮੋਹ ਕੀ ਸੈਨਾਂ ਕਾਮ ਕ੍ਰੋਧ ਝੂਠ ਇਨਸੇ ਲੜਤੇ ਭਏ ਵਸਤ ਵਿਚਾਰ ਨੇ ਕਾਮ ਕੋ ਜੀਤਾ ਸਤੁ ਨੇ ਝੂਠ ਕੋ ਜੀਤਾ ਸੰਤੋਖ ਨੇ ਲੋਭ ਕੋ ਜੀਤਾ ਦੋ ਦਰਵਾਜ਼ੇ ਪਾਪ ਪੁੰਨ ਅਭਾਵ ਕੀਏ ਸੰਚਤ ਗਿਆਨ ਕਰਕੇ ਖੈ ਭਏ ਕਿਰੇ ਮਾਨ ਮੈਂ ਹੰਗਤਾ ਨਹੀਂ

ਪ੍ਰਾਰਬਧ ਭੋਗ ਕੇ ਖੈ ਭਏ ਤੋੜ ਦੀਏ ਦੋਨੋਂ ਸਾਧੂ ਕੀ ਸੰਗਤ ਸੇ ਅਰ ਗੁਰੋਂ ਕੀ ਕ੍ਰਿਪਾ ਸੇ ਸਰੀਰ ਗੜ੍ਹ ਕਾ ਰਾਜਾ ਮਨ ਵਸ ਕਰ ਲੀਆ ॥ ੫ ॥

ਭਗਵੰਤ ਕੇ ਸਿਮਰਨ ਕੀ ਸ਼ਕਤੀ ਕਰ ਮੈਂ ਭੀਰ ਕਾਇਰ ਨੇ ਕਾਲ ਕੀ ਹੰਗਤਾ ਫਾਸੀ ਕਟ ਦੀਨੀ ਮ੍ਰਿਤੂ ਫਾਸੀ ਕਬੀਰ ਦਾਸ ਸੂਰ ਗੜ੍ਹੇ ਤੇ ਉਪਰਾਮ ਭਏ ਦੇਹ ਅਧਜਾਸ ਤਿਆਗ ਦੀਆ ਅਬਨਾਸੀ ਰਾਜ ਸਰੂਪ ਮੈਂ ਇਸਥਿਤੀ ਪਾਈ ॥ ੬ ॥ ੯ ॥ ੧੭ ॥

ਗੰਗ ਗੁਸਾਇਨਿ ਗਹਿਰ ਗੰਭੀਰ। ਜੰਜੀਰ ਬਾਂਧਿ ਕਰਿ ਖਰੇ ਕਬੀਰ ॥ ੧ ॥ ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ। ਚਰਨ ਕਮਲ ਚਿਤੁ ਰਹਿਓ ਸਮਾਇ ॥ ਰਹਾਉ ॥ ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥ ਮ੍ਰਿਗਛਾਲਾ ਪਰ ਬੈਠੇ ਕਬੀਰ ॥ ੨ ॥ ਕਹਿ ਕਬੀਰ ਕੋਊ ਸੰਗ ਨ ਸਾਥ। ਜਲ ਥਲ ਰਾਖਨ ਹੈ ਰਘੁਨਾਥ ॥ ੩ ॥ ੧੦ ॥ ੧੮ ॥

ਏਕ ਸਮੈਂ ਬ੍ਰਹਮਨ ਤੇ ਕਬੀਰ ਕੀ ਮਾਤਾ ਨੇ ਸੋਚਾ ਰਲਕੇ ਰਾਜੇ ਅਗੇ ਫਰਿਆਦ ਚਲਕੇ ਕਰੀਏ ਤਾਂ ਰਾਜਾ ਇਸ ਨੂੰ ਖੌਫ਼ ਦੇਵੇਗਾ ਤਾਂ ਘਰਦਾ ਵੀ ਕੰਮ ਕਰੇਗਾ, ਇਸ ਤਰਫੋਂ ਹਟ ਜਾਏਗਾ। ਮਾਤਾ ਬ੍ਰਹਮਨ ਗਏ, ਰਾਜਾ ਸਕੰਦਰ ਲੋਦੀ ਕੇ ਕੇ ਪਾਸ ਫਰਿਆਦ ਕੀਤੀ, ਰਾਜਾ ਨੇ ਜਾਤਾ ਮਾਈ ਵੀ ਨਾਲ

ਹੈ ਤਾਂ ਬ੍ਰਾਹਮਨ ਠੀਕ ਕਹਿੰਦੇ ਹੈਂ ਸੂਦ੍ਰ ਕੋ ਪੂਜਾ ਜੋਗ ਨਹੀਂ, ਕੋਈ ਰਾਜ ਵਿਗ੍ਰਹ ਨਾ ਹੋਵੇ, ਹੁਕਮ ਦੀਆ ਇਸ ਕੋ ਨਦੀ ਮੈਂ ਰੋਹੜ ਦੇਹੁ, ਮੁਸ਼ਕਾਂ ਬੰਨ੍ਹਕੇ ਰਾਤ੍ਰੀ ਕੋ ਰੁੜ੍ਹਾ ਦੀਆ, ਗੰਗਾ ਵਿਚੋਂ ਨਿਕਸੇ ਸਿਖ ਸੇਵਕ ਪੂਛਨੇ ਲਗੇ ਤਿਨ ਸੋਂ ਸ਼ਬਦ ਕਹੈਂ ਗੰਗਾ ਜੋ ਹੈ ਗੋਸਾਈਂ ਪ੍ਰਮੇਸਰ ਕੀ ਗਹਿਰ ਡੂੰਘੀ ਤੇ ਗੰਭੀਰ ਨਿਰਹਲ ਤਿਥੇ ਜੰਜੀਰ ਸੇ ਬੰਨ੍ਹਕੇ ਲੈ ਗਏ ਕਬੀਰ ਕੋ ॥ ੧ ॥

ਮਨ ਸਾਡਾ ਨਾ ਡਿਗਾ ਕਿਉਂਕੇ ਲੋਕਾਂ ਕੀਆਂ ਮਰਕੇ ਅਸਤੀਆਂ ਗੰਗਾ ਮੈਂ ਆ ਕੇ ਮੁਕਤ ਹੋਤੇ ਹੈਂ ਅਸੀ ਸਾਰੇ ਹੀ ਆਏ ਹਾਂ ਇਸ ਕਰ ਮਨ ਨਾ ਡਿਗਾ ਤਨ ਕਿਸ ਵਾਸਤੇ ਡਰੇ ਤਨ ਵੀ ਨਾ ਡਰਾ ਚਰਨੋਂ ਕਮਲੋਂ ਮੈਂ ਚਿਤ ਮੇਰਾ ਖੁਭਾ ਹੈ ॥ ਰਹੁ ॥ ਗੰਗਾ ਕੀ ਜਬ ਲੈਹਰ ਜ਼ੋਰ ਕੀ ਆਈ ਮੇਰੀ ਜੰਜੀਰ ਟੁਟ ਗਈ ਮ੍ਰਿਗ ਛਾਲਾ ਰੁੜ੍ਹਦੀ ਆਂਵਦੀ ਸੀ ਤਿਸ ਪਰ ਕਬੀਰ ਜੀ ਬੈਠ ਗਏ ॥ ੨ ॥

ਕਬੀਰ ਜੀ ਕਹੈਂ ਨਾ ਕੋ ਇਦ੍ਰੋਂ ਸੰਗ ਗਿਆ ਸੀ ਤੇ ਨਾ ਕੋਈ ਉਧਰੋਂ ਹੀ ਆਇਆ ਹੈ, ਤਾਂਤੇ ਇਹ ਨਿਸਚਾ ਹੂਆ ਜਲੋਂ ਥਲੋਂ ਮੈਂ ਰਾਮ ਜੀ ਹੀ ਰਾਖੇ ਹੈਂ ਸਾਡੇ ॥ ੩ ॥

ਭੈਰਉ ਕਬੀਰ ਜੀਉ ਅਸਟਪਦੀ ਘਰੁ ॥ ੨ ॥

ੴ ਸਤਿਗੁਰਪ੍ਰਸਾਦਿ॥

**ਅਗਮ ਦ੍ਰੁਗਮ ਗੜਿ ਰਚਿਓ ਬਾਸ॥ ਜਾ ਮਹਿ**

ਜੋਤਿ ਕਰੇ ਪਰਗਾਸ॥ ਬਿਜਲੀ ਚਮਕੈ ਹੋਇ ਅਨੰਦੁ ॥ ਜਿਹ ਪਉੜੈ ਪ੍ਰਭ ਬਾਲ ਗੋਬਿੰਦ ॥ ੧॥ ਇਹੁ ਜੀਉ ਰਾਮ ਨਾਮ ਲਿਵ ਲਾਗੈ ॥ ਜਰਾ ਮਰਨ ਛੂਟੈ ਭ੍ਰਮੁ ਭਾਗੈ ॥੧ ॥ ਰਹਾਉ॥ ਅਬਰਨ ਬਰਨ ਸਿਉ ਮਨਹੀ ਪ੍ਰੀਤਿ॥ ਹਉਮੈ ਗਾਵਨਿ ਗਾਵਹਿ ਗੀਤ ॥ ਅਨਹਦ ਸਬਦ ਹੋਤ ਝੁਨਕਾਰ॥ਜਿਹ ਪਉੜੈ ਪ੍ਰਭ ਸ੍ਰੀਗੋਪਾਲ ॥ ੨ ॥ ਖੰਡਲ ਮੰਡਲ ਮੰਡਲ ਮੰਡਾ ॥ ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ ॥ ਅਗਮ ਅਗੋ- ਚਰ ਰਹਿਆ ਅਭ ਅੰਤ ॥ ਪਾਰੁ ਨ ਪਾਵੈ ਕੋ ਧਰਨੀ ਧਰ ਮੰਤ ॥ ੩ ॥ ਕਦਲੀ ਪੁਹਪ ਧੂਪ ਪਰਗਾਸ ॥ ਰਜ ਪੰਕਜ ਮਹਿ ਲੀਓ ਨਿਵਾਸ॥ ਦੁਆਦਸ ਦਲ ਅਭ ਅੰਤਰਿ ਮੰਤ ॥ ਜਹ ਪਉੜੇ ਸ੍ਰੀ ਕਮਲਾ ਕੰਤ ॥ ੪ ॥ ਅਰਧ ਉਰਧ ਮੁਖਿ ਲਾਗੋ ਕਾਸੁ॥ ਸੁੰਨ ਮੰਡਲ ਮਹਿ ਕਰ ਪਰਗਾਸੁ ॥ ਊਹਾਂ ਸੂਰਜ ਨਾਹੀ ਚੰਦ ॥ ਆਦਿ ਨਿਰੰਜਨੁ ਕਰੈ ਅਨੰਦ ॥ ੫ ॥ ਸੋ ਬ੍ਰਹਮੰਡਿ ਪਿੰਡਿ ਸੋ ਜਾਨੁ ॥ ਮਾਨ ਸਰੋਵਰ

ਕਰਿ ਇਸਨਾਨੁ ॥ ਸੋਹੰ ਸੋ ਜਾਕਉ ਹੈ ਜਾਪ ॥ ਜਾਕਉ ਲਿਪਤੁ ਨ ਹੋਇ ਪੁੰਨ ਅਰੁ ਪਾਪ ॥੬॥ ਅਬਰਨ ਬਰਨ ਘਾਮ ਨਹੀ ਛਾਮ ॥ ਅਵਰ ਨ ਪਾਈਐ ਗੁਰਕੀ ਸਾਮ। ਟਾਰੀ ਨ ਟਰੈ ਆਵੈ ਨ ਜਾਇ॥ਸੁੰਨ ਸਹਜ ਮਹਿ ਰਹਿਓ ਸਮਾਇ ॥੭॥ ਮਨ ਮਧੇ ਜਾਣੈ ਜੇ ਕੋਇ ॥ ਜੋ ਬੋਲੈ ਸੋ ਆਪੈ ਹੋਇ ॥ ਜੋਤ ਮੰਤ੍ਰ ਮਨਿ ਅਸ-ਥਿਰੁ ਕਰੈ ॥ ਕਹਿ ਕਬੀਰ ਸੋ ਪ੍ਰਾਨੀ ਤਰੈ ॥੮॥੧॥

ਕਬੀਰ ਜੀ ਭੈਰੋਂ ਰਾਗ ਮੈਂ ਅਸਟਪਦੀ ਉਚਾਰਤੇ ਹੈਂ ਅਗਮ ਰੂਪ ਜੋ ਪ੍ਰਮਾਤਮਾ ਹੈ ਤਿਸਨੇ ਦੂਰ ਕਠਨ ਜਿਸ ਮੈਂ ਗਮ ਹੈ ਐਸਾ ਗੜ੍ਹਾ ਸਰੀਰ ਰਚਿਆ ਹੈ ਬਸਨੇ ਵਾਸਤੇ,ਜਿਸ ਸਰੀਰ ਮੈਂ ਜੋਤੀ ਪ੍ਰਮੇਸ਼ਰ ਪ੍ਰਕਾਸ਼ ਕਰ ਰਹਿਆ ਹੈ ਬਿਜਲੀ ਦੀ ਨਿਆਈਂ ਚਮਤ ਕਾਰਾ ਜਿਸ ਕਾ ਚਮਕੇ ਪ੍ਰਕਾਸ਼ਤਾ ਹੈ ਤਿਸਕੇ ਜਾਨਨੇ ਸੇ ਹੋਵੇ ਹੈ ਅਨੰਦ ਜਿਥੇ ਰਿਦੇ ਮੈਂ ਪ੍ਰਭੂ ਬਾਲਾਵਸਥਾ ਕੇ ਬਿਰਾਜਤੇ ਹੈਂ ॥੧॥

ਇਹ ਜੀਵ ਰਾਮ ਨਾਮ ਕੀ ਲਿਵ ਮੈਂ ਲਗੇ ਜਰਾ ਵਸਥਾ ਕਾ ਮਰਨ ਕਾ ਦੁਖ ਛੁਟੇ ਅਰ ਭਰਮ ਭਜ ਜਾਤਾ ਹੈ ॥ ਰਹਾਉ॥ ਅਬਰਨ ਚਮਾਰ ਖੋਟੇ ਤੇ ਭਲੇ ਬਰਨਾਂ ਸਾਥ ਜਿਸਕੀ ਪ੍ਰੀਤੀ ਹੈ ਓਹ ਪੁਰਸ਼ ਹੌਮੈਂ ਕੇ ਗੀਤ ਗਾਵਨ ਗਾਵੇ ਕਿੰਬਾ ਬਰਨਾਂ

ਤੇ ਅਬਰਨ ਬਰਨਾਂ ਤੇ ਰੈਹਤ ਜੋ ਪ੍ਰਮੇਸ਼ਰ ਤਿਸ ਸਿਉਂ ਜਿਨਾਂ ਕੇ ਮਨ ਕੀ ਪ੍ਰੀਤੀ ਹੈ ਓਹ ਪੁਰਸ਼ ਹੌਮੈਂ ਕੇ ਗੀਤਾਂ ਕੋ ਗਾਵਨ ਕਿੰਤੂ ਨਹੀਂ ਗਾਇਨ ਕਰੇ ਅਨਹਦ ਇਕ ਰਸ ਸਬਦ ਕਾ ਜਿਨ੍ਹਾਂ ਕੋ ਝਨਕਾਰ ਅਵਾਜ ਹੋ ਰਿਹਾ ਹੈ ਜਿਥੇ ਪ੍ਰਭ ਗੋਪਾਲ ਪਉੜੇ ਬਿਰਾਜੇ ਹੈਂ ਰਿਦੇ ਮੈਂ ॥ ੨ ॥

ਖੰਡਲ ਨੌਂ ਖੰਡ ਜੋ ਹੈਂ ਮੰਡਲ ਦੇਸ ਪੂਰਬ ਪਸਚਮ ਕੇ ਮੰਡਲ ਸਮੂਹ ਕੋ ਮੰਡਾ ਬਨਾਇਆ ਹੈ ਜਿਸਨੇ ਤ੍ਰਿ ਅਸਥਾਨ ਦੇਵ ਲੋਕ, ਮਾਤ ਲੋਕ, ਪਾਤਾਲ ਤੀਨ ਬ੍ਰਹਮਾਂ, ਬਿਸ਼ਨ, ਸ਼ਿਵ, ਤ੍ਰਿਖੰਡਾ ਰਜੋ ਤਮੋ, ਸਤੋ, ਜਿਸ ਨੇ ਏਹ ਰਚੇ ਹੈਂ ਅਗਮ ਮਨ ਸੇ ਪਰੇ ਅਗੋਚਰ ਇੰਦ੍ਰਿਆਂ ਤੇ ਪਰੇ ਅਰ ਰਿਦੇ ਕੇ ਅੰਤਰ ਇਸਥਿਤ ਹੋ ਰਹਿਆ ਧਰਨੀ ਧਰ ਜੋ ਧਰਤੀ ਕੇ ਧਾਰਨੇ ਵਾਲਾ ਸੱਤਾ ਦੇਕੇ ਤਿਸਕੇ ਅੰਤ ਕਾ ਕੋਈ ਪਾਰ ਨਹੀਂ ਪਾ ਸਕਦਾ ॥ ੩ ॥

ਕਦਲੀ ਪ੍ਰਹਪ ਕੇਲੇ ਕੇ ਫੂਲ ਜੈਸਾ ਤਿਸਕਾ ਰੰਗ ਹੈ ਅਰ ਧੂਪ ਜੈਸੇ ਪਰਗਾਸ ਹੈ ਤਿਸਕਾ ਕਿਸਕੇ ਚਰਨ ਕਮਲੋਂ ਕੀ ਰਜ ਧੂੜੀ ਮੇਂ ਰਾਮ ਨੇ ਨਿਵਾਸ ਲੀਆ ਹੈ, ਿੰਬਾ ਕੇਲੇ ਮੈਂ ਪੁਹਪ ਮੈਂ, ਧੂਪ ਮੈਂ, ਪਰਗਾਸ ਆਰਤੀ ਮੈਂ, ਰਜ ਮੈਂ, ਪੰਕਜ ਕੌਲ ਮੈਂ ਜਿਸ ਚੇਤਨ ਨੇ ਨਿਵਾਸ ਲੀਆ ਹੈ ਦੁਆ-ਦਸ ਬਾਰਾਂ ਪੱਤਿਆਂ ਵਾਲਾ ਜੋ ਰਿਦਾ ਕਵਲ ਹੈ ਤਿਸ ਰਿਦੇ ਅੰਤ੍ਰ ਮੰਤ੍ਰ ਧਾਰਿਆ ਜਿਹ ਜਿਥੇ ਪਉੜੇ ਬ੍ਰਾਜੇ ਹੈ ਸ੍ਰੀ ਕਮਲਾ ਲਛਮੀ ਕਾ ਕੰਤ ॥ ੪ ॥

ਅਰਧ ਉਰਧ ਪਤਾਲਾ ਉਪਰ ਅਕਾਸ਼ ਤਿਨੋਂ ਮੈਂ ਮੁਖ ਜੋ ਚਿਤਾ ਕਾਸ਼ ਹੈ ਸੋ ਲਾਗਾ ਹੈ ਵਾ ਅਰਧ ਉਰਧ ਮੈਂ ਜਾਨਕੇ

ਪੂਰਨ ਮੁਖ ਕਿਸ ਮੈਂ ਲਾਗੋ ਸੁਨ ਮੰਡਲ ਮਹਿ, ਅਫੁਰ ਮੰਡਲ ਮਹਿ ਜੋ ਪ੍ਰਕਾਸ ਕਰ ਰਹਿਆ ਹੈ ਉਥੇ ਨਾ ਸੂਰਜ ਹੈ ਨਾ ਚੰਦ੍ਰਮਾ ਹੈ ਆਦਿ ਜੋ ਨਿਰੰਜਨ ਹੈ ਸੋ ਕਰ ਰਹਿਆ ਹੈ ਅਨੰਦ ॥ ੫ ॥

ਜੋ ਜੋ ਬ੍ਰਹਮੰਡ ਮੈਂ ਬਿਆਪਕ ਹੈ ਸੋਈ ਸੋਈ ਪਿੰਡ ਮੈਂ ਜਾਨ ਹੇ ਭਾਈ ਜੋ ਸੋਕਾ ਸਬੰਧ ਹੋਤਾ ਹੈ ਸਮਾਸ ਸੇ ਨੌ ਪਰਕਾਰ ਕਾ ਜੋ ਸੋ ਕੋ ਕਰ ਲੀਏ ਤੇ ਇਤਾਦਿ ਮਾਨ ਸਰੋਵਰ ਜੋ ਸਤਸੰਗ ਹੈ ਤਿਸਮੈਂ ਇਸ਼ਨਾਨ ਕਰ ਹੇ ਭਾਈ ਸੋਹੰ ਸੋ ਪ੍ਰਮਾਤਮਾ ਮੈਂ ਹਾਂ, ਹੰ ਮੈਂ ਸੋ ਰੂਪ ਹਾਂ ਇਹ ਜਿਸ ਕਾ ਜਾਪ ਹੈ ਜਾਂਕੋ ਜਿਸ ਜਾਪ ਕੋ ਗੁਰੂ ਦ੍ਵਾਰੇ ਸੁਨ ਕੇ ਰੀਤੀ ਪੂਰਬਕ ਜਪੈ ਪੁੰਨ ਪਾਪ ਕਾ ਲਿਪ ਤਿਸਕੋ ਨਹੀਂ ਹੋਤਾ ॥ ੬ ॥

ਸਰੂਪ ਕੈਸੇ ਹੈ ਨਾ ਬਰਨ ਨਾ ਹੈ ਨਾ ਅਬਰਨਹੈ ਨਾ ਘਾਮ ਧੂਪ ਹੈ ਨਾ ਛਾਮ ਹੈ ਕਿੰਬਾ ਅਬਰਨ ਨਹੀਂ ਸ੍ਰੇਸ਼ਟ ਬਰਨ ਹੈ ਤਿਸਕਾ ਘਾਮ ਨਹੀਂ ਧੂਪ ਤਮੋਂ ਨਹੀਂ ਛਾਮ ਸ਼ਾਂਤੀ ਨਹੀਂ ਗੁਰਾਂਕੀ ਸਰਨ ਬਿਨਾਂ ਅਵਰ ਉਪਾਸੇ ਨਹੀਂ ਪਾਈਦੀ ਬ੍ਰਿਤੀ ਦ੍ਰਿੜ ਹੋਈ ਕਿਸੀ ਕੀ ਟਾਰੀ ਟਰਤੀ ਨਹੀਂ ਨਾ ਆਵੇ ਜਨਮੈਂ ਨਾ ਜਾਏ ਮ੍ਰਿਤ ਹੋਏ ਸੁੰਨ ਅਫੁਰ ਮੈਂ ਸਹਜੇ ਹੀ ਸਮਾ ਰਹਿਆ ਹੈ ੭ ॥

ਸੁੰਨ ਹੈ ਕਹਾਂ ਮਨ ਮਧੇ ਜਾਨੇ ਜੇ ਕੋਊ ਜੇਕਰ ਕੋਈ ਜਾਨੇ ਜੋ ਤਿਸਕੇ ਜਸ ਕੋ ਬੋਲੇ ਸੋ ਆਪ ਹੀ ਹੋ ਜਾਂਦਾ ਹੈ ਤਿਸਕਾ ਰੂਪ ਜੋਤੀ ਜੋ ਪ੍ਰਕਾਸ਼ ਰੂਪ ਹੈ ਤਿਸਕੇ ਅੰਤ੍ਰ ਮਨ ਕੋ ਇਸਥਿਤ ਕਰੇ ਕਬੀਰ ਜੀ ਕਹੈਂਸੋ ਪ੍ਰਾਨੀ ਤਰ ਜਾਤਾ ਹੈ ਸੰਸਾਰ

ਸੁਮੰਦਰ ਸੇ ॥ ੮ ॥ ੧ ॥ ਪੌੜੀ ਕੀ ਜੋ ਹੋਇ ਸੋ ਅਸਟਪਦੀ ॥ ੧॥

ਕੋਟਿ ਸੂਰ ਜਾਕੈ ਪਰਗਾਸ। ਕੋਟਿ ਮਹਾ ਦੇਵ ਅਰੁ ਕਬਿਲਾਸ। ਦੁਰਗਾ ਕੋਟਿ ਜਾਕੈ ਮਰਦਨੁ ਕਰੈ। ਬ੍ਰਹਮਾ ਕੋਟਿ ਬੇਦ ਉਚਰੈ ॥ ੧ ॥ ਜਉ ਜਾਚਉ ਤਉ ਕੇਵਲ ਰਾਮ। ਆਨ ਦੇਵ ਸਿਉ ਨਾਹੀ ਕਾਮ ॥ ੧ ॥ ਰਹਾਉ ॥ ਕੋਟਿ ਚੰਦ੍ਰਮੇ ਕਰਹਿ ਚਰਾਕ। ਸੁਰ ਤੇਤੀਸਉ ਜੇਵਹਿ ਪਾਕ। ਨਵ ਗ੍ਰਹਿ ਕੋਟ ਠਾਢੇ ਦਰਬਾਰ। ਧਰਮ ਕੋਟਿ ਜਾਕੇ ਪ੍ਰਤਿਹਾਰ ॥ ੨ ॥ ਪਵਨ ਕੋਟਿ ਚਉਬਾਰੇ ਫਿਰਹਿ। ਬਾਸਕ ਕੋਟਿ ਸੇਜ ਬਿਸਥਰਹਿ। ਸਮੁੰਦ ਕੋਟਿ ਜਾਕੇ ਪਾਨੀ ਹਾਰ ॥ ਰੋਮਾਵਲਿ ਕੋਟਿ ਅਠਾਰਹਿ ਭਾਰ ॥ ੩ ॥ ਕੋਟਿ ਕੁਮੇਰ ਭਰਹਿ ਭੰਡਾਰ। ਕੋਟਿਕ ਲਖਮੀ ਕਰੈ ਸੀਗਾਰ। ਕੋਟਿਕ ਪਾਪ ਪੁੰਨ ਬਹੁ ਹਿਰਹਿ। ਇੰਦ੍ਰ ਕੋਟਿ ਜਾਕੇ ਸੇਵਾ ਕਰਹਿ॥੪॥ ਛਪਨ ਕੋਟਿ ਜਾਕੈ ਪ੍ਰਤਿ ਹਾਰ। ਨਗਰੀ ਨਗਰੀ ਖਿਅਤ ਅਪਾਰ। ਲਟ ਛੂਟੀ ਵਰਤੈ

ਬਿਕਰਾਲ। ਕੋਟਿ ਕਲਾ ਖੇਲੈ ਗੋਪਾਲ ॥ ੫॥ ਕੋਟਿ ਜਗ ਜਾਕੈ ਦਰਬਾਰ। ਗੰਧ੍ਰਬ ਕੋਟਿ ਕਰਹਿ ਜੈਕਾਰ। ਬਿਦਿਆ ਕੋਟਿ ਸਭੈ ਗੁਨ ਕਹੈ। ਤਉ ਪਾਰਬ੍ਰਹਮ ਕਾ ਅੰਤੁ ਨ ਲਹੈ ॥ ੬ ॥ ਬਾਵਨ ਕੋਟਿ ਜਾਕੈ ਰੋਮਾਵਲੀ। ਰਾਵਨ ਸੈਨਾ ਜਹ ਤੇ ਛਲੀ। ਸਹਸ ਕੋਟਿ ਬਹੁ ਕਹਤ ਪੁਰਾਨ। ਦੁਰਜੋਧਨ ਕਾ ਮਥਿਆ ਮਾਨੁ ॥੭॥ ਕੰਦ੍ਰਪ ਕੋਟਿ ਜਾਕੈ ਲਵੈ ਨ ਧਰਹਿ ॥ ਅੰਤਰ ਅੰਤਰਿ ਮਨਸਾ ਹਰਹਿ। ਕਹਿ ਕਬੀਰ ਸੁਨਿ ਸਾਰਿਗ ਪਾਨ। ਦੇਹਿ ਅਭੈ ਪਦ ਮਾਗਉ ਦਾਨੁ ॥ ੮ ॥ ੨ ॥ ੧੮ ॥ ੨੦ ॥

ਕਿਸੀ ਨੇ ਕਹਾ ਤੂ ਹੋਰ ਦੇਵਤਾ ਕੋ ਕਿਉਂ ਨਹੀਂ ਪੂਜਤਾ ਇਸ ਕੋ ਕਹੈਂ ਐਸੇ ਕੌਨ ਹੈ ਜਿਸ ਪ੍ਰਮੇਸ਼ਰ ਅਗੇ ਕੋਟਿ ਹੀ ਸੂਰਜ ਜਿਸਕੇ ਪ੍ਰਕਾਸ਼ ਕਰਤੇ ਹੈਂ ਕ੍ਰੋੜਾਂ ਹੀ ਸ਼ਿਵ ਹੈਂ ਕਈ- ਲਾਸ਼ ਪ੍ਰਬਤ ਵੀ ਕੋਟ ਹੈਂ ਕ੍ਰੋੜਾਂ ਹੀ ਦੁਰਗਾ ਦੇਵੀਆਂ ਜਿਸ ਕੋ ਮਰਦਨ ਬਟਨਾ ਮਲਤੀਆਂ ਹੈਂ ਬ੍ਰਹਮੇਂ ਕੋਟਾਂ ਹੀ ਬੇਦਾਂ ਕੋ ਉਚਾਰਤੇ ਹੈਂ ॥ ੧ ॥

ਜੇਕਰ ਮੰਗਨਾ ਹੋਵੇ ਤਾਂ ਕੇਵਲ ਸ਼ੁਧ ਜੋ ਰਾਮ ਹੈ ਤਿਸ ਪਾਸੋਂ ਜਾਚੇ ਹੋਰ ਦੇਵਤਾ ਸਾਥ ਸਾਡਾ ਕਾਮ ਨਹੀਂ ਹੈ ॥ ਰਹਾ॥ ਕ੍ਰੋੜਾਂ ਹੀ ਚੰਦ੍ਰਮੇ ਜਿਸਕੇ ਅਗੇ ਪ੍ਰਗਾਸ ਦੀਵਿਉਂ ਕਾ ਕਰਤੇ

ਹੈਂ ਸੁਰ ਜੋ ਦੇਵਤੇ ਤੇਤੀਸ ਕੋਟੀ ਸੋ ਨਾਲ ਪਾਕ ਭੋਜਨ ਕੇ ਛਕੇ ਹੈਂ ਗਿਆਨ ਭੋਜਨ ਹੈ ਕਿੰਬਾ ਮੱਕੇ ਗੋਸ਼ਟ ਜੋ ਸ੍ਰੀ ਗੁਰੂ ਨਾਨਕ ਜੀ ਸੇ ਕਰੀ ਹੈ ਰੁਕਨਲ ਦੀ ਕਾਜ਼ੀਆਂ ਨੇ ਮਦੀਨੇ ਮੈਂ ਗਏ ਤਾਂ ਅਮਾਮਾਂ ਨੇ ਪੂਛਾ'ਖਾਵੇਕੀ ਨਿਆਮਤਾਂ ਪੈਹਰੇ ਕੌਨ ਪ੍ਰਸ਼ਾਕ' ਪ੍ਰਮੇਸਰ ਗੁਰੂ ਜੀ ਨੇ ਉਤ੍ਰ ਦੀਆ ਹੈ 'ਖਾਵੇ ਰਾਗ ਨਿਆਮਤਾਂ ਪੈਹਰੇ ਸਚ ਪੁਸ਼ਾਕ' ਦੇਵਤਿਆਂ ਸਹਤ ਰਾਗ ਸੁਨੇ ਹੈ ਨਵ ਗ੍ਰਹ ਕ੍ਰੋੜਾਂ ਹੀ ਦਰਵਜੇ ਅਗੇ ਖੜੇ ਹੈਂ ਧਰਮ ਕ੍ਰੋੜਾਂ ਧਰਮ ਰਾਜਾ ਜਿਸਕੇ ਪ੍ਰਤ ਹਾਰ ਦਾਸ ਹੈਂ॥੨॥

ਪਵਨ ਕ੍ਰੋੜਾਂ ਹੀ ਚਉਤਰਫੇ ਫਿਰਤੀ ਹੈ ਕ੍ਰੋੜਾਂ ਹੀ ਬਾਸਕ ਨਾਗ ਸੇਜਾ ਕੋ ਬਿਸਥਾਰ ਰਹੇ ਹੈਂ ਸਮੁੰਦਰ ਕ੍ਰੋੜਾਂ ਹੀ ਜਿਸ ਕੇ ਝੀਵਰ ਹੈਂ ਪਾਨੀ ਢੋਨੇ ਵਾਲੇ ਠਾਰਾਂ ਭਾਰ ਬਨਾ ਸਪਤੀ ਜਿਸਕੀ ਰੋਮਾਵਲੀ ਹੈ ਕ੍ਰੋੜਾਂ ਹੀ॥ ੩ ॥

ਕ੍ਰੋੜਾਂ ਹੀ ਕੁਮੇਰ ਧਨਾ ਧਖ ਕੇ ਪਾਸ ਭੰਡਾਰੇ ਭਰੇ ਹੈਂ ਕ੍ਰੋੜਾਂ ਹੀ ਲਛਮੀਆਂ ਸਿੰਗਾਰ ਕਰ ਰਹੀਆਂ ਹੈਂ ਪ੍ਰਸੰਨਤਾ ਵਾਸਤੇ ਕ੍ਰੋੜਾਂ ਹੀ ਪੁੰਨ ਪਾਪ ਜੀਵੋਂ ਕੇ ਮਹਾਰਾਜ ਕੀ ਆਗਿਆ ਕੋ ਦੇਖਤੇ ਹੈਂ ਬ੍ਰਹਮਾਂ ਕੇ ਇਕ ਦਿਨ ਮੈਂ ਚੌਦਾਂ ਇੰਦ੍ਰ ਹੋਤੇ ਹੈਂ ਅਰ ਕ੍ਰੋੜਾਂ ਹੀ ਇੰਦ੍ਰ ਜਿਸਕੀ ਸੇਵਾ ਕਰਤੇ ਹੈਂ ਹੁਕਮ ਮੰਨਨ ਕੀ॥ ੪ ॥

ਛਿਵੰਜਾ ਜਾਦਵ ਜਿਸਕੇ ਦਾਸ ਹੈਂ ਨਗਰੀ ਨਗਰੀਆਂ ਦੇਹਾਂ ਖੇਤੀਆਂ ਹੈਂ ਬਹੁਤੀਆਂ ਹੈਂ ਕਿੰਬਾ ਖਿਆਤੀ ਪ੍ਰਗਟਤਾ ਹੈ ਅਪਾਰ ਕੀ ਲਟ ਛੁਟੀ ਸਿਰ ਖੋਲ੍ਹ ਕੇ ਕੁਲੱਛਮੀ ਵਰਤਦੀ ਹੈ ਬਿਕ੍ਰਾਲ ਭਿਆਨਕ ਹੈ ਕ੍ਰੋੜਾਂ ਹੀ ਸਕਤੀ ਵਾਲਾ ਗੋਪਾਲ ਖੇਡਦਾ ਹੈ॥ ੫॥

ਕ੍ਰੋੜਾਂ ਜੱਗ ਹੋ ਰਹੇ ਹੈਂ ਜਿਸਕੇ ਦਰਵਜੇ ਮੈਂ ਜਗਤ ਮੈਂ ਕ੍ਰੋੜਾਂ ਹੀ ਗੰਧ੍ਰਬ ਹੈਂ ਜੈ ਜੈ ਕਾਰ ਕਰ ਰਹੇ ਹੈਂ ਬਿਦਿਆ ਕ੍ਰੋੜ ਹੀ ਸਭੇ ਗੁਨਾਂ ਕੋ ਕਹੇਂਦੀਆਂ ਹੈਂ ਪਾਰ ਬ੍ਰਹਮ ਕਾ ਅੰਤਿ ਫੇਰ ਵੀ ਨਹੀਂ ਪਾ ਸਕਦੇ ॥ ੬ ॥

ਬਾਵਨ ਠਾਰਾਂ ਭਾਰ ਬਨਾਸਪਤੀ ਜਿਸਕੀ ਰੋਮਾਵਲੀ ਹੈ ਸੋ ਬਾਵਨ ਹੋਂਦਾ ਭਯਾ ਕਿੰਬਾ ਬਾਵਨ ਅਵਤਾਰ ਕ੍ਰੋੜਾਂ ਹੀ ਜਿਸਕੀ ਰੋਮਾਵਲੀ ਫੇਰਤੇ ਹੈਂ ਸਾਫ਼ ਕਰਤੇ ਹੈਂ ਜੈਸੇ ਚੋਰ ਹੋਤਾ ਹੈ ਰਾਵਨ ਕੀ ਸੈਨਾਂ ਰਾਖਸ਼ਾਂ ਕੀ ਬਾਂਦ੍ਰੋਂ ਤੇ ਮਨੁਖਾਂ ਨੂੰ ਖਾ ਜਾਣ ਵਾਲੇ ਤਿਨ ਕੋ ਬਾਂਦ੍ਰਾਂ ਨੇ ਮਾਰਿਆ। ਇਹ ਛਲੀ ਹੈ ਰਾਵਨ ਰਾਜਿਆਂ ਕੀ ਸੈਨਾਂ ਦੁਰਜੋਧਨ ਕੀ ਸੈਨਾ ਮਾਰ ਦਿਤੀ ਹੈ ਸਪਰਾਨ ਸਹੰਸ ਕ੍ਰੋਟਿ ਜਹਿ ਜਿਸਕੇ ਜਸ ਕੋ ਕਹਿਤੇ ਹੈਂ ਦੁਰਜੋਧਨ ਕਾ ਮਾਨ ਜਿਸਨੇ ਮਿਥਿਆ ਹੈ ਦੂਰ ਕੀਤਾ ॥ ੭ ॥

ਕੰਦ੍ਰਪ ਕਾਮ ਦੇਵ ਕ੍ਰੋੜਾਂ ਹੀ ਜਿਸਕੇ ਸਦ੍ਰਸ ਨਹੀਂ ਹੋਤੇ ਕੈਸਾ ਹੈ ਕਾਮ ਦੇਵ ਸਭ ਜੀਵੋਂ ਕੋ ਅੰਤ੍ਰ ਇਸਥਿਤ ਹੋਕੇ ਅੰਤਰਾ ਭੇਦ ਪਾ ਕੇ ਮਨਸਾ ਸ਼ੁਭ ਵਾਸ਼ਨਾ ਕੋ ਹਿਰ ਲੇਤਾ ਹੈ ਕਬੀਰ ਜੀ ਕਹੈਂ ਸੁਨ ਹੇ ਸਾਰੰਗ ਧਨਖ ਕੋ ਹਥ ਮੈਂ ਧਾਰਨੇ ਵਾਲੇ ਨਿਰਭੈ ਪਦ ਕਾ ਦਾਨ ਹੈ ਇਹੀ ਮੈਂ ਮੰਗਦਾ ਹਾਂ ਇਹ ਦਾਨ ਕਰੋ ਜੀ ॥ ੮ ॥ ਅੰਗ ਪੌੜੀਆਂ ਕੇ ਹੈਂ ਦੋ ਅਸਟਪਦੀਆਂ ਆਈਆਂ ਹੈ ॥ ੨ ॥ ਠਾਰਾਂ ਸਬਦ ਥੇ ਸਾਰੇ ਰਲਕੇ ਬੀਸ ਹੋਇ ॥ ੨੦ ॥



ਕਬੀਰ ਕੇ ਸਬਦ ਭੈਰੋਂ ਮੇਂ

ਭੈਰਉ ਬਾਣੀ ਨਾਮ ਦੇਉ ਜੀਕੀ ਘਰੁ ੧

ੴ ਸਤਿਗੁਰਪ੍ਰਸਾਦਿ ॥

ਰੇ ਜੇਹਬਾ ਕਰਉ ਸਤ ਖੰਡ। ਜਾਮਨ ਉਚ ਰਸਿ ਸ੍ਰੀ ਗੋਬਿੰਦ ॥ ੧ ॥ ਰੰਗੀਲੇ ਜਿਹਬਾ ਹਰ ਕੈ ਨਾਇ॥ ਸੁ ਰੰਗ ਰੰਗੀਲੇ ਹਰਿ ਹਰਿ ਧਿਆਇ ॥ ੧ ॥ ਰਹਾਉ ॥ ਮਿਥਿਆ ਜਿਹਬਾ ਅਵਰੇ ਕਾਮ॥ ਨਿਰਬਾਣ ਪਦੁ ਇਕੁ ਹਰਿਕੇ ਨਾਮ ॥ ੨ ॥ ਅਸੰਖ ਕੋਟਿ ਅਨ ਪੂਜਾ ਕਰੀ। ਏਕ ਨ ਪੂਜਸਿ ਨਾਮੈ ਹਰੀ ॥ ੩ ॥ ਪ੍ਰਣਵੈ ਨਾਮੁ ਦੇਉ ਇਹੁ ਕਰਣਾ ॥ ਅਨੰਤ ਰੂਪ ਤੇਰੇ ਨਾਰਾਇਣਾ ॥ ੪ ॥ ੧ ॥

ੴ ਆਗੇ ਨਾਮ ਦੇਵ ਜੀ ਬਾਣੀ ਉਚਰਤੇ ਹੈਂ ॥ ੧। ਘਰ ਪਹਲਾ ਰਾਗੀਆਂ ਕੇ ਗਾਵਨ ਕਾ ਹੈ ਕੋਈ ਪੁਰਸ਼ ਕਿਸੀ ਕੋ ਗਾਲੀ ਨਿਕਾਲਤਾ ਥਾ, ਤਿਸਕੋ ਹੇ ਜਿਹਬਾ ਤੈਨੂੰ ਸੌ ਟੁਕੜਾ ਕਰ ਦੇਈਏ ਜਾਮ ਜੇ ਕਰ ਨਾ ਉਚਾਰੇਂ ਸ੍ਰੀ ਗੋਬਿੰਦ

ਕੇ ਨਾਮ ਕੋ ॥੧॥ ਸ੍ਰੇਸ਼ਟ ਰੰਗ ਕਰ ਜੋ ਰੰਗੀਲੇ ਹਰੀ ਹੈਂ ਤਿਨਕੋ ਧਿਆਵੇਂ ਤਾਂ ਰੰਗੀਲੀ ਜਿਹਬਾ ਹੋਵੇਂਗੀ ਹਰੀ ਕੇ ਨਾਮ ਜਪਕੇ ॥ਰਃ॥ ਨਾਮ ਬਿਨਾਂ ਹੋਰ ਕੰਮ ਕਰਤੀ ਜਿਹਬਾ ਮਿਥਿਆ ਹੈ ਨਿਰਬਾਨ ਨਿਰਬੰਦ ਪਦ ਇਕ ਹਰੀ ਕਾ ਨਾਮ ਹੀ ਦੇਤਾ ਹੈ ॥ ੨ ॥

ਅਨ ਦ੍ਵੈਤ ਕੀ ਦੇਵੀ ਦੇਵਤਾ ਸਰਵਰ ਹੋਰ ਭੇਦ ਵਾਦੀ ਅਸੰਖਾਂ ਕੀ ਕ੍ਰੋੜਾਂ ਪਰਕਾਰ ਪੂਜਾ ਕੀਤੀ ਤਾਂ ਏਕਾ ਹਰੀਕੇ ਨਾਮ ਤੁਲ ਕੋਈ ਨਹੀਂ, ਕਿੰਬਾ ਏਕਾ ਹਰੀ ਕੇ ਨਾਮ ਤੁਲ ਕੋਈ ਨਹੀਂ ਪੂਜਸ ਬਰਾਬਰ ਹੋਤਾ ॥ ੩ ॥

ਪ੍ਰਣਵੈ ਉਚਾਰਨ ਕਰਤੇ ਹੈਂ ਨਾਮ ਦੇਵ ਜੀ ਇਹ ਕਰਮ ਕਰਨਾ ਚਾਹੀਏ ਅਨੰਤ ਰੂਪ ਨਾਰਾਇਨ ਕੇ ਹੇ ਨਾਰਾਇਣ ਅਨੰਤ ਰੂਪ ਹੈਂ ਤੇਰੇ ॥ ੪ ॥ ੧ ॥

**ਪਰ ਧਨ ਪਰ ਦਾਰਾ ਪਰਹਰੀ ॥ ਤਾਕੇ ਨਿਕਟਿ ਬਸੈ ਨਰ ਹਰੀ ॥੧ ॥ ਜੋ ਨ ਭਜੰਤੇ ਨਰਾਇਣਾ॥ ਤਿਨ ਕਾ ਮੈ ਨ ਕਰਉ ਦਰਸਨਾ ॥ ੧॥ ਰਹਾਉ ॥ ਜਿਨ ਕੈ ਭੀਤਰਿ ਹੈ ਅੰਤਰਾ॥ ਜੈਸੇ ਪਸੁ ਤੈਸੇ ਓਇ ਨਰਾ॥੨॥ ਪ੍ਰਣਵਤਿ ਨਾਮ ਦੇਉ ਨਾ ਕਹਿ ਬਿਨਾ। ਨਾ ਸੋਹੈ ਬਤੀਸ ਲਖਨਾ ॥ ੩ ॥ ੨ ॥**

ਕਿਸੀ ਨੇ ਪ੍ਰਮੇਸਰ ਕੋ ਮਿਲਨੇ ਕੀ ਬਾਤ ਪੂਛੀ ਤਿਸਕੋ ਕਹੈਂ ਨਾਮਦੇਵ ਜੀ ਜੋ ਪੁਰਸ਼ ਪਰਾਏ ਧਨ ਕੀ ਇਛਾ ਨਹੀਂ

ਕਰਤਾ ਪਰਾਈ ਇਸਤ੍ਰੀ ਤੇ ਖੋਟੀ ਦ੍ਰਿਸ਼ਟੀ ਨਹੀਂ ਵੇਖਤਾ ਇਨ੍ਹਾਂ ਪਰ ਇਸਤ੍ਰੀ ਅਰ ਪਰਾਏ ਧਨਕੋ ਜੋ ਪਰਹਰੀ ਤਿਆਗਤਾ ਹੈ ਤਿਸ ਪੁਰਸ਼ ਕੇ ਨੇੜੇ ਨਰ ਹਰੀ ਪ੍ਰਮੇਸ਼ਰ ਹੀ ਬਸਦਾ ਹੈ ॥ ੧ ॥

ਜੇਹੜੇ ਨਹੀਂ ਭਜਦੇ ਨਾਰਾਇਨ ਕੋ ਤਿਨ੍ਹਾਂ ਕਾ ਹੇ ਪ੍ਰਮੇਸ਼ਰ ਮੈਂ ਦਰਸਨ ਵੀ ਨਾ ਕਰਾਂ ॥ ਰਃ ॥ ਜਿਨ੍ਹਾਂ ਕੇ ਰਿਦੇ ਮੈਂ ਅੰਤਰਾ ਹੈ ਭੇਦ ਹੈ ਪ੍ਰਮੇਸ਼ਰ ਵਲੋਂ ਜੈਸੇ ਪਸ਼ੂ ਹੈਂ ਤੈਸੇ ਹੈਂ ਉਹ ਨਰ ॥ ੨ ॥

ਪ੍ਰਮਾਣ ਭਗਤ ਮਾਲ ॥ ਦੋਹਰਾ—ਪਸ ਘਰ ਤੇ ਬਿਥ ਨਰ ਕੀਏ ਬਿਸਰੇ ਸਿੰਗ ਅਰ ਪੂਛ । ਤੁਲਸੀ ਹਰਿ ਕੇ ਭਜਨ ਬਿਨਾ ਧ੍ਰਿਗ ਦਾਹੜੀ ਧ੍ਰਿਗ ਮੂਛ ॥ ਨਾਮ ਨਾ ਜਪੇ ਤਾਂ ਪਸ਼ੂ ਹੀ ਹੈ ਦਾਹੜੀ ਪੂਛ ਹੈ ਮੂਛ ਸਿੰਗ ਹੈਂ, ਪ੍ਰਣਵਤ ਕਹਤੇ ਹੈਂ ਨਾਮ ਦੇਵ ਜੀ ਹੋਵੇ ਤਾਂ ਬੱਤੀ ਲਖਨਾਂ ਵਾਲਾ ਪਰੰਤੂ ਨੱਕ ਨਾ ਹੋਵੇ ਵਢਿਆ ਹੋਵੇ ਤਾਂ ਸੋਭਤਾ ਨਹੀਂ ਐਸੇ ਹੀ ਨਾਮ ਨੱਕ ਬਿਨਾਂ ਗੁਨ ਨਹੀਂ ਸੋਭਤੇ ॥ ੩ ॥ ੨ ॥

ਭਾਈ ਮਨੀ ਸਿੰਘ ਜੀ ਕਾ ਪ੍ਰਮਾਣ ਲਖਨ ਬੱਤੀ ਪਰ ਕਃ—ਸੁਕ੍ਰਿਤ ੧ ॥ ਪ੍ਰਮਾਨ ੨ ॥ ਕੁਲ ੩ ॥ ਰੂਪ ੪ ॥ ਕ੍ਰਿਆਵੰਤ ੫ ॥ ਸੰਜਮ ੬ ॥ ਸਬੁਧਿ ੭ ॥ ਸਤ ੮ ॥ ਸੀਲਬ੍ਰਤ ੯॥ ਧਾਰੀ ਹੈ। ਵਿਰਖ ੧੧ ॥ ਵਿਨੈ ੧੨ ॥ ਜਪ ੧੩ ॥ ਬਿਸਵਾ ੧੪॥ ਬੰਧਨੀਕਵਪ ੧੫॥ ਨਿਰਲੋਭ ੧੬॥ ਦਇਆ ੧੭॥ਦਾਨ੧੮॥ਦੇਨ ੧੯॥ ਉਪਕਾਰੀ ੨੦॥ ਹੈ। ਤੁਛ ਨਿੰਦ੍ਰਾ ੨੧॥ਇੰਦ੍ਰੀ ਜਿਤ ੨੨॥ਸੁਚ ਪ੍ਰਕਾਸ਼੨੩॥ਬੋਧਿ ੨੪॥ ਹਰਿ ੨੫॥ਗੁਰ ੨੬॥ਮਾਤ ੨੭॥ਪਿਤ ੨੮॥ਭਗਤੀ ਪਜਾਰੀ ਹੈ।

ਸ਼ਾਸਤ੍ਰਗ ੨੯॥ ਧਰਮਗ ੩੦॥ਮਿਤਭੁਤ ੩੧ ॥ ਬਸ ਕਾਮ ੩੨ ਬਤੀ॥ ਸੁਭ ਲਖਨ ਨਰ ਜਗਤ ਮਝਾਰੀ ਹੈਂ ॥ ੧ ॥

ਇਹੀ ਬਤ੍ਰੀ ਲਖਨ ਭਾਈ ਮਨੀ ਸਿੰਘਕੀ ਜਨਮ ਸਾਖੀ ਵਿਚੋਂ ਕਢੇ ॥

**ਦੂਧ ਕਟੋਰੈ ਗਡਵੈ ਪਾਨੀ । ਕਪਲ ਗਾਇ ਨਾਮੈ ਦੁਹਿ ਆਨੀ ॥ ੧॥ ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ। ਨਾਹੀ ਤ ਘਰ ਕੋ ਬਾਪੁ ਰਿਸਾਇ ॥ ੧ ॥ ਰਹਾਉ ॥ ਸੋੁਇਨ ਕਟੋਰੀ ਅੰਮ੍ਰਿਤ ਭਰੀ । ਲੈ ਨਾਮੈ ਹਰਿ ਆਗੈ ਧਰੀ ॥ ੨ ॥ ਏਕੁ ਭਗਤੁ ਮੇਰੇ ਹਿਰਦੇ ਬਸੈ।ਨਾਮੇ ਦੇਖਿ ਨਰਾਇਨੁ ਹਸੈ ॥ ੩ ॥ਦੂਧ ਪੀਆਇ ਭਗਤੁ ਘਰ ਗਇਆ। ਨਾਮੇ ਹਰਿ ਕਾ ਦਰਸਨੁ ਭਇਆ॥ ੪ ॥ ੩ ॥**

ਇਕ ਸਮੇਂ ਨਾਮ ਦੇਵ ਜੀ ਪਿਤਾ ਨਾਨੇ ਕੋ ਕਹਿਨੇ ਲਗੇ ਮੈਨੂੰ ਠਾਕਰ ਜੀ ਕੀ ਪੂਜਾ ਦੇਉ ਮੈਂ ਕਰਾਂ, ਬਾਸਦੇਵ ਜੀ ਕਹਿਨੇ ਲਗੇ ਮੈਂ ਕਿਤੇ ਜਾਵਾਂਗਾ ਤੂੰ ਪਿਛੇ ਪੂਜਾ ਕਰੀਂ,ਦੂਜੇ ਦਿਨ ਪੂਛਾ ਫੇਰ ਕਦੋਂ ਹੋਏਗਾ ਤੁਸੀ ਜਾਉਗੇ ਤੀਜੇ ਦਿਨ ਗਇਆ ਤਾਂ ਨਾਮਦੇਵ ਜੀ ਦੂਧ ਕਾਹੜ ਕੇ ਲੈ ਆਇਆ ਠਾਕਰ ਨੇ ਨਾ ਪੀਤਾ ਦੂਜੇ ਦਿਨ ਫੇਰ ਲੈ ਆਇਆ ਤੀਜੇ ਦਿਨ ਕਰਦ ਹੱਥ ਮੇਂ ਕਢ ਕੇ ਕਹਿਨੇ ਲਗਾ ਪੀਵੋ ਨਹੀਂ ਤਾਂ ਮੈਂ

ਛੁਰੀ ਮਾਰਦਾ ਹਾਂ ਠਾਕੁਰ ਜੀ ਨੇਕਹਾ ਕਦੀ ਮੂਰਤਾਂ ਵੀ ਦੁਧ ਪੀਂਦੀਆਂ ਹੈਂ ਨਾਮੇ ਨੇ ਕਹਾ ਜੇ ਪੀਤੀਆਂ ਨਹੀਂ ਤਾਂ ਬੋਲਤੀਆਂ ਵੀ ਨਹੀਂ ਹੈਂ ਇਤਨੀ ਬਾਤ ਸੁਨਕੇ ਨਾਮੇ ਕੀ ਨਰਾਇਨ ਹਸਤੇ ਭਏ ਤਾਂ ਦੂਧ ਕਟੋਰੇ ਮੈਂ ਪਾਕੇ ਗੜਵੇ ਵਿਚ ਪਾਨੀ ਪਾਕੇ ਲੈ ਆਇਆ ਕਪਲੀ ਗਾਇ ਕੋ ਚੋ ਕੇ ਲੈ ਆਇਆ ॥ ੧ ॥

ਦੂਧ ਕੋ ਪਾਨ ਕਰੋ ਹੇ ਗੋਬਿੰਦ ਰਾਜਾਜੀ ਦੂਧ ਪਾਨ ਕਰੋ ਜਿਸ ਕਰ ਮੇਰਾ ਮਨ ਪਤੀਆਵੇ ਨਾ ਪੀਵੋਗੇ ਤਾਂ ਘਰ ਕਾ ਬਾਪ ਨਾਨਾ ਗੁਸੇ ਹੋਵੇਗਾ ॥ ਰਹ ॥ ਸੋਨੇ ਕੀ ਕਟੋਰੀ ਅੰਮ੍ਰਤ ਦੂਧ ਨਾਲ ਭਰੀ ਨਾਮਦੇਵ ਨੇ ਲੈਕੇ ਹਰੀ ਕੇ ਅਗੇ ਰਖੀ ॥ ੨ ॥

ਇਕ ਭਗਤੀ ਮੇਰੇ ਹਿਰਦੇ ਮੈਂ ਬਸਦੀ ਹੈ ਭਗਤੀ ਨਾਮੇ ਕੀ ਦੇਖਕੇ ਨਾਰਾਇਨ ਹਸ ਪੜੇ ॥ ੩ ॥

ਦੂਧ ਪਾਨ ਕਰਾ ਕੇ ਭਗਤ ਨਾਮਾ ਕੋ ਗਿਆ ਪਹਿਲੇ ਨਾਮੇ ਕੋ ਇਥੋਂ ਦਰਸਨ ਹੂਆ ॥ ੪ ॥ ੩ ॥

**ਮੈ ਬਉਰੀ ਮੇਰਾ ਰਾਮੁ ਭਤਾਰੁ । ਰਚਿ ਰਚਿ ਤਾਕਉ ਕਰਉ ਸਿੰਗਾਰੁ ॥ ੧ ॥ ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ । ਤਨੁ ਮਨੁ ਰਾਮ ਪਿਆਰੇ ਜੋਗੁ ॥ ੧ ॥ ਰਹਾਉ ॥ ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ । ਰਸਨਾ ਰਾਮ ਰਸਾਇਨੁ ਪੀਜੈ ॥ ੨ ॥ ਅਬ ਜੀਅ ਜਾਨਿ**

**ਐਸੀ ਬਨਿਆਈ ।ਮਿਲਉ ਗੁਪਾਲ ਨੀਸਾਨੁ ਬਜਾਈ ॥ ੩ ॥ ਉਸਤਤਿ ਨਿੰਦਾ ਕਰੈ ਨਰੁ ਕੋਈ । ਨਾਮੇ ਸ੍ਰੀ ਰੰਗੁ ਭੇਟਲ ਸੋਈ ॥ ੪॥੪।**

ਜਦ ਨਾਮ ਦੇਵ ਕੀ ਉਸਤਤੀ ਦੇਸੋਂ ਮੈਂ ਫੈਲ ਗਈ ਤਾਂ ਬ੍ਰਹਮਨਾਂ ਕੋ ਈਰਖਾ ਹੋਈ ਤੇ ਲਗੇ ਨਿੰਦਾ ਕਰਨੇ ਕਰਾਵਨੇ ਕੋ ਕਿ ਨਾਮੇ ਕਾ ਪਿਤਾ ਕੋਈ ਨਹੀਂ ਹਰਾਮ ਕਾ ਹੈ ਰੰਡੀ ਕਾ ਪੂਤ ਹੈ ਭਗਤ ਭਗਤ ਲੋਕਾਂ ਨੇ ਬਨਾ ਲੈਆ ਹੈ ਤਿਨਾਂ ਕੋ ਨਾਮਦੇਵ ਜੀ ਕਹਿਨੇ ਲਗੇ ਭਲੀ ਤਰਹ ਨਿੰਦਾ ਕਰੋ ਹੇ ਲੋਕੋ ਜਿਸਕਰ ਮੇਰੇ ਪਾਪਨਿਵਿਰਤ ਹੋਵਨ ਪ੍ਰਮੇਸ਼ਰ ਮੇਰਾ ਪਤੀ ਹੈ ਮੈਂ ਬਉਰੀ ਹਾਂ ਰਚਿ ਰਚਿ ਬਨਾਕੇ ਵਿਦ੍ਵਤਾ ਸੇ ਸਾਧਨਾ ਰੂਪੀ ਸਿੰਗਾਰ ਕਰਤੀ ਹਾਂ ॥ ੧ ॥

ਤੁਸੀ ਹੇ ਲੋਕੋ ਭਲੀ ਤਰਾਂ ਮਨ ਕਰਕੇ ਨਿੰਦੋ ਤਨ ਕਰ ਨਿੰਦੋ ਬਾਨੀ ਕਰ ਨਿੰਦੋ ਮੈਂ ਤੇ ਤਨ ਮਨ ਅਪਨਾ ਰਾਮ ਪਿਆਰੇ ਜੋਗ ਲਾਇਕ ਕੀਤਾ ਹੈ॥ ਰਹਾਉ ॥ ਜੇਕਰ ਭਲਾ ਚਾਹੋ ਤਾਂ ਬਾਦ ਪ੍ਰਮਤ ਖੰਡਨ ਬਿਬਾਦ ਸ੍ਵਮਤ ਸਥਾਪਨ ਕਾਹੂ ਸੇ ਕਿਸੇ ਨਾਲ ਨ ਕਰੀਏ ਰਸਨਾ ਦੁਆਰਾ ਰਾਮ ਨਾਮ ਰਸਾਇਨ ਪੀਜੇ ॥ ੨ ॥

ਅਬ ਹੁਣ ਜੀ ਵਿਚ ਜਾਨਿਆ ਹੈ ਐਸੀ ਬਾਰਤਾ ਬਨਾਈ ਹੈ ਗੋਪਾਲ ਕੋ ਮਿਲਾਂਗੀ ਰਾਮ ਨਾਮ ਨਗਾਰਾ ਬਜਾ ਕੇ॥੩॥ ਕੋਈ ਨਰ ਨਿੰਦਾ ਕਰੇ ਕੋਈ ਉਸਤਤਿ ਕਰੇ ਉਸ ਨੂੰ ਫਲ ਮਿਲੇਗਾ ਨਾਮੇ ਕੋ ਸ੍ਰੀ ਰੰਗ ਪ੍ਰਮੇਸ਼ਰ ਕੀ ਭੇਟ ਹੋਈ ਹੈ॥ ੪ ॥ ੪ ॥

ਕਬਹੂ ਖੀਰਿਖਾਡ ਘੀਉ ਨ ਭਾਵੈ। ਕਬਹੂ ਘਰ ਘਰ ਟੂਕ ਮੰਗਾਵੈ। ਕਬਹੂ ਕੂਰਨੁ ਚਨੇ ਬਿਨਾਵੈ ॥ ੧ ॥ ਜਿਉ ਰਾਮ ਰਾਖੈ ਤਿਉ ਰਹੀਐ ਰੇ ਭਾਈ। ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥ ੧ ॥ ਰਹਾਉ ॥ ਕਬਹੂ ਤੁਰੇ ਤੁਰੰਗ ਨਚਾਵੈ। ਕਬਹੂ ਪਾਇ ਪਨਹੀਓ ਨ ਪਾਵੈ ॥ ੨ ॥ ਕਬਹੂ ਖਾਟ ਸੁਪੇਦੀ ਸੁਵਾਵੈ। ਕਬਹੂ ਭੂਮਿ ਪੈਆਰੁ ਨ ਪਾਵੈ ॥ ੩ ॥ ਭਨਤਿ ਨਾਮਾ ਦੇਉ ਇਕੁ ਨਾਮੁ ਨਿਸਤਾਰੈ। ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ ॥ ੪ ॥ ੫ ॥

ਪ੍ਰਾਲਬਧ ਐਸੀ ਹੈ ਕਿ ਕਦੇ ਖੀਰ ਘ੍ਰਿਤ ਖੰਡ ਵਾਲੇ ਪਦਾਰਥ ਨਹੀਂ ਭਾਂਵਦੇ ਕਦੇ ਤੇ ਘਰ ਘਰ ਮੈਂ ਟੁਕੜੇ ਮੰਗਦਾ ਹੈ ਨਹੀਂ ਮਿਲਦੇ ਕਦੇ ਕੂਰਨ ਕਰੜੇ ਵਾ ਕੂੜੇ ਕੇ ਕੋੜਕ ਚਨੇ ਚੁਨਤਾ ਹੈ ਜਿਸ ਵਜਾ ਸੇ ਰਾਮ ਰਖੇ ਤਿਸੀ ਤਰਾਂ ਰਹੀਤਾ ਹੈ ਹੇ ਭਾਈ ਹਰੀ ਕੀ ਮਹਿਮਾ ਕੁਛ ਜੀਵ ਪਾਸੋਂ ਕਥਨ ਨਹੀਂ ਕਰੀ ਜਾਂਦੀ ਜੀਵ ਕੋ ਕੈਸੇ ੨ ਫਲ ਦੇ ਰਹਾ ਹੈ ॥ ਰਃ ਕਦੀ ਤੇ ਤੁਰਕਾਨ ਦਸ ਕੇ ਤੁਰੰਗ ਘੋੜਿਆਂ ਕੇ ਨਚਾਤਾ ਹੈ ਕਦੀ ਐਸੇ ਦਿਨ ਆਵਤੇ ਹੈਂ ਪੈਰੀਂ ਜੋੜਾ ਵੀ ਪਾਨੇ ਕ ਨਹੀਂ ਮਿਲਤਾ ਨਗਨ ਫਿਰਤਾ ਹੈ ॥ ੨ ॥

ਕਦੇ ਸਪੇਦ ਸਿਜਾ ਕਸ ਕੇ ਮੰਜੇ ਉੱਪਰ ਸੋਵਤੇ ਹੈਂ ਲੋਕ

ਕਵੀ ਪ੍ਰਾਲਬਧ ਐਸੇ ਕਰਤੀ ਹੈ ਪ੍ਰਿਥੀ ਤੋ ਪਿਆਰ ਸਿਕੋਈ ਸੌਨੇ ਨਹੀਂ ਦੇਤਾ ਕਿੰਬਾ ਪਰਾਲੀ ਵੀ ਭੂਮੀ ਪਰ ਪਾਨੇ ਕੋ ਨਹੀਂ ਮਿਲਤੀ ॥੩॥

ਕਰਮ ਤੋ ਐਸੇ ਫਲ ਦੇਤੇ ਹੈਂ ਤਾਂ ਨਾਮ ਜਪੇ ਜਿਸ ਕਰ ਨਾਮ ਦੇਵ ਜੀ ਕਹੈਂ ਇਕ ਨਾਮ ਹੀ ਨਿਸਤਾਰਾ ਕਰਤਾ ਹੈ ਨਾਮ ਗੁਰੂ ਦੁਆਰੇ ਜਪੇ ਉਪਦੇਸ਼ ਲੈ ਕੇ ਜਿਸ ਕੋ ਗੁਰੂ ਮਿਲੇ ਹੈ ਤਿਸ ਕੋ ਜਗਤਸੇ ਨਿਸਤਾਰਾ ਕਰਤੇ ਹੈਂ ॥ ੪॥੫॥

**ਹਸਤ ਖੇਲਤ ਤੇਰੇ ਦੇਹੁਰੇ ਆਇਆ ॥ ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥ ਹੀਨੜੀ ਜਾਤਿ ਮੇਰੀ ਜਾਦਮ ਰਾਇਆ ॥ ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ ਰਹਾਉ ॥ ਲੈ ਕਮਲੀ ਚਲਿਓ ਪਲ ਟਾਇ ॥ ਦੇਹੁਰੈ ਪਾਛੈ ਬੈਠਾ ਜਾਇ ॥ ੨ ॥ ਜਿਉ ਜਿਉ ਨਾਮਾ ਹਰਿਗੁਨ ਉਚਰੈ ॥ ਭਗਤ ਜਨਾ ਕਉ ਦੇਹੁਰਾ ਫਿਰੈ ॥ ੩ ॥ ੬ ॥**

ਹਜ਼ੂਰ ਸਾਹਬ ਕੇ ਪਾਸ ਹੈ ਫੇਰਨਾ ਦੇਹੁਰੇ ਕਾ ਕਹੇ। ਦਖਨ ਦੇਸ ਮੈਂ ਇਕ ਪੰਡਰ ਪੁਰ ਸ਼ਹਰ ਹੈ ਤਿਥੇ ਠਾਕਰ ਦੁਆਰੇ ਆਰਤੀ ਹੋਤੀ ਥੀ ਨਾਮ ਦੇਵ ਸੁਨਕੇ ਪ੍ਰੇਮ ਸੇ ਚਲੇ ਜੁਤੀ ਕੋ ਲਕ ਕੇ ਸਾਫੇ ਬੀਚ ਲੁਕਾ ਲੀਆ ਉਥੇ ਜਾ ਪ੍ਰੇਮ ਸੇ ਛੈਨੇ ਕਵਨੇ ਥੇ ਜੁਤੀ ਭੂਲ ਸੇ ਨਿਕਾਸ ਕੇ ਆਰਤੀ

ਕਰਨੇ ਲਗੇ ਸੋ ਬ੍ਰਾਹਮਣੋਂ ਨੇ ਦੇਖਾ ਸੂਦਰ ਠਾਕਰ ਕੀ ਬਿਅਦਬੀ ਕਰਤੇ ਕੋ ਮਾਰ ਪੀਛੇ ਤਰਫ ਕੀਆ ਤਾਂ ਨਾਮ ਦੇਵ ਜੀ ਸਬਦ ਉਚਾਰਤੇ ਹੈਂ ਠਾਕੁ ਜੀ ਮੈਂ ਹਸਤਾ ਖੇਲਤਾ ਪ੍ਰਸੰਨਤਾ ਸੇ ਆਪ ਕੇ ਮੰਦਰ ਮੈਂ ਆਇਆ ਥਾ ਭਗਤੀ ਕਰਤਾ ਹੂਆ ਨਾਮੇ ਕੋ ਪਕੜ ਉਠਾਇਆ ਕੀ ਸਬਬ ਹੂਆ ॥ ੧ ॥

ਪਰ ਮੈਂ ਜਾਨਤਾ ਹਾਂ ਨੀਵੀਂ ਮੇਰੀ ਜਾਤਿ ਹੈ ਤਾਂ ਮੈਨੂੰ ਮਾਰ ਸੁਟਿਆ ਹੇ ਜਾਦਵ ਰਾਇਆ ਹੀਨੜੀ ਜਾਤ ਹੈ ਮੇਰੀ ਨੀਚ ਛੀਂਬੇ ਕੇ ਜਨਮ ਕਾਹੇ ਕਉ ਮੈਂ ਆਇਆ ਸੀ ॥ ਰਹਾਉ ॥ ਜਦੋਂ ਮਾਰਿਆਂ ਤਾਂ ਲੈਕੇ ਕਮਲੀ ਕੋ ਪਲਟ ਚਲਿਆ ਦੇਹੁਰੇ ਪੀਛੇ ਜਾਇ ਬੈਠਾ ਨਾਮਾ ॥ ੨ ॥

ਜਿਉਂ ਜਿਉਂ ਦੇਹੁਰੇ ਕੇ ਪੀਛੇ ਨਾਮਾ ਪ੍ਰੇਮ ਸੇ ਹਰੀ ਕੇ ਗੁਨਾਂ ਕੋ ਉਚਾਰੇ ਭਗਤ ਜਨਾਂ ਕਉ ਰਾਜੀ ਕਰਨ ਵਾਸਤੇ ਦੇਹੁਰਾ ਮਹਾਰਾਜ ਫੇਰਦੇ ਭਏ ਪਾਂਡੇ ਕਉ ਪੀਛਾ ਦੀਆ ਅਸਚਰਜ ਕਰਦੇ ਭਏ ਅਬ ਤਕ ਉਸੀ ਤਰਾਂ ਹੈ ਸੁਨਾ ਹੈ ਬ੍ਰਾਹਮਣੋਂ ਨੇ ਉਸ ਮੰਦਰ ਕੇ ਚਾਰੋਂ ਤਰਫ ਦਰਵਜੇ ਕੀਏ ਅਪਨੀ ਨੂਨਤਾ ਲੀਏ ਕੋਈ ਨਾਮ ਕਹੇ ਫੇਰਨ ਕਾ ਤਾਂ ਕੋਪ ਸੇ ਗਾਲ ਨਿਕਾਲਤੇ ਹੈਂ ॥ ੩ ॥ ੬ ॥

ਭੈਰਉ ਨਾਮ ਦੇਉ ਜੀਉ ਘਰੁ ॥ ੨ ॥

ੴ ਸਤਿਗੁਰਪ੍ਰਸਾਦਿ॥

**ਜੈਸੀ ਭੂਖੇ ਪ੍ਰੀਤਿ ਅਨਾਜ॥ ਤ੍ਰਿਖਾਵੰਤ ਜਲ**

ਸੇਤੀ ਕਾਜ। ਜੈਸੀ ਮੂੜ ਕੁਟੰਬ ਪਰਾਇਨ। ਐਸੀ ਨਾਮੇ ਪ੍ਰੀਤਿ ਨਰਾਇਨ॥੧॥ਨਾਮੇ ਪ੍ਰੀਤਿ ਨਾਰਾਇਨ ਲਾਗੀ। ਸਹਜ ਸੁਭਾਇ ਭਇਓ ਬੈਰਾਗੀ ॥ ੧ ॥ ਰਹਾਉ॥ ਜੈਸੀ ਪਰਪੁਰਖਾ ਰਤ ਨਾਰੀ। ਲੋਭੀ ਨਰੁ ਧਨ ਕਾ ਹਿਤਕਾਰੀ। ਕਾਮੀ ਪੁਰਖ ਕਾਮਨੀ ਪਿਆਰੀ । ਐਸੀ ਨਾਮੇ ਪ੍ਰੀਤਿ ਮੁਰਾਰੀ ॥ ੨ ॥ ਸਾਈ ਪ੍ਰੀਤ ਜਿ ਆਪੇ ਲਾਏ। ਗੁਰ ਪਰਸਾਦੀ ਦੁਬਿਧਾ ਜਾਏ। ਕਬਹੁ ਨ ਤੂਟਸਿ ਰਹਿਆ ਸਮਾਇ। ਨਾਮੇ ਚਿਤੁ ਲਾਇਆ ਸਚਿ ਨਾਇ॥੩॥ ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ। ਐਸਾ ਹਰਿ ਸੇਤੀ ਮਨੁ ਰਾਤਾ। ਪ੍ਰਣਵੈ ਨਾਮ ਦੇਉ ਲਾਗੀ ਪ੍ਰੀਤਿ॥ ਗੋਬਿਦੁ ਬਸੈ ਹਮਾਰੇ ਚੀਤਿ॥ ੪ ॥ ੧ ੭ ॥

ਪ੍ਰੀਤ ਨਿਰੂਪਨ ਕਰਤੇ ਹੈਂ ॥ ਐਸੀ ਪ੍ਰੀਤੀ ਹੈ ਸਾਨੂੰ ਜੈਸੀ ਪ੍ਰੀਤੀ ਹੈ ਅਨਾਜ ਕੀ ਭੁਖੇ ਕੋ ਤ੍ਰਿਖਾ ਵਾਲੇਕੋਜੈਸੇ ਜਲ ਪੀਨ ਮੈਂ ਪ੍ਰੀਤੀ ਹੈ ਜੈਸੀ ਪ੍ਰੀਤੀ ਮੂੜ੍ਹ ਕੋ ਕੋੜਮੇਕੁਟੰਬ ਕੀ ਹੋਤੀ ਹੈ ਐਸੀ ਨਾਮਦੇਵ ਕੀ ਪ੍ਰੀਤੀ ਨਾਰਾਇਨ ਮੇਂ ਹੈ ॥੧।

ਨਾਮੇ ਕੀ ਪ੍ਰੀਤੀ ਨਾਰਾਇਨ ਮੈਂ ਲਗੀ ਹੈ ਸਹਿਜ ਸੁਭਾਵ ਹੀ ਬੈਰਾਗੀ ਹੂਆ ਹੈ ਜਿਸ ਤਰਾਂ ਪਰ ਨਾਰੀਮੈਂ ਪੁਰਖ ਕੀ

ਰਤੀ ਪ੍ਰੀਤੀ ਹੋਂਦੀ ਹੈ ਲੋਭੀ ਜਿਸਤਰਾਂ ਧਨ ਕਾ ਹਿਤੂ ਪ੍ਰੇਮੀ ਹੋਤਾ ਹੈ ਕਾਮੀ ਮਨੁਖਨੂੰ ਕਾਮਨੀ ਇਸਤ੍ਰੀ ਪਿਆਰੀ ਹੈਐਸੀ ਨਾਮੇ ਕੋ ਪ੍ਰੀਤੀ ਮੁਰਾਰੀ ਕੇਨਾਮਮੈਂ ਲਗੀ ਹੈ ॥ ੨ ॥

ਸ਼ਾਈ ਪ੍ਰੀਤੀ ਉਤਮ ਹੈ ਜੇਹੜੀ ਪ੍ਰਮੇਸ਼ਰ ਨੇਅਪਨੇ ਮੈਂ ਲਾਵਣੀ ਹੈ ਗੁਰਾਂ ਕੀਕ੍ਰਿਪਾ ਸੇ ਦੁਬਿਧਾ ਬ੍ਰਿਧੀਦੂਰ ਹੋਜਾਂਦੀ ਹੈ ਦ੍ਵੈਤ ਭਾਵ ਨਿਵਿਰਨ ਹੋਤਾ ਹੈ ਐਸੇ ਦ੍ਰਿੜ੍ਹ ਪ੍ਰੇਮ ਪ੍ਰਮੇਸ਼ਰ ਮੈਂ ਲਗਾ ਕਦੇ ਵੀ ਨਹੀਂ ਟੂਟਤਾ ਸਮਾਇ ਰਹਿਆ ਹੈ ਨਾਮ ਦੇਵ ਨੇ ਚਿਤ ਹਰੀ ਕੇ ਨਾਮ ਮੈਂ ਲਗਾਇਆ ਹੈ ਸਚ ਨਾਮ ਜੋ ਹੈ ਪ੍ਰਮੇਸ਼ਰਕਾਤਿਸ ਮੈਂ ਚਿਤ ਦ੍ਰਿੜ੍ਹ ਭਇਆ ॥ ੩ ॥

ਜਿਸ ਤਰਾਂ ਪ੍ਰੀਤੀ ਬਾਲਕੇ ਕੀ ਮਾਤਾ ਮੈਂ ਹੋਤੀ ਹੈ ਵਾ ਮਾਤਾ ਕੀ ਬਾਲਕ ਮੈਂ ਹੋਤੀ ਹੈ ਪ੍ਰੀਤੀ ਪ੍ਰਮਾਨਗੋਇੰਦ ਵਾਲ ਜੀ ਮੈਂ ਬਾਵਲੀ ਦੀ ਕਾਰ ਜਦੋਂ ਗੁਰੂ ਜੀਕਰਾਤੇ ਥੇ ਇਕ ਬੁਢੀ ਕਾਬਲਤੇ ਆਵਿਆ ਕਰੇ ਸਵੇਰਕੋ, ਰਾਤ੍ਰ ਕੋ ਚਲੀ ਜਾਏ ਦਿਨੇ ਕਾਮ ਕਰਤੀ ਹੋਈ ਦੋਨੋ ਹਥਹਲਾਵੇ ਤੂਨੇਸੋ ਸਿਖਾਂ ਨੇ ਗੁਰੂਜੀ ਸੇ ਪੂਛਾ ਜੀ ਇਹ ਕਮਲੀ ਹੈ ਹਥ ਹਲਾਤੀ ਹੈ, ਗੁਰੂ ਜੀ ਹਸ ਕੇ ਕਹਿਨੇ ਲਗੇ ਪਤਿਬ੍ਰਤ ਕੇ ਬਲ ਸੇ ਇਹ ਸਿਖਨੀ ਕਾਬਲੋਂ ਆਂਵਦੀ ਹੈ ਪੁਤ ਕੋ ਪੰਘੂੜੇ ਮੈਂ ਸਵਾ ਕੇ ਇਥੋਂਹਲਾਤੀ ਰਹਿਤੀ ਹੈ ਪੰਘੂੜਾ ਸਮਰਥ ਵੀ ਹੈ ਪਰ ਪ੍ਰੀਤੀ ਪੁਤ੍ਰ ਮੈਂ ਹੈ ਐਸੇ ਹੀ ਹਰੀ ਸਾਥ ਨਾਮਦੇਵ ਕਾ ਮਨ ਰਤਾ ਹੈ, ਪ੍ਰਣਵੈ ਨਾਮ ਦੇਵ ਕਹਿੰਦੇ ਹੈਂ ਨਾਮਦੇਵ ਪ੍ਰੀਤ ਲਗੀ ਹੈ ਜਿਸ ਕੋ ਗੋਬਿੰਦ ਚਿਤ ਮੈਂ ਬਸੇ ਐਸੇ ਹੀ ਹਮਾਰੇ ਚਿਤ ਮੈਂ ਬਸਦਾ ਹੈ ॥ ੪ ॥ ੧ ॥ ੭ ॥

ਘਰ ਕੀ ਨਾਰਿ ਤਿਆਗੈ ਅੰਧਾ। ਪਰ ਨਾਰੀ ਸਿਉ ਘਾਲੈ ਧੰਧਾ। ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ। ਅੰਤ ਕੀ ਬਾਰ ਮੂਆ ਲਪ-ਟਾਨਾ॥ ੧ ॥ ਪਾਪੀ ਕਾ ਘਰੁ ਅਗਨੇ ਮਾਹਿ। ਜਲਤ ਰਹੈ ਮਿਟਵੈ ਕਬ ਨਾਹਿ ॥੧॥ਰਹਾਉ॥ ਹਰਿ ਕੀ ਭਗਤਿ ਨ ਦੇਖੈ ਜਾਇ । ਮਾਰਗ ਛੋਡਿ ਅਮਾਰਗਿ ਪਾਇ । ਮੂਲਹੁ ਭੂਲਾ ਆਵੈ ਜਾਇ ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ॥ ੨ ॥ ਜਿਉ ਬੇਸ੍ਵਾ ਕੇ ਪਰੈ ਅਖਾਰਾ। ਕਾਪਰੁ ਪਹਿਰ ਕਰਹਿ ਸੀਗਾਰਾ। ਪੂਰੇ ਤਾਲ ਨਿਹਾਲੇ ਸਾਸ। ਵਾਕੇ ਗਲੇ ਜਮ ਕਾ ਹੈ ਫਾਸ ॥ ੩॥ ਜਾਕੇ ਮਸਤਕਿ ਲਿਖਿਓ ਕਰਮਾ ॥ ਸੋ ਭਜਿ ਪਰ ਹੈ ਗੁਰ ਕੀ ਸਰਨਾ। ਕਹਤ ਨਾਮੁ ਦੇਉ ਇਹੁ ਬੀਚਾਰੁ । ਇਨ ਬਿਧਿ ਸੰਤਹੁ ਉਤਰਹੁ ਪਾਰਿ ॥ ੪ ॥ ੨ ॥ ੯ ॥

ਅੰਧਾ ਜੋ ਅਗਿਆਨੀ ਘਰ ਕੀ ਨਾਰੀ ਜੋ ਧਰਮ ਮ੍ਰਿਜਾਦਾ ਸੇ ਬਿਵਾਹੀ ਹੈ ਤਿਸ ਕੋ ਅੰਧਾ ਅਗਯਾਨੀ ਤਿਆਗ ਕੇ ਪਰ ਇਸਤ੍ਰੀ ਸੇ ਧੰਦਾ ਪਾਵੇ ਪਾਪ ਕਰੇ ਹੈ, ਐਸੇ ਹੀ ਜੋ ਘਰ ਕੀ ਨਾਰੀ ਬੁਧੀ ਹੈ ਤਿਸ ਕੋ ਤਯਾਗ ਕੇ ਪਰ ਨਾਰੀ ਮਾਇਆ ਤਿਸ

ਸਾਥ ਬੰਧਨ ਕਰਤਾ ਹੈ ਜਿਸ ਤਰਾਂ ਸਿੰਮਲ ਬ੍ਰਿਛ ਕੇ ਫਲ ਲਾਲ ਦੇਖਕੇ ਸੂਆ ਤੋਤਾ ਬਹੁਤ ਹੀ ਪ੍ਰਸੰਨ ਹੋਤਾ ਹੈ ਖਾਵਨ ਕੋ ਚਾਹਤਾ ਹੈ, ਚੁੰਚ ਜਿਸ ਵਕਤ ਫਲ ਮੈਂ ਖੁਭ ਗਈ ਤਾਂ ਚੁੰਚ ਵਿੰਗੀ ਹੋਤੀ ਹੈ ਅਰ ਫਲ ਕਰੜਾ ਹੋਤਾ ਹੈ ਚੁੰਚ ਨਾ ਨਿਕਸੀ ਤੇ ਲਟਕ ਪੜਤਾ ਹੈ,ਲਟਕਤਾ ਹੂਆ ਮ੍ਰਿਤੂ ਹੂਆ, ਐਸੇ ਹੀ ਜੀਵ ਪਦਾਰਥਾਂ ਕੋ ਸੁਖਦਾਈ ਜਾਨਕੇ ਬ੍ਰਿਤੀ ਚੁੰਚ ਖੋਭਤਾ ਹੈ ਟੇਢਤਾ ਕੁਟਲ ਪੁਣੇ ਕਰਕੇ ਮਰ ਜਾਤਾ ਹੈ ॥੧।

ਤਿਸ ਪਾਪੀ ਕਾ ਘਰ ਅਗਨੇ ਨਾਮ ਨਰਕੋਂ ਮੈਂ ਹੋਤਾ ਹੈ ਜਲਤਾ ਸੜਦਾ ਰਹਿੰਦਾ ਹੈ ਮਿਟਦੀ ਨਹੀਂ ਕਦੇ ਵੀ ਅਗਨੀ॥ ਰਹਾਉ ॥ ਹਰੀ ਕੀ ਭਗਤੀ ਜਿਥੇ ਸਾਧ ਸੰਗਤ ਮੈਂ ਹੋਤੀ ਹੈ ਤਿਥੇ ਜਾ ਕੇ ਦਰਸ਼ਨ ਵੀ ਸਰਧਾ ਨਾਲ ਨਹੀਂ ਕਰਦਾ ਮਾਰਗ ਛੋਡਕੇ ਭਗਤੀ ਕਾ ਅਮਾਰਗ ਖੋਟੇ ਮਾਰਗ ਮੇਂ ਪੜ ਰਿਹਾ ਹੈ ਮੂਲ ਸਰੂਪ ਤੇ ਭੂਲਾ ਹੋਇਆ ਆਂਵਦਾ ਜਾਂਦਾ ਹੈ ਚੌਰਾਸੀ ਮੇਂ ਅੰਮ੍ਰਿਤ ਨੂੰ ਛਡਕੇ ਨਾਮ ਨੂੰ ਬਿਖੇ ਖਾ ਕੇ ਅੰਤਹ ਕਰਨ ਮਹਿ ਲੱਦ ਰਹਿਆ ਹੈ ਭਰ ਰਹਿਆਂ ਹੈ॥੨॥

ਜੈਸੇ ਵੇਸਵਾ ਕੇ ਗ੍ਰਹਿ ਮੈਂ ਅਖਾਰਾ ਪੈਂਦਾ ਹੈ ਖੇਡ ਕਪੜੇ ਪਹਰਕੇ ਸਿੰਗਾਰ ਕਰਤੀ ਹੈ ਤਾਲ ਪੈਰ ਸੇ ਪੂਰੇ ਸੁਵਾਸਾਂ ਕੋ ਦੇਖਦੀ ਹੈ ਕੋਈ ਸੁਵਾਸ ਤਾਲ ਖੁੰਝੇ ਨਾ ਉਸਕੇ ਗਲ ਮੈਂ ਵੀ ਜਮਾਂ ਕਾ ਫਾਹ ਪਇਆ ਹੈ॥੩॥

ਜਿਸ ਕੇ ਮਥੇ ਮੇਂ ਉਤਮ ਕਰਮ ਪੂਰਬਲੇ ਲਿਖੇ ਹੈਂ ਸੋ ਪੁਰਸ਼ ਗੁਰੋਂ ਕੀ ਸਰਨ ਮੇਂ ਭੱਜ ਕੇ ਜਗਤ ਸੇ ਪੜਤਾ ਹੈ ਨਾਮਦੇਵ ਜੀ ਇਹ ਬੀਚਾਰ ਕੇ ਕਹਿਤੇ ਹੈਂ ਇਹ ਬਿਧ

ਪੂਰਬੋਕਤ ਕਰੋਗੇ ਤਾਂ ਹੇ ਸੰਤੋ ਪਾਰ ਉਤਰੋਗੇ ॥ ੪ ॥੨॥੯॥
ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਹੀ ਹਮ ਹੀ ਪਚਿਹਾਰੇ ॥ ਰਾਮੁ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ ॥ ੧ ॥ ਰਾਮ ਨਾਮਾ ਜਪਿਬੋ ਕਰੈ ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ॥ ੧ ॥ ਰਹਾਉ ॥ ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ ॥ ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ॥ ੨ ॥ ਦੁਸਟ ਸਭਾ ਮਿਲਿ ਮੰਤ੍ਰ ਉਪਾਇਆ ਕਰਸਹਿ ਅਉਧ ਘਨੇਰੀ॥ ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ॥ ੩ ॥ ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ ॥ ਪੀਤ ਪਿਤਾਂਬਰ ਤ੍ਰਿਭਵਣ ਧਨੀ ਥੰਭ ਮਾਹਿ ਹਰਿ ਭਾਖੈ॥ ੪ ॥ ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰ ਨਰ ਕੀਏ ਸਨਾਥਾ॥ ਕਹਿ ਨਾਮਦੇਉ ਹਮ ਨਰਹਰਿ ਧਿਆਵਹਿ ਰਾਮੁ ਅਭੈ ਪਦ ਦਾਤਾ॥੫॥੩॥੯॥

ਪ੍ਰਹਿਲਾਦਕੋ ਜਬ ਰਾਜਨੀਤੀ ਪੜ੍ਹਾਨੇਲਗੇ ਤਾਂ ਪ੍ਰਹਲਾਦ ਨਾ ਪੜ੍ਹੇ, ਰਾਮ ਨਾਮ ਕੋ ਛਡਕੇ,ਸੰਡਾ ਤੇ ਅਮਰਕ ਹਰਨਾਖਸ ਅਗੇ ਜਾ ਕੇ ਪੁਕਾਰੇ ਹਜੂਰ ਆਪਕਾ ਟਿਕਾ ਸਾਹਿਬ ਹਮਾਰਾ ਬਤਾਇਆ ਨਹੀਂ ਪੜ੍ਹਤਾ ਹਮ ਖਪ ਕੇ ਹਾਰ ਚੁਕੇ ਹਾਂ ਤਾੜਨਾ ਕਰਨੀ ਨਾ ਹੋਈ ਆਪ ਕੇ ਹਜ਼ੂਰ ਕੇ ਹੁਕਮ ਬਿਨਾਂ।ਰਾਜਾ ਨੇ ਪੂਛਾ ਕਿਆ ਪੜ੍ਹਤਾ ਹੈ? ਦੁਸ਼ਟ ਸੰਡੇ ਨੇ ਕਹਾ ਜੀ ਰਾਮ ਰਾਮ ਕਹਿਤਾ ਹੈ ਤਾਲੀ ਬਜਾ ਕੇ ਸਭ ਲੜਕਿਆਂ ਕੋ ਰਾਮ ਸਿਖਾ ਕੇ ਵਿਗਾੜ ਦੀਏ, ਲੜਕੇ ਟਿਕੇ ਸਾਹਬ ਕਾ ਹੁਕਮ ਮਾਨਤੇ ਹੈਂ ਹਮਾਰਾ ਨਹੀਂ ਮੰਨਦੇ ਚਾਟੜੇ ਵਿਗੜ ਗਏ ਹੈਂ ॥ ੧॥ ਆਪ ਤੇ ਰਾਮ ਨਾਮ ਕੋ ਜਪਨਾ ਕਰਤਾ ਹੈ ਹਿਰਦੇ ਮੈਂ ਵੀ ਹਰੀ ਕਾ ਸਿਮਰਨ ਧਾਰਤਾ ਹੈ ॥ ਰਹ ॥ ਪ੍ਰਹਲਾਦ ਕੀ ਮਾਤਾ ਪੁਤ੍ਰ ਸਾਥ ਬੇਨਤੀ ਕਰਨੇ ਲਗੀ ਹੇ ਪੁਤ੍ਰ! ਦੇਖ ਤੇਰੇ ਪਿਤਾ ਰਾਜੇ ਨੇ ਸਾਰੀ ਪ੍ਰਿਥਵੀ ਵਸੀਕਾਰ ਕਰੀਹੈ ਚਕ੍ਰਵਰਤੀ ਕਹਾਵਤਾ ਹੈ ਤੂੰ ਜਿਸ ਤਰਾਂ ਪਿਤਾ ਕਹੈ ਉਹੀ ਬਾਤ ਕਰ ਜਦੋਂ ਸਿਰ-ਖੁਦ ਹੋਵੇਂਗਾ ਜੋ ਮਰਜ਼ੀਸੋ ਕਰਨਾ,ਪੁਤ੍ਰ ਨਾ ਮੰਨਤਾ ਭਯਾ ਤਿਸ ਨੇ ਹੋਰ ਰਿਦੇ ਮੈਂ ਠਾਨੀ ਠਹਰਾਈ ਪ੍ਰਹਲਾਦ ਨੇ ਏਹ ਠਹਰਾਈ ਪ੍ਰਮੇਸ਼ਰ ਮੇਰਾ ਰਾਖਾ ਹੈ, ਵਾ ਮਾਤਾ ਕਹਿੰਦੀ ਹੈ ਹੇ ਪੁਤ੍ਰ ਤਿਸ ਤੇਰੇ ਪਿਤਾ ਨੇ ਹੋਰ ਠਹਰਾਈ ਹੈ ॥ ੨ ॥ ਦੁਸ਼ਟੋਂ ਪਾਪੀਓਂ ਕੀ ਸਭਾ ਮੈਂ ਮਿਲਕੇ ਮੰਤ੍ਰ ਸਲਾਹ ਕੀਤੀ ਹੈ ਮਾਰ ਦੇਨ ਕੀ ਅਉਧੀ ਘਨੀ ਕਰਨੀ ਵਿਅੰਗ ਬਚਨ ਹੈ,ਭਾਵ ਮਾਰਨ ਕਾ ਹੈ,ਹੁਕਮ ਦੀਆ ਗਿਰ ਪ੍ਰਬਤ ਸੇ ਨੀਚੇ ਗੇਰ ਦਿਓ,ਗੇਰਾ, ਫੇਰ ਤਰ ਬ੍ਰਿਛ ਸੇ ਚਾੜ੍ਹ ਕੇ ਨੀਚੇ ਗੇਰਾ, ਨਾਂ ਮਰਾ,ਜਲ ਮੈਂ ਸਮੁੰਦ੍ਰ ਮੈਂ ਡੋਬਨ ਕਾ ਹੁਕਮ ਦੀਆ,ਊਹਾਂ ਵੀ

ਨਾ ਡੂਬਾ,ਜਵਾਲਾ ਅਗਨੀ ਮੈਂ ਇਕ ਹਰਨਾਖਸ ਕੀ ਭਗਨੀ ਥੀ ਹੋਲੀ ਉਸ ਕਾ ਨਾਮ ਥਾ,ਸੂਰਜ ਕੀ ਉਪਾਸ਼ਨਾਂ ਤੇ ਇਕ ਚੱਦਰ ਮਿਲੀ ਥੀ ਇਸ ਕੋ ਲਪੇਟ ਕੇ ਅਗਨੀ ਮੈਂ ਬੇਸ਼ਕ ਪ੍ਰਵੇਸ਼ ਕਰ ਜਾਓ ਨਾ ਸੜੇਗੀ,ਭ੍ਰਾਤਾ ਕੋ ਇਹ ਬਾਤ ਦੱਸ ਕੇ ਪ੍ਰਹਲਾਦ ਕੋ ਗੋਦ ਮੈਂ ਲੇਕਰ ਪਹਲੇ ਚੱਦਰ ਊਪਰ ਕਰ ਲੀਤੀ ਥੀ ਅਗਨੀ ਮੈਂ ਪ੍ਰਵੇਸ਼ ਕਰਨੇ ਲਗੀ ਤਾਂ ਐਸੀ ਪਉਣ ਆਈ ਹੋਲੀ ਉਤੋਂ ਚੱਦਰ ਉਤਰਕੇ ਪ੍ਰਹਲਾਦ ਕੇ ਦੁਆਲੇ ਲਪੇਟੀ ਗਈ ਪ੍ਰਹਿਲਾਦ ਰਾਮ ਰਾਮ ਕਰਤਾ ਨਿਕਸਾ,ਹੋਲੀ ਅਬੀ ਤਕ ਬਲਤੀ ਹੈ,ਸੰਤੋਂ ਕੇ ਸਰਾਪ ਤੇ ਸਭ ਭੈ ਤੇ ਰਖ ਲਿਆ ਰਾਜਾ ਰਾਮ ਨੇ ਮਾਇਆ ਕੋ ਹੁਕਮ ਦੇਕੇ ॥ ੩ ॥

ਕਢ ਕੇ ਖੰਡਾ ਕਾਲ ਸ੍ਰਿਖਾ ਭੈ ਦੇਕੇ ਕੋਪਤਾ ਹੂ ਮੈਨੂੰ ਦੱਸ ਜੋ ਹੁਨ ਤੈਨੂੰ ਰਖੇ ਪ੍ਰੀਤੀ ਜਿਸ ਕੀ ਪੀਤਾਂਬਰੋਂ ਮੈਂ ਹੈ ਐਸੇ ਹਰੀ ਕੋ ਤੀਨੋਂ ਭਵਨੋਂ ਥੰਭੇ ਮੈਂ ਕਹਾ ਹਰਨਾਖਸ ਕੋ ਜਿਸ ਨੇ ਨਖੋਂ ਸੇ ਛੇਦਾ ਹੈ ਸੁਰ ਦੇਵ ਮਨੁਖ ਪਵਿਤ੍ਰ ਕੀਏ ਨਾਮਾ ਜੀ ਕਹੈਂ ਹਮ ਤਿਸ ਨਰਸਿੰਘ ਕੋ ਧਿਆਵੇਹੈਂ ਜੋਰਾਮ ਨਿਰਭੈ ਕਾ ਦਾਤਾ ਹੈ ॥ ੫ ॥ ੩ ॥ ੯ ॥

ਸੁਲਤਾਨੁ ਪੂਛੈ ਸੁਨੁ ਬੇ ਨਾਮਾ । ਦੇਖਉ ਰਾਮ ਤੁਮਾਰੇ ਕਾਮਾ ॥ ੧ ॥ ਨਾਮਾ ਸੁਲਤਾਨੇ ਬਾਧਿਲਾ। ਦੇਖਉ ਤੇਰਾ ਹਰਿ ਬੀਠੁਲਾ॥ ੧॥ ਰਹਾਉ ॥ ਬਿਸਮਿਲ ਗਊ ਦੇਹੁ ਜੀਵਾਇ।

ਨਾਤਰ ਗਰਦਨ ਮਾਰਉ ਠਾਂਇ ॥ ੨ ॥ ਬਾਦਿ-
ਸਾਹ ਐਸੀ ਕਿਉ ਹੋਇ । ਬਿਸਮਿਲਿ ਕੀਆ
ਨ ਜੀਵੈ ਕੋਇ ॥ ੩ ॥ ਮੇਰਾ ਕੀਆ ਕਛੂ ਨ
ਹੋਇ । ਕਰਿ ਹੈ ਰਾਮੁ ਹੋਇ ਹੈ ਸੋਇ ॥ ੪ ॥
ਬਾਦਿਸਾਹ ਚੜ੍ਹਿਓ ਅਹੰਕਾਰਿ । ਗਜ ਹਸਤੀ
ਦੀਨੋ ਚਮਕਾਰਿ ॥ ੫ ॥ ਰੁਦਨੁ ਕਰੈ ਨਾਮੇ
ਕੀ ਮਾਇ । ਛੋਡ ਰਾਮ ਕੀ ਨ ਭਜਹਿ ਖੁਦਾਇ
॥ ੬ ॥ ਨ ਹਉ ਤੇਰਾ ਪੂੰਗੜਾ ਨ ਤੂੰ ਮੇਰੀ
ਮਾਇ । ਪਿੰਡੁ ਪੜੈ ਤਉ ਹਰਿ ਗੁਨ ਗਾਇ
॥ ੭ ॥ ਕਰੈ ਗਜਿੰਦੁ ਸੁੰਡ ਕੀ ਚੋਟ । ਨਾਮਾ
ਉਬਰੈ ਹਰਿ ਕੀ ਓਟ ॥ ੮ ॥ ਕਾਜੀ ਮੁਲਾਂ
ਕਰਹਿ ਸਲਾਮੁ । ਇਨਿ ਹਿੰਦੂ ਮੇਰਾ ਮਲਿਆ
ਮਾਨੁ ॥ ੯ ॥ ਬਾਦਿਸਾਹ ਬੇਨਤੀ ਸੁਨੇਹੁ ।
ਨਾਮੇ ਸਰਭਰਿ ਸੋਨਾ ਲੇਹੁ ॥ ੧੦ ॥ ਮਾਲੁ
ਲੇਉ ਤਉ ਦੋਜਕਿ ਪਰਉ । ਦੀਨ ਛੋਡਿ
ਦੁਨੀਆ ਕੋ ਭਰਉ ॥ ੧੧ ॥

ਜਿਥੇ ਨਾਮਦੇਵ ਜੀ ਰਹਿਤੇ ਥੇ ਉਥੇ ਇਕ ਬ੍ਰਾਹਮਨ ਜੱਦੂ ਨਾਮ ਰਹਿਤਾ ਥਾ ਸੋ ਮ੍ਰਿਤੁ ਭਇਆ ਤਿਸਕੇ ਸਾੜਨੇ ਕੋ ਲੇ ਚਲੇ ਉਸਕੀ ਬ੍ਰਾਹਮਨੀ ਨਾਮ ਦੇਵ ਕਾ ਪ੍ਰਤਾਪ ਜਾਨਤੀ

ਥੀ ਰਸਤੇ ਮੇਂ ਨਾਮਦੇਵ ਕੋ ਦੇਖ ਨਿਮਸਕਾਰ ਕਰੀ ਨਾਮੇ ਨੇ ਕਹਾ ਸੁਹਾਗਵਤੀ ਹੋਹੁ, ਬ੍ਰਾਹਮਨੀ ਪੂਛਨੇ ਲਗੀ ਹੇ ਸੁਆਮੀ ਜੀ ! ਮੈਂ ਪਤੀ ਕੇ ਸਾਥ ਰੁਦਨ ਕਰਤੀ ਸੜਨੇ ਕੋ ਜਾਤੀ ਹਾਂ ਆਪ ਨੇ ਸੁਹਾਗਵਤੀ ਕਹਾ ਇਹ ਬਚਨ ਸੰਤੋਂ ਕਾ ਮਿਥਿਆ ਨਹੀਂ ਹੈਂ ਚੰਦ ਸੂਰਜ ਉਲਟੇ ਹੋਵਨ ਤਾਂ ਅਸਚਰਜ ਨਹੀਂ ਪ੍ਰੰਤੂ ਸੰਤ ਬਚਨ ਅਟੱਲ ਹੈ, ਮੈਂ ਰੰਡੀ ਹੋਈ ਹਾਂ ਇਹ ਕੈਸੇ ਹੋਵੇਗਾ? ਠਾਕਰ ਨੇ ਕਾਨ ਮੈਂ ਨਾਮੇ ਕੋ ਕਹਾ ਇਸ ਕਾ ਕਾਂਧਾ ਪਕੜ ਕੇ ਰਾਮ ਰਾਮ ਕਹਿਕੇ ਉਠਾਓ ਐਸੇ ਹੀ ਨਾਮੇ ਨੇ ਕੀਆ? ਜਦ ਰਾਮ ਬ੍ਰਹਮਣ ਕਾ ਨਾਮ ਥਾ ਜਦੋਂ ਜੀਵਿਆ ਤਾਂ ਜੈ ਦੇਵ ਉਸ ਕਾ ਨਾਮ ਹੂਆ ਬ੍ਰਹਮਨੀ ਸਭ ਕੁਛ ਨਾਮੇ ਉਤੋਂ ਵਾਰਕੇ ਭਗਤੀ ਕਰਨੇ ਲਗੇ, ਇਹ ਬਾਤ ਚਲਤੀ ਚਲਤੀ ਸਲਿਮਾ ਸ਼ਾਹ ਕੇ ਕਾਨ ਮੈਂ ਪਰੀ ਉਸ ਕੀ ਗਊ ਪਿਆਰੀ ਥੀ ਸੋ ਦੇਵ ਨੇਤ ਸੇ ਮ੍ਰਿਤ ਹੂਈ ਨਾਮ ਦੇਵ ਕੋ ਕਹਿਨੇ ਲਗੇ ਗਊ ਜੀਵਾ ਦਿਓ ਯਾ ਕਲਮਾ ਪੜ੍ਹੋ ਨਹੀਂ ਤੋ ਮੈਂ ਮਾਰ ਦੇਵਾਂਗਾ, ਤਿਸ ਕੋ ਨਾਮ ਦੇਵ ਜੀ ਕਹਿਨੇ ਲਗੇ ਹਮਰਾ ਕੀਆ ਕਛੂ ਨਹੀਂ ਹੋਤਾ, ਪ੍ਰਮੇਸ਼ਰ ਕੇ ਹਾਥ ਮੈਂ ਸਭ ਕੁਛ ਹੈ ਤਿਸ ਕੋ ਸੁਲਤਾਨ ਪਾਤਸ਼ਾਹ ਪੂਛਤਾ ਹੈ ਸੁਨ ਬੇ ਨਾਮਾ ਤੂੰ ਜੇ ਗਊ ਮੇਰੀ ਕੋ ਨਹੀਂ ਜੀਵਾਤਾ ਰਾਮ ਰਾਮ ਕਹੈਂ ਦੇਖਾਂਗਾ ਤੇਰੇ ਰਾਮ ਦੇ ਕੰਮਾਂ ਨੂੰ ॥ ੧ ॥

ਨਾਮੇ ਕੀਆਂ ਸੁਲਤਾਨ ਨੇ ਮੁਸ਼ਕਾਂ ਬੰਨ੍ਹ ਲਈਆਂ ਕਹਨੇ ਲਗੇ ਦੇਖਾਂਗਾ ਤੇਰਾ ਹਰੀ ਬੀਠਲੁ ਤੈਨੂੰ ਆਕੇ ਛੁਡਾਵੇਗਾ ॥ ਰਹਾਉ॥ ਬਿਸਮਿਲਿ ਮਰੀ ਗਊ ਦੇਹ ਜੀਵਾਇ, ਨਾਤਰ ਨਹੀਂ ਤੋ ਤੇਰੀ ਗਰਦਨ ਵੀ ਇਸੀ ਥਾਂ ਮੈਂ ਮਾਰ ਦੇਵਾਂਗਾ, ਗਊ ਕੇ

ਸਾਬ ਹੀ, ਕਰਾਮਾਤ ਦੇਵੇਂਗਾ ਫੇਰ। ਤਿੰਨਾਂ ਵਿਚੋਂ ਜੋ ਮਰਜ਼ੀ ਹੈ ਮਨਜ਼ੂਰ ਕਰ ਲੈ, ਗਊ ਜੀਵਾਨੀ ਵਾ ਕਲਮਾ ਪੜ੍ਹਨਾ ਵਾ ਮ੍ਰਿਤ ਹੋਨਾ। ਏਕ ਪਹਿਰ ਕਾ ਅਰਸਾ ਰਾਜਾ ਨੇ ਅਪਨੇ ਮੁਖੋਂ ਕਰਾਰ ਕਰਾ ਥਾ ਨਾਮਾ ਕੁਛ ਵੀ ਨਾਂ ਕਹਿਤਾ ਭਇਆ ॥੨॥

ਨਾਮ ਦੇਵ ਜੀ ਕਹਿਨੇ ਲਗੇ ਹੇ ਬਾਦਸ਼ਾਹ ਸਲਾਮਤ ਐਸੀ ਬਾਰਤਾ ਕਿਸ ਵਜ੍ਹਾ ਸੇ ਹੋ ਸਕੇ ਬਿਸਮਿਲਿ ਮਾਰਾ ਹੂਆ ਜ਼ਿਬ੍ਹਾ ਕੀਆ ਹੂਆ ਕੈਸੇ ਜੀਵਤਾ ਹੈ? ਜੇ ਮਰਾ ਹੂਆ ਜੀਵਤਾ ਤਾਂ ਪਕੰਬਰ ਤੇ ਬਾਦਸ਼ਾਹ ਲੋਕ ਨਾ ਮਰਤੇ, ਪ੍ਰਮੇਸ਼ਰ ਕੀ ਤਰਫੋਂ ਜੋ ਹੋਤਾ ਹੈ ਸੋ ਅਨਥਾ ਨਹੀਂ ਹੋਤਾ ॥ ੩ ॥

ਨਾਲੇ ਮੇਰਾ ਕੀਤਾ ਕਛੁ ਨਹੀਂ ਹੋ ਸਕਦਾ ਜੋ ਰਾਮ ਕਰੇ ਸੋ ਹੋਤਾ ਹੈ ਅਨਥਾ ਨਹੀਂ ਹੋਤਾ ॥ ੪ ॥

ਇਤਨੀ ਬਾਤ ਨਾਮ ਦੇਵ ਕੀ ਸੁਨਕੇ ਬਾਦਸ਼ਾਹ ਕੋ ਹੰਕਾਰ ਚੜ੍ਹਿਆ ਮੇਰਾ ਹੁਕਮ ਮੋੜਤਾ ਹੈ ਤੁੱਛ ਆਦਮੀ, ਹੁਕਮ ਦੀਆ ਗਜ ਹਸਤੀ ਖ਼ੂਨੀ ਹਾਥੀ ਜੋ ਥਾ ਤਿਸਕੋ ਖੋਲ੍ਹਕੇ ਭੇਜ ਦੀਆ ਮਛਰਾ ਕੇ ॥ ੫ ॥

ਜਿਸਵੇਲੇ ਹਾਥੀ ਨਾਮਦੇਵ ਕੀ ਤਰਫ ਆਇਆ ਮਾਰਨ ਕੋ ਤਾਂ ਨਾਮਦੇਵ ਕੀ ਮਾਤਾ ਰੋਨੇ ਲਗੀ, ਰੰਡੀ ਕੋ ਪੁਤ੍ਰ ਪਿਆਰਾ ਹੋਤਾ ਹੈ, ਕਹਿਨ ਲਗੀ ਪੁਤ੍ਰ ਖੁਦਾ ਕਾ ਨਾਮ ਜਪ ਤੇ ਰਾਮ ਨਾਮ ਛਡ ਦੇਹ ਜੀਂਵਦਾ ਤਾਂ ਦੇਖਾਂਗੀ ਮੁਸਲਮਾਨ ਹੂਆ ॥ ੬ ॥

ਨਾਮਾ ਕਹਿਨੇ ਲਗਾ ਨਾਂ ਮੈਂ ਤੇਰਾ ਪੂਰਬਲਾ ਪੁਤ੍ਰ ਹਾਂ ਨਾ ਤੂੰ ਮੇਰੀ ਮਾਤਾ ਹੈਂ ਰਾਮ ਵਲੋਂ ਹਟਾਨੇ ਵਾਲੀ। ਪਿੰਡ ਸਰੀਰ ਡਿਗ ਵੀ ਪਵੇ ਤਾਂ ਭੀ ਨਾਮਾਂ ਹਰੀ ਕੇ ਗੁਨ ਗਾਂਵਦਾ

ਰਹੇਗਾ ॥ ੭ ॥

ਕਰੇ ਗਜਿੰਦ ਹਾਥੀ ਜੇ ਕਰ ਸੂੰਡ ਕੀ ਚੋਟ ਕਰੇਗਾ ਤਾਂ ਨਾਮਾ ਹਰੀ ਕੀ ਓਟ ਲੈ ਕੇ ਉਬਰੇਗਾ ਬਚੇਗਾ ॥ ੮ ॥

ਬਾਦਸ਼ਾਹ ਕਹਿਨੇ ਲਗਾ ਮੈਨੂੰ ਕਾਜ਼ੀ ਮੁੱਲਾਂ ਸਭ ਲੋਕ ਸਲਾਮ ਕਰਤੇ ਹੈਂ ਐਡਾ ਹਾਂ ਮੈਂ, ਇਸ ਹਿੰਦੂ ਨੇ ਮੇਰਾ ਮਾਣ ਨਹੀਂ ਰਾਖਾ ਨਿਰਾਦਰੀ ਕਰੀ ਹੈ ਇਸਨੂੰ ਸਜ਼ਾ ਦੇਹੁ ॥ ੯। ਇਤਨਾ ਹੁਕਮ ਸੁਨਕੇ ਲੋਕ ਕਹਨੇ ਲਗੇ ਹੇ ਬਾਦਸ਼ਾਹ ਸਲਾਮਤ! ਅਸਾਡੀ ਬੇਨਤੀ ਸੁਨੋਂ ਇਹੁ ਨਾਮ ਦੇਵ ਕੇ ਸਾਥ ਤੋਲ ਕੇ ਸੋਨਾਂ ਲੇ ਲਹੁ ਨਾਮੇ ਕੋ ਛਡ ਦੇਹੁ ॥ ੧੦॥

ਬਾਦਸ਼ਾਹ ਬੋਲਿਆ ਮੈਂ ਹੁਕਮ ਦਿਤਾ ਹੈ ਗਊ ਜੀਵਾ ਦੇਹ ਯਾ ਮੁਸਲਮਾਨ ਬਨ ਯਾ ਮਾਰ ਦੇਵਾਂਗੇ ਇਨ੍ਹਾਂ ਕੇ ਛੋਡਕੇ ਮਾਲ ਸੋਨਾਂ ਚਾਂਦੀ ਲਵਾਂ ਤਾਂ ਮੇਰੀ ਜ਼ਬਾਨ ਝੂਠੀ ਹੋਤੀ ਹੈ ਮੈਂ ਦੋਜ਼ਕ ਪਰੋਂਗਾ ਦੀਨ ਈਮਾਨ ਛੋਡਕੇ ਦੁਨੀਆਂ ਕੋ ਭਰੋਂ ਕਿਆ ਲੋੜ ਹੈ ਮੈਨੂੰ ॥ ੧੧ ॥

**ਪਾਵਹੁ ਬੇੜੀ ਹਾਥਹੁ ਤਾਲ॥ਨਾਮਾ ਗਾਵੈ ਗੁਨ ਗੋਪਾਲ ॥ ੧੨ ॥ ਗੰਗ ਜਮਨ ਜਉ ਉਲਟੀ ਬਹੈ । ਤਉ ਨਾਮਾ ਹਰਿ ਕਰਤਾ ਰਹੈ ॥ ੧੩ ॥ ਸਾਤ ਘੜੀ ਜਬ ਬੀਤੀ ਸੁਣੀ।ਅਜਹੁ ਨ ਆ-ਇਓ ਤ੍ਰਿਭਵਣ ਧਣੀ ॥ ੧੪ ॥ ਪਾਖੰਤਣ ਬਾਜ ਬਜਾਇਲਾ । ਗਰੁੜ ਚੜ੍ਹੇ ਗੋਬਿੰਦੁ ਆਇਲਾ ॥ ੧੫ ॥ ਅਪਨੇ ਭਗਤ ਪਰਿ ਕੀ**

ਪ੍ਰਤਿਪਾਲ। ਗਰੁੜ ਚੜੇ ਆਏ ਗੋਪਾਲ ॥ ੧੬ ॥ਕਹਹਿ ਤ ਧਰਣਿ ਇਕੋਡੀ ਕਰਉ। ਕਹਹਿ ਤ ਲੇ ਕਰਿ ਊਪਰਿ ਧਰਉ ॥ ੧੭ ॥ ਕਹਹਿ ਤ ਮੁਈ ਗਊ ਦੇਉ ਜੀਆਇ । ਸਭੁ ਕੋਈ ਦੇਖੈ ਪਤੀਆਇ ॥੧੮॥ ਨਾਮਾ ਪ੍ਰਣਵੈ ਸੇਲਮ ਸੇਲ । ਗਊ ਦੁਹਾਈ ਬਛਰਾ ਮੇਲਿ ॥ ੧੯ ॥ ਦੂਧਹਿ ਦੁਹਿ ਜਬ ਮਟੁਕੀ ਭਰੀ।ਲੇ ਬਾਦਿਸਾਹ ਕੇ ਆਗੇ ਧਰੀ ॥੨੦॥ ਬਾਦਿਸਾਹੁ ਮਹਲ ਮਹਿ ਜਾਇ । ਅਉਘਟ ਕੀ ਘਟ ਲਾਗੀ ਆਇ ॥ ੨੧ ॥ ਕਾਜੀ ਮੁਲਾ ਬਿਨਤੀ ਫੁਰਮਾਇ ॥ ਬਖਸੀ ਹਿੰਦੂ ਮੈ ਤੇਰੀ ਗਾਇ ॥ ੨੨ ॥

ਪੈਰੋਂ ਮੈਂ ਬੇੜੀ ਲੋਹੇ ਕੀ ਸਰਕਾਰੀ ਹੁਕਮ ਸੇ ਪੜੀ ਹੋਈ ਹਥੋਂ ਮੈਂ ਤਾਲ ਛੈਨੇ ਕੈਂਸੀਆਂ ਪਕੜ ਕੇ ਨਾਮ ਦੇਵ ਜੀ ਗੋਪਾਲ ਕੇ ਗੁਨ ਗਾਨੇ ਲਗੇ ਪ੍ਰੇਮ ਸੇ ॥ ੧੨ ॥

ਪਿਤਾ ਵੀ ਨਾਮੇ ਕੋ ਕਹਿਨੇ ਲਗਾ ਹੇ ਪੁਤ੍ਰ ਤੂ ਪਾਤ-ਸ਼ਾਹ ਕੇ ਹੁਕਮ ਸੇ ਕਲਮਾਂ ਪੜ੍ਹ ਲੈ ਜੀਵਤਾ ਰਹੇਂਗਾ। ਤਾਂ ਨਾਮ ਦੇਵਜੀ ਕਹਿਨੇ ਲਗੇ ਹੇ ਪਿਤਾ ਗੰਗਾ ਜਮਨਾ ਪੂਰਬ ਕੋ ਜਾਤੀ ਜੇ ਪੱਛਮ ਚਲੀ ਜਾਵੇਂ ਤਾਂ ਬੇਸ਼ਕ ਜਾਇੰ ਪਰ ਤਉ ਭੀ ਨਾਮਾ ਹਰੀ ਕਾ ਹੀ ਨਾਮ ਉਚਾਰਨ ਕਰਤਾ

ਰਹੇਗਾ ਤੁਰਕ ਮੰਤ੍ਰ ਨਾ ਜਪੇਗਾ ॥ ੧੩ ॥

ਬਾਦਸ਼ਾਹ ਨੇ ਇਕ ਪਹਰ ਕਾ ਅਰਸਾ ਲੋਕਾਂ ਹਿੰਦੂਆਂ ਕੋ ਕਹਾ ਥਾ ਪਹਰ ਕੇ ਅੰਤਰ ਤਿਨਾਂ ਵਿਚੋਂ ਮਨਜ਼ੂਰ ਕਰ ਜੇ ਪਹਰ ਕੇ ਅੰਦਰ ਗਊ ਨਾ ਜੀਵੀ ਤਾਂ ਮੈਂ ਜ਼ਬਰ ਦਸਤੀ ਸੇ ਤੁਰਕ ਕਰੂੰਗਾ ਨਹੀਂ ਫਾਸੀ ਦੇਊਂਗਾ, ਮੈਨੂੰ ਇਸ ਨੇ ਕੁਛ ਨਾਂ ਜਾਨਿਆਂ ਕੰਗਾਲ ਬਾਹਮਨ ਜੈਸਾ ਮੈਂ ਬਾਦਸ਼ਾਹ ਨਾ ਹੂਆ? ਉਸ ਕੋ ਜੀਵਾਇਆ ਅਰ ਮੇਰੀ ਗਊ ਹਿੰਦੂਆਂ ਕੇ ਪੀਰ ਨੇ ਨਾਂ ਜੀਵਾਈ। ਘੜਾਲੀ ਨੇ ਸੱਤ ਘੜੀ ਬਜਾਈ ਸਭ ਨੇ ਸੁਨ ਲਈ ਲੋਕ ਕਹਿਨੇ ਲਗੇ ਅਜੇ ਤਕ ਵੀ ਤਿਨਾਂ ਲੋਕਾਂ ਕੇ ਮਾਲਕ ਨਾ ਆਏ ਇਕ ਘੜੀਮੈਂ ਹੁਣ ਕਿਆ ਬਨੇਗਾ ॥ ੧੪ ॥ ਪਾਖੰਤਣ ਪੈਹਰ ਕਾ ਬਾਜਾ ਅਠ ਘੜੀਆਂ ਅਠ ਗਜਲ ਕੀਆਂ ਸੋਲਾਂ ਜਬ ਬਜੀਆਂ ਤਾਂ ਗਰੜ ਤੇ ਚੜ੍ਹਕੇ ਗੋਬਿੰਦ ਆਏ ਕਿੰਥਾ ਗਰੜ ਤੇ ਚੜ੍ਹਕੇ ਜਬ ਭਗ-ਵਾਨ ਆਏ ਤਾਂ ਪੰਖਾਂ ਗਰੜ ਕੇ ਪਰੋਂ ਕਾ ਬਾਜਾ ਹੂਆ ਪੰਖੋਂ ਕੀ ਵਾਉ ਤੇ ਉਡਾਏ ਗਿਰ ਲਖ ਲਖ ਪਹਾੜ ਉੱਡੇ ਪਰੋਂ ਸੇ ॥ ੧੫ ॥ ਅਪਨੇ ਭਗਤ ਪਰ ਕ੍ਰਿਪਾ ਕੀਤੀ ਪ੍ਰਤ ਪਾਲਨੇ ਵਾਸਤੇ ਗਰੜ ਤੇ ਚੜ੍ਹਕੇ ਛੇਤੀ ਆਏ ਗੁਪਾਲ ਜੀ ॥ ੧੬ ॥

ਜੈਸੇ ਤਿਨ ਕੰਮ ਬਾਦਸ਼ਾਹ ਨੇ ਕਹੇ ਥੇ ਐਸੇ ਹੀ ਭਗ-ਵਾਨ ਨੇ ਬਦਲੇ ਵਾਸਤੇ ਤਿੰਨੇ ਕਾਮ ਕਹੇ ਹੇ ਨਾਮਾਂ ਜੇ ਕਹੇਂ ਤਾਂ ਧਰਤੀ ਕੋ ਇਕੋਡੀ ਟੇਢੀ ਕਰ ਦੇਉਂ ਰਿੜ੍ਹਕੇ ਸਮੁੰਦਰ ਮੈਂ ਜਾ ਪੈਨ, ਜੇ ਕਹੇਂ ਤਾਂ ਧਰਤੀ ਪੁਟਕੇ ਬਾਦਸ਼ਾਹ ਕੇ ਸਿਰ ਤੇ ਰਖ ਦੇਵਾਂ ॥ ੧੭ ॥ ਤੀਜਾ ਜੇ ਕਹੇਂ ਤਾਂ ਮਰੀ ਹੁਈ ਗਊ

ਜਿਵਾ ਦੇਵਾਂ, ਦੱਸ ਤਿਨਾਂ ਵਿਚੋਂ ਕੇਹੜਾ ਕਰਾਂ? ਨਾਮੇ ਨੂੰ ਕਹਾ ਜੀ ਗਊ ਜੀਵੇ ਸਭ ਕੋਈ ਪਤੀਆਵੇ ਦੇਖਕੇ ਨਾਲੇ ਹਿੰਦੂ ਕਾ ਧਰਮ ਵੀ ਸਚਾ ਹੋ ਜਾਏਗਾ, ਹੋਰ ਜੀਵੋਂ ਕਾ ਨੁਕਸਾਨ ਵੀ ਨਾਂ ਹੋਵੇਗਾ ਐਸੇ ਹੀ ਕਰੋ ਜੀ ਮਹਾਰਾਜ ਨੇ ਵੈਸੇ ਹੀ ਕੀਆ॥ ੧੮॥

ਨਾਮਦੇਵ ਜੀ ਕਹਿਨੇ ਲਗੇ ਹੇ ਸਲੇਮ ਸ਼ਾਹਬਾਦਿਸ਼ਾਹ ਕਿੰਬਾ ਸਲੇਮ ਪਾਤਿਸ਼ਾਹ ਮਸਲੇ ਕਰਨੇ ਵਾਲੇ ਕਾਜ਼ੀ ਵਾ ਸੇਲ ਨਾਮ ਰੱਸੇ ਕੋ ਮਸੇਲ ਮੇਲਕੇ ਗਊ ਕੀ ਲੱਤ ਮੈਂ ਰੱਸਾ ਪਾਕੇ ਦੁਹਾਈ ਕਿੰਬਾ ਸਲੇਮ ਸਾਰਤੋ ਸਾਰਤੀ ਨਾਮੇ ਸਾਰਤ ਕਰੀ ਚੋਨੇ ਵਾਲੇ ਕੋ ਬੱਛਾ ਮੇਲਕੇ ਹੇਠ ਗਊ ਕੇ ਚੁਆਈ ॥ ੧੯ ॥

ਦੂਧ ਚੋ ਕੇ ਜਬ ਮਟਕੀ ਭਰ ਲਈ ਤਾਂ ਲੈਕੇ ਨਾਮੇ ਨੇ ਬਾਦਸ਼ਾਹ ਕੇ ਅਗੇ ਰਖਾਈ ॥ ੨੦ ॥ ਬਾਦਿਸ਼ਾਹ ਕੀ ਗੱਲ ਜਬ ਪੂਰੀ ਹੋਈ ਫੇਰ ਮਹਲ ਮੈਂ ਚਲਾ ਗਯਾ ਲਾਜਮ ਹੂਆ ਹੂਆ ਅਉਘਟ ਦੁਖ ਕੀ ਘੜੀ ਘਟ ਆ ਲਗੀ ਪੀੜਾ ਸੂਲ ਕੀ ਹੋਈ ਤੜਫਨੇ ਲਗਾ ਪ੍ਰਾਨ ਨਿਕਸਨੇ ਲਗੇ ॥ ੨੧ ॥

ਫੇਰ ਵਜੀਰਾਂ ਕਾਜ਼ੀਆਂ ਕੋ ਸੱਦਕੇ ਕਹਿਨੇ ਲਗਾ ਮੈਂ ਭਗਤ ਕੋ ਦੁਖ ਦੀਆ ਤੁਸੀ ਜਾਂ ਕੇ ਬੇਨਤੀ ਕਰਕੇ ਲੈ ਆਓ ਮਹਲ ਮੈਂ ਜਦ ਸੱਦ ਲੈਂ ਆਂਦਾ ਤਾਂ ਬਾਦਸ਼ਾਹ ਹਥ ਜੋੜਕੇ ਕਹਨੇ ਲਗਾ ਮੈਂ ਭੁਲਾ ਹਾਂ ਤੂੰ ਬਖਸ਼ ਹੇ ਹਿੰਦੂ ਮੈਂ ਤੇਰੀ ਗਊ ਹਾਂ ਕਿਆ ਗਊ ਜੇਡਾ ਪੁੰਨ ਹੋਵੇਗਾ ਤੈਨੂੰ ॥ ੨੨ ॥

ਨਾਮਾ ਕਹੈ ਸੁਨਹੁ ਬਾਦਿਸਾਹ। ਇਹੁ ਕਿਛੁ ਪਤੀਆ ਮੁਝੈ ਦਿਖਾਇ॥ ੨੩॥ ਇਸ ਪਤੀਆ ਕਾ ਇਹੈ ਪਰਵਾਨੁ। ਸਾਚਿ ਸੀਲ ਚਾਲਹੁ ਸੁਲਤਾਨ ॥ ੨੪ ॥ ਨਾਮਦੇਉ ਸਭ ਰਹਿਆ ਸਮਾਇ। ਮਿਲਿ ਹਿੰਦੂ ਸਭ ਨਾਮੇ ਪਹਿਜਾਹਿ ॥ ੨੫॥ ਜਉ ਅਬ ਕੀ ਬਾਰ ਨ ਜੀਵੈ ਗਾਇ। ਤ ਨਾਮ ਦੇਵ ਕਾ ਪਤੀਆ ਜਾਇ ॥ ੨੬ ॥ ਨਾਮੇ ਕੀ ਕੀਰਤਿ ਰਹੀ ਸੰਸਾਰਿ। ਭਗਤਿ ਜਨਾਂ ਲੇ ਉਧਰਿਆ ਪਾਰਿ ॥ ੨੭॥ ਸਗਲ ਕਲੇਸ ਨਿੰਦਕ ਭਇਆ ਖੇਦੁ। ਨਾਮੇ ਨਾਰਾਇਨ ਨਾਹੀ ਭੇਦੁ ॥ ੨੮ ॥ ੧ ॥ ੧੦ ॥

ਨਾਮ ਦੇਵ ਜੀ ਕਹਨੇ ਲਗੇ ਸੁਨੋਂ ਬਾਦਸ਼ਾਹ ਇਹ ਕੁਛ ਪਤੀਆ ਕਰਾਮਾਤ ਮੈਨੇ ਵੇਖਾਈ ਹੈ ਏਹ ਪ੍ਰਮੇਸ਼ਰ ਕੀ ਮਰਜੀ ਸੇ ਹੂਈ ਹੈ॥ ੨੩॥

ਬਾਦਸ਼ਾਹ ਕਹਨੇ ਲਗਾ ਅਗੋਂ ਮੈਨੂੰ ਸਿਖਿਆ ਦਿਓ ਤਾਂ ਨਾਮ ਦੇਵ ਜੀ ਕਹਨੇ ਲਗੇ ਇਸ ਪਤੀਆ ਅਜ਼ਮਾਇਸ਼ ਕਾ ਬਦਲਾ ਏਹ ਹੈ ਪ੍ਰਵਾਨ ਕਰ ਅਗੇ ਕੋ ਸਾਚ ਏਲੋ ਸੀਲ ਸੁਭਾਵ ਮੈਂ ਚਲੋ ਕਿਸੇ ਕੋ ਨਾ ਦੁਖਾਵਨਾ ਨਹੀਂ ਜੋ ਐਸੀ ਮੰਨੋ ਤਾਂ ਰਾਜੀ ਹੋ ਜਾਓਗੇ ਨਿਸਚਾ ਕਰ ਲਓ ॥ ੨੪ ॥

ਪ੍ਰਤਗਿਆ ਪੂਰੀ ਹੋਨ ਕਰ ਨਾਮ ਦੇਵ ਕਾ ਜਸ ਸਾਰੇ

ਸਮਾਈ ਕਰ ਰਹਿਆ, ਰਾਤ੍ਰ ਕੋ ਮਿਲਕੇ ਹਿੰਦੂ ਲੋਕ ਨਾਮਦੇਵ ਪਾਸ ਖੁਸ਼ੀ ਮਨਾਨੇ ਕਉ ਆਏ ਜਾਂਦੇ ਭਏ ਪੁਛਨ ਕੋ॥੨੫॥

ਕਹਨੇ ਲਗੇ ਜੇ ਕਰ ਅਬ ਕੀ ਵਾਰ ਨਾ ਜੀਵਤੀ ਗਊ ਤਾਂ ਤੇ ਨਾਮਦੇਵ ਕਾ ਪ੍ਰਤਾਪ ਪ੍ਰਤਗਜਾ ਚਲਾ ਜਾਂਦਾ ਪਰ ਪ੍ਰਮੇਸ਼ਰ ਨੇ ਕ੍ਰਿਪਾ ਕਰੀ ਭਗਤ ਕੀ ਰਖਜਾ ਕੀਤੀ ਪ੍ਰਤਗਜਾ ਬਨੀ ਰਹੀ ॥ ੨੬ ॥

ਨਾਮ ਦੇਵ ਕੀ ਕੀਰਤੀ ਸੰਸਾਰ ਮੈਂ ਫੈਲ ਰਹੀ ਇਸਥਿਤ ਹੋ ਰਹੀ ਹੈ ਹੋਰ ਭਗਤ ਜਨਾਂ ਕੋ ਲੈਕੇ ਪਾਰ ਉਤਰ ਗਯਾ ਸੰਸਾਰ ਤੇ ਗੁਰੂ ਜੀ ਕਹੈਂ ਵਾ ਲੋਕ ਕਹੇ ਹੈਂ ॥ ੨੭ ॥

ਸਾਰਿਆਂ ਕਲੇਸ਼ਾਂ ਕਾ ਖੇਦ ਨਿੰਦਕ ਪਾਤਸ਼ਾਹ ਤੁਰਕ ਕੋ ਹੂਆ ਪ੍ਰਾਣਾਂਤ ਹੋਨੇ ਲਗਾ ਤਾਂ ਪੈਰੀ ਪੜਾ ਫੇਰ ਨਾਮੇ ਕੋ ਸਿਜਾ ਦੇਕੇ ਰਾਜੀ ਕੀਤਾ ਨਾਮ ਦੇਵ ਅਰ ਨਾਰਾਇਨ ਵਿਖੇ ਕੁਛ ਭੇਦ ਨਹੀਂ ਹੈ 'ਹਰਿ ਹਰਿ ਜਨ ਦੋਊ ਏਕ ਹੈ ਬਿਬ ਬੀਚਾਰ ਕਿਛ ਨਾਹਿ। ਜਲ ਤੇ ਉਪਜ ਤਰੰਗ ਜਿਉਂ ਜਲ ਹੀ ਬਿਖੈ ਸਮਾਇ' ॥ ੨੮ ॥ ੧੦ ॥

ਘਰੁ ੨

ਜਉ ਗੁਰ ਦੇਉ ਤ ਮਿਲੈ ਮੁਰਾਰਿ ॥ ਜਉ ਗੁਰ ਦੇਉ ਤ ਉਤਰੈ ਪਾਰਿ। ਜਉ ਗੁਰਦੇਉ ਤ ਬੈਕੁੰਠ ਤਰੈ। ਜਉ ਗੁਰ ਦੇਉ ਤ ਜੀਵਤ ਮਰੈ ॥ ੧ ॥ ਸਤਿ ਸਤਿ ਸਤਿ ਸਤਿ ਸਤਿ ਗੁਰ ਦੇਵ। ਝੂਠ ਝੂਠ ਝੂਠ ਝੂਠ ਆਨ ਸਭ

ਸੇਵ ॥ ੧॥ ਰਹਾਉ ॥ ਜਉ ਗੁਰ ਦੇਉ ਤ ਨਾਮ
ਦ੍ਰਿੜਾਵੈ । ਜਉ ਗੁਰ ਦੇਉ ਨ ਦਹਦਿਸ
ਧਾਵੈ ॥ ਜਉ ਗੁਰ ਦੇਉ ਪੰਚ ਤੇ ਦੂਰਿ॥ ਜਉ
ਗੁਰ ਦੇਉ ਨ ਮਰਿਬੋ ਝੂਰਿ ॥ ੨ ॥ ਜਉ ਗੁਰ
ਦੇਉ ਤ ਅੰਮ੍ਰਿਤ ਬਾਨੀ। ਜਉ ਗੁਰ ਦੇਉ ਤ ਅਕਥ
ਕਹਾਨੀ। ਜਉ ਗੁਰ ਦੇਉ ਤ ਅੰਮ੍ਰਿਤ ਦੇਹ।
ਜਉ ਗੁਰ ਦੇਉ ਨਾਮ ਜਪ ਲੇਹਿ॥ ੩ ॥ ਜਉ
ਗੁਰ ਦੇਉ ਭੁਵਨ ਤ੍ਰੈ ਸੂਝੈ। ਜਉ ਗੁਰ
ਦੇਉ ਊਚ ਪਦ ਬੂਝੈ॥ ਜਉ ਗੁਰ ਦੇਉ ਤ ਸੀਸੁ
ਅਕਾਸਿ। ਜਉ ਗੁਰਦੇਉ ਸਦਾ ਸਾਬਾਸਿ॥ ੪ ॥
ਜਉ ਗੁਰ ਦੇਉ ਸਦਾ ਬੈਰਾਗੀ। ਜਉ ਗੁਰਦੇਉ
ਪਰ ਨਿੰਦਾ ਤਿਆਗੀ। ਜਉ ਬੁਰਾ ਗੁਰਦੇਉ
ਭਲਾ ਏਕ। ਜਉ ਗੁਰਦੇਉ ਲਿਲਾਟਹਿ ਲੇਖ।੫॥
ਜਉ ਗੁਰ ਦੇਉ ਕੰਧੁ ਨਹੀ ਹਿਰੈ॥ ਜਉ
ਗੁਰਦੇਉ ਦੇਹੁਰਾ ਫਿਰੈ ॥ ਜਉ ਗੁਰਦੇਉ ਤ
ਛਾਪਰਿ ਛਾਈ। ਜਉ ਗੁਰ ਦੇਉ ਸਿਹਜ
ਨਿਕਸਾਈ ॥ ੬ ॥ ਜਉ ਗੁਰਦੇਉ ਤ ਅਠ
ਸਠਿ ਨਾਇਆ। ਜਉ ਗੁਰਦੇਉ ਤਨਿ ਚਕ੍ਰ

ਲਗਾਇਆ। ਜਉ ਗੁਰ ਦੇਉ ਤ ਦੁਆਦਸ ਸੇਵਾ । ਜਉ ਗੁਰਦੇਉ ਸਭੈ ਬਿਖੁ ਮੇਵਾ ॥ ੭ ॥ ਜਉ ਗੁਰ ਦੇਉ ਤ ਸੰਸਾ ਟੂਟੈ। ਜਉ ਗੁਰਦੇਉ ਤ ਜਮ ਤੇ ਛੂਟੈ। ਜਉ ਗੁਰ ਦੇਉ ਤ ਭਉਜਲ ਤਰੈ। ਜਉ ਗੁਰ ਦੇਉ ਤ ਜਨਮ ਨ ਮਰੈ ॥ ੮ ॥ ਜਉ ਗੁਰ ਦੇਉ ਅਠਦਸ ਬਿਉਹਾਰ। ਜਉ ਗੁਰ ਦੇਉ ਅਠਾਰਹ ਭਾਰ। ਬਿਨ ਗੁਰਦੇਉ ਅਵਰ ਨਹੀ ਜਾਈ। ਨਾਮ ਦੇਉ ਗੁਰ ਕੀ ਸਰਣਾਈ ॥ ੯॥੧ ॥੨॥੧੧॥

ਗੁਰਾਂ ਕੀ ਉਪਮਾ ਕਹਤੇ ਹੈਂ ਗੁਰਾਂ ਬਿਨਾ ਕੁਛ ਨਹੀਂ ਮਿਲਤਾ, ਜੇ ਗੁਰਦੇਵ ਪ੍ਰਾਪਤਿ ਹੋਨ ਤਾਂ ਮੁਰਾਰੀ ਮਿਲਤਾ ਹੈ ਜੇ ਗੁਰੂਦੇਵ ਪ੍ਰਕਾਸ਼ ਰੂਪ ਮਿਲੇ ਤਾਂ ਸੰਸਾਰ ਤੇ ਪਾਰ ਉਤਰਤੇ ਹੈਂ ਜੇ ਗੁਰੂਦੇਵ ਰੂਪ ਮਿਲੇ ਤਾਂ ਤਰਕੇ ਬੈਕੁੰਠ ਕੋ ਜਾਤਾ ਹੈਂ ਵਾ ਬੈਕੁੰਠ ਭੀ ਤਲੇ ਰਹਤਾ ਹੈ ਜੇ ਗੁਰੂ ਮਿਲੇ ਤਾਂ ਜੀਵਤ ਭਾਵ ਸੇ ਮਰੇ ਹੈਂ ॥ ੧ ॥

ਸਤਿ ਨਿਸਚੇ ਕਰਮਤਗੁਰਦੇਉ ਪਿਛੇਵੀ ਸਤ ਥੇ ਅਬ ਵੀ ਸਤ ਹੈ ਆਗੇ ਵੀ ਸਤਿ ਹੋਵੇਂਗੇ, ਪਾਂਚ ਇਸ ਤਰਾਂ ਲਗੇ ਕਿੰਥਾ ਸਤਿ ਸਰੂਪ ਜੋ ਸਤਿਗੁਰ ਦੇਵ ਹੈ ਤਿਨਾਂ ਦੁਆਰਾ ਸਤਿ ਪ੍ਰਮਾਤਮਾ ਕਾ ਸਤਿ ਨਾਮ ਨਿਸਚੇ ਕਰਕੇ ਪ੍ਰਾਪਤ ਹੋਤਾ ਹੈ ਆਨ ਹੋਰ ਸੇਵਾ ਕਿਸੀ ਦੇਵਤਾ ਕੀ ਚਾਰੋਂ ਜੁਗੋਂ ਮੈਂ ਝੂਠੀ

ਹੈ ਵਾ ਝੂਠਿਆਂ ਪਦਾਰਥਾਂ ਵਾਸਤੇ ਝੂਠਿਆਂ ਪੁਰਸ਼ਾਂ ਕੀ ਝੂਠੀ ਸੇਵਾ ਝੂਠੇ ਕਰਤੇ ਹੈਂ ॥ ਰਹਾਉ ॥ ਜੇਕਰ ਗੁਰ ਦੇਵ ਰੂਪ ਮਿਲੇ ਤਾਂ ਈਸ਼ਰ ਕਾ ਨਾਮ ਦ੍ਰਿੜ੍ਹ ਕਰਾਤੇ ਹੈਂ ਜੇਕਰ ਗੁਰੂ ਦੇਵ ਸਰੂਪ ਮਿਲੇ ਤ ਜੀਵ ਦਸੋਂ ਦਿਸ਼ਾਂ ਕੋ ਨਹੀਂ ਧਾਵਤਾ ਜੇ ਗੁਰੂ ਬ੍ਰਹਮ ਸ੍ਰੋਤੀ ਨੇਸ੍ਰੀ ਮਿਲੇ ਤਾਂ ਪੰਚ ਕਾਮ ਕ੍ਰੋਧ ਤੇ ਦੂਰ ਹੋਤਾ ਹੈ ਜੇ ਗੁਰ ਕ੍ਰਿਪਾ ਕਰੇ ਤਾਂ ਨਹੀਂ ਝੂਰਕੇ ਮਰਤਾ ॥ ੨ ॥

ਜੇ ਸਤਿ ਗੁਰ ਪ੍ਰਾਪਤਿ ਹੋਵੇ ਤਾਂ ਅੰਮ੍ਰਿਤਿ ਰੂਪ ਮਿਠੀ ਬਾਨੀ ਬੋਲਤਾ ਹੈ ਜੇ ਗੁਰੂ ਮੇਹਰ ਕਰੇ ਤਾਂ ਅਕਥ ਪ੍ਰਮਾਤਮਾਂ ਕੀ ਕਹਾਨੀ ਕਰਤਾ ਹੈ ਜੇ ਗੁਰੂ ਦੇਵ ਸਰੂਪ ਮੇਹਰ ਕਰੇ ਤਾਂ ਅੰਮ੍ਰਿਤ ਮੋਖ ਕੋ ਹੈਂ ਜੇ ਗੁਰੂ ਕ੍ਰਿਪਾ ਕਰਨ ਤਾਂ ਪ੍ਰਮਾਤਮਾ ਕਾ ਨਾਮ ਜਪ ਲੇਤਾ ਹੈ ॥ ੪ ॥ ਜੇ ਗੁਰੂ ਗਿਆਨ ਦ੍ਰਿਸ਼ਟੀ ਦੇਵੇ ਤਾਂ ਤਿੰਨੇ ਭਵਨ ਮਿਥਿਆ ਸੂਝਤੇ ਹੈਂ, ਨਿਖੇਧੀ ਕਰ ਜੇ ਵਿਧੀ ਦੇਖੇ ਤਾਂ ਬ੍ਰਹਮ ਸਰੂਪ ਸੂਝੈ ਹੈ ਜੇ ਗੁਰੂ ਮਿਹਰਵਾਂਨ ਹੈਨ ਤਾਂ ਉਚਾ ਪਦ ਆਤਮ ਪਦ ਤੁਰੀਪਦ ਤਿਸ ਕੋ ਜਾਨਤਾ ਹੈ ਗੁਰੂ ਕ੍ਰਿਪਾਲੂ ਹੋਨ ਸੀਸ ਅਕਾਸ ਗਰਦਨ ਵਰਾਜ ਹੋਵੇ ਹੈ, ਉਸਤਤੀ ਦਵ ਲੋਕ ਤੱਕ ਹੋਵੇ ਗੁਰੂ ਦਰਸ਼ਨ ਦੇਨ ਤਾਂ ਸਦਾ ਹੀ ਧੰਨਤਾ ਜੋਗ ਹੋਤਾ ਹੈ ਪੁਰਸ਼ ॥ ੪ ॥

ਜੇ ਕਰ ਗੁਰੂ ਦੇਵ ਸਭਾਵ ਵਾਲੇ ਮਿਲੇਂ ਤਾਂ ਸਦਾ ਹੀ ਬੈਰਾਗੀ ਹੂਆ, ਸਿਖ ਜੇ ਗੁਰੂ ਕ੍ਰਿਪਾਲੂ ਹੋਵੇ ਪਰਾਈ ਨਿੰਦਾ ਤਿਆਗਤਾ ਹੈ, ਜੇ ਗੁਰੂ ਮੇਹਰ ਕਰੇ ਤਾਂ ਬੁਰਾ ਅਰ ਭਲਾ ਦੋਨੋਂ ਮੈਂ ਏਕ ਪ੍ਰਮੇਸ਼ਰ ਦਿਸਦਾ ਹੈ ਜੇ ਗੁਰੂ ਨਾਮ ਦ੍ਰਿੜਾਵੇ ਤਾਂ ਲਿਲਾਟ ਮਥੇ ਕੇ ਕੁਲੇਖ ਵੀ ਸੁਲੇਖ ਹੋਤੇ ਹੈਂ, ਵਾ ਜੇ

ਲਿਲਾਟ ਕੇ ਲੇਖ ਹੋਨ ਤਾਂ ਗੁਰੂ ਮਿਲਤੇ ਹੈਂ ਸਬਦ ਕੇ ਭੋਗ ਪਰ ਪ੍ਰਮਾਣ ਕਹਾਂਗੇ ॥ ੫ ॥ ਜੇ ਗੁਰੂ ਦੇਵ ਰੂਪ ਮਿਲੇ ਤਾਂ ਜਗਜਾਸੂ ਕਾ ਕੰਧ ਸ੍ਰੀਰ ਨਿਸਫਲ ਨਹੀਂ ਗਿਰਤਾ ਵਾ ਹੋਰ ਕੰਧਾਂ ਸ੍ਰੀਰਾਂ ਮੈਂ ਪੈ ਕੇ ਹਿਰੇ ਨਹੀਂ ਹੈ। ਜੇ ਗੁਰੂ ਦੇਵ ਪ੍ਰਕਾਸ਼ ਸਰੂਪ ਗਿਆਨ ਦੇਵਜੀ ਨੇ ਕ੍ਰਿਪਾ ਕਰੀ ਤਾਂ ਪ੍ਰੇਮ ਮੈਂ ਮਗਨ ਹੋਇ ਕੇ ਸੁਧ ਨਾ ਰਹੀ ਠਾਕਰ ਕੇ ਅਗੇ ਚਰਨ ਦਾਸੀ ਤਾਲਕੇ ਥਾਂ ਵਜਾਈ ਤਉ ਭੀ ਦੇਵਰਾ ਫੇਰ ਦੀਆ ਪ੍ਰਮੇਸ਼ਰ ਨੇ ਜੈਸੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਕਾ ਫੇਰਾ ਥਾ ਭਗਤ ਵੀ ਉਨਕਾ ਹੀ ਰੂਪ ਹੈ, ਜੇ ਗੁਰਾਂ ਨੇ ਕ੍ਰਿਪਾ ਕਰੀ ਦਯਾ ਆਈ ਘਾਸ ਪਰ ਨਾਂ ਕਟਿਆ ਤਾਂ ਪ੍ਰਮੇਸ਼ਰ ਨੇ ਛੰਨ ਬਨਾਈ ਸੀ, ਸੋਰਠ ਮੈਂ ਸਬਦ ਆਇਆ ਹੈ ਪਾੜ ਪੜੋਸਨ ਪੂਛੇ ਨਾਮਾ ਜੇ ਗੁਰਾਂ ਨੇ ਕ੍ਰਿਪਾ ਕਰੀ ਸੀ ਤਾਂ ਪਾਤਸ਼ਾਹ ਕੋ ਸੂਲ ਕਾ ਦਰਦ ਪੜਾ ਸੱਦਕੇ ਸੇਜਾ ਆਪਣੀ ਪਾਤਸ਼ਾਹੀ ਕੀ ਦਿਤੀ, ਲੈਕੇ ਨਾਮ ਦੇਵ ਜੀ ਆਏ ਰਾਜਾ ਨੇ ਨਾਲ ਆਦਮੀ ਚੁਕਨ ਕੋ ਦੀਏ ਸੇਜਾ ਪੁਚਾਆਵੇ ਰਸਤੇ ਵਿਚ ਨਾਮੇ ਨੇ ਵਿਚਾਰਾ ਪਾਤਸ਼ਾਹੀ ਚੀਜ਼ਾਂ ਅਸੀ ਗ੍ਰੀਬਾਂ ਨੇ ਕਿਆ ਕਰਨੀਆਂ ਹੈਂ ਪਾਨੀ ਮੈਂ ਗਿਰਵਾ ਦਈ ਕਹਕੇ, ਪਾਤਸ਼ਾਹ ਕੋ ਖ਼ਬਰ ਹੂਈ ਅਨ ਅਧਕਾਰੀ ਕੋ ਚੀਜ਼ਾਂ ਕਿਉਂ ਦਿਤੀਆਂ? ਫਿਰੇਬ ਸੇ ਨਫਰ ਭੇਜ਼ਾ ਸਜ਼ਾਦੇ ਕੀ ਥੀ ਇਕ ਦਫਾ ਦਿਖਾਈ ਜਾਏ ਹੋਰ ਬਨ ਜਾਏਗੀ ਤਾਂ ਨਾਮੇ ਕਹਾ ਨਦੀ ਸੇ ਨਿਕਾਸੋ, ਆਦਮੀ ਨੇ ਕਢੀਆਂ ਹਜ਼ਾਰਾਂ ਹੀ ਨਿਕਸੀਆਂ ਦਸ ਸਾਬਤ ਰਹੀਆਂ ਤਾਂ ਦਸ ਰਹਨੇ ਕਾ ਭਾਵ ਜਲਾਇਆ। ਜੇ ਜੀ ਬੇਈ ਮਾਨ ਹੋਂਵਦਾ ਤਾਂ ਦਸ ਇਥੇ ਮਿਲਤੀਆਂ ਸੱਤ੍ਰ ਆਖਰ ਕੋ ਮਿਲ-

ਦੀਆਂ ਆਖਰ ਕੀਆਂ ਸਤ੍ਰ ਗਲ ਗਈਆਂ ਹੈਂ ਇਥੇ ਕੀਆਂ ਦਸ ਰਹ ਗਈਆਂ ਲੈ ਜਾਓ ॥

ਜੇ ਕਰ ਗੁਰੂ ਦੇਵ ਪ੍ਰਕਾਸ਼ ਰੂਪ ਮਿਲੇ ਤਾਂ ਅਠਾਹਠ ਤੀਰਥੋਂ ਮੈਂ ਨ੍ਹਾਇ ਲਿਆ, ਜੇ ਕਰ ਗੁਰਦੇਵ ਮਿਲੇ ਤਾਂ ਦੁਰਬਾਸਾ ਕੇ ਮਗਰ ਚੱਕ੍ਰ ਲਗਾ ਥਾ। ਭਾਈ ਗੁਰਦਾਸ "ਅੰਬ੍ਰੀਕ ਮੁਹਿਵਰਤ ਹੈ ਰਾਤ ਪਈ ਦੁਰਬਾਸ਼ਾ ਆਇਆ" ਦੁਰਬਾਸ਼ਾ ਸ੍ਰਾਪ ਦੇਨੇ ਲਗਾ ਤਾਂ ਸੁਦਰਸਨ ਚਕ੍ਰ ਰਾਖੀ ਵਾਸਤੇ ਅੰਬ੍ਰੀਕ ਕੀ ਥਾ, ਚਕ੍ਰ ਦੁਰਬਾਸ਼ਾ ਕੇ ਪੀਛੇ ਪੜਾ ਸਾੜਨੇ ਕੋ, ਦੁਰਬਾਸ਼ਾ ਸਭ ਲੋਕ ਵਾਲਿਆਂ ਪਾਸ ਗਿਆ ਕਿਸੀ ਨੇ ਨਾ ਰਾਖਾ ਫੇਰ ਅੰਬ੍ਰੀਕ ਰਾਜਾ ਕੀ ਸਰਨ ਪੜਾ ਤਾਂ ਬਚ ਗਿਆ, ਕਿੰਬਾ ਕ੍ਰਿਸ਼ਨ ਦਾਸ ਪੈਹਾਰੀ ਕਾ ਸਿਖ ਰਾਜ ਪ੍ਰਿਥੁ ਥਾ ਉਸਕੋ ਦੁਆਰਕਾ ਕੇ ਛਾਪੇ ਘਰ ਵਿਚ ਹੀ ਲਗਾਇ ਗੁਰਾਂ ਨੇ ਭਗਤ ਮਾਲ ਮੈਂ ਹੈ ਦੇਖ ਲੈਨੀ ॥

ਜੇਕਰ ਗੁਰਦੇਵ ਮਿਲੇ ਤਾਂ ਦੁਆਦਸ ਬਾਰਾਂ ਜੋਤੀਆਂ ਕੀ ਸੇਵਾ ਕਰ ਲਈ ਸ਼ਿਵ ਹੈ ਬਾਰ੍ਹਵਾਂ ਬਾਰਾਂ ਜੋਤੀ ਸੂਰਜ ਸੇਵਾ ਕਰਤੇ ਹੈਂ ਪੁਰਸ਼ ਕੀ। ਜੇ ਗੁਰਾਂ ਨੇ ਕ੍ਰਿਪਾ ਕਰੀ ਤਾਂ ਜਿਤਨੇ ਬਿਖ ਫਲ ਹੈਂ ਸਭ ਮੇਵਾ ਰੂਪ ਹੋਏ ॥ ੭ ॥

ਜੇਕਰ ਗੁਰੂ ਮਿਲੇ ਤਾਂ ਸੰਸਾ ਅਵਰਨ ਟੂਟਤਾ ਹੈ ਜੇ ਗੁਰੂ ਮਿਲੇ ਤਾਂ ਜਮਾਂ ਪਾਸੋਂ ਛੁਟ ਜਾਤਾ ਹੈ ਜੇਕਰ ਪੂਰੇ ਗੁਰੂ ਮਿਲਨ ਤਾਂ ਸੰਸਾਰ ਤੇ ਤਰਦਾ ਹੈ (ਭਉਜਲ) ਸੰਸਾਰ ਜੇਕਰ ਗੁਰੂ ਮਿਲੇ ਤਾਂ ਜੰਮਦਾ ਮਰਦਾ ਨਹੀਂ ॥ ੮ ॥

ਜੇਕਰ ਗੁਰੂ ਕ੍ਰਿਪਾ ਕਰਨ ਤਾਂ ਅਠ ਦਸ ਠਾਰਾਂ ਪੁਰਾਣੋਂ ਕਾ ਬਿਵਹਾਰ ਪੜਨ ਸੁਣਨ ਕਾ ਹੋਵੇ ਹੈ, ਜੇਕਰ ਗੁਰੂ ਦੇਵ ਰੂਪ

ਮਿਲਨ ਤਾਂ ਅਠਾਰਾਂ ਪੂਰਬ ਮਹਾਂ ਭਾਰਤ ਤਿਸਕਾ ਤਾਤਪਰਜ ਸਮਝਤਾ ਹੈ ਬਿਨਾਂ ਗੁਰਾਂ ਕੇ ਉਪਦੇਸ਼ ਸੇ ਔਰ ਨਹੀਂ ਹੈ ਜਗਾ, ਨਾਮਦੇਵ ਨੇ ਗੁਰਾਂ ਕੀ ਸ਼ਰਨ ਲਈ ਹੈ॥ ੯ ॥ ੧ ॥ ॥ ੨ ॥ ੧੧ ॥

ਲਲਾਟੇ ਲੇਖ ਵਾਲੀ ਸਾਖੀ ਐਸੇ ਹੈ:-ਕੋਈ ਇਸਤ੍ਰੀ ਮੰਦ ਕਰਮ ਕਰਨ ਕੋ ਚਲੀ ਕਿਸੀ ਤੁਰਕ ਸੇ, ਰਸਤੇ ਮੈਂ ਸੰਤ ਧੂਨੀ ਲਗਾਕੇ ਬੈਠੇ ਥੇ ਉਸਨੇ ਮਥਾ ਟੇਕਿਆ ਮਸਤਕ ਮੈਂ ਧੂੜ ਜੋ ਲਗੀ ਅੰਕ ਮਿਲ ਗਏ ਚਿਤ ਮੈਂ ਵਿਚਾਰ ਆਇਆ ਮੈਂ ਭਲੇ ਘਰ ਕੀ ਕਿਉਂ ਪਾਪ ਕੋ ਚਲੀ ਹਾਂ ਕੀ ਕਹਨਗੇ ਲੋਕਮੈਨੂੰ? ਮੁੜ ਪਈ ਕੁਲੇਖ ਵੀ ਸੁਲੇਖ ਹੋ ਗਏ।

ਭੈਰਉ ਬਾਣੀ ਰਵਿਦਾਸ ਜੀਉ ਕੀ ਘਰੁ ੨

ੴ ਸਤਿ ਗੁਰਪ੍ਰਸਾਦਿ ॥

ਬਿਨੁ ਦੇਖੇ ਉਪਜੈ ਨਹੀ ਆਸਾ। ਜੋ ਦੀਸੈ ਸੋ ਹੋਇ ਬਿਨਾਸਾ ॥ ਬਰਨ ਸਹਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥ ੧ ॥ ਪਰਚੈ ਰਾਮੁ ਰਵੈ ਜਉ ਕੋਈ॥ ਪਾਰਸੁ ਪਰਸੈ ਦੁਬਿਧਾ ਨ ਹੋਈ ॥ ੧ ॥ ਰਹਾਉ ॥ ਸੋ ਮੁਨਿ ਮਨ ਕੀ ਦੁਬਿਧਾ ਖਾਇ ॥ ਬਿਨੁ ਦੁਆਰੇ ਤ੍ਰੈ ਲੋਕ ਸਮਾਇ ॥ ਮਨ ਕਾ ਸੁਭਾਉ ਸਭੁ ਕੋਈ ਕਰੈ ॥ ਕਰਤਾ ਹੋਇ ਸੁ ਅਨਭੈ ਰਹੈ ॥ ੨ ॥

ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥ ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥ ੩ ॥ ਘ੍ਰਿਤ ਕਾਰਨ ਦਧਿ ਮਥੈ ਸਇਆਨ ॥ ਜੀਵਤ ਮੁਕਤ ਸਦਾ ਨਿਰ-ਬਾਨ ॥ ਕਹਿ ਰਵਿਦਾਸ ਪਰਮ ਬੈਰਾਗ ॥ ਰਿਦੈ ਰਾਮੁ ਕੀ ਨ ਜਪਸਿ ਅਭਾਗ ॥ ੪ ॥ ੧ ॥

ਕਿਸੀ ਪੁਰਸ਼ ਨੇ ਰਵਿਦਾਸ ਸੇ ਪੂਛਾ ਜੀ ਜੀਵ ਕਿਸ ਤਰਾਂ ਕਲਯਾਣ ਕਾ ਉਪਾਵ ਕਰੇ? ਰਵਿਦਾਸ ਜੀ ਕਹਨੇ ਲਗੇ ਇਸ ਜੀਵ ਕੋ ਖਿਨ ਦੇਖੇ ਜੋ ਪ੍ਰਮੇਸ਼ਰ ਹੈ ਤਿਸਕੀ ਆਸਾ ਰਿਦੇ ਮੈਂ ਨਹੀਂ ਉਤਪਤ ਹੋਤੀ ਤੇ ਜੋ ਦੀਸੇ ਹੈ ਪ੍ਰਪੰਚ ਸੋ ਬਿਨਾਸ ਹੋ ਜਾਤਾ ਹੈ ਕਿਛ ਮਿਲਤਾ ਨਹੀਂ ਇਸ ਕੋ ਮੋਖ ਕੈਸੇ ਹੋਵੇ? ਤਾਂਤੇ ਚਹੀਏ ਬਰਨਾਸ੍ਰਮ ਕੇ ਧਰਮ ਸਹਤ ਜੋ ਨਾਮ ਜਪੇ ਵਾ (ਬਰਨ) ਅਖਰੇਂ ਕੇ ਸਹਤ ਨਾਮ ਜਪੇ ਵਾ ਸੋ ਜੋਗੀ ਜੀਵ (ਕੇਵਲ) ਸੁਧ ਹੈ ਅਰ ਨਿਰਬੰਧ ਹੈ ਨਿਸਕਾਮ ਹੈ ॥੧॥ (ਪਰਚੈ) ਉਪਦੇਸ਼ ਕਰਕੇ ਰਾਮ ਕੋ ਰਵੈ ਉਚਾਰੈ ਗੁਰ ਉਪ-ਦੇਸ਼ ਸੇ ਪਾਰਸ ਗੁਰਾਂ ਕੋ ਪਰਸੇ ਤਾਂ ਦੁਬਿਧਾ ਨਹੀਂ ਹੋਂਦੀ ॥ਰਹ॥ ਸੋ ਮੁਨੀ ਹੈ ਮਨਨ ਸੀਲ ਜੋ ਮਨ ਕੀ ਦੁਬਿਧਾ ਮੇਟੇ (ਖਾਇ) ਅਭਾਵ ਕਰੇ (ਬਿਨ ਦੁਆਰੇ) ਜੋ ਪ੍ਰਮੇਸ਼ਰ ਹੈ ਤਿੰਨਾਂ ਹੀ ਲੋਕਾਂ ਵਿਚ ਸਮਾ ਰਹਿਆ, ਮਨ ਕਾ ਜੈਸੇ ਸੁਭਾਵ ਹੋਤਾ ਹੈ ਐਸੇ ਸਭ ਕੋਈ ਕਰਦਾ ਹੈ (ਕਰਤਾ ਹੋਇ) ਮਨ ਕੋ ਵਸੀ

ਕਰਤਾ ਹੋਵੇ ਜੋ ਹੈ ਅਨਭਉ ਪ੍ਰਕਾਸ਼ ਮੈਂ ਰਹਿੰਦਾ ਹੈ॥ ੨ ॥

ਦ੍ਰਿਸ਼ਟਾਂਤ ਕਹੈਂ—ਫਲ ਕੇ ਵਾਸਤੇ ਫੁਲਤੀ ਹੈ ਬਨਾਸਪਤੀ, ਫਲ ਲਗੇ ਤਾਂ ਫੂਲ ਗਿਰ ਪੜਤੇ ਹੈਂ (ਬਿਲਾਇ) ਗਿਰਤੇ ਹੈਂ,ਦਾਸ਼ਟਾਂਤ ਮੈਂ ਗਿਆਨ ਕੇ ਲੀਏ ਪ੍ਰਾਪਤਿ ਵਾਸਤੇ ਕਰਮੋਂ ਕਾ ਅਭ੍ਯਾਸ ਹੋਤਾ ਹੈ ਨਿਸਕਾਮ ਕਰਮ ਕਰਨੇ ਹੋਤੇ ਹੈਂ ਗਿਆਨ ਪ੍ਰਾਪਤੀ ਹੂਆ ਤਾਂ ਕਰਮੋਂ ਕਾ ਨਾਸ ਹੋਤਾ ਹੈ ਫੇਰ ਕਰਮੋਂ ਕਾ ਅਭਾਵ ਹੋਤਾ ਹੈ ॥ ੩ ॥

ਸੰਕਾ—ਗਿਆਨ ਕਿਸਕੋ ਕਹਤੇ ਹੈਂ ਉਤ੍ਰ ਅਪਨੇ ਸਰੂਪ ਕੋ ਜਾਨਨਾ ਜੋ ਹੈ ਸੋ ਗਿਆਨ ਹੈ ਹੋਰ ਦ੍ਰਿਸ਼ਟਾਂਤ ਹੈ। ਘ੍ਰਿਤ ਕੇ ਨਿਕਾਸਨੇ ਵਾਸਤੇ ਦੁਧ ਕੋ (ਸਿਆਨ) ਇਸਤ੍ਰੀ ਮਥਦੀ ਹੈਜਦੋਂ ਘ੍ਰਿਤ ਨਿਕਸੇ ਤਾਂਫੇਰ ਦੁਧ ਕੋ ਨਹੀਂ ਮਥਦੀ ਇਸਤਰਾਂ ਤਤ ਕੋ ਵਿਚਾਰਾ ਜਬ ਤਾਂ ਵਿਚਾਰ ਨਹੀਂ ਹੋਤਾ ਜੀਵਨ ਮੁਕਤ ਹੋਤਾ ਹੈਂ ਸੋ ਨਿਰਬਾਨ ਹੈ ਪ੍ਰਮਾਨ—ਪ੍ਰਾਨ ਰਹੈ ਯਾਂ ਤਨ ਕੇ ਮਾਹੀ। ਦੁਖ ਕਲੇਸ਼ ਉਪਜੇ ਉਰ ਨਾਹੀ। ਨਿਜ ਸਰੂਪ ਕੋ ਨੀਕੇ ਗਿਆਨਾ। ਜੀਵਨ ਮੁਕਤ ਯਾਹੇ ਪਹਿਚਾਨਾ। "ਇਹ ਲਖਨ ਹੈ ਜੀਵਨ ਮੁਕਤੀ ਕਾ। ਰਵਿਦਾਸ ਜੀ ਕਹੇ ਹੈਂ ਇਹੀ ਪਰਮ ਬੈਰਾਗ ਰਿਦੇ ਮੈਂ ਹੀ ਰਾਮ ਹੈ ਹੇ ਅਭਾਗ ਜਪਦਾ ਕਿਉਂ ਨਹੀਂ ਤਿਸਕੋ ਇਕ ਸਬਦੁ ਰਵਿਦਾਸ ਕਾ ਹੈ॥੪॥੧॥

ਨਾਮਦੇਵ

ਆਉ ਕਲੰਦਰ ਕੇਸਵਾ। ਕਰਿ ਅਬਦਾਲੀ ਭੇਸਵਾ ॥ ੧ ॥ ਰਹਾਉ ॥ ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਇ

ਆਲਾ ॥ ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥ ੧ ॥ ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ। ਭਾਰ ਅਠਾਰਹ ਮੁਦਗਰ ਤੇਰਾ ਸਹਨਕ ਸਭ ਸੰਸਾਰਾ ॥ ੨ ॥ ਦੇਹੀ ਮਹ ਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ। ਬੀਬੀ ਕਉਲਾਂ ਸਉ ਕਾਇਨੁ ਤੇਰਾ ਨਿਰੰਕਾਰ ਅਕਾਰੈ ॥ ੩ ॥ ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ। ਨਾਮੇ ਕਾ ਸੁਆਮੀ ਅੰਤਰ ਜਾਮੀ ਫਿਰੇ ਸਗਲ ਬੇਦੇਸਵਾ ॥ ੪ ॥ ੧ ॥

ਇਕ ਅਸਥਾਨ ਮੈਂ ਭਗਤੀਆਂ ਨੇ ਰਾਤ੍ਰੀ ਕੋ ਰਾਸਪਾਈ ਤਾਂ ਪਾਨੀ ਕੋ ਕੋਈ ਜਾਵੇ ਨਹੀਂ,ਖ਼ੂਹ ਤੇ ਦੇਵ ਰਹਿਤਾ ਥਾ, ਸਾਰਿਆਂ ਨੇ ਕਹਾ ਨਾਮੇ ਕੋ ਭੇਜੋ,ਨਾਮ ਦੇਵ ਜੀ ਚਲੇ ਗਏ ਖ਼ੂਹ ਪਰ, ਤਾਂ ਦੇਵ ਆਇਆ ਡਰਾਨੇ ਕੋ ਭੈਆਨਕ ਰੂਪ ਧਰਕੇ ਤਾਂ ਮਹਾਰਾਜ ਨੇ ਕਹਾ ਨਾਮ ਦੇਵ ਕੋ ਤੂੰ ਮੈਨੂੰ ਜਾਨਤਾ ਹੈਂ ਨਾਮ ਦੇਵ ਨੇ ਕਹਾ ਹੇ ਕਲੰਦਰ ਕੇਸਵਾ ਆਓ ਤੈਨੂੰ ਮੈਂ ਜਾਣਦਾ ਹਾਂ ਜੀਵਾਂ ਬਾਂਦਰਾਂ ਕੋ ਨਚਾਂਵਦਾ ਹੈਂ ਤੂੰ (ਕਲੰਦਰ) ਬਾਂਦਰ ਨਚਾਵਨੇ ਵਾਲਾ ਕੋ ਕਹੈਂ (ਅਬਦਾਲ, ਬਡਾ ਭੇਸ ਤੈਨੇ ਕਰਿਆ ਹੈ ॥ ਚਃ ॥ ਕੈਸੇ ਜਿਸਨੇ ਅਕਾਸ਼ ਕੀ ਸਿਰ

ਤੇ ਕੁੱਲਾ ਟੋਪੀ ਕਰੀ ਹੈ (ਕੁਲਹ) ਟੋਪੀ ਸਤ ਪਤਾਲ (ਕਉਸਹ) ਜੁਤੀ ਕਰੀ ਹੈ (ਚਮਰਪੋਸ਼) ਚਾਰ ਖਾਨੀ ਰੂਪ ਮੰਦਰ ਹੈ ਤੇਰਾਂ ਸਭ ਵਿਚ ਤੂੰ ਵਸਦਾ ਹੈਂ ਹੇ ਗੁਪਾਲ ਇਸ ਬਿਧੀ ਸੇ ਉਚੇ ਬਨੇ ਹੋ ਆਪ ॥ ੧ ॥

(ਛਪਨ ਕੋਟ) ਛਿਵੰਜਾ ਕ੍ਰੋੜ ਜਾਦਵ ਇਹ ਤੇਰਾ (ਪੇਹਨ) ਬੁਰਕਾ ਹੈ ਸੋਲਾਂ ਹਜਾਰ ਜੋ ਭੂਮਾਸਰ ਨੇ ਰਾਜਿਆਂ ਕੀਆਂ ਕੰਨਿਆਂ ਕਠੀਆਂ ਕੀਤੀਆਂ ਸਨ ਕਿ ਬੀਸ ਹਜਾਰ ਕਰਕੇ ਕੰਨਿਆਂ ਕੋ ਬਿਵਾਹਾਂਗਾ ਤਿਸਕੋ ਮਾਰ ਕੇ ਸਾਰੀਆਂ ਵਰ ਲਈਆਂ ਕ੍ਰਿਸ਼ਨ ਨੇ ਇਕ ਦਿਨ ਸੇ ਸੋਲਾਂ ਹਜਾਰ (ਇਜਾਰਾ) ਸੁਥਨ ਹੈ ਤੇਰੀ ਇਕ ਸੌ ਅੱਠ ਨਾਲਾ ਹੈ ਸੁਥਨ ਕਾ ਠਾਰਾਂ ਭਾਰ ਬਨਾਸਪਤੀ ਮੁਦਗ ਰਹੇ ਸ਼ਸਤ੍ਰ ਹੈ ਤੇਰਾ ਸੰਸਾਰ ਜੋ ਹੈ ਜਗਤ (ਸਹਨਕ) ਭਾਂਡਾ ਹੈ ਰੋਟੀ ਖਾਨੇ ਵਾਲਾ ਜਿਸਕੋ ਥਾਲੀ ਹਿੰਦੂ ਕਹਤੇ ਹੈਂ ਤਿਸ ਕੋ ਮੁਸਲੇ ਕਹਤੇ ਹੈਂ ਸੈਹਨਕ ਹੈ ॥੨॥

(ਦੇਹੀ ਮਹਜਿਦਿ) ਮਸੀਤ ਕੋ ਕਹੈਂ, ਦੇਹ ਮਸੀਤ ਹੈ ਮਨ ਮਉਲਾਨਾ ਮੁਲਾਂ ਹੈ ਪੜ੍ਹਾਨੇ ਵਾਲਾ ਹੈ ਸਹਜੇਹੀ ਨਿਮ- ਰਤਾ ਨਿਵਾਜ ( ਗੁਜਾਰੇ ) ਪੜਤੇ ਹੈਂ (ਬੀਵੀ) ਔਰਤ ਇਸਤ੍ਰੀ ਕੋ ਕਹੈਂ ਮੁਸਲਮਾਨ ਕੌਲਾਂ ਲਛਮੀ ਕੇ ਸਾਥ ਤੇਰਾ ਨਿਕਾਹ ਹੈ ਬਧਾ ਹੂਆ ਨਿਕਾਹ ਮੁਸਲਮਾਨ ਇਸ ਕੋ ਕਹਤੇ ਹੈਂ ਮੁਲਾਂ ਲੜਕੀ ਕੋ ਪੁਛਦਾ ਹੈ ਜਾਕੇ ਮਹੰਮਦ ਖਾਂ ਕਾ ਬੇਟਾ ਅਹਮਦ ਖਾਂ ਹੇ ਲੜਕੀ ਤੈਨੂੰ ਮਨਜੂਰ ਹੈ ਓਹ ਕਹਿੰਦੀ ਹੈ ਮਨਜੂਰ ਹੈ ਮੈਨੂੰ, ਇਤਨੀ ਲੜਕੀ ਕੋ ਪੁਛਕੇ ਫੇਰ ਲੜਕੇ ਕੋ ਜਾਕੇ ਪੁਛਦਾ ਹੈ ਹੇ ਲੜਕੇ ਬੁਲੰਦ ਖਾਂ ਕੀ ਬੇਟੀ ਨੂਰਨਿਸ਼ਾਂ ਤੈਨੂੰ ਮਨਜ਼ੂਰ ਹੈ ? ਉਹ ਕਹਿੰਦਾ ਹੈ ਮੈਨੂੰ

ਮਨਜੂਰ ਹੈ,ਇਸਕੋ ਤੁਰਕ ਨਿਕਾਹ ਕਹਿਤੇ ਹੈਂਹੇ ਨਿਰੰਕਾਰ ਐਸੇ ਅਕਾਰ ਵਾਲਾ ਹੈਂ ਤੂੰ ਲਛਮੀ ਨਾਲ ਨਿਕਾਹ ਪੜ੍ਹਿਆ ਹੈ ਤੈਨੇ ॥ ੩ ॥

ਭਗਤੀ ਕਰਦਿਆਂ ਹੋਇਆਂ ਮੇਰੇ ਤਾਲ ਪਾਂਡਿਆਂ ਪਾਸੋਂ ਛਿਨਾਏ ਸੇ ਮੈਂ ਕਿਸ ਪਾਸ ਪੁਕਾਰ ਕਰਉਂ ਤੇਰੇ ਪਾਸ ਹੈ ਫਰਿਆਦ,ਨਾਮੇ ਕਾ ਸੁਆਮੀ ਅੰਤਰਜਾਮੀ ਹੈ ਪ੍ਰੇਰਕ ਸਾਰੇ ਦੇਸ ਬਿਦੇਸ ਮੈਂ ਫਿਰਦਾ ਹੈ ਨਿਰਗੁਨ ਰੂਪ ਹੋਕੇ ਅਸਤੀ ਭਾਂਤੀ ਪ੍ਰੇਇਤਾ ਕਰਕੇ ਸਾਰੇ ਹੀ ਪ੍ਰੇਰਕ ਹੈਂ ਤੂੰ ਸਾਰਿਆਂ ਕਾ ਹੈ ਸੁਆਮੀ ॥ ੧੧ ਪਿਛੇ ਆਏ ਹੈਂ ਧਾਰਾਂ ਇਕ ਇਹ ਹੈ ਬਾਰਾਂ ਹੈਂ ਸਾਰੇ ॥ ੪ ॥ ੧ ॥ ੧੨ ॥

ਭੈਰਉ ਭਇਆ ਸਮਾਪਤੀ ਸਤਿ ਗੁਰ ਕਿਰਪਾ ਕੀਨ।
ਚਲਿਆ ਬਹੁਰ ਬਸੰਤ ਸੁਭ ਸਭ ਮੈਂ ਜੋ ਪਰਬੀਨ ॥ ੧ ॥

## ਬਸੰਤੁ ਬਾਣੀ ਭਗਤਾਂ ਕੀ ਕਬੀਰ ਜੀਘਰ੧

## ੧ ਓ ਸਤਿਗੁਰਪ੍ਰਸਾਦਿ ॥

ਮਉਲੀ ਧਰਤੀ ਮਉਲਿਆ ਅਕਾਸੁ ॥ ਘਟਿ ਘਟਿ ਮਉਲਿਆ ਆਤਮ ਪ੍ਰਗਾਸੁ ॥ ੧ ॥ ਰਾਜਾ ਰਾਮੁ ਮਉਲਿਆ ਅਨਤ ਭਾਇ ਜਹ ਦੇਖਉ ਤਹ ਰਹਿਆ ਸਮਾਇ ॥੧ ॥ਰਹਉ ਦੂਤੀਆ ਮਉਲੇ ਚਾਰਿ ਬੇਦ ॥ ਸਿਮ੍ਰਿਤਿ

**ਮਉਲੀ ਸਿਉ ਕਤੇਬ॥ ੨ ॥ ਸੰਕਰੁ ਮਉਲਿਓ ਜੋਗ ਧਿਆਨ। ਕਬੀਰ ਕੋ ਸੁਆਮੀ ਸਭ ਸਮਾਨ ॥ ੩ ॥ ੧ ॥**

ਸ੍ਰੀ ਗੁਰੂ ਪ੍ਰਮਾਤਮਾ ਕਾ ਸਰੂਪ ਗੁਰੂ ਅਰਜਨ ਦੇਵ ਜੀ ਅਰਜਾਂ ਕੇ ਸੁਨਨੇ ਵਾਲੇ ਬਸੰਤ ਰਾਗ ਮੈਂ ਭਗਤਾਂ ਕੋ ਹੁਕਮ ਕੀਆ ਬਾਨੀ ਰਚੋ। ਬਹੁੜ ਭਗਤ ਕਬੀਰ ਜੀ ਪ੍ਰਮੇਸ਼ਰ ਕਾ ਜੱਸ ਕਹੇ ਹੈਂ। ਜਿਸ ਚੇਤਨ ਕੀ ਸੱਤਾ ਕਰਕੇ ਧਰਤੀ ਮੌਲ ਰਹੀ ਹੈ ਹਰੀ ਹੋਈ ਹੈ ਅਨੰਦ ਕੇ ਦੇਨੇ ਵਾਲੀ, ਕਿੰਬਾ ਧਰਤੀ ਮੈਂ ਵੀ ਮਿਲ ਰਹੀ ਹੈ ਚੇਤਨ ਸੱਤਾ ਅਕਾਸ਼ ਮੈਂ ਵੀ ਚੇਤਨਤਾ ਮਿਲ ਰਹੀ ਹੈ ਐਸੇ ਹੀ ਘਟ ਘਟ ਚਾਰਖਾਨੀ ਮੈਂ ਆਤਮਾਂ ਕਾ ਪ੍ਰਕਾਸ਼ ਬੇਧਿ ਸਾਰੇ ਮਿਲ ਰਹਿਆ ਹੈ ਵਾ ਮੌਲਿਆ ਹੈ ॥ ੧ ॥

ਰਾਜਾ ਜੋ ਪ੍ਰਕਾਸ਼ ਰੂਪ ਰਾਮ ਹੈ ਅਨੇਕ ਪ੍ਰਕਾਰੋਂ ਕਰਕੇ ਮਿਲ ਰਹਿਆ ਹੈ, ਬ੍ਰਿਛੋਂ ਮੈਂ ਬ੍ਰਿਛ ਹੂਆ ਹੈ ਜੜ੍ਹੋਂ ਮੈਂ ਜੜ੍ਹ ਹੂਆ ਹੈ ਚੇਤਨੋਂ ਮੈਂ ਚੇਤਨ ਰੂਪ ਹੋਇਆ ਹੈ, ਕੀੜੀ ਰੂਪ ਹਸਤੀ ਰੂਪ ਜਿਥੇ ਦੇਖੀਏ ਤਿਥੇ ਹੀ ਸਮਾ ਰਹਿਆ ਹੈ ਚੇਤਨ ॥ ਰਹਾਉ॥ ਇਕ ਏਹ ਬਾਤ ਹੈ ॥ ਦੁਤੀਆ ਦੂਜੀ ਇਹ ਬਾਤ ਹੈ ਚਾਰ ਬੇਦ ਵੀ ਸੱਤਾ ਕਰਕੇ ਮੌਲ ਰਹਿਆ ਹੈ ਬੇਦੋਂ ਸਾਥ ਸਿਮ੍ਰਤੀਆਂ ਕੇ ਸਮੇਤ ਚਾਰ ਕਤੇਬਾਂ ਵੀ ਮੌਲ ਰਹੀਆਂ ਹੈਂ (ਸਿਉ) ਸਹਤ ਸ਼ੰਕਰ ਜੀ ਮੌਲੇ ਹੈਂ ਜੋਗ ਧਿਆਨ ਮੈਂ ਮਿਲ ਰਹੇ ਹੈਂ ਕਬੀਰ ਜੀ ਕੇ ਸੁਆਮੀ ਸਭ ਹੈਂ, ਇਕੋ ਜੇਹੇ ਹੈਂ ॥ ੩ ॥ ੧ ॥

ਪੰਡਿਤ ਜਨ ਮਾਤੇ ਪੜ੍ਹਿ ਪੁਰਾਨ । ਜੋਗੀ ਮਾਤੇ ਜੋਗ ਧਿਆਨ। ਸੰਨਿਆਸੀ ਮਾਤੇ ਅਹੰ-ਮੇਵ ॥ ਤਪਸੀ ਮਾਤੇ ਤਪ ਕੈ ਭੇਵ ॥ ੧ ॥ ਸਭ ਮਦ ਮਾਤੇ ਕੋਊ ਨ ਜਾਗ । ਸੰਗ ਹੀ ਚੋਰ ਘਰੁ ਮੁਸਨ ਲਾਗ ॥ ੧ ॥ ਰਹਾਉ ॥ ਜਾਗੈ ਸੁਕਦੇਉ ਅਰੁ ਅਕੂਰ॥ ਹਣਵੰਤੁ ਜਾਗੈ ਧਰਿ ਲੰਕੂਰੁ। ਸੰਕਰੁ ਜਾਗੈ ਚਰਨ ਸੇਵ ॥ ਕਲਿ ਜਾਗੇ ਨਾਮਾ ਜੈਦੇਵ ॥ ੨ ॥ ਜਾਗਤ ਸੋਵਤ ਬਹੁ ਪਰਕਾਰ ॥ ਗੁਰਮੁਖਿ ਜਾਗੈ ਸੋਈ ਸਾਰੁ ॥ ਇਸੁ ਦੇਹੀ ਕੇ ਅਧਿਕ ਕਾਮ ॥ ਕਹਿ ਕਬੀਰ ਭਜਿ ਰਾਮ ਨਾਮ॥ ੩ ॥ ੨ ॥

ਪੰਡਤ ਪੁਰਾਣੋਂ ਕੇ ਪੜ੍ਹਨ ਮੈਂ ਮਸਤ ਹੈਂ ਜੋਗੀ ਧਿਆਨ ਮੈਂ ਮਸਤ ਹੈਂ ਪ੍ਰਾਣਾਯਾਮ ਮੈਂ, ਸੰਨਿਆਸੀਆਂ ਕੋ ਹੰਕਾਰ ਵਡਾ ਹੈ, ਬ੍ਰਾਹਮਨ ਜਗਤ ਕਾ ਗੁਰੂ ਹੈ ਸੰਨਿਆਸੀ ਬ੍ਰਾਹਮਨ ਕਾ ਵੀ ਗੁਰੂ ਹੈ ਤਪਸੀ ਤਪ ਕਰਨ ਮੈਂ ਮਸਤ ਹੋਏ ਹੈਂ ਧੂਨੀ ਤਪਨੀ ਕਪਾਲੀ ਆਸਨ ਕਰਨ (ਭੇਵ) ਤਾਤ ਪਰਜ ਮੈਂ ॥ ੧ ॥

ਸਾਰੇ ਹੀ ਸੰਸਾਰ ਮੈਂ ਮਦ ਹੰਕਾਰ ਮੈਂ ਮਸਤ ਹੈਂ ਕੋਈ ਨਹੀਂ ਜਾਗਦਾ,ਅਵਿਦਿਆ ਵਿਚੋਂ ਸੁਤਿਆਂ ਕੇ ਸਾਥੀ ਜੋ ਚੋਰ ਹੈ ਕਾਮ (ਘਰ) ਰਿਦੇ ਕੋ (ਮੁਸਨ) ਲੁਟਨ ਲਗਾ ਹੈ ਸ਼ੁਭ

ਗੁਨਾਂ ਕੋ ॥ ਰਃ॥ ਜਾਗਿਆ ਕੌਨ ਹੈ ? ਸੁਕਦੇਵ ਸੁਆਮੀ ਅਰ ਅਕਰੂਰ ਭਗਤ, ਕ੍ਰਿਸ਼ਨ ਜੀ ਕਾ ਚਾਚਾ ਥਾ ਹਨੂਮਾਨ ਸੀ ਲੰਕੂਰ ਧਾਰੀਆਂ ਵਿਚੋਂ ਜਾਗੇ ਹੈਂ(ਲੰਗੂਰ)ਪੂਛ ਵਾਲੇ ਕੋ ਕਹੈਂ ਕਿੰਬਾ ਧਰ ਲੰਕੂਰ ਸੁਗ੍ਰੀਵ ਕਾ ਨਾਮ ਹੈ,ਸ਼ੰਕਰ ਸ਼ਿਵਜੀ ਜਾਗੇ ਹੈਂ, ਪ੍ਰਮੇਸ਼ਰ ਕੇ ਚਰਨੋਂ ਕੀ ਸੇਵਾ ਮੈਂ । ਇਤਨੇ ਤਾਂ ਪਿਛਲਿਆਂ ਜੁਗਾਂ ਵਿਚ ਜਾਗੇ ਥੇ,ਹੁਣ ਕਲਜੁਗ ਕੇ ਸਮੇਂ ਵਿਚ ਜਾਗੇ ਹੈਂ ਕੌਨ ਕੌਨ ? ਨਾਮਦੇਵ ਜੀ ਅਰ ਜੈ ਦੇਵ ਜੀ ਭਾਵ ਇਨ ਕਾ ਕਿਆ ਹੈ ਉਚੀ ਜਾਤ ਵਿਚੋਂ ਜੈ ਦੇਵ ਜੀ ਜਾਗੇ ਅਰ ਜੈ ਨੀਵੀਂ ਜਾਤ ਵਿਚੋਂ ਨਾਮ ਦੇਵਜੀ ਜਾਗੇ। ਨਾਮ ਨੇ ਦੋਨੋਂ ਕੋ ਇੱਕੋ ਜਿਹੀ ਪੰਗਤੀ ਕਰ ਦਿਤੀ ਸਦਰਸਤਾ ਕਰੀ ਇਕ ਪਦਵੀ ਕੋ ਪ੍ਰਾਪਤ ਹੋਏ ਹੈਂ ॥ ੨ ॥

ਜਾਗਨਾ ਅਰ ਸੌਣਾਂ ਬਹੁ ਪ੍ਰਕਾਰ ਕਾ ਹੈ ਇਕ ਨਿੰਦ੍ਰਾ ਤੇ ਜਾਗਨਾ ਇਕ ਵਿਦਿਆ ਮੈਂ ਜਾਗਨਾ ਹੈ ਇਕ ਗਿਆਨ ਕਰ ਜਾਗਨਾ ਹੈ,ਪਰੰਤੂ ਗੁਰਾਂ ਦੁਆਰਾ ਜੋ ਜਾਗਨਾ ਹੈ ਸੋ ਸ੍ਰੇਸ਼ਟ ਹੈ ਇਸ (ਦੇਹੀ)ਜੀਵ ਕੇ ਕਾਮ ਕਿਆ ਵਸਤ ਆਂਵਦੀ ਹੈ? ਕਬੀਰ ਜੀ ਕਹੈਂ ਭਜ ਹੇ ਭਾਈ ਰਾਮ ਨਾਮ ਕੋ ਜਿਸ ਤੇ ਤੇਰਾ ਪ੍ਰਲੋਕ ਸਵਰੇ,ਤਾਂਤੇ ਰਾਮ ਨਾਮ ਕੋ ਹੀ ਭਜ ॥ ੩ ॥ ੨ ॥

**ਜੋਇ ਖਸਮੁ ਹੈ ਜਾਇਆ। ਪੂਤਿ ਬਾਪੁ ਖੇਲਾ- ਇਆ। ਬਿਨੁ ਸ੍ਰਵਣਾ ਖੀਰੁ ਪਿਲਾਇਆ ॥ ੧ ॥ ਦੇਖਹੁ ਲੋਗਾ ਕਲਿ ਕੋ ਭਾਉ ॥ ਸੁਤਿ ਮੁਕਲਾਈ ਅਪਨੀ ਮਾਉ ॥ ੧ ॥ ਰਹਉ ॥**

ਪਗਾ ਬਿਨੁ ਹੁਰੀਆ ਮਾਰਤਾ॥ ਬਦਨੈ ਬਿਨੁ ਖਿਰਹਾਸਤਾ ॥ ਨਿਦ੍ਰਾ ਬਿਨ ਨਰ ਪੈ ਸੋਵੈ॥ ਬਿਨੁ ਬਾਸਨ ਖੀਰੁ ਬਿਲੋਵੈ॥੨॥ ਬਿਨ ਅਸਥਨ ਗਊ ਲਵੇਰੀ। ਪੈਂਡੇ ਬਿਨੁ ਬਾਟ ਘਨੇਰੀ॥ ਬਿਨੁ ਸਤਿਗੁਰ ਬਾਟ ਨ ਪਾਈ॥ ਕਹੁ ਕਬੀਰ ਸਮਝਾਈ॥੩॥੩॥

ਅਲੌਕਕ ਬਾਤ ਕਬੀਰ ਜੀ ਕਹਿੰਦੇ ਹੈਂ ਜੋ ਇਆ ਮਾਇਆ ਕਾ ਖਸਮ ਈਸ਼ਰ ਹੈ ਈਸ਼ਰ ਤੇ ਮਾਇਆ ਦੋਨੋਂ ਨੇ ਮਿਲਕੇ ਪੂਤ ਮਨ ਜਾਇਆ ਰਚਿਆ, ਬਾਪ ਪ੍ਰਮੇਸ਼ਰ ਖਿਲਾਤਾ ਹੈ ਸੱਤਾ ਦੇ ਕੇ ਸ੍ਰਵਨ ਆਦਿਕ ਇੰਦ੍ਰੀਆਂ ਤੇ ਬਿਨਾਂ ਹੈ ਚੇਤਨ ਖੀਰ ਅਨੰਦ ਦੇ ਰਹਾ ਹੈ॥ ੧॥

ਵੇਖੋ ਹੇ ਲੋਕਾ ਕਲਹ ਵਾਲੇ ਵਿਰੋਧੀ ਤਤ ਹੈਂ ਅਗਨੀ ਜਲ ਕਾ ਵਿਰੋਧੀ ਜਲ ਪ੍ਰਿਥ੍ਵੀ ਕਾ ਵਿਰੋਧੀ, ਐਸੇ ਹੈਂ ਸਾਰੇ ਪਰੰਤੂ ਇਨ ਕਾ ਆਪਸ ਮੈਂ ਭਾਵ ਮੇਲ ਹੋ ਰਹਾ ਹੈ ਜੀਵ ਸੁਤ ਨੇ ਮਾਇਆ ਮਾਤਾ ਸੀ ਇਸ ਕਾ ਮੁਕਲਾਵਾ ਲਿਆ ਹੈ ਕਿ ਆਪਣੀ ਮੰਨੀ ਹੈ॥ ਰ:॥ (ਪਗਾਬਿਨ ਪੈਰਾਂ ਬਿਨਾਂ ਹੈ ਮਨ ਤੇ ਛਾਲਾਂ ਮਾਰਦਾ ਹੈ ਕਿਤੇ ੨ ਚਲਾ ਜਾਂਦਾ ਹੈ (ਬਦਨ) ਮੁਖ ਤੇ ਬਿਨਾਂ ਹੈ ਪਰ ਟਾਹਾ ਟਾਹਾ ਕਰਕੇ ਹਸਤਾ ਹੈ ਵਾ ਸੁਪਨੇ ਮੈਂ ਇਹ ਸਭੇ ਕੰਮ ਜੀਵ ਕਰਤਾ ਹੈ (ਬਿਨ ਬਾਸਨ) ਸੁਖ ਕੇ ਅਸਥਾਨ ਬਿਨਾਂ ਹੈ। ਮਾਇਆ (ਖੀਰ ਬਿਲੋਵੈ) ਜੀਵਾਂ ਨੇ ਸੁਖਦਾਈ ਸਮਝੀ ਹੈ ਵਾਸਤਵ ਤੇ ਅਵਿੱਦਿਆ

ਨਿੰਦਾ ਹੈ ਨਹੀਂ ਪਰ ਜੀਵ ਸੌਂ ਰਹਾ ਹੈ ॥ ੨ ॥

(ਬਿਨ ਅਸਥਨ) ਜੈਸੇ ਗਊ ਕੇ ਥਨ ਨਾਂ ਹੋਨ ਤੇ ਕਹੇ ਦੂਧ ਦੇਂਦੀ ਹੈ ਐਸੇ ਹੈ,ਮਾਇਆ ਸੁਖਦਾਈ ਨਹੀਂ ਹੈ ਜੀਵੋਂ ਨੇ ਸੁਖਦਾਈ ਮੰਨੀ ਹੈ ਜੀਵ ਈਸ਼ਰ ਕਾ ਵਾਸਤਵ ਤੇ ਭੇਦ ਰੂਪ ਪੈਂਦਾ ਹੈ ਨਹੀਂ ਜੀਵ ਨੇ ਬਾਣ ਘਨੀ ਮੰਨ ਰਖੀ ਹੈ ਪਰ ਇਹ ਬਾਣ ਬਿਨਾਂ ਸਤਿਗੁਰਾਂ ਤੇ ਨਹੀਂ ਪਾਈ ਜਾਂਦੀ,ਕਬੀਰ ਜੀ ਸਮਝਾਕੇ ਕਹਿੰਦੇ ਹੈਂ ॥ ੩ ॥ ੩ ॥

ਪ੍ਰਹਲਾਦ ਪਠਾਏ ਪੜਨ ਸਾਲ । ਸੰਗ ਸਖਾ ਬਹੁ ਲੀਏ ਬਾਲ । ਮੋਕਉ ਕਹਾ ਪੜ੍ਹਾਵਸਿ ਆਲ ਜਾਲ । ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋਪਾਲ ॥ ੧ ॥ ਨਹੀ ਛੋਡਉ ਰੇ ਬਾਬਾ ਰਾਮ ਨਾਮ । ਮੇਰੋ ਅਉਰ ਪੜਨ ਸਿਉ ਨਹੀ ਕਾਮ ॥ ੧ ॥ ਰਹਾਉ ॥ ਸੰਡੈ ਮਰਕੈ ਕਹਿਓ ਜਾਇ । ਪ੍ਰਹਲਾਦ ਬੁਲਾਏ ਬੇਗਿ ਧਾਇ । ਤੂ ਰਾਮ ਕਹਨ ਕੀ ਛੋਡੁ ਬਾਨਿ ॥ ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ ॥ ੨ ॥ ਮੋਕਉ ਕਹਾ ਸਤਾਵਹੁ ਬਾਰ ਬਾਰ ॥ ਪ੍ਰਭਿ ਜਲ ਥਲ ਗਿਰਿ ਕੀਏ ਪਹਾਰ ॥ ਇਕੁ ਰਾਮੁ ਨ ਛੋਡਉ ਗੁਰਹਿਗਾਰ ॥ ਮੋਕਉ ਘਾਲਿ ਜਾਰਿ ਭਾਵੈ

ਮਾਰਿ ਡਾਰਿ ॥ ੩ ॥ ਕਾਢਿ ਖੜਗੁ ਕੋਪਿਓ ਰਿਸਾਇ ॥ ਤੁਝ ਰਾਖਨਹਾਰੋ ਮੋਹਿ ਬਤਾਇ ॥ ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ ॥ ਹਰਨਾਖਸੁ ਛੇਦਿਓ ਨਖ ਬਿਦਾਰ ॥ ੪ ॥ ਓਇ ਪਰਮ ਪੁਰਖ ਦੇਵਾਧਿ ਦੇਵ। ਭਗਤਿ ਹੇਤ ਨਰਸਿੰਘ ਭੇਵ ॥ ਕਹਿ ਕਬੀਰ ਕੋ ਲਖੈ ਨ ਪਾਰ। ਪ੍ਰਹਲਾਦ ਉਧਾਰੇ ਅਨਿਕ ਬਾਰ ॥ ੫ ॥ ੪ ॥

ਇਕ ਅਸੇ ਹੈਂ, ਦੂਜਾ ਕਿਸੀ ਨੇ ਪ੍ਰਸ਼ਨ ਕਰਾ ਜਗਤ ਕਾ ਕਿਆ ਸਰੂਪ ਹੈ? ਤਿਸਕੋ ਕਬੀਰ ਜੀ ਦ੍ਰਿਸਟਾਂਤ ਕਹਿਤੇ ਹੈਂ ਜੋ ਇਹ ਸਚੇ ਹੈਂ। ਤਾਂ ਕਿਸੀ ਵਖਤ ਲੋਕ ਕਠੇ ਹੋਕਰ ਕਬੀਰ ਕੋ ਕਹਿਨੇ ਲਗੇ ਤੂੰ ਆਪਨੀ ਤਰਫ ਦੇਖ ਤੈਨੂੰ ਇਹ ਜੋਗਤਾ ਨਹੀਂ। ਰਾਮ ਨਾਮ ਕੋ ਨਹੀਂ ਛਡਤੇ ਅਸੀਂ, ਅਗੋਂ ਉਨ੍ਹਾਂ ਨੇ ਕਹਾ ਰਾਜੇ ਪਾਸੋਂ ਤੈਨੂੰ ਸਜਾ ਦੇਵਾਵੇਂਗੇ ਫੇਰ ਸਮਝੇਂਗਾ? ਕਬੀਰ ਜੀ ਕਹੈਂ ਜਿਸਤਰਾਂ ਪ੍ਰਹਲਾਦ ਕੀ ਰਖਯਾ ਪ੍ਰਮੇਸ਼ਰ ਨੇ ਕਰੀ ਥੀ ਸੋ ਮੇਰੀ ਭੀ ਕਰੇਗਾ। ਪ੍ਰਹਲਾਦ ਕੈਸੇ ਰਖਿਆ ਸੀ? ਸੋ ਪ੍ਰਸੰਗ ਸਬਦ ਸੇ ਕਹੇ ਹੈਂ। ਪਿਤਾ ਹਰਨਾਖਸੁ ਨੇ ਪ੍ਰਹਲਾਦ ਜੀ ਭੇਜੇ ਪੜ੍ਹਨੇ ਵਾਸਤੇ ਸ਼ਾਲਾ ਮੈਂ ਕਿੰਥਾ ਪਠਾਏ ਬਹੁ ਬਚਨ ਹੈ। ਤਿਸ ਪਰ ਐਸੇ ਹੈਂ ਪ੍ਰਹਲਾਦ ਜੀ ਚਾਰ ਭ੍ਰਾਤ ਥੇ ਸੋ ਭੇਜੇ ਪ੍ਰਹਲਾਦ ੧ ਅਹਲਾਦ ੨ ਸਹਲਾਦ ੩ ਅਨੁਲਾਦ ੪। ਹੋਰ ਵੀ ਸਖਾ ਬਾਲਕੇ ਲਏ, ਜਿਸ ਵਖਤ ਪੜ੍ਹਨੇ ਲਾਗਾ

ਰਾਜ ਨੀਤੀ ਲੇਖਾ ਹਸਾਬ ਪੰਡਿਤ ਨੇ ਲਿਖ ਦੀਆ ਤਾਂ ਪ੍ਰਹ-ਲਾਦ ਨੇ ਕਹਾ ਮੋਕੋ ਕਿਸ ਵਾਸਤੇ (ਆਲ) ਘਰ ਕੇ ਜੰਜਾਲ ਪੜ੍ਹਾਤਾ ਹੈਂ? ਮੇਰੀ ਪੱਟੀ ਪਰ ਸ੍ਰੀ ਗੋਪਾਲ ਪ੍ਰਿਥ੍ਵੀ ਕੀ ਪਾਲਨ ਕਰਨ ਵਾਲੇ ਕਾ ਨਾਮ ਲਿਖ ਦੇਹ ਹੇ ਦਾਦਾ॥੧॥

ਪਾਂਧਾ ਕਹਿਨੇ ਲਗਾ ਰਾਮ ਰਾਮ ਛੱਡ ਦੇਹ ਹੋਰ ਪੜ੍ਹਨ ਸਾਥ ਪਿਆਰ ਕਰ। ਪ੍ਰਹਿਲਾਦ ਜੀ ਕਹਿਨੇ ਲਗੇ ਹੇ ਬਾਬਾ! ਮੈਂ ਨਹੀਂ ਰਾਮ ਨਾਮ ਕੋ ਛਡਦਾ ਮੇਰਾ ਕੰਮ ਹੋਰ ਪੜ੍ਹਨ ਸੇ ਨਹੀਂ ਹੈ॥ ਰਃ॥ ਸੰਡ ਤੇ ਅਮਰਕ ਦੋ ਸ਼ੁਕ੍ਰ ਜੀ ਕੇ ਪੁਤ੍ਰ ਪ੍ਰੋਹਤ ਦੈਂਤਾਂ ਕੇ ਥੇ ਉਨ੍ਹਾਂ ਨੇ ਰਾਜਾ ਹਰਨਾਖਸ ਪਾਸ ਜਾ ਕਹਿਆ ਕਿ ਜੀ ਹਜ਼ੂਰ ਕੇ ਟਿਕਾ ਸਾਹਿਬ ਹਮਾਰੀ ਬਤਾਈ ਹੂਈ ਵਿਦਿਆ ਨਹੀਂ ਪੜ੍ਹਤੇ, ਮਾਰਨ ਕਾ ਹਜ਼ੂਰ ਨੇ ਹੁਕਮ ਨਹੀਂ ਦੀਆ। ਹੁਣ ਜੋ ਹੁਕਮ ਹੋਵੇ ਸੋ ਅਸੀ ਕਰੀਏ ਸੋ ਰਾਜਾ ਨੇ ਹੁਕਮ ਦੀਆ ਪ੍ਰਹਿਲਾਦ ਕੋ ਬੋਲਾਵਹਿ (ਬੇਗ) ਸ਼ੀਘਰ ਆਦਮੀ ਧਾਂਵਦੇ ਭਏ ਪ੍ਰਹਿਲਾਦ ਕੇ ਬੋਲਾਵਨ ਕੋ ਰਸਤੇ ਮੇਂ ਪ੍ਰਹਲਾਦ ਕੋ ਕਹਿਨੇ ਲਗੇ ਰਾਜਾ ਬੜੀ ਸਜਾ ਦੇਵੇਗਾ ਤੈਨੂੰ, ਤਾਂਤੇ ਤੂੰ ਰਾਮ ਨਾਮ ਕਹਿਨ ਕੀ ਖੋ ਛਡ ਦੇਹ। ਮੇਰਾ ਕਹਿਨਾ ਮੰਨਕੇ ਰਾਮ ਰਾਮ ਛਡ ਦੇਵੇਂ ਤਾਂ ਮੈਂ ਕਹਾਂ ਜੀ ਹੋਰ ਲੜਕੇ ਨੇ ਰਾਮ ਕਹਿਆ ਸੀ ਟਿੱਕਾ ਸਾਹਿਬ ਬਹੁਤ ਅਛੇ ਹੈਂ ਜੋ ਪੜ੍ਹਾਈਏ ਸੋ ਪੜ੍ਹਤੇ ਹੈਂ ਹਜ਼ੂਰ ਛਡ ਦੇਵੇ ਝਟ ਹੀ ਛਡਾ ਦੇਵੇਂਗੇ॥ ੨॥

ਪ੍ਰਹਲਾਦ ਜੀ ਕਹਨੇ ਲਗੇ ਮੋਕਉ ਮੈਨੂੰ ਕਿਸ ਵਸਤੇ ਸਤਾਨਾ ਹੈਂ ਕਲਪਾਵਨਾ ਹੈਂ ਦੁਖੀ ਕਰਦਾ ਹੈਂ, ਬਾਰੰ ਬਾਰ ਫੇਰ ਫੇਰ ਨਾ ਕਹੋ,ਉਹ ਮੇਰੀ ਰਖਯਾ ਕਰੇਗਾ ਜਿਸ ਨੇ ਜਲ

ਬਲ ਗਿਰ ਵਡੇ ਪਰਬਤ ਜੈਸੇ ਸਮੇਰ ਗਿਰ ਵਾ ਮੈਲਾਗਿਰ ਤੇ ਪਹਾੜ ਛੋਟੇ ਕਰੇ ਹੈਂ, ਉਸ ਕੀ ਸੱਤਾ ਸਾਰੇ ਹੈ ਹੋਰ ਭਾਵੇਂ ਕੁਛ ਕਹੋ, ਪਰ ਇਕ ਰਾਮ ਨਾਮਾਂ ਨਹੀਂ ਮੈਂ ਛਡਦਾ, ਕਿਉਂਕਿ (ਗੁਰਹਿਗਾਰ) ਗੁਨਹਗਾਰ ਪਾਪੀ ਹੋਤਾ ਹੈ, ਵਾ ਗੁਰੂ ਜੋ ਨਾਰਦ ਜੀ ਤਿਨ੍ਹਾਂ ਕੋ ਗਾਲ ਲਗਦੀ ਹੈ ਮੈਨੂੰ ਘਾਲ ਪਾਕੇ ਅਗਨੀ ਵਿਚ ਸਾੜ ਦੇਹ ਭਾਵੇਂ ਤਲਵਾਰ ਸੇ ਮਾਰ ਸੁਟ॥੩॥

ਖੜਗ ਖੰਡਾ ਕੱਢਕੇ ਪਿਉ ਪਿਤਾ ਰਿਸਜਾ ਕੋਪਜਾ ਹੈ ਦੁਸ਼ਟ ਤੈਨੂੰ ਰੱਖਨ ਵਾਲਾ ਹੁਨ ਮੈਨੂੰ ਦੱਸ ? ਪ੍ਰਹਲਾਦ ਜੀ ਕਹਨੇ ਲਗੇ ਪ੍ਰਭੁ ਸਾਰੇ ਥੰਮ ਮੈਂ ਵੀ ਹੈ, ਇਹ ਬਾਨੀ ਸਚੀ ਕਰਨ ਲੀਏ ਪ੍ਰਭ ਨੇ ਥੰਮ ਤੇ ਨਿਕਸ ਕੇ ਬਿਸਥਾਰ ਕੇ ਬਿਸ-ਥਾਰ ਸਾਥ ਅਪਨੇ ਸ਼ਰੀਰ ਕਾ ਹਰਨਾਖਸ ਕੋ ਛੇਦਿਆ ਨਖੋਂ ਕੋ ਬਿਦਾਰ ਕੇ ਆਂਦ੍ਰਾਂ ਗਲ ਮੇਂ ਕੱਢਕੇ ਪਾ ਲਈਆਂ ਅਪਨੇ ਓਹ ਜੋ ਦੇਵਤਿਆਂ ਕਾ ਦੇਵ ਹੈ ਪਰਮ ਪੁਰਸ਼ ਉਤਮ ਪੁਰਖ ਭਗਤ ਕੀ ਰਖਯਾ ਵਾਸਤੇ ਨਰਸਿੰਘ ਹੋਤੇ ਭਏ ਕਬੀਰ ਜੀ ਕਹੈਂ ਕੋਈ ਵੀ ਪਾਰ ਉਸ ਕਾ ਨਹੀਂ ਲਖ ਸਕਦਾ, ਪ੍ਰਹਲਾਦ ਜੀ ਅਨੇਕਾਂ ਵਾਰੀ ਉਧਾਰੇ ਬਚਾਏ ਕਿੰਬਾ ਪ੍ਰਹਲਾਦ ਕੇ ਸਾਥ ਅਨੇਕ ਬਾਲਕੇ ਉਧਾਰੇ ॥ ੫ ॥ ੪ ॥

ਇਸੁ ਤਨ ਮਨ ਮਧੇ ਮਦਨ ਚੋਰ । ਜਿਨਿ ਗਿਆਨ ਰਤਨੁ ਹਿਰਿ ਲੀਨ ਮੋਰ । ਮੈ ਅਨਾਥੁ ਪ੍ਰਭ ਕਹਉ ਕਾਹਿ ਕੋ ਕੋ ਨ ਬਿਗੂਤੋ ਮੈ ਕੋ ਆਹਿ ॥ ੧ ॥ ਮਾਧਉ ਦਾਰੁਨ ਦੁਖੁ

ਸਹਿਓ ਨ ਜਾਇ। ਮੇਰੋ ਚਪਲ ਬੁਧਿ ਸਿਉ ਕਹਾ ਬਸਾਇ ॥ ੧ ॥ ਰਹਾਉ ॥ ਸਨਕ ਸਨੰ-ਦਨ ਸਿਵ ਸੁਕਾਦਿ॥ ਨਾਭਿ ਕਮਲ ਜਾਨੇ ਬ੍ਰਹਮਾਦਿ। ਕਬਿ ਜਨ ਜੋਗੀ ਜਟਾ ਧਾਰਿ ॥ ਸਭ ਆਪਨ ਅਉਸਰ ਚਲੇ ਸਾਰਿ ॥ ੨ ॥ ਤੂ ਅਥਾਹੁ ਮੋਹਿ ਥਾਹ ਨਾਹਿ। ਪ੍ਰਭ ਦੀਨਾ ਨਾਥ ਦੁਖੁ ਕਹਉ ਕਾਹਿ। ਮੇਰੋ ਜਨਮ ਮਰਨ ਦੁਖ ਆਥਿ ਧੀਰ। ਸੁਖ ਸਾਗਰ ਗੁਨ ਰਉ ਕਬੀਰ ॥ ੩ ॥ ੫ ॥

ਇਸ ਤਨ ਕੇ ਵੀਚ ਜੋ ਮਨ ਹੈ ਤਿਸ ਮਨ ਮੈਂ ਮਦਨ ਚੋਰ ਹੈ ਜਿਸ ਮਦਨ ਨੇ ਗਿਆਨ ਰਤਨ ਹਿਰ ਲੀਆ ਹੈ ਮੇਰਾ, ਹੇ ਪ੍ਰਭੂ ਸੁਵਾਮੀ ਜੀ ਮੈਂ ਅਨਾਥ ਹਾਂ ਜਿਸ ਕਾ ਕੋਈ ਰੱਖਕ ਨਹੀਂ ਕਿਸਕੇ ਅਗੇ ਜਾਕੇ ਕਹਾਂ ਗ੍ਰੀਬ ਕੀ ਕੌਨ ਸੁਨਦਾ ਹੈ ਆਪ ਤੇ ਬਿਨਾਂ ਕੋਈ ਨਹੀਂ ਹੋਰ ਬਚਾਨੇ ਵਾਲਾ, (ਕੋ ਕੋ) ਕੇਹੜਾ ਕੇਹੜਾ ਨਹੀਂ ਖਰਾਬ ਹੋਇਆ ਇਸ ਕਾਮ ਕਰਕੇ ਸਿੰਗੀ ਰਿਖ ਮਾਰਾ ਗਿਆ ਸੇਰ ਭੀ ਮਾਰਾ ਹਸਤੀ ਐਡਾ ਵਡਾ ਹੋਤਾ ਹੈ ਪਰ ਕਾਮ ਕਾ ਜੀਤਾ ਹੋਇਆ ਬੱਧਾ ਜਾਤਾ ਹੈ ਐਸੇ ਖਰਾਬ ਹੋ ਗਏ ਹੈਂ ਮੈਂ ਇਨ ਕੇ ਅਗੇ ਕਿਆ ਹਾਂ ਜੀ ॥ ੧ ॥

(ਮਾਧਉ) ਹੇ ਮਾਇਆ ਕੇ ਪਤੀ ਇਹ ਦਾਰਨ ਦੁਖ

ਦੇਣੇ ਵਾਲੇ ਹੈਂ ਮੈਥੋਂ ਏਹ ਦੁਖ ਸਹਾਰਿਆ ਨਹੀ ਜਾਂਦਾ ਚਪਲ ਬੁਧਿ ਜੋ ਹੈ ਮਨ ਇਸ ਸਾਥ ਮੇਰੀ ਕਿਆ ਪੇਸ਼ ਜਾਏ ॥ ਰਹਾਉ ॥ ਸਨਤ ਸਨਾਤਨ ਸਨੰਤ ਕੁਮਾਰ ਸ਼ਿਵਜੀ ਸੁਕਦੇਵ ਸੁਆਮੀ ਨਾਭੀ ਵਿਸ਼ਨੂੰ ਜੀ ਕੀ ਨਾਭੀ ਸੇ ਜੋ ਜਨਮਿਆ ਹੈ ਬ੍ਰਹਮਾ ਆਦਿ ਸਾਰੇ ਜਗਤ ਕਾ ਸੋ ਭੀ ਜਾਨਦਾ ਹੈ ਚਾਰ ਮੁਖ ਪੁਤ੍ਰੀ ਕੇ ਲੀਏ ਬਨਾਏ ਥੇ ਕਬੀਜਨ ਬਾਲਮੀਕ ਬਿਆਸ ਕਾ ਸਿੱਖ ਥਾ ਜੈਮਨੀ ਜਿਸਨੇ ਮਹਾਂ ਭਾਰਤ ਅਪਨਾ ਰਚਿਆ ਬਡਾ ਸੁੰਦਰ ਵਿਚ ਲਿਖਾ ਕਿ ਗਿਆਨੀ ਕੋ ਮਾਇਆ ਨਹੀਂ ਛਲਦੀ ਬਿਆਸ ਜੀਨੇ ਲਿਖਾ ਥਾ ਮਾਇਆ ਬੜਿਆਂ ੨ ਕੋ ਬੇਰਸ ਹੂਈ। ਬਿਆਸ ਜੀ ਨੇ ਕਹਾ ਇਸਕੋ ਦੇਖਾਈਏ ਜੈਮੁਨਿ ਬਨ ਮੈਂ ਰਹਤੇ ਥੇ ਕੋਈ ਦਿਨ ਪਾਕੇ ਗਲ ਭੁਲੀ ਜਦ ਤਾਂ ਰਾਤ੍ਰੀ ਕੋ ਜੈ ਮੁਨਿ ਕੀ ਕੁਟੀਆ ਪਾਸ ਲੜਕੀ ਕਾ ਰੂਪ ਧਾਰਕੇ ਰੋਨੇ ਲਗੀ ਜੈ ਮੁਨ ਸੁਨਕੇ ਪਹਲੇ ਚੁਪ ਰਹੇ, ਸੰਤਾਂ ਕਾ ਰਿਦਾ ਕੋਮਲ ਹੋਤਾ ਹੈ, ਆਪ ਬਾਹਰ ਨਿਕਸ ਕੇ ਲੜਕੀ ਅੰਦਰ ਵਾੜਕੇ ਕਹਾ ਤੂੰ ਦਰਵਾਜਾ ਨਾ ਖੋਲੀਂ ਇਤਨੀ ਕਹਕੇ ਬਾਹਰ ਬੈਠ ਰਹੇ ਰਾਤ੍ਰੀ ਕੋ ਲੜਕੀ ਸੁੰਦਰ ਗਾਨੇ ਲਗੀ ਤਾਂ ਮੋਹਤ ਹੋਕੇ ਕਹਿਨੇ ਲਗੇ ਦਰਵਾਜਾ ਖੋਹਲ, ਨਾ ਖੋਲ੍ਹਾ ਜੈਮੁਨ ਨੇ ਛਤ ਪਾੜਕੇ ਕੁਟੀਆ ਕੇ ਅੰਦਰ ਵੜੇ ਤਾਂ ਅਗੋਂ ਦੇਖਨ ਤਾਂ ਬਿਆਸ ਜੀ ਬੈਠੇ ਹੈਂ ਬੇਸ਼ਰਮ ਹੂਆ ਜੋਗੀ ਜਟਾ ਕੇ ਧਾਰਨ ਵਾਲੇ ਸਨਿਆਸੀ ਸਾਰਿਆਂ ਵਿਚੋਂ ਕੋਈ ਹੀ ਬਚਿਆ ਹੈ ਆਪਨੇ ਸਮੇਂ ਕੋ ਸਮਾਲਤੇ ਭਏ ॥ ੨ ॥

ਤੇਰੀ ਕ੍ਰਿਪਾ ਬਿਨਾਂ ਕੁਛ ਨਹੀਂ ਬਨਤਾ ਤੂ ਅਥਾਹ ਹੈ

ਮੈਨੂੰ ਤੇਰਾ ਅੰਤ ਨਹੀਂ ਆਂਵਦਾ ਹੇ ਦੀਨਾ ਨਾਥ ਪ੍ਰਭੂ ਮੈਂ ਦੁਖ ਕਿਸ ਨੂੰ ਕਹਾਂ ਮੇਰਾ ਦੁਖ ਜਨਮ ਮਰਨ ਕਾ ਅਸਤ ਕਰੀਏ ਦੂਰ ਕਰੋ ਸੁਖ ਸਾਗਰ ਕੇ ਗੁਨਾ ਕੋ ਕਬੀਰ ਰਮਦਾ ਰਹੇ ॥ ੩ ॥ ੫ ॥

ਨਾਇਕੁ ਏਕੁ ਬਨਜਾਰੇ ਪਾਚ ॥ ਬਰਧ ਪਚੀਸਕ ਸੰਗੁ ਕਾਚ॥ ਨਉ ਬਹੀਆਂ ਦਸ ਗੋਨਿ ਆਹਿ ॥ ਕਸਨ ਬਹਤਰਿ ਲਾਗੀ ਤਾਹਿ॥ ੧ ॥ ਮੋਹਿ ਐਸੇ ਬਨਜ ਸਿਉ ਨਹੀ ਨ ਕਾਜੁ ।ਜਿਹ ਘਟੈ ਮੂਲੁ ਨਿਤ ਬਢੈ ਬਿਆਜੁ ॥ ੧ ਰਹਾਉ ॥ ਸਾਤ ਸੂਤ ਮਿਲਿ ਬਨਜੁ ਕੀਨ। ਕਰਮ ਭਾਵਨੀ ਸੰਗ ਲੀਨ । ਤੀਨਿ ਜਗਾਤੀ ਕਰਤ ਰਾਰਿ ॥ ਚਲੋ ਬਨਜਾਰਾ ਹਾਥ ਝਾਰਿ ॥ ੨ ॥ ਪੂੰਜੀ ਹਿਰਾਨੀ ਬਨਜੁ ਟੂਟ ।ਦਹਦਿਸ ਟਾਂਡੋ ਗਇਓ ਫੂਟਿ ॥ ਕਹਿ ਕਬੀਰ ਮਨ ਸਰਸੀ ਕਾਜ ॥ ਸਹਜ ਸਮਾਨੋ ਤ ਭਰਮ ਭਾਜ ॥ ੩ ॥ ੬ ॥

ਬਾਪਾਰ ਕਾ ਰੂਪ ਕਹਤੇ ਹੈਂ ਨਾਇਕ ਏਕ ਮਨ ਹੈ ਬਨ· ਜਾਰੇ ਪੰਜ ਹੈਂ ਗਿਆਨ ਇੰਦ੍ਰੇ ਬਰਧ ਬੈਲ ਹੈਂ ਪੰਝੀ ਪ੍ਰਕਿ· ਰਤਾਂ ਵਾ ਕਾਮਾਦਕ ਬਨਜਾਰੇ ਹੈਂ ਪੰਚ, ਜਿਤਨਾਂ ਸੰਗ ਹੈ ਕਚਿਆਂ ਕਾ ਹੈ ਨੌਂ ਗੋਲਕਾਂ (ਬਹੀਆਂ ਹੈ) ਰਮਾੜੀਆਂ ਦਸ

ਇੰਦ੍ਰੇ (ਗੂਨ) ਛਟ ਹੈ ਵਿਸ਼ਿਆਂ ਰੂਪੀ ਵਸਤੂ ਹੈ ਵਿਚ ਭਰੀ ਹੋਈ, ( ਕਸਨ )ਸੀੜਾ ਧਾਗਾ ਹੈ ਸੂਤਰੀ ਕਾ ਸੀਵਨ ਵਾਲਾ ਬਹਤ੍ਰ ਨਾੜੀਆਂ ਮਨ ਕੀਆਂ ॥ ੧ ॥

ਇਨ ਕਾ ਅਧਿਆਸ ਕਰਨਾ ਜੰਮਣਾ ਮਰਨਾ ਹੋਤਾ ਹੈ ਤਾਂਤੇ ਮੇਰਾ ਐਸੇ ਬਨਜ ਸਾਥ ਕੁਛ ਕਾਮ ਨਹੀਂ ਹੈ ਜਿਸ ਕਰਕੇ ਮੂਲ ਘਟੇ ਤੇ ਵਿਆਜ ਵਧਦਾ ਜਾਏ ਮੂਲ ਸੁਵਾਸ ਤਾਂ ਪੁੰਨ ਹੈ ਵਿਆਜ ਪਾਪ ਵਧਦੇ ਜਾਂਦੇ ਹੈਂ ॥ ਰਃ ॥ ( ਸਾਤ ਸੂਤ ) ਸਰੀਰ ਸਤ ਧਾਤੂ ਕਾ ਹੈ ਅਸਤੀ ਮਿਝ ਚਰਬੀ ਬੀਰਜ ਪਿਤਾ ਕੇ ਹੈਂ ਰਕਤ ਨਾੜੀ ਤੁਚਾ ਰੋਮ ਮਾਤਾ ਕੀਆਂ ਹੈਂ ਵਾ ਸਤ ਸੂਤ ਵੈਰਾਗ ਵਿਵੇਕ ਖਟਸੰਪਤੀ ਮੋਖ ਇਛਾ ਸ੍ਰਵਨ ਮਨਨ ਨਿਧਜਾਸਨ ਕਿੰਬਾ ਸਤ ਸੂਤ ਸਤਸੰਗ ਕੇ ਸਾਥ ਮਿਲਕੇ ਦੈਵੀ ਸੰਪਤੀ ਕਾ ਬਨਜ ਕੀਤਾ ਹੈ ਨਿਸਕਾਮ ਕਰਮੋਂ ਕੀ ਸ੍ਰਧਾ ਸਾਥ ਪੂੰਜੀ ਲਈ ਹੈ (ਤੀਨ ਜਗਾਤੀ) ਗੁਨ ਰਜੋ ਤਮੋ ਸਤੋ ਕਦੀ ਕਿਸੀ ਨੇ ਬਲ ਪਾਵਨਾਂ ਕਦੀ ਕਿਸੀ ਗੁਨ ਨੇ ਜਦ ਬਨਜਾਰਾ ਜੀਵ ਚਲਿਆ ਇਨ੍ਹਾਂ ਵਿਚੋਂ ਤਾਂ ਇਹ ਹਥ ਝਾੜਦੇ ਰੈਹ ਗਏ,ਬਨਜਾਰਾ ਜੀਵ ਹਥ ਝਾੜ ਕੇ ਸਭ ਕੋ ਛੱਡ ਕੇ ਚਲਾ ਗਿਆ ॥ ੨ ॥

ਪੂੰਜੀ ਹਿਰਾਨੀ ਕਰਮਾ ਰੂਪ ਪੂੰਜੀ ਹਿਰਾਈ ਨਿਵਿਰਤ ਭਈ ਗਿਆਨ ਅਗਨੀ ਸੇ ਸੰਚਤ ਕਰਿ ਮਾਨ ਅਭਾਵ ਭਏ ਬਨਜ ਜਿਨਾਂ ਕਥਤ ਥਾ ਟੂਟ ਗਿਆ (ਦਹ ਦਿਸ ਟਾਂਡੋ ) ਗਿਆਨੀ ਕੇ ਸਰੀਰ ਕੇ ਤਤਾਂ ਸੇ ਤਤ ਮਿਲ ਗਏ ਸੁਤਿ ਨਤਜ ਪ੍ਰਾਣਾਂ ਉਤਕ੍ਰਾਮਤੀ ਅੰਤ੍ਰੀਵ ਗਏ ਸਮਵਲੀ ਅੰਤੇ ਕਬੀਰ ਜੀ ਕਹੈਂ ਮਨ ਮੈਂ ਕਾਜ ਸਵਰ ਗਿਆ ਜੀਵ ਜੋ ਥਾ

ਬ੍ਰਹਮ ਸੇ ਮਿਲ ਗਿਆ ਸਹਜ ਗਿਆਨ ਕਰ ਜਦੋਂ ਸਰੂਪ ਮੈਂ ਸਮਾਨਾ ਤਾਂ ਭਰਮ ਭਜ ਗਿਆ ਕਿਸੀ ਵਜ੍ਹਾ ਸੇ ਭ੍ਰਮ ਨ ਰਹਾ ॥ ੩ ॥ ੬ ॥

ਬਸੰਤੁ ਹਿੰਡੋਲੁ ਘਰੁ ੨

ੴ ਸਤਿਗੁਰਪ੍ਰਸਾਦਿ ॥

ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ। ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ ॥ ੧ ॥ ਕਹੁ ਪੰਡਿਤ ਸੂਚਾ ਕਵਨੁ ਠਾਉ। ਜਹ ਬੈਸਿ ਹਉ ਭੋਜਨੁ ਖਾਉ ॥ ੧ ॥ ਰਹਾਉ ॥ ਜਿਹਬਾ ਜੂਠੀ ਬੋਲਤ ਜੂਠਾ ਕਰਨ ਨੇਤ੍ਰ ਸਭਿ ਜੂਠੇ । ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ ॥ ੨ ॥ ਅਗਨਿ ਭੀ ਜੂਠੀ ਪਾਨੀ ਜੂਠਾ ਜੂਠੀ ਬੈਸਿ ਪਕਾਇਆ। ਜੂਠੀ ਕਰਛੀ ਪਰੋਸਨ ਲਾਗਾ ਜੂਠੇ ਹੀ ਬੈਠਿ ਖਾਇਆ ॥ ੩ ॥ ਗੋਬਰ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ ॥ ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ

ਬਿਚਾਰਾ॥ ੪ ੧ ॥ ੭ ॥

ਕਿਸੀ ਰੋਜ਼ ਕਬੀਰ ਜੀ ਖਡੀ ਤੇ ਬੈਠੇ ਭੋਜਨ ਵੀ ਖਾਵੇਂ ਤੇ ਨਾਲੇ ਤਾਣੀ ਬੁਨਤੇ ਜਾਏਂ ਕੋਈ ਪੰਡਿਤ ਕਰਮ ਕਾਂਡੀ ਨੇ ਆਕੇ ਦੇਖਾ ਹੈ ਕਬੀਰ ਤੂੰ ਲੋਕਾਂ ਕਾ ਗੁਰੂ ਅਚਾਰਜ ਬਨਿਆਂ ਹੈਂ ਸੂਚੇ ਸਥਾਨ ਮੈਂ ਬੈਠਕੇ ਖਾਨਾ ਚਾਹੀਏ ਪੂਰਬ ਕੀ ਧਰਤੀ ਹੈ ਅਗੋਂ ਕਬੀਰ ਜੀ ਕਹਿਨੇ ਲਗੇ ॥

ਹੇ ਪੰਡਿਤ! ਕਹੋ ਸੂਚਾ ਕੇਹੜਾ ਸਥਾਨ ਹੈ? ਜਿਥੇ ਬੈਠ ਕੇ ਮੈਂ ਭੋਜਨ ਖਾਵਾਂ ॥ ਰਃ ॥ ਰਹਾਉ ਸੇ ਲੈਨਾ ਸਬਦ। ਦੇਖ ਵਿਚਾਰ ਕੇ ਮਾਤਾ ਵੀ ਜੂਠੀ ਥੀ ਪਿਤਾ ਵੀ ਜੂਠਾ ਥਾ ਤਮਾਮ ਜਗਤ ਕਾ ਜਦ ਸਬੰਧ ਹੋਤਾ ਹੈ ਤਬ ਜੂਠੇ ਹੋਤੇ ਹੈਂ ਸਭੇ (ਫਲ) ਬਾਲ ਬਚੇ ਜੋ ਜਨਮਤੇ ਹੈਂ ਸੋ ਭੀ ਜੂਠ ਸੇ ਭਰੇ ਰਹਤੇ ਹੈਂ ਨ੍ਹਾਵਨ ਧੋਵਨ ਤੇ ਬਿਨਾਂ ਬਾਲਪਨਾ ਹੋਤਾ ਹੈ ਆ ਸੰਸਾਰ ਮੈਂ ਜਨਮਤੇ ਹੈਂ ਵਿਸ਼ੇ ਲੰਪਟਤਾ ਰੂਪੀ ਜੂਠ ਕਰ, ਜਾਏ ਦੇਸ਼ਾਂਤ੍ਰ ਮੈਂ ਵੀ ਜੂਠ ਭੋਗਤੇ ਜਾਤੇ ਹੈਂ (ਅਭਾਗੇ) ਖੋਟਿਆਂ ਭਾਗਾਂ ਵਾਲੇ ਜੂਠ ਸੇ ਮਰ ਜਾਤੇ ਹੈਂ ॥ ੧ ॥

ਪ੍ਰਮੇਸ਼ਰ ਸੇ ਭੂਲ ਹੀ ਭਾਰੀ ਜੂਠ ਹੈ ਮਾਰਨੇ ਵਾਲੀ, ਜਿਹਬਾ ਇਸ ਕਰ ਜੂਠੀ ਹੈ ਕਿ ਰਸ ਲੈਨੇ ਸੇ ਬੋਲਨੇ ਸੇ ਜੂਠੀ ਹੈ, ਮੁਖ (ਕਰਨ) ਨਿੰਦਾ ਸੁਨਨੇ ਸੇ ਜੂਠੇ ਹੈਂ ਨੇਤ੍ਰਾਂ ਕੋ ਜੂਠ ਹੈ ਪਰਤ੍ਰਿਆ ਧਨ ਰੂਪ ਕੋ ਦੇਖਨਾ ਖੋਟੀ ਦ੍ਰਿਸ਼ਟੀ ਸੇ ਸਭੇ ਅੰਗ ਜੂਠੇ, ਪੈਰ ਖੋਟੇ ਕਰਮ ਵੱਲ ਟੁਰਨ ਸੇ ਜੂਠੇ, ਹਥ ਚੋਰੀ ਯਾਰੀ ਸੇ ਜੂਠੇ ਤੁਚਾ ਕੋ ਪਰਕਾਂਤਾ ਸਪਰਸ਼ ਜੂਠ ਹੈ ਜਿਸਨ ਇੰਦ੍ਰੀ ਕੀ ਜੂਠ ਉਤਰਦੀ ਨਹੀਂ, ਸਪਰਸ਼ ਕੀਤਾ

ਹੋਇਆ ਦੂਰ ਕਿਸਤਰਾਂ ਹੋਵੇ ਹੇ ਬ੍ਰਹਮ ਹੱਤ ਅਗਨੀ ਜਾਤੀ ਬ੍ਰਹਮ ਅਗਨੀ ਕੇ ਸੜੇ ਹੋਏ ! ॥ ੨ ॥

ਅਗਨੀ ਜੂਠੀ ਹੈ ਗੋਹੇ ਲਕੜ ਮੈਂ ਕੀੜਾ ਸੜਨੇ ਕਰ ਪਾਨੀ ਜੂਠਾ ਹੈ ਜੀਵ ਮ੍ਰਿਤ ਹੋਤੇ ਹੈਂ ਜੂਠੀ ਇਸਤ੍ਰੀ ਨੇ ਬੈਠਕੇ ਪਕਾਇਆ ਪ੍ਰਮੇਸ਼ਰ ਕੇ ਨਾਮ ਜਪੇ ਬਿਨਾਂ ਜੋ ਪਕਾਵੇ, ਕਰਛੀ ਕਿਉਂ ਜੂਠੀ ਸੀ ਕਿ ਜੀਵ ਕਈ ਕਰਛੀ ਤੇ ਬੈਠਕੇ ਜੂਠਾ ਕਰ ਜਾਂਦੇ ਹੈਂ ਜੂਠੇ ਨਾਮ ਜਪੇ ਬਿਨਾਂ ਇਸ਼ਟ ਭਜੇ ਗੁਣ ਗਾਏ ਬਿਨਾਂ ਖਾਨੇ ਵਾਲੇ ਨੇ ਬੈਠ ਕੇ ਖਾ ਲੀਆ ॥ ੩ ॥

ਗੋਬਰ ਗੋਹਾ ਜੀਵ ਮਰਨੇ ਸੇ ਜੂਠਾ ਚੌਂਕਾ ਜੂਠਾ ਹੈ ਝਾੜੂ ਮੈਂ ਕਈ ਜੀਵ ਮਰੇ ਵਾ ਪੋਚੇ ਮੈਂ ਮਰਤੇ ਧਰਮ ਸ਼ਾਸਤ੍ਰ ਮੈਂ ਲਿਖਾ ਹੈ ਪੰਜਾਂ ਪਾਪਾਂ ਲੀਏ ਪੰਚ ਜੱਗ ਕਰੇ ਤਾਂ ਪਵਿਤ੍ਰ ਹੋਤਾ ਹੈ ਪਾਪ ੫ ਝਾੜੂ ਪੋਚਾ ਚੂਲਾ ਚਕੀ ਉੱਖਲੀ ਇਨ ਪਾਂਚੋਂ ਮੈਂ ਜੀਵ ਮ੍ਰਿਤ ਹੋਕੇ ਪੜ ਹੈਂ ਪੰਚਾਇਨ ਕੇ ਪ੍ਰਾਸਚਿਤ ਲੀਏ ਪਾਂਚ ਜਗ ਹੈਂ ਹੂਤੀ ਅਗਨੀ ਮੈਂ ੧ ਪਿਤ੍ਰੋਂ ਕੇ ਨਿਮਤ ੨ ਸੰਤੋਂ ਕੋ ੩ ਦੇਵਤਾ ਨਿਮਿਤ ੪ ਈਸ਼ਰ ਨਿਮਿਤ ੫ ਗ੍ਰਸਤੀ ਕੋ ਜਰੂਰ ਕਰਨੇ ਜੋਗ ਹੈਂ। ਬਹੁੜ ਚੌਂਕਾ ਐਸੇ ਸੁਚਾ ਹੂਆ ਜਦ ਕਾਰ ਵੀ ਜੂਠੀ ਹੋਈ ਧਰਮ ਦਾਨ ਨਾਂ ਕੀਤਾ ਕਾਰਾਂ ਕਢਨੇ ਸੇ ਕਿਆ ਹੋਤਾ ਹੈ ਨਾਮ ਸੇ ਸਭ ਚੀਜਾਂ ਪਵਿਤ੍ਰ ਹੋਤੀ ਹੈਂ ਕਬੀਰ ਜੀ ਕਹੈਂ ਸੋਈ ਨਰ ਸੁਚੇ ਹੈਂ ਜਿਨਕੇ ਰਿਦੇ ਮੈਂ ਸਚੀ ਬਚਾਰ ਪੜੀ ਹੈ, ਸਰੂਪ ਕੋ ਜਾਨਨੇ ਕੀ ਵਿਚਾਰ ਦ੍ਰਿਸ਼ਟ ਸੇ ਪਵਿਤ੍ਰ ਹੋਤਾ ਹੈ ॥ ੪ ॥੭॥

---

ਰਾਮਾਨੰਦ ਜੀ ਘਰ ੧

ੴ ਸਤਿਗੁਰਪ੍ਰਸਾਦਿ ॥

ਕਤ ਜਾਈਐ ਰੇ ਘਰਿ ਲਾਗੋ ਰੰਗੁ। ਮੇਰਾ ਚਿਤੁ ਨਾ ਚਲੈ ਮਨੁ ਭਇਓ ਪੰਗੁ ॥੧॥ ਰਹਾਉ॥ ਏਕ ਦਿਵਸ ਮਨ ਭਈ ਉਮੰਗੁ। ਘਸਿ ਚੰਦਨ ਚੋਆ ਬਹੁ ਸੁਗੰਧ। ਪੂਜਨ ਚਾਲੀ ਬ੍ਰਹਮ ਠਾਇ।ਸੋ ਬ੍ਰਹਮ ਬਤਾਇਓ ਗੁਰ ਮਨ ਹੀ ਮਾਹਿ॥੧॥ ਜਹਾਂ ਜਾਈਐ ਤਹ ਜਲ ਪਖਾਨ। ਤੂ ਪੂਰਿ ਰਹਿਓ ਹੈ ਸਭ ਸਮਾਨ। ਬੇਦ ਪੁਰਾਨ ਸਭ ਦੇਖੇ ਜੋਇ। ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥੨॥ ਸਤਿਗੁਰ ਮੈ ਬਲਿਹਾਰੀ ਤੋਰ। ਜਨ ਸਕਲ ਬਿਕਲ ਭ੍ਰਮ ਕਾਟੇ ਮੋਰ। ਰਾਮਾਨੰਦੁ ਸੁਆਮੀ ਰਮਤ ਬ੍ਰਹਮ। ਗੁਰ ਕਾ ਸਬਦੁ ਕਾਟੈ ਕੋਟਿ ਕਰਮ॥੩॥੧॥

ਕਾਂਸ਼ੀ ਮੈਂ ਇਕ ਬ੍ਰਹਮ ਥਾਂ ਹੈ ਤਿਥੇ ਮੇਲਾ ਲਗਦਾ ਹੈ ਸਭ ਲੋਕ ਜਾਤੇ ਹੈਂ ਇਕ ਦਿਨ ਸ੍ਵਾਮੀ ਰਾਮਾਨੰਦ ਜੀ ਕੋ

ਕਹਨੇ ਲਗੇ ਭਗਤ ਲੋਕ ਆਪ ਭੀ ਗੁਸਾਈਂ ਜੀ ਚਲੀਏ, ਤਿਨ ਕੋ ਰਾਮਾਨੰਦਜੀ ਕਹਿਨੇ ਲਗੇ ਹੇ ਭਾਈ ਕਤ ਜਾਈਏ ਕਿਥੇ ਜਾਈਐ ਘਰ ਮੇਂ ਹੀ ਰੰਗ ਲਗ ਰਹਾ ਹੈ ਆਤਮਾ ਕਾ,ਮੇਰਾ ਚਿਤ ਨਹੀਂ ਚਲਦਾ ਪਿੰਗਲਾ ਮਨ ਹੋ ਰਹਿਆ ਹੈ॥ ਰਹ॥ ਭਗਤ ਕਹਨੇ ਲਗੇ ਮਹਾਰਾਜ ਆਪ ਪਰ ਕੇ ਸਾਲ ਜੋ ਗਏ ਥੇ,ਮਹਾਰਾਜ ਕਹੈਂ ਏਕ ਦਿਨ ਮਨ ਮੈਂ ਭਾਈ (ਉਮੰਗ) ਉਤਸ਼ਾਹ ਤਾਂ ਦਰਸ਼ਨ ਦੇਖਨ ਕੀ ਏਕ ਵਾਰ ਤੀਰਥ ਦੇਖਨੇ ਚਾਹੀਐ ਸਾਧ ਕੋ ਫੇਰ, ਨਾ ਭਟਕੇ ਏਕ ਵਾਰ ਸਾਡੇ ਮਨ ਮੈਂ ਖੁਸ਼ੀ ਹੂਈ ਘਸ ਚੋਆ ਚੰਦਨ ਬਹੁ ਸੁਗੰਧ ਪੂਜਨ ਵਾਸਤੇ ਚਾਲੀ ਬੁਧੀ ਕੀ ਬ੍ਰਿਤੀ ਪ੍ਰੇਮ ਸੇ ਚਲਤੀ ਭਈ ਬ੍ਰਹਮ ਸਥਾਨ ਕੋ ਬ੍ਰਹਮ ਕਾ ਥਾਂ ਸੀ ਖਾਲੀ ਜੋ ਬ੍ਰਹਮ ਹੈ ਸੋ ਗੁਰਾਂ ਨੇ ਮਨ ਵਿਚ ਹੀ ਬਤਾ ਦੀਆ॥ ੧॥

ਹੁਣ ਇਹ ਮ੍ਰਿਤ ਭਈ ਹੈ ਜਿਥੇ ਜਾਈਐ ਉਥੇ ਇਹ ਦੋ ਚੀਜਾਂ ਹੈਂ ਜਲ ਹੈ ਵਾ ਪਖਾਨ ਪਥਰ ਹੈ, ਹੇ ਪ੍ਰਮੇਸ਼ਰ ਤੂੰ ਸਾਰੇ ਹੀ ਪੂਰਨ ਹੋ ਰਹਿਆ ਹੈਂ ਇਕੋ ਜਿਹਾ। ਬੇਦ ਵੀ ਦੇਖੇ ਅਰ ਪੁਰਾਣ ਵੀ ਜੋਇ ਹੂਵੇ ਹੈਂ ਊਹਾਂ ਤਾਂ ਜਾਈਐ ਜੇ ਇਥੇ ਨਾ ਹੋਵੇ ਪੂਰਨ ਜੇ ਹੂਆ ਤਾਂ ਸਾਰੇ ਹੀ ਹੈ॥ ੨॥

ਹੇ ਸਤਗੁਰੋ! ਤੁਸੀ ਮੇਰੇ ਤੇ ਬਡਾ ਪਰਉਪਕਾਰ ਕੀਤਾ ਹੈ ਤਾਂਤੇ ਮੈਂ ਬਲਵਾਰ ਜਾਵਾਂ ਆਪ ਤੋਂ ਜਿਨ੍ਹਾਂ ਨੇ ਸਾਰੇ ਹੀ ਬਿਆਕੁਲ ਕਰਨੇ ਵਾਲੇ ਭ੍ਰਮ ਕੱਟ ਦੀਏ। ਸੰਕਾ-ਭ੍ਰਮ ਭੀ ਅਨੇਕ ਹੈਂ। ਉਕ੍ਰ-ਪੰਚ ਤਰਾਂ ਕਾ ਹੈ, ਭੇਦ ਕਰਤਤ ਸੰਗ ਬਿਕਾਰ ਬ੍ਰਹਮ ਤੇ ਜੁਦੇ ਹਾਂ ਇਹ ਪੰਚ ਹੈ, ਅਗੇ ਅਰਥ ਕਰਾਂਗੇ ਇਸਕਾ।"ਭੇਦ ਭ੍ਰਮ ਕਰਤਤ ਭ੍ਰਮੁ ਪੁਨ ਸੰਗ ਭ੍ਰਮ

ਵਿਕਾਰ। ਬ੍ਰਹਮ ਇਕ੍ਹ ਜਗ ਸਤ ਭੂਮ ਪਾਂਚੋ ਭੂਮ ਸੰਸਾਰ। ਰਾਮਾਨੰਦ ਜੀ ਸ੍ਵਾਮੀ ਬ੍ਰਹਮ ਕੋ ਰਮ ਰਹੇ ਹੈਂ ਗੁਰਾਂ ਕਾ ਅਭੇਦ ਉਪਦੇਸ਼ ਕੋਟ ਜਨਮਾ ਕੋ ਕੱਟਨ ਵਾਲਾ ਹੈ ਨਿਸਚੇ ਸੇ ਸੰਚਿਤਾ ਕੋ ॥ ੩ ॥

ਜੈਸੇ ਸ੍ਰੀ ਕਲਗੀਧਰ ਜੀ ਨੇ ਦੁਨੀਚੰਦ ਮਸੰਦ ਕੋ ਕਹਾ ਪਹਾੜੀਆਂ ਕੇ ਹਾਥੀ ਸਾਥ ਦੁਨੀਚੰਦ ਲੜੇਗਾ ਦੁਨੀ ਚੰਦ ਇਤਨੀ ਬਾਤ ਸੁਨ ਕੇ ਰਾਤ੍ਰੀ ਕੋ ਮੌਤ ਕਾ ਡਰਾ ਨੱਠਾ ਦਰਵਾਜੇ ਬੰਦ ਥੇ ਕੰਧ ਤੋਂ ਡਿਗਕੇ ਲੱਤ ਟੁਟੀ ਘਰ ਆਕੇ ਸਰਪ ਨੇ ਡਸਿਆ ਮਰ ਗਿਆ ਸਾਲੋਂ ਕੋ ਕਲੰਕੀ ਕੀਤਾ। ਵਾ ਸਾਹਬ ਕੋ ਸੰਕਟ ਹੋਵੇ ਤੇ ਸੇਵਕ ਨੱਠ ਜਾਇ। ਦਸਮ ਗੁਰੂ ਕੋ ਬੇਦਾਵਾ ਲਿਖਾ ਸਿਖਾਂ ਨੇ। ਚਿਰੰਕਾਲ ਨਹੀਂ ਜੀਵਂਦਾ ਮਰ ਜਾਏਗਾ ਦੋਨੋਂ ਕੋ ਨਾਨਕ ਦਾਦਕ ਵਾ ਲੋਕ ਪ੍ਰਲੋਕ ॥ ੧ ॥ ਹੇ ਪ੍ਰਮੇਸ਼ਰ ਮੈਂ ਤੇਰੀ ਭਗਤੀ ਕੋ ਨਾਂ ਛਡਾਂ ਭਾਵੇਂ ਲੋਕ ਹੱਸਨ ਵੀ ਤੇਰੇ ਚਰਨ ਕਮਲ ਮੇਰੇ ਰਿਦੇ ਮੇਂ ਬਸਦੇ ਹੈਂ ॥ ਰਹਾਉ ॥ ਜਿਸ ਤਰਾਂ ਅਪਨੇ ਧਨ ਵਾਸਤੇ ਪ੍ਰਾਣੀ ਮਰਨ ਬਨਾਤਾ ਹੈ (ਮਾਂਡਿ) ਬਨਾਏ ਮੰਜਾ ਦਰਵਾਜੇ ਵਿਚ ਡਾਹੇ ਮਨੂੰ ਮਾਰ ਕੇ ਧਨ ਕੋ ਕੋਈ ਲੁਟੇ। ਇਸੀਤਰਾਂ ਸੇ ਸੰਤ ਜਨ ਰਾਮਨਾਮ ਨਹੀਂ ਛਡਦੇ ਪ੍ਰੇਮ ਸੇ ਜਪਦੇ ਹੈਂ ॥ ੨ ॥

ਗੁਰਾਂ ਕੀ ਸੇਵਾ ਨਾ ਕੀਤੀ ਤੇ ਗੰਗਾ ਮੈਂ ਨ੍ਹਾਵੇ ਭਾਵੇਂ ਗਯਾ ਜਾਏ ਭਾਵੇਂ ਗੁਦਾਵਰੀ ਜਾਏ ਜਿਤਨੇ ਏਹ ਸੰਸਾਰ ਕੇ ਦਿਖਾਲੇ ਕੇ ਕੰਮ ਹੈਂ ਗੁਰ ਸੇਵਾ ਸੇ ਨਾਰਾਇਣ ਪ੍ਰਸੰਨ ਹੂਏ ਤਾਂ ਸੇਵਕ ਸਫਲ ਹੋਤਾ ਹੈ ਨਾਮਦੇਵ ਜੀ ਉਚਾਰਤੇ ਹੈਂ ਇਸ ਉਤਮ ਪ੍ਰਸੰਗ ਕੋ ॥ ੩ ॥ ੧ ॥

ਬਸੰਤੁ ਬਾਣੀ ਨਾਮਦੇਉ ਜੀ ਕੀ

ੴ ਸਤਿਗੁਰਪ੍ਰਸਾਦਿ ॥

ਸਾਹਿਬੁ ਸੰਕਟ ਵੈ ਸੇਵਕੁ ਭਜੈ। ਚਿਰੰਕਾਲ ਨ ਜੀਵੈ ਦੋਊ ਕੁਲ ਲਜੈ ॥੧॥ ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ। ਚਰਨ ਕਮਲ ਮੇਰੇ ਹੀਅਰੇ ਬਸੈ ॥ ੧ ॥ ਰਹਾਉ ॥ ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ । ਤੈਸੇ ਸੰਤ ਜਨਾਂ ਰਾਮ ਨਾਮੁ ਨ ਛਾਡੈ ॥ ੨ ॥ ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ ਨਾਰਾਇਣੁ ਸੁ ਪ੍ਰਸੰਨ ਹੋਇ ਤ ਸੇਵਕੁ ਨਾਮਾ॥੩॥੧॥

ਸ੍ਵਾਮੀ ਨਾਮ ਦੇਵ ਜੀ ਉਚਾਰਨ ਕਰਤੇ ਹੈਂ ਗੁਰ ਸਿਖ ਕੀ ਰੀਤੀ ਮਰਜਾਦਾ ਸੇ ਜੋ ਐਸੇ ਚਲੇ ਗੁਰਾਂ ਕੀ ਆਗਿਆ ਅਨੁਸਾਰ ਹੀ ਸ੍ਰੇਸ਼ਟ ਹੈ ਜੇ ਐਸੇ ਕਰੇ ਅਗੇ ਕਹਤੇ ਹੈਂ ਤਾਂ ਨਿਸਫਲ ਹੈ ਸਾਹਿਬ ਜੋ ਗੁਰੂ ਹੈ ਸੋ ਇਸ ਸਿਖ ਕੀ ਪ੍ਰੀਖਯਾ ਵਾਸਤੇ ਕੁਛ ਸੰਕਟ ਕੀ ਬਾਤ ਕਹੈਂ ।

ਲੋਭ ਲਹਰਿ ਅਤਿ ਨੀਝਰ ਬਾਜੈ। ਕਾਇਆ ਡੂਬੈ ਕੇਸਵਾ ॥ ੧ ॥ ਸੰਸਾਰੁ ਸਮੁੰਦੇ ਤਾਰਿ

ਗੋਬਿੰਦੇ । ਤਾਰਿ ਲੈ ਬਾਪ ਬੀਠਲਾ ॥ ੧ ॥ ਰਹਾਉ॥ਅਨਿਲ ਬੇੜਾ ਹਉ ਖੇਵਿ ਨ ਸਾਕਉ। ਤੇਰਾ ਪਾਰੁ ਨ ਪਾਇਆ ਬੀਠੁਲਾ ॥ ੨ ॥ਹੋਹੁ ਦਇਆਲੁ ਸਤਿਗੁਰ ਮੇਲਿ ਤੂ । ਮੋਕਉ ਪਾਰਿ ਉਤਾਰੇ ਕੇਸਵਾ ॥ ੩ ॥ ਨਾਮਾ ਕਹੈ ਹਉ ਤਰਿ ਭੀ ਨ ਜਾਨਉ । ਮੋਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ ॥ ੪ ॥ ੧ ॥ ੨ ॥

ਪ੍ਰਮੇਸ਼ਰ ਅਗੇ ਬੇਨਤੀ ਕਰਤੇ ਹੈਂ ਹੇ ਭਗਵੰਤ ਲੋਭ ਕੀ ਲਹਰ ਛਲ ਅਤਸੇ ਕਰਕੇ (ਨੀਝਰ) ਇਕ ਰਸ ਬਜ ਰਹੀ ਹੈ ਪ੍ਰਗਟ ਹੋ ਰਹੀ ਹੈ (ਕਾਇਆਂ) ਬੁਧੀ ਡੂਬ ਰਹੀ ਹੈ। ਹੇ ਕੇਸਵਾ ਪ੍ਰਮੇਸ਼ਰ ਕੇ ਜਲ ਮੈਂ ਸੈਨ ਕਰਨ ਵਾਲੇ ਕੋ ਕਹੈਂ ਸੰਸਾਰ ਰੂਪੀ ਸਮੁੰਦਰ ਤੇ ਤਾਰ ਲੈ ਹੇ ਗੋਬਿੰਦੇ ਹੇ ਬਾਪ ਬੀਠਲਾ ਤਾਰ ਲੈ ਤਾਰਨੇ ਵਾਲੇ ॥ ਰਃ ॥ (ਅਨਿਲ) ਵਾਸਨਾ ਰੂਪੀ ਪਉਣ ਸਾਹਮਣੇ ਚੱਲ ਰਹੀ ਹੈ ਦੇਹ ਬੇੜਾ ਤੇਰੀ ਤਰਫ ਟੋਰ ਨਹੀਂ ਸਕਦਾ (ਖੇਵ) ਵੋਰਨੇ ਕਾ ਨਾਮ ਹੈ ਹੇ ਬੀਠਲਾ ਤੇਰਾ ਪਾਰਾਵਾਰ ਪਾਇਆ ਨਹੀਂ ਜਾਂਦਾ ਤੂੰ ਬੇਅੰਤ ਹੈਂ ਮਹਾਰਾਜ ॥ ੨ ॥

ਦਿਆਲ ਹੋ ਕੇ ਸਤਗੁਰਾਂ ਨਾਲ ਮੇਲ ਮੈਨੂੰ ਜੇਹੜੇ ਗੁਰੂ ਮੈਨੂੰ ਪਾਰ ਉਤਾਰ ਦੇਵੇਂ ਹੇ ਕੇਸ਼ਵ ਜੀ ॥ ੩ ॥

ਨਾਮ ਦੇਵ ਜੀ ਕਹਿਨੇ ਲਗੇ ਮੈਂ ਮਹਾਰਾਜ ਜੀ! ਤਰਨਾਂ ਨਹੀਂ ਜਾਨਦਾ ਮੈਨੂੰ ਅਪਨੀ ਬਾਂਹ ਦੇਹ ਭੁਜਾ ਕਿਆ ਬੁਧੀ

ਭੁਜਾ ਕਿਥਾ ਹੇ ਬਾਂਹ ਦੇਨੇ ਵਾਲੇ ਮੈਨੂੰ ਬਾਂਹ ਦੇਹ ਭਗਤੀ ਤੇ ਬੁਧੀ ਦੋ ਭੁਜਾਂ ਹੈਂ ਮੈਨੂੰ ਦੇਈਏ ਜੀ ਹੇ ਬੀਠਲਾ ਕ੍ਰਿਪਾ ਕਰ ॥ ੪ ॥ ੧ ॥ ੨ ॥

**ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ। ਪੀਛੈ ਤਿਨਕਾ ਲੈ ਕਰਿ ਹਾਂਕਤੀ ॥ ੧ ॥ ਜੈਸੇ ਪਨਕਤ ਥ੍ਰੂਟਿਟ ਹਾਂਕਤੀ । ਸਰਿ ਧੋਵਨ ਚਾਲੀ ਲਾਡੁਲੀ ॥ ੧ ॥ ਰਹਾਉ ॥ ਧੋਬੀ ਧੋਵੈ ਬਿਰਹ ਬਿਰਾਤਾ। ਹਰਿ ਚਰਨ ਮੇਰਾ ਮਨੁ ਰਾਤਾ ॥ ੨ ॥ ਭਣਤਿ ਨਾਮਦੇਉ ਰਮਿ ਰਹਿਆ ਅਪਨੇ ਭਗਤਿ ਪਰ ਕਰਿ ਦਇਆ॥੩॥੩॥**

ਪ੍ਰਥਮੇਂ ਬਸਤ੍ਰ ਧੋਵਨ ਕਾ ਪ੍ਰਸੰਗ ਕਹਤੇ ਹੈਂ ਸਹਿਜੇ ਹੀ (ਅਵਲਿ) ਪਹਲੇ ਅੰਮ੍ਰਿਤ ਵੇਲੇ ਉੱਠਕੇ ਨਾਮਦੇਵ ਜੀ ਚਲੇ ਜਾਂਦੇ ਸੇ ਸਨਾਨ ਕਰ ਪਾਠ ਭਜਨ ਕਰਨ, ਦਿਨ ਚੜ੍ਹਨ ਵੇਲੇ ਲਾਡਲੀ ਨਾਮ ਕਰਕੇ ਨਾਮੇ ਕੀ ਇਸਤ੍ਰੀ ਗਡੀ ਸੇ ਬੈਲਾਂ ਕੋ ਜੋੜਕੇ ਲੈ ਜਾਤੀ ਥੀ ਸੋ ਪ੍ਰਸੰਗ ਕਹਤੇ ਹੈਂ।ਧੂੜ ਮਣੀ ਮੈਲੇ ਬਸਤ੍ਰਾਂ ਕੀ ਗੱਡੀ ਭਰਕੇ ਲੈ ਚਲਤੀ ਥੀ ਪਿਛੇ ਬੈਠਕੇ ਤਿਨਕਾ ਛਮਕ ਲੈਕੇ ਹੱਕਦੀ ਸੀ ॥ ੧ ॥

ਦ੍ਰਿਸ਼ਟਾਂਤ ਜੈਸੇ ਪਨਕਤ ਗੋਬਰ ਕੀ ਗੋਲੀ ਕੋ ਧ੍ਰੂਹਦੀ ਹੈ ਟਿਟਨ ਭੂੰਡ ਹੋਤਾ ਹੈ ਗੋਹੇ ਕੀ ਗੋਲੀ ਬਨਾਕੇ ਧ੍ਰੂਹਦਾ ਹੈ ਪੈਰਾਂ ਨਾਲ ਐਸੇ ਹੀ ਹੱਕਦੀ ਹੈ ਲਾਡਲੀ ਸਰ ਤੈਲਾਵ ਯਾ ਨਦੀ ਤੇ ਧੋਣ ਚੱਲੀ ਹੈ ॥ ਰਃ ॥ ਧੋਬੀ ਨਾਮਾ ਧੋਂਦਾ ਹੈ

ਬਿਰਹ ਪ੍ਰੇਮ ਮੈਂ ਰੱਤਾ ਹੈ ਲਾਡਲੀ ਕਹਿੰਦੀ ਹੈ ਬਸਤ੍ਰਾਂ ਕੋ ਬਨਾ ਕੇ ਧੋ ਲੇ ਫਟ ਜਾਨਗੇ ਤਾਂ ਲੋਕ ਹਰਜਾ ਲੈਨਗੇ ਹਰੀ ਕੇ ਚਰਨਾਂ ਮੈਂ ਮੇਰਾ ਮਨ ਰੱਤਾ ਹੈ ਨਾਮਦੇਵ ਜੀ ਕਹਿੰਦੇ ਹੈਂ ॥ ੨ ॥

ਹਰੀ ਜੇ ਪੁਛਨ ਕਹਾਂ ਹੈ ਭਣਤ ? ਕਹਿੰਦੇਹੈਂ ਨਾਮ ਦੇਵ ਜੀ ਰਵ ਰਹਿਆ ਹੈ ਹੇ ਪਰਮੇਸ਼ਰ ਅਪਨੇ ਭਗਤਾਂ ਉਤੇ ਕਰੋ ਦਇਆ ॥ ੩ ॥ ੩ ॥

ਇਕ ਅਰਥ ਐਸੇ ਹੈ । ਦੂਜਾ ਇਸ ਤਰਾਂ ਹੈ:-ਅਵਲ ਪਹਿਲੇ ਸਹਜੇ ਹੀ ਧੂੜ ਰੂਪੀ ਗੱਡੀ ਦੇਹ ਰਲ ਰਹੀ ਹੈ ਬਿਵਹਾਰੋਂ ਮੈਂ ਪੀਛੇ ਇਸ ਕੇ ਪ੍ਰਾਲਬਧ ਹੁਕਮ ਪ੍ਰਮੇਸ਼ਰ ਕਾ ਤਿਨਕਾ ਲੈ ਕਰ ਹਕ ਰਹੀ ਹੈ ॥ ੧ ॥

ਦ੍ਰਿਸ਼ਟਾਂਤ ਪੂਰਬ ਕਾ ਹੀ ਰਹਾ।ਜਿਸਤਰਾਂ ਪਨਥਤ ਗੋਬਰ ਕੀ ਗੋਲੀ ਕੋ ਧੂਹਦੀ ਹੈ ਟਿਟਨ ਭੂੰਡੀ ਤੈਸੇ ਹੱਕਦੀ ਹੈ ਸਰ ਸਤਸੰਗ ਰੂਪੀ ਤਿਸ ਮੈਂ ਮਨ ਕੋ ਧੋਨ ਲੈ ਚਲੀਹੈ ਬੁਧੀ ਯਾ ਪ੍ਰਾਲਬਧ ਧੋਬੀ ਜੀਵ ਨਾਮ ਜਲ ਸੇ ਧੋਤਾ ਹੈ ਪ੍ਰੇਮ ਮੈਂ ਰੱਤਾ ਹੂਆ ਹਰੀਕੇ ਚਰਨੋਂ ਮੈਂ ਮੇਰਾ ਮਨ ਰਤਾ ਹੈ ॥ ੨ ॥

ਭਨਤ ਕਹਤੇ ਹੈਂ ਨਾਮ ਦੇਵ ਜੀ ਰਵ ਰਹਿਆਹੈ ਅਪਨੇ ਭਗਤਾਂ ਪਰ ਦਯਾ ਕਰ ਮਹਾਰਾਜ ॥ ੩ ॥ ੩ ॥

ਬਸੰਤੁ ਬਾਣੀ ਰਵਿਦਾਸ ਜੀ ਕੀ

ੴ ਸਤਿਗੁਰਪ੍ਰਸਾਦਿ ॥

**ਤੁਝਹਿ ਸੁਝੰਤਾ ਕਛੂ ਨਾਹਿ । ਪਹਿਰਾਵਾ**

ਦੇਖੈ ਊਰਿ ਜਾਹਿ । ਗਰਬਵਤੀ ਕਾ ਨਾਹੀ
ਠਾਉ । ਤੇਰੀ ਗਰਦਨਿ ਊਪਰਿ ਲਵੈ ਕਾਉ
॥ ੧ ॥ ਤੂ ਕਾਇ ਗਰਬਹਿ ਬਾਵਲੀ । ਜੈਸੇ
ਭਾਦਉ ਖੂੰਬ ਰਾਜੁ ਤੂ ਤਿਸਤੇ ਖਰੀ ਉਤਾਵਲੀ
॥ ੧ ॥ ਰਹਾਉ ॥ ਜੈਸੇ ਕੁਰੰਕ ਨਹੀ ਪਾਇਓ
ਭੇਦੁ । ਤਨਿ ਸੁਗੰਧ ਢੂੰਢੈ ਪ੍ਰਦੇਸੁ । ਅਪਤਨ
ਕਾ ਜੋ ਕਰੇ ਬੀਚਾਰੁ । ਤਿਸੁ ਨਹੀ ਜਮ ਕੰਕਰੁ
ਕਰੇ ਖੁਆਰੁ ॥ ੨ ॥ ਪੁਤ੍ਰ ਕਲਤ੍ਰ ਕਾ ਕਰਹਿ
ਅਹੰਕਾਰ । ਠਾਕੁਰ ਲੇਖਾ ਮੰਗਨਹਾਰੁ ॥
ਫੇੜੇ ਕਾ ਦੁਖੁ ਸਹੈ ਜੀਉ । ਪਾਛੇ ਕਿਸੈ
ਪੁਕਾਰਹਿ ਪੀਉ ਪੀਉ ॥ ਸਾਧੂ ਕੀ ਜਉ
ਲੇਹਿ ਓਟ ॥ ਤੇਰੇ ਮਿਟਹਿ ਪਾਪ ਸਭ ਕੋਟਿ
ਕੋਟਿ ॥ ਕਹਿ ਰਵਿਦਾਸੁ ਜੋ ਜਪੈ ਨਾਮੁ । ਤਿਸੁ
ਜਾਤਿ ਨ ਜਨਮੁ ਨ ਜੋਨਿ ਕਾਮੁ ॥ ੪ ॥ ੧ ॥

ਪ੍ਰਮਾਦੀ ਪੁਰਸ਼ ਕੋ ਰਵਿਦਾਸ ਜੀ ਕਹੈਂ ਹੇ ਜੀਵ ਤੈਨੂੰ ਸੁੱਝਦਾ ਕੁਛ ਨਹੀਂ ਪਹਰਾਵਾ ਬਸਤ੍ਰ ਭੂਖਨ ਇਨਕੋ ਦੇਖ ਕੇ ਊਭ ਹੰਕਾਰੀ ਹੋ ਜਾਤਾ ਹੈ ਜੈਸੇ ਪ੍ਰਸੂਤ ਹੋਨ ਵਾਲੀ ਇਸਤ੍ਰੀ ਕਾ ਕੋਈ ਥਾਂ ਨਹੀਂ ਐਸੇ ਹੀ ਹੰਕਾਰੀ ਕਾ ਕੋਈ

ਥਾਂ ਨਹੀਂ ਗਰਦਨ ਤੇ ਕਿਆ ਸਿਰ ਪਰ ਕਾਲ ਬੋਲਦਾ ਹੈ ॥ ੧ ॥

ਹੇ ਬਾਵਲੀ ਜਗਯਾਸੂ ਰੂਪ ਇਸਤ੍ਰੀ ਤੂੰ ਕਿਸ ਵਾਸਤੇ ਗਰਬ ਕਰਦੀ ਹੈਂ ਖਿਨ ਭੰਗਰ ਹੈਂ ਜੈਸੇ ਭਾਦ੍ਰੋਂ ਕੇ ਦਿਨੋਂ ਮੈਂ ਖੁੰਬ ਕਾ ਰਾਜ ਹੋਤਾ ਹੈ ਪ੍ਰਕਾਸ਼ ਸੁੰਦਰ ਹੋਤਾ ਹੈ ਤਿਸਕਾ, ਪਰ ਥੋੜੀ ਦਿਨ ਰਹਤਾ ਹੈ ਉਸਕੀ ਮੁਨਿਆਦਿ ਹੈ ਤੂੰ ਤਿਸ ਤੇ ਵੀ ਖਰੀ ਰੰਗੀ ਉਤਾਵਲੀ ਹੈਂ ਤੇਰੀ ਇਤਨੀ ਵੀ ਮੁਨਿਆਦ ਨਹੀਂ ਤੂੰ ਪਰਮੇਸ਼ਰ ਕੋ ਜਾਣ ਭੁਲਕੇ ਦੁਖੀ ਹੋ ਰਹਿਆ ਹੈਂ। ਜੈਸੇ ਕੁਰੰਕ ਮ੍ਰਿਗ ਨੇ ਭੇਦ ਨਹੀਂ ਪਾਇਆ ਤਨ ਮੈਂ ਤਿਸਕੇ ਸੁਗੰਧੀ ਹੋਤੀ ਹੈ ਢੂੰਡਦਾਂ ਫਿਰਦਾ ਹੈ ਪਰਦੇਸ ਮੈਂ ਐਸੇ ਹੀ ਜੀਵਕੋ ਪਰਮੇਸ਼ਰ ਕੀ ਗਜਾਤ ਨਹੀਂ। (ਅਪਤਨ) ਆਪਣੇ ਤਨ ਕਾ ਵਿਚਾਰ ਕਰੇ ਵਾ ਅਪਵਿਤ੍ਰ ਜੋ ਤਨ ਹੈ ਤਿਸਕਾ ਜੋ ਵਿਚਾਰ ਕਰੇ ਇਸ ਕਾ ਮੈਂ ਅਭ੍ਯਾਸ ਕਿਉਂ ਕਰਾਂ ਅਪਵਿਤ੍ਰ ਚੀਜ ਦਾ ਤਿਸ ਕੋ ਜਮ ਖਰਾਬ ਨਾਂ ਕਰਨਗੇ॥੨॥

ਪੁਤ੍ਰ ਇਸਤ੍ਰੀ ਕਾ ਜੋ ਹੰਕਾਰ ਕਰੇ ਤਿਸ ਪਾਸੋਂ ਠਾਕਰ ਲੇਖਾ ਮੰਗੇਗਾ ਜਮ ਕਰੇਂਗੇ (ਫੇੜੇ) ਕਰੇ ਹੋਏ ਕਰਮਾਂ ਕਾ ਦੁਖ ਸਹਾਰ ਹੇ ਜੀਵ ਪਿਛੇ ਮੁੜਕੇ ਕਿਸ ਕੋ ਪਿਉ ਪਿਉ ਕਰਕੇ ਸਦੇਂਗਾ ਕੋਈ ਨਾ ਨੇੜੇ ਆਵੇਗਾ ॥ ੩ ॥

ਹੁਣ ਸਾਧੂਆਂ ਕੀ ਜੇ ਓਟ ਲਏਂ ਤਾਂ ਤੇਰੇ ਕੋਟਾਨ ਕੋਟ ਜਨਮਾਂ ਕੇ ਪਾਪ ਮਿਟ ਜਾਣਗੇ ਰਵਿਦਾਸ ਜੀ ਕਹੈਂ ਜੋ ਨਾਮ ਜਪੇ ਤਿਸਕਾ ਨਾਂ ਜਨਮ ਹੋਤਾ ਹੈ ਨਾਂ ਜਾਤੀ ਮਾਨ ਰਹਤਾ ਹੈ ਨਾ ਜੋਨੀ ਮੈਂ ਪੜਤਾ ਹੈ ॥ ੪ ॥ ੧ ॥

ਬਸੰਤ ਕਬੀਰ ਜੀਉ

੧ ਓ ਸਤਿਗੁਰਪ੍ਰਸਾਦਿ ॥

ਸੁਰਹ ਕੀ ਐਸੀ ਤੇਰੀ ਚਾਲ । ਤੇਰੀ ਪੂੰਛਟ ਊਪਰਿ ਝਮਕ ਬਾਲ ॥ ੧ ॥ ਇਸ ਘਰ ਮਹ ਹੈ ਸੁ ਤੂ ਢੂੰਢਿ ਖਾਹਿ ॥ ਅਉਰ ਕਿਸਹੀ ਕੇ ਤੂੰ ਮਤਿ ਹੀ ਜਾਹਿ ॥ ੧ ॥ ਰਹਾਉ ॥ ਚਾਕੀ ਚਾਟਹਿ ਚੂਨੁ ਖਾਹਿ। ਚਾਕੀ ਕਾ ਚੀਥਰਾ ਕਹਾਂ ਲੈ ਜਾਹਿ । ੨ ॥ ਛੀਕੇ ਪਰ ਤੇਰੀ ਬਹੁਤੁ ਡੀਠਿ। ਮਤੁ ਲਕਰੀ ਸੋਟਾ ਤੇਰੀ ਪਰੈ ਪੀਠ ॥ ੩ ॥ ਕਹਿ ਕਬੀਰ ਭੋਗ ਭਲੇ ਕੀਨ। ਮਤਿ ਕੋਊ ਮਾਰੈ ਈਂਟ ਢੇਮ ॥ ੪ ॥ ੧ ॥

ਇਕ ਸਮੇਂ ਮੇਂ ਕਬੀਰ ਜੀ ਤਾਨੀ ਕੋ ਬੁਨਤੇ ਥੇ ਇਤਨੇ ਕੋ ਇਕ ਕੂਕਰੀ ਆਈ ਚਿਟੇ ਰੰਗ ਵਾਲੀ ਪੂਛ ਤੇ ਰੋਮ ਚਮਕਤੇ ਹੂਏ ਤਿਸਕੋ ਦੇਖਕੇ ਕਬੀਰ ਜੀ ਸਬਦ ਉਚਾਰਤੇ ਹੈਂ ਹੇ ਸੁਾਨੀ ਸੁਰਹ ਗਊ ਜੈਸੀ ਤੇਰੀ ਚਾਲ ਹੈ ਕਿਆ ਟੋਰ ਹੈ ਤੇਰੀ ਪੂਛ ਤੇ ਵਾਲ ਰੋਮ ਚਮਕ ਰਹੇ ਹੈਂ ਸੁੰਦਰ ਚਿਟੇ ਰੋਮ ਹੈਂ ॥ ੧ ॥

ਕਬੀਰ ਜੀ ਕਹੈਂ ਇਸ ਘਰ ਮੈਂ ਹੈ ਸਾਡੇ ਸੋ ਢੂੰਡ ਖਾਹ ਟੋਲ ਕੇ ਖਾ ਲੈ ਹੋਰ ਕਿਸੀ ਪੜੋਸੀ ਕੇ ਮਤ ਜਾਈਂ ਕੋਈ ਮਾਰੇਗਾ ॥ ੧ ॥ ਰਹਾਉ ॥

ਚਕੀ ਕੋ ਚੱਟਨੇ ਲਗ ਪੜੀ ਚੱਕੀ ਕੋ ਚੱਟਦੀ ਹੈ ਚੂਨ ਖਾ ਆਟੇ ਕੋ ਖਾ ਲੈ ਚੱਕੀ ਕਾ ਪੋਲਾ ਲੀਰ ਕਾ ਲੈ ਦੂਰੀ ਕਬੀਰ ਜੀ ਕਹਿਨ ਲਗੇ ਇਸ ਲੀਰ ਕੋ ਕਹਾਂ ਲੈ ਜਾਏਂਗੀ ॥ ੨ ॥

ਇਤਨੇ ਮੈਂ ਛਿੱਕੇ ਵੱਲ ਦੇਖਨ ਲਗ ਪਈ ਤਿਸਕੋ ਕਹਿਨ ਲਗੇ ਛਿੱਕੇ ਪਰ ਤੇਰੀ ਨਿਗ੍ਹਾ ਹੋ ਰਹੀ ਹੈ ਪਰ ਕਮਾਲੇ ਕਮਾਲੀ ਕੇ ਖਾਨ ਕੋ ਰੋਟੀਆਂ ਹੈਂ ਮਤ ਲਕਰੀ ਲਾਠੀ ਅਰ ਸੋਟਾ ਤੇਰੀ ਪਿਠ ਮੈਂ ਮਾਰੇ ਕੋਈ ਕਬੀਰ ਜੀ ਕਹੈਂ ਭੋਗ ਭਲੇ ਕੀਨ ਤੈਨੇ ਹੇ ਸੁਆਨੀ ਮਤ ਕੋਈ ਤੈਨੂੰ ਮਾਰੇ ਈਟ ਪੱਕੀ ਤੇ ਢੇਮ ਕਚੀ ਤਾਂਤੇ ਤੂੰ ਚਲੀ ਜਾਹ ਇਥੋਂ ਸੁਖੀ ਹੋਵੇਂਗੀ ॥ ੪ ॥ ੧ ॥ ਦੂਤੀ ਅਰਥਃ॥

ਦੋਃ ॥ ਕਹਬੇ ਕਛ ਕਰਬੇ ਕਛੂ ਹੈ ਜਗ ਕੀ ਬਿਧ ਦੋਇ। ਦੇਖਨ ਕੋ ਅਰ ਖਾਨ ਕੋ ਔਰ ਦੂਰ ਦਰਦ ਹੋਇ।

ਮਹਾਤਮਾਂ ਕੀ ਬਾਨੀ ਮੈਂ ਸੂਖਮ ਆਸਾ ਹੋਤਾ ਹੈ ਹੇ ਜੀਵ ਸੁਰਹ ਨਾਮ ਦੇਵਤਯੋਂ ਕਾ ਹੈ ਸੋ ਤੇਰੀ ਚਾਲ ਦੇਵਤਿਆਂ ਜੈਸੀ ਹੈ ਕਿਉਂ ਇਸ ਦੇਹੀ ਕੋ ਸਿਮਰੈ ਦੇਵ ਚਾਹਤੇ ਹੈਂ ਹਮ ਮਨੁਖ ਬਨਕੇ ਭਜਨ ਸਿਮ੍ਰਨ ਕਰਕੇ ਮੋਖ ਹੋਵੇਂ ਹੇ ਪੁਰਸ਼ ਪੂਛ ਬੁਧੀ ਤੇ ਗੁਣ ਰੋਮ ਚਮਕ ਰਹੇ ਹੈਂ ਕਿੰਬਾ ਪੂਛ ਪਿਛੇ ਹੋਤੀ ਹੈ ਤੈਸੇ ਹੀ ਤੇਰੇ ਪਿਛੇ ਬੇਦ ਸਾਸ਼ਤ੍ਰ ਉਸਤਤੀ ਮਨੁਖੋਂ ਕੀ ਕਰਤੇ ਹੈਂ ॥ ੧ ॥

ਇਸ ਦੇਹ ਘਰ ਮੈਂ ਜੋ ਬ੍ਰਹਮ ਹੈ ਤਿਸਕੋ ਢੂੰਡ ਖਾਹ ਵਿਚਾਰ ਹੋਰ ਦੇਵੀ ਦੇਵਤਾ ਕੇ ਮਤ ਜਾਹ ॥ ਰਃ ॥ ਚਕੀ ਮਾਇਆ ਕੋ ਚਾਟੇ ਗ੍ਰਹਨ ਕਰਤਾ ਚੂਨ ਜਾਨ ਖਾਹ ਚਕੀ ਮਾਇਆ ਕੇ ਚੀਥ੍ਰਾ ਸਰੀਰ ਕਹਾਂ ਲੈ ਜਾਏਂਗਾ ॥ ੨ ॥

ਛੀਕੇ ਸ੍ਵਰਗ ਮੈਂ ਤੇਰੀ ਨਿਗਾ ਹੈ ਲਕਰੀ ਈਰਖਾ ਪਰੇ ਸੋਟਾ ਗਿਰ ਪਰਨਾ ਵੱਜੇਗਾ ਕਬੀਰ ਜੀ ਕਹੈਂ ॥ ੩ ॥

ਚੰਗੇ ਭੋਗ ਬਿਲਾਸ ਕਰ ਲੈ ਈਟ ਪੱਕੀ ਹੋਤ ਹੈ ਸਬੰਧੀ ਕਾ ਮਰਨਾ ਢੇਮ ਪਦਾਰਥ ਨਾਸ ਹੋ ਜਾਇ ਤਾਂ ਦੁਖੀ ਹੋਵੇਂਗਾ ॥ ੪ ॥ ੧ ॥

ਰਾਗੁ ਸਾਰੰਗ ਬਾਨੀ ਭਗਤਾਂ ਕੀ ਕਬੀਰ ਜੀ

ੴ ਸਤਿਗੁਰਪ੍ਰਸਾਦਿ ॥

ਕਹਾ ਨਰ ਗਰਬਸਿ ਥੋਰੀ ਬਾਤ ॥ ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਂਡੌ ਟੇਢੌ ਜਾਤੁ ॥ ੧ ॥ ਰਹਾਉ ॥ ਬਹੁਤੁ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਖ ਟਕਾ ਬਰਾਤ । ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨਹਰ ਪਾਤ ॥ ੧ ॥ ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ । ਰਾਵਨ ਹੂੰ ਤੇ ਅਧਿਕ

ਛਤ੍ਰਪਤਿ ਖਿਨ ਮਹਿ ਗਏ ਬਿਲਾਤ ॥ ੨ ॥ ਹਰਿ ਕੇ ਸੰਤ ਸਦਾ ਥਿਰੁ ਪੂਜਹੁ ਜੋ ਹਰਿ ਨਾਮੁ ਜਪਾਤ । ਜਿਨ ਕਉ ਕ੍ਰਿਪਾ ਕਰਤ ਹੈ ਗੋਬਿਦੁ ਤੇ ਸਤਸੰਗਿ ਮਿਲਾਤ । ਮਾਤ ਪਿਤਾ ਬਨਿਤਾ ਸੁਤ ਸੰਪਤਿ ਅੰਤਿ ਨ ਚਲਤ ਸੰਗਾਤ । ਕਹਤ ਕਬੀਰੁ ਰਾਮ ਭਜੁ ਬਉਰੇ ਜਨਮੁ ਅਕਾਰਥ ਜਾਤ ॥ ੪ ॥ ੧ ॥

ਬਸੰਤ ਰਾਗ ਕਾ ਭੋਗ ਪਾ ਕਰ ਗੁਰੂ ਜੀ ਭਗਤ ਬਾਣੀ ਲਿਖਾਤੇ ਹੈਂ ਸ੍ਰੀ ਕਬੀਰ ਜੀ ਸਬਦ ਉਚਾਰਤੇਹੈਂ ਜੀਵਕੋ ਬੈਰਾਗ ਜਨਾਤੇ ਹੂਏ ਕਹੇ ਹੈਂ ਹੇ ਨਰ ਕਿਸ ਵਾਸਤੇ ਤੂੰ ਗਰਬ ਹੰਕਾਰ ਕਰਤਾ ਹੈਂ, ਥੋੜੀ ਬਾਤ ਤੁਛ ਬਾਤ ਵਾਸਤੇ ਜੀਵਨਾ ਤੁਛ ਹੈ, ਅਗੇ ਕਹਿਤੇ ਹੈਂ ਦਸ ਮਣ ਅਨਾਜ ਹੋਇਆ ਚਾਰ ਟਕੇ ਗੰਠ ਮੈਂ ਦਸ ਰੁਪੱਯੇ ਹੋਏ ਆਕੜ ਆਕੜ ਕੇ ਟੁਰਨਾਂ ਹੈਂ ਅਨਾਜਾਂ ਕਰ ਆਕੜਿਆ ਦਸ ਰੁਪੱਯੇ ਕਰ ਆਕੜਿਆ ਜਾਤ ਜਾਂਦਾ ਹੈ ॥ ਰਹ ॥ ਬਹੁਤ ਹੀ ਪ੍ਰਤਾਪ ਭਇਆ ਸੌ ਨਗਰ ਕਾ ਰਾਜ ਮਿਲਾ ਦੁਇ ਲਖ ਟਕਾ ਰੁਪੱਯੇ ਕੋ ਕਹੈਂ ਦੋ ਲਖ ਸਿਰ ਕੀ ਇੰਗਸ ਹੈ ਆਮਦਨੀ (ਬ੍ਰਾਤ) ਆਮਦਨ ਕੋ ਕਹੈਂ ਚਾਰ ਦਿਨ ਥੋੜੇ ਦਿਨ ਸਾਹਬੀ ਕਰੀ ਐਸੇ ਚਲੀ ਜਾਏਗੀ ਸਾਹਿਬੀ ਜਿਸ ਤਰਾਂ ਬਨ ਜਲ ਪੱਤੇ ਉੱਤੋਂ ਹਰਾ ਜਾਤਾਹੈ ਭਾਵ ਜਿਸ ਤਰਾਂ ਉਸ ਕਾ ਪਾਣੀ ਬ੍ਰਿਛ ਕੇ ਪਤੇ ਤੋਂ ਗਿਰ ਪੜਤਾ ਹੈ ਦਿਨ ਚੜ੍ਹਨੇ ਨਾਲ ਪੌਨ

ਚਲਤੀ ਹੈ ਕਿੰਬਾ ਬਨ ਮੈਂ ਜੈਸੇ ਬ੍ਰਿਛ ਵਡਾ ਹੋਇਆ ਹਰੇ ਪੱਤੇ ਕਿਤਨਾ ਚਿਰ ਰਹਿਨ ਗੇ ॥ ੧ ॥

ਨਾਂ ਇਸ ਮਨ ਕੋ ਕੋਈ ਲੈਕੇ ਆਇਆ ਹੈ ਨਾ ਕੋਈ ਲੈ ਹੀ ਜਾਇਗਾ ਪ੍ਰਲੋਕ ਮੈਂ ਹੋਰ ਧਨ ਕਿਤਨਾਕ ਹੋਨਾ ਹੈ ਰਾਵਨ ਪਾਸੋਂ ਕੋਈ ਜਾਸਤੀ ਧਨ ਵਾਲਾ ਵੀ ਹੋਵੇਗਾ ਅਧਕ ਛਤ੍ਰ ਪਤੀ ਕੌਨ? ਜੇ ਕੋਈ ਹੂਆ ਵੀ ਹੈ ਤਾਂ ਵੀ ਖਿਨ ਮੈਂ ਬਿਲਾ ਗਏ ਚਲੇ ਗਏ ਨਾਸ ਹੂਏ ॥ ੨ ॥

ਹਰੀ ਕੇ ਸੰਤ ਹੀ ਥਿਰ ਹੈਂ ਤਿਨ੍ਹਾਂ ਕੋ ਪੂਜੋ ਹੇ ਭਾਈ ਸਦਾ ਹੀ ਸੱਤ ਕੌਨ ਹੈਂ ਜੋ ਹਰੀ ਕਾ ਨਾਮ ਜਪਤੇ ਹੈਂ ਹੋਰਾਂ ਪਾਸੋਂ ਜਪਾਤੇ ਹੈਂ ਗੋਬਿੰਦ ਜਿਨ੍ਹਾਂ ਤੇ ਕ੍ਰਿਪਾ ਕਰਦਾ ਹੈ ਤੇ ਸੰਤਾਂ ਕੇ ਸਾਥ ਮਿਲਾਏ ਹੈਂ ਅਤਿ ਸੇ ॥ ੩ ॥

ਮਾਤ ਅਰ ਪਿਤਾ ਬਨਤਾ ਇਸਤ੍ਰੀ ਸੁਤ ਪੁਤ੍ਰ (ਸੰਪਤਿ) ਹਾਥੀ ਘੋੜਾ ਗਊ ਮੈਂਹ ਅੰਤਿ ਪ੍ਰਾਨ ਛੂਟੇ ਪੀਛੇ ਸਾਥ ਨਾਂ ਜਾਇਗਾ ਕੁਛ ਵੀ ਕਬੀਰ ਜੀ ਕਹੈਂ ਹੇ ਬਾਵਲੇ ਰਾਮ ਨਾਮ ਜਪ ਜਨਮ ਨਿਸਫਲ ਜਾਤਾ ਹੈ ॥ ੪ ॥ ੧ ॥

## ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ।
## ਤੇਰੇ ਸੰਤਨ ਕੀ ਹਉ ਚੇਰੀ ॥

ਸ੍ਰੀ ਗੁਰੂ ਜੀ ਅਗੇ ਪ੍ਰਾਰਥਨਾਂ ਕਰਕੇ ਇਸ ਸਬਦ ਕੀ ਇਸ ਵਜ੍ਹਾ ਸੇ ਰੀਤ ਬਨਤੀ ਹੈ ਪ੍ਰਸੰਗ ਚਲਨੇ ਕਰ ਕਿਸੀ ਨੇ ਪ੍ਰਮੇਸ਼ਰ ਕੀ ਸਮ੍ਰੱਥਾ ਪੂਛੀ ਹਰ ਗੁਸਾਈਂ ਕਬੀਰ ਜੀ ਯੇਹ ਤਿਸ ਕੋ ਸਮ੍ਰਥਾ ਭਗਵੰਤ ਕੀ ਕਹਤੇ ਹੈਂ ਪ੍ਰਮੇਸ਼ਰ ਕੇ ਮੁਖ ਰਖ ਲੀਆ ਹੇ ਰਾਜਾ ਪ੍ਰਕਾਸ਼ ਰੂਪ ਭਗਵੰਤ ਜੀ ਸ੍ਰਮ

ਸੇ ਕਿਆ ਜਤਨ ਕਰਕੇ ਭੀ ਮਿਤ ਮ੍ਰਜਾਦਾ ਨਹੀਂ ਜਾਨੀ ਜਾਂਦੀ ਕਿੰਥਾ ਕਠਾ (ਰਾਜਾਸ੍ਰਮ) ਰਾਜਧਾਨੀ ਤੇਰੀ ਕੀਮਤ ਨਹੀਂ ਜਾਨੀ ਜਾਂਦੀ ਹੇ ਭਗਵੰਤ ਤੇਰੇ ਸੰਤਾਂ ਕੀ ਮੈਂ ਦਾਸੀ ਹਾਂ ਟਹਿਲਨ ਇਹ ਕ੍ਰਿਪਾ ਕਰੋ ਜਿਸ ਕਰ ਮੇਰਾ ਸੰਤਾਂ ਸਾਥ ਪ੍ਰੇਮ ਬਨਿਆ ਰਹੇ ਜਿਸ ਕਰ ਉਧਾਰ ਹੋ ਜਾਏ ਜੀ ।

**੧ ਰਹਾਉ । ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਜੁ ਹਸੈ ॥**

ਈਸ਼ਰ ਕੀ ਸਮ੍ਰੱਥਾ ਕਹੈਂ ਸਿਧੀ ਕੋ ਪੁਠੀ ਕਰਤਾ ਹੈ ਪੁਠੀ ਕੋ ਸਿਧੀ ਕਰੇ ਲਖਨ ਕਰਤਮ ਅਕਰਤਮ ਅਨੁਥਾ ਕਰਤਮ ਸਕਸਾਂ ਈਸ਼੍ਰਾ । ਇਸ ਮੈਂ ਪਰ ਪ੍ਰਸੰਗ ਦੇਵਤਿਓਂ ਕਾ ਹੈ ਅਰ ਪਾਰਖਦੋਂ ਕਾ ਹੈ ਹਸਤੇ ਗਏ ਥੇ ਜੈ ਬਿਜੈ ਦੁਆਰ ਪਾਲ ਇਕ ਸਮੇਂ ਸਨਕ ਸਨੰਦਨ ਚਾਰੋਂ ਭ੍ਰਾਤਾ ਸ਼ੇਸ਼ਨਾਗ ਜੀ ਸੇ ਅੰਮ੍ਰਿਤ ਵੇਲੇ ਕਥਾ ਕਾ ਪ੍ਰਸੰਗ ਸੁਨ ਕਰ ਠਾਕਰ ਜੀ ਕੇ ਦਰਸ਼ਨ ਕੋ ਜਾਤੇ ਥੇ ਬਾਰਾਂ ਹੀ ਮਹੀਨੇ ਮੈਂ ਅੰਮ੍ਰਿਤ ਵੇਲੇ ਠੰਢੀ ਪਵਨ ਜੋ ਚਲਤੀ ਹੈ ਇਸੀ ਕਾਰਨ ਸੇ ਭਗਵੰਤ ਕੇ ਸਹੱਸਰ ਨਾਮ ਕੋ ਸੁਨਨੇ ਅਰ ਕਥਾ ਸੁਨਨੇ ਕੋ ਸ਼ੇਸ਼ ਜੀ ਕੇ ਪਾਸ ਹੋਰ ਸੰਤ ਦੇਵਤਾ ਸਨਕਾਦਕ ਜਾਤੇ ਹੈਂ ਬੈਕੁੰਠ ਕੋ ਜਾਂ ਗਏ ਦਰਸਨ ਲੀਏ ਬੈਕੁੰਠ ਕੇ ਦੁਆਰਪਾਲੋਂ ਨੇ ਰੋਕ ਦੀਆ ਹਮਾਰੇ ਕੋ ਹੁਕਮ ਨਹੀਂ ਅੰਦਰ ਜਾਨ ਕੋ ਕੋਈ ਨਾ ਜਾਏ ਸਨਕਾਦਕ ਸਸਤਾ ਗਏ ਹਮ ਚੋਰ ਨਹੀਂ ਠਗ ਨਹੀਂ ਥਾਰਾਂ ਬਰਸ ਕੇ ਬਾਲਕੇ ਹਮਾਰੇ ਕੋ ਕਿਉਂ ਇਨੋਂ ਦੁਸ਼ਟੋਂ ਨੇ ਰੋਕਾ ਇਹ ਐਸੇ ਭਏ ਜੈ ਬਿਜੈ ਨੇ ਜਾਕਰ

ਭਗਵਾਨ ਕੋ ਕਹਾ ਮਹਾਰਾਜ ਆਪ ਕਾ ਹੁਕਮ ਥਾ ਕਿਸੀ ਕੋ ਭੀਤਰ ਨਾ ਆਨੇ ਦਿਓ ਸੋ ਹਮ ਨੇ ਪੂਰਾ ਕੀਆ ਸਨਕਾਦਕ ਵੀ ਲੰਘਣਾ ਨਹੀਂ ਪਾਏ ਇਤਨੀ ਬਾਤ ਸੁਨਕੇ ਮਹਾਰਾਜ ਕੋਪ ਸੇ ਕਹਿਨ ਲਗੇ ਅਰੇ ਰਾਖਸ਼ੋ ਵੋਹ ਸੰਤ ਹਮਾਰਾ ਆਤਮਾ ਰਿਖੀ ਸ਼ਾਂਤ ਰੂਪ ਤੁਮ ਨੇ ਉਨ ਕੋ ਕਿਉਂ ਰੋਕਾ ? ਉਨ੍ਹੋਂ ਨੇ ਸ੍ਰਾਪ ਦੀਆ ਹੈਗਾ ਤੁਮਾਰੇ ਕੋ ਮਹਾਰਾਜ ਆਪ ਆਏਂ ਛਾਤੀ ਸੇ ਲਗਾਏ ਤਾਂ ਉਨ੍ਹੋਂ ਨੇ ਸ੍ਰਾਪ ਦੀਆ ਹੇ ਭਗਵੰਤ ਇਨ ਰਾਖਸ਼ ਦੈਂਤੋਂ ਨੇ ਹਮਕੋ ਰੋਕਾ ਇਨਕੋ ਇਥੇ ਨਾ ਰਹਿਨਾ ਚਾਹੀਏ ਗਿਰਾਏ ਮਾਨ ਹੋ ਜਾਏਂ ਮਹਾਰਾਜ ਕਹਿਨੇ ਲਗੇ ਤਥਾਸਤੁ ਤੁਮਾਰਾ ਕੀਤਾ ਹਮ ਮਨਜ਼ੂਰ ਕਰੇਂਗੇ ਇਥੋਂ ਗਿਰ ਜਾਏਂ ਰਾਖਸ਼ ਭਏ ਪ੍ਰਿਥੀ ਪਰ ਆਕੇ ਉਪੱਦਰ ਕਰਨੇ ਲਗੇ ਹਸਤੇ ਗਏ ਥੇ ਜੈ ਬਿਜੈ ਹਮਨੇ ਹੁਕਮ ਈਸ਼੍ਵਰ ਕਾ ਮਾਨਾ ਹੈ ਮੋਖ ਹੋਵੇਗੀ ਪਰ ਉਲਟੀ ਬਾਤ ਭਈ ਰੋਵਤੇ ਹੂਏ ਪ੍ਰਿਥ੍ਵੀ ਪਰ ਆਏ॥ਦੂਜਾ ਰੋਵਤ ਜਾਏ॥ਪ੍ਰਸੰਗ ਐਸੇ ਹੈ ਏਕ ਸਮੇਂ ਇੰਦ੍ਰ ਸੈਲ ਕਰਤਾ ਹੂਆ ਜਾਤਾ ਥਾ ਅਗੋਂ ਦੁਰਬਾਸ਼ਾ ਜੀ ਮਿਲੇ ਵਿਚਾਰਨੇ ਲਗੇ ਇਹ ਤ੍ਰਿਲੋਕੀ ਕਾ ਰਾਜਾ ਹੈ ਮਾਨੀ ਇਸ ਕਾ ਮਾਨ ਤੋੜਨਾ ਅਛਾ ਨਹੀਂ ਰਾਜਨੀਤ ਮੈਂ ਦੁਰਬਾਸ਼ਾ ਨੇ ਇਕ ਫੂਲੋਂ ਕੀ ਮਾਲਾ ਇੰਦਰ ਕੋ ਦਿਤੀ ਮਾਨ ਰਖਨ ਵਾਸਤੇ ਇੰਦਰ ਹੰਕਾਰੀ ਨੇ ਕੁਛ ਨਾ ਸੋਚਾ ਮਾਲਾ ਸੰਤਾਂ ਕੀ ਲੈ ਕਰ ਹਸਤੀ ਕੇ ਸਿਰ ਪਰ ਰਖ ਦਿਤੀ ਦੁਰ-ਬਾਸ਼ਾ ਨੇ ਦੇਖਕੇ ਸ੍ਰਾਪ ਦੀਆ ਅਰੇ ਦੁਸ਼ਟ ਹੰਕਾਰੀ ਤੇਰੀ ਰਾਜਧਾਨੀ ਖੁਸ ਜਾਏ ਇਸ ਸ੍ਰਾਪ ਸੇ ਦੈਂਤੋਂ ਨੇ ਦੇਵਤਿਓਂ ਕੋ ਨਿਕਾਸ ਦੀਆ ਰਾਜਧਾਨੀ ਖੋਸ ਲਈ ਦੇਵਤਾ ਰੋਤੇ

ਹੂਏ ਕੈਲਾਸ਼ ਮੈਂ ਦੇਵੀ ਮਾਤਾ ਕੇ ਆਗੇ ਜਾਕੇ ਰੋਨੇ ਲਗੇ ਉਸਤਤੀ ਕਰਕੇ ਕਹਿਨੇ ਲਗੇ ਹੇ ਮਾਤਾ ਕੂਕਰ ਕੋ ਮਾਰਤਨਾ ਕਾ ਨਾਮ ਲੈਕੇ ਮਾਰਤੇ ਹੈਂ ਤਾਂਕੇ ਖਾਵੰਦ ਕੋ ਨਾਮ ਹੈ ਹੇ ਮਾਤਾ ਸਾਡਾ ਕੁਛ ਨਹੀਂ ਤੁਹਾਡੀ ਨਿੰਦਾ ਹੋਵੇਗੀ। ਗੁਰੂ ਜੀ ਕਹੈਂ "ਦੁਰਗਾ ਬੈਨ ਸੁਨੰਦੀ ਹੱਸੀ ਹੜ ਹੜਾਇ" ਓਹੀ ਸ਼ੀਂਹ ਮੰਗਵਾਇਆ ਰਾਖਸ਼ ਭਖਨਾ ਦੈਂਤਾਂ ਕੋ ਮਾਰਕੇ ਦੇਵਤਿਆਂ ਕੋ ਰਾਜ ਲੈ ਦੀਆ ਭਾਵ ਰੋਂਦੇ ਗਏ ਸੇ ਦੇਵਤੇ ਸੋ ਹੱਸੇ ਰਾਜ ਲੈਕੇ।

## ਬਸਤੋ ਹੋਇ ਹੋਇ ਸੋੁ ਊਜਰੁ ਊਜਰੁ ਹੋਇ ਸੁ ਬਸੈ ॥੧॥

ਇਸ ਕਾ ਪ੍ਰਸੰਗ ਐਸੇ ਹੈ ਬਸਦਾ ਥਾ ਬਾਲੀ ਜੋ ਕਿ ਕਿੰਧ ਨਗਰੀ ਮੈਂ ਰਾਜ ਭਾਗ ਹੁਕਮ ਹਾਸਲ ਥਾ ਬਾਲੀ ਸਾਥ ਜੋ ਜੁਧ ਕਰਨੇ ਜਾਏ ਉਸ ਕਾ ਬਲ ਅਧਾ ਬਾਲੀ ਮੈਂ ਚਲਾ ਜਾਤਾ ਥਾ ਰਾਮ ਜੀ ਨੇ ਦੇਖਾ ਸਾਮ੍ਹਨੇ ਨਹੀਂ ਮਾਰਤੇ ਲੁਕਕੇ ਬਾਨ ਮਾਰਿਆ ਬਾਲੀ ਉੱਜੜ ਗਿਆ ਅਰ ਉਜੜਿਆ ਫਿਰਤਾ ਥਾ ਸੁਗ੍ਰੀਵ ਬਾਲੀ ਕਾ ਨਿਕਾਸਾ ਹੂਆ ਇਕ ਸਮੇਂ ਕੋਈ ਰਾਖਸ਼ ਬਾਲੀਕੇ ਸਾਥ ਜੁਧ ਕਰਨੇ ਕੋ ਆਇਆ ਬਾਲੀ ਨੇ ਮਾਰਾ ਕੰਦਰਾ ਮੈਂ ਬਡੀ ਪਹਾੜੀ ਮੈਂ ਪ੍ਰਵੇਸ਼ ਕਰਕੇ ਬਾਹਰ ਸੁਗ੍ਰੀਵ ਕੋ ਕਹਿ ਗਿਆ ਥਾ ਮਹੀਨਾ ਭਰ ਮੈਨੂੰ ਉਡੀਕਨਾ ਸੁਗ੍ਰੀਵ ਨੇ ਦੇਖਾ ਮਹੀਨੇ ਪਿਛੋਂ ਰੁਧਰ ਕੀ ਧਾਰ ਬਾਹਰ ਆਈ ਨਿਸਚੇ ਕੀਆ ਬਾਲੀ ਮਰਾ ਰਾਜ ਆਕੇ ਕਰਨੇ ਲਗਾ ਫਿਰ ਬਾਲੀ ਉਸ ਕੋ ਮਾਰਕੇ ਆਇਆ ਸੁਗ੍ਰੀਵ ਕੋ

ਦੇਖਕੇ ਕੋਪ ਸੇ ਨਿਕਾਸ ਦੀਆ ਉਸ ਉਜੜੇ ਕੋ ਰਾਮ ਜੀ ਨੇ ਬਸਾਇਆ ਸਾਰਾ ਪ੍ਰਸੰਗ ਰਾਮਾਇਣ ਮੈਂ ਲਿਖਾ ਹੈ ਅਧਜਾਤਮ ਮੈਂ ਦੇਖ ਲਓ ॥ ੧ ॥

**ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥**

ਜਲ ਰੂਪ ਸਿੰਗੀ ਰਿਖ ਥਾ ਜਿਸ ਕੋ ਇਸਤ੍ਰੀ ਪੁਰਸ਼ ਕੀ ਸੋਝੀ ਨਾਂ ਥੀ ਥਲ ਐਸੇ ਕੀਤਾ ਸ੍ਰੀ ਗੁਰੂ ਜੀ ਕਲਗੀ ਧਰ ਜੀ ਕੇ ਚਲਿਤ੍ਰੋਂ ਮੈਂ ਲਿਖਾਹੈ ਜੇ ਦੇਖਣਾ ਹੋਵੇ ਤਾਂ ਇਕ ਸੌ ਚੌਧਵਾਂ ਚਰਿਤ੍ਰ ਹੈ ਸਾਰਾ ਪ੍ਰਸੰਗ ਉੱਥੇ ਹੈ ਇਕ ਰਾਜਾ ਕੇ ਦੇਸ ਮੈਂ ਦੁਰਭਿਖ ਪੜਾ ਉਸ ਨੇ ਜੋਤਸ਼ੀਆਂ ਪਾਸੋਂ ਪੂਛਾ ਜੋਤਸ਼ੀ ਨੇ ਕਹਾ ਪਾਂਡਵ ਰਿਖੀ ਕਾ ਪੁਤ੍ਰ ਸਿੰਗੀ ਰਿਖ ਆਵੇ ਤੇਰੇ ਦੇਸ ਮੈਂ ਤਾਂ ਦੁਰਭਿਖ ਜਾਏਗਾ, ਰਾਜਾ ਨੇ ਵੇਸਵਾ ਭੇਜਕੇ ਮੰਗਵਾਇਆ ॥ ਪਾਠ ਸ੍ਰੀ ਗੁਰੂ ਗ੍ਰੰਥ ਸਾਹਬ:—"ਸਾਤ ਸੁਤਾ ਆਗੇ ਕਰੀ ਤੀਨ ਤ੍ਰਿਆ ਸੁਤ ਲੀਨ । ਇਕ ਕਾਂਧੇ ਇਕ ਕਾਂਖ ਪੈ ਖਸ਼ਟਮ ਮੁਨ ਸਿਰ ਦੀਨ"। ਸੱਤ ਧੀਆਂ ਉਪਜੀਆਂ ਛੇ ਪੁਤ੍ਰ ਹੂਏ ਜਦੋਂ ਸ਼ਹਿਰ ਮੈਂ ਆਵਨੇ ਲਗੇ ਸੱਤ ਧੀਆਂ ਅਗੇ ਟੋਰੀਆਂ, ਤਿੰਨ ਪੁਤ੍ਰ ਇਸਤ੍ਰੀ ਨੇ ਚੁਕੇ ਦੋ ਮੋਢੇ ਤੇ ਇਕ ਕਛ ਮੈਂ, ਤਿਨ ਰਿਖੀ ਕੇ ਸਿਰ ਪਰ ਦਿਤੇ ਤਾਂ ਸ਼ਹਿਰ ਆਏ, ਬਰਖਾ ਬੰਦ ਨਾ ਹੋਵੇ ਤਾਂ ਫਿਰ ਕਢਾ ਇਆ । ਅੰਤ ਕਾ ਦੋਹਾ।"ਪ੍ਰਥਮ ਆਨ ਕਾਢਿਓ ਮੁਨੇ ਮੇਘ ਲੀਓ ਬਰਖਾਇ । ਅਰਧ ਰਾਜ ਤਿ ਨ੍ਰਿਪਤ ਕੋ ਲੀਨੋ ਆਪ ਬਟਾਇ"। ਇਸਤ੍ਰੀ ਨੇ ਬੋਲੀ ਮਾਰੀ, ਤੇਰਾ ਅਗਨ ਹੋਤ੍ਰ

ਤਪ ਕਹਾਂ ਗਿਆ ਤੂੰ ਤੇ ਖਰਤ ਹੋਇਆ ਹੈਂ? ਇਤਨੇ ਕਹਨ ਕਰ ਮੁਨੀ ਚਲਾ ਗਿਆ, ਸੋ ਗੁਰੂ ਜੀ ਕਹੈਂ ਪ੍ਰਥਮ ਪਹਿਲੇ ਆਂਦਾ ਫੇਰ ਉਸਨੂੰ ਕੱਢ ਦਿਤਾ ਬਰਖਾ ਬਰਸਾਈ, ਰਾਜ ਅੱਧਾ ਰਾਜਾ ਪਾਸੋਂ ਲਿਆ ਐਸਿ ਰਿਖੀ ਕੀ ਦਸ਼ਾ ਭਈ, ਜਲ ਨਾਮ ਕਾ ਪ੍ਰਵਾਹ ਸੀ, ਥਲ ਗ੍ਰਸਤੀ ਕਰਾ, ਫੇਰ ਉਲਟ ਕੇ ਥਲ ਤੇ ਜਲ ਕਰ ਗ੍ਰਸਤ ਛੱਡਕੇ ਮੁਨੀ ਭਜਨ ਲਗਾ ਕਰਨੇ, ਆਗੇ ਕੂਪ ਤੇ ਮੇਰ ਕਰਾਵੇ ਤੇ ਮੇਰ ਤੇ ਕੂਪ ਕਰਵਾਵੇ ॥ਪ੍ਰਮਾਨ॥ਕੂਪ ਵਤ ਥੇ ਪਾਂਡਵ ਬਨਬਾਸ ਮਿਲਾ ਹੂਆ ਰੁਲਤੇ ਜੰਗਲਾਂ ਮੈਂ ਦੁਖ ਕੋ ਪ੍ਰਾਪਤ ਹੋਏ, ਬੈਠਨ ਕੋ ਥਾਂ ਨਾਂ ਥਾ ਦ੍ਰੋਪਤੀ ਕੋ ਦੁਸ਼ਟੋਂ ਨੇ ਸਭਾ ਮੈਂ ਨਗਨ ਕਰਾ 'ਹਾਹਾ ਕ੍ਰਿਸ਼ਨ ਕਰੇ ਬਿਲ ਲਾਂਦੀ' ਮਹਾਂ ਭਾਰਥ ਮੈਂ ਸਾਰਾ ਪ੍ਰਸੰਗ ਇਨ ਕੀ ਕਥਾ ਕਾ ਠਾਰਾਂ ਪਰਬਾਂ ਮੈਂ ਹੈ। ਤਿਨਕੋ ਸ੍ਰੀ ਕ੍ਰਿਸ਼ਨ ਜੀ ਨੇ ਕੈਰਵੋਂ ਕੋ ਮਾਰਕੇ ਤੇ ਠਾਰਾਂ ਖੂਹਨੀਆਂ ਸੈਨਾਂ ਮਾਰ ਕੇ ਰਾਜ ਲੈ ਦਿਤਾ ਮੇਰ ਰੂਪ ਕਰ ਦਿਤੇ ਤੇ ਮੇਰ ਰੂਪ ਥੇ ਕੈਰਵ ਤਿਨਕੋ ਮਾਰਕੇ ਕੂਪ ਵਤ ਥੱਲੇ ਕਰ ਦੀਏ ਜੇਹੜਾ ਦੁਰਜੋ-ਧਨ ਕਹਿੰਦਾ ਸੀ ਪਾਂਡਵਾਂ ਨੂੰ ਸੂਈ ਕੇ ਨੱਕੇ ਜਿੰਨੀ ਜ਼ਮੀਨ ਨਹੀਂ ਦੇਨੀ ਇਸਤਰਾਂ ਹੰਕਾਰ ਉਸ ਕਾ ਦੂਰ ਕੀਤਾ ਕੰਗਾਲ ਵਤ ਮਾਰ ਦੀਆ ॥

**ਧਰਤੀ ਤੇ ਆਕਾਸ ਚਢਾਵੈ**
**ਚਢੇ ਅਕਾਸ ਗਿਰਾਵੈ॥ ੨ ॥**

ਧਰਤੀ ਉਤੋਂ ਅਕਾਸ਼ ਕੋ ਚੜ੍ਹਾਇਆ, ਨੋਹਖ ਰਾਜਾ ਜਗ ਕਰਕੇ ਇੰਦਰ ਬਣਨ ਕੋ ਗਿਆ ਅਕਾਸ਼ ਮੈਂ ਚੜ੍ਹਾ ਥਾ

ਜਜਾਤੀ, ਜਜਾਤੀ ਕੋ ਇੰਦਰ ਪਨੇ ਕਾ ਹੁਕਮ ਹੂਆ ਤਬ ਇੰਦਰ ਜੀਵਤਾ ਥਾ ਬ੍ਰਹਸਪਤਿ ਗੁਰੂ ਪਾਸ ਜਾ ਕੇ ਬੇਨਤੀ ਕਰਨੇ ਲਗਾ ਹੇ ਭਗਵਨ ਮੈਂ ਕਿਆ ਉਪਾਵ ਕਰੋਂ ? ਗੁਰੂ ਕਹਨੇ ਲਗੇ ਤੂੰ ਰਸਤੇ ਵਿਚ ਜਾ ਕੇ ਜਜਾਤੀ ਕੋ ਪੂਛ ਹੇ ਮਹਾਰਾਜ ਹੈਂ ਆਪ ਨੇ ਬਡੇ ਕਰਮ ਕਰੇ! ਜਿਸ ਤੇ ਸ੍ਵਰਗ ਮੈਂ ਆਇ ਹੋ। ਐਸੇ ਹੀ ਕੀਆ, ਪੂਛਨੇ ਪਰ ਜਜਾਤੀ ਆਪਣੇ ਕਰਮ ਪੁੰਨ ਲਗਾ ਕਹਨੇ, ਹਮ ਨੇ ਅਮਕਾ ਜਗ ਕੀਆ ਅਮਕਾ ਪੁੰਨ ਅਮਕਾ ਦਾਨ ਕੀਆ ਐਸੇ ਜਦੋਂ ਸਾਰੇ ਗਿਣ ਚੁਕਾ ਤਬ ਇੰਦਰ ਨੇ ਕਹਾ ਹੁਣ ਜੀ ਇਥੋਂ ਹੀ ਮੁੜੋ ਕਿਉਂਕਿ ਆਪਨੇ ਮੁਖੋਂ ਪੁੰਨ ਦਾਨ ਕਾ ਨਾਮ ਲਈਏ ਤਾਂ ਨਾਸ ਹੋ ਜਾਤਾ ਹੈ ਪੁਨ: ਧਕਾ ਦੀਆ ਗਿਰਾ, ਅਗੇ ਰਸਤੇ ਵਿਚੋਂ ਆਂਵਦਾ ਦੋਹਤਰੇ ਥੇ ਉਸ ਕੇ ਉਨ੍ਹੋਂ ਨੇ ਸਮਝਾ ਸਾਡਾ ਨਾਨਾ ਆ ਗਿਆ ਹੈ ਗਿਰ ਕੇ ਉਨ੍ਹੋਂ ਨੇ ਕਹਾ ਤੂੰ ਸਾਡੇ ਪੁੰਨ ਲੈਕੇ ਮੁੜ ਜਾਹ ਕਹਿਨੇ ਲਗਾ ਦੋਹਤਰਿਆਂ ਕੇ ਪੁੰਨ ਮੈਂ ਨਹੀਂ ਲੈਂਦਾ ਉਨ੍ਹਾਂ ਕਹਿਆ ਸਾਨੂੰ ਕੋਈ ਮੂਲ ਦੇਹ, ਕਹੇ ਮੇਰੇ ਪਾਸ ਮੂਲ ਕਿਆ ਹੈ ਗਿਰਾ ਜਾਤਾ ਹਾਂ ਉਨ੍ਹਾਂ ਕਹਿਆ ਇਕ ਕਖ ਉਡਤਾ ਹੂਆ ਦੇ ਦੇਹ, ਫੇਰ ਬੀਚਾਰਾ ਜਿਨਕਾ ਮੂਲ ਕਖ ਪੈਂਦਾ ਹੈ ਮੇਰਾ ਕੀ ਸਵਾਰਨਗੇ ਤਿਆਗ ਦੀਆ ਨਿਹਾਇਤ ਹੀ ਗਿਰਨ ਤੇ ਬਚਾਵ ਨਾ ਹੂਆ ਉਸਕਾ ॥੨॥

## ਭੇਖਾਰੀ ਤੇ ਰਾਜ ਕਰਾਵੈ ਰਾਜਾ ਤੇ ਭੇਖਾਰੀ॥

ਭਗਤ ਮਾਲ ਮੈਂ ਹੈ ਪ੍ਰਸੰਗ, ਇਕ ਰਾਜਾ ਸਤਸੰਗੀ ਥਾ ਸੰਤਾਂ ਕੀ ਸੇਵਾ ਪ੍ਰੇਮ ਸੇ ਕਰੇ ਗੁਰਾਂ ਨੂੰ ਰਾਜ ਦੇ ਕੇ ਬਨ ਕੋ

ਚਲਾ ਗਿਆ ਸੰਤ ਰਾਜ ਕਰਨੇ ਲਗੇ ਰਾਜ ਨੀਤ ਕੀ ਖਬਰ ਕੁਛ ਨਾ, ਦੂਸ੍ਰੇ ਰਾਜਾ ਨੇ ਸੁਨਾ ਉਸ ਕੋ ਖੋਸ ਲਈਏ, ਗਨੀਮ ਚੜ੍ਹਕੇ ਆਇਆ ਜਿਉਂ ਜਿਉਂ ਨੇੜੇ ਆਵੇ ਲੋਕ ਕਹੈਂ ਗਨੀਮ ਆਇਆ ਹੈ ਕੁਛ ਹੁਕਮ ਫੁਰਮਾਓ ਫੌਜ ਤਿਆਰ ਹੋਵੇ, ਸੰਤਾਂ ਨੇ ਕਹਾ ਹਲਵਾ ਕਰੋ ਐਸੇ ਹੀ ਚਾਰ ਦਿਨ ਤਕ ਹਲਵਾ ਹੂਆ ਸ਼ਹਰ ਵਿਚ ਆਣ ਡੇਰਾ ਲੱਗਾ, ਹੁਕਮ ਦਿਤਾ ਹਲਵਾ ਦੱਬਕੇ ਕਰੋ ਉਸਕੋ ਖਵਾਓ ਆਪ ਭੀ ਖਾਵੋ ਐਸੇ ਕੀਆ, ਜਿਸ ਵਕਤ ਪਾਸ ਆਇਆ ਤਾਂ ਸੰਤ ਉਸ ਕੋ ਕਹਿਨੇ ਲਗੇ ਲੈ ਭਾਈ ਚਾਰ ਦਿਨ ਹਲਵਾ ਅਸੀ ਖਾ ਲੀਆ ਚਾਰ ਦਿਨ ਤੂੰ ਭੀਖਾ ਲੈ ਸੰਤ ਬਨ ਕੋ ਜਾਤੇ ਭਏ। ਭਿਖਾਰੀ ਤੇ ਰਾਜ ਦੀਆ ਪਰਮੇਸ਼ਰ ਨੇ ਰਾਜ ਤੇ ਫਿਰ ਭਿਖਾਰੀ ਭਏ ਕਿੰਬਾ ਰਾਜ ਕੋ ਤਯਾਗ ਕੇ ਭਰਥਰੀ ਭਿਖਾਰੀ ਹੂਆ ਗੋਪੀ ਚੰਦ ਭਿਖਾਰੀ ਭਇਆ ਐਸੇ ਸਿੱਧ ਪ੍ਰਸੰਗ ਭਇਆ।

## ਖਲ ਮੂਰਖ ਤੇ ਪੰਡਤ ਕਰਿਬੋ ਪੰਡਿਤ ਤੇ ਮੁਗਧਾਰੀ ॥ ੩ ॥

ਖਲ ਅਤੀ ਮੂਰਖ ਥਾ ਕਾਲੀਦਾਸ ਇਕ ਬ੍ਰਾਹਮਨ ਬਹੁਤ ਹੀ ਪੰਡਤ ਭਇਆ ਉਸ ਕੇ ਘਰ ਮੈਂ ਪੁਤ ਨਾ ਥਾ ਕੰਨਯਾਂ ਹੂਈ ਉਸ ਨੇ ਕੰਨਯਾਂ ਕੋ ਵਿਦਯਾ ਸਭ ਪੜ੍ਹਾਇ ਦਈ ਫ਼ਿਰ ਜਬ ਵਿਦਿਆ ਪੜ੍ਹੀ ਤਬ ਵਿਦਯਾ ਹੀ ਕੰਨਯਾਂ ਕਾ ਪਿਤਾ ਨੇ ਨਾਮ ਰਖਾ, ਇਕ ਰੋਜ ਪਿਤਾ ਕੁਛ ਪਾਠ ਕਰਤਾ ਥਾ ਤੇ ਕੰਨਯਾਂ ਸੁਨਕੇ ਕਹਿਨੇ ਲਗੀ 'ਅਸ਼ੁਧ ਵਕਤ ਥਜੇ'। ਇਤਨੀ ਬਾਤ ਸੁਨ ਕਰ ਪਿਤਾ ਨੇ ਪ੍ਰਣ ਕੀਆ ਮੇਰੀ

ਪੜ੍ਹਾਈ ਮੈਨੂੰ ਹੀ ਅਸ਼ੁਧ ਕਹਾ,ਤੈਨੂੰ ਮੈਂ ਮਹਾਂ ਜੜ੍ਹ ਨਿਰਾਖਰ ਭੱਟਾ ਚਾਰਜ ਕੋ ਦੇਵਾਂਗਾ। ਇਹ ਬਾਤ ਦਿਲ ਮੈਂ ਰੱਖਕੇ ਮੂਰਖ ਬ੍ਰਾਹਮਨ ਕੋ ਟੋਲਨੇ ਲਗਾ, ਕਾਲੀ ਦਾਸ ਮਿਲਾ ਸ਼ਕਲ ਕਾ ਵੀ ਕਾਲਾ ਅਕਲ ਕਾ ਵੀ ਕਾਲਾ ਉਸਕੋ ਵਿਵਾਹ ਦਿਤੀ ਕੰਨਜਾਂ, ਕੰਨਜਾਂ ਆਪਣੇ ਅਸਥਾਨ ਮੈਂ ਜਾ ਕੇ ਕਾਲੀਦਾਸ ਕੋ ਪੂਛਨੇ ਲਗੀ 'ਕਸਮਨ ਸ਼ਸਤ੍ਰ ਅਧੀ ਤਾਮ'। ਦੋ ਤੀਨ ਦਫਾ ਪੂਛਾ,ਕਾਲੀਦਾਸ ਮੂਰਖ ਕੁਝ ਸਮਝੇ ਨਾਂ ਉਸਕੇ ਮੁਖ ਵੱਲ ਦੇਖਨੇ ਲਗਾ,ਸ਼ਾਸਤ੍ਰ ਪਰਵਿਰਤੀ ਕੰਨਜਾਂ ਕੋ ਨਾਂ ਮਾਲੂਮ ਪੜੀ, ਕੋਪ ਸੇ ਜਿਉਂ ਉਸ ਕੋ ਤਲੇ ਗੇਰਾ ਕਾਲੀਦਾਸ ਮੁਖਕੇ ਪਰ ਨੇ ਗਿਰਾ,ਲੋਹੂ ਨਿਕਸਾ ਜਹਾਂ ਗਿਰਾ ਉਥੇ ਦੇਵੀ ਕਾ ਸਥਾਨ ਥਾ ਦੇਵੀ ਨੇ ਜਾਤਾ ਮੇਰੇ ਕੋ ਬਲੀ ਦੀਨੀ ਹੈ ਇਸ ਬ੍ਰਾਹਮਨ ਨੇ ਮੈਂ ਇਸ ਕੋ ਕੁਛ ਦੇਵਾਂ,ਦੇਵੀ ਨੇ ਕਹਾ 'ਬਰੰ ਬਰੂਹ' ਜਿਸ ਨੇ ਤੈਨੂੰ ਮਾਰਾ ਹੈ ਮੈਨੂੰ ਦੱਸ ਮੈਂ ਉਸ ਕੋ ਸਰਾਪ ਦੇਵਾਂ, ਬ੍ਰਾਹਮਨ ਨੇ ਸਮਝਾ ਦਇਆਲੂ ਮਾਈ ਕੁਛ ਪੂਛਤੀ ਹੈ ਤਾਂ ਕਹਿਨੇ ਲਗਾ ਜੀ 'ਵਿਦਿਆ ਵਿਦਿਆ' ਦੇਵੀ ਮਾਤਾ ਨੇ ਸਮਝਾ ਕਿ ਵਿਦਿਆ ਬਾਂਛਤਾ ਹੈ ਸੁਰੱਸਤੀ ਨੇ ਕਹਾ 'ਤਥਾਅਸਤੂ' ਸਭ ਵਿੱਦਿਆ ਚੌਦਾਂ ਪਰਕਾਰ ਕੀ ਸੁਫੁ-ਰਨ ਭਈ ਫੇਰ ਵਿਦਿਆ ਕੇ ਪਾਸ ਆਇ ਕਰ ਕਹਿਨੇ ਲਗਾ 'ਅਪੀ ਪਿਤਾ ਗੁਰੂ ਧਿਕਾਰਨੀ ਪੂਛਤਬਜੰ'। ਸਭ ਪ੍ਰਕਾਰ ਕੀ ਵਿਦਿਆ ਸੁਨਾਨੇ ਲਗਾ ਵਿਦਿਆ ਹੈਰਾਨ ਭਈ ਕਹਾਂ ਤੇ ਪਾਈ ਦੇਵੀ ਮਾਤਾ ਸਿੱਧ ਭਈ॥

ਖਲ ਮੂਰਖ ਕਾਲੀਦਾਸ ਤੇ ਪੰਡਿਤ ਕੀਆ ਅਰ ਪੰਡਿਤ ਤੇ ਮੁਗਧ ਅਜਾਮਿਲ ਕੋ ਕੀਆ,ਦੇਖੋ ਬ੍ਰਾਹਮਨ ਰਾਜਾ ਕੇ ਪਾਸ

ਕਥਾ ਬਾਰਤਾ ਥਾ ਅਜਾਮੇਲ ਨਾਮ ਥਾ ਭਗਤ ਮਾਲ ਮੈਂ ਲਿਖਾ ਹੈ 'ਧਰਿਓ ਪਿਤਾ ਅਜਾਮੇਲ ਸਾਚੋ ਭਯੋ ਅਜਾਮੇਲ' ਜਿਸ ਵਖਤ ਕਥਾ ਹੋ ਚੁਕੇ ਫੇਰ ਵੇਸਵਾ ਨਾਰ ਕਰਤੀ ਥੀ ਤਿਸਕੋ ਦੇਖਕੇ ਮੋਹਤ ਹੂਆ ਧਰਮ ਤੇ ਭ੍ਰਿਸ਼੍ਟ ਭਈ ਕ੍ਰਿਆ ਅਜਾਮੇਲ ਕੀ, ਲੋਕਾਂ ਨੇ ਬਰਤਨ ਸਾਕ ਸੰਬੰਧ ਨਿਖੇਰ ਦੀਆ ਬਾਹਰ ਸ਼ਹਿਰ ਤੇ ਰਹੈ ਕਿਤਨੇ ਹੀ ਪੁਤ੍ਰ ਹੂਏ ਭ੍ਰਿਸ਼ਟ ਮਤਿ ਭਈ ਸੰਤੋਂ ਕੀ ਕ੍ਰਿਪਾ ਤੇ ਉਧਾਰ ਹੂਆ ਨਹੀਂ ਤੋ ਅਧੋਗਤੀ ਕੋ ਜਾਤਾ ॥ ੩ ॥ ਈਸ੍ਵਰ ਐਸੇ ਸਮ੍ਰਥ ਹੈ ਜੋ ਕਰੇ ਸੋ ਕਰੇ॥

**ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ॥**

ਇਸਕਾ ਪਰਸੰਗ ਹੈ-ਸਿਖੰਡੀ ਰਾਜਾ ਕੇ ਗ੍ਰਹ ਮੈਂ ਕੰਨਿਆਂ ਉਤਪਤ ਭਈ ਰਾਣੀ ਨੇ ਵਡਜਾਈ ਕੀ ਮਾਰੀ ਨੇ ਕਹ ਦੀਆ ਪੁਤ ਹੂਆ ਹੈ ਮੇਰੇ, ਕਿਸੀ ਕੋ ਖਬਰ ਨਾ ਹੋਨੇ ਦੀਨੀ, ਲੜਕਾ ਜਵਾਨ ਹੂਆ ਰਾਜਾ ਕੇ ਗ੍ਰਹ ਮੰਗ ਕਰ ਬਿਵਾਹ ਲੀਆ, ਜਦ ਕੰਨਿਆਂ ਮੁੜਕੇ ਪੇਕੇ ਗਈ ਤਾਂ ਮਾਤਾ ਪਿਤਾ ਕੋ ਕਹਿਨੇ ਲਗੀ ਤੁਸੀ ਮੈਨੂੰ ਲੜਕੀ ਕੇ ਸਾਥ ਵਿਵਾ-ਹਯਾ ਹੈ, ਲੜਕਾ ਕਿਸੀ ਰਾਜਾ ਕਾ ਨਾਂ ਥਾ ਮਿਲਤਾ? ਇਤਨੀ ਬਾਤ ਸੁਨਕੇ ਲੜਕੀ ਕਾ ਪਿਤਾ ਚੜ੍ਹਕੇ ਫੌਜ ਨਾਲ ਲੈਕੇ ਮਾਰਨੇ ਕੋ ਆਇਆ ਉਨ ਕੋ ਖਬਰ ਭਈ ਬਹੁਤ ਹੀ ਚਿੰਤਾ-ਤਰ ਹੂਏ, ਕੰਨਜਾਂ ਨੇ ਕਹਾ ਮੈਂ ਇਕ ਸੰਤ ਕੀ ਸੇਵਾ ਕਰਤੀ ਰਹੀ ਹਾਂ ਪ੍ਰਸਾਦ ਰੋਜ਼ ਪਹੁੰਚਾਨਾ ਦੂਧ ਬਸਤ੍ਰ ਅਤੀ ਹਿਤ ਹੂਆ, ਉਸ ਵੇਲੇ ਕੰਨਿਆਂ ਨੇ ਜਾ ਕੇ ਉਨ ਸੰਤੋਂ ਕੋ ਕਹਾ ਜੀ

ਮੈਂ ਪ੍ਰਾਨ ਤਿਆਗਤੀ ਹਾਂ,ਸੰਤ ਕਹਿਨੇ ਲਗੇ ਹੇ ਪੁਤ੍ਰੀ ਤੂੰ ਕਿਉਂ ਦੁਖੀ ਹੈਂ ? ਕੰਨਿਆਂ ਨੇ ਸਭ ਹਵਾਲ ਸੁਨਾਇਆ, ਸੰਤਾਂ ਕੋ ਦਯਾ ਆਈ ਕਹਨੇ ਲਗੇ ਬੀਬੀ!ਸਾਡਾ ਪੁਰਸ਼ ਭਾਵ ਤੂੰ ਲੈ ਜਾਹ ਅਸੀ ਇਤਨਾ ਚਿਰ ਅੰਦਰ ਬੈਠਾਂਗੇ ਤੇਰਾ ਕਾਰਜ ਹੋ ਜਾਏਗਾ ਤਾਂ ਤੂੰ ਆ ਕੇ ਦੇ ਜਾਈਂ ਪੁਰਸ਼ ਭਾਵ, ਕੰਨਯਾਂ ਲੈਕੇ ਪੁਰਸ਼ ਭਾਵ ਮਾਤਾ ਪਿਤਾ ਕੋ ਪ੍ਰਸੰਨ ਕੀਆ ਸਹੁਰੇ ਨੇ ਠ੍ਰੀਕ ਬਸਤਰ ਸੇ ਇਸ਼ਨਾਨ ਕਰਾਇਆ।ਜਿਸ ਸੰਤ ਨੇ ਪੁਰਸ਼ ਭਾਵ ਦੀਆ ਥਾ ਸਖੰਡੀ ਕੋ ਉਸਕੀ ਕੁਟੀਆ ਪਾਸੋਂ ਇੰਦਰ ਕਾ ਹਾਥੀ ਲੰਘਤਾ ਥਾ ਰੋਜ ਓਹ ਉੱਠਕੇ ਇੰਦਰ ਕੋ ਫੂਲੋਂ ਕੀ ਮਾਲਾ ਦੇਤਾ ਥਾ ਉਸ ਦਿਨ ਉਠਾ ਹੀ ਨਾ ਇੰਦਰ ਨੇ ਉਡੀਕ ਕੇ ਸ੍ਰਾਪ ਦੀਆ ਜਦੋਂ ਹਾਲ ਮਲੂਮ ਕੀਤਾ ਤਾਂ ਕਿਹਾ ਜਾਹ ਤੂੰ ਇਸਤਰੀ ਹੀ ਰਹਿਸੀ ਹਮੇਸ਼ਾਂ ਓਹ ਪੁਰਸ਼ ਹੋਊ ਇਸ ਮੈਂ ਸਮ੍ਰਥਾ ਭਈ ਈਸ਼ਰ ਕੀ,ਨਾਰੀ ਤੇ ਪੁਰਸ਼ ਕੀਆ ॥

ਇਸ ਕੀ ਸਾਖ ਇਸ ਵਜ੍ਹਾ ਸੇ ਹੈ:ਨਾਰਦ ਭਗਤ ਮਹਾਰਾਜ ਕੋ ਹਰ ਵਖਤ ਕਹੇ ਜਦ ਮਿਲਾਪ ਹੋਵੇ ਮਹਾਰਾਜ ! ਮੈਨੂੰ ਮਾਇਆ ਦਿਖਾਵਹੁ, ਭਗਵਾਨ ਕਹਨੇ ਲਗੇ ਹੇ ਨਾਰਦ ਤੂੰ ਮਾਇਆ ਨਾ ਦੇਖ ਕਹੇ ਜੀ ਜਰੂਰ ਦਿਖਾਵਹੁ । ਇਕ ਦਿਨ ਮਹਾਰਾਜ ਕਹਿਨੇ ਲਗੇ ਨਾਰਦ ਸ਼ਨਾਨ ਕਰ ਆਵੋ ਜੇ ਮਾਇਆ ਦੇਖਨੀ ਹੈ ਤਾਂ,ਨਾਰਦ ਬਹੁਤ ਹੀ ਖੁਸ਼ ਭਯਾ ਛੇਤੀ ਨ੍ਹਾਇਆ ਵਾ ਨ੍ਹਾਵਨ ਲਗਾ ਬਸਤ੍ਰ ਉਤਾਰਕੇ ਨਦੀ ਵਿਚ ਵੜਿਆ ਟੁੱਬਾ ਲਾ ਕੇ ਬਾਹਰ ਆਇਆ ਤਾਂ ਅਪਨੇ ਅੰਗ ਇਸਤ੍ਰੀ ਕੇ ਭਏ ਸਾਰੇ ਸੁੰਦਰ ਗੋਰੇ ਰੰਗ ਜੁਬਾ ਅਵਸਥਾ ਦੇਖ ਕੇ ਸਰੀਰ ਕੋ ਹੈਰਾਨ ਹੋਤਾ ਥਾ ਇਤਨੇ ਚਿਰ ਪਿਛੋਂ ਇਕ

ਰਾਜਾ ਸ਼ਕਾਰ ਖੇਡਤਾ ਹੂਆ ਆਇਕੇ ਦੇਖੇ ਤੋ ਸੁੰਦਰ ਇਸਤ੍ਰੀ ਹੈ ਜੁਬਾ ਵਸਥਾ ਰਾਜਾ ਨੇ ਦੇਖਾ ਏਕਲੀਹੈ ਛੇਤੀਸੇ ਘੋੜੇ ਪਰ ਬਾਂਹ ਫੜਕੇ ਚਾੜ੍ਹ ਲਈ ਲੈਗਿਆਅਪਨੇ ਰਾਜ ਮੈਂ ਜਾਕੇ ਗੰਧ੍ਰਬ ਵਿਆਹ ਕਰ ਲੀਆ,ਰਾਜਾ ਕੇ ਘਰ ਇਸਤ੍ਰੀ ਰਹਿਨੇ ਲਗੀ ਗ੍ਰਿਸਤ ਕਰਤਿਆਂ ਸਠ ਪੁਤ੍ਰਜਨਮੇਂ ਬਾਰਾਂ ਧੀਆਂ ਉਤ- ਪਤ ਭਈਆਂ ਗ੍ਰਿਸਤ ਮੈਂ ਖਚਤ ਹੂਏ ਕੋ ਕਈ ਸਾਲ ਬਤੀਤ ਭਏ ਇਕ ਦਿਨ ਕੋਈ ਪਰਬ ਕਾ ਦਿਨ ਥਾ ਸਨਾਨ ਕੋ ਦਲੀਲ ਕਰੀ ਨਦੀ ਪਰ ਨ੍ਹਾ ਆਵੀਏ ਆਕੇ ਨਦੀ ਵਿਚ ਪ੍ਰਵੇਸ਼ ਕੀਤਾ ਫਿਰ ਬਾਹਰ ਨਿਕਸਾ ਤਾਂ ਤ੍ਰਿਆ ਦੇਖੇ ਜੋ ਬਸਤ੍ਰ ਓਹੀ ਹੈਂ ਪੜੇ ਹੂਏ ਆਪ ਨਾਰਦ ਬਨਾ ਹੈ ਹੈਰਾਨ ਭਯਾ ਬਸਤ੍ਰ ਪਹਰੇ ਦਿਲ ਮੈਂ ਭ੍ਰਮ ਹੂਆ ਇਹ ਕਿਆ ਭਯਾ ਮੇਰੇ ਨਾਲ, ਹੌਲੀ ਹੌਲੀ ਮਹਾਰਾਜ ਪਾਸ ਆਏ। ਮਹਾਰਾਜ ਕਹਿਨੇ ਲਗੇ ਆਈਏ ਰਿਖੀ ਜੀ! ਤੁਸੀ ਕਿਥੇ ਗਏ ਰਹੇ? ਆਓ ਮਾਇਆ ਦਿਖਲਾਈਏ ਨਾਰਦ ਨੂੰ ਲੈ ਕੇ ਭਗਵੰਤ ਟੁਰੇ ਜਾਂਦੇ ਹੂਏ ਨਾਰਦ ਕੇ ਪੁਤ੍ਰ ਤੇ ਧੀਆਂ ਪਾਸ ਗਏ ਓਹ ਆਨ ਚੰਮੜੇ,ਸਾਡੀ ਮਾਂ ਆਈ ਹੈ ਮਾਤਾ ਆਈ ਹੈ ਸਾਰੇ ਜਾ ਚੰਮੜੇ ਭਗਵਾਨ ਨਾਰਦ ਵੱਲ ਵੇਖਨ ਲਗੇ ਹੇ ਨਾਰਦ ਇਹ ਕਿਆ ਭਯਾ ਨਾਰਦ ਅਸਚਰਜ ਭਯਾ ਅਕਲ ਮੈਂ ਕੁਛ ਵੀ ਨਾ ਸਮਝਿਆ ਜਾਏ, ਮਹਾਰਾਜ ਉਨ ਕੋ ਪਰੇ ਕਰਕੇ ਨਾਰਦ ਕੋ ਲੈ ਆਏ ਨਾਰਦ ਸਮਝੇ ਮੈਨੂੰ ਸੁਪਨਾ ਆਇਆ ਹੈ ਫੇਰ ਹੋਸ਼ ਆਈ ਤਾਂ ਮਹਾਰਾਜ ਕੋ ਕਹਿਨੇ ਲਗਾ ਜੀ ਇਹ ਮੇਰੇ ਤੇ ਉਤਪਤੀ ਭਏ ਹੈਂ ਇਨਕੋ ਕੋਈ ਅਸਥਾਨ ਉਚਾ ਬਖਸ਼ੋ ਜੀ, ਭਗਵਾਨ ਨੇ ਕਹਾ ਸੱਠ

ਪੁਤ੍ਰ ਸੱਠ ਸੰਪਤੀ ਹੋਵੇਂਗੇ ਬਾਰਾਂ ਧੀਆਂ ਬਾਰਾਂ ਰਾਸਾਂ ਭਈਆਂ ਇਸ ਵਜ੍ਹਾ ਸੇ ਈਸ਼ ਕਾ ਲੱਖਣ ਜਿਸਨੇ ਪੂਛਾ ਥਾ ਤਿਸਕੋ ਜਾਨਿਆ ਕਿਰਤਮ ਅਕਿਰਤਮ ਅਨਥਾ ਕਿਰਤਮ ਸਕ ਸਾਈਸ੍ਰਾ ਕਰੇ ਨਾ ਕਰੇ ਉਲਟੀ ਕਰਨ ਕੋ ਸਮਰੱਥ ਹੋਏ ਸੋ ਈਸ਼੍ਰ ਹੈ॥

ਦੂਜੀ ਸਾਖੀ ਸਦੁਮਨ ਕੀ

ਰਾਜਾ ਮਨੂ ਕਾ ਪੁਤ੍ਰ ਸਦੁਮਨ ਸੀ, ਰਾਜੇ ਮਨੂ ਨੇ ਜੱਗ ਕੀਆ ਮਨ ਮੈਂ ਪੁਤ੍ਰ ਕੀ ਇਛਾ ਕਰਕੇ ਰਾਣੀ ਹੂਤੀ ਪਾਵੈ ਤਾਂ ਕੰਨਿਆਂ ਵਾਸਤੇ ਕੰਨਿਆਂ ਹੀ ਹੋਈ, ਰਾਜਾ ਨੇ ਗੁਰਾਂ ਨੂੰ ਕਹਿਆ ਬਸ਼ਿਸ਼ਟ ਜੀ ਨੇ ਪੁਤ੍ਰ ਬਨਾਇ ਦੀਆ। ਕਿਸੀ ਸਮੇਂ ਸ਼ਿਵ ਤੇ ਪਾਰਬਤੀ ਕ੍ਰੀੜਾ ਕਰਤੇ ਥੇ ਬਨ ਮੈਂ ਸਨ- ਕਾਦਕ ਗਏ ਪਾਰਬਤੀ ਨੇ ਸ੍ਰਾਪ ਦੀਆ ਬਨ ਮੈਂ ਜੋ ਆਵੇਗਾ ਸੋ ਇਸਤ੍ਰੀ ਹੋ ਜਾਏਗਾ, ਸਦੁਮਨ ਸ਼ਕਾਰ ਖੇਡਤਾ ਉਸ ਬਨ ਮੈਂ ਗਯਾ ਇਸਤ੍ਰੀ ਹੂਆ ਚੰਦ੍ਰਮਾਂ ਨੇ ਅਪਨੀ ਇਸਤ੍ਰੀ ਬਨਾਇ ਲਈ ਰਾਜਾ ਨੇ ਢੂੰਡ ਕੇ ਲੱਭਾ ਸ਼ਿਵਾਂ ਪਾਸ ਬੇਨਤੀ ਕੀਤੀ ਸ਼ਿਵਾਂ ਨੇ ਕਹਾ ਇਕ ਮਹੀਨਾ ਇਸਤ੍ਰੀ ਰਹੇਗਾ ਇਕ ਮਹੀਨਾਂ ਪੁਰਸ਼॥ ਸ਼ਾਖੀਆਂ ਤੇ ਕਈ ਲਿਖਨੀਆਂ ਸਨ ਪਰ ਗੁਰੂ ਜੀ ਕੀ ਬਾਨੀ ਰਤਨ ਮੈਂ ਕੱਚ ਕਿਉਂ ਰਲਾਈਏ ਨਾਲੇ ਮੇਹਨਤ ਹੋਨੀ ਮੁਸ਼ਕਲ ਹੈ ਸਭ ਕੰਮ ਆਪੇ ਹੀ ਕਰਨੇ ਹੋਏ ਕੋਈ ਲਿਖਾਰੀ ਹੋਂਦਾ ਤਾਂ ਕਹਿਤੇ॥

**ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ ॥ ੪ ॥ ੨ ॥**

ਕਬੀਰ ਜੀ ਕਹੈਂ ਸਾਧੂਆਂ ਕਾ ਪਜ਼ਾਰਾ ਹੈ ਤਿਸ ਭਗਵੰਤ ਕੀ ਮੂਰਤ ਤੋਂ ਬਲਿਹਾਰ ਜਾਈਏ ਇਸ ਸਮੇਂ ਪਰਮੇਸ਼ਰ ਕੀ ਸਮਰਥਾ ਵਿਖਾਈ ਲੀਲ੍ਹਾ ਸਭ ਕਹੀ ॥

ਸਾਰੰਗ ਬਾਣੀ ਨਾਮ ਦੇਉ ਜੀ ਕੀ

ੴ ਸਤਿਗੁਰਪ੍ਰਸਾਦਿ ॥

ਕਾਹੇ ਰੇ ਮਨ ਬਿਖਿਆ ਬਨ ਜਾਇ। ਭੂਲੌ ਰੇ ਠਗ ਮੂਰੀ ਖਾਇ ॥੧ ਰਹਾਉ॥ ਜੈਸੇ ਮੀਨੁ ਪਾਨੀ ਮਹਿ ਰਹੈ। ਕਾਲ ਜਾਲਕੀ ਸੁਧਿ ਨਹੀ ਲਹੈ। ਜਿਹਬਾ ਸੁਆਦੀ ਲੀਲਿਤ ਲੋਹ। ਐਸੇ ਕਨਕਿ ਕਾਮਨੀ ਬਾਧਿਓ ਮੋਹ ॥ ੧ ॥ ਜਿਉ ਮਧੁ ਮਾਖੀ ਸੰਚੈ ਅਪਾਰ। ਮਧੁ ਲੀਨੋ ਮੁਖਿ ਦੀਨੋ ਛਾਰੁ। ਗਊ ਬਾਛ ਕਉ ਸੰਚੈ ਖੀਰੁ। ਗਲਾ ਬਾਂਧਿ ਦੁਹਿ ਲੇਇ ਅਹੀਰੁ॥੨॥ ਮਾਇਆ ਕਾਰਨ ਸ੍ਰਮੁ ਅਤਿ ਕਰੈ। ਸੋ ਮਾਇਆ ਲੈ ਗਾਡੈ ਧਾਰੈ। ਅਤਿ ਸੰਚੈ ਸਮਝੈ ਨਹੀਂ ਮੂੜ। ਧਨੁ ਧਰਤੀ ਤਨੁ ਹੋਇ ਗਇਓ ਧੂੜ ॥ ੨ ॥ ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ। ਸਾਧੂ

# ਸੰਗਤਿ ਕਬਹੂ ਨਹੀ ਕਰੈ। ਕਹਤ ਨਾਮਦੇਉ ਤਾਚੀ ਆਨਿ। ਨਿਰਭੈ ਹੋਇ ਭਜੀਐ ਭਗਵਾਨ॥ ੪ ॥ ੧ ॥

ਨਾਮਦੇਵ ਜੀ ਸਬਦ ਉਚਾਰਤੇ ਹੈਂ ਜੀਵ ਕੋ ਪ੍ਰਮੇਸ਼ਰ ਕੀ ਖਬਰ ਨਹੀਂ ਹੈ ਮਨ ਪਜਾਰੇ ਕਾਹੇ ਕਿਸ ਵਾਸਤੇ ਬਿਸ਼ਿਆਂ ਰੂਪ ਬਨ ਮੈਂ ਜਾਤਾ ਹੈਂ ਬਨ ਨਾਮ ਜਲ ਕਾ ਹੈ ਵਾ ਜੰਗਲ ਕਾ ਠੱਗ ਬੂਟੀਮਾਇਆ ਇਸਕੋ ਖਾ ਕੇ ਭੁਲ ਗਇਆ ਮੂਰੀ ਨਾਮ ਬੂਟੀ ਕੋ ਕਹੈਂ ॥ ਰਹ॥ ਜਿਸ ਤਰਾਂ ਨੀਮ ਮਛੀ ਪਾਨੀ ਮੈਂ ਰਹਿੰਦੀ ਹੈ ਕਾਲ ਜੋ ਜਾਲ ਪਾਨੇ ਵਾਲੇ ਕੀ ਸੁਧ ਖਬਰ ਨਹੀਂ ਹੈ ਜਿਹਬਾ ਕੇ ਸੁਆਦ ਕਰਕੇ ਸੋ ਕੁੰਡੀ ਲੋਹੇ ਕੀ ਨਿਗਲ ਲੇਤੀ ਹੈ ਐਸੇ ਹੀ ਦਾਸ਼ਟਾਂਤ ਮੈਂ ਕਨਕ ਸੋਨਾਂ ਤੇ ਕਾਮਨੀ ਇਸਤ੍ਰੀ ਕੇ ਮੋਹ ਮੈਂ ਬਧਾ ਹੈ ਜੀਵ ॥ ੧ ॥

ਜੈਸੇ ਮਧ ਕੋ ਸ਼ਹਿਤ ਕੋ ਮਖੀਆਂ ਅਪਾਰ ਬਹੁਤੀਆਂ ਸੰਚੀ ਕਠਾ ਕਰਤੀ ਹੈਂ ਲੋਕ ਮਧੁ ਸ਼ਹਤ ਕੋ ਖੋਸ ਲੇਤੇ ਹੈਂ ਧੂੰਆਂ ਦੇਕੇ ਮਖੀਆਂ ਕੋ, ਜੈਸੇ ਗਊ ਪੁਤ ਵਾਸਤੇ ਦੁਧ ਲੁਕਾਕੇ ਕੱਠਾ ਕਰ ਰਖਦੀ ਹੈ ਹੀਰ ਗੁਜਰ ਬਛੇ ਨੂੰ ਛਡਦੇ ਹੈਂ ਜੋ ਦੁਧਲਾ ਬਛੇ ਵਾਸਤੇ ਦੁਧਲਾਂਦੀ ਹੈ ਤਾਂ ਗਲ ਬਨ੍ਹਕੇ ਗੁਜਰ ਚੋ ਲੇਤੇ ਹੈਂ ਦੁਧ ਕੋ ॥ ੨ ॥

ਐਸੇ ਹੀ ਮਾਇਆ ਵਾਸਤੇ ਸ੍ਰਮ ਕਸ਼ੁ ਅਤ ਸੇ ਕਰਕੇ ਕਰਦਾ ਹੈ ਸੋ ਮਾਇਆ ਮਿਲੀ ਤਾਂ ਧਰਤੀ ਗਡਦਾ ਹੈ ਅਤੇ ਕਰ ਸੰਚੇ ਕੱਠੀ ਕਰਦਾ ਹੈ ਸਮਝਦਾ ਨਹੀਂ ਮੂਰਖ ਧਨ ਧਰਤੀ ਵਿਚ ਹੀ ਦੱਬਾ ਰਹਾ ਤਨ ਸ੍ਰੀਰ ਧੂੜ ਹੂਆ

ਕਾਮਨਾ ਕ੍ਰੋਧ ਤ੍ਰਿਸ਼ਨਾਂ ਕਠੇ ਕਰਨ ਕੀ ਅਤਿਸੈ ਕਰਕੇ ਜਰੇ ਸੜਦਾ ਹੈ ਸੰਤੋਂ ਕਾ ਸਤਸੰਗ ਕਦੀ ਵੀ ਨਹੀਂ ਕਰਦਾ ਨਾਮਦੇਵ ਜੀ ਕਹਿੰਦੇ ਹੈਂ ਹੇ ਪ੍ਰਮੇਸ਼ਰ ਮੈਨੂੰ ਤੇਰੀ ਹੀ ਸ਼ਰਨ ਹੈ ਨਿਰਭੈ ਹੋਕੇ ਭਗਵਾਨ ਕੋ ਜਪੀਏ ॥ ੪ ॥੧॥

**ਬਦਹੁ ਕੀਨ ਹੋਡ ਮਾਧਉ ਮੋ ਸਿਉ। ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲ ਪਰਿਓ ਹੈ ਤੋ ਸਿਉ ॥ ੧ ॥ ਰਹਾਉ ॥ ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ। ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥ ੧ ॥ ਆਪਹਿ ਗਾਵੈ ਆਪਹਿ ਨਾਚੈ ਆਪ ਬਜਾਵੈ ਤੂਰਾ। ਕਹਤ ਨਾਮ ਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂ ਪੂਰਾ ॥ ੨ ॥ ੨ ॥**

ਏਕ ਸਮੇਂ ਨਾਮਦੇਵ ਜੀ ਕੋ ਪ੍ਰਗਟ ਹੂਏ ਭਗਵੰਤ ਤਾਂ ਕਹਿਨੇ ਲਗੇ ਹੇ ਮਹਾਰਾਜ ਸਾਡੇ ਨਾਲ (ਬਦੋ) ਬਨੋਹ ਕਿਆ (ਹੋਡ) ਸ਼ਰਤ ਕੈਸੇ ? ਅਸੀ ਨਾ ਹੋਈਏ ਤਾਂ ਮੁਕਤ ਕੋਈ ਨਾਂ ਹੋਵੇ। ਮਹਾਰਾਜ ਕਹਿਨੇ ਲਗੇ ਜੇ ਮੈਂ ਨਾ ਲੋਕਾਂ ਨੂੰ ਪ੍ਰੇਰਾਂ ਤਾਂ ਤੁਹਾਡੇ ਨੇੜੇ ਵੀ ਕੋਈ ਨਾਂ ਆਵੇ ਖਾਨ ਪਾਨ ਕੋ ਵੀ ਮੁਸ਼ਕਲ ਹੋਵੇ ਇਹ ਸਿੱਧ ਭਯਾ ਠਾਕੁਰੁ ਤੇ ਜਨ ਜਾਨੇ ਜਾਤੇ ਹੈਂ ਜਨੋਂ ਕਰਕੇ ਠਾਕੁਰ ਜਾਨਿਆਂ ਜਾਤਾ ਹੈ ਖੇਲ ਪੜ ਰਹਾ ਹੈ ਤੇਰੇ ਸਾਥ ਜੈਸੇ ਫੌਜ ਸੇ ਰਾਜੇ ਕਾ ਬੋਧ ਹੋਤਾ ਹੈ ਰਾਜਾ ਤੇ ਫੌਜ ਜਾਨੀਤੀ ਹੈ ॥ ਰਹਾ ॥ ਭਗਤ ਕਹਿਨੇ ਲਗੇ ਹੇ

ਭਗਵਨ ਆਪ ਹੀ ਤੂੰ ਦੇਵ ਹੈਂ ਪੂਜਨ ਕੋ ਆਪ ਹੀ ਪੂਜਾ ਕੋ ਲਗਾਨੇ ਕਰਨੇ ਵਾਲਾ ਹੈਂ ਦੇਵਤਾ ਕੀ ਪੂਜਾਰੀ ਹੋਕੇ ਵਾਸਤਵ ਤੇ ਇਕ ਹੈਂ ਤੂੰ ਜੈਸੇ ਜਲ ਵਿਚੋਂ ਤਰੰਗ ਉਤਪਤੀ ਹੋਤਾ ਹੈ ਤਰੰਗ ਫੇਰ ਜਲ ਹੀ ਹੋ ਜਾਤਾ ਹੈ ਕਥਨ ਕਰਿਆ ਜਾਂਦਾ ਹੈ ਦੋ ਕਰਕੇ ਅਰ ਸੁਨਿਆਂ ਵੀ ਦੋ ਰੂਪ ਹੈ ਪਰ ਜਲ ਤੇ ਤਰੰਗ ਇਕ ਰੂਪ ਹੈਂ ਭੇਦ ਨਹੀਂ ਜੈਸੇ ਤੇਰੇ ਅਰ ਭਗਤਾਂ ਵਿਚ ਭੇਦ ਨਹੀਂ ਆਪ ਹੀ ਰਾਗ ਗਾਵਨੇ ਵਾਲਾ ਹੈਂ ਆਪ ਹੀ ਨਿਰਤ ਕਰਨੇ ਵਾਲਾ ਆਪ ਹੀ ਸਿਖ ਹੋ ਨਿਰਨਾ ਕਰਤਾ ਹੈਂ ਤੂੰ ਰਾਮ ਨਾਮ ਬਜਾਨੇ ਵਾਲਾ ਹੈਂ ਨਾਮ ਦੇਵ ਜੀ ਕਹਿਨੇ ਲਗੇ ਹੇ ਭਗਵੰਤ ਤੂੰ ਮੇਰਾ ਠਾਕੁਰ ਪੂਜਨੇ ਜੋਗ ਹੈਂ ਹੇ ਹਰੀ ਮੈਂ ਜਨ ਊਰਾ ਹਾਂ ਨੂਨ ਤੂੰ ਪੂਰਨ ਹੈਂ ਨਿੰਮ੍ਰਤਾ ਕਰੀ॥੨॥੨॥

ਦਾਸ ਅਨਿੰਨ ਮੇਰੋ ਨਿਜ ਰੂਪ। ਦਰਸਨ ਨਿਮਖ ਤਾਪ ਤ੍ਰਈ ਮੋਚਨ। ਪਰਸਤ ਮੁਕਤਿ ਕਰਤ ਗ੍ਰਿਹ ਕੂਪ॥ ੧ ॥ ਰਹਾਉ ॥ ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨਾ ਛੂਟੈ ਮੋਹਿ। ਏਕ ਸਮੈ ਮੋਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥ ੧ ॥ ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ। ਨਾਮਦੇਵ ਜਾਕੇ ਜੀਅ ਐਸੀ ਤੈਸੋ ਤਾਕੈ ਪ੍ਰੇਮ ਪ੍ਰਗਾਸ ॥ ੨ ॥ ੩ ॥

ਅਪਨੇ ਭਗਤ ਕੀ ਨਿੰਮ੍ਰਤਾ ਵੇਖ ਕੇ ਮਹਾਰਾਜ ਵਰ ਦੇਤੇ ਹੈਂ (ਅਨਿੰਨ) ਜਿਸਕੋ ਅਨਦ੍ਰਿਸ਼ਟ ਨਾ ਹੋਵੇ ਦ੍ਵੈਤ ਦ੍ਰਿਸ਼ਟ ਸੂੰਨ,ਅਨਿੰਨ ਦਾਸ ਹੈ ਮੇਰਾ ਸੋ ਮੇਰਾ ਅਪਨਾ ਰੂਪ ਹੈ ਤਿਸ ਭਗਤ ਕੇ ਨਿਮਖ ਭਰ ਦਰਸ਼ਨ ਤੇ ਤ੍ਰਈ ਤਿੰਨੋਂ ਤਾਪੋਂ ਕੀ ਨਿਵਿਰਤੀ ਹੋਤੀ ਹੈ (ਮੋਚਨ) ਛੂਟਨਾ ਜੇਕਰ ਤਿਨ ਕਾ ਪਰਸਨਾ ਹੋਵੈ ਚਰਨੋਂ ਕੇ ਸਾਥ ਸੀਸ ਕਾ ਲਗਾਨਾ ਸਪਰਸ ਹੈ ਵਾ ਪ੍ਰਸ਼ਨ ਬਚਨ ਬਿਲਾਸ ਉੱਤਰ ਪ੍ਰਸ਼ਨ ਕਰ ਗ੍ਰਸਤ ਰੂਪ ਖੂਹ ਤੇ ਮੁਕਤਿ ਛੁਡਾਨਾ ਕਰਤੇ ਹੈਂ,ਸ੍ਰੀ ਭਗਵਾਨ ਜੀ ਕਹੈਂ ਮੇਰੀ ਬੱਧੀ ਹੋਈ ਮਿਰਜਾਦਾ ਦ੍ਰਿੜ੍ਹਤਾ ਭਗਤ ਛਡਾਤੇ ਹੈਂ।ਕੈਸੇ?ਮਹਾਂਭਾਰਥ ਮੈਂ ਹੈ ਜਿਸ ਰੋਜ ਵਿਨੂਰਥਦੈਂਤ ਕੋ ਮਾਰਿਆ ਤਾਂ ਉਸ ਕਾ ਸਰੀਰ ਬਿਕਰਾਲ ਹੂਆ ਆਂਦਰਾਂ ਬਾਹਰ ਆਈਆਂ ਭਿਆਨਕ ਹੂਆ ਵੇਖਕੇ ਪ੍ਰਤੱਗਯਾ ਕਰੀ ਫੇਰ ਸ਼ਸਤ੍ਰ ਨਹੀਂ ਪਕੜਨਾ ਮੈਂ ਇਹ ਨਿਯਮ ਕੀਤਾ, ਤੇ ਨਾਲੇਕਾਰਨਪਾਂਡਵਾਂ ਕੇ ਜੁਧ ਕਾ ਥਾ ਜਿਸ ਵਕਤ ਮਹਾਂਭਾਰਤ ਮੇਂ ਭੀਖਮ ਪਿਤਾਮੇ ਕਾ ਦਸ ਦਿਨ ਜੁਧ ਹੂਆ, ਭੀਖਮ ਜੀ ਨੇ ਜਾਨਾ ਕ੍ਰਿਸ਼ਨ ਜੀ ਨੇ ਪਰਤੱਗਜਾ ਕਰੀ ਹੈ ਮੈਂ ਸ਼ਸਤਰ ਨਹੀਂ ਪਕੜਤਾ, ਮੈਂ ਭਗਤ ਸੂਰਬੀਰ ਤਾਂ ਹਾਂ ਜੇ ਕ੍ਰਿਸ਼ਨ ਜੀ ਕੋ ਸ਼ਸਤ੍ਰ ਪਕੜਾਊਂ,ਐਸੇ ਚਿਤਵ ਕੇ ਜਿਉਂ ਬਾਨਾਂ ਕੀ ਬਰਖਾ ਲਗਾਈ ਅਰਜਨ ਪਰ ਚੱਕ੍ਰਤ ਕਰ ਦਿਤਾ ਅਰਜਨ ਕੋ,ਫੇਰ ਕ੍ਰਿਸ਼ਨ ਜੀ ਨੇ ਟੁਟਾ ਪੜਾ ਥਾ ਰਥ ਕਾ ਪਹੀਆ ਲੈਕੇ ਕ੍ਰਿਸ਼ਨ ਜੀ ਨੇ ਫੇਰਾ ਜੋਰ ਸੇ ਮਾਰਨ ਕੋ ਭੀਖਮ ਜੀਨੇ ਦੇਖਾ ਧੰਨ ਹੈ ਈਸ਼੍ਵਰ ਮੇਰੀ ਪ੍ਰਤੱਗਜਾ ਥੀ ਕ੍ਰਿਸ਼ਨ ਕੋ ਸ਼ਸ਼ਤ੍ਰ ਪਕੜਾਨੇ ਕੀ ਕ੍ਰਿਸ਼ਨ ਕੀ ਨਾਂ ਪਕੜਨੇ ਕੀਥੀ ਪਰ ਆਪਨੀ

ਤਿਆਗੀ ਮੇਰੀ ਰਖੀ ਧਨਖਬਾਨ ਜਿਮੀਂ ਤੇ ਰੱਖਕੇ ਡੰਡੌਤ ਕਰੀ ਧੰਨ ਹੈਂ ਦਾਸਾਂ ਕੀ ਪ੍ਰਤਗਜਾਪੂਰੀ ਕਰਨੇ ਵਾਲੇ। ਐਸੇ ਹੀ ਬ੍ਰਿਧ ਕਾ ਵਾਕ ਰਖਿਆ ਗੁਰੂ ਪੰਚਮ ਪਾਤਸ਼ਾਹ ਜੀ ਨੇ, ਸਿੱਖ ਕਾ ਵਾਕ ਬ੍ਰਿਧ ਕਾ ਆਵਾ ਕਚਾ ਗੁਰੂ ਜੀ ਪਕਾ ਕਹਿਆ ਸੀ ਕੱਚਾ ਹੀ ਰਹਾ। ਭਗਵਾਨ ਕਹੇ ਏਕ ਸਮੇਂ ਮੈਨੂੰ ਪਕੜ ਕੇ ਬੰਨ੍ਹ ਲੈਨ ਜਿਸ ਤਰਾਂ ਮਾਤਾ ਜਸੋਧਾਂ ਨੇ ਕ੍ਰਿਸ਼ਨ ਜੀ ਕੋ ਉੱਖਲ ਸੇ ਬਾਂਧ ਦੀਆ ਥਾ ਕ੍ਰਿਸ਼ਨ ਜੀ ਨੇ ਧੂਹ ਕੇ ਜੁਮਲਾਰਜਨ ਤਾਰੇ ਤੋੜੇ ਥੇ ਮੇਰੇ ਪਾਸੋਂ ਭਗਤ ਅਗੇ ਜਵਾਬ ਨਹੀਂ ਆਵਤਾ ਫੰਧਕ ਨੇ ਬੰਨ੍ਹ ਕੇ ਪੁੱਠਾ ਲਟਕਾ ਕੇ ਲੈ ਆਂਦਾ ਥਾ ਚਤੁਰ ਭੁਜ ਪੰਛੀ ਤਿਸ ਫੰਧਕ ਕੋ ਜਵਾਬ ਨਾ ਦੇ ਸਕੇ ਕਿਉਂ ਪੁਠਾ ਲਟਕਾਇਆ ਹੈ ਤੈਨੇ ਮੈਨੂੰ ॥ ੧ ॥

ਮਹਾਰਾਜ ਕਹੇ ਹੈਂ ਮੈਂ ਗੁਨੋਂ ਕਰ ਬੱਧਾ ਹੂਆ ਹਾਂ ਸਕਲ ਸ੍ਰਿਸ਼ਟੀ ਕਾ ਜੀਵਨ ਰੂਪ ਹਾਂ ਮੈਂ, ਪਰ ਮੇਰੀ ਜੀਵਨ ਬੂਟੀ ਮੇਰੇ ਦਾਸ ਹੈਂ ਭਗਤ ਪਰੇਮੀ ਜੋਹੜੇ ਹੈਂ ਨਾਮ ਦੇਵ ਜੀ ਕਹੈਂ ਜਿਸ ਮਹਾਰਾਜ ਕੇ ਜੀਅ ਮੈਂ ਐਸੀ ਹੈ ਦਯਾ ਕ੍ਰਿਪਾ ਤੈਸੇ ਹੀ ਤਿਸ ਨਾਲ ਪਰੇਮ ਪ੍ਰਕਾਸ਼ਨਾ ਕਰੀਏ ਹਰ ਵਖਤ ਪਰੇਮ ਕਰਨਾ ਜੋਗ ਹੈ ॥ ੨ ॥ ੩ ॥

ਸਾਰੰਗ

ੴ ਸਤਿਗੁਰਪ੍ਰਸਾਦਿ ॥

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ। ਅਨ

ਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥੧॥ਰਹਾਉ॥ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ।ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਹਫਲ ਭਈ ਸਭ ਸੇਵਾ ॥ ੧ ॥ ਬਾਟ ਪਾਰਿ ਘਰੁ ਮੂਸ ਬਿਰਾਨੋ ਪੇਟ ਭਰੈ ਅਪ੍ਰਾਧੀ। ਜਿਹ ਪਰਲੋਕ ਜਾਇ ਅਪ-ਕੀਰਤਿ ਸੋਈ ਅਬਿਦਿਆ ਸਾਧੀ ॥ ੨॥ ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ। ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥ ੨ ॥ ੧੬ ॥

ਜੋ ਪੁਰਸ਼ ਹਰ ਵਖਤ ਕਥਾ ਸੁਨਦਾ ਰਹੇ ਅਰ ਨਾਮ ਨਾਂ ਜਪੈ ਔਗਨੋਂ ਕਰ ਪੂਰਿਆ ਰਹਿਆ ਤਿਸ ਕੋ ਪਰਮਾਨੰਦ ਜੀ ਕਹੈਂ ਹੇ ਨਰ ਤੈਂ ਪੁਰਾਨ ਸੁਣ ਕੇ ਕਿਆ ਕੀਨਾ (ਅਨ-ਪਾਵਨ ) ਇਕ ਰਸ ਭਗਤੀ ਨਾ ਉਪਜੀ ਰਿਦੇ ਮੈਂ ਅਰ ਭੂਖੇ ਜੀਵ ਕੋ ਦਾਨ ਵੀ ਨਾਂ ਦਿਤਾ ਭੋਜਨ ਕਾ ॥ ਰ੦॥ ਕਾਮ ਨਾ ਭੂਲਾ ਰਿਦਿਓਂ ਕ੍ਰੋਧ ਵੀ ਨਾ ਵਿਸਰਿਆ, ਲੋਭ ਪਦਾ-ਰਥਾਂ ਕਾ ਵੀ ਨਾ ਛੂਟਾ ਦੇਵਾ ਹੇ ਭਾਈ ਪਰਾਈ ਨਿੰਦਾ ਵੀ ਮੁਖ ਤੇ ਨਾ ਛੂਟੀ ਇਸ ਹੇਤੂ ਸੇ ਸੇਵਾ ਨਿਸਫਲ ਹੋਂਦੀ ਭਈ ॥ ੧ ॥

ਬਾਟਪਾਰਿ ਰਹਾ ਮਾਰ ਕੇ ਪਰਾਏ ਘਰ ਕੋ ਲੁਟਕੇ ਹੇ

ਅਪਰਾਧੀ ਪਾਪੀ ਪੇਟ ਭਰਦਾ ਰਹਿਆ ਜਿਸ ਕਰਕੇ ਪਰ-ਲੋਕ ਮੈਂ ਜਾਵੇ ਨਿੰਦਾ ਕਿਥਾ ਪਰਲੋਕ ਵੀ ਵਿਗੜ ਜਾਏ, ਅਰ ਇਥੇ ਵੀ ਨਿੰਦਾ ਹੋਵੇ ਸੋ ਅਵਿਦਯਾ ਤੈਨੇ ਸਿਧ ਕਰੀ ॥ ੨ ॥ ਜੀਵ ਹਿੰਸਾ ਮਨ ਤੇ ਨਹੀਂ ਛੁਟੀ ਜੀਵਾਂ ਤੇ ਦਇਆ ਨਹੀਂ ਪਾਲੀ ਕਰੀ ਪਰਮਾਨੰਦ ਸੰਤ ਭਗਤ ਕਹਿੰਦੇ ਹੈਂ ਸੰਤਾਂ ਕੇ ਸਾਥ ਮਿਲ ਕੇ ਪਵਿੱਤਰ ਕਥਾ ਨਾਂ ਚਲਾਈ ਪਰ-ਮੇਸ਼ਰ ਕੀ ਜਿਸ ਤੇ ਕਲਾ ਨਾਂ ਹੋਤਾ ॥ ੨ ॥ ੧੬ ॥

ਸਾਰੰਗ ਸੂਰਦਾਸ

ਛਾਡਿ ਮਨ ਹਰਿ ਬਿਮੁਖਨ ਕੋ ਸੰਗ। ਜਾਕੈ ਮਿਲੈ ਕੁਬੁਧਿ ਉਪਜਤ ਪਰਤ ਭਜਨ ਮੈ ਭੰਗ। ॥੧॥ ਰਹਾਉ॥ ਕਹਾਂ ਭਏ ਪੀਪਾਇਪਾਇਆਇ ਬਿਖ ਨ ਤਜੇ ਭੁਜੰਗ। ਕਾਗਾ ਕਹਾ ਕਪੂਰ ਚਰਾਵਤ ਸੁਆਨ ਨਵਾਏ ਗੰਗਾ। ਖਰ ਕਉ ਕਹਾ ਅਗਰ ਜਾ ਲੇਪਨੁ ਮਰਘਟ ਭੂਖਨ ਅੰਗਾ। ੧॥ ਪਤਤ ਪਖਾਨ ਬਾਨ ਨਹੀ ਬੇਧੇ ਰੀਤੇ ਭਏ ਨਿਖੰਗਾ। ਸੂਰਦਾਸ ਕਾਰੀ ਕਮਰੀਆ ਚਰਤ ਨ ਦੂਸਰ ਰੰਗਾ ॥ ੨ ॥

ਸ੍ਰੀ ਗੁਰੂ ਜੀ ਨੇ ਜੋ ਭਾਈ ਗੁਰਦਾਸ ਪਾਸੋਂ ਗੁਰੂ ਗ੍ਰੰਥ ਸਾਹਿਬ ਲਿਖਾਇਆ ਸੀ ਉਸ ਗੁਰੂ ਗ੍ਰੰਥ ਸਾਹਿਬ ਵਿਚ ਾਂ ਇਕ ਤੁਕ ਲਿਖਾਈ ਗੁਰੂ ਜੀ, ਨੇ ਭਾਈ ਬੰਨੋ ਜੀ ਨੂੰ ਸਾਰਾ ਸਬਦ ਮਿਲਾ ਉਸ ਨੇ ਸਾਰਾ ਹੀ ਲਿਖ

ਦੀਆ ਗੁਰੂ ਗ੍ਰੰਥ ਸਾਹਿਬ ਮੈਂ। ਭਾਈ ਬੰਨੋ ਵਾਲਾ ਇਥੇ ਲਿਖਾ ਜਾਤਾ ਹੈ ਅਰਥੋਂ ਮੈਂ। ਸੂਰਦਾਸ ਜੀ ਕਹੈਂ ਛਡ ਦੇਹ ਹੇ ਮਨਾਂ ਹਰੀ ਤੋਂ ਜੇਹੜੇ ਬੇਮੁਖ ਹੈਂ ਤਿਨ ਕਾ ਸੰਗ, ਜਿਸ ਬੇਮੁਖ ਸੇ ਮਿਲਨੇ ਕਰ ਖੋਟੀ ਬੁਧੀ ਉਤਪਤ ਹੋਤੀ ਹੈ ਭਜਨ ਕਰਨੇ ਮੈਂ ਭੰਗ ਵਿਘਨ ਪੈ ਜਾਂਦਾ ਹੈ ॥ ਰਹਾਉ ॥ ਬੇਮੁਖ ਤੇ ਦ੍ਰਿਸ਼ਟਾਂਤ ਕਹੈਂ। ਕਾਗ ਜੋ ਹੈ ਕਉਆ ਤਿਸਕੋ ਕਪੂਰ ਮੋਤੀ ਹੀਰੇ ਚੁਗਾਵੇ ਦੂਧ ਪੀਨ ਕੋ ਦੇਈਏ ਤਾਂ ਕੋਈ ਉਸ ਨੇ ਹੰਸ ਨਹੀਂ ਬਨਨਾ,ਐਸੇ ਹੀ ਬੇਮੁਖ ਕੋ ਗੁਨ ਕਪੂਰ ਚੁਗਾਈਏ ਨਾਮ ਦੂਧ ਪੀਵਾਈਏ ਤਾਂ ਉਸਨੇ ਕੋਈ ਸੰਤ ਨਹੀਂ ਬਨਨਾ। ਸੁਆਨ ਕੂਕਰ ਕੋ ਗੰਗਾ ਮੈਂ ਇਸ਼ਨਾਨ ਕਰਾਈਐ ਤਾਂ ਉਸ ਨੇ ਦੇਵਤਾ ਨਹੀਂ ਬਨਨਾ ਬੇਮੁਖ ਕੋ ਕਥਾ ਰੂਪੀ ਗੰਗਾ ਮੈਂ ਨ੍ਹਵਾਈਏ ਤਾਂ ਭਗਤ ਨਾ ਬਨੇਗਾ, ਖਰ ਕੋ ਕਹਾਂ ਅਰ- ਗਜਾ ਗਧੇ ਕੋ ਚੰਦਨ ਕਾ ਲੇਪਨ ਕਰੀਏ ਤਾਂ ਸੀਤਲ ਨਾ ਹੋਵੇ,ਬੇਮੁਖ ਖਰ ਕੋ ਨਾਮ ਚੰਦਨ ਸੁਨਾਈਏ ਤਾਂ ਚਿਤ ਠੰਢਾ ਨਹੀਂ ਹੋਤਾ,ਮਰਕਟ ਬਾਂਦਰ ਕੇ ਅੰਗੋਂ ਮੈਂ ਭੂਖਨ ਹਾਥੋਂ ਮੈਂ ਕੜੇ ਕਾਨ ਮੈਂ ਵਾਲੇ ਪਾਵੇਂ ਤਾਂ ਉਸ ਨੇ ਆਦਮੀ ਨਹੀਂ ਬਨਨਾ ਹੈ ਬਾਂਦਰ ਚੰਚਲ ਕੋ ਤੀਰਥ ਪੁੰਨ ਸੁਨਾਈਏ ਤਾਂ ਮਨੁਖਾਂ ਵਰਗਾ ਨਹੀਂ ਹੋਨਾ ॥ ੧ ॥

ਪਤਤ ਪਵੇ ਪੱਥਰ ਕੋ ਬਾਣ ਤਾਂ ਭੀ ਪੱਥਰ ਨਾ ਵੇਧਾ ਜਾਇਗਾ ਕਠੋਰ ਰਿਦੇ ਕੋ ਪ੍ਰੇਮ ਬਾਨ ਮਾਰੇ ਭੱਥੇ ਬੇਦਾਸ਼ ਸਭੂ ਖਾਲੀ ਭਏ ਤਾਂ ਭੀ ਨਰਮ ਨਹੀਂ ਹੋਤਾ ਸੂਰਦਾਸ ਜੀ ਕਹੈਂ ਕਾਲੀ ਲੋਈ ਕੋ ਹੋਰ ਰੰਗ ਨਹੀਂ ਚੜ੍ਹੇ ਹੈ ਐਸੇ ਪਾਪੀ ਬੁਧੀ ਕੋ ਵਿਰਾਗ ਰੰਗ ਨਹੀਂ ਚੜ੍ਹਦਾ ॥ ੨ ॥

ਸਾਰੰਗ ਮਹਲਾ ੫ ਸੂਰਦਾਸ

ੴ ਸਤਿਗੁਰਪ੍ਰਸਾਦਿ ॥

ਹਰਿ ਕੇ ਸੰਗ ਬਸੇ ਹਰਿ ਲੋਕ। ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨ ਝੋਕ ॥ ਰਹਾਉ ॥ ਦਰਸਨ ਪੇਖਿ ਭਏ ਨਿਰ ਬਿਖਈ ਪਾਏ ਹੈ ਸਗਲੇ ਥੋਕ। ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ ॥ ੧ ॥ ਸਿਆਮ ਸੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ। ਸੂਰ ਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹ ਪਰਲੋਕ ॥ ੨ ॥ ੧ ॥ ੮ ॥

ਸ੍ਰੀ ਗੁਰੂ ਜੀ ਸਿਰੋ ਪਾ ਸੂਰਦਾਸ ਕੋ ਦੇਤੇ ਹੈਂ ਹਰਿ ਲੋਕ ਭਗਤ ਹਰੀ ਕੇ ਸੰਗ ਬਸਤੇ ਹੈਂ ਅਭੇਦ ਹੁਏ ਤਨੁ ਮਨ ਤੇ ਅਰਪ ਦੀਆ ਹੈ ਹੋਰ ਜੋ ਸਰਬੰਸ ਥਾ ਸਭ ਕੁਛ ਅਰਪ ਦੀਆ ਹੈ ਅਨੰਦ ਰੂਪ ਪ੍ਰਮਾਤਮਾ ਕੇ ਧੁਨ ਉਚਾਰਨੇ ਮੈਂ ਸਹਜੇ ਸੁਤੇ ਹੀ ਝੋਕ ਲਿਵ ਲਾਗੀ ਹੈ ॥ ਰਃ ॥ ਗੁਰਾਂ ਸੰਤਾਂ ਕਾ ਦਰਸ਼ਨ ਦੇਖਕੇ ਨਿਰ ਬਿਖਈ ਹੋਏ ਹੈਂ ਥੋਕ ਸਾਰੇ ਹੀ ਪਦਾਰਥ ਪਾ ਲੀਏ ਹੈਂ ਜਿਨਾਂ ਨੇ ਸੁੰਦਰ ਬਦਨ ਮੁਖ ਭਗ-

ਵਾਨ ਕਾ ਦੇਖਿਆ ਹੈ ਜਿਨ੍ਹਾਂ ਨੇ ਆਨ ਹੋਰ ਬਸਤੂ ਸਾਥ ਕੁਛ ਕਾਰਜ ਹੀ ਨਹੀਂ ਰਖਤੇ ਅਲੋਕ ਦੇਖਾ ਹੈ ॥ ੧ ॥

ਸਿਆਮ ਭਗਵਾਨ ਸੁੰਦਰ ਜਿਨ ਕਾ ਸਰੂਪ ਹੈ ਤਿਸ ਕੋ ਤਿਆਗ ਕੇ ਹੋਰ ਵਸਤ ਕੋ ਜੋ ਚਾਹਵਤੇ ਹੈਂ 'ਜਿਉ ਕੁਸਟੀ ਤਨ ਜੋਕ' ਪਹਿਲੇ ਕੁਸ਼ਟੀ ਕੋ ਜੋਕ ਲਗਦੀ ਨਹੀਂ ਜੇ ਲਗੇ ਤਾਂ ਮਿਰਤ ਹੋ ਜਾਂਦੀ ਹੈ ਨਹੀਂ ਤੇ ਜੋਕ ਵਿਚੋਂ ਗਗੜੀ ਲਹੂ ਨਚੋੜ ਦੇਂਦੀ ਹੈ ਫੇਰ ਵੀ ਜੋਕ ਮਿੱਟੀ ਖਾ ਕੇ ਜੀਂਵਦੀ ਰਹਿੰਦੀ ਹੈ ਪ੍ਰਮੇਸ਼ਰ ਤੇ ਭੁਲ ਕੇ ਹੋਰ ਪਦਾਰਥ ਚਾਹਨੇ ਵਾਲਾ ਮਰ ਜਾਂਦਾ ਹੈ ਸੂਰ ਦਾਸ ਜੀ ਕਹੈਂ ਮਨ ਪ੍ਰਭੂ ਕੈ ਹਥ ਮੈਂ ਦੇ ਦੀਨਾ ਲੀਨੋਂ ਇਹ ਪਰਲੋਕ ਇਹ ਲੋਕ ਵੀ ਸਵਰ ਗਿਆ ਪਰਲੋਕ ਭੀ ਸਵਰ ਗਿਆ ॥ ੨ ॥ ੧ ॥ ੮ ॥

## ਸਾਰੰਗ ਕਬੀਰ ਜੀਉ

## ੧ ਓ ਸਤਿਗੁਰਪ੍ਰਸਾਦਿ ॥

ਹਰਿ ਬਿਨੁ ਕਉਨੁ ਸਹਾਈ ਮਨ ਕਾ ॥ ਮਾਤ-ਪਿਤਾ ਭਾਈ ਸੁਤ ਬਨਿਤਾ ਹਿਤੁ ਲਾਗੋ ਸਭ ਫਨ ਕਾ ॥ ੧ ॥ ਰਹਾਉ ॥ ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ ॥ ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ ॥ ੧ ॥ ਸਗਲ ਧਰਮ ਪੁੰਨ ਫਲ

ਪਾਵਹੁ ਧੂਰਿ ਬਾਂਛਹੁ ਸਭ ਜਨਕਾ ॥ ਕਹੈ ਕਬੀਰੁ ਸੁਨਹੁ ਰੇ ਸੰਤਹੁ ਇਹੁ ਮਨੁ ਉਡਨ ਪੰਖੇਰੂ ਬਨ ਕਾ ॥ ੨ ॥ ੧ ॥ ੯ ॥

ਲੋਕ ਪਰਲੋਕ ਕੀ ਬਾਤ ਕਬੀਰ ਜੀ ਕਹੇ ਹੈਂ, ਹੇ ਪੁਰਸ਼ ਹਰੀ ਤੇ ਬਿਨਾਂ ਕੌਨ ਹੈ ਸਹਾਇਤਾ ਕਰਨੇ ਵਾਲਾ ਮਨ ਜੀਵ ਕਾ। ਜੇ ਕਹੇਂ ਮੇਰੇ ਮਾਤਾ ਪਿਤਾ ਭ੍ਰਾਤਾ ਸੁਤ ਪੁਤ੍ਰ ਬਨਤਾ ਇਸਤ੍ਰੀ ਜਿਨੋਂ ਮੇਂ ਤੇਰਾ ਹਿਤ ਪਰੇਮ ਲਗ ਰਹਾ ਹੈ ਸੋ ਸਭ ਫਨਾਹ ਕਾ ਮਕਾਨ ਹੈ ॥ ਰਃ ॥ ਅਗੇ ਪਰਲੋਕ ਵਾਸਤੇ ਕੁਛਕ ਤੁਲਾ ਜਹਾਜ ਬਨਾਉ ਜਪ ਤਪ ਕਾ ਬੰਨ੍ਹ ਬੇੜਲਾ ਧਨ ਦਾ ਕੀ ਭਰੋਸਾ ਹੈ ਨਾਸਮਾਨ ਦੇਹ ਭਾਂਡੇ ਕਾ ਕਿਆ ਭਰੋਸਾ ਹੈ ਜੋ ਨਾ ਟੁਟੇਗਾ ? ਇਤਨਾ ਠਨਕਾ ਤਪ ਹੈਜ਼ਾ ਬੀਮਾਰੀ ਕਾ, ਪੈਰ ਹੀ ਤਿਲਕੇ ਕੇਲੇ ਦੀ ਛਿਲ ਤੋਂ ਤਾਂ ਬੱਸ ਹੋ ਚੁਕਾ ॥੧॥

ਸਭ ਜਿਤਨੇ ਜਨ ਸੰਤ ਪ੍ਰਮੇਸ਼ਰ ਕੇ ਪਿਆਰਿਆਂ ਕਾ ਧੂਰਦਾ ਕਿਨ ਵੀ ਜੋ ਬਾਂਛਤਾ ਹੈ ਸਾਰਿਆਂ ਧਰਮਾਂ ਕਾ ਅਰ ਪੁੰਨਾਂ ਫਲ ਪਾਵੇਗੀ ਕਬੀਰ ਜੀ ਕਹੈਂ ਸੁਨੋ ਹੇ ਸੰਤੋ ਇਹ ਜੋ ਜੀਵ ਕਾ ਮਨ ਹੈ ਮਾਇਆ ਰੂਪੀ ਬਨ ਕਾ ਪੰਛੀ ਹੈ ਉਡਨੇ ਵਾਲਾ ਜੈਸੇ ਬਨ ਕਾ ਅੰਤ ਪੰਛੀ ਕੋ ਨਹੀਂ ਮਿਲਦਾ ਐਸੇ ਹੀ ਮਾਇਆ ਕਾ ਅੰਤ ਕਹਾਂ ਲੇ ਸਕੇਗਾ ॥ ੨ ॥ ੧ ॥ ੯ ॥



ਰਾਗੁ ਮਲਾਰ ਬਾਣੀ ਭਗਤ ਨਾਮ ਦੇਵ ਜੀਉਕੀ

ੴ ਸਤਿਗੁਰਪ੍ਰਸਾਦਿ ॥

ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ। ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ ॥੧॥ ਰਹਾਉ ॥ਜਾਂਚੈ ਘਰਿ ਦਿਗ ਦਿਸੈ ਸਰਾਇਚਾ ਵੈਕੁੰਠ ਭੁਵਨ ਚਿਤ੍ਰਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ ॥ ਜਾਂਚੈ ਘਰਿ ਲਛਿਮੀ ਕੁਆਰੀ ॥ਚੰਦੁ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁਕਰਾ ਸੀਰੀ। ਸੁ ਐਸਾ ਰਾਜਾ ਸ੍ਰੀ ਨਰਹਰੀ ॥ ੧ ॥ ਜਾਂਚੈ ਘਰਿਕੁਲਾਲੁ ਬ੍ਰਹਮਾ ਚਤੁਰ ਮੁਖੁ ਡਾਂਵੜਾ ਜਿਨ ਬਿਸ੍ਵ ਸੰਸਾਰੁ ਰਾਚੀਲੇ। ਜਾਂਕੈ ਘਰਿ ਈਸਰੁ ਬਾਵਲਾ ਜਗਤ ਗੁਰੂ ਤਤ ਸਾਰਖਾ ਗਿਆਨ ਭਾਖੀਲੇ । ਪਾਪੁ ਪੁੰਨ ਜਾਂਚੈ ਡਾਂਗੀਆ ਦੁਆਰੈ ਚਿਤ੍ਰ ਗੁਪਤੁ ਲੇਖੀਆ। ਧਰਮ ਰਾਇ ਪਰੁਲੀ ਪ੍ਰਤਿਹਾਰੁ। ਸੋ ਐਸਾ ਰਾਜਾ ਸ੍ਰੀ ਗੋਪਾਲ॥੨॥

ਜਾਂਚੈ ਘਰਿ ਗਣ ਗੰਧਰਬ ਰਿਖੀ ਬਪੁੜੇ
ਢਾਢੀਆ ਗਾਵੰਤ ਆਛੈ । ਸਰਬ ਸਾਸਤ੍ਰ
ਬਹੁ ਰੂਪੀਆ ਅਨ ਗਰੂਆ ਆਖਾੜਾ
ਮੰਡਲੀ ਕਬੋਲ ਬੋਲਹਿ ਕਾਛੇ । ਚਉਰ ਢੂਲ
ਜਾਂਚੈ ਹੈ ਪਵਣੁ । ਚੇਰੀ ਸਕਤਿ ਜੀਤਿ ਲੇ
ਭਵਣ । ਅੰਡ ਟੂਕ ਜਾਚੈ ਭਸਮਤੀ । ਸੋ ਐਸਾ
ਰਾਜਾ ਤ੍ਰਿਭਵਣ ਪਤੀ ॥ ੩ ॥ ਜਾਚੈ ਘਰਿ
ਕੂਰਮਾ ਪਾਲੁ ਸਹਸ੍ਰਫਨੀ ਬਾਸਕੁ ਸੇਜ
ਵਾਲੂਆ ॥ ਅਠਾਰਹ ਭਾਰ ਬਨਾਸਪਤੀ
ਮਾਲਣੀ ਛਿਨਵੈ ਕਰੋੜੀ ਮੇਘ ਮਾਲਾ ਪਾਣੀ
ਹਾਰੀਆ । ਨਖ ਪ੍ਰਸੇਵ ਜਾਚੈ ਸੁਰਸਰੀ ।
ਸਪਤ ਸਮੁੰਦ ਜਾਚੈ ਘੜ ਥਲੀ । ਏਤੇ ਜੀਅ
ਜਾਂਚੈ ਵਰਤਣੀ । ਸੋ ਐਸਾ ਰਾਜਾ ਤ੍ਰਿਭਵਣ
ਧਣੀ ॥੪॥ ਜਾਂਚੈ ਘਰਿ ਨਿਕਟ ਵਰਤੀ
ਅਰਜਨੁ ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ
ਨੇਜੈ ਸਿਧ ਬੁਧ ਗਣ ਗੰਧਰਬ ਬਾਨਵੈ
ਹੇਲਾ । ਏਤੇ ਜੀਅ ਜਾਚੈ ਹਰਿ ਘਰੀ । ਸਰਬ
ਬਿਆਪਿਕ ਅੰਤਰ ਹਰੀ । ਪ੍ਰਣਵੈ ਨਾਮਦੇਉ

**ਭਾਂਚੀ ਆਨਿ । ਸਗਲ ਭਗਤ ਜਾਚੈ ਨੀਸਾਨਿ ॥ ੫ ॥ ੧ ॥**

ਸਾਰੰਗ ਕਾ ਭੋਗ ਪਾ ਕੇ ਗੁਰੂ ਜੀ ਮਲਾਰ ਰਾਗ ਮੈਂ ਭਗਤ ਬਾਣੀ ਕੋ ਉਚਾਰਤੇ ਹੈਂ ਸ੍ਰੀ ਨਾਮਦੇਵ ਜੀ ਪ੍ਰਮੇਸ਼ਰ ਕੀ ਬਿਭੂਤੀ ਨਿਰੂਪਣ ਕਰਤੇ ਹੈਂ ਜੈਸੇ ਦਾਰ੍ਹਵੇਂ ਧਿਆ ਗੀਤਾ ਮੈਂ ਕਹੀ ਹੈ ਐਸਾ ਰਾਜਾ ਹੈ ਭਬੂਤੀ ਵਾਲਾ ਸ੍ਰੀ ਨਰ ਹਰੀ ਨਰ ਸਿੰਘ ਜੀ ਤਿਸ ਗੋਪਾਲ ਰਾਜਾ ਕੋ ਸੇਂਵਦੇ ਹਾਂ ਜੋ ਅਕੁਲ ਹੈ ਇਕ ਕੁਲ ਵਾਲਾ ਨਹੀਂ ਮਾਇਆ ਰਹਿਤ ਨਿਰੰਜਨ ਹੈ ਹੇ ਮਹਾਂ ਬਾਹੋ ਭਗਤਿ ਦਾਨ ਦੀਜੇ ਜਾਂਚੈ ਮੰਗਤੇ ਹੈਂ ਸੰਤ ਜਨ ਜਾਂਚੈ ਜਾਕੇ ਘਰ ਮੈਂ ਦਿਗਪਾਲ ਜੋ ਹੈ ਇੰਦਰ ਵਰਨ ਜਮਾਦੀ ਇਹ ਫਰਾਸ ਹੈ ਤੇ ਦਿਸ਼ਾ ਜੋ ਹੈ ਦਸੋਂ ਸੋ ਕਨਾਤ ਤਾਣੀ ਹੈ ਰਾਜਾ ਕੇ ਬੈਠਨ ਲੀਏ (ਸਰਾਇਚਾ) ਕਨਾਤ ਬੈਕੁੰਠ ਜੋ ਘਰ ਹੈ ਇਹ ਚਿਤ੍ਰਸ਼ਾਲਾ ਚੁਬਾਰਾ ਹੈ ਪੂਰਾ ਤੇ ਸੰਤਾਂ ਹੀ ਲੋਕਾਂ ਵਿਚ ਹੈ ਇਕੋ ਜਿਹਾ ਜਿਸ ਕੇ ਘਰ ਮੈਂ ਲਛਮੀ ਕੁਆਰੀ ਹੈ ਇਹ ਨਹੀਂ ਕਹਿਣਾ ਬਿਵਾਹੀ ਤੋ ਹੈ ਪਰੰਤੂ ਕੋਮਲ ਹੀ ਰਹਤੀ ਹੈ ਬ੍ਰਿਧ ਨਹੀਂ ਭਈ ਕਦੀ ਵੀ ਚੰਦ੍ਰਮਾਂ ਤੇ ਸੂਰਜ ਦੀਵੇ ਹੈਂ ਦਿਨ ਰਾਤ ਕੇ ਕਾਲ ਜੋ ਬਪੜਾ ਵਿਚਾਰਾ ਹੈ ਸੋ ਕੋਟਵਾਲ ਹੈ ਕਰ ਲੈਂਦਾ ਹੈ ਸਿਰ ਬਸਿਰ ਦਾ ਕਾਲ ਕੌਤਕੀ ਤਮਾਸ਼ਕਾਰ ਹੈ ਕੁਟਵਾਲ ਸ੍ਰੀ ਸ਼ੁਕ੍ਰਾਚਾਰਜ ਹੈ ਦੈਤ ਗੁਰੂ ॥ ੧ ॥

ਜਿਸ ਮਾਹਾਰਾਜ ਕੇ ਘਰ ਮੈਂ ਬ੍ਰਹਮਾ ਕੁ ਮਿਹਰਾ ਹੈ ਚਾਰ ਮੁਖ ਕਰ (ਡਾਵੜਾ) ਡੋਲਨੇ ਵਾਲਾ ਜਿਸਨੇ ਬਿਸ

ਸਮੂਹ ਸੰਸਾਰ ਰਚਿਆ ਹੈ ਫੇਰ ਜਿਸ ਭਗਵੰਤ ਕੇ ਘਰ ਮੈਂ ਈਸ੍ਵਰ ਸ਼ਿਵਜੀ ਬਾਵਲਾ ਮਸਤ ਹੈ ਪਰੰਤੂ ਜਗਤ ਗੁਰੂ ਜੋ ਹੈ ਵਿਸ਼ਨੂੰ ਤਿਸ ਸਰੀਖਾ ਗਿਆਨ ਕਥਨ ਕਰੀਤਾ ਹੈ। ਕਿੰਬਾ ਈਸ੍ਵਰ ਸਿਰੂ ਬਾਵਲਾ ਹੈ ਬਾਹਰੋਂ ਹੈ ਕੈਸੇ ਕਿ ਜਗਤ ਗੁਰੂ ਤਤ ਕੋ ਸਾਰ ਸ੍ਰੇਸ਼ਟਖਾ ਅਕਸ਼ਾ ਵਤ ਬਿਆਪਕ ਜਿਸ ਕੇ ਗਿਆਨ ਭਾਖੀ ਕਹੀਦਾ ਹੈ ਪਾਪ ਪੁੰਨ ਜਿਸਕੇ ਡਾਗੀਆ ਚੋਪਦਾਰ ਹੈਂ ਦੁਆਰੇ ਪਰ ਚਿਤ੍ਰ ਗੁਪਤ ਲਿਖਾਰੀ ਹੈਂ ਲਿਖਨੇ ਵਾਲੇ ਧਰਮ ਰਾਜਾ ਜੋ ਹੈ ਪਰਲੈ ਕਰਨੇ ਵਾਲਾ ਪ੍ਰਤਹਾਰ ਦਾਸ ਹੈ ਵਾ ਪਤ੍ਰਕਾ ਕੇ ਪਹੁੰਚਾਨੇ ਵਾਲਾ ਦਾਸ ਹੈ ਸੋ ਗੁਪਾਲ ਸ੍ਰੀ ਸੋਭਨੀਕ ਐਸਾ ਰਾਜਾ ਹੈ ॥ ੨ ॥

ਜਿਸ ਭਗਵਾਨ ਕੇ ਘਰ ਗਣ ਨੰਦੀ ਭ੍ਰਿੰਗੀ ਛੌਨਾ ਟੌਨਾ ਗੰਧਰਬ ਦੇਵਰਾਗੀ ਰਿਖੀ ਇੰਦ੍ਰੀਆਂ ਕੋ ਜੀਤਨੇ ਵਾਲੇ ਖਪੜੇ ਵਿਚਾਰੇ ਢਾਡੀ ਹੈਂ ਜੱਸ ਗਾਨੇ ਵਾਲੇ ਹੈਂ ਅਛੇ ਸੁੰਦਰ ਗਾਵਤੇਹੈਂ ਸਾਰੇ ਸ਼ਾਸਤ੍ਰ ਖਟਸਾਂਖ ਪਿਤੰਜਲ ਨਿਆਯਮੀ ਮਾਂਸਾ ਵਸ਼ੇਸ਼ਕ ਵੇਦਾਂਤ ਬਹੁਰੂਪੀਆ ਹੈਨ ਕਈ, ਕੋਈ ਕੁਛ ਕਹੈਂ ਕਈ ਕੁਛ ਕਹੈਂ ਅਨਗਾਰੂ ਵਡਾ ਅਖਾੜਾ ਹੈ ਸੰਸਾਰ ਹੈ ਮੰਡਲੀਕ ਜੋ ਰਾਜੇ ਹੈਂ ਦੇਸੋਂ ਕੇ ਬੋਲਾਂ ਬਚਨਾ ਕੋ ਬੋਲਦੇ ਹੈਂ ਕਾਛੇ ਬਨਾਇ ਕੇ ਸੁੰਦਰ ਧਰਮ ਪੁਤ੍ਰ ਜੁਧਿਸ਼ਟਰ ਜੈਸੇ ਬੋਲਤਾ ਥਾ ਕ੍ਰਿਸ਼ਨ ਜੀ, ਪਾਸ ਚੌਰ ਝੁਲਾਂਵਦੀ ਹੈ ਜਿਸਕੋ ਪਵਨ, ਜਿਸ ਕੇ ਚੇਰੀ ਦਾਸੀ ਸ਼ਕਤੀ ਸਮ੍ਰਥਾ ਸੇ ਹੋਂਦਾਂ ਹੀ ਲੋਕ ਜਿਤੇ ਹੈਂ। ਕਵਨ ਲੋਕ ? ੧ (ਅੰਡ ਟੂਕ) ਬ੍ਰਹਮੰਡ ਕਟਾਹ ਪ੍ਰਿਥੀ ਅਕਾਸ ਦੋ ਈਸ਼ਰ ਕੇ ਭਸਮਤੀ ਤੁਲਾ ਹੈ ਸੋ ਤ੍ਰਿਭਵਣਾ ਕਾ ਪਤੀ ਐਸੇ ਰਾਜਾ ਹੈ ਭਿਭੂਤੀ

ਵਾਲਾ ॥ ੩ ॥ ਸਭ ਭਭੂਤੀ ਹੈ ਜਿਸਕੇ ਘਰ ਮੈਂ ਕੂਰਮਾ ਕਛੂ ਪਲੰਘ ਹੈ ਪਾਲ ਸਹਸ੍ਰਫਨੀ ਸੇਸ ਨਾਗ ਜੋ ਹੈ ਏਹ ਸੇਜਾ ਹੈ ਬਾਸਕ ਨਾਗ ਜੋ ਹੈ ਸੇਜ ਵਾਲੂ ਸੇਜ ਬੰਧ ਹੈ ਠਾਰਾਂ ਭਾਰ ਜੋ ਹੈਂ ਬਨਾਸਪਤੀ ਇਹ ਮਾਲਨ ਹੈ ਫੂਲ ਚੜ੍ਹਾਨੇ ਵਾਲੀ ਭਾਰ ਕਾ ਨਿਰਨਾ ਸਤਜੁਗ ਮੈਂ ਬੱਤੀ ਮਨ ਕਾ ਥਾ ਤ੍ਰੇਤੇ ਕਾ ਸੋਲਾਂ ਮਨ ਕਾ ਥਾ ਦੁਆਪਰ ਮੈਂ ਅੱਠ ਮਨ ਕਾ ਥਾ ਕਲਜੁਗ ਮੈਂ ਪੰਚ ਮਨ ਕੱਚੇ ਕਾ ਦੋ ਮਨ ਪਕੇ ਕਾ ਭਾਰ ਹੈ ਜਾਤਿ ਕਾ ਬ੍ਰਿਛ ਇਕ ਪਤਾ ਲੈਨਾ, ਜੈਸੇ ਪਿਪਲ ਕਾ ਇਕ ਪਤਾ, ਅੰਬ ਕਾ ਇਕ ਪੱਤਾ, ਐਸੇ ਠਾਰਾਂ ਭਾਰ ਹੈਂ ਛਿਨਵੇਂ ਕ੍ਰੋੜੀ ਮੇਘੋਂ ਕੀ ਮਾਲਾ ਪਾਨੀ ਹਾਰੀਆਂ ਝੀਵਰੀਆਂ ਹੈਂ ਨਖ ਪ੍ਰਵੇਸ਼ ਪਾਠੰਤਰ ਹੋਤਾ ਹੈ ਨੌਹਾਂ ਪੈਰੋਂ ਕੇ ਪ੍ਰਵੇਸ਼ ਹੈ ਮਹਾਰਾਜ ਕੇ ਗੰਗਾ ਕਾ ਵਾ ਨਖੋਂ ਕਾ ਪ੍ਰਵੇਸ਼ ਮੁੜ੍ਹਕਾ ਹੈ ਪੈਰੋਂ ਕਾ ਪ੍ਰਮਾਤਮਾ ਕਾ ਸੱਤ ਸਮੁੰਦ੍ਰ ਜਾਂਕੀ ਘੜੇ ਥਲੀ ਹੈ ਇਤਨੇ ਜੀਵ ਜਿਸ ਕੀ ਵਰਤਨ ਹੈ ਸੋ ਤ੍ਰਿਭਵਣ ਧਨੀ ਐਸਾ ਰਾਜਾ ਹੈ ਇਹ ਸਮਿੱਗ੍ਰੀ ਹੈ ਜਿਸਕੀ ॥ ੪ ॥

ਜਿਸਕੇ ਘਰ ਮੈਂ ਨਿਕਟ ਵਰਤੀ ਅਰਜਨ ਸਖਾ ਧ੍ਰੂ ਭਗਤ ਪ੍ਰਹਲਾਦ ਭਗਤ ਅੰਬਰੀਕ ਰਾਜਾ ਜਿਸਕਾ ਸੁਦ੍ਰਸ਼ਨ ਚਕ੍ਰ ਪਹਰਾ ਰਹਤਾ ਥਾ ਨਾਰਦ ਨੇ ਜੈਦੀ ਭਗਤ ਹੂਆ ਹੈ ਵਾ ਨੇਜਾ ਪ੍ਰਗਟ ਹੈ ਸਿਧ ਚੌਰਾਸੀ ਬੁਧੀਵਾਨ ਵਾ ਨੌ ਗ੍ਰਹ ਗਨ ਸਮੂਹ ਗੰਧਰਬ ਬਾਨਵੇਂ ਬਨ ਰਹੇ ਹੈਂ ਹੇ ਲਾਹਲਾ ਕਰਨੇ ਵਾਲੇ ਵਾ ਬਵੰਜਾ ਬੀਰ ਸ਼ਿਕਾਰੀ ਹੈਂ ਇਤਨੇ ਜੀਵ ਜਿਸਕੇ ਘਰ ਮੈਂ ਹੈਂ ਸਰਬ ਕੇ ਅੰਤਰ ਹਰੀ ਬਿਆਪਕ ਹੈ ਉਚਾਰਤੇ ਹੈਂ ਨਾਮ ਦੇਉ ਜੀ ਤਾਂਕੀ ਤਿਸਕੀ ਆਨ ਸਰਨ

ਹਾਂ ਸਾਰੇ ਹੀ ਭਗਤ ਜਿਸਕੇ ਨਿਸ਼ਾਨ ਨਗਾਰੇ ਹੈਂ ਵਾ ਪ੍ਰਗਟ
ਹੈਂ ਭਗਤ ਸਾਰੇ ਹੀ ॥ ੫ ॥ ੧ ॥

## ਮਲਾਰ

### ੧ ੴ ਸਤਿਗੁਰਿ ਪ੍ਰਸਾਦਿ ॥

ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ।
ਤੂ ਨ ਬਿਸਾਰੇ ਰਾਮਈਆ ॥ ੧ ॥ ਰਹਾਉ ॥
ਆਲਾ ਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰ
ਸਭ ਕੋਪਿਲਾ ॥ ਸੂਦੁ ਸੂਦੁ ਕਰਿ ਮਾਰਿ ਉਠਾ
ਇਓ ਕਹਾ ਕਰਉ ਬਾਪ ਬੀਠੁਲਾ ॥ ੧ ॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ
ਜਾਨੈ ਕੋਇਲਾ ॥ ਏ ਪੰਡੀਆ ਮੋਕਉ ਢੇਢ
ਕਹਤ ਤੇਰੀ ਪੈਜ ਪਿਛਉੜੀ ਹੋਇਲਾ ॥ ੨ ॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ
ਅਤਿ ਭੁਜ ਭਇਓ ਅਪਾਰਲਾ ॥ ਫੇਰਿ ਦੀਆ
ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛ-
ਵਾਰਲਾ ॥ ੩ ॥ ੨ ॥

ਏਕ ਸਮੇਂ ਨਾਮ ਦੇਵ ਜੀ ਨੇ ਠਾਕਰ ਮੰਦਰ ਮੇਂ
ਛੈਣੇ ਬਜਾਨ ਕ ਨਿਕਾਸੇ ਫੇਰੇ ਵਿਚੋਂ ਤੇ ਚਰਨ ਦਾਸੀ

ਨਿਕਸੀ "ਪ੍ਰੇਮ ਭੂਤ ਨਾਮ ਬਉਰਾਇਓ। ਸੁਧਿ ਬੁਧਿ ਸਭੀ ਬਿਸਰਾਇਓ"।ਆਰਤੀ ਗਾਵੰਦਾ ਭਇਆ,ਪੰਡਿਤਾਂ ਨੇ ਸੂਦਰ ਸਮਝ ਕੇ ਮਾਰਾ ਬਿਅਦਬੀ ਕਰਤਾ ਹੈ ਠਾਕਰਾਂ ਕੀ, ਮਾਰਕੇ ਉਠਾਇ ਦਿਤਾ। ਨਾਂਮ ਦੇਵ ਜੀ ਮੰਦ੍ਰ ਕੇ ਪੀਛੇ ਜਾ ਬੈਠਾ ਸਬਦ ਗਾਵਨੇ ਲਗਾ,ਪੰਡਰ ਪੁਰ ਮੈਂ ਹੇਭਗਵੰਤ ਮੈਨੂੰ ਤੂੰ ਨਾ ਬਿਸਾਰ ਮਨ ਕਰਕੇ ਤਨ ਕਰਕੇ ਵੀ ਨਾ ਬਿਸਾਰ ਹੇ ਰਮਈਆ ਜੀ। ॥ਰਹ॥(ਆਲਾਵੰਤ)ਪਾਂਡਿਆਂ ਕੋ ਜੇਹੜਾ ਭ੍ਰਮ ਹੂਆ ਕਿ ਏਹ ਸੂਦਰ ਹੈ ਹਮ ਬ੍ਰਹਮਨ ਹਾਂ ਮੁਝ ਊਪਰ ਮੇਰੇ ਉਤੇ ਸਭੀ ਕੋਪਲਾ ਕ੍ਰੋਧ ਕਰ ਰਹੇ ਹੈਂ ਸੂਦ੍ਰ ਕੋ ਮਾਰ ਦੇਹੁ ਮਾਰ ਕੇ ਉਠਾ ਦਿਤਾ ਮੈਂ ਕਿਆ ਕਰੋਂ ਕੱਲਾ ਹੈ ਬਾਪ ਬੀਠਲਾ ਜੀ ਮੇਰੀ ਪਤਿ ਰਖੋ॥ ੧ ॥

ਭਗਵਾਨ ਕਹਿਨੇ ਲਗੇ ਤੈਨੂੰ ਮੁਕਤੀ ਦੇ ਦੇਵਾਂਗੇ ਹੇ ਮਹਾਰਾਜ ਜੀਵਨ ਮੁਕਤਿ ਦੇਹੁ ਮੇਰੇ ਕੋ, ਜੇ ਮੁਕਤੀ ਦੇਵੋਗੇ ਤਾਂ ਮੁਕਤੀ ਕੋ ਕੋਈ ਨਾ ਜਾਨੇਗਾ, ਹੂਆ ਹੈ ਕਿ ਨਹੀਂ, ਏਹ ਪਾਂਡੇ ਮੈਨੂੰ ਢੇਡ ਨੀਚ ਕਹਿਤੇ ਹੈਂ ਜੀ ਮੇਰਾ ਤੇ ਕੁਛ ਨਹੀਂ ਵਿਗੜਤਾ ਪਰ ਤੇਰਾ ਪੁਤ੍ਰ ਹਾਂ ਮੈਂ ਤੇਰੀ ਪ੍ਰਤਗਜਾ ਪਿਛੇ ਹੋ ਜਾਏਗੀ॥ ੨ ॥

ਹਛਾ ਭਈ ਤੂ ਕੋਈ ਕਰਮ ਐਸਾ ਕਰਾ ਹੈ ਜਿਸਕਾ ਤੈਨੂੰ ਫਲ ਮਿਲ ਰਿਹਾ ਹੈ। ਹੇ ਦਇਆਲੂ ਤੂੰ ਜੋ ਕ੍ਰਿਪਾਲ ਕਹੀਤਾ ਹੈਂ।ਇਤਨੀ ਨਿੰਮ੍ਰਤਾ ਅਪਨੇ ਭਗਤ ਕੀ ਸੁਨਕੇ ਅਪਾਰ ਲੰਬੀਆਂ ਭੁਜਾਂ ਵਾਲੇ ਹੂਏ ਹਰੀ ਕਲਾਵੇ ਵਿਚ ਪਾ ਕੇ ਦੇਹੁਰਾ ਪੰਡਿਤ ਕਾ ਨਾਮੇ ਕੀ ਤਰਫ ਫੇਰ ਦੀਆ,ਪੰਡੀਆਂ ਹੰਕਾਰੀਆਂ ਨੂੰ ਪਿਛਲਾ ਪਾਸਾ ਮੰਦ੍ਰ ਕਾ ਕੀਆ,ਨਿਰਾਦ੍ਰੀ ਕਰ ਦਿਤੀ ਬਾਹਮਨਾਂ

ਕੀ, ਬੇਸ਼ਰਮ ਹੋਏ ਬ੍ਰਾਹਮਨ ਚਾਰ ਦਰਵਾਜੇ ਮੰਦਰ ਕੇ ਹੁਣ ਕਢ ਲੀਏ ਹੈਂ ਸਾਡੀ ਲੋਕ ਨਿੰਦਾ ਨਾ ਕਰਨ ਇਸ ਕਰ ॥੩॥੨॥

ਮਲਾਰ ਬਾਣੀ ਭਗਤ ਰਵਿਦਾਸ ਜੀ ਕੀ

ੴ ਸਤਿਗੁਰਪ੍ਰਸਾਦਿ ॥

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ । ਰਿਦੈ ਰਾਮ ਗੋਬਿੰਦ ਗੁਨ ਸਾਰੰ ॥੧॥ ਰਹਾਉ ॥ ਸੁਰਸਰੀ ਸਲਲ ਕ੍ਰਿਤ ਬਾਰਨੀਰੇ ਸੰਤ ਜਨ ਕਰਤ ਨਹੀ ਪਾਨੰ । ਸੁਰਾ ਅਪਵਿਤ੍ਰ ਨਤ ਅਵਰਜਲ ਰੇ ਸੁਰਸਰੀ ਮਿਲਤ ਨਹਿ ਹੋਇ ਨਹਿ ਆਨੰ ॥੧॥ ਤਰ ਤਾਰਿ ਅਪ-ਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ । ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥੨॥ ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾ-ਰਸੀ ਆਸ ਪਾਸਾ । ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥

ਜਦੋਂ ਰਾਣੀ ਝਾਲ ਸੇਵਕਨੀ ਬਨ ਗਈ ਰਵਿਦਾਸ ਕੀ ਤਾਂ ਬ੍ਰਹਮਨਾਂ ਨੇ ਈਰਖਾ ਕਰੀ, ਰਾਣੀ ਨੇ ਬ੍ਰਹਮਨਾਂ ਕੋ ਰਸਤ ਦਿਤੀ ਜਦ ਪ੍ਰਸਾਦਿ ਜੀਵਨੇ ਬੈਠੇ ਇਕ ਇਕ ਬ੍ਰਹਮਨ ਦੇ ਦੋ ਰਵਦਾਸ ਭਏ, ਕਰਾਮਾਤ ਦੇਖਕੇ ਬਾਹਮਨ ਸੇਵਕ ਭਏ ਜਬ ਤਾਂ ਰਵਿਦਾਸ ਜੀ ਸਬਦ ਉਚਰਦੇ ਹੈਂ ਹੇ ਨਾਗਰ ਚਤ੍ਰ ਪੁਰਸ਼ੋ ਕਿੰਬਾ ਨਾਗਰ ਨਗਰ ਕੇ ਜਨੋਂ। ਮੇਰੀ ਜਾਤੀ ਪ੍ਰਗਟ ਹੀ ਚਮਜਾਰ ਹੈ ਕੋਈ ਲੁਕੀ ਤੇ ਨਹੀਂ ਪ੍ਰੰਤੂ ਵਸ਼ਿਸ਼ਤਾ ਕਿਸ ਬਾਤ ਕੀ ਹੈ ਰਿਦੇ ਰਾਮ ਗੋਬਿੰਦ ਕੇ ਗੁਨਾਂ ਕੋ ਸਮ੍ਹਾਲਤਾ ਹਾਂ ॥ ਰਃ॥ ਰੂਪਕ ਕਹੈਂ, ਸੁਰਸਰੀ ਗੰਗਾ ਕੇ ਜਲ ਸੇ ਮਦਰਾ ਨਿਕਾਸੀਏ ਤਾਂ ਭੀ ਸੰਤ ਪਾਨ ਨਹੀਂ ਕਰਤੇ, ਫੇਰ ਮਦਰਾ ਜੋ ਹੈ ਅਪਵਿਤ੍ਰ ਨਹੀਂ ਤੇ ਹੋਰ ਜਲ ਗਲੀਆਂ ਨਾਲਿਆਂ ਟੋਭਿਆਂ ਕਾ ਗੰਗਾ ਜੀ ਕੇ ਸਾਥ ਮਿਲ ਜਾਏ ਤਾਂ ਐਸਾ ਕੋਈ ਨਹੀਂ ਜੋ ਕਹੈ ਮੈਂ ਨਹੀਂ ਪੀਵਤਾ ਐਸੇ ਹੀ ਸੁਰਸਰੀ ਵਤ ਜੋ ਸ਼ੁਧ ਚੇਤਨ ਤਿਸਕੇ ਜਲ ਕਾ ਬਾਰਨੀ ਦੇਹ ਸੰਜੁਗਤ ਜੋ ਕਹੈ ਮੈਂ ਸਨਕਪੜੇ ਜੋੜੇ ਸਣੇ ਖੁਦਾ ਤਾਂ ਸੰਤ ਨਾਂ ਮੰਨਨਗੇ ਕਹਨਗੇ ਝੂਠੀ ਹੈ ਭੇਦ ਵਾਦੋ ਹੈ ਸੁਰਾਂ ਜੋ ਅਪਵਿਤ੍ਰ ਤੇ ਹੋਰ ਜਲ ਗੰਗਾ ਸੇ ਮਿਲੇ ਕੈਸੇ ਗੁਰੂ ਜੀ ਕਹੈਂ "ਇਹ ਜਗਤ ਹਰਿਕਾ ਰੂਪ ਹੈ ਹਰਿ ਰੂਪ ਨਦਰੀ ਆਇਆ" "ਬ੍ਰਹਮ ਦੀਸੈ ਬ੍ਰਹਮ ਸੁਨੀਐ ਏਕ ਏਕ ਵਖਾਣੀਐ" "ਬਨ ਤ੍ਰਿਨ ਪਰਬਤ ਹੈ ਪਾਰਬ੍ਰਹਮ" ਐਸੇ ਹੋਏ ਤਾਂ ਭੇਦ ਨਹੀਂ। ਛਟੀ ਭੂਮੀ ਹੈ ਤਰ ਬ੍ਰਿਛ ਤਾੜ ਕਾ ਅਪਵਿਤ੍ਰ ਮੰਨੀਦਾ ਹੈ ਮਦ ਕੇ ਨਿਕਸਨੇ ਸੇ, ਅਰ ਕਾਗਤ ਵੀ ਅਪਵਿਤ੍ਰ ਹੈ, ਪ੍ਰੰਤੂ ਭਗਵੰਤ ਸੰਬੰਧੀ ਭਾਗਵਤ ਲਿਖੀ ਦਾਹੈ, ਦੋਨੋਂ ਪਰ ਨਮਸ਼-

ਕਾਰ ਕਰਕੇ ਤਾੜ ਕਾਗਤ ਕੋ ਪੂਜੀਤਾ ਹੈ ਐਸੇ ਪ੍ਰਮੇਸ਼ਰ ਪਰਾਇਣ ਨੀਚ ਵੀ ਪੂਜੀਤਾ ਹੈ ॥ ੨ ॥

ਮੇਰੀ ਜਾਤੀ ਚੰਮ ਕੇ ਕੁਟਨੇ ਵਢਨੇ ਵਾਲੀ ਸੀ ਢੋਰ ਮਰੇ ਪਸ਼ੂ ਢੋਤਾ ਹਾਂ ਰੋਜ ਹੀ ਬਨਾਰਸੀ ਕਾਂਸ਼ੀ ਕੇ ਆਲੇ ਦੁਆਲੇ ਹੁਣ ਤੇਰੇ ਨਾਮ ਕਾ ਐਸਾ ਪਰਤਾਪ ਹੂਆ ਹੈ ਪ੍ਰਧਾਨ ਬਿਪ੍ਰ ਮੁਖ ਬ੍ਰਹਮ ਡੰਡੌਤਾਂ ਕਰਤੇ ਹੈਂ ਤੇਰੇ ਨਾਮ ਕੀ ਸ਼ਰਨ ਲਈ ਹੈ ਦਾਸੋਂ ਕੇ ਦਾਸ ਰਵਦਾਸ ਜੀ ਕਹੈਂ ॥ ੩ ॥

ਮਲਾਰ

ਹਰਿ ਜਪਤ ਤੇਊ ਜਨਾ ਪਦਮ ਕਵਲਾਸਪਤਿ ਤਾਸਸਮ ਤੁਲਿ ਨਹੀਆਨ ਕੋਊ॥ਏਕ ਹੀ ਏਕ ਅਨੇਕ ਹੋਇ ਬਿਸਥਰਿਓ ਆਨ ਰੇ ਆਨ ਭਰਪੂਰਿ ਸੋਊ ॥ ਰਹਾਉ ॥ ਜਾਕੇ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ ਆਛੋਪਛੀਪਾ । ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮਨਾ ਸਪਤਦੀਪਾ ॥ ੧ ॥ ਜਾਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ। ਜਾਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ ॥ ੨ ॥ ਜਾਕੇ ਕੁਟੰਬ ਕੇ ਢੇਢ

ਸਭ ਵੇਰ ਵੇਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ। ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥ ੩ ॥ ੨ ॥

ਕਿਸੀ ਨੇ ਕਹਾ ਤੂੰ ਜੋ ਰਾਮ ਰਾਮ ਜਪਦਾ ਹੈਂ ਤਾਂ ਹੋਰ ਵੀ ਜਪਤੇ ਹੈਂ,ਨਵਾਂ ਤੂੰਹੀ ਭਗਤ ਬਣਾ ਹੈਂ? ਤਿਸਕੋ ਸ੍ਰੀ ਰਵਿਦਾਸ ਜੀ ਕਹੈਂ ਹੇ ਭਾਈ ਹਰੀ ਕੋ ਤੇ ਜਪਦੇ ਹੈਂ ਤੇ ਜਨ ਪਦਮ ਜੋ ਬ੍ਰਹਮਾ ਕਵਲਾਸ ਪਤੀ ਸ਼ਿਵਜੀ ਤਿਸ ਬ੍ਰਹਮਾਂ ਕੇ ਸਮ ਵੀ ਕੋਈ ਨਹੀਂ ਅਰ ਸ਼ਿਵ ਕੇ ਤੁਲ ਵੀ ਕੋਈ ਨਹੀਂ। ਕਿੰਬਾ ਦੂਤਯੋ ਅਰਥ:-ਹਰੀ ਕੇ ਚਰਨਾਂ ਕਮਲਾਂ ਕੋ ਤੇਈ ਜਨ ਜਪਦੇ ਹੈਂ ਜੋ ਕਵਲਾ ਲਛਮੀ ਵੱਲੋਂ ਸਪਤ ਕਰੀ ਹੈ ਜਿਨੋਂ ਨੇ ਤੁਲ ਵਿਚਾਰੀਏ ਤਾਂ ਤਿਨ੍ਹਾਂ ਕੇ ਸਮ ਕੋਈ ਨਹੀਂ ਹੈ ਏਕੋ ਏਕ ਅਨੇਕ ਰੂਪ ਹੋਕੇ ਵਿਥਰ ਰਹਾ ਹੈ ਆਨ ਰੇ ਮਨ ਕੋ ਲੈ ਆ ਆਨ ਦ੍ਵੈਤ ਭਲੋ ਭਰਪੂਰ ਪੂਰਨ ਜੈਸੇ ਹੈ ਤਿਸ ਮੈਂ॥ਰਹ॥ਜਾਂਕੇ ਜਿਸ ਨਾਮ ਦੇਵ ਕੇ ਗ੍ਰਹ ਮੈਂ ਭਾਗਵਤ ਲਿਖੀ ਦੀ ਸੀ॥ ਕਿੰਬਾ ਜਿਸ ਨਾਮ ਕੀ ਵਡਜਾਈ ਸ੍ਰੀਮਤ ਭਾਗਵਤ ਮੈਂ ਲਿਖੀ ਹੈ। ਨਾਮ ਬਿਨਾਂ ਹੋਰ ਪ੍ਰਤਾਪ ਕਿਸੀ ਕਾ ਨਹੀਂ ਦੇਖੀਦਾ ਹੈ ਤਿਸ ਨਾਮ ਦੇਵ ਕੀ ਜਾਤੀ ਅਛੋਰ ਸੀ ਛੀਂਬਾ ਕਰਮ ਕਾਂਡੀ ਛੀਂਬੇ ਕੇ ਸਾਥ ਬਸਤ੍ਰ ਨਹੀਂ ਛੁਹਾਤੇ,ਨਾਮ ਕੇ ਪ੍ਰਤਾਪ ਸੇ ਇਸ ਪਦ ਕੋ ਪ੍ਰਾਪਤੀ ਭਇਆ,ਬਿਆਸ ਜੀ ਨੇ ਲਿਖਾ ਹੈ ਨਾਮ ਕਾ ਮਹਾਤਮ ਸਨਕਾਦਕਾਂ ਕੇ ਗ੍ਰੰਥ ਸੰਘਤਾ ਮੈਂ ਨਾਮ ਕਾ ਮਹਾਤਮ ਹੈ ਨਾਮ ਕੀ ਵਡਿਆਈ ਸੱਤਾਂ ਹੀ ਦੀਪਾਂ ਮੈਂ ਹੈ ਵਾ ਨਾਮ

ਦੇਵ ਕੀ ਵਡਿਆਈ ਸੱਤਾਂ ਦੀਪਾਂ ਮੈਂ ਹੋਈ ॥ ੧ ॥

ਜਿਸ ਕਬੀਰ ਕੀ ਕੁਲ ਮੈਂ ਰੋਜਿਆਂ ਤੇ ਪਿਛੇ ਆਵੇ ਈਦ, ਈਦ ਨੂੰ ਗਊ ਬਧੁ ਕਰੇ ਬਕਰੀਦ ਸ਼ਵਕਦਰ ਨੂੰ ਬੱਕਰੀ ਕਾ ਬਧੁ ਕਰਤੇ ਥੇ ਮੰਨਦੇ ਸੇਖਾ ਤੇ ਸ਼ਹੀਦਾਂ, ਪੀਰਾਂ ਨੂੰ। ਮੁਸਲਮਾਨ ਮੁਕਤਾ ਪਿਤਾ ਥਾ ਜਦ ਕਬੀਰ ਠਾਰਾਂ ਵਰ੍ਹੇ ਕੇ ਹੋਏ ਤਾਂ ਸੁੰਨਤ ਬੈਠਾਨੇ ਕਾ ਉਦਮ ਕੀਆ ਸਮਗ੍ਰੀ ਕਠੀ ਕਰੀ ਗਊ ਲੈ ਆਂਦੀ ਬਧ ਕਰਨੇ ਕੋ, ਕਬੀਰ ਜੀ ਕਹਿਨੇ ਲਗੇ ਮੈਂ ਨਹੀਂ ਸੁੰਨਤ ਬੈਠਦਾ, ਗਊ ਘਾਤ ਨਹੀਂ ਕਰਨੀ, ਵਿਵਾਹ ਮੈਂ ਵੀ ਕਰਨ ਲਗੇ, ਜੇ ਗਊ ਘਾਤ ਹੋਇਆ ਤਾਂ ਬਿ-ਵਾਹ ਨਾ ਕਰਾਂਗਾ ਧੀ ਵਾਲਿਆਂ ਕੋ ਕਹਾ ਭੇਜਾ ਜੇ ਗਊ ਬਧੁ ਕੀਤੀ ਤੁਸੀ ਤਾਂ ਮੈਂ ਤੁਹਾਡੀ ਧੀ ਨੂੰ ਛਡ ਦੇਵਾਂਗਾ ਜੇ ਮੈਨੂੰ ਪ੍ਰਸੰਨ ਰਖਨਾ ਹੈ ਤਾਂ ਗਊ ਬ੍ਰਾਹਮਨ ਕੋ ਦੇ ਦੇਵਹੁ ਜਿਸ ਕਬੀਰ ਕੇ ਪਿਤਾ ਨੇ ਐਸੀ ਸ਼ਰ੍ਹ ਕੀ ਬਾਤ ਕਰੀ ਮੁਕਤੇ ਨੇ। ਨੀਰੂ ਕਬੀਰ ਕਾ ਚਾਚਾ ਥਾ ਕਾਕਾ ਜਿਸਕੋ ਕਹੈਂ ਪੂਤ ਕਬੀਰ ਪਾਸੋਂ ਐਸੀ ਸਰੀ ਬਨੀ ਕਿ ਕੀੜੀ ਕੋ ਨਾ ਮਾਰਤਾ ਹੂਆ ਸਮ ਦ੍ਰਿਸ਼ਟੀ ਰਹਾ ਇਸ ਕਰ ਕਬੀਰ ਤਿੰਨਾਂ ਹੀ ਲੋਕਾਂ ਮੈਂ ਪ੍ਰਗਟ ਹੂਆ ॥ ੨ ॥

ਅਪਨੀ ਬਾਤ ਰਵਿਦਾਸ ਜੀ ਕਹੈਂ ਜਿਸ ਚਮਜਾਰ ਕੀ ਕੁਲ ਕੇ ਕੁਟੰਬ ਸਬੰਧੀ ਢੇਢ ਮੈਂ ਨੀਚ ਸਭ ਥੇ ਢੋਰ ਮਰੇ ਹੋਏ ਪਸ਼ੂ ਢੋਤੇ ਫਿਰਤੇ ਹੈਂ ਅਜ ਤਕ ਕਾਂਸ਼ੀ ਕੇ ਆਸੇ ਪਾਸੇ ਆਲੇ ਦੁਆਲੇ ਤਿਨ ਕਾ ਜੋ ਮੈਂ ਤਨੈ ਪੁਤ੍ਰ ਨਾਮ ਕੇ ਪ੍ਰਤਾਪ ਸੇ ਦਾਸਾਂ ਕਾ ਦਾਸ ਹੂਆ ਅਚਾਰ ਕਰਮੋਂ ਸਹਤ ਖਟ ਕਰਮੀ

ਬ੍ਰਹਮਨ ਤਿਸਕੋ ਡੰਡੌਤਾਂ ਅਸ੍ਾਂਗ ਬੰਦਨ ਕਰਤੇ ਭਏ "ਕੋਇ ਨਾ ਜਾਨੈ ਕੋਇ ਨ ਮਾਨੈ ਤੇ ਪ੍ਰਗਟ ਹਰਿ ਦੁਆਰੇ" ਨਾਮ ਕੀ ਮਹਿਮਾਂ ਹੈ ॥ ੩ ॥ ੨ ॥

ਮਲਾਰ

ੴ ਸਤਿਗੁਰਪ੍ਰਸਾਦਿ ॥

ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ। ਸਾਧ ਸੰਗਤਿ ਪਾਈ ਪਰਮ ਗਤੇ॥ਰਹਾਉ॥ ਮੈਲੇ ਕਪਰੇ ਕਹਾ ਲਉ ਧੋਵਉ। ਆਵੈਗੀ ਨੀਦ ਕਹਾ ਲਗੁ ਸੋਵਉ ॥ ੧ ॥ ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ। ਝੂਠੈ ਬਨਜਿ ਉਠਿ ਹੀ ਗਈ ਹਾਟਿਓ ॥ ੨ ॥ ਕਹੁ ਰਵਿਦਾਸ ਭਇਓ ਜਬ ਲੇਖੋ। ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ॥ ੩ ॥ ੩ ॥

ਪ੍ਰਸ਼ਨ—ਪਿਆਰੇ ਭਗਵੰਤ ਪ੍ਰਾਨੋਂ ਕਾ ਸ੍ਵਾਮੀ ਕਿਸ ਭਗਤੀ ਸੇ ਮਿਲਤਾ ਹੈ ਉੱਤ੍ਰ॥ਸਾਧ ਸੰਗਤਿ ਸੇ ਪਰਮ ਗਤੀ ਪਾਈਤੀ ਹੈ ਤਾਂ ਪ੍ਰਾਪਤਿ ਹੋਂਦਾ ਹੈ॥ਰਹਾਉ॥ਮੈਲਿਆਂ ਕਪੜਿਆਂ ਕੋ ਕਹਾਂ ਤਕ ਧੋਵਾਂਗੇ ਭਾਵ ਅੰਤਹ ਕਰਨ ਕਪੜੇ ਮੈਲੇ ਹੋਣਗੇ ਤੇ ਨਾ ਧੋਣਾ ਹੈ ਕਹਾਂ ਨੀਂਦ ਅਵਿਦ੍ਯਾ ਆਵਨੀ ਹੈ ਅਰ ਕਹਾਂ

ਸੌਣਾਂ ਹੈ, ਨਾ ਅਵਿਦਿਆ ਆਵੇ ਤੋ ਸੋਈਐ ॥੧॥

ਜੋ ਜੋ ਕਠਾ ਕਰਿਆ ਥਾ ਸੋਈ ਸੋਈ ਨਿਵਿਰਤ ਹੂਆ ਨਾਸ ਭੁਇਆ ਝੂਠਾ ਬਨਜ ਸੰਸਾਰ ਕਾ ਥਾ ਉਸਕੀ ਹਟੀ ਹੀ ਉਠ ਗਈ ਵਿਵਹਾਰ ਸੱਤਾ ਨਾਂ ਰਹੀ ॥ ੨ ॥

ਰਵਿਦਾਸ ਜੀ ਕਹੈਂ ਜਬ ਲੇਖਾ ਹੂਆ ਧਰਮ ਰਾਜਾ ਕੇ ਪਾਸ ਤਾਂ ਜੋ ਜੋ ਕਰਮ ਜੀਵ ਨੇ ਕਰਾ ਥਾ ਸੋਈ ਦੇਖਾਕਿਉਸੀ ਕਾ ਫਲ ਮਿਲਾ ਜੀਵੋਂ ਕੋ, ਅਪਨੀ ਬਾਤ ਕਹੈਂ ਜੋ ਜੋ ਕਰਮ ਅਸੀ ਕਰਿਆ ਥਾ ਸੋਈ ਸੋਈ ਦੇਖਾ ਕਿੰਤੂ ਨਹੀਂ ਦੇਖਨਾ ਪਾਇਆ ਬਖਸ਼ੇਗਏਸਭ ਕਰਮ ਈਸ਼ਵਰਕ੍ਰਿਪਾ ਸੇ ॥੩॥੩॥

ਰਾਗੁ ਕਾਨੜਾ ਬਾਣੀ ਨਾਮਦੇਵ ਜੀਉ ਕੀ

ੴ ਸਤਿਗੁਰਪ੍ਰਸਾਦਿ ॥

**ਐਸੋ ਰਾਮ ਰਾਇ ਅੰਤਰਜਾਮੀ। ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥ ੧ ॥ ਰਹਾਉ॥ ਬਸੈ ਘਟਾ ਘਟ ਲੀਪ ਨ ਛੀਪੈ । ਬੰਧਨ ਮੁਕਤਾ ਜਾਤੁ ਨ ਦੀਸੈ ॥ ੧ ॥ ਪਾਨੀ ਮਾਹਿ ਦੇਖੁ ਮੁਖੁ ਜੈਸਾ। ਨਾਮੇ ਕੋ ਸੁਆਮੀ ਬੀਠਲੁ ਐਸਾ ॥ ੨॥ ੧ ॥**

ਕਾਨੜੇ ਰਾਗ ਮੈਂ ਨਾਮ ਦੇਵ ਜੀ ਸਬਦ ਉਚਾਰਤੇ ਹੈਂ ਇਕ। ਕਿਸੀ ਨੇ ਪ੍ਰਸ਼ਨ ਕਰਾ ਪ੍ਰਮੇਸ਼ਰ ਕਿਥੇ ਹੈ ? ਤਿਸਕੋ

ਉੱਤ੍ਰ ਕਹਿੰ ਰਾਮ ਰਾਜਾ ਅੰਤ੍ਰਜਾਮੀ ਐਸੇ ਹੈ ਸਭ ਜੀਵੋਂ ਮੈਂ ਜਿਸਤਰਾਂ ਦਰਪਨ ਜੋ ਸ਼ੀਸ਼ਾ ਹੈ ਤਿਸ ਮੈਂ ਮੁਖ ਕੀ ਪਰਵਾ-ਨਤਾ ਹੈ ਕਿਆ ਜੈਸੇ ਦਰਪਨ ਪ੍ਰਤਬਿੰਬ ਬਿਨਾਂ ਨਹੀਂ ਰਹਤਾ ਏਹ ਨੇਮ ਹੈ ਐਸੇ ਹੀ ਜੀਵ ਸਾਖੀ ਬਿਨਾਂ ਨਹੀਂ ਰਹਤਾ, ਸ਼ਾਸਤ੍ਰ ਕਾ ਨੇਮ ਹੈ ਪੂਰਵ ਮਰਖਤ ਇਤੀ ਸੂਤ੍ਰਿ ਅਰ ਜੀਵ ਕੇ ਜਾਨੇ ਸੇ ਪਹਲੇ ਹੀ ਚੇਤਨ ਪ੍ਰਾਪਤੀ ਹੋਤਾ ਹੈ ਪਰਵਾਨਤਾ ਨਿਸਫਲਾ ਹੈ ॥ ਰਹ॥ ਪ੍ਰਸ਼ਨ--ਜੇ ਸਭਾ ਮੈਂ ਹੂਆ ਤਾਂ ਜੀਵੋਂ ਕੇ ਪਾਪ ਪੁੰਨ ਕਰਮ ਕਾ ਭਾਗੀ ਹੂਆ ॥ ਉਤ੍ਰ--ਬਸਦਾ ਹੈ ਘਟ ਘਟ ਮੈਂ ਪਰ ਲੀਪ ਨ ਛੀਪੇ ਕਿਸੇ ਛਾਪੇ ਦੋਸ਼ਕਾ ਲੇਪ ਨਹੀਂ ਤਿਸਕੋ,ਮੁਕਤ ਛੂਟਾ ਹੈ ਬੰਧਨੋਂ ਤੇ ਜਾਤੁ ਨ ਜਾਤੀ ਨਹੀਂ ਹੈ ਤਿਸਕੀ ਵਾ ਜਾਤੀ ਤਤੇ ਕੋ ਤਿਸ ਆਰੀ ਨਹੀਂ ਇਸ ਸੇ ਜਾਤੁ ਜਾਂਦਾ ਆਂਵਦਾ ਨਹੀਂ ਦਿਸਦਾ ॥ ੧ ॥

ਪ੍ਰਸ਼ਨ-- ਪ੍ਰਤਖਹੀ ਜੰਮਦਾ ਮਰਦਾ ਹੈ ॥ ਉਤ੍ਰ–ਪਾਨੀ ਮੈਂ ਮੁਖ ਦੇਖੀਏ ਤਾਂ ਹਿਲਦਾ ਪ੍ਰਤੀਤ ਹੋਵੇ ਹੈ ਵਾਸਤਵ ਤੇ ਮੁਖ ਨਹੀਂ ਹਿਲਦਾ ਨਾਮੇ ਕਾ ਸ੍ਵਾਮੀ ਐਸੇ ਉਪਾਧੀ ਸੇ ਤਿਸ ਮੈਂ ਸਭ ਜਨਮਾਦਿ ਪ੍ਰਤੀਤੀ ਹੋਵੇ ਹੈਂ ਵਾਸਤਵ ਤੇ ਸੁਧ ਹੈ ਪਰਮਾਤਮਾ ਈਸ਼੍ਵਰ ਹੈ ਪ੍ਰਸ਼ਟਾ ॥ ੨ ॥ ੧ ॥ "ਰਾਗ ਅੰਤ ਅਬ ਕਹਤ ਹੈਂ ਭਗਤਨ ਕੇ ਸਿਰਮੌਰ । ਪੜ੍ਹੇ ਸੁਨੇ ਜੋ ਪ੍ਰੀਤ ਕਰ ਬਰੇ ਮੁਕਤਿ ਤਹ ਦੌਰ ॥ ੧ ॥"

ਬਿਭਾਸ ਪ੍ਰਭਾਤੀ ਬਾਣੀ ਭਗਤ ਕਬੀਰ ਜੀ ਕੀ

ੴ ਸਤਿਗੁਰਪ੍ਰਸਾਦਿ ॥

ਮਰਨ ਜੀਵਨ ਕੀ ਸੰਕਾ ਨਾਸੀ। ਆਪਨ ਰੰਗਿ ਸਹਜ ਪਰਗਾਸੀ ॥ ੧ ॥ ਪ੍ਰਗਟੀ ਜੋਤਿ ਮਿਟਿਆ ਅੰਧਿਆਰਾ॥ਰਾਮ ਰਤਨੁ ਪਾਇਆ ਕਰਤ ਬੀਚਾਰਾ॥ ੧ ॥ਰਹਾਉ ॥ ਜਹ ਅਨੰਦੁ ਦੁਖੁ ਦੂਰਿ ਪਇਆਨਾ। ਮਨੁ ਮਾਨਕੁ ਲਿਵ ਤਤੁ ਲੁਕਾਨਾ ॥ ੨ ॥ ਜੋ ਕਿਛੁ ਹੋਆ ਸੋ ਤੇਰਾ ਭਾਣਾ। ਜੋ ਇਵ ਬੂਝੈ ਸੁ ਸਹਜਿ ਸਮਾਣਾ॥੩॥ ਕਹਤੁ ਕਬੀਰੁ ਕਿਲ ਬਿਖ ਗਏ ਖੀਣਾ। ਮਨੁ ਭਇਆ ਜਗ ਜੀਵਨ ਲੀਣਾ ॥ ੪ ॥ ੧ ॥

ਸ੍ਰੀ ਗੁਰੂ ਜੀ ਕਬੀਰ ਜੀ ਕੀ ਬਾਣੀ ਕਹੈਂ ਕਬੀਰ ਜੀ ਕਹੈਂ ਮਰਨਾ ਅਰ ਜੰਮਨਾ ਦੇਨ ਵਾਲੀ ਜੋ ਸੰਕਾ ਥੀ ਸੋ ਨਾਸ ਭਈ ਹੈ ਕਦ ਆਤਮ ਰੰਗਆਤਮਾ ਮੈਂ ਕਰਿਆ ਰੰਗ ਪ੍ਰੇਮ ਅਰ ਸਹਿਜ ਗਯਾਨ ਕੀ ਬ੍ਰਿਤੀ ਜਸ ਪ੍ਰਕਾਸ਼ੀ ਤਾਂ ਸੰਕਾ ਨਾਸੀ ॥ ੧ ॥

ਜੋਤੀ ਗਯਾਤ ਸਰੂਪ ਕੀ ਪ੍ਰਗਟੀ ਤਾਂ ਅਗਿਆਨ ਅੰਧੇਰਾ ਮਿਟ ਗਿਆ ਰਾਮਜੀ ਕਾ ਰੂਪ ਰਤਨ ਬੀਚਾਰ ਕਰਨੇ ਸੇ

ਪਾਲੀਆ ॥ ਰਹਾਉ ॥ ਜਿਸ ਕੋ ਸਹਜ ਅਨੰਦ ਹੂਆ ਹੈ ਤਿਸਕੇ ਦੁਖੋਂ ਨੇ ਦੂਰ ਪਲਾਨਾ ਕੀਆ, ਨੱਸ ਗਏ ਮਨ ਮਾਨਕ ਮਨ ਜਬ ਸੁਧ ਹੂਆ ਕਿੰਬਾ ਮਾਨਕ ਜੋ ਰੇਤਨ ਹੈ ਤਿਸ ਕੀ ਲਿਵ ਮੈਂ ਲੁਕਾਨਾ ਵਾ ਮਾਨਕ ਗੁਨੋਂ ਕਰ ਸਪੰਨ ਹੂਆ ਤਾਂ ਤਤ ਸਰੂਪ ਕੀ ਲਿਵ ਮੈਂ ਲੁਕਤਾ ਭੁਇਆ ॥ ੨ ॥

ਜੋ ਕੁਛ ਹੂਆ ਹੈ ਸੋ ਤੇਰਾ ਭਾਨਾ ਹੁਕਮ ਮੈਂ ਹੋਤਾ ਹੈ ਜੋ ਐਸੇ ਬੂਝੇ ਸੋ ਸਹਜ ਪਦ ਮੈਂ ਸਮਾਵਤਾ ਹੈ ॥ ੩ ॥

ਕਬੀਰ ਜੀ ਕਹੈਂ ਕਿਲਬਿਖ ਪਾਪ ਖੀਨ ਹੋਗਏ ਜਬ ਤਬ ਸੁਧ ਹੋਨੇ ਕਰ ਮਨ ਜਗਜੀਵਨ ਪਰਮਾਤਮਾ ਮੈਂ ਲੀਨ ਹੋਂਦਾ ਗਇਆ ॥ ੪ ॥ ੧ ॥

ਪ੍ਰਭਾਤੀ

**ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ । ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ ॥ ੧ ॥ ਅਲਹ ਰਾਮ ਜੀਵਉ ਤੇਰੇ ਨਾਈ । ਤੂੰ ਕਰਿ ਮਿਹਰਾ- ਮਤਿ ਸਾਈ ॥ ੧ ॥ ਰਹਾਉ ॥ ਦਖਨ ਦੇਸ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ । ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ ॥ ੨ ॥ ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹਰਮ ਜਾਨਾ । ਗਿਆ-**

ਰਹ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ ॥ ੩ ॥ ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਏ । ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਏ ॥੪॥ ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮਾਰੇ।ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ ॥ ੫ ॥ ਕਹਤੁ ਕਬੀਰੁ ਸੁਨਹੁ ਨਰ ਨਰਵੈ ਪਰਹੁ ਏਕ ਕੀ ਸਰਨਾ। ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ ॥ ੬ ॥ ੨ ॥

ਏਕ ਸਮੇਂ ਤੁਰਕ ਕਠੇ ਹੋ ਕੇ ਆਏ ਅਰ ਕਹਨੇ ਲਗੇ ਹੇ ਕਬੀਰ ਤੂ ਮਸੀਤ ਮੈਂ ਚਲ ਨਿਵਾਜ ਪੜ੍ਹ ਜਿਸ ਕਰ ਬਹਿਸ਼ਤਾਂ ਕੋ ਚਲੇਂ । ਕਬੀਰ ਜੀ ਕਹਨੇ ਲਗੇ ਹੇ ਪੁਰਸ਼ੋ ਜੇ ਅਲਹ ਇਕ ਮਸੀਤ ਮੈਂ ਬਸਤਾ ਹੈ ਤੋ ਬਾਕੀ ਕਾ ਮੁਲਖ ਕਿਸ ਕਾ ਹੂਆ? ਸਾਰੇ ਹੀ ਅੱਲਾ ਹੈ, ਹਿੰਦੂਆਂ ਕਾ ਪਖ ਕੀਤਾ ਹੈ ਤੁਸੀਂ, ਤਿਸ ਕੋ ਕਹੈਂ ਹਿੰਦੂਆਂ ਨੇ ਮੂਰਤੀ ਵਿਚ ਕਲ-ਪਿਆ ਹੈ ਪਰਮੇਸ਼ਰ ਕੋ ਦੁਹਾਂ ਮੈਂ ਤਤ ਨਹੀਂ ਕਿਸੀ ਨੇ ਦੇਖਾ ॥ ੧ ॥

ਸਮਦ੍ਰਿਸ਼ਟੀ ਤੇ ਕਹੈਂ ਹੇ ਅਲਹ ਮੁਸਲਮਾਨੋਂ ਕੇ ਰਾਮ ਹਿੰਦੂਆਂ ਕੇ ਅਸੀ ਤੇਰੇ ਨਾਮ ਸੇ ਜੀਵਤੇ ਹਾਂ ਹੇ ਸਾਈਂ ਤੂੰ

ਸਾਡੇ ਤੇ ਮਿਹਰ ਬਹੁਤ ਹੀ ਕਰ ॥ ਰਹਾਉ ॥ ਹਿੰਦੂ ਕਹਿਤੇ ਹੈਂ ਦਖਨ ਦੇਸ ਮੈਂ ਹਰੀ ਕਾ ਵਾਸਾ ਹੈ ਤੀਰਥਾਂ ਮੈਂ ਰਹਿਤਾ ਹੈ ਮੁਸਲਮਾਨ ਕਹੈਂ ਕਿ ਪਛਮ ਮੈਂ ਮੱਕੇ ਵਿਚ ਰਹਿਤਾ ਹੈ ਅਲਹ ਕਾ ਮਕਾਨ ਹੈ ਅਪਨੇ ਦਿਲ ਵਿਚ ਖੋਜ ਕਿ ਸਭ ਦਿਲਾਂ ਮੈਂ ਤਿਸ ਕੋ ਖੋਜੋ ਕਿੰਬਾ ਸਰਬ ਦਿਲਾਂ ਕਾ ਦਿਲ ਜੋਨਿ ਅੰਤ ਹੈ ਤਿਸਕੇ ਖੋਜ ਕੋ ਦਿਲ ਵਿਚ ਹੀ ਖੋਜੋ ਇਹੀ ਉਸਕੇ ਠਹਰਨੇਕਾ ਮਕਾਮ ਹੈ ॥ ੨ ॥

ਬਾਮਨ (ਗਿਆਸ) ਇਕਾਦਸ਼ੀਆਂ ਚੌਥੀ ਮੰਨਦੇ ਹਾਂ ਵਰ੍ਹੇ ਕੀਆਂ ਕਾਜੀ ਮੁਸਲਮਾਨੋਂ ਕੇ (ਮਹ) ਮਹੀਨਾ(ਰਮ-ਜ਼ਾਨ) ਰੋਜ਼ਿਆਂ ਕਾ ਰਖਤੇ ਹੈਂ ਯਾਰਾਂ ਮਹੀਨੇਬਾਕੀ ਕੇ ਜੁਦੇ ਕਰ ਰਖੇ ਤੁਰਕਾਂ ਨੇ,ਹਿੰਦੂਆਂ ਚੌਵੀ ਕਾਦਸ਼ੀਆਂ ਪੁੰਨਿਆਂ, ਮੰਗਲ, ਹਨੂਮਾਨ ਕਾ, ਠਾਕੁਰਾਂ ਕਾ ਵਰਤ, ਰਾਮ ਨੌਮੀ ਦੇ ਨੌਰਾਤੇ ਮਹੀਨਾ ਪੂਰਾ ਕਰਕੇ ਯਾਰਾਂ ਮਹੀਨੇ ਲਾਂਭੇ ਰਹੇ ਇਨਮੈਂ ਪਰਮੇਸ਼ਰਨਹੀਂ ਮਿਲਤਾ ਇਕਮਹੀਨੇਵਿਚਹੀਖਜਾਨਾਹੈ॥੩॥

ਕਿਆ ਹੂਆ ਜੇ (ਉੜੀਸੇ) ਜਗਨਨਾਥ ਕੇ ਸਮੁੰਦਰ ਮੈਂ ਮੱਜਨ ਸਨਾਨ ਕੀਆ ਹਿੰਦੂਆਂ ਨੇ, ਤੁਰਕੋਂ ਨੇ ਮਸੀਤ ਮੈਂ ਸਿਰ ਨਾਇ ਨੀਵਾਂ ਕੀਤਾ ਦਿਲ ਮੈਂ ਹੂਆ ਕਪਟ ਤੇ ਨਿਵਾਜ ਪੜ੍ਹਤਾ ਰਹੇ ਤਾਂ ਕਿਆ ਭਇਆ ਨਵਾਬ ਨੇ ਜੈਸੇ ਨਵਾਜ ਪੜ੍ਹੀ ਥੀ ਗੁਰੂ ਜੀ ਕੇ ਅਗੇ ਕਾਜੀ ਬਛੇਰਾ ਪਿਛੇ ਟੋਏ ਵਿਚ ਨਾ ਗਿਰੇ ਅਰ ਹਾਜੀ ਹੋਕੇ ਕਾਬੇ ਮੈਂ ਗਿਆਂ ਵੀ ਕੁਛ ਨਹੀਂ ਮਿਲਤਾ ਔਰਤ ਮਰਦਾਂ ਕੋ ਜੋ ਸਾਜਿਆ ਹੈ ਏਤੇ ਰੂਪ ਸਭ ਤੁਮਾਰੇ ਹੈਂ ਕਬੀਰ ਤੇ ਪੂੰਗਰਾ ਬਚਾ ਹੈ ਰਾਮ ਤੇ ਅਲਹ ਕਾ ਹਿੰਦਨ ਕੇ ਗੁਰੂ ਹਮਾਰੇ ਤੇ

ਮੁਸਲਮਾਨੋਂ ਕੇ ਪੀਰ ਹਮਾਰੇ ਹੈਂ ॥ ੫ ॥

ਕਬੀਰ ਜੀ ਕਹੈਂ ਸੁਨੋ ਹੇ ਨਰ ਪੁਰਸ਼ੋ ਅਰ ਨਰਵੈ ਇਸਤ੍ਰੀਆਂ ਕਿੰਬਾਂ ਨਰੋ ਨਰਵੈ ਨਿਰਨਾ ਏਕ ਪ੍ਰਮੇਸ਼ਰ ਕੀ ਸਰਨ ਪਰਹੁ ਕੇਵਲ ਸੁਧ ਨਾਮ ਜਪੋ ਹੇ ਪ੍ਰਾਨੀ ਤਬੀ ਨਿਸਚੇ ਸੇ ਤਰਨਾ ਹੋਵੇਗਾ ਸੰਸਾਰ ਸਮੁੰਦਰ ਸੇ ॥ ੬ ॥ ੨ ॥

ਪ੍ਰਭਾਤੀ

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ। ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ ੧ ॥ ਲੋਗਾ ਭਰਮਿ ਨ ਭੂਲਹੁ ਭਾਈ। ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥ ੧ ॥ ਰਹਾਉ ॥ ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨ ਹਾਰੈ। ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥ ੨ ॥ ਸਭ ਮਹਿ ਸਚਾ ਏਕੋ ਸੋਈ। ਤਿਸਕਾ ਕੀਆ ਸਭੁ ਕਛੁ ਹੋਈ। ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥ ੩ ॥ ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ। ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥ ੪ ॥ ੩ ॥

ਕਿਸੀ ਉਤਪਤੀ ਪੂਛੀ ਹੈ ਕਿਸਤੇ ਹੂਆ ਹੈ ਜਗਤ? ਤਿਸਕੋ ਨਿਸਚਾ ਕਹੈਂ। ਅਵਲ ਪ੍ਰਿਥਮੇ ਅਲਹ ਨੇ ਨੂਰ ਚੇਤਨ ਸਤਾ ਸੇ ਅਰ ਕੁਦਰਤੀ ਮਾਇਆ ਸੇ ਜੀਵਾਂ ਕੋ ਉਪਾਇਆ ਹੈ, ਵਾਸਤਵ ਸੇ ਦੇਖੀਏ ਤਾਂ ਏਕ ਚੇਤਨ ਤੇ ਹੀ ਸਭ ਉਤਪਤੀ ਹੈ ਅਭਿਨਨਮਿਤ ਉਪਾਦਾਨ ਕਾਰਨ ਤੇ। ਭਲੇ ਕੌਨ ਕਹੀਏ ਅਰ ਮੰਦੇ ਕਉਨ ਹੈਂ ਸਭ ਇਕ ਬ੍ਰਹਮ ਹੈ॥੧॥

ਹੇ ਭਾਈ ਲੋਗੋ ਭਰਮ ਮੈਂ ਨਾ ਭੂਲਹੁ, ਕਿਉਂਕਿ ਖਲਕੁ ਜੋ ਖਾਲਕ ਹੈ ਸੋ ਖਲਕ ਮੈਂ ਹੈ ਅਰ ਖਲਕ ਖਾਲਕ ਪ੍ਰਮੇਸ਼ਰ ਮੈਂ ਹੈ ਸਭ ਸਥਾਨੋਂ ਮੈਂ ਪੂਰਨ ਹੋ ਰਹਾ ਹੈ ॥ਰਹ॥ ਜੈਸੇ ਮਿਟੀ ਏਕ ਹੈ ਸੋ ਅਨੇਕ ਭਾਂਤੋਂ ਕਰਕੇ ਸਾਜੀ ਰਚੀ ਸਾਜਨ ਹਾਰ ਕੁੰਭਾਰ ਨੇ ਨਾਂ ਤਾਂ ਪੋਚ ਨੂਨਤਾ ਹੈ ਮਿਟੀ ਕੇ ਭਾਂਡੇ ਕੋ ਤੇ ਨਾ ਕੁੰਭਾਰ ਕੋ ਐਸੇ ਹੀ ਤਤ ਮਿਟੀ ਬ੍ਰਹਮਾ ਕੁੰਭਾਰ ਨੇ ਰਚਿਆ ਹੈ ਵਿਅਕਤੀਆਂ ਨਾਂ ਸ੍ਰੀਰਾਂ ਮੈਂ ਕੁਛ ਨੂਨਤਾ ਨਾਂ ਬ੍ਰਹਮਾ ਮੈਂ ਕਰਮੋ ਜਨ ਹੈਂ ਸਭ ॥ ੨ ॥

ਸਭਨਾਂ ਵਿਚ ਸਚ ਏਕ ਹੈ ਸੋਈ ਤਿਸੀ ਕਾ ਕੀਤਾ ਸਭ ਕੁਛ ਹੋਤਾ ਹੈ ਹੁਕਮ ਪਛਾਨੇ ਗੁਰਾਂ ਕਾ ਤਾਂ ਇਕ ਪਰਮੇਸ਼ਰ ਕੋ ਜਾਨਤਾ ਹੈ ਸੋ ਬੰਦਗੀ ਕਰਨ ਵਾਲਾ ਬੰਦਾ ਕਹੀਤਾ ਹੈ ॥ ੩ ॥

ਅਲਹੁ ਅਲਖ ਹੈ ਸ਼ਕਤੀ ਬ੍ਰਿਤੀ ਸੇ ਨਹੀਂ ਲਖੀਤਾ ਗੁਰਾਂ ਨੇ ਮਿਠਾ ਗਿਆਨ ਗੁੜ ਦੀਆ। ਗੁੜ ਕਿਆ ਕਹਾ ਖੰਡ ਮਿਸਰੀ ਕਾ ਨਾਮ ਨ ਲੀਆ? ਉਤਰ ਸਰਬ ਮਿਸਟਾਨੋਂ ਕਾ ਮੂਲ ਗੁੜ ਹੈ ਇਸ ਹੇਤੁ ਕਰ, ਐਸੇ ਹੀ ਗਿਆਨ ਸਭ ਕਾ ਮੂਲ ਮੁਕਤੀਆਂ ਕਾ ਸੁਖਾਂ ਕਾ ਇਸ ਹੇਤੂ ਸੇ ਗੁੜ ਕਹਾ

ਗਿਆਨ ਕਰ ਮੇਰੀ ਸੰਕਾ ਨਿਵਿਰਤ ਹੋਂਦੀ ਭਈ ਕਿਉਂ ਸਰਬ ਮੈਂ ਨਿਰੰਜਨ ਪਰਮਾਤਮਾ ਹੀ ਦੇਖਾ ਜਬ ॥ ੪ ॥ ੩॥

ਪ੍ਰਭਾਤੀ

ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ। ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥ ੧ ॥ ਮੁਲਾ ਕਹਹੁ ਨਿਆਉ ਖੁਦਾਈ। ਤੇਰੇ ਮਨ ਕਾ ਭਰਮੁ ਨ ਜਾਈ ॥ ੧ ॥ ਰਹਾਉ ॥ ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿਕੀਆ। ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ ॥ ੨॥ ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ। ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥ ੩ ॥ ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ। ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ ॥ ੪ ॥ ੪ ॥

ਬੇਦ ਚਾਰ–ਸ਼ਾਮ, ਰਿਗ, ਜੁਜਰ, ਅਥਰਬਨ । ਕਤੇਬਾਂ

ਚਾਰ- ਅੰਬੂਰ, ਤਉਰੇਤ, ਅੰਜੀਲ, ਫੁਰਕਾਨ। ਕੋਈ ਇਨ ਕੀ ਨਿੰਦਾ ਕਰਤਾ ਥਾ ਤਿਸਕੋ ਕਹੇਂ ਜਿਤਨੀ ਇਨ ਮੈਂ ਬਾਤ ਲਿਖੀ ਹੈ ਇਤਨੀ ਸਚੀ ਹੈ ਜੋ ਨਾ ਇਨ ਕਾ ਬੀਚਾਰ ਕਰੇ ਸੋ ਝੂਠਾ ਹੈ॥ ਦ੍ਰਿਸ਼ਟਾਂਤ ਹੈ ਕੋਈ ਪੁਰਸ਼ ਸ੍ਰੇਸ਼ਧੀ ਸੁਨ ਵਿਦਿ- ਆ ਪੜ੍ਹਕੇ ਆਇਆ ਪ੍ਰਸ਼ਟਾ ਨੇ ਕਹਾ ਹਮਾਰੇ ਹਾਥ ਮੈਂ ਕਿਆ ਹੈ ਉਸ ਵਖਤ ਕਾ ਲਗਨ ਸੋਚਕੇ ਨਿਕਾਸਾ ਇਸ ਸਮੇਂ ਮੈਂ ਚਕੀ ਛੇਕ ਵਾਲੀ ਕਾ ਪ੍ਰਸ਼ਨ ਹੈ। ਉਤਰ ਦੇਨ ਮੈਂ ਅਪਨੀ ਅਕਲ ਵੀ ਨਾਲ ਰਲਾ ਲੇਤਾ ਤਾਂ ਕਹਿਤਾ ਮਣਕਾ ਹੈ ਛੇਕ ਵਾਲਾ ਤੇਰੇ ਹਾਥ ਮੈਂ ਤਾਂਤੇ ਠੀਕ ਥਾ। ਨਿਰਬੁਧੀ ਨੇ ਕਹਾ ਤੇਰੇ ਹਾਥ ਚਕੀ ਕਾ ਪੁੜ ਹੈ ਉਸ ਨੇ ਕਹਾ ਬਿਅਕਲ ਕਦੀ ਹਾਥ ਵਿਚ ਚੱਕੀ ਕਾ ਪੁੜ ਮਨ ਭਰ ਕਾ ਲੁਕਿਆ ਹੈ? ਪੁਰਸ਼ ਦੋਸ਼ ਥਾ, ਵੇਦ ਕਤੇਬ ਕੋ ਲਗਾ ਦੀਆ, ਹੇ ਮੁਲਾਂ ਜਬ ਸਭ ਮੈਂ ਏਕ ਖੁਦਾ ਕਹਿਤੇ ਹੋ ਤਾਂ ਮੁਰਗੀ ਕੁਕੜੀ ਮੈਂ ਖੁਦਾ ਨਹੀਂ ਹੈ? ਕਿਉਂ ਮਾਰਾ ਉਸ ਕੋ ॥ ੧ ॥

ਹੇ ਮੁਲਾਂ! ਖੁਦਾ ਸਬੰਧੀ ਨਿਆਉਂ ਕਰੋ ਤੇਰੇ ਮਨ ਕਾ ਭਰਮ ਦੂਰ ਨਾ ਹੋਵੇਗਾ ॥ਰਹਾ॥ ਪਕੜ ਕੇ ਜੀਵ ਕੋ ਲੈ ਆਂਦਾ ਦੇਹ ਉਸ ਕੀ ਬਿਨਾਸ ਕੀਤੀ ਮਟੀ ਕੋ ਹਲਾਲ ਕੀਤਾ ਜੋਤਿ ਚੇਤ- ਨਤਾ ਅਨਾਹਦ ਸਰੂਪ ਮੈਂ ਜਾ ਲਗੀ ਕਹੁ ਹੇ ਮੁਲਾਂ ਹਲਾਲ ਕਿਸ ਕੋ ਕੀਤਾ ਜੀਵ ਜ਼ਿਬ੍ਹਾ ਨਾ ਹੂਆ ॥ ੨ ॥

ਕਿਆ ਹੂਆ ਜੇ ਉਜ਼ੂ ਕੀਆ ਪਾਕ ਹੋਨ ਵਾਸਤੇ ਮੂੰਹ ਧੋਨਾ ਪੰਜ ਸਨਾਨ ਕਰਨੇਕੋ ਉਜ਼ੂ ਕੀਆ ਕਹੈਂ, ਕਿਆ ਹੂਆ ਜੇ ਮਸੀਤ ਮੈਂ ਸਿਰ ਲਾਇਆ ਸਜਦਾ ਕੀਆ ਜੇ ਦਿਲ ਮੈਂ ਕਪਟ ਹੈ ਬਾਹਰੋਂ ਨਿਵਾਜ਼ ਪੜ੍ਹਦਾ ਰਹੇ ਤਾਂ ਕਿਆ ਹੂਆ

ਹਾਜੀ ਹੋ ਕੇ ਮਕੇ ਨੂੰ ਗਿਆ ਤਾਂ ਭੀ ਕੁਛ ਨਹੀਂ ਮਿਲਤਾ ਕਪਟੀ ਕੋ ॥ ੩ ॥

ਤੂੰ ਨਾਪਾਕ ਹੈਂ ਜੋ ਪਾਕ ਪਰਮੇਸ਼ਰ ਕੋ ਨਾ ਜਾਨਿਆ ਤਿਸ ਕਾ ਭੇਦ ਵੀ ਨਾ ਸਮਝਿਆ ਕਹਾਂ ਰਹਿਤਾ ਹੈ ਪਰਮੇ-ਸ਼ਰ ਕਬੀਰ ਜੀ ਕਹੈਂ ਹੇ ਮੂਲਾਂ ਤੂੰ ਭਿਸ਼ਤ ਤੇ ਭੂਲਾ ਦੋਜਕ ਨਰਕੋ ਮੈਂ ਤੇਰੇ ਮਨ ਮੰਨਿਆ ਜੀਵ ਹਿੰਸਾ ਕਰ॥ ੪ ॥੪ ॥

ਪ੍ਰਭਾਤੀ

ਸੁੰਨ ਸੰਧਿਆ ਤੇਰੀ ਦੇਵ ਦੇਵਾ ਕਰ ਅਧ-ਪਤਿ ਆਦਿਸਮਾਈ॥ਸਿਧ ਸਮਾਧਿ ਅੰਤੁਨਹੀ ਪਾਇਆ ਲਾਗਿ ਰਹੇ ਸਰਨਾਈ ॥ ੧ ॥ ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ ॥ਠਾਢਾ ਬ੍ਰਹਮਾ ਨਿਗਮ ਬੀਚਾ-ਰੈ ਅਲਖੁ ਨ ਲਖਿਆ ਜਾਈ ॥ ੧ ॥ ਰਹਾਉ ॥ ਤਤੁਤੇਲੁ ਨਾਮ ਕੀਆ ਬਾਤੀ ਦੀਪਕੁ ਦੇਹ ਉਜਾਰਾ॥ ਜੋਤਿਲਾਇ ਜਗਦੀਸ ਜਗਾਇਆ ਬੂਝੈ ਬੂਝਨ ਹਾਰਾ ॥ ੨॥ ਪੰਚੇ ਸਬਦ ਅਨਾ-ਹਦ ਬਾਜੇ ਸੰਗੇ ਸਾਰਿੰਗ ਪਾਨੀ॥ ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰ-ਬਾਨੀ ॥ ੩ ॥ ੫ ॥

ਸਭ ਭਗਤੋਂ ਨੇ ਆਰਤੀਆਂ ਧਨਾਸਰੀ ਰਾਗ ਮੈਂ ਉਚਾਰਨ ਕਰੀਆਂ ਕਬੀਰ ਜੀ ਰਾਗੋਂ ਕੇ ਅੰਤ ਕੋ ਆਰਤੀ ਕਹੈਂ- ਹੇ ਸੁੰਨ ਅਫੁਰ ਦੇਵਤਿਓਂ ਕਾ ਦੇਵ ਅਧਪਤੀ ਅਧਿਸ਼ਟਾਨ ਰੂਪ ਤੇਰੀ ਸੰਧਿਆ ਆਰਤੀ ਕਰਤੇ ਹਾਂ ਜੀ ਤੂੰ ਸਰਬ ਕਾ ਪਤੀ ਹੈਂ ਸਾਰੇ ਹੀ ਸਮਾਈ ਕਰ ਰਹਿਆ ਹੈਂ ਜੀ ਸਿਧ ਚੌਰਾਸੀ ਹੋਰ ਸਮਾਧੀਆਂ ਵਾਲਿਆਂ ਨੇ ਤੇਰਾ ਅੰਤ ਨਹੀਂ ਪਾਇਆ ਸਭੇ ਆਪਕੀ ਸ਼ਰਨ ਮੈਂ ਲਗ ਰਹੇ ਹੈ॥ ੧ ॥

ਹੇ ਨਿਰੰਜਨ ਪੁਰਸ਼ ਇਹ ਆਰਤੀ ਆਪ ਅੰਗੀਕਾਰ ਕਰ ਲੌ ਜੀ ਸਤਿਗੁਰਾਂ ਕੋ ਪੂਜਤੇ ਹਾਂ ਜਿਨ ਕੀ ਕ੍ਰਿਪਾ ਸੇ ਤੇਰੀ ਆਰਤੀ ਭਾਈ ਹੈ ਸਾਨੂੰ, ਬ੍ਰਹਮਾ ਆਪ ਕੇ ਅਗ੍ਰ ਭਾਗ ਖੜੋਕੇ ਬੇਦ ਬੀਚਾਰ ਰਹਾ ਹੈ ਅਲਖ ਸਰੂਪ ਈਸ਼ਰ ਕਾ ਉਸ ਤੇ ਭੀ ਲਖਾ ਨਹੀਂ ਜਾਤਾ।ਰਹਾਉ ਤਤ ਮਿਥਯਾ ਕਾ ਵਿਵੇਚਨ ਤੇਲ ਪਾਇਆ ਹੈ ਨੀਕਾ ਨਾਮ ਕੀ ਬਤੀ ਕਰੀ ਹੈ ਦੇਹ ਜੋ ਹੈ ਉਜਾਰਾ ਪ੍ਰਗਟ ਦੀਪਕ ਹੂਠੀ ਹੈ ਜੋਤਿ ਅਗਨੀ ਕਿਆ ਲਗਾਨੀ ਹੈ ਜੋ ਜਗਦੀਸ਼ ਕਾ ਬੋਧ ਹੈ ਬੂਝਨ ਹਾਰਾ ਸੁਧ ਰਿਦੇ ਵਾਲਾ ਬੂਝੇ ਜਾਨੇ ਹੈ॥ ੨ ॥

ਪੰਚ ਸਬਦ ਸਤਗੁਰ ਕਾ ਉਪਦੇਸ਼ ਕਿੰਬਾ ਤਤ ਤੰਤੀ ਬਿਤਾਦੀ ਪੰਜ ਇਕ ਰਸ ਬਜੇ ਪਰਮੇਸ਼ਰ ਕੇ ਸਾਥ ਜਾਨਾ ਕਬੀਰ ਦਾਸ ਨੇ ਤੇਰੀ ਆਰਤੀ ਕਰੀ ਹੈ ਅਪਨੀ ਬੇਨਤੀ ਈਸ਼ਰ ਕਾ ਜੱਸ ਹੇ ਨਿਰੰਕਾਰ ਆਪ ਨਿਰਬੰਧ ਹੋ ਜੀ ਸਾਨੂੰ ਅਪਨੀ ਕ੍ਰਿਪਾ ਕਰੋ ਦੁਖਾਂ ਤੇ ਛੁਡਾ ਲਓ ਜੀ ਭੋਗੋਂ ਕੇ ਅੰਤ ਕੋ ਜੋਗਤਾ ਜਾਨਕੇ ਕਰੀ ਹੈ ਆਰਤੀ॥ ੩ ॥ ੫॥

ਪ੍ਰਭਾਤੀ ਬਾਨੀ ਭਗਤ ਨਾਮ ਦੇਵ ਜੀ ਕੀ

ੴ ਸਤਿਗੁਰਪ੍ਰਸਾਦਿ ॥

ਮਨਕੀ ਬਿਰਥਾ ਮਨੁ ਹੀ ਜਾਨੈ ਕੈ ਬੂਝਲੀ ਆਗੈ ਕਹੀਐ ॥ ਅੰਤਰ ਜਾਮੀ ਰਾਮੁ ਰਵਾਂਈ ਮੈ ਡਰੁ ਕੈਸੇ ਚਹੀਐ ॥੧॥ ਬੇਧੀਅਲੇ ਗੋ-ਪਾਲ ਗੋੁਸਾਈ ॥ ਮੇਰਾ ਪ੍ਰਭੁ ਰਵਿਆ ਸਰਬੇ ਠਾਈ ॥ ੧॥ ਰਹਾਉ ॥ ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ॥ ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ ॥੨॥ ਗੁਰ ਕੈ ਸਬਦਿ ਏਹੁ ਮਨ ਰਾਤਾ ਦੁਬਿਧਾ ਸਹਜਿ ਸਮਾਣੀ ।ਸਭੋ ਹੁਕਮੁ ਹੁਕਮੁ ਹੈ ਆਪੇ ਨਿਰ-ਭਉ ਸਮਤੁ ਬੀਚਾਰੀ ॥੩॥ ਜੋ ਜਨ ਜਾਨਿ ਭਜਹਿ ਪੁਰਖੋਤਮ ਤਾਚੀ ਅਬਿਗਤੁ ਬਾਣੀ। ਨਾਮਾ ਕਹੈ ਜਗੁਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ ॥ ੪ ॥ ੧ ॥

ਨਾਮਦੇਵ ਜੀ ਅਪਨਾ ਨਿਸਚਾ ਕਹਤੇ ਹੈਂ:-

ਮਨ ਕੀ ਜੋ ਜੋ ਬ੍ਰਿਥਾ ਹੈ ਪੀੜਾ ਦੁਖ ਸੁਖ ਕੀ ਸੋ ਮਨ ਜਾਨਤਾ ਹੈ ਵਾ ਜੇ ਕਹਨਾ ਹੋਵੇ ਤਾਂ ਬੂਝਲ ਨਾਮ ਜਾਨਨੇ

ਵਾਲੇ ਅਗੇ ਕਹੀਏ ਜਿਹੜਾ ਜਾਨਕੇ ਦੁਖ ਕੋ ਉੜਾਵੇਵੇ ਪਰ ਉਪਕਾਰੀ ਹੋਵੇ ਦਿਆਲੂ ਹੋਵੇ ਐਸੇ ਸ੍ਰੀ ਗੁਰੂ ਜੀ ਹੈਂ ਹੋਰ ਕੋਈ ਨਹੀਂ ਅੰਤ੍ਰ ਜਾਮੀ ਪ੍ਰੇਰਕ ਰਾਮ ਕੋ ਰਵਾਈਐ ਉਚਾਰੀਐ ਫੇਰ ਸਮਝੇ ਮੈਨੂੰ ਡਰ ਕੋਈ ਨਹੀਂ, ਨਹੀਂ ਚਾਹੀਏ, ਦੇਤਾ ਕੋਈ ਨਹੀਂ ਡਰ ॥ ੧ ॥

ਇਸ ਕਰਕੇ ਗੋਪਾਲ ਗਊਆਂ ਕੀ ਵਾ ਪ੍ਰਿਥੀ ਕੀ ਪਾਲਨ ਕਰਨੇ ਵਾਲਾ ਜੋ ਗੋਸਾਈਂ ਹੈ ਤਿਸਕੇ ਸਾਥ ਜਬ ਮਿਲ ਗਏ ਮੇਰਾ ਪ੍ਰਭੁ ਰਖਕ ਸਭ ਜਗਾ ਮੈਂ ਰਵ ਰਹਾ ਹੈ ॥ਰਹ॥ ਕੋਈ ਪੁਰਸ਼ ਹਾਟ ਕੋ ਮੰਨੇ ਹੈ ਕੋਈ ਪਟਨ ਸ਼ਹਰ ਕੋ ਮੰਨੇ ਹੈ ਕਿੰਬਾ ਮਨ ਹੀ ਹਟੀਆਂ ਕਾ ਰੂਪ ਹੋ ਰਹਾ ਹੈ ਮਨ ਹੀ ਪਟਨੋਂ ਕਾ ਰੂਪ ਹੈ ਸਭ ਮੈਂ ਪਸਾਰਾ ਮਨ ਕਾ ਪਸਾਰਿਆ ਹੈ ਮਨ ਹੀ ਨਾਨਾਂ ਤਰਾਂਕੇ ਭੇਦੋਂ ਮੈਂ ਬਸ ਰਹਾ ਹੈ ਦ੍ਵੈਤ ਕਰ ਸੰਸਾਰੀ ਜੀਵ ਭ੍ਰਮਤੇ ਹੈਂ ਵਾ ਆਪਨੀ ਬਾਤ ਕਹੈਂ ਹਰ ਰਿਦੇ ਮੈਂ ਵੀ ਤਿਸੀ ਕੋ ਮੰਨਤੇ ਹਾਂ ਪਾਟ ਸਰੀਰ ਮੈਂ ਵੀ ਨਾਨਾਂ ਭੇਦਾਂ ਮੈਂ ਜੋ ਚੇਤਨ ਹੈ ਉਸਕੋ ਨਾ ਜਾਨਨੇ ਕਰ ਸੰਸਾਰੀ ਭ੍ਰਮੇ ॥ ੨ ॥

ਜਿਨ ਕਾ ਮਨ ਗੁਰਾਂ ਕੇ ਉਪਦੇਸ਼ ਮੈਂ ਰਤਾ ਹੈ ਦੁਬਧਾ ਸਹਜੇ ਨਿਵਿਰਤ ਭਈ ਸਭਤੇ ਹੁਕਮ ਕਰਨੇ ਵਾਲਾ ਭੀ ਆਪ ਹੈ ਅਰ ਹੁਕਮ ਕੇ ਮੰਨਨੇ ਵਾਲਾ ਭੀ ਆਪ ਹੀ ਹੈ ਨਿਰਭਉ ਸਰੂਪ ਕੋ ਅਸੀ ਸਾਰੇ ਹੀ ਵਿਚਾਰਿਆ ਹੈ ॥ ੩ ॥

ਜੋ ਪੁਰਸ਼ ਪ੍ਰਮਾਤਮਾਂ ਕੋ ਪੂਰਨ ਜਾਨਕੇ ਭਜੇ ਵਾ ਗਿਆਨ ਤੇ ਪਸਚਾਤ ਭਜੇ ਪੁਰਖੋਤਮ ਕੋ ਤਿਸਕੀ ਬਾਨੀ ਅਬਿਗਤੁ ਪ੍ਰਮਾਤਮਾ ਕੇ ਜਨਾਵਨੇ ਵਾਲੀ ਨਾਮਦੇਵ ਜੀ ਕਹੈਂ ਜਗ

ਜੀਵਨ ਪ੍ਰਮਾਤਮਾ ਕੋ ਪਾਇਆ ਹਿਰਦੇ ਵਿਚੋਂ ਅਸਚਰਜ ਅਲਖ ਸਰੂਪ ਕੋ॥ ੪ ॥ ੧॥

ਪ੍ਰਭਾਤੀ

ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾਕਾ ਅੰਤੁ ਨ ਜਾਨਿਆ। ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ ॥ ੧॥ ਗੋਬਿਦੁ ਗਾਜੈ ਸਬਦੁ ਬਾਜੈ। ਆਨਦ ਰੂਪੀ ਮੇਰੋ ਰਾਮਈਆ ॥ ੧ ॥ ਰਹਾਉ ॥ ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ। ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ॥ ੨॥ ਤੁਮਚੇ ਪਾਰਸੁ ਹਮਚੇ ਲੋਹਾ ਸੰਗੇ ਕੰਚਨੁ ਭੈਇਲਾ। ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ॥ ੩ ॥ ੨॥

ਆਦਿ ਜੁਗਾਦਿ ਸਦਾ ਸਦਾ ਜੋ ਜੁਗਾਂ ਕੀ ਆਦਿ ਹੈ ਜੁਗੋਂ ਮੈਂ ਜੁਗ ਜੁੜਿਆ ਹੈ ਤਿਸਕਾ ਅੰਤ ਨਹੀਂ ਕਿਸੀ ਨੇ ਜਾਨਿਆ ਸਰਬ ਕੇ ਅੰਤ੍ਰ ਰਾਮ ਜੀ ਰਵ ਰਹਿਆ ਹੈ ਐਸਾ ਬਿਆਪਕ ਰੂਪ ਰਾਮ ਜੀ ਕਾ ਸੰਤਾਂ ਨੇ ਕਥਨ ਕਰਿਆ ਹੈ॥ ੧ ॥

ਜੋ ਪੁਰਸ਼ ਸਬਦ ਗੁਰਾਂ ਕਾ ਬਾਜੈ ਉਚਾਰੇ ਤਿਸਕੋ ਗੋਬਿੰਦ ਪ੍ਰਗਟ ਹੋਵੇ ਹੈ ਅਨੰਦ ਸਰੂਪ ਜੋ ਮੇਰਾ ਰਾਮ ਹੈ

॥ ਰਃ ॥ ਦ੍ਰਿਸ਼ਟਾਂਤ ਅਲੰਕਾਰ ਹੈ, ਜੈਸੇ ਬਾਵਨ ਜੋ ਚੰਦਨ ਹੈ ਸੋ ਭੀ ਬ੍ਰਿਛ ਹੈ ਅਰ ਹੋਰ ਵੀ ਬਨ ਕੇ ਬ੍ਰਿਛ ਹੈਂ ਚੰਦਨ ਕੀ ਬਾਂਸ਼ਨਾ ਤੇ ਇਤ੍ਰ ਬ੍ਰਿਛਾਂ ਕੋ ਸੁਖ ਹੋਤਾ ਹੈ ਚੰਦਨ ਹੋ ਜਾਂਦੇ ਹੈਂ ਐਸੇ ਹੀ ਸੰਤ ਵੀ ਮਨੁਖ ਹੈਂ ਅਰ ਸੰਸਾਰੀ ਵੀ ਮਨੁਖ ਹੈਂ ਪਰ ਗੁਰ ਕ੍ਰਿਪਾ ਤੇ ਭਗਤੀ ਰੂਪ ਸੁਗੰਧੀ ਸੇ ਸੁਖ ਹੋਵੇ ਹੈ ਸਰਬ ਕੀ ਆਦ ਹੈ ਚੇਤਨ ਕਾਸ਼ਟ ਜੜ੍ਹੋਂ ਕੀ ਆਮ ਪਰ-ਮਲ ਕਰਕੇ ਜੰਗਮਾਂ ਕੀ ਵੀ ਆਦਿ ਹੈ ਕਾਸਟ ਜੜ੍ਹੋਂ ਮੈਂ ਵੀ ਭੈਲਾ ਮਿਲਾ ਹੈ ਚੰਦਨ ਜੰਗਮੋਂ ਮੈਂ ਵੀ ਮਿਲਾ ਹੈ ॥ ੨ ॥

ਹੇ ਭਗਵੰਤ ਤੁਮ ਤੋ ਪਾਰਸ ਹੋ ਹਮ ਲੋਹਾ ਜੜ੍ਹ ਹਾਂ ਪਾਰਸ ਕੇ ਸਾਥ ਲੋਹਾ ਕੰਚਨ ਹੋਤਾ ਹੈ ਐਸੇ ਹੀ ਅਸੀ ਕੰਚਨ ਹੋਏ ਹਾਂ ਤੂੰ ਦਿਆਲੂ ਹੈਂ ਰਤਨ ਤੇ ਵੀ ਪਜਾਰਾ ਨਾਮਾ ਸਚ ਮੈਂ ਸਮਾਇਆ ਹੈ ॥ ੩ ॥ ੨ ॥

ਪ੍ਰਭਾਤੀ

ਅਕੁਲ ਪੁਰਖ ਇਕੁ ਚਲਿਤੁ ਉਪਾਇਆ। ਘਟਿ ਘਟਿ ਅੰਤਰਿ ੧ ਹਮੁ ਲੁਕਾਇਆ॥ ੧॥ ਜੀਅ ਕੀ ਜੋਤਿ ਨ ਜਾਨੈ ਕੋਈ। ਤੈ ਮੈ ਕੀਆ ਸੁ ਮਾਲੂਮੁ ਹੋਈ ॥ ੧ ॥ਰਹਾਉ ॥ ਜਿਉ ਪ੍ਰਗਾ-ਸਿਆ ਮਾਟੀ ਕੁੰਭੇਉ ॥ ਆਪਹੀ ਕਰਤਾ ਬੀਠੁਲ ਦੇਉ ॥ ੨ ॥ ਜੀਅ ਕਾ ਬੰਧਨੁ ਕਰਮੁ ਬਿਆਪੈ ॥ ਜੋ ਕਿਛੁ ਕੀਆ ਸੁ ਆਪੈ ਆਪੈ ॥ ੩ ॥ ਪ੍ਰਣਵਤਿ ਨਾਮਦੇਉ ਇਹੁ ਜੀਉ

# ਚਿਤਵੈ ਸੁ ਲਹੈ॥ ਅਮਰੁ ਹੋਇ ਸਦ ਆਕੁਲ ਰਹੈ ॥ ੪ ॥ ੩ ॥

ਅਕਲ ਸ਼ੁਧ ਪੁਰਸ਼ ਜੋ ਪ੍ਰਮਾਤਮਾ ਹੈ ਤਿਸਨੇ ਇਕ ਚਲਤ ਉਪਜਾਇਆ ਪ੍ਰਪੰਚ ਰੂਪ ਫੇਰ ਸਾਰਿਆਂ ਘਟਾਂ ਕੇ ਅੰਤ੍ਰ ਬ੍ਰਹਮ ਨੇ ਅਪਨਾ ਆਪ ਲੁਕਾਇਆ ਹੈ ॥ ੧ ॥

ਜੀਅ ਕੀ ਜੋਤਿ ਗਿਆਤ ਨਹੀਂ ਜਾਨਤਾ ਕੋਈ ਤੈਂ ਕੀਆ ਸੋ ਮੈਨੂੰ ਮਲੂਮ ਹੋ ਰਹਾ ਹੈ ਵਾ ਮੈਨੇ ਜੋ ਕੀਆ ਹੈ ਸੋ ਤੈਨੂੰ ਮਲੂਮ ਹੋਇਆ ਹੈ ਜੀਵ ਕਾ ਕਰਤਬ ਸਭ ਤੂੰ ਜਾਨਤਾ ਹੈਂ ॥ ਰਃ ॥ ਜੈਸੇ ਪ੍ਰਗਾਸਿਆ ਮਿਟੀ ਨੇ ਕੁੰਭ ਕੋ ਮਿਟੀ ਨੇ ਘੜੇ ਕੋ ਸਿਧ ਕੀਤਾ ਐਸੇ ਹੀ ਆਪ ਕਰਤਾ ਹੈ ਬੀਠਲ ਦੇਵ ਪ੍ਰਗਾਸ ਉਪਾਦਾਨ ਕਾਰਨ ਆਪ ਹੀ ਜਗਤਕਾ ਬੀਠਲੁ ॥ ੨ ॥

ਜੀਅ ਨੂੰ ਕਰਮਾਂ ਕਾ ਬੰਧਨ ਵਿਆਪਦਾ ਹੈ ਜੋ ਕਿਛ ਕੀਤਾ ਹੈ ਪ੍ਰਮਾਤਮਾ ਨੇ ਅਪਨੇ ਆਪ ਤੇ ਕੀਤਾ ਹੈ ਕਿੰਬਾ ਜੋ ਕਿਛ ਕਰਦਾ ਹੈ ਜੀਵ ਅਪਨੇ ਆਪ ਤੇ ਹੀ ਕਰਦਾ ਹੈ ਜੇਕਰ ਸ਼ੁਭ ਮਾਰਗ ਮੈਂ ਪ੍ਰਵਿਰਤੇ ਤਾਂ ਜੇ ਅਸ਼ੁਭ ਮੈਂ ਪ੍ਰਵਿਰਤੇ ਤਾਂ ॥ ੩ ॥

ਪ੍ਰਣਵੈ ਕਹਿੰਦੇ ਹੈਂ ਨਾਮ ਦੇਵ ਜੀ ਜੋ ਕਰਤਬ ਕੋ ਚਿਤਵੇ ਸੋ ਲੈ ਲੈਂਦਾ ਹੈ ਆਕੁਲ ਰੂਪ ਕੋ ਜੇਕਰ ਜਾਨੇ ਤਾਂ ਸਦਾ ਹੀ ਅਮਰ ਮੋਖ ਹੋ ਰਹੇ ਹੈ ॥ ੪ ॥ ੩ ॥

## ਪ੍ਰਭਾਤੀ ਭਗਤ ਬੇਣੀ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਤਨਿ ਚੰਦਨੁ ਮਸ ਤਕਿ ਪਾਤੀ। ਰਿਦ ਅੰਤਰਿ ਕਰਤਲ ਕਾਤੀ ॥ ਠਗ ਦਿਸਟਿ ਬਗਾ ਲਿਵ-ਲਾਗਾ। ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥ ੧॥ ਕਲਿ ਭਗਵਤ ਬੰਦਚਿ ਰਾਮੰ। ਕ੍ਰੂਰ ਦਿਸਟਿ ਰਤਾ ਨਿਸਿ ਬਾਦੰ ॥ ੧ ॥ ਰਹਾਉ ॥ ਨਿਤ ਪ੍ਰਤਿ ਇਸਨਾਨੁ ਸਰੀਰੰ। ਦੁਇ ਧੋਤੀ ਕਰਮ ਮੁਖਿ ਖੀਰੰ ॥ ਰਿਦੈ ਛੁਰੀ ਸੰਧਿਆਨੀ। ਪਰ ਦਰਬੁ ਹਿਰਨ ਕੀ ਬਾਨੀ॥੨॥ ਸਿਲ ਪੂਜਸਿ ਚਕ੍ਰ ਗਣੇਸੰ। ਨਿਸਿ ਜਾਗਸਿ ਭਗਤਿ ਪ੍ਰਵੇਸੰ ॥ ਪਗ ਨਾਚਸਿ ਚਿਤੁ ਅਕਰਮੰ ॥ ਏ ਲੰਪਟ ਨਾਚ ਅਧਰਮੰ ॥੩ ॥ਮ੍ਰਿਗ ਆਸਣੁ ਤੁਲਸੀ ਮਾਲਾ ॥ ਕਰ ਊਜਲ ਤਿਲਕੁ ਕਪਾਲਾ॥ ਰਿਦੈ ਕੂੜੁ ਕੰਠਿ ਰੁਦ੍ਰਾਖੰ ॥ ਰੇ ਲੰਪਟ ਕ੍ਰਿਸਨੁ ਅਭਾਖੰ ॥ ੪ ॥ ਜਿਨਿ ਆਤਮ ਤਤੁ ਨ ਚੀਨਿਆ ॥ਸਭ ਫੋਕਟ ਧਰਮ

ਅਧੀਨਿਆ ॥ ਕਹੁ ਬੇਣੀਗੁਰਮੁਖਿਧਿਆਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥੫॥ ੧॥

ਸਾਰਿਆਂ ਰਾਗੋਂ ਕਾ ਭੋਗ ਪ੍ਰਭਾਤੀ ਹੈ ਤਿਸਕਾ ਭੋਗ ਬੇਣੀ ਉਚਾਰਣ ਕਰਤੇ ਹੈਂ ਇਸ ਮੈਂ ਇਕ ਹੇਤੂ ਏਹ ਹੈ ਕਿ ਉਪਕ੍ਰਮ ਉਪ ਸੰਘਾਰ ਹੈ ਸ੍ਰੀ ਰਾਗ ਮੈਂ ਪ੍ਰਿਥਮੇ ਬੇਣੀ ਕਾ ਇਕ ਸਬਦ ਆਇਆ ਹੁਣ ਰਾਗਾਂ ਕੇ ਅੰਤ ਨੂੰ ਵੀ ਬੇਣੀ ਜੀ ਕਹੈਂ ਗੁਰੂ ਜੀ ਕਾ ਆਸ਼ਾ ਮਲੂਮ ਹੂਆ ਭਗਤਾਂ ਸਾਥ ਪ੍ਰੇਮ ਹੈ ਵਾ ਬੇਣੀ ਜੀ ਦਾਨੀਆ ਥੇ ਅਕਲ ਕੀ ਬਾਤ ਬਹੁਤ ਹੋਤੀ ਹੈ ਜੁਗਤੀ ਸੇ ਪਾਖੰਡ ਕੀ ਨਿਖੇਧੀ ਕਰਤੇ ਹੈਂ ਪਖੰਡੀ ਲੋਕ ਤਨ ਉਤੇ ਚੰਦਨ ਮਲ ਲੈਨਾਂ ਮਥੇ ਤੁਲਸੀ ਦਲ ਰਖ ਲੈਨੇ ਅਪਨੇ ਤੇ ਵਾ ਠਾਕਰਾਂ ਕੇ ਮੱਥੇ ਤੁਲਸੀ ਰਖੇ ਹੈਂ ਰਿਦ ਅੰਤਰਿ ਰਿਦੇ ਵਿਚ ਕਤਲ ਕਰਨੇ ਵਾਲੀ ਕੈਂਚੀ ਹੈ ਈਰਖਾ ਵਾ ਰਿਦੇ ਰੂਪੀ ਕਰ ਹਥ ਮੈਂ ਕੈਂਚੀ ਈਰਖਾ ਹੈ ਦ੍ਰਿਸ਼ਟੀ ਤੇ ਠਗਾਂ ਵਾਲੀ ਹੈ ਕਿਸੇ ਕੋ ਠਗੀਏ ਬਗਲੇ ਵਾਲੀ ਲਿਵ ਸੇ ਸਮਾਧੀ ਮੈਂ ਲਗਾ ਹੈ ਦੇਖੀਦਾ ਹੈ ਬੈਸਨੂੰ ਮਾਨੋਂ ਪ੍ਰਾਨ ਹੀ ਮੁਖੋਂ ਭਗ ਗਏ ਹੈਂ ਕਿੰਬਾ ਮੁਖ ਭੇਸ ਨੂੰ ਦੇਖਕੇ ਪ੍ਰਾਨ ਮੁਖੋਂ ਭਜ ਜਾਂਦੇ ਹੈਂ ਅਸੀ ਕਿਆ ਬੈਸਨੂੰ ਹਾਂ ਇਸਕੇ ਅਗੇ ॥ ੧ ॥ ਕਲ ਸੁੰਦ੍ਰ ਭਗਵੰਤ ਕੀ ਮੂਰਤੀ ਅਗੇ ਰਖਕੇ ਬੰਦਨਾ ਕਰਦਾ ਹੈ ਚਿਰ ਤੱਕ ਦੋ ਘੜੀ ਭਰ ਲੰਬੇ ਪਏ ਰਹਨਾ ਲੋਕ ਜਾਨਨਗੇ ਬਡਾ ਭਗਤ ਹੈ ਦ੍ਰਿਸ਼ਟੀ ਤੇ ਕ੍ਰੂਰ ਭਯਾਨਕ ਹੈ ਤਿਸੀ ਮੈਂ ਰੱਤਾ ਹੈ ਨਿਸਿਬਾਦੰ ਦਿਨੇ ਰਾਤੀ ਵਾ ਖੋਟੀ ਦ੍ਰਿਸ਼ਟੀ ਮੈਂ ਰਤਾ ਹੈ ਦਿਨ ਰਾਤੀ ਬਾਦ ਝਗੜੇ ਕਰਦਾ

ਹੈ ਵਾ ਬਾਦ ਬਿਅਰਥ ਹੈ॥ਰਹਾ॥ਨਿਤਪ੍ਰਤੀ ਇਸਨਾਨ ਕਰਦਾ ਹੈ ਸਰੀਰ ਮੈਂ ਦੋ ਧੋਤੀਆਂ ਰਖਨੀਆਂ ਸਨਾਨ ਲਈ ਮੁਖ ਊਪਰ ਸੇ ਕਰਮ ਖੀਰ ਉਜਲ ਕਰਦਾ ਹੈ ਵਾ ਕਰਮ ਕਰਦਾ ਹੈ ਖੀਰ ਦੁਧ ਪੀਂਦਾ ਹੈ ਅੰਨਕੇ ਖਾਨੇ ਮੈਂ ਦੋਸ਼ ਹੈ ਰਿਦੈਮੈਂ ਹਿੰਸਾ ਛੁਰੀ ਸਿਨੀ ਹੈ ਤਿਖੀ ਕਰੀ ਹੈ ਪ੍ਰਾਏ ਧਨਕੇ ਹਰ ਲੈਨ ਕੀ ਬਾਨੀ ਬੋਲਦਾ ਹੈ ॥ ੨ ॥

ਸਾਲਗ੍ਰਾਮ ਕੀ ਸਿਲਾ ਪੂਜਨੀ ਤੇ ਗਨੇਸ਼ ਚਕ੍ਰ ਟੇਢਾ ਲਾਵਨਾ ਸਿਲਾ ਕੋ ਵਾ ਆਪਕੋ ਨਿਸਰਾਤੀ ਜਾਗਤਾ ਰਹੰਦਾ ਹੈ ਲੋਕ ਜਾਨਨ ਭਗਤੀ ਮੈਂ ਪ੍ਰਵੇਸ਼ ਹੈ ਇਸਕਾ ਪੈਰਾਂ ਕਰਕੇ ਨੱਚਦਾ ਹੈ ਤੇ ਚਿਤ ਹੈ ਖੋਟਿਆਂ ਕਰਮਾਂ ਮੈਂ ਅਤੇ ਇਸਤ੍ਰੀ ਲੰਪਟ ਇਹ ਰਚਨਾਂ ਤੇਰਾ ਅਧਰਮ ਹੈ ॥ ੩ ॥

ਮ੍ਰਿਗਾਨ ਤੇ ਆਸਨ ਲਾਇਆ ਹੈ ਗਲ ਮੈਂ ਤੁਲਸੀ ਕੀ ਮਾਲ ਪਾਈ ਹੈ ਚਿਟੇ ਗੋਪੀ ਚੰਦਨ ਕਾ ਟਿਕਾ ਕੀਤਾ ਹੈ ਕਪਾਲ ਮਥੇ ਮੈਂ ਰਿਦੇ ਮੈਂ ਕੂੜ ਹੈ ਕਛ ਮੈਂ ਰੁਦ੍ਰਾਖ ਹੈ ਪੈਰੀਂ। ਅਰੇ ਇਸਤ੍ਰੀ! ਲੰਪਟ ਕ੍ਰਿਸ਼ਨ ਵਲੋਂ ਤੂੰ ਅਭਾਖ ਹੈਂ ਨਹੀਂ ਕਹਿੰਦਾ ॥ ੪ ॥

ਜਿਨ੍ਹਾਂ ਨੇ ਆਤਮਤਤ ਰੂਪ ਕੋ ਨਹੀਂ ਚੀਨਿਆਂ ਫੋਕਟ ਖਾਲੀ ਧਰਮ ਮੈਂ ਹੈ ਅੰਧਿਆਂ ਕੋ ਬੇਣੀ ਜੀ ਕਹੈਂ ਜੋ ਗੁਰਾਂ ਦ੍ਵਾਰੇ ਧਿਜਾਵੇ ਗਿਆਨ ਰੂਪ ਵਾਟ ਕੋ ਪਾ ਲੈਤਾ ਹੈ ਬਿਨਾਂ ਸਤਿਗੁਰਾਂ ਤੇ ਵਾਟ ਭਗਤੀ ਨਹੀਂ ਪਾਈ ਜਾਂਦੀ ॥



ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਸਲੋਕ ਸਹਸ ਕ੍ਰਿਤੀ ਮਹਲਾ ੧

ਪੜਿ ਪੁਸ੍ਤਕ ਸੰਧਿਆ ਬਾਦੰ। ਸਿਲ ਪੂਜਸਿ ਬਗੁਲ ਸਮਾਧੰ ॥ ਮੁਖਿ ਝੂਠੁ ਬਿਭੂਖਨ ਸਾਰੰ। ਤ੍ਰੈਪਾਲ ਤਿਹਾਲ ਬਿਚਾਰੰ ॥ ਗਲਿ ਮਾਲਾ ਤਿਲਕ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ। ਜੋ ਜਾਨਸਿ ਬ੍ਰਹਮੰ ਕਰਮੰ॥ ਸਭ ਫੋਕਟ ਨਿਸਚੈ ਕਰਮੰ ॥ ਕਹੁ ਨਾਨਕ ਨਿਸਚੌ ਧਾਵੈ ।ਬਿਨੁ ਸਤਿਗੁਰ ਬਾਟ ਨ ਪਾਵੈ ॥ ੧ ॥ ਨਿਹਫਲੰ-ਤਸ੍ਯ ਜਨਮਸ੍ਯ ਜਾਵਦ ਬ੍ਰਹਮ ਨ ਬਿੰਦਤੇ॥ ਸਾਗਰੰ ਸੰਸਾਰਸ੍ਯ ਗੁਰਪਰਸਾਦੀ ਤਰਹਿ ਕੇ॥ ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥ ਕਾਰਣੁ ਕਰਤੇ ਵਸਿ ਹੈ ਜਿਨਿ-ਕਲ ਰਖੀ ਧਾਰਿ ॥ ੨ ॥ ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ॥ ਖ੍ਯਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ।

ਸਰਬ ਮ੍ਰਬਦੰਤ੍ਰ ਏਕ ਸਬਦੰ ਜੇਕੋ ਜਾਨਸਿ ਭੇਉ ।ਨਾਨਕ ਤਾਕੋ ਦਾਸੁ ਹੈ ਹੋਈ ਨਿਰੰਜਨ ਦੇਉ ॥ ੩ ॥ ਏਕ ਕ੍ਰਿਸੰਤ ਸਰਬ ਦੇਵਾ ਦੇਵ ਦੇਵਾਤ ਆਤਮਹ । ਆਤਮੰ ਸ੍ਰੀ ਬਾਸਦੇਵਸਜ ਜੇ ਕੋਈ ਜਾਨਸਿ ਭੇਵ ॥ ਨਾਨਕ ਤਾਕੋ ਦਾਸੁ ਹੈ ਸੋਈ ਨਿਰੰਜਨ ਦੇਵ ॥ ੪ ॥

ਪ੍ਰਿਥ੍ਵੀ ਕੇ ਭਾਰ ਉਤਾਰਨ ਕੋ ਸ੍ਰੀ ਗੁਰੂ ਨਾਨਕ ਸਾਹਬ ਜੀ ਔਤਾਰ ਲੈਕੇ ਸਭ ਪ੍ਰਿਥੀ ਮੇਂ ਰਟਨ ਕਰ ਜੀਵੋਂ ਕੋ ਉਪਦੇਸ਼ ਦੇਕੇ ਕਲਜਾਨ ਕੀਆ ਕਈਆਂ ਕਾ ਦਰਸ਼ਨ ਸੇ ਉਧਾਰ ਕੀਆ "ਗੁਰ ਨਾਨਕ ਜਿਨ ਸੁਣਿਆ ਪੇਖਿਆ ਸੇਫਿਰ ਗਰਭਾਸ ਨ ਪਰਿਆਰੇ" ਸੱਤ ਦੀਪ ਮੇਂ ਰਟਨ ਕਰਕੇ ਦਲੀਲ ਹੋਈ ਸ੍ਰੀਕਾਂਸ਼ੀ ਜੀ ਮੇਂ ਪੰਡਿਤ ਲੋਕ ਬਹੁਤ ਪੜ੍ਹੇ ਹੈਂ ਕੋਈ ਸਤ ਪੁਰਸ਼ ਵੀ ਆਵੇ ਤਾਂ ਉਨਕੀ ਨਿਰਾਦ੍ਰੀ ਕਰਤੇ ਹੈਂ ਇਨ ਕੋ ਸਮਝਾਨਾਂ ਚਾਹੀਏ ਗੁਰੂ ਜੀ ਕਾਂਸ਼ੀ ਮੈਂ ਚਲੇ ਗਏ ਬਾਹਰ ਜਾਕੇ ਡੇਰਾ ਲਾਇਆ ਪੰਡਿਤ ਲੋਕਸੁਣਕੇ ਆਏ ਨਾਨਕ ਨਿਰੰਕਾਰੀ ਜੋ ਮਹਤ ਪ੍ਰਤਾਪ ਵਾਲਾ ਈਹਾਂ ਆਇਆ ਹੈ ਅਵਤਾਰ ਕਹਾਵਤਾ ਹੈ ਚਲਕੇ ਸ਼ਾਸਤ੍ਰਾਰਥ ਕਰੀਏ ਉਸਕੇ ਸਾਥ, ਬਡੇ ਬਡੇ ਪੋਥੇ ਲੈਕੇ ਆਏ ਗੁਰੂਜੀਕੋ ਕਹਿਨੇ ਲਗੇ ਸ਼ਾਸਤ੍ਰ ਰਥ ਕਰੀਏ ਕਿ 'ਸ਼ਾਸਤ੍ਰ ਅਧੀਤ' ਗੁਰੂ ਜੀ ਕੇ ਪਾਸ ਇਕ ਕੂਕਰ ਮਰਾ ਹੂਆ ਥਾ ਉਸਕੋ ਅੰਗੂਠਾ ਲਗਾ ਕਰ ਕਹਨੇ ਲਗੇ ਤੇਰੇ ਭਾਈ ਆਏ ਹੈਂ ਉਠਕੇ ਚਰਚਾ

ਕਰ ਇਨ ਸੇ, ਕੂਕਰ ਗੁਰੂ ਜੀ ਕੀ ਸ਼ਕਤੀ ਸੇ ਸ੍ਰੁਤੀ ਸਿਮ੍ਰਤੀਆਂ ਲਗਾ ਬੋਲਨੇ, ਉਨ ਪੰਡਿਤੋਂ ਕੋ ਹਰਾ ਦੀਆ ਸ਼ਕਤੀ ਦੇਖ ਕੇ ਗੁਰੂ ਜੀ ਕੇ ਆਗੇ ਨਿੰਮ੍ਰ ਹੂਏ ਹਥ ਜੋੜੇ ਅਸੀ ਭੁਲ ਗਏ ਹਾਂ ਜੀ ਸਾਨੂੰ ਬਖਸ਼ੀਏ ਜੀ ਉਪਦੇਸ਼ ਦੇ ਕੇ ਸਿਖ ਬਨਾਓ ਜੀ ਗੋਪਾਲ ਨੇ ਕਹਾ ਕੂਕਰ ਕੋ ਸਾਡਾ ਭਾਈ ਕਿਉਂ ਕਹਾ ਜੀ? ਗੁਰੂ ਜੀ ਨੇ ਕਹਾ ਜਿਸ ਤਰਾਂ ਤੁਸੀ ਆਇ ਕਰਕੇ ਗ੍ਰੰਥ ਪਕੜ ਕੇ ਚਰਚਾ ਕਰਤੇ ਹੋ ਇਸੀ ਤਰਾਂ ਇਹ ਭੀ ਕਰਤਾ ਥਾ ਕਿਸੀ ਸੰਤ ਨੇ ਸ੍ਰਾਪ ਦੀਆ ਕੂਕਰ ਜੈਸੇ ਕਿਉਂ ਲਵ ਲਵ ਕਰਤਾ ਹੈਂ ? ਤਾਂ ਕੂਕਰ ਹੂਆ ਹੈ ਹੁਨ ਛੁਟੇਗਾ ਹੈ ਚਤ੍ਰ ਸਲੋਕੀ ਗੀਤਾ ਕਾ ਉਪਦੇਸ਼ ਗੁਰੂ ਜੀ ਨੇ ਉਨਾਂ ਪੰਡਿਤਾਂ ਕੋ ਅਰ ਗੋਪਾਲ ਕੋ ਦੀਆ ਫੇਰ ਉਨਕੇ ਪੋਤੇ ਭਏ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਸੁਨਿਆ ਸ੍ਰੀ ਗੁਰੂ ਪਹਲੀ ਪਾਤਿਸ਼ਾਹੀ ਨੇ ਸਾਡੇ ਵਡਿਆਂ ਕੋ ਉਪਦੇਸ਼ ਦੀਆ ਸੀ ਅਸੀ ਚਲਕੇ ਪੰਚਮ ਗੁਰੂ ਜੀ ਸੇ ਉਪ-ਦੇਸ਼ ਲਈਏ,ਇਹ ਚਾਰ ਸਲੋਕ ਲੈਕੇ ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਗੁਰੂ ਜੀ ਕੇ ਅਗੇ ਰਖੇ,ਗੁਰੂ ਜੀ ਬਾਗ ਮੈਂ ਮੰਜੀ ਸਾਹਿਬ ਬੈਠੇ ਥੇ ਚਾਰ ਸਲੋਕ ਲੈਕੇ ਸ੍ਰੀ ਗੁਰੂ ਗ੍ਰੰਥ ਸਹਿਬ ਮੈਂ ਰਖੇ ਹੈਂ ਮੰਗਲ ਇਸ ਲੀਏ ਰਖਣਾ ਹੈ ਨਵੀਨ ਬਾਣੀ ਗੁਰੂ ਜੀ ਕੀ ਚਲੀ ਏਕ ਜੋ ਨਿਰਗੁਨ ਰੂਪ ਪ੍ਰਮਾਤਮਾ ਹੈ ਸੋਈ ਓਅੰਕਾਰ ਹੋਤਾ ਭਇਆ ਅਕਾਰ ਉਕਾਰ ਮਕਾਰ ਅਰਧ ਬਿੰਦ ਚਾਰੋਂ ਕਾ ਓਅੰਕਾਰ ਬਨੇ ਹੈ ਸੋ ਸਤ ਹੈਂ ਤ੍ਰਿਕਾਲਾ-ਬਾਧਜ ਸਤਜਤ੍ਰੈ ਤਿੰਨਾਂ ਕਾਲੋਂ ਮੈਂ ਜਿਸਕਾ ਨਾਸ ਨਾ ਹੋਵੇ ਸੋ ਸਤ ਹੈ ਨਾਮ ਪ੍ਰਸਿੱਧ ਸਤ ਹੈ ਕਰਤਾ ਉਤਪਤੀ ਪਾਲਨ

ਕਰੇ ਕਰਤਾ ਸੋ ਹੈ ਪੁਰਖ ਪੂਰਨ ਹੈ ਨਿਰਭੌਫ ਹੈ ਵੈਰ ਸੇ ਰਹਿਤ ਹੈ ਸ੍ਵੈਭੰ ਸੁਤੇ ਪ੍ਰਕਾਸ਼ ਹੈ ਗੁਰ ਕ੍ਰਿਪਾ ਸੇ ਜਾਨੀਤਾ ਹੈ ਸੋ ਪ੍ਰਮੇਸ਼ਰ,ਇਸ ਮੰਗਲ ਕਾ ਅਰਥ ਸਾਰਾ ਜਪਜੀ ਸਾਹਿਬ ਮੈਂ ਕਰਾ ਜਾਤਾ ਹੈ ॥

ਹੇ ਬ੍ਰਾਹਮਣੋਂ! ਤੁਸੀ ਪੜ੍ਹਦੇ ਹੋ ਪੁਸਤਕਾਂ ਕੋ ਸੰਧਿਆ ਵੀ ਕਰਦੇ ਹੋ ਤੇ ਬਾਦੰ ਝਗੜੇ ਕਰਦੇ ਹੋ ਵਾ ਬਿਅਰਥ ਹੈ ਸਾਲ-ਗ੍ਰਾਮ ਕੀ ਸਿਲਾ ਪੂਜਤੇ ਹੋ ਬਗਲੇ ਜੈਸੀ ਸਮਾਧੀ ਲਾਵਤੇ ਹੋ, ਕਿੰਬਾ ਠਾਕਰਮੋਲ ਲੀਏ ਦਸ ਰੁਪਯੇਕੀ ਚੀਜ ਜਾਨ ਕਰ ਬਗਲ ਮੈਂ ਰੱਖ ਕੇ ਫੇਰ ਸਮਾਧੀ ਲਾਵਤੇ ਹੋ ਵਾ ਕਨਾਰੇ ਹੋਕੇ ਸਮਾਧੀ ਲਾਵਤੇ ਹੋ ਮੁਖੋਂ ਝੂਠ ਬੋਲਤੇ ਹੋ। ਕੈਸੇ?ਸਾਰ ਭੂਖਨ ਬਨਾ ਦੇਨਾ। ਪ੍ਰਮਾਨ-ਕਿਸੀ ਰਾਜਾ ਨੇ ਪੂਛਾ ਵਜੀਰ ਸੇ ਹਾਥ ਮੈਂ ਰੋਮ ਕਿਉਂ ਨਹੀਂ?ਹਜੂਰ ਪੁੰਨ ਕਰਤੇ ਹੈਂ ਤਾਂ ਤੁਮਾਰੇ ਵੀ ਨਹੀਂ? ਹਮ ਲੇਤੇ ਹੈਂ। ਹੋਰ ਲੋਕਾਂ ਕੇ ਵੀ ਨਹੀਂ ਦੇਖੀਦੇ। ਵਹੁ ਹਾਥ ਮਲਤੇ ਹੈਂ ਹਮ ਕੋ ਨਾ ਮਿਲਾ ਸਾਰ ਭੂਖਨ ਝੂਠ ਕੋ ਸਿਧ ਕਰਤੇ ਹੋ ਐਸੇ ਹੋ ਪੰਡਤੋ ਤੁਸੀ ਝੂਠ ਕੋ ਕਰਤੇ ਹੋ (ਤ੍ਰੈ ਪਾਲ) ਗਾਇਤ੍ਰੀ ਤਿੰਨਾਂ ਪਦਾਂ ਵਾਲੀ ਤਿੰਨ ਵਖਤ ਮੈਂ ਵਿਚਾਰਤੇ ਹੋ ਪ੍ਰਾਤਾ ਕਾਲ ਮਧਯਾਨ ਸਾਯੰਕਾਲ ਮੈਂ ਵਿਚਾਰਤੇ ਹੋ ਹੇ ਗੋਪਾਲ ਵੱਤ ਕਿੰਬਾ ਤ੍ਰੈਪਾਲ ਪ੍ਰਮੇਸ਼ਰ ਤਿੰਨਾਂ ਲੋਕਾਂ ਕੋ ਪਾਲਨੇ ਵਾਲਾ ਤੁਸਾਡੇ ਹਾਲ ਕੋ ਬਿਚਾਰਦਾ ਹੈ ਸਦਾ ਹੀ ਗਲ ਮੈਂ ਮਾਲਾ ਪਹਰਨੀ ਲਿਲਾਟ ਮਥੇ ਮੈਂ ਤਿਲਕ ਲਗਾਵਨਾ ਦੋ ਧੋਤੀਆਂ ਰਖਨੀਆਂ ਇਕ ਨ੍ਹਾਇ ਕੇ ਸੁਕਨੇ ਪਾ ਦੇਨੀ ਇਕ ਤੇੜ ਬੰਨ੍ਹ ਲੈਣੀ ਬਸਤ੍ਰ ਰਖਣੇ ਪੱਟਕੇ ਪਵਿਤ੍ਰ ਜਾਨਕੇ ਕਿੰਬਾ ਬਸਤ੍ਰ ਕਪਾਟੰ ਮਥੇ ਤੇ ਪਰਨਾਂ ਚੌਹਰਾ ਕਰਕੇ ਰਖ

ਲੈਣਾ ਪੂਜਾ ਵੇਲੇ ਜੋ ਪੁਰਸ਼ ਬ੍ਰਹਮ ਕੀ ਪ੍ਰਾਪਤੀ ਕੇ ਕਰਮ ਕੋ ਜਾਨਦਾ ਹੈ ਤਿਸਕੇ ਨਿਸਚੇ ਸਭ ਕਰਮ ਫੋਕਟ ਹੈਂ ਖਾਲੀ,ਹੈਂ ਨਿਸਫਲ ਹੈਂ ਕਹਿੰਦੇ ਹੈਂ ਗੁਰੂ ਜੀ ਜੋ ਨਿਸਚੇ ਕਰਕੇ ਧਿਆਵੇ ਪਰਮੇਸ਼ਰ ਕੋ ਸਤਿਗੁਰਾਂ ਕਾ ਉਪਦੇਸ਼ ਲੈਕੇ ਹੇ ਗੁਪਾਲ ਸੋ ਬਾਟ ਰਸਤੇ ਕੋ ਪਾ ਲੇਤਾ ਹੈ, ਤੇ ਜੋ ਖਿਨਾਂ ਸਤ-ਗੁਰਾਂ ਤੇ ਹੈ ਸੋ ਬਾਟ ਰਸਤਾ ਗਜ਼ਾਨ ਭਗਤੀ ਕਾ ਨਹੀਂ ਪਾਵਤਾ ॥ ੧ ॥

ਅਨਵੈ ਪੰਗਤੀਆਂ ਕਾ 'ਜਾਵਤ ਬ੍ਰਹਮ ਨ ਬਿੰਦਤੇ' "ਤਾਵਤ ਤਸਜ ਪੁਰਖਸਜ ਜਨਮ ਨਿਹਫਲੰ" ਭਾਵ ਜਿਤਨਾ ਚਿਰ ਬ੍ਰਹਮ ਕੋ ਨਾ ਜਾਨੇ ਤਿਤਨਾ ਚਿਰ ਤਿਸ ਪੁਰਸ਼ ਕਾ ਜਨਮ ਨਿਸਫਲ ਹੈ, "ਸਾਗਰੰ" ਸੰਸਾਰਸਾਗਰ ਕੋ ਗੁਰਾਂ ਕੀ ਕ੍ਰਿਪਾ ਤੇ ਤਰਤੇ ਹੈਂ ਕੋਈ ਇਕ ਕਾਰਨ ਜੋ ਪ੍ਰਪੰਚ ਤਿਸ ਕੇ ਕਰਨੇ ਕੋ ਸਮਰਥ ਹੈ ਕਹਿੰਦੇ ਹੈਂ ਗੁਰੂ ਜੀ ਬੀਚਾਰ ਸੇ, ਕਾਰਨ ਕਾਰਜ ਸਭ ਕਰਤੇ ਕੇ ਵੱਸ ਹੈ ਜਿਸਨੇ ਕਲਾ ਸ਼ਕਤੀ ਧਾਰ ਰਖੀ ਹੈ ਜਗਤ ਮੈਂ ਸਾਰੇ ਤਿਸਕੋ ਜਾਨ ਹੇ ਗੁਪਾਲ ॥ ੨ ॥

ਬ੍ਰਾਹਮਨਾਂ ਨੇ ਧਰਮ ਪੁਛਿਆ ਵਰਨੋਂ ਕਾ ਧਰਮ ਕਹੋ ਜੀ? ਚਾਰੋਂ ਕਾ ਗੁਰੂ ਜੀ ਧਰਮ ਨਿਰੂਪਨ ਕਰਤੇ ਹੈਂ, ਜੋਗ ਸਬਦੰ ਜੋਗੀ ਨਾਮ ਸਾਧੂਆਂ ਕਾ ਹੈ ਸਾਧੂਆਂ ਕਾ ਧਰਮ ਹੈ ਗਿਆਨ ਹੋਨਾ ਸਰੂਪਕਾ, ਦੂਜਾ-ਸਬਦ ਉਪਦੇਸ਼ ਕਾਨਾਮਹੈ ਸਾਧੂਆਂ ਕਾ ਉਪਦੇਸ਼ ਵੀ ਗਜ਼ਾਨ ਕਾ ਹੈ, ਬ੍ਰਹਮਨ ਕਾ ਧਰਮ ਬੇਦ ਪੜ੍ਹਨਾ ਪੜ੍ਹਾਨਾ, ਜੱਗ ਕਰਨਾ ਕਰਾਵਨਾ, ਦਾਨਦੇਨਾ, ਲੈਨਾ ਇਹੀ ਉਪਦੇਸ਼ ਹੈ, ਬ੍ਰਾਂਹਮਨ ਕਾ ਖਤ੍ਰੀ ਕਾਸਬਦ ਧਰਮ ਤੇ ਉਪਦੇਸ਼ ਕਿਆ ਸੂਰ ਸੂਰਮਾਂ ਹੋਕੇ ਜੁਧ ਕਰਨਾ ਦਾਨ ਦੇਨਾ, ਲੈਣਾ

ਨਾ,ਬਿੱਦਿਆ ਪੜ੍ਹਨੀ ਪੜ੍ਹਾਨੀ ਨਾਂ, ਜਗ ਕਰਨਾ ਤੇ ਕਰਾਨਾ ਨਾਂ, ਉਪਦੇਸ਼ ਵੀ ਇਹੀ ਹੈ ਧਰਮ ਵੀ ਇਹੀ ਹੈ।ਸੂਦਰ ਕਾ ਧਰਮ ਕਿਆ ਹੈ? ਪ੍ਰਾਕ੍ਰਿਤ ਤਿੰਨਾਂ ਵਰਨਾਂ ਕੀ ਸੇਵਾ ਕਰਨੀ ਮੂਲ ਤਿੰਨ ਹੀ ਹੈਂ ਵਰਨ ਖਤ੍ਰੀ ਬ੍ਰਹਮ ਤੇ ਸੂਦ੍ਰ ਤਿੰਨਾਂ ਵਿਚੋਂ ਜੋ ਬਨਜ ਕਰੇ, ਹਟੀ ਕਰੇ, ਖੇਤੀ ਕਰੇ ਸੋ ਵੈਸ਼ ਹੈ ਧਰਮ ਉਸਕਾ ਕਿਆ ਹੈ, ਕਿਰੈ ਵਿਕ੍ਰੈ ਕਰਨਾ ਇਹੀ ਉਪਦੇਸ਼ ਹੈ ਇਹੀ ਧਰਮ ਹੈ ਕ੍ਰਿਤਹ ਵਿਚੋਂ ਵੈਸ਼ ਨਿਕਸਾ ਇਹ ਸਧਾਰਨ ਧਰਮ ਹੈ ਸਰਬ ਕੋ ਅਰ ਉਪਦੇਸ਼ ਵੀ ਇਹੀ ਹੈ ਏਕ ਸਬਦ ਬ੍ਰਹਮ ਕੋ ਜਾਨਨਾ ਜੋ ਇਸ ਭੇਦ ਕੋ ਜਾਨੇ ਗੁਰੂਜੀ ਕਹੈਂ ਸੋ ਪੁਰਖ ਬ੍ਰਹਮ ਕਾ ਸਰੂਪ ਭਜਾ ਬ੍ਰਹਮ ਕੇ ਅਸੀਂ ਦਾਸ ਹਾਂ ਸੋਈ ਨਿਰੰਜਨ ਦੇਵ ਹੈ ॥ ੩ ॥

ਏਕ ਜੋ ਸ੍ਰੀ ਕ੍ਰਿਸ਼ਨ ਦੇਵ ਹੈ ਸਰਬ ਦੇਵਤਿਓਂ ਕਾ ਦੇਵ ਕਿੰਬਾ ਦੇਵਤਾ ਤੇ ਅਦੇਵ ਰਾਖਸ਼ੋਂ ਕਾ ਵੀ ਦੇਵ ਸੋਈ ਭਧਾ ਆਤਮਾ ਜੀਵ ਆਤਮਾ,ਜੀਵ ਆਤਮਾ ਜੋ ਜੀਵ ਹੈ ਸ੍ਰੀ ਵਾਸ ਦੇਵ ਕ੍ਰਿਸ਼ਨ ਰੂਪ ਹੈ ਜੇਹੜਾ ਇਸ ਭੇਦ ਕੋ ਜਾਨਤਾ ਹੈ ॥

## ਸਲੋਕ ਸਹਸ ਕ੍ਰਿਤੀ ਮਹਲਾ ੫

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਕਤੰਚ ਮਾਤਾ ਕਤੰਚ ਪਿਤਾ ਕਤੰਚ ਬਨਿਤਾ**

ਬਿਨੋਦ ਸੁਤਹ । ਕਤੰਚ ਭ੍ਰਾਤ ਮੀਤ ਹਿਤ ਬੰਧਵ ਕਤੰਚ ਮੋਹ ਕੁਟੰਬ੍ਯਤੇ ॥ ਕਤੰਚ ਚਪਲ ਮੋਹਨੀ ਰੂਪੰ ਪੇਖੰਤੇ ਤਿਆਗੰ ਕਰੋਤਿ । ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਬਧ੍ਯੰ ਅਚੁਤ ਤਨਹ ॥ ੧ ॥ ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ । ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ । ਧ੍ਰਿਗ ਸ੍ਨੇਹੰ ਗ੍ਰਿਹਾਰਥਕਹ ॥ ਸਾਧ ਸੰਗ ਸ੍ਨੇਹ ਸਤ੍ਯੰ । ਸੁਖ੍ਯੰ ਬਸੰਤਿ ਨਾਨਕਹ ॥ ੨ ॥ ਮਿਥ੍ਯੰਤ ਦੇਹੰ ਖੀਣੰਤ ਬਲਨੰ ॥ ਬਰਧੰਤਿ ਜਰੂਆ ਹਿਤ੍ਯੰਤ ਮਾਇਆ । ਅਤ੍ਯੰਤ ਆਸਾ ਆਥਿ-ਤ੍ਯ ਭਵਨੰ । ਗਨੰਤ ਸ੍ਵਾਸਾ ਭੈਯਾਨ ਧਰਮੰ । ਪਤੰਤਿ ਮੋਹ ਕੂਪ ਦੁਰਲਭ੍ਯ ਦੇਹੰ ਤਤ ਆਸ੍ਰਯੰ ਨਾਨਕ । ਗੋਬਿੰਦ ਗੋਬਿੰਦ ਗੋਬਿੰਦ ਗੋਪਾਲ ਕ੍ਰਿਪਾ ॥ ੩

ਗੁਰੂ ਜੀ ਕਹੈਂ ਸੋ ਬ੍ਰਹਮ ਕਾ ਸਰੂਪ ਹੈ ਬ੍ਰਹਮ ਕੇ ਦਾਸ ਅਸੀ ਹਾਂ ਸੋਈ ਨਿਰੰਜਨ ਸੁਧਦੇਵ ਸਰੂਪ ਹੈ ਇਹ ਉਪਦੇਸ਼ ਦਿਤਾ ਹੈ ਗੁਪਾਲ ਦਤ ਬ੍ਰਹਮਨ ਕੋ ਜੈਸੇ ਲਿਖਾ ਹੈ ਸ੍ਰੀ ਬ੍ਰਹਮਾ ਜੀ ਕੋ ਭਗਵਾਨ ਨੇ ਚਾਰ ਸਲੋਕੀ ਭਾਗਵਤ ਸੁਨਾਈ

ਬ੍ਰਹਮਾਂ ਨੇ ਨਾਰਦ ਕੋ ਸੁਨਾਈ,ਨਾਰਦ ਨੇ ਵਿਆਸ ਭਗਵਾਨ ਕੋ ਕਹੀ ਚਤਰ ਸਲੋਕੀ ਨਿਗਮਸਤ ਸਭ ਵੇਦੋਂ ਕਾ ਸਾਰ ਹੈ ਗੁਰੂ ਜੀ ਨੇ ਕ੍ਰਿਪਾ ਸੇ ਬ੍ਰਹਮਨਾਂ ਕੋ ਕਹੀ, ਹਰਿ ਲਾਲ ਤੇ ਕ੍ਰਿਸ਼ਨ ਲਾਲ ਨੇ ਕਹਾ ਜੀ ਆਪ ਸਾਨੂੰ ਕ੍ਰਿਪਾ ਕਰਕੇ ਉਪਦੇਸ਼ ਕਰੋ, ਸ੍ਰੀ ਗੁਰੂ ਪੰਚਮ ਪਾਤਿਸ਼ਾਹ ਜੀ ਨੇ ਮੰਗਲ ਕਰਕੇ ਗੁਰੂ ਕੇ ਸਲੋਕ ਕਹੇ ਹੈਂ, ਐਸੇ ਨਾ ਕੋਈ ਕਹੈ ਸਲੋਕ ਨਾਮ ਸਹਸਕ੍ਰਿਤੀ ਹੈ ਪਾਠ ਸੰਸਕ੍ਰਿਤ ਨਹੀਂ ਇਸ ਮੈਂ ਇਕ ਏਹ ਉਤ੍ਰ ਹੈ ਕਠਨ ਬਾਤ ਸੁਖੱਲੀ ਕਰਨੀ ਹੈ ਨਹੀਂ ਤਾਂ ਔਖੇ ਸੰਸਕ੍ਰਿਤ ਕਈ ਗ੍ਰੰਥ ਬਨੇ ਥੇ ਅਉਖਾ ਕਿਉਂ ਕਰਨਾ ਥਾ, ਦੂਜਾ ਏਹ ਹੈ ਕਿ ਕਈ ਪਰਕਾਰ ਕੇ ਵਯਾਕਰਣ ਹੈਂ ਖਬਰ ਹੈ ਕਿਸਕੇ ਅਨਸਾਰ ਰਚਿਆ ਹੈ ਗੁਰੂ ਜੀ ਨੇ ਅਰ ਗੁਰੂ ਜੀ ਕੀ ਬਾਣੀ ਬੇਦ ਰੂਪ ਹੈ, ਵੇਦ ਕੀ ਮਰਯਾਦਾ ਵਿਲਖਨ ਹੈ ਤਹਾਂ ਪਾਨਣੀ ਸੂਤਰ ਹੈ "ਵਿਤਜੋ ਬਹੂਲੰ ਸੂਪਤਿੰਙ ਉਪਗਰ ਹੈ ਲਿੰਗ ਪੁਰਸ਼ ਕਾਲ ਹਾਲ ਸ੍ਰਰ ਕਰਤਾਯੰਙ" ਇਨ ਕਾ ਵਿਪ੍ਰੀਤ ਭਾਵ ਹੈ ਵੇਦ ਮੈਂ ਗੁਰੂ ਜੀ ਨੇ ਸੰਸਕ੍ਰਿਤ ਪ੍ਰਤੱਗਜਾ ਹੀ ਨਹੀਂ ਕਰੀ,ਕਿੰਤੂ ਸੰਸਕ੍ਰਿਤ ਲਿਖਾ ਹੈ ਯਾਂ ਤੇ ਵਿਰੋਧ ਨਹੀਂ ਕਾਂਸ਼ੀ ਕੇ ਦੋ ਪੰਡਿਤਾਂ ਕੋ ਗੁਰੂ ਜੀ ਕਹੈਂ ਗੁਰੂ ਜੀ ਕੀ ਬਾਣੀ ਮੈਂ ਸਮ੍ਰਥਾ ਹੈ "ਅਣਮਿਲ' ਅਖਰ ਅਰਥ ਨ ਜਾਪੂ। ਪ੍ਰਗਟ ਪ੍ਰਭਾਵ ਸ੍ਰੀ ਗੁਰੂ ਪਰਤਾਪੂ। ਸਾਝਾਂ ਉਪਦੇਸ਼ ਹੈ ਸਭ ਕੋ। ਹੇ ( ਕਤੰਚ ) ਕਦ ਕੇ ਹੈਂ ਵਾ ਕਿਸ ਕੇ ਹੈਂ ਵਾ ਕਿਆ ਹੈ ਸੰਪ੍ਰਦਾ ਕੇ ਅਰਥ ਤੀਨ ਹੈਂ। ਲੋਕਕ ਕਿਤਨੇ ਹੀ ਮਾਤਾ ਪਿਤਾ ਭਏ ਇਸ ਜੀਵ ਕੇ, ਕਿਤਨੇ ਕਿਆ ਬਨਤਾ ਇਸਤ੍ਰੀ ਤੇ(ਸੁਤ)ਪੁਤ੍ਰ ਪੁਰਸ਼ ਕੋ, ਬਿਨੋਦ ਕੌਤਕ ਭ੍ਰਾਤ ਮਿਤਰ

ਹਿਤੂ ਸੰਬੰਧੀ ਕਿਆ ਹੈ ਕੁਟੰਬ ਕੋੜਮੇਂ ਕਾ ਮੋਹ ਤੇ ਤਿਸਕੋ ਕਿਆ ਹੈ ਚਪਲ ਮੋਹਨੀ ਮਾਇਆ, ਕਿਆ ਹੈ ਸੁੰਦ੍ਰ ਰੂਪਕੋ ਦੇਖਤਿਆਂ ਤਿਆਗ ਜਾਏਗੀ ਕਰੋਤੀ ਕਰ ਜਾਏਗੀ ਜੇ ਪੁਛੈ ਸਾਥ ਕਿਆ ਰਹੇਗਾ ਤਾਂ ਗੁਰੂ ਜੀ ਕਹੈਂ ਰਹੇਗਾ ਭਗਵਾਨ ਜੀ ਕਾ ਸਿਮਰਨ ਸਾਥ ਨਾਨਕ ਜੋ ਪ੍ਰਮਾਤਮਾ ਹੈ ਅਨਕੋ ਵਿਧਤੇ ਜਸਮਨ ਸਾਸਾਨਾਨ ਕਾ ਸੋ ਲਭਦਾ ਹੈ'ਅਚੁਤ ਤਨਹ' ਸੰਤਾਂ ਵਿਚੋਂ ਅਚੁਤ ਪਰਮੇਸ਼ਰ ਕੇ ਤਨਹ ਪੁਤਰ ॥ ੧ ॥

ਪਰਮੇਸ਼ਰ ਕਾ ਪ੍ਰੇਮ ਤਿਆਗ ਕੇ ਜੋ ਮਾਤਾ ਪਿਤਾ ਮੇਂ ਸਨੇਹ ਪ੍ਰੇਮ ਕਰਤਾ ਹੈ ਤਿਸ ਪੁਰਸ਼ ਕੋ ਧ੍ਰਿਗ ਹੈ ਵਾ ਤਿਸਕੇ ਪ੍ਰੇਮ ਕੋ ਧ੍ਰਿਗ ਹੈ ਭਰਾਤਾ ਅਰ ਸਬੰਧੀਆਂ ਕੇ ਸਨੇਹ ਕੋ ਧ੍ਰਿਗ ਹੈ ਬਨਤਾ ਇਸਤ੍ਰੀ ਤੇ ਪੁਤਰ ਕੇ ਬਿਲਾਸ ਕੇ ਪ੍ਰੇਮ ਕੋ ਧ੍ਰਿਗਕਾਰ ਹੈ ਗ੍ਰਿਹ ਘਰ ਕੇ ਵਾਸਤੇ ਜੋ ਪ੍ਰੇਮ ਕਰਤਾ ਹੈ ਤਿਸਕੋ ਵੀ ਧ੍ਰਿਗ ਹੈ ਧ੍ਰਿਗ ਕਾ ਅਰਥ ਸੋ ਲਾਨਤ ਕੀ ਫਿੱਟੇ ਮੂੰਹੀ, ਸੋ ਫਿਟੇ ਮੂੰਹੀ ਕੀ ਇਕ ਧ੍ਰਿਗ ਹੈ। ਸੰਕਾ-ਕੋਈ ਜੀ ਸੱਚਾ ਵੀ ਸਨੇਹ ਹੈ? ਉਤਰ-ਸਾਧੂਆਂ ਕੇ ਸਾਥ ਜੋ ਸਨੇਹ ਕਰਨਾ ਹੈ ਸੋ ਸਤ ਹੈ, ਸੁਖਦੇਨੇ ਵਾਲਾ ਹੈ ਪਰਮੇਸ਼ਰ ਕੀ ਪ੍ਰਾਪਤੀ ਵਾਲਾ ਹੈ ਗੁਰੂ ਜੀ ਕਹੈਂ ਸੋਈ ਸੁਖ ਮੇਂ ਬਸਤਾ ਹੈ ਪ੍ਰੇਮੀ "ਜਿਨ ਪ੍ਰੇਮ ਕੀਯੋ ਤਿਨ ਹੀ ਪ੍ਰਭ ਪਾਯੋ" ॥ ੨ ॥

ਦੇਹ ਤੇ ਮਿਥਜਾ ਝੂਠੀ ਜਾਨੇ, ਬਲ ਵੀ ਇਸ ਕਾ ਖੀਣ ਹੋਤਾ ਜਾਤਾ ਹੈ ਬਧਦੀ ਜਾਂਦੀ ਹੈ ਜਰਾ ਬ੍ਰਿਧ ਅਵਸਥਾ ਹਿਤ ਅਤਜੰਤ ਬਹੁਤ ਹੀ ਮਾਇਆ ਮੈਂ ਕਰਤਾ ਹੈ ਅਤਜੰਤ ਆਸਾ ਬਿਅੰਤ ਆਸਾ ਹੈ ਪਦਾਰਥੋਂ ਕੀ ਅਥਿਤ ਪ੍ਰਾਹੁਣੇ ਕੀ ਨਿਆਈ ਹੈਂ ਭਵਨ ਘਰ ਮੈਂ ਹੈ ਭਿਆਨਕ

ਕਠਨ ਜੋ ਧਰਮਰਾਜ਼ਾ ਹੈ ਸੋ ਇਸ ਕੇ ਸੁਵਾਸਾਂ ਕੋ ਗਿਨਤਾ ਹੈ ਮੋਹ ਰੂਪੀ ਖੂਹੇ ਵਿਚ ਪੜਾ ਹੈ ਵਾ ਮੋਹ ਕਰਕੇ ਜਗਤ ਖੂਹੇ ਮੈਂ ਪੜ ਰਹਾ ਹੈ। ਦੁਰਲਭ ਦੇਹ ਜੋ ਮਨੁਖ ਜਨਮ ਹੈ ਤਿਸ ਕਾ ਆਸਰਾ ਕਿਆ ਹੈ ਮੋਖ ਹੋਨ ਕਾ ? ਗੁਰੂ ਜੀ ਕਹੈਂ ਗੋਬਿੰਦ ਮਨ ਸੇ ਜਪੇ ਗੋਬਿੰਦ ਕੋ ਤਨ ਸੇ ਸੁਨੇ ਗੋਬਿੰਦ ਕੋ ਬਾਣੀ ਸੇ ਉਚਾਰੇ ਤਿਸ ਪਰ ਗੋਪਾਲ ਕੀ ਕ੍ਰਿਪਾ ਹੋਵੇ ਹੈ ਉਧਰ ਜਾਤਾ ਹੈ ਸੋ ॥ ੩ ॥

**ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ ॥ ਨਵੰਤ ਦੁਆਰੰ ਭੀਤਰ ਹਿਤੰ ਬਾਇਰੂਪੰ ਅਸਥੰਭਨਹ । ਗੋਬਿੰਦ ਨਾਮੰ ਨਹ ਸਿਮਰੰਤਿ ਅਗਿਆਨੀ ਜਾਨੰਤਿ ਅਸਥਿਰੰ ॥ ਦੁਰਲਭ ਦੇਹ ਉਧਰੰਤ ਸਾਧ ਸਰਣ ਨਾਨਕ ॥ ਹਰਿ ਹਰਿ ਹਰਿ ਹਰਿ ਹਰਿ ਹਰੇ ਜਪੰਤ ॥ ੪ ॥**

ਦੇਹ ਸੇ ਦ੍ਰਿਸ਼ਟੀ ਜੀਵ ਕੀ ਉਠਾਤੇ ਹੈਂ ਗੁਰੂ ਜੀ। ਹੇ ਪੁਰਸ਼ ਦੇਖ ਕਾਚ ਕੋਟੰ ਕੱਚ ਕਾ ਕੋਟ ਹੋਵੇ ਜੈਸੇ ਉਸ ਕੀ ਤੋ ਫਿਰਵੀ ਅਸਥਾਈ ਹੈ ਇਸ ਦੇਹ ਕੀ ਕੁਛ ਇਸਥਿਤੀ ਨਹੀਂ ਹੈ ਕਿਉਂਕਿ ਰਚੀ ਹੈ ਤੋਯੰ ਜਲ ਪਿਤਾ ਕੇ ਬੀਰਜ ਸੇ ਕਿੰਬਾ ਜਲ ਕਾ ਕੋਰਾ ਜੰਮਾ ਹੂਆ ਸੂਰਜ ਕੀ ਕਿਰਨ ਲਾਗਨੇ ਸੇ ਢਲ ਜਾਤਾ ਹੈ ਐਸੇ ਹੀ ਕਾਲ ਰੂਪੀ ਸੂਰਜ ਕੀ ਦੁਖ ਰੂਪ ਕਿਰਨ ਸੇ ਕ੍ਰਿਸ ਹੋਤਾ ਹੈ ਲੇਪਨ ਪੋਚਾ ਕਿਸ

ਚੀਜ਼ ਕਾ ਹੈ ਦੀਆ ਹੂਆ? ਰਕਤ ਮਾਤਾ ਕੀ ਰਕਤ ਚਮੜੀ ਕੀ ਕਲੀ ਫੇਰੀ ਹੈ ਨੌਂ ਦੁਆਰ ਗੋਲਕ ਭੀ ਤਖਤਿਆਂ ਤੇ ਰਹਤ ਹੈ ਸਭ ਗਲੀਆਂ ਖੁਲ੍ਹੀਆਂ ਹੀ ਰਹਤੀ ਹੈਂ ਬਾਇ ਰੂਪ ਪ੍ਰਾਨੋਂ ਕਾ ਥੰਭਾ ਹੈ ਜਿਸ ਵਾਯੂ ਕੀ ਥਿਰਤਾ ਹੀ ਨਹੀਂ ਸਦਾ ਗਤੀ ਵਾਲੀ ਐਸੇ ਖਿਨਭੰਗਰ ਰੂਪ ਕੋ ਪਾ ਕੇ ਗੋਬਿੰਦ ਕੇ ਨਾਮ ਕੋ ਨਹੀਂ ਸਿਮਰਤਾ ਅਗਿਆਨੀ ਅਵਿਦਕ ਪੁਰਸ਼ ਜਾਨਤਾ ਹੈ ਮੈਂ ਇਸਥਿਤ ਹਾਂ ਦੁਰਲਭ ਦੇਹ ਚੌਰਾਸੀ ਭੋਗ ਮਿਲੀ ਤਿਸ ਕਾ ਉਧਾਰ ਸਾਧੂਆਂ ਕੀ ਸ਼ਰਨ ਮੈਂ ਮਿਲਕੇ ਹੋਵੈ ਗੁਰੂ ਜੀ ਕਹੈਂ ਹਰਿ ਹਰਿ ਮਨ ਕਰਕੇ ਜਪੇ ਹਰਿ ਹਰਿ ਬਾਨੀ ਸੇ ਜਪੇ ਹਰਿ ਹਰਿ ਤਨ ਕਰ ਸੁਨੇ ਐਸੇ ਜਪਨੇ ਵਾਲੇ ਕਾ ਉਧਾਰ ਹੋਵੇ ਹੈ ਹੇ ਬ੍ਰਾਹਮਣੋਂ ॥ ੪ ॥

ਸੁਭੰਤ ਤੁਯੰ ਅਚੁਤ ਗੁਣਗ੍ਯੰ ਪੂਰਨੰ ਬਹੁਲੋ ਕ੍ਰਿਪਾਲਾ ॥ ਗੰਭੀਰੰ ਊਚੈ ਸਰਬਗਿ ਅਪਾਰਾ ॥ ਭ੍ਰਿਤਿਆ ਪ੍ਰਿਅੰ ਬਿਸ੍ਰਾਮ ਚਰਣੰ ॥ ਅਨਾਥ ਨਾਥੇ ਨਾਨਕ ਸਰਣੰ ॥ ੫ ॥ ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ੍ਯ ਆਵਧਹ ॥ ਅਹੋ ਜਸ੍ਯ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਯਤੇ ॥ ੬ ॥ ਬਹੁ ਜਤਨ ਕਰਤਾ ਬਲ-ਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ ॥ ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ

ਮਰਣੰ ਕਦਾਂਚਹ ॥ ਹੋਵੰਤਿ ਆਗਿਆ ਭਗ-
ਵਾਨ ਪੁਰਖਹ ॥ਨਾਨਕ ਕੀਟੀ ਹਾਸ ਅਕਰ-
ਖਤੇ ॥ ੭ ॥ ਸਬਦੰ ਰਤੰਹਿਤੰ ਮਇਆ ਕੀ
ਰਤੰਕਲੀ ਕਰਮ ਕ੍ਰਿਤੁਆ । ਮਿਟੰਤਿ ਤਤ੍ਰਾ-
ਗਤ ਭਰਮ ਮੋਹੰ ।ਭਗਵਾਨ ਰਮਣੰ ਸਰਬਤ੍ਰ
ਥਾਨਯੰ । ਦ੍ਰਿਸਟਿ ਤੁਯੰ ਅਮੋਘ ਦਰਸਨੰ
ਬਸੰਤ ਸਾਧ ਰਸਨਾ॥ ਹਰਿ ਹਰਿ ਹਰਿ ਹਰੇ
ਨਾਨਕ ਪ੍ਰਿਅੰ ਜਾਪੁ ਜਪਨਾ॥੮॥ਘਟੰਤ ਰੂਪੰ
ਘਟੰਤਦੀਪੰ ਘਟੰਤ ਰਵਿ ਸਸੀਅਰ ਨਖ੍ਯਤ੍ਰ
ਗਗਨੰ॥ਘਟੰਤ ਬਸੁਧਾ ਗਿਰਿ ਤਰ ਸਿਖੰਡੰ ॥
ਘਟੰਤ ਲਲਨਾ ਸੁਤ ਭ੍ਰਾਤ ਹੀਤੰ ॥ ਘਟੰਤ
ਕਨਿਕ ਮਾਨਿਕ ਮਾਇਆਸ੍ਵਰੂਪੰ॥ਨਹ ਘਟੰਤ
ਕੇਵਲ ਗੋਪਾਲ ਅਚੁਤ ॥ ਅਸਥਿਰੰ ਨਾਨਕ
ਸਾਧ ਜਨ॥੯॥ਨਹ ਬਿਲੰਬ ਧਰਮੰ ਬਿਲੰਬ ਪਾਪੰ।
ਦ੍ਰਿੜੰਤ ਨਾਮੰ ਤਜੰਤ ਲੋਭੰ। ਸਰਣਿ ਸੰਤੰ ਕਿਲ-
ਬਿਖ ਨਾਸੰ। ਪ੍ਰਾਪਤੰ ਧਰਮ ਲਖ੍ਯਣ।ਨਾਨਕ
ਜਿਹ ਸੁ ਪਰਸੰਨ ਮਾਧਵਹ ॥ ੧੦ ॥ ਮਿਰਤ
ਮੋਹੰ ਅਲਪ ਬੁਧ੍ਯੰ ਰਚੰਤਿ ਬਨਿਤਾ ਬਿਨੋਦ

**ਸਾਹੰ। ਜੋਬਨ ਬਹਿ ਕ੍ਰਮ ਕਨਿਕ ਕੁੰਡਲਹ। ਬਚਿਤ੍ਰ ਮੰਦਿਰ ਸੋਭੰਤਿ ਬਸਤ੍ਰਾ ਇਤ੍ਯੰਤ ਮਾਇਆ ਬ੍ਯਾਪਿਤੰ॥ ਹੇ ਅਚੁਤ ਸਰਣਿ ਸੰਤ ਨਾਨਕ ਭੋ ਭਗਵਾਨਏ ਨਮਹ॥ ੧੧॥**

ਪਾਂਚਵੇਂ ਸਲੋਕ ਮੈਂ ਪ੍ਰਮੇਸ਼ਰ ਕੀ ਉਸਤਤੀ ਕਰਤੇ ਹੈਂ। ਹੇ ਅਚੁਤ ਅਗਿਞ ਗੁਨਾਂ ਕੇ ਗਿਆਤੇ ਸੋਭ ਰਹਿਆ ਹੈਂ ਤੂੰ ਸਾਰੇ ਜਗਤ ਮੈਂ, "ਭਰ ਪੁਰ ਧਾਰ ਰਹੀ ਸੋਭ ਜਾਂਕੀ" ਹੇ ਪੂਰਨ ਰੂਪ ਬਹੁਲਤਾ ਕਰਕੇ ਪਾਲਨੇ ਵਾਲਾ ਹੈਂ ਤੂੰ ਕਿੰਬਾ ਬਹੁਲਤਾ ਸੇ ਕ੍ਰਿਪਾਲ ਹੈਂ, ਪਾਠ ਕ੍ਰਿਪਾਲ ਨਹੀਂ ਹੋਤਾ ਕਕੇ ਮੈਂ ਧੱਧਾ ਹੋਤਾ ਹੈ ਕ੍ਰਿਪਾਲ ਪਾਠ ਗੰਭੀਰ ਧੀਰਜ ਵਾਲਾ ਗੁਣੋਂ ਜੁਤ ਉਰੈ ਸਰਬ ਦੇਵਾਂ ਸੇ ਉਚੇ ਸਰਬ ਗਿਆਤਾ ਅਪਾਰਾ ਮਹਮਾ ਵਾਲੇ ਭ੍ਰਿਤਿਆ ਦਾਸ ਪਿਆਰੇ ਹੈਂ ਬਿਸ੍ਰਾਮ ਇਸਥਿਤੀ ਵਾ ਸੁਖ ਦੇਂਦਾ ਹੈ ਚਰਨੋਂ ਅਪਨੋਂ ਮੈਂ ਰਖਤਾ ਹੈਂ, ਹੇ ਅਨਾਥਾਂ ਗਰੀਬਾਂ ਕੇ ਨਾਥ ਹੋ। ਗੁਰੂ ਜੀ ਕਹੈਂ ਹੇ ਭਗਵੰਤ ਤੇਰੀ ਸ਼ਰਨ ਹਾਂ॥ ੫॥

"ਜਿਸ ਰਾਖੈ ਤਿਸ ਕੋਇ ਨ ਮਾਰੇ", ਇਸ ਪਰ-ਇਕ ਹਰਨੀ ਬਨ ਮੈਂ ਰਹਿਤੀ ਥੀ ਵੰਧਕ ਨੇ ਤਿਸ ਕੇ ਚਾਰੋਂ ਰਸਤੇ ਰੋਕ ਲਏ ਇਕ ਰਸਤੇ ਮੈਂ ਅਗਨੀ ਬਾਲ ਦਿੱਤੀ ਇਕ ਮੈਂ ਕੂਕਰ ਖੜਾ ਕੀਆ ਇਕ ਮੈਂ ਜਾਲੀ ਲਾ ਦਿਤੀ ਅਤ੍ਯੰਤ ਦੁਖੀ ਭਈ ਪ੍ਰੇਮਸ਼ਰ ਕੀ ਸ਼ਰਨ ਕੋ ਪ੍ਰਾਪਤੀ ਹੂਈ ਹੇ ਭਗਵਤ ਹੁਨ ਹੋਰ ਕੋਈ ਰਖਕ ਨਹੀਂ ਤੂੰ ਕੈਸੇ ਬਚਾਵੇਂਗਾ? ਐਸੇ ਕਹਿਤੀ ਹੋਈ ਹਰਨੀ ਕੋ ਨਖ ਨਿਸ਼ਾਨਾਂ ਪੇਖਕੇ ਬੱਧਕ

ਆਂਵਧ ਸ਼ਸਤ੍ਰ ਪ੍ਰਹਾਰ ਕਰਨੇ ਲਗਾ ਤਾਂ ਐਸੀ ਈਸ਼ਰ ਨੇਤ ਭਈ ਕਿ ਸਰਪ ਨੇ ਬੱਧਕ ਕੋ ਮਾਰਦੀਆ ਬਧਕ ਕਾ ਬਾਨ ਛੁਟ ਕੇ ਕੂਕਰ ਕੋ ਵੱਜਾ ਓਹ ਮਾਰਾ ਗਿਆ ਪਵਨ ਕੇ ਚਲਨੇ ਸੇ ਜਾਲੀ ਉਡ ਕੇ ਅਗਨੀ ਮੈਂ ਪੜਗਈ ਪ੍ਰਮੇਸ਼ਰ ਨੇ ਸਭ ਰਸਤੇ ਖੋਲ ਦੀਏ ਗਰੀਬਨੀ ਕੇ, ਐਸੇ ਹੀ ਜੋ ਪ੍ਰਮੇਸ਼ਰ ਪ੍ਰਾਇਨ ਹੋਵੇ ਸੋ ਬਚਤਾ ਹੈ ਅਹੋ ਬਡਾ ਅਸਚਰਜ ਹੈ ਜਿਸ ਕੋ ਗੋਪਾਲ ਰਖੇ ਗੁਰੂ ਜੀ ਕਹੈਂ ਰੋਮ ਵੀ ਨਾ ਛੇਦਾ ਗਿਆ ਇਕ ਰੋਮ ਵੀ ਨਾ ਕਟਾ ਗਿਆ ਐਸੇ ਈਸ਼ਵਰ ਰਖਦਾ ਹੈ ॥ ੬ ॥

"ਸੋ ਮੂਆ ਜਿਸ ਮਨੋ ਬਿਸਾਰੇ" ਪ੍ਰੀਛਤ ਰਾਜਾ ਕੀ ਬਾਤ ਕਹੈਂ। ਜੇ ਪ੍ਰਮੇਸ਼ਰ ਮਾਰਨੇ ਲਗਾ ਤਾਂ ਕੌਨ ਰਖੇ ਹੈ, ਬਹੁਤ ਹੀ ਜਤਨ ਕਰਤਾ ਭਇਆ ਜੀਉਨੇ ਕੋ, ਬਲਵੰਤ ਥੇ ਜਿਸ ਕੇ ਹਜਾਰਾਂ ਹੀ ਨੌਕਰ ਸੇਂਵਦੇ ਭਏ ਪ੍ਰੀਛਤ ਕੋ, ਚਾਰੋਂ ਦਿਸੋਂ ਤੇ ਬਿਖਮ ਕਠਨ ਸਥਾਨ ਬਨਾ ਕੇ ਸ੍ਰੀ ਗੰਗਾ ਜੀ ਵਿਚ ਕੱਚ ਕਾ ਮੰਦਰ ਰਹਤਾ ਭਇਆ ਉਚੇ ਸਥਾਨ ਮੈਂ ਚੁਬਾਰੇ ਵਿਚ ਜਿਥੇ ਕੀੜੀ ਵੀ ਪ੍ਰਤੀਤ ਹੋਵੇ ਫਿਰਦੀ। ਮਰਨੇ ਕੋ ਨਾਂ ਯਾਦਕਰਤਾ ਭਇਆ, ਕਦੇ ਵੀ ਇਥੇ ਮੈਨੂੰ ਕੋਈ ਨਾਂ ਮਾਰੇਗਾ, ਪ੍ਰੀਛਤ ਰਾਜਾ ਮਰਨ ਕੋ ਨਾ ਸਿਰਮਤਾ ਹੂਆ, ਪਰੰਤੂ ਈਸ਼ਰ ਨੇਤ ਜੋ ਥੀ ਸ੍ਰੀਮਤ ਭਾਗਵਤ ਕਾ ਭੋਗ ਪੜਾ ਤੇ ਫੂਲ ਚੜ੍ਹਾਏ ਸੁਕਦੇਵ ਜੀ ਨੇ ਜਬ ਫੂਲ ਰਾਜਾ ਕੋ ਦੀਏ ਤਬ ਰਾਜਾ ਨੇ ਲੈਕੇ ਸੁੰਘਾ ਕੀੜੀ ਕਾ ਰੂਪ ਧਾਰ ਕੇ ਤੱਛਕ ਨੇ ਸਾਂਸ ਖੈਂਚ ਲੀਏ ਰਸਤੇ ਮੈਂ ਆਵਤੇ ਹੂਏ ਤਛਕ ਅਰ ਧਨੰਤਰ ਕਠੇ ਹੂਏ ਪੂਛਨੇ ਲਗੇ ਤੁਮ ਕਹਾਂ ਜਾਨਾ ਹੈ ਉਸ ਨੇ ਕਹਾ ਤੁਮ ਕਹਾਂ ਜਾਤੇ ਹੋ? ਤੱਛਕ ਨੇ ਕਹਾ ਮੈਂ ਪ੍ਰੀਛਤ ਕੋ ਹਤੂੰਗਾ, ਧਨੰ-

ਤਰ ਨੇ ਕਹਾ ਮੈਂ ਬਚਾਊਂਗਾ ਪਰਮਾਤਮਾ ਰਾਜਾ ਹੈ, ਕਹਾ ਤੇਰੇ ਮੇਂ ਕਿਆ ਸ਼ਕਤ ਹੈ ਬਚਾਨੇ ਕੀ, ਮੈਂ ਤੱਛਕ ਹਾਂ ਫਨਾਹ ਕਰ ਦੇਊਂਗਾ। ਧਨੰਤਰ ਨੇ ਕਹਾ ਇਸ ਬ੍ਰਿਛ ਕੋ ਤੂੰ ਭਸਮ ਕਰ ਤੱਛਕ ਨੇ ਬ੍ਰਿਛ ਕੋ ਸੁਆਹ ਕਰ ਦੀਆ ਹੋਰ ਫੂਕ ਫਾਕ ਮਾਰ ਲੈ ਅਰਮਾਨ ਨਾਂ ਰਹੇ ਤੈਨੂੰ, ਸੁਆਹ ਵੀ ਉਡਾ ਦਿੱਤੀ ਧਨੰਤਰ ਨੇ ਮੰਤ੍ਰ ਪੜ੍ਹਕੇ ਝੱਟ ਹੀ ਸਾਬਤ ਕੀਆ। ਇਕ ਪੁਰਸ਼ ਬ੍ਰਿਛ ਪੈ ਲਕੜਾਂ ਤੋੜਤਾ ਹੂਆ ਬਨ ਕੇ ਸਾਬਤ ਲੋਕਾਂ ਕੋ ਬਤਾਇਆ ਤੱਛਕ ਨੇ ਛਲ ਕੀਆ ਇਸਨੇ ਰਾਜਾ ਮਰਨ ਨਹੀਂ ਦੇਨਾ ਰਸਤੇ ਮੈਂ ਖੂੰਡੀ ਬਨਕੇ ਪੜਾ ਧਨੰਤਰ ਨੇ ਲੈਕੇ ਪਿੱਠ ਕੋ ਖੁਜਲਾ ਮਾਰ ਦੀਆ, ਕੀੜੀ ਨੇ ਸਾਂਸ ਖਿਚ ਲੀਏ ਪ੍ਰੀਛਤ ਕੇ ਵਾ ਧਨੰਤਰ ਕੇ ਭਗਵਾਨ ਪੁਰਖ ਕੀ ਆਗਿਆ ਹੋਈ ਤਾਂ ਸਾਂਸ ਖੈਂਚੇ ॥ ੭ ॥

"ਕਲੀ ਕਰਮ ਕ੍ਰਿਤੁਆ" ਕਲ ਜੁਗ ਮੈਂ ਏਹ ਕਰਮ ਕਰਨੇ ਜੋਗ ਹੈ ਗੁਰਾਂ ਕੇ ਸ਼ਬਦ ਮੈਂ ਰਤੀ ਪ੍ਰੀਤ ਹੋਨੀ ਹਿਤ ਕਰਨਾ ਕ੍ਰਿਪਾ ਮੈਂ ਕੀਰਤੀ ਜੱਸ ਉਚਾਰਨਾ ਪ੍ਰਮੇਸ਼ਰ ਕਾ ਜੋ ਇਹ ਕਰੇ 'ਤਤ੍ਰਾ' ਤਿਸਕਾ ਗਤੀ ਜਾਨਾ ਆਗਤ ਆਵਨਾ ਭਰਮ ਤੇ ਮੋਹ ਇਹ ਮਿਟ ਜਾਤੇ ਹੈਂ ਤੇ ਭਗਵਾਨ ਕੋ ਰਮਿਆ ਜਾਨਤਾ ਹੈ ਸਾਰਿਆਂ ਅਸਥਾਨਾਂ ਮੈਂ ਦ੍ਰਿਸ਼ਟਿ ਦੇਖ ਲਏਗਾ ਅਮੋਘ ਸਫਲ ਦਰਸ਼ਨ ਕੋ ਬਸਤਾ ਹੈ ਸਾਧੂਆਂ ਕੀ ਰਸਨਾ ਮੈਂ 'ਪ੍ਰਭ ਜੀ ਬਸੇ ਸਾਧ ਕੀ ਰਸਨਾ' ਹਰਿ ਹਰਿ ਕੇ ਹਰਿ ਹਰਿ ਨਾਮ ਕੋ ਪਿਆਰਾ ਜਾਪ ਕਰਕੇ ਜਪਦੇ ਹੈਂ ॥ ੮ ॥

ਮਿਥਿਆ ਦ੍ਰਿਸ਼ਟੀ ਦਿਖਾਤੇ ਹੈਂ ਸਿਖਾਂ ਕੋ ਗੁਰੂ ਜੀ। ਰੂਪ ਜੋ ਸੰਦਰਤਾ ਹੈ ਸੋ ਭੀ ਘਟੈ ਨਾਸ ਹੋ ਜਾਏਗੀ, ਦੀਪ

ਸੱਤ ਜੋ ਹੈਂ ਸੋ ਭੀ ਨਾਸ ਹੈਂ ਕਿੰਬਾ ਦੀਪ ਪ੍ਰਕਾਸ਼ਤਾ ਭੀ ਨਾਸ ਹੈ ਰਵਿ ਸੂਰਜ ਸਸੀਅਰ ਚੰਦਰਮਾਂਹ ਵੀ ਨਾਸ ਹੋਵੇਗਾ ਨਖ-ਤਰ ਤਾਰੇ ਵੀ ਸਤਾਈ ਨਿਛੱਤਰ ਹੈਂ ਗਗਨ ਅਕਾਸ਼ ਵੀ ਨਾਸ ਹੋ ਜਾਏਗਾ ਬਸੁਧਾ ਪ੍ਰਿਥਵੀ ਵੀ ਨਾਸ ਹੋ ਜਾਏਗੀ ਗਿਰ ਪਰਬਤ ਤਰ ਬ੍ਰਿਛ ਸਿਖੰਡੰ ਨੌ ਖੰਡ ਵੀ ਨਾਸ ਹੋ ਜਾਏਂਗੇ,ਲਲਨਾ ਇਸਤ੍ਰੀ ਵੀ ਨਾਸ ਹੋ ਜਾਏਗੀ ਸੁਤ ਪੁਤਰ ਭਰਾਤਾ ਹਿਤੂ ਸਭ ਨਾਸ ਹੋਵੇਂਗੇ ਕਨਿਕ ਸੁਵਰਨ ਮਾਣਿਕ ਜੋ ਜੋ ਮਾਇਕੀ ਸਰੂਪ ਹੈ ਸੋ ਨਾਸ ਹੋਵੇਗਾ। ਸ਼ੰਕਾ—ਨਾਂ ਕੋਈ ਐਸਾ ਵੀ ਹੈ ਜੋ ਨਾਸ ਨਾਂ ਹੋਵੇ? ਉੱਤਰ—ਕੇਵਲ ਸੁਧ ਗੁਪਾਲ ਅਗਿੜ ਜੋ ਹੈ ਸੋ ਨਾਸ ਨਾ ਹੋਵੇਗਾ ਤਿਸਕੇ ਜਾਨਨੇ ਵਾਲੇ ਸਾਧ ਜਨ ਵੀ ਇਸਥਿਤ ਹੈਂ ਤਤਵੇਤਾ ॥ ੯ ॥

ਧਰਮ ਜੋ ਪੁੰਨ ਕਰਨਾ,ਨਾਮ ਜਪਨਾ,ਦਾਨ ਦੇਨਾ,ਸਨਾਨ ਕਰਨਾ ਇਸ ਮੈਂ ਬਿਲੰਬ ਡੇਰੀ ਨਾ ਕਰੇ ਪਾਪ ਕਰਮ ਹੈ, ਕੋਈ ਨਿੰਦਾ ਚੁਗਲੀ ਚੋਰੀ ਜੀਵ ਹਿੰਸਾ ਇਸ ਮੈਂ ਡੇਰੀ ਕਰੇ ਮਤਾਂ ਬਚ ਜਾਏ ਦ੍ਰਿੜ੍ਹ ਕਰੇ ਪਰਮੇਸ਼ਰ ਕੇ ਨਾਮ ਕੋ ਤਜੇ ਲੋਭ ਕੋ, ਸਰਨ ਲਵੇ ਸੰਤਾਂ ਕੀ ਕਿਲਬਿਖ ਪਾਪੋਂ ਕਾ ਨਾਸ ਕਰਤੀ ਹੈ ਧਰਮ ਕੇ ਲਖਨ ਪਰਾਪਤਿ ਹੋਤੇ ਹੈਂ, ਗੁਰੂ ਜੀ ਕਹੈਂ ਜਿਸ ਤੇ ਪਰਸੰਨ ਹੋਏ ਹੈਂ ਮਾਧਵ ਪਰਮੇਸ਼ਰ ਤਿਸ ਕੋ'ਨਹ ਬਿਲੰਬ ਧਰਮੰ'ਤੇ ਪਰ-ਮਾਨ ਹੈ:—ਇਕ ਰਾਜਾ ਕਿਸੀ ਦੇਸ ਗਿਆ ਥਾ ਬਹੁਤ ਦਿਨ ਲਗ ਲਏ ਪਿਛੇ ਰਾਣੀ ਕੋ ਕੰਨਿਆਂ ਕਹਨੇ ਲਗੀ ਮੈਂ ਭਮਾਸ਼ਾ ਦੇਖਨੇ ਜਾਤੀ ਹਾਂ ਰਾਸ ਕਾ ਰਾਣੀ ਨੇ ਲੜਕੇ ਕੇ ਬਸਤਰ ਪਹਿਰਾਕੇ ਭੇਜ ਦੀਆ ਰਾਤ ਕੋ ਤਮਾਸ਼ਾ ਦੇਖ ਕੇ

ਨਿੰਦਰਾ ਸੇ ਅਕੇਲੀ ਆ ਕੇ ਮਾਤਾ ਸਾਥ ਸੌਂ ਗਈ ਬਸਤਰ ਨਾ ਉਤਾਰੇ ਦਰਵਾਜਾ ਖੁਲ੍ਹਾ ਰਹਾ ਉਸੀ ਰਾਤ ਕੋ ਰਾਜਾ ਨੇ ਆ ਕੇ ਦੇਖਾ ਰਾਣੀ ਕੇ ਸਾਥ ਕੋਈ ਪੁਰਸ਼ ਸੁੱਤਾ ਹੈਂ ਮੈਂ ਚਾਰ ਦਿਨ ਦੂਰ ਗਿਆ ਰਾਣੀ ਨੇ ਬਿਭਚਾਰ ਕਰ ਲੀਆ ਮੈਂ ਤਲਵਾਰ ਸੇ ਦੋਨੋਂ ਕੋ ਮਾਰ ਦੇਵਾਂ। ਹਛਾ ਸੰਤਾਂ ਕਾ ਉਪਦੇਸ਼ ਹੈ ਪਾਪ ਮੈਂ ਡੇਰੀ ਕਰਨੀ ਧੀਰਜ ਸੇ ਦੇਖਾਂ ਇਨ ਕੋ, ਕਿਆ ਕਰੇਂਗੇ। ਰਾਣੀ ਕਹਿਨੇ ਲਗੀ ਉਠ ਬੇਟੀ ਪੁਤਰੀ ਤੇਰੇ ਪਿਤਾ ਕੀ ਖਬਰ ਲਈਏ, ਰਾਜਾ ਨੇ ਸੁਨ ਕੇ ਪੂਛਾ, ਲੜਕੀ ਕਾ ਸਭ ਹਾਲ ਦਿਖਾਇ ਦੀਆ ਰਾਜਾ ਨੇ ਪਛਤਾਪ ਕੀਆ ਪਾਪ ਕਰਦਾ ਤਾਂ ਡੰਡ ਦੇਂਦਾ ਪਰਮੇਸ਼ਰ ਨੇ ਬਚਾਇਆ ਹੈ, ਤਾਂਤੇ ਪਾਪ ਮੈਂ ਡੇਰੀ ਕਰੇ ਧਰਮ ਮੈਂ ਡੇਰੀ ਨਾ ਕਰੇ ॥ ਕੋਈ ਪੁਰਸ਼ ਸੂਮ ਥਾ ਖਜੂਰ ਤੇ ਚੜ੍ਹ ਕੇ ਫਲ ਖਾਨੇ ਲਗਾ ਹਿਠਾਂਹ ਦੇਖਕੇ ਡਰਾ ਖਾਣਾ ਭੁਲ ਗਿਆ ਸੌ ਚਾਦਰ ਪਰਮੇਸ਼ਰ ਅਰਥ ਦੇਵਾਂਗਾ ਜੇ ਰਾਜੀ ਸੇ ਉਤਰਾਂਗਾ, ਅੱਧੇ ਬ੍ਰਿਛ ਤੇ ਆਇਆ ਪਚਾਸ ਕਾ ਸੰਕਲਪ ਰਹਾ ਉਤਰਨ ਤਕ ਪੰਜੀਆਂ ਕਾ ਰਹਾ ਘਰ ਆ ਕੇ ਗੁਰਾਂ ਕੋ ਕਹਿਨੇ ਲਗਾ ਜੀ ਪੰਜ ਚਾਦਰ ਕੀ ਅਰਦਾਸ ਛੇਤੀ ਕਰੋ। ਸੰਤਾਂ ਨੇ ਪੂਛਾ ਕਿਉਂ ? ਕਹਨੇ ਲੱਗਾ ਸੌ ਚਾਦਰ ਸੀ ਪੰਜ ਰਹੀ ਹੈ ਤਾਂਤੇ ਇਹ ਵੀ ਨਾ ਰਹੇ "ਨਹ ਬਿਲੰਬ ਧਰਮੰ" ਇਤੀ ॥ ੧੦ ॥

ਅਲਪ ਬੁਧੀ ਤੁਛ ਬੁਧੀ ਜੋ ਪੁਰਸ਼ ਹੈ ਮੋਹ ਕਰਕੇ ਰਚ ਰਹਿਆ ਹੈ ਬਨਤਾ ਇਸਤਰੀ ਕੇ ਕੌਤਕੋਂ ਮੈਂ ਕੈਸੇ ਸਾਹੰ ਹੰਸਾ ਇਹ ਮੇਰਾ ਰੂਪ ਹੈ ਮੈਂ ਇਸ ਕਾ ਰੂਪ ਹਾਂ ਇਸਤੇ ਮ੍ਰਿਤ ਮਰਤਾ ਹੈ ਜੋਬਨ ਜੋ ਅਵਸਥਾ ਹੈ ਕਨਿਕ ਸੋਨੇ ਕੇ ਕੁੰਡਲ

ਕਾਨ ਮੈਂ ਨਾਨਾਂ ਤਰਾਂ ਕੇਮੰਦਰ ਹੈਂ ਬਸਤਰ ਸੋਭਤੇ ਹੈਂ ਅੰਤ ਹੋਨੇ ਵਾਲੀ ਮਾਇਆ ਮੈਂ ਬਿਆਪ ਰਹਾ ਹੈ ਹੇ ਅਰਤ੍ਰ ਰੂਪ ਸੰਤੋਂ ਕਾ ਆਸਰਾ ਗੁਰੂ ਜੀ ਕਹੈਂ ਹੇ ਭਗਵਾਨ ਨਮਸ-ਕਾਰ ਹੈ ਮੇਰੀ ॥ ੧੧ ॥

ਜਨਮੰਤ ਮਰਣੰ ਹਰਖੰਤ ਸੋਗੰ ਭੋਗੰਤ ਰੋਗੰ । ਊਚੰਤ ਨੀਚੰ ਨਾਨਜਾ ਸੂਖੰ । ਰਾਜੰਤ ਮਾਨੰ ਅਭਿ ਨਾਨੰਤ ਹੀਨੰ । ਪ੍ਰਵਿਰਤਿ ਮਾਰਗੰ ਵਰਤੰਤਿ ਬਿਨਾਸਨੰ । ਗੋਬਿੰਦ ਭਜਨ ਸਾਧ ਸੰਗੇਣ ਅਸਥਿਰੰ ਨਾਨਕ ਭਗਵੰਤ ਭਜਨਾਸਨੰ ॥ ੧੨ ॥ ਕਿਰਪੰਤ ਹਰੀਅੰ ਮਤਿ ਤਤੁ ਗਿਆਨੰ । ਬਿਗਸੀਧ੍ਯਿ ਬੁਧਾ ਕੁਸਲ ਥਾਨੰ । ਬਸ੍ਯੰਤਿ ਰਿਖਿਅੰਤਿ ਆਗਮਾਨੰ । ਸੀਤਲੰਤ ਰਿਦਯੰ ਦ੍ਰਿੜੁ ਸੰਤ ਗਿਆਨੰ । ਰਹੰਤ ਜਨਮੰ ਹਰਿ ਦਰਸ ਲੀਣਾ । ਬਾਜੰਤ ਨਾਨਕ ਸਬਦਬੀਣਾ ॥ ੧੩ ॥ ਕਹੰਤ ਬੇਦਾ ਗੁਣੰਤ ਗੁਨੀਆ ਸੁਣੰਤ ਬਾਲਾ ਬਹੁਬਿਧਿ ਪ੍ਰਕਾਰਾ । ਦ੍ਰਿੜੰਤ ਸੁ ਬਿਦਿਆ ਹਰਿ ਹਰਿ ਕ੍ਰਿਪਾਲਾ । ਨਾਮ ਦਾਨੁ ਜਾਚੰਤ ਨਾਨਕ ਦੈਨਹਾਰ ਗੁਰ ਗੋਪਾਲਾ ॥ ੧੪ ॥

**ਨਹ ਚਿੰਤਾ ਮਾਤ ਪਿਤ ਭ੍ਰਾਤਹ ਨਹ ਚਿੰਤਾ ਕਛੁ ਲੋਕਕਹ। ਨਹ ਚਿੰਤਾ ਬਨਿਤਾ ਸੁਤ ਮੀਤਹ ਪ੍ਰਵਿਰਤਿ ਮਾਇਆ ਸਨਬੰਧਨਹ। ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿਪਾਲਕਹ ॥ ੧੫ ॥**

ਦੁੰਦ ਵਾਦ ਸਾਰੇ ਬਨ ਰਹਾ ਹੈ ਜਨਮ ਹੈ ਤਾਂ ਮਰਨਾ ਵੀ ਨਾਲ ਹੀ ਹੈ ਹਰਖ ਹੈ ਤਾਂ ਸ਼ੋਕ ਵੀ ਨਾਲ ਹੀ ਹੈ ਭੋਗ ਹੈ ਤਾਂ ਰੋਗ ਵੀ ਨਾਲ ਹੀ ਹੈ ਊਚੀ ਪਦਵੀ ਕੋ ਪਾਵੇਗਾ ਤਾਂ ਨੀਵਾਂ ਵੀ ਹੋਨਾ ਹੀ ਪੜੇਗਾ। ਮੂਚੇ ਵਿਸਥਾਰ ਵਾਲਾ ਹੋਵੇਗਾ ਤਾਂ ਨਾਨਾ ਨਿੱਕਾ ਵੀ ਕਦੇ ਬਨਨਾ ਪੜੇਗਾ ਮਾਨ ਹੋਵੇਗਾ ਤਾਂ ਅਪਮਾਨ ਵੀ ਹੋਊ ਜੇ ਰਾਜ ਮਿਲਾ ਤਾਂ ਹੀਣ ਵੀ ਕਦੀ ਹੋਵੇ ਹੀ ਗਾ, ਜੋ ਜੋ ਪ੍ਰਵਿਰਤ ਮਾਰਗ ਮੈਂ ਵਰਤਦੇ ਹੈਂ ਬਿਨਾਸ ਹੋਵੇਂਗੇ ਜੋ ਸਾਧੂਆਂ ਕੇ ਸੰਗ ਮਿਲ ਕੇ ਗੋਬਿੰਦ ਕੋ ਭਜਤੇ ਹੈਂ ਸੋ ਅਸਥਿਰ ਹੈ। ਗੁਰੂ ਜੀ ਕਹੈਂ ਭਗਵੰਤ ਕੇ ਭਜਨ ਕਾ ਜਿਨ੍ਹੋਂ ਨੇ ਅਸਨ ਭੋਜਨ ਛਕਾ ਹੈ ਵਾ ਇਸਥਤੀ ਕੀਤੀ ਹੈ ਕਿੰਬਾ ਗੋਬਿੰਦ ਕੇ ਭਜਨ ਬਿਨ ਨਾ ਆਸਨੰ ਆਸਾ ਨਹੀਂ ਹੈਂ ਤਿਨਕੋ ਕੋਈ ॥ ੧੨ ॥

ਜੋ ਸ਼ਬਦ ਹੂਰਾਂ ਕਾ ਬੀਣਾਂ ਸੁੰਦਰ ਬਾਜੰਤ ਉਚਾਰਤਾ ਹੈ ਗੁਰੂ ਜੀ ਕਹੈਂ ਤਾਂ ਹਰੀ ਕ੍ਰਿਪਾ ਸੇ ਮਤੀ ਮੈਂ ਤਤ ਕਾ ਗਿਆਨ ਹੂਆ ਤਾਂ ਬਿਗ ਸੀਧ ਖਿੜ ਆਈ ਬੁਧੀ ਸਲ ਸੁਖ ਸਥਾਨ ਕੀ ਬਸੀਕਾਰ ਕਰੀਆਂ ਇੰਦ੍ਰੀਆਂ ਮਾਨ ਕੋ

ਤਿਆਗ ਦੀਆ ਰਿਦਾ ਸੀਤਲ ਹੂਆ ਦ੍ਰਿੜ੍ਹ ਕਰਿਆ ਸੰਤੋਂ ਦੁਆਰਾ ਅਪ੍ਰੇਖ ਗਿਆਨ ਕੋ ਜਨਮ ਮਰਨ ਤੇ ਰਹਤ ਹੋਕੇ ਹਰੀ ਕੇ ਦਰਸ ਸਰੂਪ ਮੈਂ ਲੀਨ ਹੂਆ ਸ਼ਬਦ ਕੇ ਉਚਾਰਨੇ ਸੇ ਇਤਨੇ ਕੰਮ ਸਵਰੇ ਪੁਰਸ਼ ਕੇ ॥ ੧੩ ॥

ਕਹਿੰਦੇ ਹੈਂ ਬੇਦ ਗੁਣੰਤ ਬਿਚਾਰਦੇ ਹੈਂ ਗੁਨੀ ਸੰਤ ਸ੍ਰਵਣ ਕਰਦੇ ਹੈਂ ਬਾਲਾ ਜਗਜਾਸੂ ਬਹੁ ਬਿਧੀ ਕੇ ਜਗਿਆਸੂ ਤੇ ਬਹੁ ਪਰ ਬਹੁ ਬਿਧੀ ਸੇ ਸੁਨਤੇ ਹੈਂ ਦ੍ਰਿੜ੍ਹ ਕਰਤੇ ਹੈਂ ਸੁ ਬ੍ਰਹਮ ਬਿਦਿਆ ਕੋ ਜਿਨ੍ਹਾਂ ਤੇ ਹਰਿ ਹਰਿ ਕ੍ਰਿਪਾਲ ਹੂਆ ਹੈ ਨਾਮ ਰੂਪੀ ਦਾਨ ਮੰਗਤੇ ਹਾਂ ਗੁਰੂ ਜੀ ਕਹੈਂ ਦੇਨੇ ਵਾਲਿ ਗੁਰੂ ਹੈਂ ਗੁਪਾਲ ਸਰੂਪ ॥ ੧੪ ॥

ਨਹੀਂ ਹੈ ਚਿੰਤਾ ਕੁਛ ਮਾਤਾ ਪਿਤਾ ਭ੍ਰਾਤਾ ਕੀ ਨਾਂ ਹੋਰ ਲੋਕਾਂ ਕੀ ਕੁਛ ਚਿੰਤਾ ਹੈ ਨਹੀਂ ਹੈ ਚਿੰਤਾ ਬਨਿਤਾ ਇਸਤ੍ਰੀ ਪੁਤ੍ਰ ਮਿਤ੍ਰੋਂ ਕੀ ਜਿਤਨਾ ਮਾਇਕੀ ਸਬੰਧ ਹੈ ਸੋ ਸਭ ਪ੍ਰਵਿਰਤੀ ਹੈ ਕਿੰਬਾ ਜਿਤਨੀ ਪ੍ਰਵਿਰਤੀ ਹੈ ਸੋ ਸਭ ਮਾਇਆ ਹੈ ਕਿਉਂ ਚਿੰਤਾ ਨਹੀਂ ਕਿ ਦਇਆਲ ਹੋਏ ਹੈਂ ਏਕ ਭਗਵਾਨ ਪੁਰਸ਼ ਨਾਨਕ ਗੁਰੂ ਜੀ ਕਹੈਂ ਸਰਬ ਜੀਵੋਂ ਕੀ ਪ੍ਰਤਪਾਲਾ ਕਰਨੇ ਵਾਲਾ ਏਕ ਹੀ ਹੈ ਕ੍ਰਿਪਾਲੁ ਵਿਦਵਾਨ ਕਿਉਂ ਚਿੰਤਾ ਕਰਤੇ ਹੈਂ ਕਿਸੇ ਕੀ ॥ ੧੫ ॥

**ਅਨਿਤ੍ਯ ਵਿਤੰ ਅਨਿਤ੍ਯ ਚਿਤੰ ਅਨਿਤ੍ਯ ਆਸਾ ਬਹੁਬਿਧਿ ਪ੍ਰਕਾਰੰ। ਅਨਿਤ੍ਯ ਹੇਤੰ ਅਹੰ ਬੰਧੰ ਭਰਮ ਮਾਇਆ ਮਲਨੰ ਬਿਕਾਰੰ।**

ਫਿਰੰਤਿ ਜੋਨਿ ਅਨੇਕ ਜਠਰਾਗਨਿ ਨਹ ਸਿਮਰੰਤ ਮਲੀਨ ਬੁਧਯੰ। ਹੇ ਗੋਬਿੰਦ ਕਰਤ ਮਇਆ ਨਾਨਕ ਪਤਿਤ ਉਧਾਰਣ ਸਾਧਸੰਗ-ਮਹ ॥ ੧੬॥ ਗਿਰੰਤ ਗਿਰਿ ਪਤਿਤ ਪਾਤਾਲੰ ਜਲੰਤ ਦੇਦੀਪ੍ਯ ਬੈਸ੍ਵਾਂਤਰਹ । ਬਹੰਤਿ ਅਗਾਹ ਤੋਯੰ ਤਰੰਗੰ ਦੁਖੰਤ ਗ੍ਰਹ ਚਿੰਤਾ ਜਨਮੰਤ ਮਰਣਹ। ਅਨਿਕ ਸਾਧਨੰ ਨ ਸਿਧ੍ਯਤੇ ਨਾਨਕ। ਅਸਥੰਭੰ ਅਸਥੰਭੰ ਅਸ-ਥੰਭੰ ਸਬਦ ਸਾਧ ਸ੍ਵਜਨਹ ॥ ੧੭ ॥

ਵਿਰਾਗ ਜਨਾਤੇ ਹੈਂ ਗੁਰੂ ਜੀ ਵਿਤੰ ਜੋ ਧਨ ਹੈ ਸੋ ਵੀ ਅਨਿਤ ਹੈ ਤਿਸ ਮੈਂ ਲਗਨੇ ਵਾਲਾ ਚਿਤ ਸੋ ਭੀ ਅਨਿਤ ਹੈ ਬਹੁ ਬਿਧੀ ਕੀ ਆਸਾ ਬਹੁ ਪ੍ਰਕਾਰ ਸੇ ਕਰਨੇ ਵਾਲੇ ਅਨਿਤ ਹੈਂ ਪਦਾਰਥੋਂ ਕਾ ਹੇਤ ਲਗ ਰਹਾ ਹੈ ਹੰਗਤਾ ਸੇ ਪੁਰਸ਼ਕੋ ਬੰਧਨ ਪੜੇ ਹੈਂ ਮਾਇਆ ਕੇ ਭਰਮ ਕਰਕੇ ਵਿਕਾਰ ਮੈਂ ਲਗ ਰਹੇ ਹੈਂ ਇਨਕਾ ਫਲ ਜੋਨੀਓਂ ਦੁਆਰਾ ਅਨੇਕ ਜਠਰ ਅਗਨੀ ਮੈਂ ਫਿਰਤਾ ਹੈ ਮਲੀਨ ਬੁਧੀ ਨਹੀਂ ਸਿਮ-ਰਦਾ ਹੇ ਗੋਬਿੰਦ ਆਪ ਕ੍ਰਿਪਾ ਕਰਕੇ ਨਾਨਕ ਗੁਰੂ ਜੀ ਕਹੈਂ ਪਾਪੀਆਂ ਕੇ ਉਧਾਰ ਕਰਨੇ ਵਾਲੀ ਸਾਧ ਸੰਗਤ ਹੈ ਸੋ ਦੇਈਏ ਜੀ ਜਿਸ ਕਰ ਬੰਧਨੋਂ ਸੇ ਜੀਵ ਛੂਟ ਜਾਏ ਹੇ ਪਰਮੇਸ਼ਰ ਜੀ॥ ੧੬ ॥

ਸਤਾਰਵੇਂ ਸਲੋਕ ਮੈਂ ਗੁਰੂ ਜੀ ਕਹੈਂ ਜੇ ਕਰ ਪ੍ਰਾਨੀ ਇਸ ਮੌਤ ਸੇ ਮਰ ਜਾਏ ਤਾਂ ਦੁਖੀ ਨਹੀਂ ਹੈ ਗਿਰੰ ਡਿਗ ਪਵੇ ਗਿਰ ਪਰਬਤ ਤੋਂ ਪੜੇ ਪਤਾਲ ਮੈਂ ਡੂੰਘੀ ਜਗ੍ਹਾ ਮੈਂ ਸੜ ਕੇ ਮਰ ਜਾਇ ਜੇ ਦੀਪ ਪਰਜੁਲਤ ਅਗਨੀ ਸੇ ਕਿੰਬਾ ਦੀਵੇ ਕਾ ਬੈਸੰਤਰ ਦੇਕੇ ਸੜੇ ਕਿਆ ਸੁਲਘ ਸੁਲਘ ਕੇ ਸੜੇ ਬਹੁਤ ਹੀ ਕਲੇਸ਼ ਪਾ ਕੇ ਤਾਂ ਭੀ ਹਛਾ ਹੈ ਮਰਨਾ ਵਾ ਬਹੰਤ ਰਿੜ੍ਹ ਜਾਏ ਅਗਾਧ ਤੋਂ ਏਹ ਜਲ ਕੇ ਤਰੰਗ ਪਰਵਾਹ ਮੈਂ ਤਾਂ ਭੀ ਹਛਾ ਹੈ ਪਰੰਤੂ ਗ੍ਰਿਹ ਚਿੰਤਾ ਸੇ ਜੋ ਮਰੇਗਾ ਦੁਖੰਤ ਬਾਰੰਬਾਰ ਜਨਮ ਮਰਨ ਕਾ ਦੁਖ ਬਨਾ ਰਹੇਗਾ ਗ੍ਰਹ ਅਨੇਕ ਸਾਧਨੋਂ ਕਰ ਸਿਧ ਨਹੀਂ ਹੋਤਾ ਭਰੀਤਾ ਨਹੀਂ ਜੋ ਆਵੇ ਸੋ ਨਾਸ ਹੋ ਜਾਤਾ ਹੈ ਤਾਂਤੇ ਇਸ ਤੇ ਹਟ ਕੇ ਭਜਨ ਕਰੇ ਇਸਥਿਤਿ ਮਨ ਕਰ ਤਨ ਕਰ ਇਸਥਿਤ ਬਾਣੀ ਕਰ ਇਸਥਿਤ ਹੋਤਾ ਹੈ ਸਬਦ ਉਪਦੇਸ਼ ਲਏ ਸਾਧੂ ਜੋ ਤਿਨਕਾ ਸੱਜਨ ਹੈ ਤਾਂ ਬਰਤਾ ਹੈ ਦੁਖਾਂ ਤੇ ਜੀਵ ॥ ੧੭ ॥

ਘੋਰ ਦੁਖ੍ਯੰ ਅਨਿਕ ਹਤ੍ਯੰ ਜਨਮ ਦਾਰਿਦ੍ਰੰ ਮਹਾ ਬਿਖ੍ਯਾਦੰ । ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ। ਜੈਸੇ ਪਾਵਕ ਕਾਸਟ ਭਸਮੰ ਕਰੋਤਿ॥ ੧੮ ॥ ਅੰਧਕਾਰ ਸਿਮਰੰਤ ਪ੍ਰਕਾਸੰ ਗੁਣ ਰਮੰਤ ਅਘ ਖੰਡਨਹ। ਰਿਦ ਬਸੰਤਿ ਭੈ ਭੀਤ ਦੂਤਹ ਕਰਮ ਕਰਤ ਮਹਾ ਨਿਰਮਲਹ। ਜਨਮ ਮਰਣ ਰਹੰਤ ਸ੍ਰੋਤਾ ਸੁਖ

**ਸਮੂਹ ਅਮੋਘ ਦਰਸਨਹ । ਸਰਣੋ ਜੋਗੰ ਸੰਤ ਪ੍ਰਿਅ ਨਾਨਕ ਸੋ ਭਗਵਾਨ ਖੇਮੰ ਕਰੋਤਿ ॥ ੧੯ ॥**

ਨਾਮ ਪਾਪਾਂ ਕੋ ਕੈਸੇ ਨਾਸ ਕਰਤਾ ਹੈ ਤਿਸ ਪਰ ਦ੍ਰਿਸ਼-ਟਾਂਤ ਕਹਤੇ ਹੈਂ ਗੁਰੂ ਜੀ–ਘੋਰ ਭਯਾਨਕ ਦੁਖ ਹੋਵੇ ਅਨੇਕ ਵਾਰੀ ਹਤ ਹੋਵੇ ਪੁਰਸ਼ ਜੰਮਨਾ ਮਰਨਾ ਦਲਿਦ੍ਰ ਪੜਾ ਹੋਵੇ ਮਹਾਂ ਭਾਰ ਵਿਖੇ ਆਧ ਬਿਆਧ ਵੀ ਹੋਵੇ ਹਰੀ ਕੇ ਨਾਮ ਸਿਮਰਤਿਆਂ ਸਾਰੇ ਮਿਟ ਜਾਤੇ ਹੈਂ। ਕੈਸੇ ? ਜੈਸੇ ਪਾਵਕ ਅਗਨੀ ਕ੍ਰੋੜਾਂ ਮਣਾਂ ਕੇ ਭਾਰ ਲਕੜਾਂ ਭਸਮ ਕਰ ਦੇਤੀ ਹੈ ਐਸੇ ਹੀ ਪਾਪ ਸੜ ਜਾਤੇ ਹੈਂ ਜੀਵ ਕੇ ॥ ੧੮ ॥

ਨਾਮ ਕਾ ਮਹਾਤਮ ਹੈ ਅੰਧੇਰੇ ਮੈਂ ਜੈਸੇ ਪ੍ਰਕਾਸ਼ ਹੋਤਾ ਹੈ ਐਸੇ ਹੀ ਅਗਯਾਨ ਅੰਧੇਰੇ ਮੈਂ ਸਿਮਰਨੇ ਸੇ ਪ੍ਰਕਾਸ਼ਤਾ ਹੈ ਗਯਾਨ ਗੁਣ ਉਚਾਰਨੇ ਕਰ ਪਾਪ ਖੰਡੇ ਜਾਤੇ ਹੈਂ ਰਿਦੇ ਮੈਂ ਬਸੇ ਨਾਮ ਤਾਂ ਭੈ ਭੀਤ ਹੋਤੇ ਹੈਂ ਕਾਮਾਦਿ ਦੂਤ ਮਹਾਂ ਸ਼ੁਧ ਕਰਮ ਕਰਤਾ ਹੈ ਸੋ ਸੁਨਨੇ ਵਾਲਾ ਨਾਮ ਕੇ ਜਨਮ ਮਰਨ ਤੇ ਬਚਤਾ ਹੈ ਸਮੂਹ ਸੁਖ ਹੋਤੇ ਹੈਂ ਤੇ ਸਫਲ ਦਰਸਨ ਹੋਤਾ ਹੈ ਸ਼ਰਨ ਆਏ ਕੀ ਰਖਯਾ ਕਰਨੇ ਜੋਗ ਹੈ ਸੰਤਾਂ ਕੇ ਪਯਾਰੇ ਹੇ ਭਗਵਾਨ ਖਿਮਾਂ ਕੀਜੈ ਜੀ ਮੇਰੇ ਦੋਸ ਨਾਂ ਵਿਚਾ-ਰਨੇ ਜੀ ॥ ੧੯ ॥

**ਪਾਂਛੰ ਕਰੋਤਿ ਅਗ੍ਰੀਣੀ ਰਹ ਨਿਰਾਸੰ ਆਸ ਪੂਰਨਹ। ਨਿਰਧਨ ਭਯੰ ਧਨਵੰਤਹ ਰੋਗੀਅੰ**

ਰੋਗ ਖੰਡਨਹ। ਭਗਤਯੰ ਭਗਤਿ ਦਾਨੰ ਰਾਮ ਨਾਮ ਗੁਣ ਕੀਰਤਨਹ। ਪਾਰ ਬ੍ਰਹਮ ਪੁਰਖ ਦਾਤਾਰਹ। ਨਾਨਕ ਗੁਰ ਸੇਵਾ ਕਿੰਨ੍ਹ ਲਭ੍ਯਤੇ॥ ੨੦॥ ਅਧਰੰ ਧਰੰ ਧਾਰਣਹ ਨਿਰਧਨੰ ਧਨ ਨਾਮ ਨਰ ਹਰਹ। ਅਨਾਥ ਨਾਥ ਗੋਬਿੰਦਹ ਬਲ ਹੀਣ ਬਲਕੇਸਵਹ। ਸਰਬ ਭੂਤ ਦਯਾਲ ਅਚੁਤਦੀਨ ਬਾਂਧਵ ਦਾਮੋਦਰਹ। ਸਰਬਗ੍ਯ ਪੂਰਨ ਪੁਰਖ ਭਗਵਾਨਹ ਭਗਤਿ ਵਛਲ ਕਰੁਣਾਮਯਹ। ਘਟ ਘਟ ਬਸੰਤ ਬਾਸੁਦੇਵਹ ਪਾਰਬ੍ਰਹਮ ਪਰਮੇਸੁਰਹ॥ ਜਾਚੰਤਿ ਨਾਨਕ ਕ੍ਰਿਪਾਲ ਪ੍ਰਸਾਦੰ ਨਹ ਬਿਸਰੰਤਿ ਨਹ ਬਿਸਰੰਤਿ ਨਾਰਾਇਣਹ॥ ੨੧॥

ਵੇਵਨੈਤ ਐਸੇ ਬਲੀਹੈ ਪਿਛੇ ਰਹਨ ਬਹਨ ਵਾਲਿਆਂ ਕੋ ਅਗੇ ਕਰ ਦੇਤੀ ਹੈ ਜੈਸੇ ਬਾਲਮੀਕ ਭੀਲਨੀ ਸਭ ਰਿਖੀਆਂ ਪਿਛੇ ਸੀ ਅਗੇ ਕਰ ਦੀਆ ਨਿਰਾਸਿਆਂ ਕੀ ਆਸਾ ਪੂਰੇ ਹੈ ਸੁਗ੍ਰੀਵ ਭਭੀਖਨ ਕੀ ਆਸਾ ਪੂਰੀ ਕਰੀ ਨਿਰਧਨ ਜੋ ਸੇ ਧਨੀ ਹੂਏ ਕੁਬੇਰ ਰੋਗੀਆਂ ਕੇ ਰੋਗ ਖੰਡੇ ਹੈਂ ਸ੍ਰੀ ਗੁਰੂ ਤੀਜੀ ਪਾਤਸ਼ਾਹੀ ਕਾ ਪੰਚਵੀਂ ਕਾ ਜੋੜਾ ਆਸਾ ਮਦਰ ਨਾਮੇ ਪਿੰਡ ਮੈਂ ਅਜ ਤਕ ਮਨੁਖਾਂ ਕੀਆਂ ਹੰਜੀਰਾਂ ਖੰਡੇ ਪਸ਼ੂਆਂ ਕੇ ਰੋਗ ਹਟਾਵੇ ਹੈ ਭਗਤਾਂ ਕੋ ਭਗਤੀ ਦਾਨ ਦਿਤੀ ਗੋਹੰ

ਅਰ ਹਨੂਮਾਨ ਕੋ ਰਾਮ ਨਾਮ ਕੇ ਗੁਨੋਂ ਕਾ ਕੀਰਤਨ ਕਰਤੇ ਹੈਂ ਪਾਰ ਬ੍ਰਹਮ ਜੋ ਪੁਰਖ ਦਾਤਾਰ ਹੈ ਤਿਸਕਾ ਰੂਪ ਗੁਰੂ ਹੈ ਤਿਨ ਕੀ ਸੇਵਾ ਸੇ ਕਿਆ ਨਹੀਂ ਲਭਤਾ ॥ ੨੦ ॥

ਪ੍ਰਮੇਸ਼ਰ ਕੀ ਸਮ੍ਰਥਾ ਕਹੈਂ। ਧਰ ਆਸ੍ਰੇ ਤੇ ਨਿਰਾਸ੍ਰੇ ਜੋ ਹੈਂ ਤਿਨਾਂ ਕੋ ਆਸਾ ਦੇਨੇ ਵਾਲੇ ਹੈਂ ਨਿਰਧਨ ਕੋ ਧਨ ਨਾਮ ਨਰ ਹਰਿ ਕਾ ਹੈ ਅਨਾਥਾਂ ਕੇ ਨਾਥ ਜੋ ਗੋਬਿੰਦ ਹੈਂ ਬਲਹੀਨ ਜੋ ਜੀਵ ਹੈ ਤਿਨ ਕਾ ਬਲ ਕੇਸਵ ਹੈ ਪ੍ਰਮੇਸ਼ਰ ਸਰਬ ਭੂਤ ਸਰਬ ਜੀਵੋਂ ਤੇ ਦਿਆਲੂ ਹੈ ਅਗਿਝ ਦੀਨਾਂ ਗ੍ਰੀਬਾਂ ਕਾ ਸਬੰਧੀ ਹੈ ਦਮੋਦਰ ਸਰਬਗ ਸਰਬ ਗਿਆਤਾ ਜੋ ਪੂਰਨਪੁਰਖ ਹੈ ਭਗਵਾਨ ਭਗਤ ਵਛਲ ਕਰਨਾਮਜ ਕ੍ਰਿਪਾ ਸਰੂਪ ਸਰਬ ਘਟਾਂ ਕੇ ਬਸਨੇ ਵਾਲੇ ਜੋ ਬਾਸਦੇਵ ਹੈਂ ਪਰਾ ਸਰਬ ਕਾ ਬ੍ਰਹਮ ਪਰਮੇਸ਼ਰ ਜੋ ਹੈ ਤਿਸ ਕ੍ਰਿਪਾਲੂ ਕੇ ਪ੍ਰਸਾਦ ਕੋ ਨਾਨਕ ਜਾਚਦੇ ਹੈਂ ਤਿਸਕਾ ਨਾ ਬਿਸ੍ਰੇ ਨਾਮ ਸ੍ਰੀ ਨਾਰਾਇਣ ਜੀ ਜਿਸਕੇ ਜਪਨੇ ਤੇ ਉਧਾਰ ਹੋਤਾ ਹੈ ॥ ੨੧ ॥

**ਨਹ ਸਮਰਥੰ ਨਹ ਸੇਵਕੰ ਨਹ ਪ੍ਰੀਤਿ ਪਰਮ ਪੁਰਖੋਤਮੰ। ਤਵ ਪ੍ਰਸਾਦਿ ਸਿਮਰਤੇ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰੰ ॥ ੨੨ ॥ ਭਰਣ ਪੋਖਣ ਕਰੰਤ ਜੀਆ ਬਿਸ੍ਰਾਮ ਛਾਦਨ ਦੇਵੰਤ ਦਾਨੰ। ਸ੍ਰਿਜੰਤ ਰਤਨ ਜਨਮ ਚਤੁਰ ਚੇਤਨਹ। ਵਰਤੰਤਿ ਸੁਖ ਆਨੰਦ ਪਰਸਾਦਹ ਸਿਮਰੰਤ ਨਾਨਕ ਹਰਿ ਹਰਿ ਹਰੇ। ਅਨਿਤ੍ਯ**

ਰਚਨਾ ਨਿਰਮੋਹਤੇ ॥੨੩ ॥

ਪ੍ਰਮੇਸ਼ਰ ਕੇ ਅਗੇ ਬੇਨਤੀ ਕਰਤੇ ਹੈਂ ਹੇ ਭਗਵਾਨ! ਨਾ ਮੈਂ ਸਮਰਥ ਹਾਂ ਕਿਸੇ ਗੁਨ ਕਰਕੇ ਨਾ ਸੇਵਾ ਹੀ ਕਰਨੀ ਆਂਵਦੀ ਹੈ ਨਾਂ ਪ੍ਰੀਤ ਹੀ ਹੈ, ਪਰਮ ਪੁਰਸ਼ ਮਧ ਤਵ ਪ੍ਰਸਾਦ ਤੇਰੀ ਕ੍ਰਿਪਾ ਤੇ ਸਿਮਰਤੇ ਹਾਂ ਨਾਮ ਕੋ ਗੁਰੂ ਜੀ ਕਹੈਂ ਹਰਿ ਹਰਿ ਕਾ ਰੂਪ ਜੋ ਗੁਰੂ ਹੈ ਤਿਨ ਕੀ ਕ੍ਰਿਪਾ ਸੇ ਹਰੀ ਕੋ ਜਾਨਤੇ ਹੈਂ ॥ ੨੨ ॥

ਭਰਨਾ ਅਰ ਪੋਖਨ ਕਰਨਾ ਜੀਆਂ ਕੋ ਬਿਸ੍ਰਾਮ ਇਸ-ਥਿਤੀ ਅਰ ਛਾਦਨ ਬਸਤ੍ਰ ਦੇਂਦਾ ਹੈ ਦਾਨ ਦੇਂਦਾ ਹੈ ਸ੍ਰਿਜੰਤ ਰਚਿਆਹੈ ਜਨਮ ਰੂਪੀ ਰਤਨ ਜੋ ਚੇਤਨੇ ਕੋ ਚਤਰ ਹੈ ਅਨੰਦ ਰੂਪ ਪ੍ਰਮਾਤਮਾ ਕੀ ਪ੍ਰਸਾਦਿ ਕ੍ਰਿਪਾ ਕਰਕੇ ਸੁਖ ਮੈਂ ਵਰ-ਤਦਾ ਹੈ ਜੋ ਸਿਮਰਦਾ ਹੈ ਹਰਿ ਹਰਿ ਕੇ ਨਾਮ ਕੋ ਗੁਰੂ ਜੀ ਕਹੈਂ ਅਨਿਤ ਪ੍ਰਪੰਚ ਕੀ ਰਚਨਾ ਤੇ ਨਿਰਮੋਹ ਹੋਇ ਹੈਂ ਰਹਤ ਹੋਏ ਹੈਂ ॥ ੨੩ ॥

ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ ॥ ਬਿਪਰੀਤ ਬੁਧੰ ਮਾਰਤ ਲੋਕਹ ਨਾਨਕ ਚਿਰੰ ਕਾਲ ਦੁਖ ਭੋਗਤੇ ॥ ੨੪ ॥ ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸੰ ਸਿਮਰਣ ਰਿਦੰਤਰਹ । ਆਰੋਗੰ ਮਹਾ ਰੋਗੰ ਬਿਸਿਮ੍ਰਿਤੇ ਕਰੁਣਾ ਮਯਹ॥ ੨੫ ॥

ਤਪੋਂ ਰਾਜ ਰਾਜੋਂ ਨਰਕ–ਇਸ ਪਰ ਗੁਰੂ ਜੀ ਸਲੋਕ

ਕਹੈਂ। ਦਾਨ ਜੋ ਦਿਤਾ ਹੂਆ ਪਰਾ ਉਤ ਕ੍ਰਿਸ੍ਹ ਪੂਰਬਲਾ ਭੋਗਤੇ ਹੈਂ ਰਾਜੇ ਬਿਪ੍ਰਜੇ ਬੁਧੀ ਹੋਨੇ ਸੇ ਮਾਰਦੇ ਹੈਂ ਲੋਕਾਂ ਕੋ ਵਾ ਮਾਤ ਲੋਕ ਕੇ ਬਿਪ੍ਰਜੇ ਬੁਧੀ ਹੋਨੇ ਸੇ ਵਿਸ਼ੇ ਲੰਪਟਤਾ ਸੇ ਚਿਰੰਕਾਲ ਦੁਖ ਕੋ ਭੋਗਤੇ ਹੈਂ ਨਰਕੋਂ ਮੇਂ ਦੁਖ ਪਾਤਾ ਹੈ॥ ੨੪॥

ਸੋ ਪੁਰਸ਼ ਬਿਰਥਾ ਖਾਲੀ ਹੈ ਗੋਬਿੰਦ ਕੀ ਕ੍ਰਿਪਾ ਤੇ ਜਿਸ ਕੇ ਰਿਦੇ ਮੇਂ ਸਿਮਰਨ ਤੇ ਅੰਤਰਾ ਹੈ ਭੇਦ ਹੈ ਓਹ ਜੇ ਅਰੋਗ ਵੀ ਹੈ ਤਾਂ ਭੀ ਰੋਗੀ ਹੈ ਬਿਸਿਮ੍ਰਨ ਕਰਿਆ ਹੈ ਕਿਰਪਾ ਸਰੂਪ ਕੋ ਕਿੰਬਾ ਜਿਸਕੇ ਰਿਦੇ ਅੰਤਰ ਸਿਮਰਨ ਹੈ ਗੋਬਿੰਦ ਕਾ ਬਿਰਥਾ ਪੀੜਾ ਵੀ ਹੋਵੇ ਤਾਂ ਭੀ ਅਨੁਗ੍ਰਹ ਜਾਨਤੇ ਹੈਂ ਹਰੀ ਕੀ ਬਸ਼ਿਸ਼ਤੇ ਸਿਮ੍ਰਤੇ ਹੈਂ ਕ੍ਰਿਪਾ ਸਰੂਪ ਕੋ ਮਹਾਰੋਗੀ ਵੀ ਹੋਨ ਤਾਂ ਭੀ ਅਰੋਗੀ ਹੈ॥ ੨੫॥

**ਰਮਣੰ ਕੇਵਲੰ ਕੀਰਤਨੰ ਸੁਧਰਮੰ ਦੇਹ ਧਾਰਣਹ। ਅੰਮ੍ਰਿਤ ਨਾਮੁ ਨਾਰਾਇਣ ਨਾਨਕ ਪੀਵਤੰ ਸੰਤ ਨ ਤ੍ਰਿਪਜਤੇ॥ ੨੬॥**

**ਸਹਣ ਸੀਲ ਸੰਤੰ ਸਮ ਮਿਤ੍ਰਸ੍ਯ ਦੁਰਜਨਹ। ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ॥ ੨੭॥**

ਗੁਰੂ ਜੀ ਮਨੁਖਾ ਦੇਹ ਧਾਰਨ ਕੀ ਸਫਲਤਾ ਕਹੈਂ ਦੇਹ ਧਾਰਣੇ ਕਾ ਧਰਮ ਏਹ ਹੈ ਰਮਣ ਕਹੇ ਕੇਵਲ ਪ੍ਰਮੇਸ਼ਰ ਕੇ ਜਸ ਕੋ ਕੀਰਤਨ ਕੋ ਨਾਰਾਇਨ ਕਾ ਜੋ ਨਾਮ ਹੈ ਅੰਮ੍ਰਿਤ

ਰੂਪ ਤਿਸਕੋ ਸੰਤ ਪੀਵਤੇ ਹੂਏ ਨਹੀਂ ਤ੍ਰਿਪਤਿ ਹੋਤੇ ਰਜਦੇ ਨਹੀਂ ਹੈਂ ॥ ੨੬ ॥

ਸੰਤਾਂ ਕਾ ਕਿਆ ਸੁਭਾਵ ਹੈ ਸਹਣ ਸਹਾਰਨਾ ਸੀਲ ਕੋਮਲਤਾ ਮਿਤ੍ਰਾਂ ਤੇ ਸਤ੍ਰੂਆਂ ਕੇ ਵਿਚ ਸਮ ਰਹਤੇਹੈਂ ਗੁਰੂ ਜੀ ਕਹੈਂ ਭੋਜਨ ਅਨੇਕ ਪ੍ਰਕਾਰ ਕਰਕੇ ਕੋਈ ਖਵਾਏ ਉਸ ਤੇ ਖੁਸ਼ ਨਹੀਂ ਹੋਤੇ ਨਿੰਦਕ ਸ਼ਸਤ੍ਰ ਲੈਕੇ ਸਮੀਪ ਖੜਾ ਹੋਵੇ ਮਾਰਨ ਵਾਸਤੇ ਜੈਸੇ ਜੜ੍ਹ ਭਰਥ ਹੂਆ ਹੈ ਤਾਂ ਡਰਦੇ ਨਹੀਂ ॥ ੨੭ ॥

ਤਿਰਸਕਾਰ ਨਹ ਭਵੰਤ ਨਹ ਭਵੰਤ ਮਾਨ ਭੰਗਨਹ। ਸੋਭਾ ਹੀਨ ਨਹ ਭਵੰਤ ਨਹ ਪੋਹੰਤਿ ਸੰਸਾਰ ਦੂਖਨਹ । ਗੋਬਿੰਦ ਨਾਮ ਜਪੰਤਿ ਮਿਲ ਸਾਧ ਸੰਗਹ ਨਾਨਕ ਸੇ ਪ੍ਰਾਣੀ ਸੁਖ ਬਾਸਨਹ ॥੨੮॥ ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿੰਮ੍ਰਤਾਹ। ਆਵਧਹ ਗੁਣ ਗੋਬਿੰਦ ਰਮਣੰ ਓਟ ਗੁਰ ਸਬਦ ਕਰ ਚਰਮਣ ਹ । ਅਰੂੜਤੇ ਅਸ੍ਵ ਰਥ ਨਾਗਹ ਬੁਝੰਤੇ ਪ੍ਰਭ ਮਾਰਗਹ। ਬਿਚਰਤੇ ਨਿਰਭਯੰ ਸਤ੍ਰ ਸੈਨਾਧਾਯੰਤੇ ਗੋੁਪਾਲ ਕੀਰਤਨਹ। ਜਿਤ- ਤੇ ਬਿਸ੍ਵ ਸੰਸਾਰਹ ਨਾਨਕ ਵਸ੍ਯੰ ਕਰੋਤਿ ਪੰਚ ਤਸਕਰਹ ॥ ੨੯ ॥ ਮ੍ਰਿਗ ਤ੍ਰਿਸਨਾ ਗੰ-

ਧਰਬ ਨਗਰੰ ਦ੍ਰੁਮ ਛਾਯਾ ਰਚਿ ਦੁਰਮਤਿਹ। ਤਤਹ ਕੁਟੰਬ ਮੋਹ ਮਿਥਯਾ ਸਿਮਰੰਤਿ ਨਾਨਕ ਰਾਮ ਰਾਮ ਨਾਮਹ ॥ ੨੦ ॥ ਨਚ ਬਿਦਿਆ ਨਿਧਾਨ ਨਿਗਮੰਨਚ ਗੁਣ ਗਯਨਾਮ ਕੀਰਤ-ਨਹ। ਨਚ ਰਾਗ ਰਤਨ ਕੰਠੰ ਨਹ ਚੰਚਲ ਚਤੁਰ ਚਾਤੁਰਹ। ਭਾਗ ਉਦਿਮਲ ਬਧਯੰ ਮਾਇਆ ਨਾਨਕ ਸਾਧ ਸੰਗਿ ਖਲ ਪੰਡਿਤਹ ॥ ੨੧ ॥ ਕੰਠ ਰਮਣੀਯ ਰਾਮ ਰਾਮ ਮਾਲਾ ਹਸਤ ਊਚ ਪ੍ਰੇਮ ਧਾਰਣੀ। ਜੀਹ ਭਣਿਜੋ ਉਤਮ ਸਲੋਕ ਉਧਰਣੰ ਨੈਨ ਨੰਦਨੀ॥੨੨॥

ਐਸੇ ਸੰਤੋਂ ਕਾ ਤ੍ਰਿਸਕਾਰ ਨਿਰਾਦਰ ਨਹੀਂ ਹੋਤਾ ਇਥੇ ਮਾਨ ਭੰਗ ਨਹੀਂ ਹੋਤਾ ਪਤਾਲ ਮੈਂ ਜਾਏ ਤਾਂ ਭੀ ਸੋਭਾ ਸੇ ਹੀਨ ਨਹੀਂ ਹੋਤਾ ਸ੍ਵਰਗ ਮੈਂ ਭੀ ਸੰਸਾਰਕ ਜਨਮ ਮਰਨ ਕੇ ਦੁਖ ਨਹੀਂ ਪੋਹਤੇ ਗੋਬਿੰਦ ਕੇ ਨਾਮ ਕੋ ਜੋ ਜਪਦੇ ਹੈਂ ਮਿਲਕੇ ਸਾਧ ਸੰਗਤ ਸੇ ਗੁਰੂ ਜੀ ਕਹੈਂ ਸੋ ਪ੍ਰਾਨੀ ਪੁਰਸ਼ ਸੁਖ ਬਾਸਨਹ ਸੁਖੋਂ ਕੇ ਪਾਤਰ ਹੈਂ ਪੂਰੇ ॥ ੨੯ ॥

ਪਰਮੇਸ਼ਰ ਕੋ ਰਾਜਾ ਕਰਕੇ ਰੂਪ ਵਰਨਨ ਕਰਤੇ ਹੈਂ, ਰਾਜਾ ਕੀ ਫੌਜ ਹੋਤੀ ਹੈ ਸੈਨਾਂ ਸਮੂਹ ਸਾਧ ਸੈਨਾਂਹੈਂ ਅਜਿਤ ਸੂਰਮੇਂ ਜੋ ਕਿਸੀ ਸੇ ਨਾ ਜਿਤੇ ਜਾਨ ਸੈਨਾਂ ਕੀ ਸੰਜੋ ਲੋਹ ਕੀ ਹੋਤੀ ਹੈ ਤਨ ਮੈਂ ਜੋਹੜੀਨਿਮ੍ਰਤਾ ਹੈ ਸੋ ਸੰਜੋ ਹੈ। ਸ਼ਸਤ੍ਰ ਕੌਨ ਹੈ ?

ਗੋਬਿੰਦ ਕੇ ਗੁਨੋਂ ਕਾ ਜੋ ਰਮਣਾ ਉਚਾਰਨਾ ਹੈ ਸੋ ਆਵ-ਧਹ ਸ਼ਸਤਰ ਹੈ, ਤਲਵਾਰ ਬੰਦੂਕਾਂ ਹੈਂ ਸੂਰਮੇਂ ਚੜ੍ਹਤੇ ਹੈਂ ਘੋੜਿਆਂ ਤੇ ਇਹ ਸੰਤ ਕਿਸਤੇ ਚੜ੍ਹਤੇ ਹੈਂ, ਅਸ੍ਵਰਥਨਾਗਹ ਸ੍ਰਵਨ ਮਨਨ ਨਿਧਜਾਸਨ ਅਸ੍ਵ ਸ੍ਰਵਨ ਵਾਲੇ ਸਵਾਰ ਰਸਾਲੇ ਕੇ ਹੈਂ ਰਥੀ ਮਨਨ ਵਾਲੇ ਹੈਂ ਨਾਗ ਨਿਧਜਾਸਨ ਵਾਲੇ ਹਾਥੀਆਂ ਕਾ ਰਸਾਲਾ ਹੈ ਬਾਕੀ ਵੈਰਾਗ ਵਿਵੇਕ ਵਾਲੇ ਪਿਆਦੇ ਹੈਂ ਸਾਖਯਾਤਕਾਰ ਕਾ ਮਾਰਗ ਜ ਨਤੇ ਹੈਂ,ਗਿਆਨ ਇਹ ਦੌੜਨਾ ਹੈ ਕਾਮ ਕ੍ਰੋਧ ਸ਼ਤ੍ਰੂਆਂ ਕੀ ਸਨਾਂ ਮੈਂ ਨਿਰ-ਖੌਫ਼ ਬਿਚਰਤੇ ਹੈਂ ਧਾਵਾ ਕੀਆ ਕਰਤੇ ਹੈਂ ਗੋਪਾਲ ਕੇ ਕੀਰਤਨ ਵਲ ਬਿਸ ਸਮੂਹ ਸੰਸਾਰ ਕੋ ਜਿਤਤੇ ਹੈਂ ਮਿਥਯਤ ਨਿਸਚੇ ਜੋ ਹੈ ਸੋ ਜਿਤਨਾ ਹੈ ਵਸੀ ਕਾਰ ਕਰਤੇ ਹੈਂ ਪੰਚਾਂ ਤਸਕਰਾਂ ਕੋ ਕਾਮ ਕ੍ਰੋਧ ਲੋਭ ਮੋਹ ਹੰਕਾਰ ਕੋ ਐਸੇ ਰਾਜਾ ਹਰੀ ਹੈ ਕੋਈ 'ਹਰਿ ਸਮਾਨ ਨਹੀਂ ਰਾਜਾ' ਇਸ ਪਰ ਹੈ ॥ ੨੯ ॥

ਹੇ ਦੁਰਮਤੀ ਕਿਸ ਮੈਂ ਰਚ ਰਹਿਆ ਹੈਂ ਜੈਸੇ ਮ੍ਰਿਗ ਤ੍ਰਿਸ਼ਨਾ ਕਾ ਜਲ ਹੋਤਾ ਹੈ ਝੂਠਾ ਫੇਰ ਗੰਧਰਬ ਨਗਰ ਹੈ ਹਰੀ ਚੰਦ ਕੀ ਨਗਰੀ ਬੱਦਲਾਂ ਵਿਚ ਮਲੂਮ ਹੋਤਾ ਹੈ ਝੂਠਾ ਹੀ ਦ੍ਰੁਮ ਬਿਰਛ ਕੀ ਛਾਇਆ ਜੈਸੇ ਸਵੇਰ ਕੋ ਹੋਰ ਪਾਸੇ ਹੋਵੇ ਬਾਰਾਂ ਬਜੇ ਹੋਰਦਰੇ ਹੋਤੀ ਹੈ ਤਤਹ ਤੈਸੇ ਹੀ ਕੁਟੰਬ ਹੈ ਮਿਥਿਆ ਜਿਸਕਾ ਮੋਹ ਕਰ ਰਹਿਆ ਹੈਂ ਹੇ ਜੀਵ ਤਾਂਤੇ ਤੂੰ ਰਾਮ ਰਾਮ ਕੇ ਨਾਮ ਕੋ ਸਿਮਰ ਤਿਸਤੇ ਬਚ ਜਾਏਂ ॥ ੩੦॥

ਅਪਨੀ ਨਿੰਮ੍ਰਤਾ ਪਰਮੇਸ਼ਰ ਜੀ ਅਗੇ ਕਰਤੇ ਹੈਂ ਹੇ ਪਰਮੇਸ਼ਰ ਨਹੀਂ ਹਾਂ ਮੈਂ ਨਿਗਮ ਬੇਦੋਂ ਕੀ ਬਿਦਿਆ ਕਾ

ਖਜਾਨਾ,ਨਾ ਮੈਂ ਗੁਨੋਂ ਕਾ ਗਿਆਤਾ ਹਾਂ,ਨਾਮ ਕਾ ਕੀਰਤਨ ਵੀ ਨਹੀਂ ਜਾਨਤਾ ਰਤਨ ਰੂਪ ਰਾਗ ਕੇ ਗਾਨੇਂ ਕੋ,ਕੰਠ ਨਹੀਂ ਹੈ, ਨਾਂ ਚੰਚਲ ਬਿਰਹਾ ਰੂਪ ਮੈਂ ਚਤਰ ਸ਼ਾਸਤ੍ਰ ਮੈਂ ਚਾਤਰ ਪਰਮਾਰਥ ਮੈਂ ਵੀ ਨਹੀਂ ਭਾਗਾਂ ਕੇ ਉਦੇ ਹੋਨ ਕਰ ਮਾਇਆ ਭਗਤੀ ਦੋਵੇਂ ਲਭਦੀਆਂ ਹੈਂ ਸੰਤੋਂ ਕੇ ਸੰਗ ਕਰਕੇ ਖਲ ਮੂਰਖ ਵੀ ਪੰਡਤ ਹੋਤਾ ਹੈ। ਕੰਠ ਮੈਂ ਸੁੰਦਰ ਮਾਲਾ ਕੌਨ ਹੈ ਰਮਣੀਕ ਰਾਮ ਰਾਮ ਕਹਿਨਾ ਹਸਤ ਊਚਾ ਗੋ ਮੁਖੀ ਸੋ ਪਰੇਮ ਹੈ ਤਿਸ ਮੈਂ ਰਾਮ ਰਾਮ ਮਾਲਾ ਧਾਰੇ ਪ੍ਰੇਮ ਕਰ ਜਪ ਜਿਹਬਾ ਕਰਕੇ ਉਤਮ ਜਸ ਕੋ ਕਥਤਾ ਹੈ ਨੈਨ ਨੰਦਨੀ ਮਾਇਆ ਨੇਤ੍ਰ ਕੋ ਆਨੰਦ ਦੇਨ ਵਾਲੀ ਤਿਸ ਤੇ ਉਧਰਤਾ ਹੈ ॥੩੨॥

ਗੁਰਮੰਤ੍ਰ ਹੀਨਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ। ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥੩੩॥ ਚਰਣਾਰ ਬਿੰਦ ਭਜਨੰ ਰਿਦਯੰ ਨਾਮ ਧਾਰਣਹ। ਕੀਰਤਨੰ ਸਾਧ ਸੰਗੇਣ ਨਾਨਕ ਨਹ ਦ੍ਰਿਸਟੰਤਿ ਜਮ ਦੂਤਨਹ॥ ੩੪ ॥ ਨਚ ਦੁਰਲਭੰ ਧਨੰ ਰੂਪੰ ਨਚ ਦੁਰਲਭੰ ਸੁਰਗ ਰਾਜਨਹ ॥ ਨਚ ਦੁਰਲਭੰ ਭੋਜਨੰ ਬਿੰਜਨੰ ਨਚ ਦੁਰਲਭੰ ਸ੍ਵਛ ਅੰਬਰਹ। ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਧਵ ਨਚ ਦੁਰਲਭੰ ਬਨਿਤਾ

ਬਿਲਾਮਹ। ਨਰ ਦੁਰਲਭੰ ਬਿਦਿਆ ਪ੍ਰਬੀਣੰ ਨਰ ਦੁਰਲਭੰ। ਚਤੁਰ ਚੰਚਲਹ ਦੁਰਲਭੰ ਏਕ ਭਗਵਾਨ ਨਾਮਹ ਨਾਨਕ ਲਬਧ੍ੰ ਸਾਧ ਸੰਗਿ ਕ੍ਰਿਪਾ ਪ੍ਰਭੰ ॥ ਪ੩ ॥

ਗੁਰਮੰਤ੍ਰ ਉਪਦੇਸ਼ ਤੇ ਜੋ ਹੀਨ ਹੈ ਪ੍ਰਾਨੀ ਧ੍ਰਿਕਾਰ ਹੈ ਤਿਸ ਕੇ ਜਨਮ ਕੋ ਭ੍ਰਿਸ਼ਟ ਕਰਤੂਬ ਹੈ ਸਭ ਤਿਸਕਾ ਕੂਕਰ ਕੁਤੇ ਅਰ ਸੂਰ ਅਰ ਗਧੇ ਅਰ ਕਾਗ ਅਰ ਸਪ ਇਨ ਜੂਨੀਓਂ ਕੋ ਪਰਾਪਤ ਹੋਵੇਗਾ। ਕਿੰਬਾ ਨਿਗੁਰੇ ਪਾਸੋਂ ਇਹ ਸ੍ਰੇਸ਼ਟ? ਕਿਉਂ ਕੂਕਰ ਕੇ ਪਾਂਚ ਗੁਨ ਲਿਖੇ ਹੈਂ ਵਾ "ਸੁਆਮੀ ਕੋ ਗ੍ਰਿਹ ਜਿਉ ਸਦਾ ਸੁਆਨੀ ਤਜਤ ਨਹੀ ਨਿਤ" ਸੂਕਰ "ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ।ਸਾਕਤ ਬਪੁਰਾ ਮਰਗਿਆ ਕੋਈ ਨ ਲੈਹੈ ਨਾਉ।" ਗਧੇ-ਕਾਰਜ ਕੇ ਗਮਨ ਸਮੇਂ ਗਧਾ ਬਾਵੇਂ ਪਾਸਿਓਂ ਬੋਲੇ ਤਾਂ ਕਾਰਜ ਸਿਧ ਹੋਤਾ ਹੈ। ਕਾਂ ਜੋ ਬੋਲੇ ਵਾ ਮੈਥਨ ਨਹੀਂ ਦੇਖਾ ਤਾਂ ਜਹਾਜ ਮੈਂ ਦਿਸਾ ਭ੍ਰਮ ਵੇਲੇ ਉੱਡ ਕੇ ਦਿਸ਼ਾ ਬਤਾਤਾ ਹੈ। ਸਰਪ ਮੰਤ੍ਰ ਕਰ ਵੱਸ ਹੋਵੇ ਨਿਗੁਰਾ ਨਹੀਂ ਹੋਤਾ ਖਲ ਇਨ ਕੇ ਤੁਲ ਵੀ ਨਹੀਂ ਹੈ ॥ ੩੩ ॥

ਜੋ ਪੁਰਸ਼ ਚਰਨ ਕਮਲੋਂ ਕਾ ਭਜਨ ਕਰਤਾ ਹੈ ਰਿਦੇ ਮੈਂ ਨਾਮ ਕੋ ਧਾਰਿਆ ਹੈ ਕੀਰਤਨ ਕੋ ਸਾਧ ਸੰਗ ਨਾਲ ਮਿਲਕੇ ਕਰਦਾ ਹੈ ਗੁਰੂ ਜੀ ਕਹੈਂ ਨਾ ਦੇਖੇਗਾ ਜਮਦੂਤਾਂ ਕੋ ਸੋ ਪੁਰਸ਼ ॥ ੩੪ ॥

ਨਾਮ ਕੀ ਮਹਤਤਾ ਕਹੈਂ ਹੈਂ–ਦੁਰਲਭ ਧਨ ਅਰ ਰੂਪ

ਸ੍ਵਰਗ ਕਾ ਰਾਜ ਵੀ ਦੁਰਲੰਭ ਨਹੀਂ ਤਪ ਜਪ ਸੇ ਮਿਲ ਸਕਤਾ ਹੈ ਭੋਜਨ ਤੇ ਬਿੰਜਨ ਸਲੂਣੇ ਛੱਤੀ ਪ੍ਰਕਾਰ ਕੇ ਸੋ ਭੀ ਦੁਰਲੱਭ ਨਹੀਂ ਹੈਂ ਉਜਲ ਬਸਤਰ ਪਸ਼ਮੀਨੇ ਕੇ ਸੋ ਭੀ ਦੁਰਲੰਭ ਨਹੀਂ ਹੈ ਪੁਤਰ ਮਿਤਰ ਭ੍ਰਾਤਾ ਇਹ ਭੀ ਦੁਰਲੰਭ ਨਹੀਂ ਹੈਂ ਹਰ ਜੂਨ ਵਿਚ ਮਿਲ ਸਕਦੇ ਹੈਂ ਸੰਬੰਧੀ ਬਾਂਧਵ ਸਭ ਕੋ ਮਿਲੇ ਹੈਂ ਬਨਤਾ ਇਸਤ੍ਰੀ ਕੇ ਬਿਲਾਸ ਸੋ ਭੀ ਦੁਰਲੰਭ ਨਹੀਂ ਹੈਂ ਕੂਕਰਾਦਿ ਕਰਤੇ ਹੈਂ ਬਿਦਿਆ ਮੈਂ ਪਰਬੀਨ ਚਤਰ ਹੋਨਾਂ ਭੀ ਕੋਈ ਮੁਸ਼ਕਲ ਨਹੀਂ ਹੈ "ਲਵੰਤ ਬਿਦਿਆ ਭਵੰਤ ਭਿਖਿਆ" ਚਤਰ ਵਾਕੋਂ ਕੇ ਚੰਚਲ ਜੁਗਤੀ ਉਕਤੀ ਮੈਂ ਮੁਸ਼ਕਲ ਨਹੀਂ ਹੋ ਸਕਦਾ ਹੈ ਦੁਰਲੰਭ ਕਠਨ ਕਿਆ ਚੀਜ ਹੈ ਕਿ ਭਗਵਾਨ ਕਾ ਨਾਮ ਹੈ ਗੁਰ ਉਪਦੇਸ਼ ਬਿਨਾਂ ਰਾਮ ਨਾਮ ਮੋਖ ਨਹੀਂ ਕਰਤਾ। ਲਭਦਾ ਕਿਥੋਂ ਹੈ! ਸਾਧ ਸੰਗ ਸੇ। ਸਾਧ ਸੰਗਤ ਕੈਸੇ ਪ੍ਰਾਪਤ ਹੋਵੇ? ਕ੍ਰਿਪਾ ਪ੍ਰਭੂ ਕੀ ਸੇ ਤਾਂ ਸਫਲ ਹੋਵੇ ਹੈ ਪੁਰਸ਼ ॥ ੩੫ ॥

**ਜਤ ਕਤਹ ਤਤਹ ਦ੍ਰਿਸਟੰ ਸ੍ਵਰਗ ਮਰਤ ਪਯਾਲ ਲੋਕਹ। ਸਰਬਤ੍ਰ ਰਮਣੰ ਗੋਬਿੰਦਹ ਨਾਨਕ ਲੇਪ ਛੇਪ ਨ ਲਿਪਯਤੇ ॥੩੬॥ ਬਿਖਯਾ ਭਯੰਤਿ ਅੰਮ੍ਰਿਤੰ ਦ੍ਰੁਸਟਾਂ ਸਖਾ ਸ੍ਵਜਨਹ। ਦੁਖੰ ਭਯੰਤਿ ਸੁਖ੍ਯੰ ਭੈ ਭੀਤੰਤ ਨਿਰਭਯਹ। ਥਾਨ ਬਿਹੂਨ ਬਿਸ੍ਰਾਮ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰਹ ॥ ੩੭॥ ਸਰਬ ਸੀਲ ਮਮੰ**

ਸੀਲੰ ਸਰਬ ਪਾਵਨ ਮਮ ਪਾਵਨਹ। ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪਯਤੇ ॥ ੩੮ ॥ ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ। ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥ ੩੯ ॥

ਜਿਥੇ ਵੇਖੀਏ ਦਿਸਦਾ ਹੈ ਸ੍ਵਰਗ ਮੈਂ ਮਰਤ ਮਾਤ ਲੋਕ ਮੈਂ ਪਯਾਲ ਪਤਾਲ ਲੋਕ ਮੈਂ ਸਾਰੇ ਹੀ ਰਮ ਰਹਿਆ ਹੈ ਗੋਬਿੰਦ, ਗੁਰੂ ਜੀ ਕਹੈਂ ਮਾਇਆ ਰੂਪੀ ਛਾਪੇ ਦੇ ਲਿਪਾਇਆਂ ਨਾ ਲਿਖਤੇ ਲੇਪਾਇ ਮਾਨ ਨਹੀਂ ਹੋਤਾ॥੩੬ ॥

ਜੇ ਪਰਮੇਸ਼ਰ ਕੀ ਕ੍ਰਿਪਾ ਹੋਵੇ ਤਾਂ ਈਖਯਾ ਅੰਮ੍ਰਿਤ ਹੋ ਜਾਤੀ ਜੈਸੇ ਸ਼ਿਵਾਂ ਕੋ ਮੀਰਾਂ ਕੋ ਜੈਸੇ ਚੰਦ੍ਰਹਾਸ ਕੋ ਭ੍ਰਿਸ਼ਟ "ਬੁਧੀ ਨੇ ਵਿਖੰਹਸਯ ਪ੍ਰਦਾਤ ਵਯੰਤੁਯਾ ਮਦਨ ਸਤ੍ਰਵੇ ਕਾਰਯ ਕਾਰਯੌਂ ਨੇਖਤਵਯੌ ਕਰਤਵਯੰ ਕਿਲਮੇ ਧ੍ਰਿਯੰ।" ਦੁਸ਼ਟ ਜੋ ਥੇ ਸਜਨ ਹੋਤੇ ਭਏ ਸਖਾ ਪਯਾਰੇ ਦੁਖ ਜੋ ਥੇ ਸੁਖ ਹੋਏ ਭੈਭੀਤ ਥੇ ਤਿਸ ਤੇ ਨਿਰਖੌਫ ਹੋਏ ਸਰੂਪ ਅਸਥਾਨ ਤੇ ਬਿਨਾ ਹੈ ਨਾਮ ਜਪ ਕੇ ਬਿਸ੍ਰਾਮ ਇਸਥਿਤੀ ਹੋਵੇ ਹੈ ਗੁਰੂ ਜੀ ਕਹੈਂ ਜਿਨ੍ਹਾਂ ਤੇ ਹਰਿ ਹਰਿ ਰੂਪ ਗੁਰੂ ਕ੍ਰਿਪਾਲੂ ਹੋਏ ਹੈਂ ॥ ੩੭ ॥

ਇਕ ਬੇਨਤੀ ਕਾ ਅਰਥ ਹੈ ਜੋ ਪ੍ਰਮੇਸ਼ਰ ਸਰਬ ਕੋ ਸੀਲਤਾ ਦੇਨੇ ਵਾਲਾ ਹੈ ਸੋ ਮੈਨੂੰ ਵੀ ਸੀਲਤਾ ਬਖਸ਼ੇਗਾ ਸਰਬ ਕੋ ਪਾਵਨਤਾ ਦੇਨੇ ਵਾਲਾ ਮੈਨੂੰ ਵੀ ਪਵਿਤ੍ਰ ਕਰੇਗਾ ਸਰਬ ਕੇ ਕਰਤਬ ਕਰਤਾ ਹੈ ਰੇ ਵੀ ਕਰੇਗਾ ਤਿਸ ਕੋ ਮਾਇਆ

ਰੂਪ ਛਾਪੇ ਕੇ ਲੇਪ ਨਹੀਂ ਲਗਦੇ ਕਿੰਬਾ ਬ੍ਰਹਮ ਰੂਪ ਹੋਕੇ ਗੁਰੂ ਜੀ ਕਹੈਂ ਸਰਬ ਮੈਂ ਜੋ ਸੀਲਤਾ ਹੈ ਸੋ ਮੇਰੀ ਹੀ ਸੀਲਤਾ ਹੈ, ਸਰਬ ਮੈਂ ਜੋ ਪਾਵਨਤਾ ਹੈ ਸੋ ਮੇਰੀ ਹੀ ਪਵਿਤ੍ਰਤਾ ਹੈ ਸਰਬ ਕੇ ਕਰਤਬ ਕਰਤਾ ਮੈਂ ਹੀ ਹਾਂ ਕਰਤਾ ਮੇਰੇ ਸਰੂਪ ਕੋ ਛਾਪੇ ਕੇ ਲੇਪ ਨਹੀਂ ਲਿਪਤੇ ॥ ੩੮ ॥

ਸਤਸੰਗ ਕੀ ਮਹਿਮਾ ਕਹੈਂ ਚੰਦ੍ਰਮਾ ਜੋ ਦੇਵਤਾ ਹੈ ਸੋ ਭੀ ਸੀਤਲ ਨਹੀਂ ਹੈ ਬਾਵਨ ਚੰਦਨ ਜੋ ਹੈ ਸੋ ਭੀ ਸੀਤਲ ਨਹੀਂ ਹੈ ਸੀਤ ਰੁਤਿ ਮਘਰ ਪੋਹ ਕੀ ਵੀ ਸੀਤਲ ਨਹੀਂ ਕਿਉਂਕਿ ਤਨ ਕਾ ਤਾਪ ਧੂਪ ਕਾ ਦੂਰ ਕਰਤੇ ਹੈਂ ਜਿਤਨੇ ਗਿਨੇ ਹੈ ਪਿਛੇ। ਸਾਧ ਸੰਤ ਜੈਸੇ ਸੀਤਲ ਹੈਂ ਐਸੇ ਹੋਰ ਕੋਈ ਨਹੀ 'ਅਨ ਚੰਦਨ ਜਿਨ ਜੀਅ ਗਰਬ ਧਰ ਹੈ ਹੀ ਸੀਤਲ ਅੰਗ ਤੋ ਸੇ ਸੀਤਲ ਸੌ ਗੁਨਾਂ ਸੰਤਨ ਕੋ ਸਤਸੰਗ ॥ ੩੯ ॥

ਮੰਤ੍ਰੰ ਰਾਮ ਰਾਮ ਨਾਮੰ ਧਯਾਨੰ ਸਰਬਤ੍ਰ ਪੂਰਨਹ। ਗਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ। ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ। ਭੋਜਨੰ ਗੋਪਾਲ ਕੀਰਤਨੰ ਅਲਪ ਮਾਇਆ ਜਲ ਕਮਲ ਰਹਤਹ। ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ। ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਾਗਿ ਸਗਲ ਰੇਣੁਕਹ।

**ਖਟ ਲਖ੍ਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥੪੦॥ ਅਜਾ ਭੋਗੰਤ ਕੰਦ ਮੂਲੰ ਬਸੰਤੇ ਸਮੀਪਿ ਕੇਹਰਹ। ਤਤ੍ਰ ਗਤੇ ਸੰਸਾ-ਰਹ ਨਾਨਕ ਸੋਗ ਹਰਖੰ ਬਿਆਪਤੇ ॥ ੪੧॥**

ਸੰਤੋਂ ਕੇ ਗੁਨ ਕਹੈਂ-ਰਾਮ ਰਾਮ ਕੇ ਨਾਮ ਕਾ ਮੰਤ੍ਰ ਜਪਤੇ ਹੈਂ ਇਸੀ ਹੇਤ ਸੇ ਧਯਾਨ ਕਰਦੇ ਹੈਂ ਪੂਰਨ ਗਿਆਨ ਕਾ ਸਮ ਰਹਿੰਦੇ ਹੈਂ ਦੁਖ ਸੁਖ ਮੈਂ ਇਸੀ ਹੇਤੂ ਸੇ ਜੁਗਤ ਜੁੜੇ ਹੈਂ ਨਿਰਮਲ ਜੋ ਨਿਰਵੈਰ ਹੈ ਤਿਸ ਮਹਿ ਦਿਆਲੂ ਹੈ ਸਾਰਿਆਂ ਜੀਵਾਂ ਤੇ ਇਸੀ ਹੇਤੂ ਸੇ ਪਾਂਚ ਦੋਖ ਕਾਮ ਕ੍ਰੋਧ ਤੇ ਬਿਵਰ-ਜਿਤਹ ਰਹਤ ਹੈਂ, ਭੋਜਨ ਛਕਤੇ ਹੈਂ ਗੁਪਾਲ ਕੇ ਕੀਰਤਨ ਕਾ, ਅਸੰਗ ਮਾਇਆ ਤੇ ਐਸੇ ਹੈਂ ਜੈਸੇ ਜਲ ਤੇ ਕਮਲ ਅਸੰਗ ਹੈ ਉਪਦੇਸ਼ ਦੇਤੇ ਹੈਂ ਸਤ੍ਰ ਮਿਤ੍ਰ ਕੋ ਇਕ ਜੈਸਾ । ਪ੍ਰਮਾਣ ਮਹਾਭਾਰਥ ਕਾ। ਕਿਸੀ ਨੇ ਦੁਰਜੋਧਨ ਕੋ ਕਹਾ ਭੀਮਸੈਨ ਕੇ ਸਾਥ ਤੇਰਾ ਜੁਧ ਹੋਵੇਗਾ ਉਸ ਕਾ ਸਰੀਰ ਬੱਜਰ ਕਾ ਹੈ ਤੇਰਾ ਕੱਚਾ ਹੈ ਕੈਸੇ ਤੂੰ ਜੁੱਧ ਕਰੇਂਗਾ? ਦੁਰਜੋਧਨ ਕੋ ਭਰਮ ਪੜਾ ਲਗਾ ਪੂਛਨੇ ਕਿਸੀ ਨੇ ਕਹਾ ਧਰਮ ਪੁਤ੍ਰ ਜੋ ਦੱਸੇ ਓਹ ਕਾਮ ਕਰ ਜੋ ਤੂੰ ਭੀ ਬੱਜਰ ਕਾ ਹੋ ਜਾਏਂ ਜੁਧਿਸ਼ਟਰ ਪਾਸ ਜਾ ਕਰ ਲਗਾ ਪੂਛਨੇ ਜੀ ਭੀਮ ਕੇ ਸਾਥ ਮੈਂ ਜੁਧ ਕੈਸੇ ਕਰਾਂਗਾ ਓਹ ਬੱਜਰ ਕਾ ਹੈ ਮੈਂ ਕੈਸੇ ਹੋਵਾਂ ਬੱਜਰ ਕਾ? ਧਰਮ ਪੁਤ੍ਰ ਨੇ ਕਹਾ ਤੇਰੀ ਮਾਤਾ ਨੇ ਨੇਤ੍ਰਾਂ ਮੈਂ ਪਟੀ ਬੰਧੀ ਹੈ ਓਹ ਤੇਰੇ ਸਰੀਰ ਕੋ ਦੇਖੇ ਤਾਂ ਪਤਿਬ੍ਰਤਾ ਕੇ ਬਲ ਸੇ ਤੂੰ ਭੀ ਬੱਜਰ ਕਾ ਹੋ ਜਾਏਂਗਾ ਇਤਨਾ ਉਪਦੇਸ਼ ਸੁਨਕੇ ਦੁਰ

ਪੜਾ ਮਾਤਾ ਕੇ ਪਾਸ, ਕ੍ਰਿਸ਼ਨ ਜੀ ਨੇ ਸੁਨਿਆਂ ਕਿ ਰਾਜਾ ਨੇ ਉਪੱਦਰ ਕੀਤਾ ਚਲਕੇ ਰੋਕੀਏ, ਰਸਤੇ ਮੇਂ ਮਿਲ ਕੇ ਕਹਾ ਤੂੰ ਵਡਾ ਭੋਲਾਹੈਂ ਨਗਨ ਹੋ ਕੇ ਮਾਤਾ ਅਗੋਂ ਲੰਘੇਂਗਾ ਸ਼ਰਮ ਕੀ ਬਾਤਹੈ ਲੱਕ ਕੇ ਸਾਥ ਫੂਲੋਂ ਕਾ ਸੇਹਰਾ ਬਾਂਧ ਲੈ ਬਨਾ ਕੇ, ਉਥੋਂ ਮਰਵਾਇਆ ਸੀ ਰਾਜਾ ਨੇ ਨਾ ਜਾਨਿਆ ਇਹ ਸਤ੍ਰੂ ਹੈ ਸਾਡਾ ਉਤਮੋਂ ਕਾ ਸੁਭਾਗ ਹੈ ਐਸੇ ਇਸੀ ਹੇਤ ਸੇ ਭਗਵੰਤ ਕੀ ਭਗਤੀ ਮੈਂ ਕਰਦੇ ਹੈਂ ਭਾਵਨੀ ਸਰਧਾ ਪ੍ਰਾਈ ਨਿੰਦਾ ਕਾਨੋਂ ਮੈਂ ਨਹੀਂ ਸੁਨਤੇ ਇਸੀ ਤੇ ਆਪਾ ਭਾਵ ਤਿਆਗ ਕੇ ਸਾਰਿਆਂ ਕੀ ਧੂੜ ਹੈਂ ਏਹ ਖਟ ਛੇ ਲਛਨ ਹੈਂ ਵਾ ਖਟ ਦੂਜਾ ਬਾਰਾਂ ਲਖਨ ਹੈਂ ਪੂਰਨ ਪੁਰਸ਼ੋਂ ਕੇ ਗੁਰੂ ਜੀ ਕਹੈਂ ਜਿਨ ਕਾ ਨਾਮ ਸਾਧੂ ਸੱਜਨ ਹੈ ॥ ੪੦ ॥

ਸੰਸਾਰ ਕੀ ਐਸੇ ਗਤੀ ਹੈ ਜੈਸੇ ਅਜਾ ਜੋ ਬਕਰੀ ਹੈ ਸੋ ਭੋਗਤੀ ਖਾਂਦੀ ਹੈ ਕੰਦ ਤੇ ਮੂਲ ਕੋ ਪਰ ਵਸਦੀ ਹੈ ਪਾਸ ਸ਼ੇਰ ਕੇ ਤਿਸ ਕੋ ਖਾਨਾ ਪੀਨਾ ਨਹੀਂ ਫਲੈ ਤੈਸੇ ਹੀ ਗਤੀ ਤਰਾਂ ਸੰਸਾਰ ਕੇ ਪਦਾਰਥ ਕਈ ਚਾਲ ਕੇ ਭੋਗ ਅਨੰਦ ਕਰਤੇ ਹੈਂ ਜਬ ਕੋਈ ਦੁਖ ਮਿਲੇ ਤਾਂ ਸਾਰੇ ਹੀ ਸੁਖ ਉਠ ਜਾਂਦੇ ਹੈਂ ਜੈਸੇ ਇਕ ਸਮੇਂ ਬੀਰ ਬਲ ਪਾਸੋਂ ਖੁਨਾਮੀ ਹੋਈ ਸਰਕਾਰ ਨੇ ਹੁਕਮ ਦੀਆ ਦੇਸ ਨਿਕਾਲਾ ਦੇਹੁ ਬੀਰਬਲ ਨੇ ਜਾਨਾ ਫਿਰ ਲੋਕਾਂ ਨੂੰ ਦੁਖ ਦੇਵੇਗਾ ਲੁਕ ਰਹਿਆ ਸ਼ਹਿਰ ਮੈਂ, ਇਕ ਸਮੇਂ ਰਾਜੇ ਕੋ ਲੋੜਪਈ ਬੀਰਬਲ ਕੀ ਸਮਝਿਆ ਸ਼ਹਿਰ ਵਿਚ ਹੀ ਹੈ ਪਰ ਲਭੀਏ ਕਿਸ ਵਜ੍ਹਾ ਸੇ ਸ਼ਹਰ ਕੇ ਲੋਕ ਸੱਦਕੇ ਇਕ ਇਕ ਬੱਕਰਾਦੀਆ ਤੋਲਕੇ ਕਹਾ ਅਠਵੇਂ ਦਿਨ ਫਿਰ ਤੋਲਾ ਜਾਏਗਾ ਜਿਸ ਕਾ ਵਧ ਯਾ ਘਟ ਨਿਕ.

ਸੋਗਾ ਸਜਾ ਹੋਵੇਗੀ ਇਕ ਜੈਸੀ ਖੁਰਾਕ ਸਭ ਕੋ ਮਿਲੀ ਜਿਥੇ ਬੀਰਬਲ ਥਾ ਉਸ ਨੇ ਕਹਾ ਜੋ ਮਰਜ਼ੀ ਹੈ ਖਵਾਓ ਇਕ ਦਵੇ ਸ਼ੇਰ ਕੇ ਸਾਮ੍ਹਨੇ ਕਰ ਲੈ ਆਵਿਆ ਕਰਹੁ ਫੇਰ ਨਾਂ ਵਧੇ ਘਟੇਗਾ ਇਹ ਬਾਤ ਜਾਨਕੇ ਬੱਕਰਾ ਤੋਲਕੇ ਬੀਰਬਲ ਲਭ ਲਿਆ ਤੈਸੇ ਗਤੀ ਸੰਸਾਰ ਕੀ ਹੈ ਸੋਗ ਤੇ ਹਰਖ ਲਗਾ ਹੀ ਰਹਿਤਾ ਹੈ ਜੀਵ ਕੋ ॥ ੪੧ ॥

ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲ ਬਿਖ ਮਲੰ । ਭਰਮ ਮੋਹੰ ਮਾਨ ਅਪਮਾਨੰ ਮਦੰ ਮਾਯਾ ਬਿਆਪਿਤੰ । ਮ੍ਰਿਤ੍ਯੁ ਜਨਮ ਭ੍ਰਮੰਤਿ ਨਰਕਹ ਅਨਿਕ ਉਪਾਵੈ ਨ ਸਿਧ੍ਯਤੇ।ਨਿਰਮ ਲੰ ਸਾਧ ਸੰਗਹ ਜਪੰਤਿ ਨਾਨਕ ਗੋਪਾਲ ਨਾਮੰ। ਰਮੰਤਿ ਗੁਣ ਗੋਬਿੰਦ ਨਿਤ ਪ੍ਰਤਹ ॥ ੪੨ ॥ ਤਰਣ ਸਰਣ ਸੁਆਮੀ ਰਮਣ ਸੀਲਪਰਮੇਸੁਰਹ। ਕਰਣ ਕਾਰਣ ਸਮਰਥਹ ਦਾਨੁ ਦੇਤ ਪ੍ਰਭੁ ਪੂਰਨਹ । ਨਿਰਾਸ ਆਸ ਕਰਣੰ ਸਗਲ ਅਰਥ ਆਲਯਹ । ਗੁਣ ਨਿਧਾਨ ਸਿਮਰੰਤਿ ਨਾਨਕ ਸਗਲ ਜਾਚੰਤ ਜਾਚਿਕਹ ॥ ੪੩ ॥

ਛਲ ਕਰਨਾ ਅੰਦਰ ਹੋਰ ਹੋਨਾ ਬਾਹਰ ਹੋਰ ਅੰਤਰ ਤਾਂਬਾ ਬਾਹਰ ਸੋਨਾ ਛਿਦ੍ਰ ਦੋਸ਼ ਦੇਖਣੇ ਦੂਜੇ ਕੇ ਕ੍ਰੋੜਾਂ ਹੀ ਬਿਘਨ

ਪਾ ਦੇਨੇ ਪਰ ਕਾਰਜ ਵਿਗਾੜਨ ਮੈਂ ਅਪਰਾਧੀ ਪਾਪੀ ਕਿਲ ਬਿਖ ਪਾਪੋਂ ਕਰਕੇ ਮਲੀਨ ਹੋ ਰਹਾ ਹੈ ਭ੍ਰਮ ਤੇ ਮੋਹ ਮਾਨ ਤੇ ਅਪਮਾਨ ਮਾਇਆ ਕੇ ਮਦ ਕਰਕੇ ਬਿਆਪ ਰਹਾ ਹੈ ਫਲ ਇਨਕਾ ਜੰਮਨਾ ਤੇ ਮਰਨਾ ਨਰਕੋਂ ਮੈ ਭ੍ਰਮਤਾ ਹੈ ਅਨੇਕ ਉਪਾਵੋਂ ਕਰਕੇ ਸਿੱਧ ਨਹੀਂ ਹੋਤਾ ਨਿਰਮਲ ਹੋਤਾ ਹੈ ਸਾਧੂਆਂ ਕੇ ਸੰਗ ਕਰਕੇ ਜੋ ਗੁਪਾਲ ਕੇ ਨਾਮ ਕੋ ਜਪਦਾ ਹੈ ਗੋਬਿੰਦ ਕੇ ਗੁਨਾਂ ਕੋ ਨਿਤਪ੍ਰਤ ਰਮਤਾ ਹੈ ਉਚਾਰਤਾ ਹੈ ॥ ੪੨ ॥

ਰਮਨ ਰਮਿਆ ਹੋਇਆ ਸਾਰੇ ਜੋ ਪਰਮੇਸ਼ਰ ਹੈ ਤਿਸ ਸੁਆਮੀ ਕੀ ਸਰਨ ਲੈਨੇ ਕਰਕੇ ਤਰਨਾ ਹੋਤਾ ਹੈ ਕਾਰਨ ਪ੍ਰਪੰਚ ਕੇ ਕਰਨੇ ਕੋ ਜੋ ਸਮਰਥ ਹੈ ਪ੍ਰਭੂ ਪੂਰਨ ਦਾਨ ਖਾਨ ਪਾਨ ਦੇਤਾ ਹੈ ਨਿਰਾਸੇ ਜੀਵੋਂ ਕੀ ਆਸਾ ਪੂਰਨ ਕਰਤਾ ਹੈ ਪ੍ਰਮੇਸ਼ਰ ਕਿਸ ਕਰਕੇ ਸੰਪੂਰਨ ਅਰਥੋਂ ਕਾ ਆਲਾ ਘਰ ਹੈ ਜੋ ਗੁਨ ਨਿਧਾਨ ਕੋ ਸਿਮਰਤੇ ਹੈਂ ਗੁਰੂ ਜੀ ਕਹੈਂ ਸਗਲੇ ਜਾਚਕ ਮੰਗਤੇ ਹੋਕੇ ਤਿਸ ਪਾਸੋਂ ਮੰਗਦੇ ਹੈਂ ਈਸ਼ਰ ਪਾਸੋਂ ॥ ੪੩ ॥

**ਦੁਰਗਮ ਸਥਾਨ ਸੁਗਮੰ ਮਹਾ ਦੂਖ ਸਰਬ ਸੂਖਣਹ ॥ ਦੁਰਬਚਨ ਭੇਦ ਭਰਮੰ ਸਾਕਤ ਪਿਸਨੰਤ ਸੁਰਜਨਹ। ਅਸਿਥੰਤ ਸੋਗ ਹਰਖੰ ਭੈ ਖੀਣੰਤ ਨਿਰਭਵਹ । ਭੈ ਅਟਵੀਅੰ ਮਹਾ ਨਗਰ ਬਾਸੰ ਧਰਮ ਲਖ੍ਹਣ ਪ੍ਰਭ ਮਇਆ। ਸਾਧ ਸੰਗਮ ਰਾਮ ਰਾਮ ਰਮਣੰ ਸਰਣਿ ਨਾਨਕ**

ਹਰਿ ਹਰਿ ਦਯਾਲ ਚਰਣੰ॥੪੪॥ ਹੇ ਅਜਿਤ ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਰਦਨਹ। ਗਣ ਗੰਧਰਬ ਦੇਵ ਮਾਨੁਖ੍ਹੰ ਪਸੁ ਪੰਖੀ ਬਿਮੋਹਨਹ। ਹਰਿ ਕਰਣਹਾਰੰ ਨਮਸਕਾਰੰ ਸਰਣਿ ਨਾਨਕ ਜਗਦੀਸ੍ਵਰਹ ॥ ੪੫ ॥

ਜੇ ਪਰਮੇਸ਼ਰ ਕੀ ਕ੍ਰਿਪਾ ਸੇ ਧਰਮ ਕੇ ਲਖਨ ਪ੍ਰਾਪਤੀ ਹੋਨ ਤਾਂ ਇਹ ਬਾਤਾਂ ਹੋਤੀਹੈਂ ਦੁਰਗਮ ਸਥਾਨ ਸੁਵਰਗ ਬੈਕੁੰਠ ਸੁਗਮ ਹੋ ਜਾਤੇ ਹੈਂ ਮਹਾਂ ਭਾਰੇ ਦੁਖ ਸਾਰੇ ਹੀ ਸੁਖ ਹੋ ਜਾਤੇ ਹੈਂ ਦੁਰ ਖੋਟੇ ਬਚਨ ਤੇ ਭੇਤਵਾਦ ਤੇ ਭਰਮ ਸਾਕਤ ਦੁਸ਼ਟ ਪਿਸਨ ਚੁਗਲ ਸਭ ਸੁਹਿਰਦ ਹੋ ਜਾਤੇ ਹੈਂ ਸੋਗ ਹਰਖ ਤੇ ਵੀ ਇਸਥਿਤ ਰਹਤ ਹੋ ਜਾਤਾ ਹੈ ਭੈ ਖੀਨ ਦੂਰ ਹੋਕੇ ਨਿਰ-ਖੌਫ ਹੋ ਜਾਤਾ ਹੈ ਭੈ ਦਾਇਕ ਜੋ ਅਟਵੀ ਬਨ ਹੈ ਜੰਗਲ ਸੰਸਾਰ ਮਹਾਂ ਨਗਰ ਦੀ ਤਰਾਂ ਵੱਸੋਂ ਹੋ ਜਾਤਾ ਹੈ ਪ੍ਰਭੂ ਕੀ ਕ੍ਰਿਪਾ ਸੇ ਜਬ ਧਰਮ ਕੇ ਲਖਨ ਚਿਹਨ ਪਰਾਪਤਿ ਹੋਨ ਤਬ ਜੋ ਸੰਤੋਂ ਕੇ ਸੰਗ ਕਰਕੇ ਰਾਮ ਰਾਮ ਕੇ ਨਾਮ ਕੋ ਰਮਤਾ ਹੈ ਤਿਸਨੇ ਸਰਨ ਲਈ ਹੈ ਹਰਿ ਕੇ ਹਰਿ ਹਰਿ ਨਾਮ ਕੀ ਗੁਰੂ ਜੀ ਕਹੈਂ ਸਰਨ ਹਰਿ ਹਰਿ ਜੋ ਦਇਆਲ ਹੈ ਤਿਸਕੇ ਚਰਨੋਂ ਕੀ ॥ ੪੪ ॥

ਪਾਂਚੋਂ ਹੀ ਵਿਸ਼ਯੋਂ ਕੀ ਜੀਵੋਂ ਤੇ ਪ੍ਰਬਲਤਾ ਕਹਤੇ ਹੈਂ ਗੁਰੂ ਜੀ। ਹੇ ਸੰਗਰਾਮ ਮੈਂ ਅਜਿਤ ਸੂਰਮੇਂ ਅਤਸੇ ਬਲੀਆਂ ਕੋ ਵੀ ਤੈਨੇ ਮਰਦਨ ਕੀਆ ਹੈ ਕਿੰਬਾ ਜੋ ਅਜਿਤ ਸੂਰਮੇਂ

ਥੇ ਸੰਗਰਾਮ ਮੈਂ ਜੈਸੇ ਅਰਜਨ ਇਕ ਦਿਨ ਕਰਨ ਸੇ ਲੜਨੇ ਲਗਾ ਕਰਨ ਨੇ ਬਰਛੀ ਮਾਰੀ ਅਰਜਨ ਕੋ ਕ੍ਰਿਸ਼ਨ ਜੀ ਅੰਤਰ ਜਾਮੀ ਥੇ ਘੋੜਿਆਂ ਕੇ ਪੈਰ ਨੀਵੇਂ ਕਰ ਦੀਏ ਅਰਜਨ ਕੇ ਮੁਕਟ ਕੋ ਲਗੀ ਬਰਛੀ ਮੁਕਟ ਅਰਜਨ ਕਾ ਨੀਵਾਂ ਹੋ ਗਿਆ ਕ੍ਰਿਸ਼ਨ ਤੇ ਗੁਸੇ ਹੋਇਆ ਮੇਰਾ ਮੁਕਟ ਕਿਉਂ ਨੀਵਾਂ ਕੀਨਾ ਮੈਂ ਸੂਰਬੀਰ ਹਾਂ। ਕ੍ਰਿਸ਼ਨ ਜੀ ਸਹਾਰ ਗਏ ਉਸ ਵਖਤ ਜਦ । ਰਾਜ ਭਾਗ ਕਰਨੇ ਲਗੇ ਅਰਜਨ ਕਾ ਲੜਕਾ ਪਰੀਛਤ ਥਾ ਇਕ ਦਿਨ ਅਰਜਨ ਕੰਧੇੜੇ ਚੁਕਿਆ ਪਰੀਛਤ ਨੇ ਅਰਜਨ ਕਾ ਮੁਕਟ ਚੁਕ ਕੇ ਜਿਮੀ ਤੇ ਮਾਰਿਆ ਤਾਂ ਕ੍ਰਿਸ਼ਨ ਜੀ ਕਹਿਨੇ ਲਗੇ ਅਰਜਨ ! ਓਹੀ ਮੁਕਟ ਹੈ ਜਿਸ ਕੇ ਦੇਵੇ ਹੋਇਆਂ ਕੋਪ ਕੀਆ ਥਾ ਮੋਹ ਕਾ ਬਲ ਹੈ ਅਤਿ ਹੇ ਨਲੀਆਂ ਕੋ ਤੈਂ ਮਰਦਨ ਕੀਆ ਹੈ ਗਨ ਨੰਚੀ ਭ੍ਰਿਗੀ ਗੰਧਰਬ ਦੇਵਰਾਗੀ ਦੇਵ ਤੇ ਮਨੁਖ ਪਸੂ ਪੰਛੀ ਬਿਸ਼ੇਸ਼ ਕਰਕੇ ਮੋਹਿਆ ਹੈ ਤੈਨੇ ਹਰੀ ਜੋ ਕਰਨਹਾਰ ਹੈ ਤਿਸ ਕੋ ਨਮਸਕਾਰ ਹੈ ਸਰਨ ਹੈ ਗੁਰੂ ਜੀ ਕਹੈਂ ਜਗਦੀਸ਼ਰ ਪਰਮੇਸ਼ਰ ਕੀ ਸਾਨੂੰ ॥ ੪੫ ॥

ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ । ਚਿਤ ਹਰਣੰ ਤ੍ਰੈ ਲੋਕ ਗੰਮ੍ਯੰ ਜਪ ਤਪ ਸੀਲ ਬਿਦਾਰਣਹ । ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ ।ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ

ਨਾਰਾਇਣਹ ॥ ੪੬ ॥ ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ। ਬਿਖਯੰਤ ਜੀਵੰ ਵਸ੍ਯੰ ਕਰੋਤਿ ਨਿਰਤ੍ਯੰ ਕਰੋਤਿ ਜਥਾ ਮਰਕਟਹ । ਅਨਿਕ ਸਾਸਨ ਤਾੜੰਤਿ ਜਮਦੂਤਹ । ਤਵ ਸੰਗੇ ਅਧਮੰ ਨਰਹ । ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ ਸਰਬ ਜੀਅ ਰਖ੍ਯਾ ਕਰੋਤਿ ॥ ੪੭ ॥

ਹੇ ਕਾਮ ਤੂੰ ਕੈਸਾ ਪਾਪੀ ਹੈਂ ਨਰਕ ਮੈਂ ਬਿਸ੍ਰਾਮ ਕਰਾਵਤਾ ਹੈਂ ਬਹੁਤੀਆਂ ਜੋਨੀਆਂ ਮੈਂ ਭ੍ਰਮਾਵਤਾ ਹੈਂ ਚਿਤ ਕੋ ਹਰ ਲੈਣਾ ਤਿਨਾਂ ਹੀ ਲੋਕਾਂ ਮੈਂ ਗਮਨ ਹੈ ਤੇਰਾ ਜਪ ਤਪ ਸੀਲ, ਨਾਸ ਕਰਤਾ ਹੈਂ ਅਲਪ ਸੁਖ ਤੁਛ ਸੁਖ ਹੈ ਤੇਰਾ ਅਵਿਤ ਨਿਰਧਨ ਕਰ ਦੇਤਾ ਹੈਂ ਤੂੰ ਵਾ ਆਪ ਅਵਿਤ ਹੈਂ ਸਰੀਰ ਤੇ ਰਹਤ ਹੈਂ ਤੂੰ ਚੰਚਲ ਹੈਂ ਤੂੰ ਊਚ ਨੀਚ ਸਾਰਿਆਂ ਵਿਚ ਸਮਾਇਆ ਹੈ ਤੇਰੇ ਭੈ ਤੇ ਛੁਟੀ ਦਾ ਹੈ ਸਾਧੂਆਂ ਕੀ ਸੰਗਤ ਕਰਕੇ ਸਾਧੂ ਕੇਹੜੇ ਹੈਂ ਜਿਨ੍ਹਾਂ ਕੋ ਓਟ ਨਾਰਾਇਨ ਕੀ ਹੈ ਗੁਰੂ ਜੀ ਕਹੇਂ ॥ ੪੬ ॥

ਹੇ ਕਲਹ ਲੜਾਈ ਕੇ ਮੂਲ ਕ੍ਰੋਧ ਕਦੇ ਵੀ ਕ੍ਰਿਪਾ ਨਹੀਂ ਤੇਰੇ ਰਿਦੇ ਉਪਜਦੀ ਬਿਖਜੰਤ ਜੀਵੰ ਵਿਸ਼ਈ ਜੀਵਾਂ ਕੋ ਵਸੀਕਾਰ ਕਰਦਾ ਹੈਂ ਐਸੇ ਨੱਚਦੇ ਫਿਰਦੇ ਹੈਂ ਤੇਰੀ ਕ੍ਰਿਪਾ ਸੇ ਜੈਸੇ ਬਾਂਦਰ ਹੋਤੇ ਹੈਂ ਇਥੇ ਨਚਦੇ ਹੈਂ ਜਮ ਕੇ ਦੂਤ ਤੇਰੀ ਸੰਗਤ ਕਰਕੇ ਅਧਮ ਨੀਚ ਹੈ ਪੁਰਸ਼ ਵਾ ਅਧਮ ਨੀਚਾਂ ਕੋ

ਤੇਰੀ ਸੰਗਤ ਹੈ ਦੀਨਾਂ ਕੇ ਦੂਖ ਭੰਜਨੇ ਵਾਲੇ ਜੋ ਹੈਂ ਦਿਆਲੂ ਪ੍ਰਭੂ ਗੁਰੂ ਜੀ ਕਹੈਂ ਸਰਬ ਜੀਆਂ ਕੀ ਰਖਯਾ ਕਰਤਾ ਹੈ ਪ੍ਰਮੇਸ਼ਰ॥ ੪੭ ॥

ਹੇ ਲੋਭਾ ਲੰਪਟ ਸੰਗ ਸਿਰ ਮੋਰਹ ਅਨਿਕ ਲਹਰੀ ਕਲੋਲਤੇ । ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ । ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਵ ਲਜਯਾ । ਅਕਰਣੰ ਕਰੋਤਿ ਅਖਾਦ੍ਯ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ। ਤ੍ਰਾਹਿ ਤ੍ਰਾਹਿ ਸਰਣ ਸੁਆਮੀ ਬਿਗ੍ਯਾਪਿਤ ਨਾਨਕ ਹਰਿ ਨਰਹਰਹ ॥ ੪੮ ॥ ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ । ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀ- ਰਨਹ । ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ ।ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ । ਬੈਦ੍ਯੰ ਪਾਰਬ੍ਰਹਮ ਪ੍ਰਮੇਸ੍ਵਰ ਆਰਾਧਿ ਨਾਨਕ ਹਰਿ ਹਰਿ ਹਰੇ ॥ ੪੯ ॥

ਹੇ ਲੋਭ ਤੂੰ ਸਿਰਮੋਰ ਲੰਪਟ ਹੈਂ ਵਾ ਸਿਰਮੋਰਾਂ ਕੇ

ਸੰਗ ਲੰਪਟ ਹੈਂ ਮਹਿਤਾਂ ਕੇ ਅਨੇਕ ਲਹਰਾਂ ਕੇ ਕਲੋਲ ਤਰੰਗ ਉਠਤੇ ਹੈਂ ਬਹੁ ਪ੍ਰਕਾਰ ਕਰਕੇ ਧਾਂਵਦੇ ਹੈਂ ਜੀਵ ਅਨਿਕ ਪ੍ਰਕਾਰੋਂ ਕਰਕੇ ਡੋਲਤੇ ਹੈਂ ਨਾ ਇਸ਼ਟ ਕੋ ਛਡਦਾ ਹੈਂ ਨਾ ਸਬੰਧੀਆਂ ਕੋ ਛਡਦਾ ਹੈਂ ਨਾ ਮਾਤਾ ਪਿਤਾ ਕੀ ਤੇਰੇ ਕੋ ਲੱਜਾ ਹੈ 'ਅਕਰਣੰ ਕਰੋਤਿ' ਮਿਤਰਾਂ ਕੇ ਸਾਥ ਜੋ ਛਲ ਕਰਨਾ ਅਕਰਨਾ ਹੈ ਏਹ ਇਸ਼ਟ ਕੋਲੋਂ ਛਲ ਕਰਨਾ ਅਖਾਦ ਖਾਣਾ ਹੈ, ਸੰਬੰਧੀਆਂ ਕੋਲੋਂ ਛਲ ਕਰਨਾ ਅਸਾਜ ਕੋ ਸਾਜਨਾ ਹੈ ਸੰਮਕ ਭਲੀ ਤਰਾਂ ਅਜੇ ਹੈਂ ਤੂੰ ਵਾ ਸਮਾਇਆ ਹੈਂ ਸਾਰੇ ਤ੍ਰਾਹਿ ਤ੍ਰਾਹਿ ਰਖ ਲੈ ਰਖ ਲੈ ਹੇ ਸੁਆਮੀ ਤੇਰੀ ਸ਼ਰਨ ਹੈ ਬਿਗਿਆਪਤ ਬੇਨਤੀ ਕਰਤੇ ਹੈਂ ਸ੍ਰੀ ਗੁਰੂ ਜੀ ਹਰੀ ਨਰਾਂ ਕੇ ਹਰੇ ਕਰਨੇ ਵਾਲਾ ਹੈ ਤਿਸ ਆਗੇ ॥ ੪੮ ॥

ਹੇ ਹੰਕਾਰ ਤੂੰ ਕੈਸਾ ਹੈਂ ਕਿ ਜਨਮ ਮਰਨ ਕਾ ਮੂਲ ਹੈਂ ਮਿਤਰਾਂ ਕੋ ਤਿਆਗ ਦੇਤਾ ਹੈਂ ਸਤ੍ਰੂਆਂ ਕੋ ਦ੍ਰਿੜ ਕਰਦਾ ਹੈਂ ਅਨੇਕ ਤਰਾਂ ਕੀ ਮਾਇਆ ਕੋ ਫੈਲਾਤਾ ਹੈਂ ਤੇਰੀ ਕ੍ਰਿਪਾ ਸੇ ਆਂਵਦੇ ਜਾਂਦੇ ਜੂਨੇਂ ਮੈਂ ਜੀਵ ਥਕ ਪੜੇ ਹੈਂ ਬਹੁਤ ਹੀ ਦੁਖ ਸੁਖ ਕੋ ਭੋਗਤੇ ਹੈਂ ਭਰਮ ਕਰਕੇ ਭਯਾਨਕ ਉਜਾੜ ਸੰਸਾਰ ਮੈਂ ਰਮਤੇ ਹੈਂ ਮਹਾਂ ਕਠਨ ਅਸਾਧ ਰੋਗ ਉਤਪਤੀ ਹੋਤੇ ਹੈਂ ਹੰਗਤਾ ਤੇ ਆਦਿ ਖਿਨਾਂ ਰੋਗਾਂ ਕੀ ਨਿਵਿਰਤੀ ਕਰਨੇ ਵਾਲੇ ਪਾਰ ਬ੍ਰਹਮ ਹੀ ਹੈਂ ਬੇਦ ਪ੍ਰਭ ਜੀ ਹੋਇ ਬੈਦ ਬਨਵਾਰੀ ਪਰਮ ਈਸ਼ਰ ਜੋ ਹੈ ਸ੍ਰੀ ਗੁਰੂ ਜੀ ਕਹੈਂ ਤਿਸ ਹਰੀ ਕੇ ਹਰਿ ਹਰਿ ਨਾਮ ਕੋ ਅਰਾਧਨ ਕਰ ਜਿਸ ਤੇ ਕਲਯਾਨ ਹੋਵੈ ਹੈ ਹੇ ਜੀਵ ॥ ੪੯ ॥

ਹੇ ਪ੍ਰਾਨ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ੍ਗੁਰੋ । ਹੇ ਸੰਸਾਰ ਤਾਪ ਹਰਣਹ ਕਰੁਣਾ ਮੈ ਸਭ ਦੁਖ ਹਰੋ । ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ ॥ ਸਰੀਰ ਸ੍ਵਸਥ ਖੀਣ ਸਮਏ ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥ ੫੦ ॥ ਚਰਣ ਕਮਲ ਸਰਣੰ ਰਮਣੰ ਗੋਪਾਲ ਕੀਰਤਨਹ ॥ ਸਾਧ ਸੰਗੇਣ ਤਰਣੰ ਨਾਨਕ ਮਹਾ ਸਾਗਰ ਭੈ ਦੁਤਰਹ ॥੫੧॥

ਹੇ ਪ੍ਰਾਨਾ ਕੇ ਨਾਥ ਰਖਕ ਗੋਬਿੰਦ ਜੀ ਹੇ ਕ੍ਰਿਪਾ ਕੇ ਨਿਧਾਨ ਜਗਤ ਕੇ ਗੁਰੋ ਹੇ ਤਾਪਾਂ ਕੇ ਹਰਨੇ ਵਾਲੇ ਸੰਗ ਸਖੇ ਹੇ ਕ੍ਰਿਪਾ ਸਾਰਿਆਂ ਹੀ ਦੁਖਾਂ ਕੋ ਦੂਰ ਕਰੋ ਜੀ ਹੇ ਸ਼ਰਨ ਆਇਆਂ ਕੀ ਰਖਯਾ ਕਰਨੇ ਵਾਲੇ ਦਇਆਲੂ ਹੇ ਦੀਨ ਗਰੀਬਾਂ ਕੇ ਨਾਥ ਕ੍ਰਿਪਾ ਕਰੋ ਜੀ ਐਸੀ ਕ੍ਰਿਪਾ ਕਰੋ ਜਿਸ ਸੇ ਸਰੀਰ ਕੇ ਸ੍ਵਸਥ ਸੁਖ ਸਮੇਂ ਵਿਚ ਅਰ ਖੀਣ ਦੁਖ ਸਮੇਂ ਮੇਂ ਗੁਰੂ ਜੀ ਕਹੈਂ ਸਿਮਰਦੇ ਰਹੀਏ ਰਾਮ ਦਮੋਦਰ ਕ੍ਰਿਸ਼ਨ ਗੁਪਾਲ ਮਾਧਵ ਮਾਯਾ ਕੇ ਪਤੀ ਕੋ ਸਿਮਰਦੇ ਰਹੀਏ ਜੀ ॥ ੫੦ ॥

ਜੋ ਪੁਰਸ਼ ਚਰਨ ਕਮਲੋਂ ਕੀ ਸਰਨ ਲੈਕੇ ਰਮਣ ਉਚਾਰਨ ਕਰਤੇ ਹੈਂ ਗੋਪਾਲ ਕੇ ਕੀਰਤਨ ਕੋ ਸੰਤਾਂ ਕੋ ਸੰਗ ਕਰਕੇ ਤਰਨਾ ਹੋਤਾ ਹੈ ਗੁਰੂ ਜੀ ਕਹੈਂ ਦੁਸਤਰ ਸੰਸਾਰ ਸਮੁੰਦਰ ਕੋ ॥ ੫੧ ॥

ਸਿਰ ਮਸ੍ਤਕ ਰਖ੍ਯ੍ਯਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯ੍ਯਾ ਪਰਮੇਸ੍ਵਰਹ ॥ ਆਤਮ ਰਖ੍ਯ੍ਯਾ ਗੋਪਾਲ ਸੁਆਮੀ ਧਨ ਚਰਣ ਰਖ੍ਯ੍ਯਾ ਜਗਦੀਸ੍ਵਰਹ ॥ ਸਰਬ ਰਖ੍ਯ੍ਯਾ ਗੁਰ ਦਯਾਲਹ ਭੈ ਦੂਖ ਬਿਨਾਸਨਹ ॥ ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ ॥ ੫੨ ॥ ਜੇਨ ਕਲਾ ਧਾਰਿਓ ਆਕਾਸੰ ਬੈਸੰਤਰੰ ਕਾਸਟ ਬੇਸਟੰ ॥ ਜੇਨ ਕਲਾ ਸਸਿ ਸੂਰ ਨਖ੍ਯ੍ਯਤ੍ਰ ਜੋਤ੍ਯ੍ਯਿੰ ਸਾਸੰ ਸਰੀਰ ਧਾਰਣੰ ॥ ਜੇਨ ਕਲਾ ਮਾਤ ਗਰਭ ਪ੍ਰਤਿਪਾਲੰ ਨਹ ਛੇਦੰਤ ਜਠਰ ਰੋਗਣਹ ॥ ਤੇਨ ਕਲਾ ਅਸਥੰਭੰ ਸਰੋਵਰੰ ਨਾਨਕ ਨਹ ਛਿਜੰਤਿ ਤਰੰਗ ਤੋਯਣਹ ॥ ੫੩ ॥

ਹਮ ਕੌਚ ਕਹੇ ਸਰੀਰ ਕੀ ਰਖਯਾ ਵਾਸਤੇ ਸਿਰ ਕੀ ਅਰ ਮਥੇ ਕੀ ਰਖ੍ਯਾ ਹੋਤੀ ਹੈ 'ਪਾਰ ਬ੍ਰਹਮ' ਪਾਰ ਬ੍ਰਹਮ ਉਚਾਰਨੇ ਕਰ ਹਥ ਅਰ ਕਾਇਆਂ ਦੇਹ ਕੀ ਰਖ੍ਯਾ ਹੋਤੀ ਹੈ 'ਪਰਮੇਸ਼ਰ' ਪਰਮੇਸ਼ਰ ਕਹਿਨੇ ਕਰਕੇ ਆਤਮ ਮਨ ਕੀ ਰਖ੍ਯਾ ਹੋਤੀ ਹੈ 'ਗੋਪਾਲ ਸੁਆਮੀ' ਗੋਪਾਲ ਸੁਆਮੀ ਕਹਿਨੇ ਕਰਕੇ ਧਨ ਕੀ ਅਰ ਚਰਨੋਂ ਕੀ ਰਖ੍ਯਾ ਹੋਤੀ ਹੈ, 'ਜਗਦੀਸ੍ਵਰਹ' ਜਗਤ ਕਾ ਈਸ਼ਰ ਐਸੇ ਕਹਿਨੇ ਸੇ ਸਰਬ ਪਰਕਾਰ ਕਰਕੇ ਰਖ੍ਯਾ ਹੋਤੀ ਹੈ 'ਗੁਰ ਦਇਆਲ' ਗੁਰ

ਦਇਆਲ ਐਸੇ ਕਹਿਨੇ ਕਰਕੇ ਭੈ ਦਾਇਕ ਜਿਤਨੇ ਦੁਖ ਹੈਂ ਸਭ ਬਿਨਾਸ ਹੋ ਜਾਤੇ ਹੈਂ ਭਗਤਾਂ ਕਾ ਪਿਆਰਾ ਹੈ ਅਨਾਥ ਗਰੀਬਾਂ ਕਾ ਰਖਕ ਹੈ ਅਦ੍ਰਭੁਤ ਅਗਿੜ ਪੁਰਸ਼ ਕੀ ਗੁਰੂ ਜੀ ਕਹੈਂ ਸਰਨ ਹੈ ਸਾਨੂੰ ਕਿਥਾ ਸਿਰ ਤੇ ਮਥਾ ਰਖਿਆ ਤਾਂ ਸ੍ਰੇਸ਼ਟ ਹੈ ਜੇ ਪਾਰਬ੍ਰਹਮ ਕਾ ਨਾਮ ਜਪੇ ਨਹੀਂ ਤੇ ਨਿਸਫਲ ਹੈ ਸਾਰਾ ਐਸੇ ਹੀ ਲਾਵਨਾ ॥ ੫੨ ॥

ਕਿਸੀ ਨੇ ਪੂਛਾ ਕਿ ਸਮੁੰਦ੍ਰ ਕੇ ਜਲ ਕੋ ਕੌਨ ਥੰਮਤਾ ਹੈ? ਤਿਸਕੋ ਗੁਰੂ ਜੀ ਕਹੈਂ ਜਿਸਨੇ ਕਲਾ ਸ਼ਕਤੀ ਧਾਰ ਕੇ ਅਕਾਸ਼ ਕੋ ਸਥਾਪਨ ਕੀਆ ਹੈ ਫਿਰ ਬਸੰਤਰ ਕੋ ਕਾਸਟ ਮੈਂ ਵੇੜ੍ਹਤ ਕੀਆ ਹੈ ਜਿਸਨੇ ਕਲਾ ਕਰਕੇ ਚੰਦ ਸੂਰਜ ਤਾਰੇ ਖੜੇ ਕੀਏ ਹੈਂ ਇਨਮੇਂ ਜੋਤ ਪਰਕਾਸ਼ਤਾ ਦਿਤੀ ਹੈ ਸਰੀਰ ਮੈਂ ਸੁਵਾਸ ਧਾਰੇਂ ਹੈਂ ਜਿਸਨੇ ਸਭਾ ਕਰਕੇ ਮਾਤਾ ਕੇ ਉਦਰ ਮੈਂ ਪ੍ਰਤਪਾਲਾ ਕਰੀ ਅਰ ਜਠਰ ਅਗਨੀ ਰੋਗ ਰੂਪ ਤਿਸ ਕੋ ਛੇਦਨ ਨੁਕਸਾਨ ਨਹੀਂ ਕਰਤੀ ਜੀਵ ਕੋ ਜਿਸ ਪਰਮੇਸ਼ਰ ਕੀ ਸੱਤਾ ਕਰ ਏਹ ਬਾਤਾਂ ਹੋਤੀ ਹੈਂ ਤਿਸ ਕੀ ਕਲਾ ਸ਼ਕਤੀ ਕਰਕੇ ਅਸਥਿਤ ਹੈ ਸ੍ਰੇਵਰ ਸਮੁੰਦਰ ਗੁਰੂ ਜੀ ਕਹੈਂ ਨਹੀਂ ਛਿਜਦਾ ਤਰੰਗ ਜਲ ਕਾ ਤੋਯ ਪਰਵਾਹ ॥ ੫੩ ॥

ਗੁਸਾਈ ਗਰਿਸ੍ਟ ਰੂਪੇਣ ਸਿਮਰਣੰ ਸਰਬਤ੍ਰ ਜੀਵਣਹ। ਲਬਧ੍ਯੰ ਸੰਤ ਸੰਗੇਣ ਨਾਨਕ ਸ੍ਵਛ ਮਾਰਗ ਹਰਿ ਭਗਤਣਹ ॥ ੫੪॥ ਮਸਕੰ ਭਗਨੰਤ ਸੈਲੰ ਕਰਦਮੰ ਤਰੰਤ ਪਪੀਲਕਹ।

ਸਾਗਰੰ ਲਘੰਤਿ ਪਿੰਗੰ ਤੁਮ ਪਰਗਾਸ ਅਧੰ-
ਕਹ ॥ ਸਾਧ ਸੰਗੇਣਿ ਸਿਮਰੰਤਿ ਗੋਬਿੰਦ ॥
ਸਰਣਿ ਨਾਨਕ ਹਰਿ ਹਰਿ ਹਰੇ ॥ ੫੫ ॥

ਗੁਸਾਈਂ ਪਰਮੇਸ਼ਰ ਗ੍ਰਿਸ਼ਟ ਭਾਰੀ ਰੂਪ ਵਾਲਾ ਹੈ ਦੇਸ ਕਾਲ ਵਸਤੂ ਪਰ ਛੇਦ ਰਹਤ ਹੈ ਸਾਰੇ ਹੀ ਜੀਵ ਤਿਸ ਕੋ ਸਿਮਰਤੇ ਹੈਂ। ਪ੍ਰਾਪਤ ਕਿਥੋਂ ਹੋਤਾ ਹੈ? ਸੰਤੋਂ ਕੇ ਸੰਗ ਤੇ। ਗੁਰੂ ਜੀ ਕਹੈਂ ਉਜਲ ਰਸਤਾ ਹੈ ਹਰੀ ਕੀ ਭਗਤੀ ਕਾ ਪਰਮੇਸ਼ਰ ਸਾਥ ਮੇਲਨ ਵਾਲਾ ॥ ੫੪ ॥

ਜੇ ਪਰਮੇਸ਼ਰ ਕ੍ਰਿਪਾ ਕਰੇ ਤਾਂ ਇਹ ਬਾਰਤਾ ਹੋ ਜਾਤੀ ਹੈ ਮਛਰ ਭੰਨ ਦੇਵੇ ਟੱਕਰ ਮਾਰਕੇ ਸੈਲ ਪਹਾੜ ਕੋ ਮਸ਼ਕ ਫੂਕ ਮੈਂ ਮੇਰ ਉਡਾਈ, ਕਰਦਮ ਚਿਕੜਕੇ ਕੀੜੀ ਤਰਜਾਇ, ਸਾਗਰ ਸਮੁੰਦਰ ਕੋ ਲੰਘ ਜਾਇ ਪਿੰਗਲਾ, ਤਮ ਅੰਧੇਰੇ ਮੈਂ ਪ੍ਰਕਾਸ਼ ਹੋ ਜਾਇ ਐਸੇ ਹੀ ਸਾਧ ਸੰਗਤ ਕਰ ਜੀਵ ਮਛਰ ਹੰਕਾਰ ਪਰਬਤ ਕੋ ਤੋੜ ਦੇਵੇ ਮੋਹ ਰੂਪੀ ਚਿਕੜ ਕੋ ਬ੍ਰਿਤੀ ਕੀੜੀ ਤਰ ਜਾਇ ਸਾਧਨਾ ਪੈਰਾਂ ਤੇ ਰਹਤ ਹੋਵੇ ਤਾਂ ਤਰ ਜਾਇ ਸੰਸਾਰ ਸਮੁੰਦਰ ਕੋ, ਅਗਿਆਨ ਹਨੇਰੇ ਮੈਂ ਗਿਆਨ ਪਰਕਾਸ਼ੇ ਜੋ ਸੰਤੋਂ ਕੇ ਸਾਥ ਮਿਲਕੇ ਸਿਮਰਦਾ ਹੈ ਗੋਬਿੰਦ ਕੋ, ਸਰਨ ਲਈ ਹੈ ਗੁਰੂ ਜੀ ਕਹੈਂ ਹਰ ਕੇ ਹਰਿ ਨਾਮ ਕੀ ॥ ੫੫ ॥

ਤਿਲਕ ਹੀਣੰ ਜਥਾ ਬਿਪ੍ਰਾ ਅਮਰ ਹੀਣੰ
ਜਥਾ ਰਾਜਨਹ। ਆਵਧ ਹੀਣੰ ਜਥਾ ਸੂਰਾ

ਨਾਨਕ ਧਰਮ ਹੀਣੰ ਤਥਾ ਵੈਸਨੵਵਹ ॥ ੫੬ ॥
ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ ਅਸ੍ਚਰਜ ਰੂਪੰ ਰਹੰਤ ਜਨਮੰ ॥ ਨੇਤ ਨੇਤ ਕਥੰਤਿ ਬੇਦਾ । ਊਚ ਮੂਚ ਅਪਾਰ ਗੋਬਿੰਦਹ । ਬਸੰਤਿ ਸਾਧ ਰਿਦਯੰ ਅਚੁਤ ਬੁਝੰਤਿ ਨਾਨਕ ਬਡਭਾਗੀਅਹ ॥ ੫੭ ॥ ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ ॥ ਬਿਖਮ ਸਥਾਨ ਮਨਮੋਹ ਮਦਿਰੰ ਮਹਾਂ ਅਸਾਧ ਪੰਚ ਤਸਕਰਹ ॥ ਹੀਤ ਮੋਹ ਭੈ ਭਰਮ ਭ੍ਰਮਣੰ ਅਹੰ ਫਾਂਸ ਤੀਖੵਣ ਕਠਿਨਹ । ਪਾਵਕ ਤੋਅ ਅਸਾਧ ਘੋਰੰ ਅਗਮ ਤੀਰ ਨਹ ਲੰਘਨਹ । ਭਜੁ ਸਾਧ ਸੰਗਿ ਗੋੁਪਾਲ ਨਾਨਕ ਹਰਿ ਚਰਣ ਸਰਣ ਉਧਰਣ ਕ੍ਰਿਪਾ ॥ ੫੮ ॥ ਕ੍ਰਿਪਾ ਕਰੰਤ ਗੋਬਿੰਦ ਗੋਪਾਲਹ ਸਗਲੵੰ ਰੋਗ ਖੰਡਣਹ । ਸਾਧ ਸੰਗੇਣਿ ਗੁਣ ਰਮਤ ਨਾਨਕ ਸਰਣ ਪੂਰਨ ਪਰਮੇਸੁਰਹ ॥ ੫੯ ॥

ਸਾਧੂ ਕਾ ਲਖਨ ਕਹੈਂ ਜੈਸੇ ਤਿਲਕ ਹੀਣ ਬ੍ਰਾਹਮਨ ਨਿਸਫਲ ਹੈ ਅਮਰ ਹੁਕਮ ਤੇ ਹੀਨ ਰਾਜਾ ਕਿਸੀ ਕਾ ਮਕਾ ਨਹੀਂ ਆਵਧ ਸ਼ਸਤਰ ਨਾ ਹੋਵੇ ਪਾਸ ਤਾਂ ਸੂਰਮਾ ਨਿਸਫਲ

ਹੈ ਤੈਸੇ ਹੀ ਗੁਰੂ ਜੀ ਕਹੈਂ ਧਰਮ ਤੇਂ ਹੀਨ ਬੈਸਨੌਂ ਸਾਧ ਨਿਸਫਲ ਹੈ ਜਿਸ ਮੈਂ ਭਜਨ ਨਾਮ ਜਪ ਤਪ ਨਾ ਹੋਵੇ ਸੋ ਨਿਸਫਲ ਹੈ ॥ ੫੬ ॥

ਪਰਮੇਸ਼ਰ ਕਾ ਸਰੂਪ ਕਹਿਤੇ ਹੈਂ ਗੁਰੂ ਜੀ–ਨਾਂ ਸੰਖ ਹੈ ਨਿਰਗੁਨ ਮੈਂ ਨ ਚਕ੍ਰ ਹੈ ਨਾ ਗਦਾ ਹੀ ਹੈ ਨਾ ਸ਼ਾਮ ਰੰਗ ਹੈ ਅਸਚਰਜ ਰੂਪ ਹੈ ਜਨਮ ਮਰਨ ਤੇ ਰਹਿਤ ਹੈ ਨੇਤਿ ਬੇਅੰਤ ਬੇਅੰਤ ਕਰਕੇ ਬੇਦ ਕਥਨ ਕਰਦਾ ਹੈ ਉਚਿਆਂ ਤੇ ਵੀ ਉਚਾ ਹੈ ਅਪਾਰ ਜੋ ਗੋਬਿੰਦ ਹੈ ਬਸਦਾ ਕਿਥੇ ਹੈ ਸਾਧੋਂ ਕੇ ਰਿਦੇ ਮੈਂ ਅਗਿੜ ਬਡਭਾਗੀ ਤਿਸਕੋ ਜਾਨਤੇ ਹੈਂ ਗੁਰੂ ਜੀ ਕਹੈਂ ॥ ੫੭ ॥

ਸੰਸਾਰ ਕਾ ਬਸਨਾ ਉਜਾੜ ਹੈ ਉਜਾੜ ਮੈਂ ਸ੍ਵਾਨ ਹੋਤੇ ਹੈਂ ਖਰ ਗਧੇ ਗਿੱਦੜ ਹੋਤੇ ਹੈਂ ਆਲਸੀ ਸਬੰਧੀ ਗਿਦੜ ਤੇ ਲੋਭੀ ਸ੍ਵਾਨ ਹੈਂ ਭਾਰ ਵਾਹਿ ਪੁਤਰ ਇਸਤ੍ਰੀ ਕੋ ਖੱਟ ਕੇ ਦੇਨ ਵਾਲੇ ਗਧੇ ਹੈਂ ਕਠਨ ਥਾਉਂ ਹੋਤੀ ਹੈ ਬਨ ਮੈਂ ਨਾਂ ਇਹ ਬਿਖਮ ਥਾ ਨਮਨ ਹੈ ਕੌਨ ਕੌਨ ਨਹੀਂ ਪੜ੍ਹਿਆ ਭ੍ਰਮਰੀ ਪ੍ਰਤੀਤ ਮੋਹ ਪਦਾਰਥੋਂ ਕਾ ਮਦਰਾ ਹੈ ਮਹ ਕੰਠਨ ਪੰਚ ਤਸਕਰ ਚੋਰ ਹੈਂ ਕਾਮਾਦੀ ਹੀਤ ਪਜਾਰ ਜੋ ਹੈ ਇਹ ਭੈ ਹੈ ਭਰਮ ਜੋ ਹੈ ਇਹ ਭਰਮਣਾਂ ਫਿਰਨਾਂ ਹੈ ਹੰਗਤਾਂ ਫਾਹੀ ਹੈ ਪੈਨ ਕੈਤੀ ਖਨਤੇ ਨਿਕਸਨ ਕੇ ਕਠਨ ਹੈਂ ਪਾਵਕ ਅਗਨੀ ਹੋਤੀ ਹੈ ਤ੍ਰਿਸਨਾਂ ਪਾਵਕ ਅਸਾਧ ਹੈ ਤੇ ਏ ਪਦਾਰਥ ਘੋਰ ਹੈ ਭੈਆਨਕ ਅਗਮ ਡੂੰਘੀਆਂ ਪਾਰ ਨਹੀਂ ਲੰਗਨ ਦੇਤੀਆਂ ਗੁਰੂ ਜੀਕਹੈਂ ਸਾਧ ਸੰਗ ਮੈਂ ਗੋਪਾਲ ਕੋ ਭਜ ਹਰੀ ਕੇ

ਗੁਰੂ ਜੀ ਕਹੈਂ ਸਾਧ ਸੰਗ ਮੈਂ ਗੋਪਾਲ ਕੋ ਹਰੀ ਕੇ ਚਰਨ ਸਰਨ ਲੈ ਤਾਂ ਕ੍ਰਿਪਾ ਤੇ ਉਧਰ ਜਾਇੰਗਾ॥ ੫੮॥

ਗੋਬਿੰਦ ਗੋਪਾਲ ਜਿਨ੍ਹਾਂ ਤੇ ਕ੍ਰਿਪਾ ਕਰਤੇ ਹੈਂ ਤਿਨ ਕੇ ਸਗਲੇ ਰੋਗ ਖੰਡੇ ਜਾਤੇ ਹੈਂ ਸਾਧੋਂ ਕੇ ਸਾਥ ਮਿਲਕੇ ਜੋ ਗੁਨ ਕੋ ਰਮਤੇ ਹੈਂ ਤਿਨ੍ਹਾਂ ਨੇ ਪੂਰਨ ਪ੍ਰਮੇਸ਼ਰ ਕੀ ਸਰਨ ਲਈ ਹੈ ਗੁਰੂ ਜੀ ਕਹੈਂ ਸੋਈ ਤਰੇ ਹੈਂ॥ ੫੯॥

**ਸਿਆਮਲੰ ਮਧੁਰ ਮਾਨੁਖ੍ਯ੍ਯੰ ਰਿਦਯੰ ਭੂਮਿ ਵੈਰਣਹ। ਨਿਵੰਤਿ ਹੋਵੰਤਿ ਮਿਥਿਆ ਚੇਤਨੰ ਸੰਤ ਸ੍ਵਜਨਹ॥ ੬੦॥ ਅਚੇਤ ਮੂੜਾਨ ਜਾਣੰਤ ਘਟੰਤ ਸਾਸਾ ਨਿਤ ਪ੍ਰਤੇ। ਛਿਜੰਤ ਮਹਾਂ ਸੁੰਦਰੀ ਕਾਇਆ ਕਾਲ ਕੰਨਿਆ ਗ੍ਰਾਸਤੇ। ਰਚੰਤਿ ਪੁਰਖਹ ਕੁਟੰਬ ਲੀਲਾ ਅਨਿਤ ਆਸਾ ਬਿਖਿਆ ਬਿਨੋਦ। ਭ੍ਰਮੰਤਿ ਭ੍ਰਮੰਤਿ ਬਹੁ ਜਨਮ ਹਾਰਿਓ ਸਰਣਿ ਨਾਨਕ ਕਰੁਣਾ ਮਯਹ॥ ੬੧॥**

ਰਾਜਨੀਤ ਕੀ ਬਾਤ ਕਹੈਂ—ਜੋ ਪੁਰਸ਼ ਰਾਜਨੀਤ ਕਰਤਾ ਹੈ ਸੋ ਸੁਖੀ ਰਹਤਾ ਹੈ ਜੈਸੇ ਕਰ ਬਿਗਰੀ ਸੁਧਰੇ ਬਚੇ ਜੈਸੇ ਬਨਕ ਬਸੇਖ ਹਿੰਗ ਜਿਰੀ ਨੀਰੋ ਬਰਤਹ ਗਜਰ ਮਰ ਲਿਖ ਦੇਤ "ਅਪਨੇ ਅਪਨੇ ਠੌਰ ਪਰ ਸਭ ਕੋ ਲਾਗੇ ਦਾਵ। ਜਲ ਪਰ ਗਾਡੀ ਨਾਵ ਪਰ ਥਲ ਪਰ ਗਾਡੀ ਨਾਵ" ਸ਼ਾਮ ਰੰਗ ਵਾਲਾ ਹੋਵੇ ਤੇ ਮਧੁਰਾ ਠੰਗਨਾ ਹੋਵੇ ਜੈਸੇ ਠੰਗਨੇ ਨੇ ਰਾਜ ਲਿਆ ਸੀ ਬਾਕੀ ਦੇ ਭ੍ਰਾਤ ਖਾਲੀ ਰਹੇ ਰਿਦੇ ਭੂਮੀ ਤਿਸਕੀ ਮੈਂ

ਵੈਰ ਰਹਤਾ ਹੈ ਤਿਸ ਕਾ ਨਿਵਨਾ ਖਿਵਨਾ ਮਿਥਿਆ ਹੈ ਹੇ ਸੰਤ ਸਜਨੋਂ ਚੇਤਨ ਰਹਨਾ ਤਿਸਕਾ ਵਿਸ਼ਾ ਨਹੀਂ ਕਰਨਾ ਰਾਜਨੀਤ ਬੇਦ ਮੈਂ ਵੀ ਹੈ ਐਸੇ ਹੀ ਇੱਥੇ ਜਾਨਨੀ। ਦੂਤਜੋ ਅਰਥ:-ਸ਼ਾਮ ਰੰਗ ਵਾਲਾ ਜੋ ਮਧਰ ਸੁੰਦਰ ਹੈ ਭਗਵਾਨ। ਜਿਸ ਮਨੁੱਖ ਕੀ ਰਿਦੇ ਭੂਮੀ ਹੈ ਤਿਸ ਕਾ ਵੈਰ ਨਹੀਂ ਰਹਤਾ ਕਿਸੀ ਸੇ ਤਿਸ ਅਗੇ ਜੋ ਨਿਵਨਾ ਹੈ ਤਿਸਕਾ ਸੰਸਾਰ ਮਿਥਜਾ ਹੋ ਜਾਤਾ ਹੈ ਸੰਤ ਸੱਜਨ ਚੇਤਨ ਰੂਪ ਬ੍ਰਹਮ ਰੂਪ ਹੈਂ॥ ੬੦॥

ਅਚੇਤ ਅਗਜਾਤ ਮੂਰਖ ਨਹੀਂ ਜਾਨਦਾ ਸ੍ਵਾਸ ਨਿਤ ਪ੍ਰਤੀ ਘਟਤੇ ਜਾਂਦੇ ਹੈਂ ਮਹਾਂ ਸੁੰਦਰ ਕਾਇਆਂ ਨਾਸ ਹੋਤੀ ਜਾਤੀ ਹੈ ਕਾਲ ਕੀ ਕੰਨਜਾਂ ਮ੍ਰਿਤੂ ਵਾ ਬ੍ਰਿਧਾਵਸਥਾ ਗ੍ਰਸਤੀ ਜਾਂਦੀ ਹੈ ਪੁਰਸ਼ ਕੁਟੰਬੀ ਕੀ ਲੀਲਾ ਮੈਂ ਰਚ ਰਹਿਆ ਹੈ ਅਨਿਤ ਪਦਾਰਥਾਂ ਕੀ ਆਸਾ ਕਰਦਾ ਹੈ ਬਿਖਿਆਂ ਕੀ ਬਿਨੋਦੁ ਕਰ ਰਹਿਆ ਹੈ ਭਰਮ ਕਾ ਭਰਮਾਇਆ ਹੋਇਆ ਬਹੁਤ ਹੀ ਜਨਮ ਹਾਰਤਾ ਭਯਾ ਹੇ ਕਰਨਾ ਮਯ ਕ੍ਰਿਪਾ ਸਰੂਪ ਗੁਰੂ ਜੀ ਕਹੈਂ ਤੇਰੀ ਸਰਨ ਹਾਂ ਤਾਰ ਲੈ ॥੬੧॥

ਹੇ ਜਿਹਬੇ ਹੇ ਰਸਗੇ ਮਧੁਰ ਪ੍ਰਿਅ ਤੁਯੰ। ਸਤ ਹਤੰ ਪਰਮ ਬਾਦੰ ਅਵਰਤ ਏਥਹ ਸੁਧ ਅਛਰਣਹ । ਗੋਬਿੰਦ ਦਾਮੋਦਰ ਮਾਧਵੇ ॥ ॥੬੨॥ ਗਰਬੰਤਿ ਨਾਰੀ ਮਦੋਨ ਮਤੰ । ਬਲਵੰਤ ਬਲਾਤ ਕਾਰਣਹ । ਚਰਨ ਕਮਲ ਨਹ ਭਜੰਤ ਤ੍ਰਿਣ ਸਮਾਨਿ ਧ੍ਰਿਗ ਜਨਮਨਹ । ਹੇ

**ਪਪੀਲਕਾ ਗ੍ਰਸਟੇ ਗੋਬਿੰਦ ਸਿਮਰਣ ਤੁਯੰ ਧਨੋ॥ਨਾਨਕ ਅਨਿਕ ਬਾਰ ਨਮੋ ਨਮਹ॥੬੩॥ ਤ੍ਰਿਯੰਤ ਮੇਰੰ ਸਹਕੰਤ ਹਰੀਅੰ । ਬੂਡੰਤ ਤਰੀਅੰ । ਊਣੰਤ ਭਰੀਅੰ । ਅੰਧਕਾਰ ਕੋਟਿ ਸੂਰ ਉਜਾਰੰ । ਬਿਨਵੰਤ ਨਾਨਕ ਹਰਿ ਗੁਰ ਦਯਾਰੰ ॥ ੬੪॥ ਬ੍ਰਹਮਣਹ ਸੰਗਿ ਉਧਰਣੰ । ਬ੍ਰਹਮ ਕਰਮ ਜਿ ਪੂਰਣਹ । ਆਤਮ ਰਤੰ ਸੰਸਾਰ। ਗਹੰਤੇ ਨਰ ਨਾਨਕ ਨਿਹਫਲਹ॥੬੫॥**

ਹੇ ਜਿਹਬੇ ਹੇ ਰਸਾਂ ਕੀ ਗਿਆਤੀ ਮਿਠੇ ਪਦਾਰਥ ਪਯਾਰੇ ਹੈਂ ਤੈਨੂੰ ਸਤ ਵਲੋਂ ਹਤ ਹੋ ਰਹੀ ਹੈਂ ਪਰਮ ਝਗੜੇ ਕਰਰਹੀ ਹੈਂ ਅਵਰਤ ਹੋ ਰਹੀ ਹੈਂ ਇਹ ਜੋ ਸ਼ੁਧ ਅਛਰ ਹੈਂ ਰਾਮ ਦਮੋ· ਦਰ ਮਾਧੋ ਇਨ ਮੈਂ ਨਹੀਂ ਵਰਤੀਦੀ ਵਾ ਇੱਥੇ ਆਕੇ ਵਰਤ ਸੁੱਧ ਅੱਖਰ ਰਾਮ ਗੋਬਿੰਦ ਮਾਧੋ ਮੈਂ ॥ ੬੨ ॥

ਗਰਬ ਕਰ ਰਹੀਆਂ ਹੈਂ ਨਾਰੀਆਂ ਮਧ ਕਰਕੇ ਉਨਮਤ ਹੋ ਰਹੀਆਂਹੈਂ ਬਲਵੰਤ ਪੁਰਸ਼ਾਂਕੋ ਬਲਾਈ ਕਾ ਕਾਰਨ ਹੈਂ ਚਰਨ ਕਮਲ ਪਰਮੇਸ਼ਰ ਕੋ ਨਹੀਂ ਭਜਦੇ ਤ੍ਰਿਣਕੇ ਸਮਾਨ ਜਨਮ ਨਾਸ ਹੋ ਜਾਤਾ ਹੈ ਤਾਂਤੇ ਧ੍ਰਿਗ ਹੈ ਜਨਮ ਕੋ ਨਾਮ ਬਿਨਾਂ ਹੇ ਪਪੀਲਕਾ ਗ੍ਰੀਬਣੀ ਨਿਮਰਤਾ ਵਾਲੀ ਤੂੰ ਗ੍ਰਸਟੇ ਭਾਰੀ ਰੂਪ ਵਾਲੀ ਹੈਂ ਗੋਬਿੰਦ ਕਾ ਸਿਮਰਨ ਤੇਰੇ ਪਾਸ ਧਨ ਹੈ ਵਾ ਤੂੰ ਧੰਨਤਾ ਜੋਗ ਹੈਂ ਗੁਰੂ ਜੀ ਕਹੈਂ ਅਨਿਕ ਵਾਰੀ ਨਮਸਕਾਰ ਹੈ ਤਨ ਮਨ ਕਰਕੇ ॥ ੬੩ ॥

ਜੇ ਪਰਮੇਸ਼ਰ ਕ੍ਰਿਪਾ ਕਰੇ ਤਾਂ ਮੇਰ ਸੇ ਤ੍ਰਿਣ ਹੋ ਜਾਏ ਅਰ ਸਹ ਸੇ ਸ਼ੇਰ ਹੋ ਜਾਤਾ ਹੈ ਕਿੰਬਾ ਕੱਖ ਤੇ ਮੇਰ ਹੋ ਜਾਏ ਸੁਕੇ ਤੇ ਹਰਾ ਹੋ ਜਾਤਾ ਹੈ ਡੁਬਦਾ ਹੋਇਆ ਤਰ ਜਾਂਦਾ ਹੈ ਊਣ ਖਾਲੀ ਤੇ ਭਰ ਜਾਤਾ ਹੈ ਅਗਯਾਨ ਅੰਧੇਰੇ ਸੇ ਕ੍ਰੋੜ ਸੂਰਜ ਵਤ ਉਜਾਰਾ ਹੋਤਾ ਹੈ ਬਿਨਤੀ ਸੰਜੁਗਤ ਗੁਰੂ ਜੀ ਕਹੈਂ ਹਰੀ ਰੂਪ ਗੁਰੂ ਜਬ ਦਇਆਲ ਹੋਏ ॥ ੬੪॥

ਬ੍ਰਹਮਨ ਨੇ ਕਹਾ ਜੀ ਬ੍ਰਹਮਨ ਕੇ ਦਰਸ਼ਨ ਸੰਗਤ ਤੇ ਉਧਾਰ ਹੋਤਾ ਹੈ ਗੁਰੂ ਜੀ ਕਹੈਂ ਜਾਤੀ ਬ੍ਰਾਹਮਨ ਕੇ ਸੰਗ ਕਰਕੇ ਉਧਾਰ ਨਹੀਂ ਹੋਤਾ ਤਿਸ ਬ੍ਰਹਮਨ ਕੇ ਸੰਗ ਉਧਾਰ ਹੋਤਾ ਹੈ ਜਿਸ ਮੈਂ ਬ੍ਰਹਮ ਕੀ ਪ੍ਰਾਪਤੀ ਕੇ ਕਰਮ ਪੂਰਨ ਹੋਨ ਤੇ ਜੋ ਆਤਮ ਮਨ ਕੀ ਰਤੀ ਪ੍ਰੀਤੀ ਕਰਕੇ ਸੰਸਾਰ ਕੋ ਗ੍ਰਹਨ ਕਰਤੇ ਹੈਂ ਤੇ ਨਰ ਗੁਰੂ ਕਹੈਂ ਨਿਸਫਲ ਹੈਂ ॥ ੬੫॥

**ਪਰ ਦਰਬ ਹਿਰਣੰ ਬਹੁ ਵਿਘਨ ਕਰਣੰ। ਉਚਰਣੰ ਸਰਬ ਜੀਅ ਕਹ ਲਉਲਈ ਤ੍ਰਿਸ-ਨਾ ਅਤਿਪਤਿ ਮਨ ਮਾਏ ਕਰਮ ਕਰਤ ਸਸੂ ਕਰਹ॥ ੬੬ ॥ ਮਤੇ ਸਮੇਵ ਚਰਣੰ ਉਧਰਣੰ ਭੈ ਦੁਤਰਹ ॥ਅਨੇਕ ਪਾਤਿਕ ਹਰਣੰ ਨਾਨਕ ਸਾਧ ਸੰਗਮ ਨ ਸੰਸਯਹ ॥ ੬੭ ॥ ੪ ॥**

ਜੋ ਪ੍ਰਾਏ ਧਨ ਕੋ ਹਿਰਤਾ ਲੁਟਤਾ ਹੈ ਪਰ ਕਾਰਜ ਮੈਂ ਵਿਘਨ ਕਰਤਾ ਹੈ ਜੈਸੇ ਮੁੰਡੇ ਕੀ ਕੁੜਮਾਈ ਹੋਈ ਹੈ ਲੱਤਾਂ ਕੋ ਅਰਾਮ ਆਇਆ ਤਾਂ ਵਿਵਾਹ ਵੀ ਹੋ ਜਾਇਗਾ ਰੋਗ

ਹਣਿਆ ਤਾਂ ਕੰਮ ਹੋਵੇਗਾ ਉਚਰਣ ਸਰਬ ਬਰਨ ਉਪਜੀ-
ਵਕਾ ਵਾਸਤੇ ਉਚਾਰਦੇ ਹੈਂ ਵਾ ਸਾਰਿਆਂ ਜੀਆਂ ਕੋ ਉਚਾ-
ਟਲਾ ਦੇਨੀ ਕਿੰਬਾ ਉ ਵਿਸ਼ੇਸ਼ ਕਰਕੇ ਸਾਰਿਆਂ ਜੀਵਾਂ ਕੋ
ਚਰ ਜਾਂਦੇ ਹੈਂ ਲਉ ਲਈ ਤ੍ਰਿਸ਼ਨਾ ਚੰਚਲ ਓਹ ਚੀਜ ਲੈ
ਲਵਾਂ ਹਾਂ ਲੈ ਲਵਾਂ ਐਸੇ ਤ੍ਰਿਸ਼ਨਾ ਹੈ ਮਨ ਮਾਇਆ ਵਲੋਂ
ਤ੍ਰਿਪਤੀਰਹਿੰਦਾਹੈਕਰਮ ਸੂਲੋਂ ਜੈਸੇਕਰਨੇਅਪਵਿਤਰ ॥੬੬॥

ਜੋ ਪ੍ਰੇਮੀ ਮਤਿ ਕਰਕੇ ਸਮਾਇ ਹੈਂ ਚਰਨੋਂ ਮੈਂ ਵਾ ਮਸਤ ਏਹੋ ਹੈਂ ਚਰਨ ਪ੍ਰਮੇਸ਼ਰ ਮੈਂ ਭੈਦਾਇਕ ਦੁਸਤਰ ਸੰਸਾਰ ਤੇ ਉਧਰ ਗਏ ਅਨੇਕ ਜਮਨੋਂ ਕੇ ਪਾਪ ਹਰੇ ਦੂਰ ਹੋਤੇ ਹੈਂ ਸਾਧ ਸੰਗਤਿ ਕਰਕੇ ਗੁਰੂ ਜੀ ਕਹੈਂ ਸੰਸਾ ਨਹੀਂ ਇਸ ਮੈਂ ਹੇ ਬ੍ਰਾਹਮਨੋਂ ਹਰਿ ਲਾਲ ਤੇ ਕ੍ਰਿਸ਼ਨ ਲਾਲ ਕੋ ਕਹੈਂ ਸਰਬ ਕੋ ਸਾਂਝਾ ਕਹੈਂ ॥ ੬੭ ॥

## ਮਹਲਾ ੫ ਗਾਥਾ

## ੧ ਓ ਸਤਿਗੁਰਪ੍ਰਸਾਦਿ ॥

**ਕਰਪੂਰ ਪੁਹਪ ਸੁਗੰਧਾ ਪਰਸ ਮਾਨੁਖ੍ਯ ਦੇਹੰ ਮਲੀਣੰ । ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯਾਨਣੋ ॥ ੧॥ ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ। ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ**

ਨ ਸਿਧ੍ਯ੍ਯਤੇ ॥ ੨ ॥ ਜਾਣੋ ਸਤਿ ਹੋਵੰਤੋ ਮਰਣੋ ਦ੍ਰਿਸਟੇਣ ਮਿਥਿਆ । ਕੀਰਤਿ ਸਾਥਿ ਚਲੰਥੋ ਭਣੰਤਿ ਨਾਨਕ ਸਾਧ ਸੰਗੇਣ ॥ ੩ ॥

ਕਥਾ ਗੁਰੂ ਜੀ ਸੁਨਾਤੇ ਹੈਂ ਹੇ ਪੁਰਸੋ ਸਰੀਰ ਕਾ ਮਾਨ ਕਰਤੇ ਹੋ ਸੁ ਐਸੇ ਹੈ ਐਸੀਆਂ ਪਵਿਤ੍ਰ ਚੀਜਾਂ ਇਸਕੇ ਸਾਥ ਛੋਹਕੇ ਅਪਵਿਤ੍ਰ ਹੋ ਜਾਤੀਆਂ ਹੈਂ ਕਰਪੂਰ ਕਪੂਰ ਜੋ ਹੈ ਪੁਸ਼ਪ ਫੂਲ ਮੋਤੀਏ ਕੇ ਸੁਗੰਧੀ ਚੰਦਨ ਕੇਸਰ ਕਸਤੂਰੀ ਮਨੁਖ ਕੇ ਸਾਥ ਛੋਹ ਕੇ ਮਲੀਨ ਹੋਤੀ ਹੈਂ ਫੂਲੋਂ ਕਾ ਸੇਹਰਾ ਮਨੁਖ ਕੇ ਗਲ ਵਿਚੋਂ ਲਾਹ ਕੇ ਕਿਸੀ ਦੇਵਤਾ ਇਸ਼ਟ ਕੋ ਚੜ੍ਹਾਇਆ ਨਹੀਂ ਜਾਤਾ ਹੋਰ ਵੀ ਐਸੇ ਹੀ ਜਾਨਨੇ ਕਿਸੀ ਜੋਗ ਨਹੀਂ ਰਹਤੇ ਕਿਆ ਹੈ ਇਸ ਮੈਂ ਮਜਾ ਮਿਝ ਰੁਧਰ ਲਹੂ ਦੁਗੰਧੀ ਵਿਸ੍ਟਾ ਆਦੀ ਗੁਰੂ ਜੀ ਕਹੈਂ ਐਸੇ ਸਰੀਰ ਕਾ ਗਰਬ ਅਗਜਾਨੀ ਕਰਤੇ ਹੈਂ ॥ ੧ ॥

ਪ੍ਰਮਾਨ-ਸੁਖ ਰੂਪ ਹੋਕੇ ਜੀਵ ਅਕਾਸ਼ ਆਦਕਾਂ ਕੋ ਜਾਂਦਾ ਹੈ ਸੱਤੇਂ ਦੀਪੋਂ ਮੈਂ ਚੌਦਾਂ ਲੋਕਾਂ ਮੈਂ ਨੌ ਖੰਡੋਂ ਮੈਂ ਗਛੇਣ ਜਾਂਦਾ ਹੈ ਨੈਨ ਭਰੇਣ ਨੇਤ੍ਰਾਂ ਕੇ ਫਰਕਨੇ ਮੈਂ ਮਨ ਕੀ ਗਤੀ ਹੈ ਐਸੇ,ਪਰ ਗੁਰੂ ਜੀ ਕਹੈਂ ਬਿਨਾਂ ਸੰਤਾਂ ਤੇ ਸਿਧੀ ਮੋਖ ਨਾ ਹੋਵੇਗੀ ॥ ੨ ॥

ਹੇ ਭ੍ਰਾਤ ਜੀ ਜਾਣੋਂ ਮਰਨਾ ਸਤ ਹੋਵੇਗਾ ਜੋ ਦਿਸਦਾ ਹੈ ਸੋ ਮਿਥਯਾ ਹੈ ਕੀਰਤੀ ਸਾਥ ਚਲੇਗੀ ਗੁਰੂ ਜੀ ਕਹੈਂ ਸਾਧੂ ਇਸ ਬਾਤ ਕੋ ਕਥਨ ਕਰਤੇ ਹੈਂ ਸਤਸੰਗ ਸਾਥ ਮਿਲਕੇ ਕਹੇ ਕੀਰਤੀ ਕੋ ਸੋ ਸਾਥ ਜਾਏਗੀ ॥ ੩ ॥

ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖੁ ਬਾਂਧਵਹ ॥ ਲਬਧਜੰ ਸਾਧ ਸੰਗੇਣ ਨਾਨਕ ਸੁਖ ਅਸਥਾਨੰ ਗੋਪਾਲ ਭਜਣੰ ॥ ੪ ॥ ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ ॥ ਨਿਕਟਿ ਬਸੰਤੋ ਬਾਂਸੋ ਨਾਨਕ ਅਹੰ ਬੁਧਿ ਨ ਬੋਹਤੇ ॥੫॥

ਮਾਇਆ ਕਰਕੇ ਚਿਤ ਜੀਵ ਕਾ ਭ੍ਰਮ ਰਹਿਆ ਹੈ। ਕਿਥੇ? ਇਸ਼ਟ ਪਜਾਰਿਆਂ ਵਿਚ ਮਿਤ੍ਰਾਂ ਵਿਚ ਸਬੰਧੀਆਂ ਵਿਚ ਸੁਖ ਕਾ ਅਸਥਾਨ ਤਾਂ ਲਭਦਾ ਹੈ ਜੇ ਸਾਧ ਸੰਗ ਸਾਥ ਮਿਲਕੇ ਗੋਪਾਲ ਕਾ ਭਜਨ ਕਰੇ ਜੀਵ ॥ ੪ ॥

ਮੈਲਾਗਰ ਜੋ ਚੰਦਨ ਹੈ ਤਿਸਕੇ ਸਾਥ ਮਿਲਕੇ ਨਿੰਮ ਵੀ ਚੰਦਨ ਹੋ ਜਾਤੀ ਹੈ ਤੇ ਬਾਂਸ ਭਾਂਵੇਂ ਨਿਕਟ ਵੀ ਹੋਵੇ ਪਰ ਖੁਸ਼ਬੋ ਨਹੀਂ ਹੋਤੀ ਚਾਰ ਔਗੁਨਾਂ ਕਰ ਇਕ ਉਚਾ ਕੰਠਾ ਪੋਲਾ ਕੁਲ ਘਾਤੀ ਚਾਤ ਔਗੁਨਾਂ ਕਰਕੇ ਚੰਦਨ ਨਹੀਂ ਬਨਤਾ ਬਾਂਸ, ਐਸੇ ਹੀ ਹੰਕਾਰੀ ਉੱਚਾ ਗੁਨ ਰਹਤ ਖਾਲੀ ਗੰਢ ਵਰਨਾਸ਼੍ਰਮ ਕੀ ਗੰਢਾਂ ਕੁਲ ਘਾਤੀ ਈਰਖਾ ਇਨ੍ਹਾਂ ਚਾਰ ਔਗੁਨਾਂ ਵਾਲਾ ਸਾਧ ਨਹੀਂ ਬਨਤਾ ਜੇ ਸੰਤਾਂ ਵਿਚ ਵੀ ਰਹੇ ਤਾਂ ॥ ੫ ॥

ਗਾਥਾ ਗੁੰਫ ਗੋਪਾਲ ਕਥੰ ਮਥੰ ਮਾਨ ਮਰਦਨਹ ॥ ਹਤੰ ਪੰਚ ਸਤ੍ਰੇਣ ॥ ਨਾਨਕ ਹਰਿ ਬਾਣੇ ਪ੍ਰਹਾਰਣਹ ॥ ੬ ॥ ਬਚਨ ਸਾਧ ਸੁਖ

ਪੰਥਾ ਲਭੰਥਾ ਬਡ ਕਰਮਣਹ ॥ ਰਹੰਤਾ ਜਨਮ ਮਰਣੇਨ ਰਮਣੰ ਨਾਨਕ ਹਰਿ ਕੀਰਤਨਹ ॥ ੭ ॥ ਪਤ੍ਰ ਭੁਰਿਜੇਣ ਝੜੀਯੰ ਨਹ ਜੜੀਅੰ ਪੇਡ ਸੰਪਤ੍ਰਹ ॥ ਨਾਮ ਬਿਹੂਣ ਬਿਖਮਤਾ ॥ ਨਾਨਕ ਬਹੰਤਿ ਜੋਨਿ ਬਾਸਰੋ ਰੈਣੀ ॥ ੮ ॥

ਗਾਥਾ ਜੋ ਛੰਦ ਹੈ ਤਿਸ ਮੈਂ ਗੁੰਦਨ ਕੀਤੀ ਹੈ ਗੋਪਾਲ ਕੀ ਕਥਾ ਜੋ ਇਸਕੋ ਮਥੇ ਵਿਚ ਰੇਗਾ ਤਿਸਕਾ ਮਾਨ ਮਰਦਨ ਕਰ ਦੇਵੇਗੀ ਹਤੇ ਨਾਸ ਹੋ ਜਾਨਗੇ ਪੰਚ ਸ਼ਤ੍ਰ ਕਾਮ ਕ੍ਰੋਧ ਗੁਰੂ ਜੀ ਕਹੈਂ ਹਰੀ ਕੀ ਬਾਣੀ ਰੂਪੀ ਬਾਨ ਮਾਰੈਨ ਕਰਕੇ ॥ ੬ ॥

ਬਚਨ ਜੋ ਸਾਧੂਆਂ ਕੇ ਹੈਂ ਸੋਈ ਸੁਖ ਕਾ ਰਸਤਾ ਹੈ ਲਭਦਾ ਬਡੇ ਕਰਮੋਂ ਕਰ ਰਹਤ ਹੋ ਜਾਂਦਾ ਹੈ ਜਨਮ ਮਰਨ ਵਲੋਂ ਗੁਰੂ ਜੀ ਕਹੈਂ ਹਰੀ ਕੇ ਕੀਰਤਨ ਕੋ ਰਮਣੇ ਕਰ ॥੭ ॥

ਭੁਰਜੇਣ ਸਿਸਰ ਰੁਤ ਮੈਂ ਪਤ੍ਰ ਝੜ ਪੈਤੇ ਹੈਂ ਪੇਡ ਬ੍ਰਿਛ ਕੀ ਸੰਪਤਾ ਸ਼ਾਖਾਂ ਕੇ ਸਾਥ ਨਹੀਂ ਜੁੜਤੇ ਨਾਮ ਤੇ ਬਿਨਾ ਜਿਨ ਕੋ ਭੇਦ ਪੜਾ ਹੈ ਗੁਰੂ ਜੀ ਕਹੈਂ ਰੁੜ੍ਹੇ ਜਾਂਦੇ ਹੈਂ ਦਿਨੇ ਰਾਤੀ ਸੰਸਾਰ ਨਦੀ ਮੈਂ ॥ ੮ ॥

ਭਾਵਨੀ ਸਾਧ ਸੰਗੇਣ ਲਭੰਤੰ ਬਡ ਭਾਗਣਹ ॥ ਹਰਿਨਾਮ ਗੁਣ ਰਮਣੰ ਨਾਨਕ ਸੰਸਾਰ ਸਾਗਰ ਨਹ ਬਿਆਪਣਹ ॥ ੯ ॥ ਗਾਥਾ

**ਗੂੜ ਅਪਾਰੰ ਸਮਝਣੰ ਬਿਰਲਾ ਜਨਹ ॥ ਸੰਸਾਰ ਕਾਮ ਤਜਣੰ ॥ ਨਾਨਕ ਗੋਬਿੰਦ ਰਮਣੰ ਸਾਧ ਸੰਗਮਹ ॥ ੧੦ ॥**

ਭਾਵਨੀ ਸ੍ਰਧਾ ਜੋ ਸਾਧੂਆਂ ਕੇ ਸੰਗ ਕੀ ਹੈ ਬਡੇ ਪੁੰਨੋਂ ਕਰ ਲਭਦੀ ਹੈ ਹਰੀ ਕੇ ਨਾਮ ਗੁਣੀਂ ਜੋ ਰਮਤੇ ਹੈਂ ਗੁਰੂ ਜੀ ਕਹੈਂ ਸੰਸਾਰ ਸਾਗਰ ਕੇ ਦੁਖ ਨਹੀਂ ਬਿਆਪਤੇ ॥ ੯ ॥

ਗਾਥਾ ਜੋ ਇਹ ਕਥਾ ਹੈ ਗੂੜ ਗੁਹਜ ਹੈ ਅਪਾਰ ਕੀ ਪ੍ਰਾਪਤੀ ਕਰਾਨੇ ਵਾਲੀ ਹੈ ਬਿਰਲੇ ਹੀ ਸਮਝਤੇ ਹੈਂ ਜਨ ਭਗਤ ਕਿਉਂ ਸੰਸਾਰ ਕੀਆਂ ਕਾਮਨਾਂ ਤਜੇ ਪ੍ਰਮੇਸ਼ਰ ਪ੍ਰਾਇਨ ਹੋਕੇ ਗੋਬਿੰਦ ਕੋ ਰਮਨ ਕਰੇ ਗੁਰੂ ਜੀ ਕਹੈਂ ਸਾਧ ਸੰਗਤ ਨਾਲ ਮਿਲਕੇ ਸੋ ਤਰੇ ਹੈਂ ॥ ੧੦ ॥

**ਸੁਮੰਤ੍ਰ ਸਾਧ ਬਚਨਾ ਕੋਟਿ ਦੋਖ ਬਿਨਾਸਨਹ ॥ ਹਰਿ ਚਰਣ ਕਮਲ ਧ੍ਹਾਨੰ ਨਾਨਕ ਕੁਲ ਸਮੂਹ ਉਧਾਰਣਹ ॥ ੧੧ ॥ ਸੁੰਦਰ ਮੰਦਰ ਸੈਣਹ ॥ ਜੇਣ ਮਧ੍ਹ ਹਰਿ ਕੀਰਤਨਹ ॥ ਮੁਕਤੇ ਰਮਣ ਗੋਬਿੰਦਹ ॥ ਨਾਨਕ ਲਬਧ੍ਹੰ ਬਡ ਭਾਗਣਹ ॥ ੧੨ ॥**

ਸੰਤੋਂ ਕੇ ਜੋ ਬਚਨ ਹੈਂ ਪ੍ਰਮੇਸ਼ਰ ਸਬੰਧੀ ਇਹੀ ਸ੍ਰੇਸ਼ਟ ਮੰਤਰ ਹੈ ਕ੍ਰੋੜਾਂ ਹੀ ਜਨਮਾਂ ਕੇ ਦੋਸ਼ਾਂ ਕੋ ਬਿਨਾਸ ਕਰਤਾ ਹੈ ਜੋ ਹਰੀ ਕੇ ਚਰਨ ਕਮਲੋਂ ਕਾ ਧਿਆਨ ਕਰਤਾ ਹੈ ਗੁਰੂ ਜੀ

ਕਹੈਂ ਸਮੂਹ ਕੁਲਾਂ ਕੋ ਤਾਰ ਲੇਤਾ ਹੈ ॥ ੧੧ ॥

ਸੁੰਦਰ ਮੰਦਰ ਸੋਈ ਹੈ ਜਿਨ੍ਹਾਂ ਵਿਚ ਹਰੀ ਕਾ ਜਸ ਕੀਰਤਨ ਹੋਵੇ ਗੋਬਿੰਦ ਕੇ ਰਮਨੇ ਵਾਲੇ ਮੁਕਤ ਹੈਂ ਗੁਰੂ ਜੀ ਕਹੈਂ ਐਸੇ ਬਡਿਆਂ ਪੁੰਨਾਂ ਕਰ ਲਭਦੇ ਹੈਂ ॥ ੧੨ ॥

**ਹਰਿ ਲਬਧੋ ਮਿਤ੍ਰ ਸੁਮਿਤੋ ॥ ਬਿਦਾਰਣ ਕਦੇ ਨ ਚਿਤੋ ॥ ਜਾਕਾ ਅਸਥਲੁ ਤੋਲੁ ਅਮਿਤੋ ॥ ਸੋੁਈ ਨਾਨਕ ਸਖਾ ਜੀਅ ਸੰਗਿ ਕਿਤੋ ॥ ੧੩॥ ਅਪਜਸੰ ਮਿਟੰਤ ਸਤ ਪੁਤ੍ਰਹ ॥ ਸਿਮਰਤਬ੍ਯ ਰਿਦੈ ਗੁਰ ਮੰਤ੍ਰਣਹ ॥ ਪ੍ਰੀਤਮ ਭਗਵਾਨ ਅਚੁਤ ॥ ਨਾਨਕ ਸੰਸਾਰ ਸਾਗਰ ਤਾਰਣਹ ॥ ੧੪ ॥**

ਹਰੀ ਜੋ ਮਿਤ੍ਰ ਹੈ ਸੋ ਮਿਤ੍ਰਾਂ ਸੰਤਾਂ ਵਿਚੋਂ ਲਭਦਾ ਹੈ। ਸੰਤ ਕੇਹੜੇ? ਜੇਹੜੇ ਬਿਸਾਰਦੇ ਕਦੇ ਨਹੀਂ ਚਿਤ ਵਿਚੋਂ ਪ੍ਰਮੇਸ਼ਰ ਕੋ ਵਾ ਕਿਸੀ ਕੇ ਚਿਤ ਕੋ ਢਾਂਵਦੇ ਨਹੀਂ ਜਿਨ ਕੇ ਅਸਥਲ ਸਥਾਨ ਕਾ ਤੋਲ ਅਮਿਤ ਹੈ ਰਿਦੇ ਕਾ ਵਾ ਸਤਸੰਗ ਕਾ ਤੋਲ ਬੇਕੀਮਤਾ ਹੈ ਗੁਰੂ ਜੀ ਕਹੈਂ ਸੋਈ ਅਸੀ ਜੀ ਕੇ ਸਾਥ ਸਖਾ ਪਜਾਰੇ ਕੀਤੇ ਹੈਂ ॥ ੧੩ ॥

ਜੈਸੇ ਅਪਜਸ ਨਿੰਦਾ ਮਿਟ ਜਾਂਦੀ ਹੈ ਜੇ ਸ੍ਰੇਸ਼ਟ ਪੁਤਰ ਜਨਮੇ ਤਾਂ ਐਸੇ ਹੀ ਸਿਮਰਨੇ ਜੋਗ ਹੈ ਗੁਰਾਂ ਕਾ ਮੰਤ੍ਰ ਸਰਬ ਪਾਪ ਜਨਮੋਂ ਕੇ ਮਿਟ ਜਾਂਦੇ ਹੈਂ ਤਾਂਤੇ ਤਿਸ ਕੋ ਸਿਮਰਨਾ ਚਾਹੀਏ ਜਰੂਰ ਗੁਰਮੰਤਰ ਕੋ ਪ੍ਰੀਤਮ ਜੋ ਭਗਵਾਨ ਹੈ

ਅਗਿਣ ਗੁਰੂ ਜੀ ਕਹੈਂ ਸੰਸਾਰ ਸਾਗਰ ਤੇ ਤਾਰਨੇ ਜੋਗ ਹੈ ਗੁਰ ਮੰਤ੍ਰ ਉਤਮ ਸਲੋਕ ਸਾਧ ਕੇ ਬਚਨ ਹੈਂ ॥ ੧੪ ॥

**ਮਰਣੰ ਬਿਸਰਣੰ ਗੋਬਿੰਦਹ॥ਜੀਵਣੰ ਹਰਿ- ਨਾਮ੍ ਧ੍ਯਾਵਣਹ ॥ ਲਭਣੰ ਸਾਧ ਸੰਗੇਣ। ਨਾਨਕ ਹਰਿ ਪੂਰਬਿ ਲਿਖਣਹ ॥ ੧੫ ॥ ਦਸਨ ਬਿਹੂਨ ਭੁਯੰਗੰ ਮੰਤ੍ਰੰ ਗਾਰੁੜੀ ਨਿਵਾਰੰ। ਬ੍ਯਾਧਿ ਉਪਾੜਣ ਸੰਤੰ ॥ ਨਾਨਕ ਲਬਧ ਕਰਮਣਹ ॥ ੧੬ ॥**

ਸੰਤੋਂ ਕੇ ਗੁਨ ਕਹੈਂ ਜੇ ਗੋਬਿੰਦ ਬਿਸਰ ਜਾਇ ਤਾਂ ਮਰਨਾ ਹੋਤਾ ਹੈ ਤਿਨ ਕਾ ਜੇ ਹਰੀ ਕੇ ਨਾਮ ਕੋ ਲਿਆਂਵਦਾ ਰਹੇ ਤਾਂ ਜੀਵਤੇ ਹੈਂ ਪ੍ਰਾਪਤੀ ਹੋਤਾ ਹੈ ਸੰਤੋਂ ਕੇ ਸੰਗ ਤੇ ਹਰੀ ਗੁਰੂ ਜੀ ਕਹੈਂ ਜੇ ਪੂਰਬਲਾ ਵੀ ਲੇਖ ਹੋਵੇ ਤਾਂ ॥ ੧੫ ॥ ਜੈਸੇ ਦੰਦੋਂ ਤੇ ਬਿਨਾਂ ਕਰ ਦੇਤਾ ਹੈ ਸਰਪ ਕੋ ਗਾਰੜੀ ਮੰਤ੍ਰ ਵਾਲਾ ਪੜ੍ਹਕੇ ਐਸੇ ਹੀ ਬ੍ਯਾਧ ਰੋਗਾਂ ਕੋ ਉਪਾੜਨ ਵਾਲੇ ਸੰਤ ਹੈਂ ਗੁਰੂ ਜੀ ਕਹੈਂ ਐਸੇ ਸੰਤ ਸ੍ਰੇਸ਼ਟ ਕਰਮੋਂ ਕਰਕੇ ਲਭਦੇ ਹੈਂ ॥ ੧੬ ॥

**ਜਥ ਕਥ ਰਮਣੰ ਸਰਣੰ ਸਰਬਤ੍ਰ ਜੀਅਣਹ ॥ ਤਥ ਲਗਣੰ ਪ੍ਰੇਮ ਨਾਨਕ ਪਰਸਾਦੰ ਗੁਰ ਦਰਸਨਹ॥ ੧੭॥ ਚਰਣਾਰ ਬਿੰਦ ਮਨ ਬਿਧ੍ਯੰ ॥ ਸਿਧ੍ਯੰ ਸਰਬ ਕੁਸਲਣਹ ॥ ਗਾਥਾ**

**ਗਾਵੰਤਿ ਨਾਨਕ ਭਬਜੰ ਪਰਾ ਪੂਰਬਣਹ॥੧੮॥**

ਜਿਥੇ ਕਿਥੇ ਦੇਖੀਦਾ ਹੈ ਰਮਿਆ ਹੈ ਸਾਰੇ ਸੰਪੂਰਨ ਜੀਵੋਂ ਕਾ ਦਾਤਾ ਹੈ ਤਿਸਮੇਂ ਲਗਾ ਹੈ ਪਰੇਮ ਮਹਾਰਾਜ ਜੀ ਕਹੈਂ ਗੁਰ ਦਰਸ਼ਨ ਕੀ ਕ੍ਰਿਪਾ ਤੇ ਪ੍ਰਮੇਸ਼ਰ ਮੈਂ ਚਿਤ ਲਗਾ ਹੈ ॥੧੭॥

ਜਿਸ ਕਾ ਪਰਮੇਸ਼ਰ ਕੇ ਚਰਨੋਂ ਕਮਲੋਂ ਮੈਂ ਮਨ ਤਦਾ-ਕਾਰ ਹੂਆ ਹੈ ਸਰਬ ਕੁਸਲ ਸੁਖ ਤਿਸ ਕੋ ਸਿਧੀ ਪ੍ਰਾਪਤ ਹੋਏ ਹੈਂ ਗਾਥਾ ਕੀ ਕਥਾ ਕੋ ਗਾਵਤੇ ਆਏ ਹੈਂ ਗੁਰੂ ਜੀ ਕਹੈਂ ਭਬਜੰ ਚਤਰ ਪੁਰਸ਼ ਜੋ ਹੈ ਪਰਾ ਪੂਰਬੇਣ ਪਰੰਪਰਾ ਸੇ ਗਾਵਤੇ ਆਏ ਹੈਂ ਉਤ੍ਰੋ ਉਤ੍ਰ ਸਭ ॥੧੮॥

**ਸੁਭ ਬਚਨ ਰਮਣੰ ਗਵਣੰ ਸਾਧ ਸੰਗੇਣ ਉਧਰਣਹ ॥ ਸੰਸਾਰ ਸਾਗਰੰ ਨਾਨਕ ਪੁਨਰਪਿ ਜਨਮ ਨ ਲਭ੍ਯਤੇ ॥ ੧੯ ॥ ਬੇਦ ਪੁਰਾਣ ਸਾਸਤ੍ਰ ਬੀਚਾਰੰ ॥ ਏਕੰਕਾਰ ਨਾਮ ਉਰ ਧਾਰੰ॥ ਕੁਲਹ ਸੰਮੂਹ ਸਗਲ ਉਧਾਰੰ ॥ ਬਡਭਾਗੀ ਨਾਨਕ ਕੋ ਤਾਰੰ ॥ ੨੦॥**

ਸੁਭ ਸ੍ਰੇਸ਼ਟ ਬਚਨਾਂ ਕੋ ਰਮਨੰ ਉਚਾਰਤਾ ਹੈ ਗਮਨ ਕਰਦਾ ਹੈ ਸਾਧ ਸੰਗਤ ਮੈਂ ਸੰਸਾਰ ਸਮੁੰਦਰ ਤੇ ਸੋ ਉਧਰਤਾ ਹੈ ਗੁਰੂ ਜੀ ਕਹੈਂ ਪੁਨਾ ਜਨਮ ਨਹੀਂ ਲਭਦਾ ਜੀਵ ਕੋ ॥੧੯॥

ਬੇਦ ਚਾਰ ਠਾਰਾਂ ਪੁਰਾਨਾਂ ਕੋ ਬੀਚਾਰੇ ਅਰ ਏਕੰਕਾਰ ਪਰਮੇਸ਼ਰ ਕੇ ਨਾਮ ਕੋ ਰਿਦੇ ਮੈਂ ਧਾਰਨ ਕਰੇ ਸੋ ਪੁਰਸ਼

ਸਮੂਹਾਂ ਕੇ ਸਮੂਹ ਜੀਵਾਂ ਕੋ ਉਧਾਰਤਾ ਹੈ ਵਾ ਕੁਲ ਅਪਨੀ ਕੋ ਕਲਿਆਨ ਕਰਤਾ ਹੈ ਪ੍ਰੰਤੂ ਗੁਰੂ ਜੀ ਕਹੈਂ ਕੋਈ ਬਡੇ ਭਾਗਾਂ ਵਾਲਾ ਤਾਰਤਾ ਹੈ ਹੋਰਨਾਂ ਕੋ ਵੀ ਤੇ ਆਪ ਵੀ ਤਰੇ ਹੈ ਉਤਮ ॥ ੨੦ ॥

**ਸਿਮਰਣੰ ਗੋਬਿੰਦ ਨਾਮੰ ਉਧਰਣੰ ਕੁਲ ਸਮੂਹਣਹ ॥ ਲਬਧਿਅੰ ਸਾਧ ਸੰਗੇਣ ਨਾਨਕ ਵਡਭਾਗੀ ਭੇਟੰਤਿ ਦਰਸਨਹ ॥ ੨੧ ॥ ਸਰਬ ਦੋਖ ਪਰੰਤਿਆਗੀ ਸਰਬ ਧਰਮ ਦ੍ਰਿੜੰਤਣਹ ॥ ਲਬਧੇਣਿ ਸਾਧ ਸੰਗੇਣਿ ਨਾਨਕ ਮਸਤਕਿ ਲਿਖ੍ਹਣਹ ॥ ੨੨ ॥ ਹੋਯੋਹੈ ਹੋਵੰਤੋ ਹਰਣ ਭਰਣ ਸੰਪੂਰਣਹ । ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ ॥ ੨੩ ॥ ਸੁਖੇਣ ਬੈਣ ਰਤਨੰ ਰਚਨੰ ਕਸੁੰਭ ਰੰਗਣਹ ॥ ਰੋਗ ਸੋਗ ਬਿਓਗੰ ਨਾਨਕ ਸੁਖੁ ਨ ਸੁਪਨਹ ॥ ੨੪ ॥**

ਜੋ ਗੋਬਿੰਦ ਕੇ ਨਾਮ ਕੋ ਸਿਮਰਤਾ ਹੈ ਸੋ ਕੁਲਾਂ ਸਮੂਹ ਕੋ ਉਧਾਰਤਾ ਹੈ ਲਭਦਾ ਹੈ ਸੰਤੋਂ ਕੇ ਸੰਗ ਤੇ ਗੁਰੂ ਜੀ ਕਹੈਂ ਬਡਭਾਗੀ ਪੁਰਸ਼ ਦਰਸ਼ਨ ਕੋ ਭੇਟਤਾ ਹੈ ॥ ੨੧ ॥

ਸਰਬ ਦੋਖਾਂ ਕੋ ਜਿਸਨੇ ਪਰੇ ਤਿਆਗਿਆ ਹੈ ਸੰਪੂਰਨ ਧਰਮਾਂ ਕੋ ਦ੍ਰਿੜ੍ਹ ਕਰ ਲਿਆ ਹੈ ਲਭਦਾ ਹੈ ਸੰਤੋਂ ਕੇ ਸੰਗ

ਤੇ ਹਰੀ ਮੱਥੇ ਕੇ ਲਿਖੇ ਅਨੁਸਾਰ ॥ ੨੨ ॥

ਪਰਮੇਸ਼ਰ ਕੀ ਬਾਤ ਕਹੈਂ ਹੋਇਆ ਪਿਛੇ ਹੈ ਹੁਣ ਸਾਰੇ ਹੋਵੰਤੇ ਅਗੇ ਹੋਵੇਗਾ ਤਿੰਨਾਂ ਕਾਲੋਂ ਮੈਂ ਹਰਣੇ ਵਾਲਾ ਅਰ ਭਰਨੇ ਵਾਲਾ ਸੰਪੂਰਨ ਜੀਵੋਂ ਕੋ ਸਾਧੂ ਹੀ ਸ੍ਰੇਸ਼ਟ ਜਾਨੋਂ ਪਰੇਮ ਪਰਮੇਸ਼ਰ ਕੀ ਪ੍ਰਾਪਤੀ ਕਾ ਕਾਂਰਨ ਗੁਰੂ ਜੀ ਕਹੈਂ ਸੋ ਪਰੇਮ ਹੀ ਸ੍ਰੇਸ਼ਟ ਹੈ ॥ ੨੩ ॥

ਸੁਖੇਣ ਬੈਣ ਰਤਨੰ ਸੁਖ ਦਾਇਕ ਬਚਨ ਇਸਤ੍ਰੀ ਤੇ ਪੁਤ੍ਰ ਆਦਕੋਂ ਕੇ ਤਿਨ ਮੈਂ ਰਤਾ ਹੋ ਰਹਿਆ ਹੈ ਰਚ ਰਹਿਆ ਹੈ ਕਸੁੰਭੇ ਰੰਗ ਕੇ ਪਦਾਰਥੋਂ ਮੈਂ ਤਿਸਕੋ ਰੋਗ ਤੇ ਸੋਗ ਬਿਓਗ ਵਿਛੋੜਾ ਬਨਾ ਹੀ ਰਹਿਤਾ ਹੈ ਗੁਰੂ ਜੀ ਕਹੈਂ ਤਿਸਕੋ ਸੁਖ ਸੁਪਨੇ ਵਿਚ ਵੀ ਨਹੀਂ ਹੁੰਦਾ ਕਿੰਬਾ ਸੁਖ ਦਾਇਕ ਜੋ ਸੰਤਾਂ ਗੁਰਾਂ ਕੇ ਬਚਨ ਹੈਂ ਤਿਨ ਵਿਖੇ ਜਿਨ ਕੀ ਪ੍ਰੀਤੀ ਹੈ ਸੋ ਪੁਰਸ਼ ਰਚਦਾ ਨਹੀਂ ਕਸੁੰਭੇ ਰੰਗ ਮੈਂ, ਰੋਗ ਕਾ ਅਰ ਸੋਗ ਕਾ ਬਿਛੋੜਾ ਹੋ ਗਿਆ ਹੈ ਤਿਸਤੇ ਸੋ ਸੁਖ ਰੂਪ ਹੈਂ ਨਾ ਸੁਪਨੇ ਸੰਸਾਰ ਸੁਪਨੇ ਵਿਚ ਨਹੀਂ ਮਿਲਦਾ ਤਿਸਕੋ ॥ ੨੪ ॥

## ਫੁਨਹੇ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

**ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ।**
**ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ।**

ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾ-
ਰੀਆ ॥ ਮੋਹੀ ਦੇਖਿ ਦਰਸੁ ਨਾਨਕ ਬਲਿ
ਹਾਰੀਆ ॥ ੧ ॥ ਸੰਤ ਸਭਾ ਮਹਿ ਬੈਸਿ ਕਿ
ਕੀਰਤਿ ਮੈ ਕਹਾਂ ॥ ਅਰਪੀ ਸਭੁ ਸੀਗਾਰੁ ਏਹੁ
ਜੀਉ ਸਭੁ ਦਿਵਾ ॥ ਆਸ ਪਿਆਸੀ ਸੇਜ
ਸੁ ਕੰਤਿ ਵਿਛਾਈਐ। ਹਰਿਹਾਂ ਮਸਤਕਿ ਹੋਵੈ
ਭਾਗੁ ਤ ਸਾਜਨੁ ਪਾਈਐ॥੨॥ ਸਖੀ ਕਾਜਲ
ਹਾਰ ਤੰਬੋਲ ਸਭੈ ਕਿਛੁ ਸਾਜਿਆ ॥ ਸੋਲਹ
ਕੀਏ ਸੀਗਾਰ ਕਿ ਅੰਜਨੁ ਪਾਜਿਆ । ਜੇ
ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ।
ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ
ਜਾਈਐ ॥ ੩॥ ਜਿਤੁ ਘਰਿ ਵਸਿਆ ਕੰਤੁ ਸਾ
ਵਡਭਾਗਣੇ । ਤਿਸੁ ਬਣਿਆ ਹਭੁ ਸੀਗਾਰੁ
ਸਾਈ ਸੋਹਾਗਣੇ ॥ ਹਉ ਸੁਤੀ ਹੋਇ ਅਚਿੰਤ
ਮਨਿ ਆਸ ਪੁਰਾਈਆ । ਹਰਿਹਾਂ ਜਾ ਘਰਿ
ਆਇਆ ਕੰਤੁ ਤ ਸਭੁ ਕਿਛੁ ਪਾਈਆ ॥ ੪ ॥
ਆਸਾ ਇਤੀ ਆਸ ਕਿ ਆਸ ਪੁਰਾਈਐ ।
ਸਤਿਗੁਰ ਭਏ ਦਇਆਲ ਤ ਪੂਰਾ ਪਾਈਐ

। ਮੈ ਤਨਿ ਅਵਗਣ ਬਹੁਤੁ ਕਿ ਅਵਗੁਣ ਛਾਇਆ ॥ ਹਰਿਹਾਂ ਸਤਿ ਗੁਰ ਭਏ ਦਇਆਲ ਤ ਮਨੁ ਠਹਰਾਇਆ ॥ ੫ ॥

ਇਹ ਛੰਦ ਸ੍ਰੀ ਗੁਰੂ ਜੀ ਨੇ ਮਉ ਗ੍ਰਾਮ ਮੈਂ ਜਬ ਬਿਵਾਹਨੇ ਗਏ ਤਬ ਇਕ ਹਰਿਹਾਂ ਨਾਮ ਮਾਤਾ ਗੰਗਾ ਜੀ ਕੀ ਭੈਣ ਗੁਰੂ ਜੀ ਕੀ ਸਾਲੀ ਥੀ ਸੂਧਾ ਵਾਲੀ ਉਸਨੇ ਪੁਛਿਆ ਤਾਂ ਗੁਰੂ ਜੀ ਨੇ ਇਹ ਛੰਦ ਸੁਨਾਏ ਹੈਂ ਹਰਿਹਾਂ ਕੋ । ਐਸੇ ਉਥਾਨਕਾ ਚਲੀ ਆਈ ਹੈ ਪ੍ਰੰਤੂ ਸਰਬ ਕੋ ਸਾਂਝਾ ਉਪਦੇਸ਼ ਹੈ ਹੇ ਭਾਈ ਹਥ ਮੈਂ ਕਲਮ ਹੈ ਅਗੰਮ ਪ੍ਰਮਾਤਮਾ ਕੇ ਜੀਵੋਂ ਕੇ ਮਥੇ ਮੈਂ ਲਿਖਨ ਵਾਲੀ ਵਾ ਅਗਮ ਕਲਮ ਹੈ ਸਭ ਕੇ ਸਾਥ ਉਰਝ ਮਿਲਾ ਹੈ ਅਨੂਪ ਸਰੂਪ ਵਾਲਾ ਉਸਤਤੀ ਮੁਖ ਸੇ ਤੇਰੀ ਕਹੀ ਨਹੀਂ ਜਾਂਦੀ, ਤੇਰੇ ਦਰਸ਼ਨ ਕੋ ਦੇਖਕੇ ਮੋਹੀ ਹੈ ਬ੍ਰਿਤੀ ਮੇਰੀ ਗੁਰੂ ਜੀ ਕਹੈਂ ਬਲਿਹਾਰ ਜਾਵਾਂ ਜੀ ॥ ੧ ॥

ਸੰਤੋਂ ਕੀ ਸਭਾ ਮੈਂ ਬੈਠਕੇ ਕੀਰਤੀ ਕੋ ਮੈਂ ਕਹਾਂ ਸੀਗਾਰ ਸਾਧਨ ਅਰਪਾਂ ਅਰ ਜੀਵਨਾਂ ਵੀ ਦੇ ਦੇਵਾਂ ਆਸਾ ਕਰਕੇ ਪਿਆਸੀ ਇਛਾ ਵਾਲੀ ਹੋਈ ਮੈਂ ਅੰਤਹ ਕਰਨ ਕੀ ਸ਼ੁਧੀ ਸੇਜਾ ਵਿਛਾਈ ਹੈ ਹਰਿਹਾਂ ਹੇ ਭਾਈ ਮਥੇ ਕੇ ਹੋਵੇਂ ਭਾਗ ਤਾਂ ਸੱਜਨ ਪਜਾਰੇ ਕੋ ਪਾਵੀਦਾ ਹੈ ॥ ੨ ॥

ਸਖੀ ਕੋ ਉਤਮ ਸਖੀ ਕਹੈਂ ਹੇ ਸਖੀ ਕਜਲ ਨੇਤ੍ਰਾਂ ਮੈਂ ਪਾਇਆ ਸੋ ਸਮਾਧੀ ਕਾ ਨਾਮ ਹੈ ਹਾਰ ਹਰਿ ਹਰਿ ਕਹਿਣਾ ਹਾਰ ਪਾਇਆ ਹੈ ਤੰਬੋਲ ਪਾਨਾ ਬੀੜਾ ਮਹਾਂ ਵਾਕ ਉਚਾਰਨਾ ਹੋਰ ਵੀ ਸਭ ਸਾਧਨ ਜਪ ਤਪ ਕੇ ਸੋਲਾਂ ਸੀਗਾਰ ਉਨ ਕਾ

ਵੇਰਵਾ ਏਹ ਹੈ ਅਕ੍ਰਿਤਮ ਅਰ ਕ੍ਰਿਤਮ ਹੈ "ਤਿੰਨ ਕਾਲੇ ਪਤਲੇ ਪੰਚ ਪ੍ਰਕਾਰ। ਚਾਰ ਕਠਨ ਦੋ ਸਘਨ ਹੈਂ ਸੋਲਾਂ ਇਹ ਸੀਗਾਰ।" ਇਸਤ੍ਰੀ ਕੇ ਕਹਨੇ ਮੈਂ ਪ੍ਰਜੋਜਨ ਨਹੀਂ ਜਗਜਾਸੂ ਕੇ ਕਹੈ ਤਿੰਨਾਂ ਹੀ ਕਾਲੋਂ ਮੈਂ ਭਜਨ ਜਪ ਕਰਨਾ ਦੋਨੋਂ ਲੋਕ ਉੱਜਲ ਹੋ ਜਾਤੇ ਹੈਂ ਪੰਚ ਪਤਲੇ ਕਾਮ ਕ੍ਰੋਧ ਲੋਭ ਮੋਹ ਹੰਕਾਰ ਪਤਲੇ ਸੂਖਮ ਹੋਨ ਵੀ ਨਾਸ ਹੋ ਜਾਨ ਚਾਰ ਕਠਨ ਵਿਰਾਗ ਵਿਵੇਕ ਖਟ ਸੰਪਤਰ ਮੋਖ ਇਛਾ ਦੋ ਦ੍ਰਿੜ੍ਹ ਗਿਆਨ ਤੇ ਵੈਰਾਗ। ਸੋਲਾਂ ਸੀਗਾਰ ਜੋ ਹੈਂ ਅੰਜਨ ਸ਼ਾਸਤ੍ਰ ਗਿਆਨ ਪਾਇਆ ਇਨ੍ਹਾਂ ਕਰ ਪਰਮੇਸ਼ਰ ਮਿਲੇ ਘਰ ਰਿਦੇ ਮੈਂ ਆਵੇ ਸਖਜਾਤ ਹੋਵੇ ਤਾਂ ਸਭ ਕੁਛ ਜਪ ਤਪ ਕੀਤਾ ਸਫਲਤਾ ਪਾਈਤੀ ਹੈ ਹਰਿਹਾਂ ਹੇ ਭਾਈ ਕੰਤ ਪ੍ਰਮੇਸ਼ਰ ਕੀ ਪ੍ਰਾਪਤੀ ਬਿਨਾਂ ਜਿਤਨੇ ਸੀਗਾਰ ਜਪ ਤਪਾਦੀ ਨਿਸਫਲ ਜਾਤੇ ਹੈਂ ॥ ੩ ॥

ਜਿਸਕੇ ਰਿਦੇ ਘਰ ਮੈਂ ਕੰਤ ਪ੍ਰਮਾਤਮਾ ਵਸਿਆ ਹੈ ਸੋਈ ਬਡੇ ਭਾਗਾਂ ਵਾਲੀ ਹੈ ਤਿਸਕਾ ਸਾਰਾ ਹੀ ਸੀਗਾਰ ਸਫਲਾ ਬਨਿਆ ਹੈ ਸੋਈ ਸੁਹਾਗਨ ਪਤੀ ਵਾਲੀ ਹੈ ਹਉਮੈਂ ਅਚਿੰਤ ਬੇ ਫਿਕਰ ਹੋਕੇ ਸ਼ਾਂਤੀ ਰੂਪੀ ਨੀਂਦ ਮੈਂ ਸੁਤੀ ਮਨ ਕੀ ਆਸਾ ਪੂਰੀ ਹੋਈ ਜਦੋਂ ਹਰਿਹਾਂ ਹੇ ਭਾਈ ਜਦ ਘਰਿ ਰਿਦੇ ਮੈਂ ਕੰਤ ਸਖਜਾਤ ਹੋਇਆ ਸਭ ਕਿਛ ਪੁੰਨ ਫਲ ਪਾਈਦਾ ਹੈ ਸਫਲਾ ਹੈ ॥ ੪ ॥

ਜਿਸਕਾ ਮੈਂ ਆਸ਼ਕ ਹਾਂ ਸੋ ਮਸ਼ੂਕ ਮੇਰਾ ਤਿਸਕੀ ਮੈਨੂੰ ਇਤੀ ਬੇਅੰਤ ਆਸਾ ਹੈ ਤਿਸ ਕੋ ਪੂਰਨ ਕਰੀਏ ਸਤਿਗੁਰੂ ਜਦੋਂ ਦਇਆਲ ਹੋਏ ਤਾਂ ਪੂਰਾ ਗਿਆਨ ਯਾਂ ਪ੍ਰਮਾਤਮਾ

ਜਾਈਤਾ ਹੈ ਮੇਰੇ ਤਨ ਮੈਂ ਅਵਗੁਣ ਬਹੁਤ ਹੈਂ ਕਿ ਜੋ ਮਨ ਵੀ ਔਗਣ ਕਰਕੇ ਪੂਰਾ ਹੋ ਰਹਿਆ ਹੈ ਹਰਿਹਾਂ ਹੇ ਭਾਈ ਸਤਿਗੁਰੂ ਦਇਆਲ ਭਏ ਤਾਂ ਮਨ ਠਹਿਰ ਗਿਆ ਹੈ ਇਸਥਿਤ ॥ ੫ ॥

**ਕਹੁ ਨਾਨਕ ਬੇਅੰਤੁ ਬੇਅੰਤੁ ਧਿਆਇਆ॥ ਦੁਤਰੁ ਇਹੁ ਸੰਸਾਰੁ ਸਤਿਗੁਰੂ ਤਰਾਇਆ॥ ਮਿਟਿਆ ਆਵਾ ਗਉਣੁ ਜਾਂ ਪੂਰਾ ਪਾਇਆ॥ ਹਰਿਹਾਂ ਅੰਮ੍ਰਿਤੁ ਹਰਿਕਾ ਨਾਮੁ ਸਤਿਗੁਰ ਤੇ ਪਾਇਆ॥ ੬ ॥ ਮੇਰੈ ਹਾਥਿ ਪਦਮੁ ਆਗਨਿ ਸੁਖ ਬਾਸਨਾ ॥ ਸਖੀ ਮੋਰੈ ਕੰਠਿ ਰਤੰਨੁ ਪੇਖਿ ਦੁਖ ਨਾਸਨਾ॥ ਬਾਸਉ ਸੰਗਿ ਗੁਪਾਲ ਸਗਲ ਸੁਖਿ ਰਾਸਿ ਹਰਿ॥ ਹਰਿਹਾਂ ਰਿਧਿ ਸਿਧਿ ਨਵਿਨਿਧਿ ਬਸਹਿਜਿਸ ਸਦਾ ਕਰਿ॥ ੭ ॥**

ਗੁਰੂ ਜੀ ਕਹੈਂ ਬਿਅੰਤੁ ਕੋ ਬਿਅੰਤ ਹੀ ਕਰਕੇ ਧਿਆ- ਇਆ ਹੈ ਕਠਨ ਜੋ ਇਹ ਸੰਸਾਰ ਥਾ ਸਤਿਗੁਰਾਂ ਨੇ ਤਰਾ- ਇਆ ਜਦੋਂ ਪੂਰਾ ਨਾਮ ਪਾਇਆ ਤਾਂ ਜਨਮ ਮਰਨਾਂ ਮਿਟ ਗਿਆ ਹਰਿਹਾਂ ਹੇ ਭਾਈ ਅੰਮ੍ਰਿਤ ਰੂਪ ਹਰੀ ਕਾ ਨਾਮ ਸਤਿ ਗੁਰਾਂ ਤੇ ਪਾਇਆ ॥ ੬ ॥

ਮੇਰੇ ਹਥ ਮੈਂ ਮਨ ਰਪੀ ਹਥ ਮੈਂ ਪ੍ਰੇਮ ਪਦਮ ਹੈ ਕਿੰਬਾ

ਜਿਸ ਪ੍ਰਮੇਸ਼ਰ ਕੇ ਹਾਥ ਮੈਂ ਪਦਮ ਸੰਖ ਚਕ੍ਰ ਗਦਾ ਹੈ ਤਿਸਕਾ ਮੇਰੇ ਰਿਦੇ ਮੈਂ ਸੁਖ ਸੇ ਬਸਨਾ ਹੂਆ ਹੈ, ਸੰਤਾਂ ਰੂਪ ਸਖੀ ਮੇਰੇ ਕੋ ਕੰਠ ਸਾਧ ਮਿਲਿਆ ਰਤਨ ਰੂਪ ਤਾਂ ਦੇਖਕੇ ਉਸਕੋ ਦੁਖ ਨਾਸ ਹੂਏ ਹੁਣ ਗੁਪਾਲ ਕੇ ਸੰਗ ਬਸਦੇ ਹਾਂ ਸਾਰੇ ਸੁਖਾਂ ਕੀ ਜੋ ਰਾਸ ਖਾਣ ਹੈ ਹਰੀ ਹਰਿਹਾਂ ਹੇ ਭਾਈ ਰਿਧੀ ਤੇ ॥ ੧ ॥

ਪ੍ਰਕਾਰ ਕੀ ਸਿਧੀਆਂ ਅਠ ਠਾਰਾਂ ਤੇਈ ਨੌ ਨਿਧੀਆਂ ਜਿਸਕੇ ਸਦਾ ਹੀ ਕਰ ਹਥ ਮੈਂ ਵਸਦੀ ਹੈਂ ਛੇਤੀ ਦੇਨ ਕੋ ਰਿਧੀਆਂ ਕੋ ਕਹਤ ਹੈਂ 'ਇਕ ਸੇਰ ਭਰ ਨਾਜ। ਆਠ ਦਿਵਸ ਤਕ ਬਾਟਨਾ ਘਾਟ ਨ ਆਵੇ ਕਾਜ'॥ ੭ ॥

**ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ॥ ਨਿਤ ਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ॥ ਹਰਿ ਗੁਣ ਰਮਤ ਪਵਿਤ੍ਰ ਸਗਲ ਕੁਲ ਤਾਰਈ ॥ ਹਰਿਹਾਂ ਸੁਨਤੇ ਭਏ ਪੁਨੀਤ ਪਾਰ ਬ੍ਰਹਮੁ ਬੀਚਾਰਈ॥ ੮ ॥ ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ॥ ਦਹਦਿਸਿ ਚਮਕੈ ਬੀਜੁਲਿ ਮੁਖ ਕਉ ਜੋਹਤੀ॥ ਖੋਜਤ ਫਿਰਉ ਬਿਦੇਸਿ ਪੀਉ ਕਤ ਪਾਈਐ॥ ਹਰਿਹਾਂ ਜੇ ਮਸਤਕਿ ਹੋਵੈ ਭਾਗੁ ਤ ਦਰਸਿ ਸਮਾਈਐ ॥ ੯ ॥**

ਪਰ ਤ੍ਰਿਆ ਪ੍ਰਾਈ ਇਸਤ੍ਰੀ ਕੋ ਰਮਨ ਜਾਤੇ ਹੈਂ ਵਾ ਮਾਇਆ ਕੇ ਰਮਨੇ ਵਾਲੇ ਲਜਾ ਮਾਨ ਹੋਵਨਗੇ ਵਾ ਤਲੇ ਜਾਨਗੇ ਨਰਕੋਂ ਮੈਂ ਪ੍ਰਾਏ ਧਨ ਕੋ ਜੋ ਰੋਜ਼ ਹੀ ਹਰਤੇ ਹੈਂ ਉਨਕੇ ਛਿਦ੍ਰ ਕਦ ਢਕੇ ਜਾਨਗੇ ਹਰੀ ਕੇ ਗੁਨ ਉਚਾਰਨ ਵਾਲੇ ਸੁਧ ਹੈਂ ਸਾਰੇ ਕੁਲਾਂ ਕੋ ਤਾਰਦੇ ਹੈਂ ਹਰਿਹਾਂ ਹੇ ਭਾਈ ਸੁਨਨੇ ਵਾਲੇ ਨਾਮ ਕੋ ਪੁਨੀਤ ਤਿੰਨ ਪਵਿਤ੍ਰ ਹੋਨ ਤਾਂ ਇਕ ਪੁਨੀਤ ਹੋਤਾ ਹੈ ਜੋ ਪ੍ਰਮੇਸ਼ਰ ਕਾ ਬਿਚਾਰਨਾ ਕਰਦੇ ਹੈਂ ॥੮॥

ਗੁਰਮੁਖਾਂ ਕੇ ਉਪਰ ਅਕਾਸ ਸੁਖਦਾਈ ਬਨ ਰਹਿਆ ਹੈ ਤਲੇ ਧਰਤੀ ਸੋਭਨੀਕ ਹੈ ਕਿੰਬਾ ਰਿਦਾ ਅਕਾਸ਼ ਸ੍ਰੇਸ਼ਟ ਹੈ ਧਰਤੀ ਬੁਧੀ ਉਜਲ ਹੋਈ ਹੈ ਤਿਸਕੇ ਦਸੋਂ ਦਿਸਾਂ ਮੈਂ ਬਿਜਲੀ ਜੈਸਾ ਚਮਤਕਾਰਾ ਹੈ ਤਿਸਕੇ ਮੁਖ ਕੋ ਦੇਖਦੀ ਹਾਂ ਦੇਸਾਂ ਬਿਦੇਸਾਂ ਮੇਂ ਖੋਜਤੀ ਫਿਰਤੀ ਸਾਂ ਪੀਉ ਸੁਾਮੀ ਕੋ ਕਦੋਂ ਪਾਈਏ ਹਰਿਹਾਂ ਹੇ ਭਾਈ ਜੇ ਮੱਥੇ ਦੇ ਹੋਨ ਭਾਗ ਤਾਂ ਰਸ ਸਰੂਪ ਮੈਂ ਸਮਾਵੀਤਾ ਹੈ ॥੯॥

**ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥ ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ । ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ । ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮ ਦਾਸ ਸਰ॥ ੧੦॥ ਚਾਤ੍ਰਿਕ ਚਿਤ ਸੁ ਚਿਤ ਸੁ ਸਾਜਨੁ ਚਾਹੀਐ । ਜਿਸ**

ਸੰਗਿ ਲਾਗੇ ਪ੍ਰਾਨ ਤਿਸੈ ਕਉ ਆਹੀਐ। ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ। ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ ਬਲਿਹਾਰਣੇ ॥ ੧੧॥ ਮਿਤ ਕਾ ਚਿਤੁ ਅਨੂਪੁ ਮਰੰਮੁ ਨ ਜਾਨੀਐ। ਗਾਹਕ ਗੁਨੀ ਅਪਾਰ ਸੁ ਤਤੁ ਪਛਾਨੀਐ। ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ। ਹਰਿਹਾਂ ਚੰਚਲ ਚੋਰਹਿ ਮਾਰਿ ਤ ਪਾਵਹਿ ਸਚੁ ਧਨਾ ॥ ੧੨ ॥ ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ। ਸੁੰਦਰ ਪੁਰਖ ਬਿਰਾਜਤ ਪੇਖਿ ਮਨੁ ਬੰਚਲਾ। ਖੋਜਉ ਤਾਕੇ ਚਰਣ ਕਹਹੁ ਕਤ ਪਾਈਐ। ਹਰਿਹਾਂ ਸੋਈ ਜਤਨੁ ਬਤਾਇ ਸਖੀ ਪ੍ਰਿਉ ਪਾਈਐ ॥ ੧੩ ॥

ਸ੍ਰੀ ਅੰਮ੍ਰਿਤਸਰ ਜੀ ਕੀ ਉਸਤਤੀ ਕਰਦੇ ਹੈਂ ਗੁਰੂ ਜੀ ਸਭ ਥਾਨ ਚਾਰ ਕੂੰਟ ਕੇ ਬੰਬਈ ਕਲਕਤਾ ਦਿੱਲੀ ਆਗਰਾ ਵਿਲਾਇਤਾਂ ਪ੍ਰੰਤੂ ਸੁਧਾਸਰ ਜੈਸਿਕੋਈ ਸਥਾਨਨਹੀਂ ਹੈਹਜ਼ਾਰਾਂ ਹੀ ਲੋਕ ਮੁਸੱਵਰ, ਅੰਗ੍ਰੇਜ਼ ਨਕਸ਼ੇ ਨਵੀਸ ਫੋਟੋਗ੍ਰਾਫ ਕਰ ਚੁਕੇ ਹੈਂ ਪਰ ਸਾਰਾ ਸ੍ਰੀ ਦਰਬਾਰ ਸਾਹਿਬ ਤਸਵੀਰ ਮੈਂ ਨਹੀਂ ਆਵਤਾ ਪ੍ਰਤੱਖ ਕਰਾਮਾਤ ਹੈ ਪੰਚ ਸੈ ਆਦਮੀ ਆਵੇ

ਤਾਂ ਭੀ ਅੰਦਰ ਸਮਾ ਜਾਤਾ ਹੈ ਜੇ ਪੰਜ ਹਜ਼ਾਰ ਆਵੇ ਤਾਂ ਭੀ ਅੰਦਰ ਮਿਟ ਜਾਏ ਹੈਂ, ਕਵਉਕਤ "ਅੰਮ੍ਰਿਤਸਰ ਬੈਕੁੰਠ ਕੋ ਤੋਲਿਆ ਹਰਿ ਹਰੀ ਦਾਸ। ਭਾਰਾ ਸੋ ਧਰਤੀ ਰਹਾ ਹੌਲਾ ਚੜ੍ਹਿਆ ਅਕਾਸ" ਸਾਰੇ ਥਾਂ ਡਿਠੇ ਹੈਂ ਪਰ ਤੇਰੇ ਵਰਗਾ ਕੋਈ ਨਹੀਂ ਕਿਸ ਕਰ ਬਿਧਾਤੇ ਫਲ ਪ੍ਰਦਾਤਾ ਨੇ ਬਨਾ· ਇਆ ਮ੍ਰਿਜਾਦਾ ਬਤਾਈ ਵਿਸ਼ਨ ਜੀ ਨੇ ਦੇਵਤਾ ਚੁਰਾਸੀ ਬੁੰਗੇ ਵੰਡੇ ਤਾਂ ਤੂੰ ਸੋਭਿਆ ਹੈਂ ਅਪਾਰ ਸਘਨੀ ਵੱਸੋਂ ਹੋਵੇਗੀ ਵਰ ਦਿਤਾ ਬਾਰਾਂ ਕੋਸ ਪੂਜੰਤ ਅਨੂਪਮ ਰਾਮ ਦਾਸ ਜੀ ਕਾ ਪੁਰ ਸ਼ਹਰ ਹੈ ਭਾਈ ਕਸ ਮਰ ਪਾਪ ਚਲੇ ਜਾਤੇ ਹੈਂ ਰਾਮ ਦਾਸ ਜੀ ਕੇ ਸ੍ਰੋਵਰ ਮੈਂ ਨ੍ਹਾਵਨੇ ਕਰ ॥ ੧੦ ॥

ਜੈਸੇ ਚਾਤ੍ਰਿਕ ਕਾ ਚਿਤ ਸ੍ਵਾਂਤੀ ਕੋ ਚਾਹੈ ਐਸੇ ਸਾਜਨ ਕੋ ਚਾਹਤੇ ਹਾਂ ਜਿਸਕੇ ਸਾਥ ਪ੍ਰਾਨ ਲਗੇ ਹੈਂ ਤਿਸੀ ਕੋ ਚਾਹੀਏ ਬਨ ਬਨ ਮੈਂ ਵਾ ਜਲੋਂ ਜਲੋਂ ਮੈਂ ਫਿਰਤਾ ਥਾ ਉਦਾਸੀਨ ਹੂਆ ਨਾਮ ਬੂੰਦ ਕੇ ਵਾਸਤੇ ਚਾਤ੍ਰਿਕ ਕੀ ਤਰਾਂ ਹਰਿ ਨਾਮ ਮੰਗਤੇ ਹੈਂ ਗੁਰੂ ਜੀ ਕਹੈਂ ਕੁਰਬਾਨ ਜਾਈਐ ॥ ੧੧ ॥

ਮਿਤ੍ਰ ਕਾ ਚਿਤ ਅਨੂਪਮ ਹੈ ਭੇਦ ਨਹੀਂ ਜਾਨਤਾ ਅਪਾਰ ਗੁਨੀ ਜੋ ਗਾਹਕ ਹੈਂ ਤਤ ਕੋ ਪਛਾਨਤੇ ਹੈਂ ਚਿਤ ਚੇਤਨ ਮੈਂ ਸਮਾਏ ਤਾਂ ਰੰਗ ਅਨੰਦ ਘਨਾ ਹੋਤਾ ਹੈ ਹਰਿਹਾਂ ਹੇ ਭਾਈ ਚੰਚਲ ਕਾਮ ਚੋਰ ਕੋ ਮਾਰੇ ਤਾਂ ਸਚਾ ਧਨ ਨਾਮ ਪਾਵੇਂਗਾ ॥ ੧੨ ॥

ਕਾਵ ਕੀ ਰੀਤ ਅਨਸਾਰ ਪ੍ਰਨਾਮਾ ਅਲੰਕਾਰ ਕਰਕੇ ਕਹੈਂ ਗੁਰੂ ਜੀ 'ਜੋਤ ਬਹੋਤ ਦਿਖਾ ਦਿਖੀ ਅਭਈ ਅਮੀ

ਇਕ ਅੰਕ। ਵਗੇ ਤਰੀਛੀ ਡੀਠ ਹੋਇ ਹੋਇ ਬੀਛੀ ਕੇ ਡੰਕ। ਪ੍ਰਾਪਤੀ ਕਾਲ ਮੈਂ ਅੰਮ੍ਰਿਤ ਦ੍ਰਿਸ਼ਟੀ ਥੀਵੇ ਛੋੜੇ ਮੈਂ ਬਿਛੂ ਕਾ ਡੰਗ ਵਤ ਦੁਖਦਾਈ ਹੋਤੀ ਹੈ ਸਖੀ ਉਤਮ ਕੋ ਮਧਮ ਕਹਿੰਦੀ ਹੈ ਹੇ ਸਖੀ ਸੁਪਨੇ ਵਿਚ ਮੈਂ ਦੋ ਰੂਪ ਹੋਗਈ ਉਤਮ ਨੇ ਕਹਾ ਭਲਾ ਕਿਉਂ ਨਾਂ ਤੈਨੇ ਪਕੜ ਲਿਆ ਸ੍ਵਾਮੀ ਕੋ! ਮਧਮ ਕਹੈ ਸੁੰਦ੍ਰ ਪੁਰਖ ਕੋ ਬਿਰਾਜਮਾਨ ਹੂਆ ਦੇਖਿਆ ਬਹੁੜੇ ਮੇਰਾ ਮਨ ਠਗਾ ਗਿਆ ਹੇ ਸਖੀ ਹੁਣ ਖੋਜਦੀ ਹਾਂ ਤਿਸਕੇ ਚਰਨਾਂ ਕੋ ਕਹੁ ਹੇ ਸਖੀ ਸੰਤੋ ਕਿਸ ਤਰਾਂ ਪਾਈਐ ਉਸਨੂੰ ਹੇ ਭਾਈ ਸੰਤ ਜੀ ਸੋਈ ਜਤਨ ਬਤਾਓ ਜਿਸ ਕਰ ਪਤੀ ਕੋ ਪਾ ਲਈਐ ॥ ੧੩ ॥

ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ। ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ। ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ। ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨ ਘਟੀਐ ॥ ੧੪ ॥

ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ। ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ। ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ। ਨਾਨਕ ਇਕੁ ਸ੍ਰੀ ਧਰ ਨਾਥੁ ਜਿ ਟੂਟੇ ਲੇ ਸਾਂਠਿ॥ ੧੫॥

ਜੋ ਨੇਤ੍ਰਾਂ ਕਰਕੇ ਸੰਤਾਂ ਕਾ ਦਰਸ਼ਨ ਨਹੀਂ ਦੇਖਤਾ ਸੋ

ਨੇਤ੍ਰ ਬਿਹਾਲ ਦੁਖੀ ਹੋਤੇ ਹੈਂ ਮੋਰ ਪੰਖ ਕਰ ਲੇਖਾ ਕੰਨੋਂ ਕਰਕੇ ਨਾਦ ਉਪਦੇਸ਼ ਨਹੀਂ ਸੁਨਤਾ ਕੰਨਾਂ ਵਿਚ ਸਿੱਕਾ ਗਾਲ ਕੇ ਮੁੰਦ ਦੇਈਏ ਤਿਸਕੇ ਰਸਨਾਂ ਕਰਕੇ ਜੋ ਨਾਮ ਨਹੀਂ ਜਪਦਾ ਤਿਲੁ ਤਿਲੁ ਕਰਕੇ ਰਸਨਾ ਕਟ ਦੇਈਏ 'ਰਸਨਾ ਤਬ ਲਗ ਭਲੀ ਜਬ ਲਗ ਸਿਮਰੇ ਨਾਮ। ਨਹੀਂ ਤੇ ਤਿਲ ਤਿਲੁ ਕਰ ਕਾਟੀਏ ਮੁਖ ਮੈਂ ਭਲੋ ਨਾ ਰਾਮ।' ਹੇ ਭਾਈ ਜਬ ਗੋਬਿੰਦ ਰਾਜਾ ਬਿਸਰ ਜਾਏ ਤਾਂ ਦਿਨੇ ਦਿਨੇ ਘਟੀਦਾ ਹੈ ॥ ੧੪ ॥

ਪੰਕਜ ਕੌਲ ਫੁੱਲ ਪੰਕ ਚਿਕੜ ਵਿੱਚ ਮਹਾਂ ਮਦ ਸੁੰਦ੍ਰਤਾ ਮੈਂ ਗੁੰਦੇ ਹੋਏ ਅੰਗ ਚਿੱਕੜ ਕੇ ਸਾਥ ਉਰਝ ਗਏ ਬਿਸਰ ਗਇਆ ਤਿਨ ਕੋ ਖਿੜਨਾ ਐਸਾ ਮਿਤ੍ਰ ਕੋਈ ਹੈ ਜੇਹੜਾ ਗੰਠ ਚਿਕੜ ਕੀ ਤੋਲੇ? ਗੁਰੂ ਜੀ ਕਹੈਂ ਇਕ ਸ੍ਰੀ ਧਰ ਨਾਥ ਪ੍ਰਮੇਸ਼ਰ ਹੈ ਜੋ ਟੁਟਿਆਂ ਕੋ ਸਾਥ ਲਏਮੇਲ ਲਏ ਹੈ ਦ੍ਰਿਸ਼ਟਾਂਤ ਐਸੇ ਪੰਕਜ ਜੀਵ ਮੋਹ ਚਿਕੜ ਮੈਂ ਫਸ ਰਹੇ ਹੈਂ ਮਸਤੀ ਪਦਾਰਥੋਂ ਕਾ ਸਾਥ ਮਸਤ ਹੈ ਪੁਤ੍ਰ ਇਸਤ੍ਰੀਆਂ ਕੇ ਅੰਗ ਸੰਗ ਉਰਝ ਜਾਂਦੇ ਹੈਂ ਪ੍ਰਮੇਸ਼ਰ ਪ੍ਰਾਇਨ ਖਿੜਨਾ ਭੁਲ ਗਇਆ ਐਸਾ ਮਿਤ੍ਰ ਗੁਰੂ ਹੈ ਮੋਹ ਕੀ ਗੰਠੀ ਤੋੜਕੇ ਮੋਖ ਕਰ ਦੇਵੇ ਗੁਰੂ ਜੀ ਕਹੈਂ ਇਕ ਪਰਮੇਸ਼ਰ ਕ੍ਰਿਪਾ ਕਰੇ ਤਾਂ ਅਪਨੇ ਨਾਲ ਮੇਲੇ। ਹੋਰ ਇਕ ਦ੍ਰਿਸ਼ਟਾਂਤ ਹੈ ਸੋ ਇਸਕੇ ਅੰਤਰ ਹੀ ਆ ਜਾਤਾ ਹੈ ਇਸ ਕਰਕੇ ਲਿਖਾ ਨਹੀਂ ਲਿਖ ਲਿਖ ਕੇ ਮੈਂ ਥਕ ਗਿਆ ਹਾਂ ਹੋਰ ਕਿਸੀ ਕੋ ਕਹੀਏ ਤਾਂ ਮਤਲਬੀ ਸਭ ਹੈਂ ਲੈਨ ਕੋ ਮੁਖਤ ਮਿਲੇ ਤਾਂ ਛੇਤੀ ਕਰਨੀ ਜੇ ਪਰ ਉਪ· ਕਾਰ ਕਹੈਂ ਤਾਂ ਕਹਿਨਾ ਮੈਨੂੰ ਵੇਹਲ ਨਹੀਂ ਲਿਖਤ ਨਹੀਂ

ਆਂਵਦੀ ॥ ੧੫ ॥

ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ। ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ॥ ਤੀਖਣ ਬਾਣ ਚਲਾਇ ਨਾਮੁ ਪ੍ਰਭ ਧਾਈਐ। ਹਰਿਹਾਂ ਮਹਾ ਬਿਖਾਦੀ ਘਾਤ ਪੂਰਨ ਗੁਰੁ ਪਾਈਐ ॥ ੧੬ ॥ ਸਤਿਗੁਰ ਕੀਨੀ ਦਾਤਿ ਮੂਲਿ ਨ ਨਿਖੁਟਈ। ਖਾਵਹੁ ਭੁੰਚਹੁ ਸਭਿ ਗੁਰਮੁਖਿ ਛੁਟਈ। ਅੰਮ੍ਰਿਤੁ ਨਾਮੁ ਨਿਧਾਨੁ ਦਿਤਾ ਤੁਸਿ ਹਰਿ। ਨਾਨਕ ਸਦਾ ਅਰਾਧਿ ਕਦੇ ਨ ਜਾਂਹਿ ਮਰਿ ॥ ੧੭ ॥

ਅਨੇਕ ਦਸ਼ਾ ਤੀਰਥੋਂ ਮੈਂ ਜੰਗਲੋਂ ਮੈਂ ਪਰਬਤੋਂ ਮੈਂ ਪ੍ਰੇਮ ਕਰਕੇ ਕਿਤੋਂ ਪ੍ਰਭੂ ਮਿਲੇ ਪੰਚ ਕਾਮਾਦੀ ਦੂਤ ਸਤਾ ਰਹੇ ਹੈਂ ਕਿਸ ਬਿਧੀ ਸੇ ਇਨ ਕੋ ਮਾਰੀਐ ਪ੍ਰਭੂ ਕਾ ਨਾਮ ਧਜਾਵਨਾ ਤੀਖਨ ਬਾਨ ਚਲਾਓ ਹਰਿਹਾਂ ਹੇ ਭਾਈ ਮਹਾਂ ਬਿਖ਼ਿਆਂ ਕਾ ਘਾਤ ਕਰਨਾ ਪੂਰੇ ਗੁਰਾਂ ਤੇ ਪਾਈਦਾ ਹੈ॥੧੬॥

ਸਤਿਗੁਰਾਂ ਨੇ ਜੋ ਦਾਤ ਕੀਤੀ ਹੈ ਸੋ ਕਦੇ ਨਹੀਂ ਨਿਖੁ-ਟਦੀ ਖਾਂਦੇ ਆਪ ਭੁੰਚੇ ਹੋਰਨਾ ਕੋ ਦੇਂਦੇ ਹੋ ਗੁਰਮੁਖਾਂ ਕਾ ਛੁਟਕਾਰਾ ਹੋਂਦਾ ਹੈ ਅੰਮ੍ਰਿਤ ਨਾਮ ਖਜਾਨਾ ਹਰੀ ਕਾ ਗੁਰਾਂ ਪ੍ਰਸੰਨ ਹੋਕੇ ਦਿਤਾ ਹੈ ਗੁਰੂ ਜੀ ਕਹੈਂ ਸਦਾ ਹੀ ਅਰਾਧ ਜਿਸਤੇ ਕਦੇ ਵੀ ਮਰ ਨਾ ਜਾਏਗਾ ਅਮਰ ਹੋ ਜਾਏਗਾ॥੧੭॥

ਜਿਥੈ ਜਾਇ ਭਗਤੁ ਸੁ ਥਾਨੁ ਸੁਹਾਵਣਾ।
ਸਗਲੇ ਹੋਏ ਸੁਖ ਹਰਿਨਾਮੁ ਧਿਆਵਣਾ।
ਜੀਅ ਕਰਨਿ ਜੈਕਾਰੁ ਨਿੰਦਕ ਮੁਏਪਚਿ।
ਸਾਜਨ ਮਨਿ ਆਨੰਦੁ ਨਾਨਕ ਨਾਮੁ ਜਪਿ
॥੧੮॥ ਪਾਵਨ ਪਤਿਤ ਪੁਨੀਤ ਕਤਹ ਨਹੀ
ਸੇਵੀਐ। ਝੂਠੈ ਰੰਗਿ ਖੁਆਰੁ ਕਹਾਂ ਲਗੁ
ਖੇਵੀਐ। ਹਰਿ ਚੰਦਉਰੀ ਪੇਖਿ ਕਾਹੇ ਸੁਖੁ
ਮਾਨਿਆ। ਹਰਿਹਾਂ ਹਉ ਬਲਿਹਾਰੀ ਤਿਨ
ਜਿ ਦਰਗਹਿ ਜਾਨਿਆ॥੧੯॥

ਜਿਥੇ ਭਗਤ ਲੋਕ ਬੈਠਤੇ ਹੈਂ ਸੋਈ ਥਾਨ ਸੋਭਨੀਕ ਹੈ ਸਾਰੇ ਹੀ ਸੁਖ ਹੋਂਦੇ ਭਏ ਹਰੀ ਕੇ ਨਾਮ ਧਿਆਵਨੇ ਕਰਕੇ ਸਾਰੇ ਹੀ ਜੀਵ ਜੈਕਾਰ ਕਰਦੇ ਹੈਂ ਨਿੰਦਕ ਖਪ ਕੇ ਮਰ ਗਏ ਸਾਜਨਾਂ ਕੇ ਮਨ ਮੈਂ ਅਨੰਦ ਹੋਂਦਾ ਹੈ ਗੁਰੂ ਜੀ ਕਹੈਂ ਨਾਮ ਜਪਨੇ ਕਰਕੇ ॥ ੧੮ ॥

ਪਾਵਨ ਜੋ ਹੈ ਨਾਮ ਪਤਤਾਂ ਕੋ ਪੁਨੀਤ ਕਰਨੇ ਵਾਲਾ ਤਿਸਕੋ ਕਦੇ ਵੀ ਨਹੀਂ ਸੇਂਵਦੇ ਝੂਠੇ ਜੋਪਦਾਰਥ ਹੈਂ ਤਿਨਕੇ ਸੰਗ ਅਨੰਦ ਜੋ ਹੈਂ ਖੁਆਰ ਹੋਨੇ ਵਾਲੇ ਦਾ ਨਾਸ ਕਰਨੇ ਵਾਲੇ ਕਹਾਂ ਤਕ ਸਹਾਰੇਗਾ ਹਰਿ ਚੰਦਉਰੀ ਗੰਧਰਬ ਨਗਰੀ ਦੀ ਤਰਾਂ ਦੇਖਕੇ ਕਿਸ ਵਾਸਤੇ ਸੁਖ ਤੈਂ ਮੰਨਿਆਂ ਹੈ ਹਰਿਹਾਂ ਹੇ ਭਾਈ ਹਉਂ ਬਲਿਹਾਰ ਜਾਵਾਂ। ਤਿਨਾਂ ਤੋਂ

ਜੇਹੜੇ ਦਰਗਾਹ ਮੰਨਿਆ ਹੈ ਜਾਣਿਆਂ ਜਾਏ ॥ ੧੯ ॥
**ਕੀਨੇ ਕਰਮ ਅਨੇਕ ਗਵਾਰ ਬਿਕਾਰ ਘਨਾ। ਮਹਾ ਦ੍ਰੁਗੰਧਤ ਵਾਸੁ ਸਠ ਕਾ ਛਾਰੁ ਤਨ। ਫਿਰਤਉ ਗਰਬ ਗੁਬਾਰਿ ਮਰਣੁ ਨਹ ਜਾਨਈ ਹਰਿਹਾਂ ਹਰਿ ਚੰਦਉਰੀ ਪੇਖਿ ਕਾਹੇ ਸਚੁ ਮਾਨਈ ॥ ੨੦ ॥ ਜਿਸਕੀ ਪੂਜੈ ਅਉਧ ਤਿਸੈ ਕਉਣੁ ਰਾਖਈ। ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ। ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ। ਹਰਿਹਾਂ ਬਿਨੁ ਨਾਵੈ ਤਨੁ ਛਾਰੁ ਬ੍ਰਿਥਾ ਸਭੁ ਜਾਵਈ ॥ ੨੧ ॥ ਅਉਖਧੁ ਨਾਮੁ ਅਪਾਰੁ ਅਮੋਲਕੁ ਪੀਜਈ। ਮਿਲਿ ਮਿਲਿ ਖਾਵਹਿ ਸੰਤ ਸਗਲ ਕਉ ਦੀਜਈ। ਜਿਸੈ ਪਰਾਪਤ ਹੋਇ ਤਿਸੈ ਹੀ ਪਾਵਣੇ। ਹਰਿਹਾਂ ਹਉ ਬਲਿਹਾਰੀ ਤਿਨ ਜਿ ਹਰਿ ਰੰਗੁ ਰਾਵਣੇ ॥੨੨॥ ਵੈਦਾ ਸੰਦਾ ਸੰਗੁ ਇਕਠਾ ਹੋਇਆ ॥ ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ। ਜੋ ਜੋ ਓਨਾ ਕਰਮ ਸੁ ਕਰਮ ਹੋਇ ਪਸਰਿਆ। ਹਰਿਹਾਂ ਦੂਖ**

**ਰੋਗ ਸਭਿ ਪਾਪ ਤਨ ਤੇ ਖਿਸਰਿਆ ॥੨੩॥**

ਬਿਕਾਰਾਂ ਕੇ ਘਨੇ ਹੀ ਕਰਮ ਕੀਨੇ ਅਨੇਕ ਗਵਾਰਾਂ ਨੇ ਮਹਾਂ ਦੁਰਗੰਧੀ ਮੈਂ ਵਾਸ ਹੋਤਾ ਹੈ ਸਠ ਮੂਰਖ ਕਾ ਛਾਰ ਤਨ ਹੋਤਾ ਹੈ ਗਵਾਰ ਪੁਰਸ਼ ਗਰਬ ਕਰਤਾ ਫਿਰਤਾ ਹੈ ਮਰ ਜਾਨਾ ਹੈ ਇਹ ਨਹੀਂ ਜਾਨਦਾ ਜੀਵ ਹਰਿਹਾਂ ਹੇ ਭਾਈ ਹਰ ਚੰਦਉਰੀ ਹਰੀਚੰਦ ਕੀ ਨਗਰੀ ਦੇਖ ਬਰਖਾ ਕਾਲ ਮੈਂ ਜਿਸ ਵਖਤ ਹਟੇ ਬਰਖਾ ਤਾਂ ਬੱਦਲੋਂ ਕੇ ਟੋਟੇ ਦਿਸਦੇ ਹੈਂ ਬਜ਼ਾਰ ਸ਼ਹਰ ਘਰ ਸਭ ਚੀਜਾਂ ਜਿਉਂ ਕੀਆਂ ਤਿਉਂ ਹੈਂ ਤਿਸਕੋ ਦੇਖਕੇ ਕਾਹੇ ਸੁਖ ਮੰਨਿਆਂ ਹੈ ਤੈਨੇ ਹੇ ਜੀਵ ॥੨੦॥

ਜਿਸਕੀ ਪੂਰੀ ਹੋਵੇ ਅਵਸਥਾ ਤਿਸਕੋ ਕੌਨ ਰਖ ਸਕਦਾ ਹੈ ਬੈਦ ਹਕੀਮ ਅਨੇਕ ਪ੍ਰਕਾਰ ਕੀ ਅਉਖਧੀਆਂ ਕਹਾਂ ਤਕ ਕਹਿਨਗੇ ਹੇ ਗਵਾਰ ਏਕ ਕੋ ਚੇਤ ਜੋ ਤੇਰੇ ਕੰਮ ਆ ਜਾਵੇ ਹਰਿਹਾਂ ਹੇ ਭਾਈ ਨਾਮ ਬਿਨਾਂ ਤਨ ਛਾਰ ਹੋ ਜਾਇਗਾ ਹੋਰ ਕਰਤਬ ਤਾਂ ਸਭ ਬਿਰਥਾ ਚਲੇ ਜਾਏਂਗੇ ॥ ੨੧ ॥

ਨਾਮ ਅਉਖਧੀ ਅਪਾਰ ਹੈ ਰੋਗਾਂ ਕੀ ਨਿਵਿਰਤੀ ਕਰਨੇ ਵਾਲੀ ਅਮੋਲਕ ਪੀਵਨਾਂ ਚਾਹੀਏ ਮਿਲ ਮਿਲ ਕੇ ਖਾਤੇ ਹੈਂ ਸਭ ਸੰਤ ਹੋਰ ਵੀ ਸਰਬ ਕੋ ਦੇਵੇਂਗੇ ਜਿਸਕੋ ਸੰਤ ਪ੍ਰਾਪਤਿ ਹੋਏ ਹੈਂ ਤਿਸੀ ਨੇ ਪਾਵਨੇ ਕਰੇ ਹੈਂ ਨਾਮ ਔਖਦੀ ਕੋ ਪਾਂਵਦੇ ਹੈਂ ਹਰਿਹਾਂ ਹੇ ਭਾਈ ਮੈਂ ਬਲਿਹਾਰ ਜਾਵਾਂ ਤਿਨਾਂ ਕੋ ਜੇਹੜੇ ਹਰੀ ਕੇ ਰੰਗ ਕੋ ਜੋ ਰਾਂਵਨਾਂ ਕਰਦੇ ਹੈਂ ਅਨੰਦ ਲੈਂਦੇ ਹੈਂ ਹਰੀ ਕਾ ॥ ੨੨ ॥

ਵੈਦਾਂ ਸੰਤਾਂ ਕਾ ਸੰਗ ਅਕੱਠਾ ਹੋ ਰਹਿਆ ਹੈ ਨਾਮ ਦਵਾਈ

ਕੋ ਦੇਨੇ ਵਾਲੇ ਹੈਂ ਸਰਬ ਰੋਗ ਕਾ ਅਉਖਦ ਨਾਮ ਹੈ ਅਉ-
ਖਦ ਦਾਰੂ ਸਭ ਰਾਸ ਆਏ ਸਵਰ ਗਏ ਫਿਰ ਸਹਾਇਤਾ
ਕਰਨੇ ਵਾਲਾ ਆਪ ਖਲੋਇਆ ਹੈ ਜੋ ਜੋ ਉਨ੍ਹਾਂ ਕਾ ਸਮਾਨ
ਵੀ ਕਰਮ ਥਾ ਸੋ ਸ੍ਰਿਸਟ ਕਰਮ ਹੋਕੇ ਪਸਰਿਆ ਫੈਲ ਗਿਆ
ਹੈ ਹਰਿਹਾਂ ਹੇ ਭਾਈ ਦੁਖ ਮਨ ਕੇ ਰੋਗ ਤਨ ਕੇ ਪਾਪ ਪੂਰ-
ਬਲੇ ਤਨ ਤੇ ਖਿਸਰ ਗਿਆ ਦੂਰ ਹੋ ਗਿਆ ਸੰਤਾਂ ਕੀ ਕ੍ਰਿਪਾ
ਦ੍ਰਿਸ਼ਟ ਕਰਕੇ ਪਾਪ ਨਿਵਿਰਤ ਹੋਏ ਸ਼ੁਧ ਹੋਂਦੇ ਭਏ॥੨੩॥

ਫੁਨਹੇ ਸਮਾਪਤੀ ਭਏ ॥

ਰਉਬੋਲੇ ਮਹਲਾ ੫

ੴ ਸਤਿਗੁਰਪ੍ਰਸਾਦਿ ॥

ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ
ਸਾਟ। ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ
ਦੀਨੇ ਕਾਟਿ ॥ ੧ ॥ ਪ੍ਰੀਤਿ ਪ੍ਰੇਮ ਤਨੁ ਖਚਿ
ਰਹਿਆ ਬੀਚੁ ਨ ਰਾਈ ਹੋਤ। ਚਰਨ ਕਮਲ
ਮਨ ਬੇਧਿਓ ਬੂਝਨੁ ਸੁਰਤਿ ਸੰਜੋਗ ॥ ੨ ॥
ਸਾਗਰ ਮੇਰ ਉਦਿਆਨ ਬਨ ਨਵਖੰਡ ਬਸੁਧਾ
ਭਰਮ। ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ
ਕਰਿ ਕਰਮ ॥ ੩ ॥

ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ। ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ ॥ ੪ ॥ ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ। ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥ ੫ ॥ ਮੂਸਨ ਮਰਮ ਨ ਜਾਨਈ ਮਰਤ ਹਿਰਤ ਸੰਸਾਰ। ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ ॥ ੬ ॥ ਘਬੁ ਦਬੁ ਜਬ ਜਾਰੀਐ ਬਿਛੁਰਤ ਪ੍ਰੇਮ ਬਿਹਾਲ। ਮੂਸਨ ਤਬ ਹੀ ਮੂਸੀਐ ਬਿਸਰਤ ਪੁਰਖ ਦਇਆਲ ॥ ੭ ॥ ਜਾਕੋ ਪ੍ਰੇਮ ਸੁਆਉ ਹੈ ਚਰਨ ਚਿਤਵ ਮਨ ਮਾਹਿ। ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ ॥ ੮ ॥ ਲਖ ਘਾਟੀਂਊਚੋ ਘਨੋ ਚੰਚਲ ਚੀਤ ਬਿਹਾਲ। ਨੀਚ ਕੀਚ ਨਿੑਮ੍ਰਿਤ ਘਨੀ ਕਰਨੀ ਕਮਲ ਜਮਾਲ ॥ ੯ ॥ ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ ਚਿਤ ਚਾਰ। ਮੂਸਨ ਮਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ ॥ ੧੦ ॥ ਮਗਨੁ ਭਇਓ ਪ੍ਰਿਅ ਪ੍ਰੇਮ ਸਿਉ

ਸੂਧਨ ਸਿਮਰਤ ਅੰਗ। ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ॥ ੧੧॥

॥ ਰਉਏਲੇ ਮਹਲਾ॥ ੫॥ ਉਥਾਨਕਾ ਇਨਕੀ ਐਸੇ ਹੈ ਲਹੌਰ ਮੈਂ ਮੂਸਨ ਤੇ ਸੰਮਨ ਪਿਉ ਪੁਤ੍ਰ ਗੁਰੂ ਜੀ ਕੇ ਭਗਤ ਰਹਤੇ ਥੇ ਪ੍ਰੇਮੀ ਸ੍ਰੀ ਗੁਰੂ ਪੰਚਮੀ ਪਾਤਸ਼ਾਹੀ ਕੋ ਹਰਿ ਵਖਤ ਯਾਦ ਰਖਨ ਜੋ ਗੁਰੂ ਸਾਹਬ ਸਾਨੂੰ ਤੁਰਕੇ ਇਥੇ ਦਰਸ਼ਨ ਦੇਨ ਰੋਜ਼ ਹੀ ਯਾਦ ਕਰਨ ਗੁਰੂ ਜੀ ਪ੍ਰੇਮ ਕੇ ਬਧੇ ਹੂਏ ਚਲੇ ਗਏ ਜਿਸ ਤਰਾਂ ਛੇਵੇਂ ਪਾਤਸ਼ਾਹ ਨੂੰ ਰੂਪੇ ਕਿਆਂ ਨੇ ਯਾਦ ਕੀਤਾ ਪਿਉ ਪੁਤ੍ਰ ਲਕੜਾਂ ਵਢ ਕੇ ਕੋਇਲੇ ਕਰਨ ਗਏ ਜੰਗਲ ਮੈਂ ਪਾਨੀ ਕੂਹਨੇ ਮੈਂ ਪਾਕੇ ਜੰਡ ਨਾਲ ਲਟਕਾ-ਇਆ ਪਾਨੀ ਠੰਢਾ ਜੱਖ ਹੋ ਗਿਆ ਤਾਂ ਪੀਨ ਨਾਂ ਕਿ ਇਹ ਪਾਨੀ ਗੁਰੂ ਜੀ ਛਕਨਗੇ, ਛੇਵੀਂ ਪਾਤਸ਼ਾਹੀ ਹਾੜ ਕੇ ਦਿਨੋਂ ਮੈਂ ਠਾਰਾਂ ਕੋਸ ਪਾਨੀ ਪੀਨ ਕੋ ਦੁਪਹਰੇ ਗਏ ਫੇਰ ਮਾਈ ਕਸ਼-ਮੀਰ ਵਾਲੀ ਨੇ ਯਾਦ ਕੀਤਾ ਗੁਰੂ ਜੀ ਉਥੇ ਗਏ ਐਸੇ ਹੀ ਪੰਚਮ ਪਾਤਸ਼ਾਹ ਜੀ ਲਹੌਰ ਮੈਂ ਉਨਕੇ ਪ੍ਰੇਮ ਕੇ ਬਧੇ ਹੂਏ ਚਲੇ ਗਏ ਅਗੋਂ ਉਨ੍ਹਾਂ ਨੇ ਸਲਾਹ ਕੀਤੀ ਭਗਤ ਪੱਲੇ ਜਮਾਂ ਕੁਛ ਨਹੀਂ ਰਖਦੇ ਇਹ ਸਲਾਹ ਕੀਤੀ ਕਿ ਰਸਤ ਲਿਆ-ਵੀਐ ਕਿਸੀ ਸ਼ਾਹੂਕਾਰ ਕੇ ਘਰ ਜਾ ਕੇ ਰਸਤ ਆਟਾ ਘਿਉ ਦਾਲ ਲੂਣ ਹਲਦੀ ਜਿਤਨੀ ਲੋੜ ਥੀ ਲੈਕੇ ਪਿਤਾ ਬਾਹਰ ਆਯਾ ਮਗਰੋਂ ਪੁਤ੍ਰ ਆਵਨੇ ਲਗਾ ਪ੍ਰਸੰਨ ਹੋਕੇ ਮੱਘ ਮੈਂ ਜਿਸ ਰਸਤੇ ਵੜੇ ਥੇ ਨਿਕਲਨ ਵਖਤ ਫੁਲਕੇ ਫਸ ਗਯਾ ਪਿਤਾ ਨੇ ਪੁਤ੍ਰ ਕਾ ਸੀਸ ਵਢਲੀਆ ਕੋਈ ਸਿਆਨ ਨਾਂ ਲਵੇ ਘਰ

ਮੈਂ ਆ ਕੇ ਰਸੋਈ ਕਰਕੇ ਗੁਰੂ ਜੀ ਅਗੇ ਅਰਦਾਸ ਕੀਤੀ ਸਚੇ ਪਾਤਸ਼ਾਹ ਜੀ ਭੋਜਨ ਤਿਆਰ ਹੈ, ਗੁਰੂ ਜੀ ਨੇ ਕਹਾ ਕਹਾਂ ਹੈ ਲੜਕਾ ਸੰਮਨ ਬੁਲਾ ਲਿਆਓ,ਮੂਸਨ ਨੇ ਕਹਾ ਜੀ ਕਿਤੇ ਖੇਡਤਾ ਹੋਵੇਗਾ ਆਪ ਛਕੀਏ ਜੀ ਫੇਰ ਗੁਰੂ ਜੀ ਕਹਾ ਬੁਲਾਓ ਅੰਤ੍ਰਜਾਮੀ ਗੁਰੂ, ਮੂਸਨ ਨੇ ਕਹਾ ਜੀ ਆਪ ਕੇ ਬੁਲਾਨੇ ਜੋਗ ਹੈ ਸਾਡਾ ਸੱਦਿਆ ਨਹੀਂ ਆਂਵਦਾ, ਗੁਰੂ ਜੀ ਅਨੰਦ ਹੋਏ। ਲਾਸ਼ ਉਸ ਕੀ ਉਨਾਂ ਭਗਤਾਂ ਕੇ ਪਿਛੇ ਸੁਟ ਗਏ ਥੇ ਰਾਜਾ ਕੋਲੋਂ ਡਰਦੇ। ਮਹਾਰਾਜ ਨੇ ਯਾਦਕੀਤਾਸਿਰ ਧੜ ਦੋਨੋਂ ਜੁੜਕੇ ਉਠ ਆਇਆ ਗੁਰੂ ਜੀ ਕੋ ਡੰਡੌਤ ਕੀਤੀ ਮਹਾਰਾਜ ਨੇ ਵਰ ਦਿਤਾ ਧੰਨ ਗੁਰੂ ਕੇ ਭਗਤ ਹੈਂ ਮਹਾਂਰਾਜ ਚਲੇ ਆਏ ਪੀਛੇ ਪਿਤਾ ਪੁਤ੍ਰ ਕੋ ਸਮਝਾਵਤਾ ਹੈ ਕਿ ਇਸ ਨੂੰ ਹਕਾਰ ਨਾ ਵਧ ਜਾਏ ਜੋ ਮੈਂ ਸਿਰ ਕਟਕੇ ਗੁਰੂ ਅਰਥ ਦਿਤਾ ਹੈ। ਚਉਬੋਲੇ ਛੰਦ ਕਾ ਨਾਮ ਹੈ ਵਾ ਚਾਰ ਜਿਸ ਮੈਂ ਬੋਲੇ ਸੋ ਚਉਬੋਲੇ ਚਾਰ ਭਗਤ ਹੈਂ ਸੰਮਨ ਮੂਸਨ ਜਮਾਲ ਤੇ ਪਤੰਗ ਚਾਰ ਭਗਤ ਇਨ ਮੈਂ ਬੋਲਣਗੇ ਤਾਂ ਚਉਬੋਲੇ ਕਹੈ ਹੈਂ ਮੂਸਨ ਕਹਿੰਦਾ ਹੈ ਸੰਮਨ ਪੁਤ੍ਰ ਜੇ ਕਰ ਇਸ ਪ੍ਰੇਮ ਕੀ ਪ੍ਰਾਪਤੀ ਦੂਮਾਂ ਰੁਪਜੋਂ ਕਰਕੇ ਸੱਟਾ ਵੱਟਾ ਬਦਲ ਸਦਲ ਹੋਤੀ ਮਾਇਆ ਕਰਕੇ ਪ੍ਰੇਮ ਮਿਲਤਾ ਤਾਂ ਰਾਵਨ ਰਾਜੇ ਕੋਈ ਕੰਗਾਲ ਤੋ ਨਹੀਂ ਥੇ ਧਨ ਦੇਕੇ ਪ੍ਰੇਮ ਲੈ ਲੈਂਦੇ ਰਾਵਨ ਕਾ ਸਾਰਾਸ਼ਹਿਰ ਹੀ ਸਵਰਨ ਕਾ ਥਾ ਪ੍ਰੀਤ੍ਰ ਸ਼ਿਵ ਭਗਵਾਨ ਤਦ ਪ੍ਰਸੰਨ ਹੋਏ ਜੇ ਸਿਰ ਵਢ ਕੇ ਰਾਵਨ ਨੇ ਚੜ੍ਹਾਇਆ ਦਸ ਸਿਰ ਵਢੇ ਸੇ ਤਾਂ ਸ਼ਿਵਾਂ ਨੇ ਵਰ ਦਿਤਾ ਸੀ। ਲੰਕਾ-ਰਾਵਨ ਕੋ ਲੰਕਾ ਪੀਛੇ ਮਿਲੀ ਥੀ ਤੁਸੀ ਲੰਕਾਂ ਕਾ ਪ੍ਰਮਾਨ ਸੋਨੇ ਕਾ

ਕਿਉਂ ਕਹਾ? ਉਤ੍ਰ–ਲੰਕਾ ਜਬ ਮਿਲਾ ਤਾਂ ਹੰਕਾਰ ਕਰਕੇ ਸ਼ਿਵਾਂ ਕੋ ਛਡ ਦਿਤਾ ਰਾਵਨ ਨੇ ਸ਼ਿਵ ਸਹਾਇ ਕਰੇ ਭਲੇ ਨਹੀ ਤਾਂ ਖਰੇ ਭਲੇ ਗੁਰਾਂ ਕੋ ਛਡ ਦਿਤਾ ਸੀ ॥ ੧ ॥

ਪ੍ਰੀਤ ਪ੍ਰਮੇਸ਼ਰ ਕੀ ਪ੍ਰੀਤੀ ਮੈਂ ਪ੍ਰੇਮ ਕਰਕੇ ਤਨ ਖਰਚਤ ਹੋ ਰਹਿਆ ਸੀ ਤਿਨਕੇ ਬੀਚ ਭੇਦ ਰਾਈ ਮਾਤ੍ਰ ਨਹੀਂ ਹੈ ਚਰਨ ਕਮਲੋਂ ਮੈਂ ਮਨ ਜਿਨਕਾ ਬੰਧਾ ਹੈ ਸ੍ਰੇਸ਼ਟ ਰਤੀ ਪ੍ਰੀਤੀ ਕੇ ਸਬੰਧ ਸੇ ਬੂਝਨਾ ਹੋਤਾ ਹੈ । ੨ ॥

ਸਮੁੰਦਰ ਸੁਮੇਰ ਉਜਾਰ ਬਨ ਨੌਂ ਖੰਡ ਪ੍ਰਿਥ੍ਵੀ ਤੇ ਭ੍ਰਮ ਆਵੇ ਮੂਸਨ ਕੇ ਸੰਮਨ ਕਉ ਪਿਰੀ ਕੇ ਪ੍ਰੇਮ ਪਰ ਇਕ ਕਦਮ ਪਰ ਕ੍ਰਿਆ ਤੁਛ ਗਨੀਦਾ ਹੈ ਇਕ ਪ੍ਰੇਮ ਕੇ ਸਾਥ ਕੋਈ ਨਹੀਂ ਮਿਲਦਾ ਮੂਸਨ ਕਹਿੰਦਾ ਹੈ ਹੇ ਸੰਮਨ ਰਿਦੇ ਅੰਬਰ ਮੈਂ ਅਵਿਦਿਆ ਕਾਈ ਛਾਇ ਲਗ ਰਹੀ ਹੈ ਤਿਸਕੋ ਪ੍ਰੇਮ ਰੂਪੀ ਕੂਚੀ ਕਰਕੇ ਮਸਕਲ ਉਤਾਰਨਾ ਕਰ ਹੇ ਪੁਰਸ਼ ਬਿਹਨੇ ਵੀ ਜਾਤੇ ਹੈਂ ਕਮਲ ਫੂਲ ਮੈਂ ਅਰ ਬਧੇ ਵੀ ਜਾਤੇ ਹੈਂ ਪਰ ਭਉਰੇ ਫੇਰ ਵੀ ਉਸੀ ਮੇਂ ਲਪਟ ਰਹੇ ਹੈਂ ॥ ੪ ॥

ਜਪ ਤਪ ਮੰਤ੍ਰ ਜਪਨਾ ਜਪ ਹੈ ਧੂਨੀ ਤਪਨੀ ਤਪ ਹੈ ਸੰਜਮ ਇੰਦ੍ਰਿਆਂ ਕਾਂ ਰੋਕਨਾ ਹਰਖ ਪ੍ਰਾਪਤੀ ਤੇ ਹੋਨਾ ਤੇਸੁਖ ਤਿਸਕਾ ਮਾਨ ਸਪਾਨ ਤੇ ਮੂਤਬਾ ਬਸੇਸ ਕਰ ਅਰ ਬਹੁੜੇ ਹੰਕਾਰ ਹੇ ਮੂਸਨ ਨਿਮਖ ਮਾਤ੍ਰ ਪ੍ਰੇਮ ਉਤੋਂ ਵਾਰਨੇ ਫੇਰਨੇ ਕਰ ਦੇਵਾਂ ਸਾਰੇ ॥ ੫ ॥

ਹੇ ਮੂਸਨ ਮਰਮ ਭੇਦ ਨਹੀਂ ਜਾਨਤੇ ਮਰਨ ਵਾਲਿਆਂ ਕਰਮਾਂ ਮੇਂ ਰਤੀ ਹੈ ਪ੍ਰੀਤੀ ਸੰਸਾਰ ਕੀ ਪਿਰੀ ਕੇ ਪ੍ਰੇਮ ਮੈਂ ਸੋ ਨਹੀਂ ਬਿਨਾਂ ਤਾਂ ਮਿਥਿਆ ਝੂਠੇ ਬਿਵਹਾਰੋਂ ਮੇਂ ਖਰ

ਰਹਿਆ ਹੈ ॥ ੬ ॥

ਘਬੁ ਘਰੇਣ ਦਬ ਦਰਬ ਧਨ ਜਬ ਜਦੋਂ ਇਨ ਕੋ ਸਾੜ ਦੇਈਏ ਤਾਂ ਬਿਹਾਲ ਨਹੀਂ ਹੋਈਦਾ ਪ੍ਰੇਮ ਕੇ ਬਿਛਰਨੇ ਸੇ ਬੇਹਾਲ ਹੋਵੀਤਾ ਹੈ ਹੇ ਮੂਸਨ ਤਦੋਂ ਹੀ ਮੂਸੇ ਲੁਟੇ ਜਾਈਤਾ ਹੈ ਦਿਆਲ ਪ੍ਰਮੇਸ਼ਰ ਪੁਰਸ਼ ਬਿਸਰ ਜਾਏ ਜਬ ॥ ੭ ॥

ਜਿਸ ਕੋ ਪ੍ਰੇਮ ਕਾ ਸੁਆਉ ਪ੍ਰੇਮ ਪ੍ਰਜੋਜਨ ਲਾਭ ਹੈ ਪ੍ਰੇਮ ਕਾ ਚਰਨਾ ਕੋ ਹੀ ਚਿਤਵਤਾ ਹੈ ਮਨ ਮੈਂ ਗੁਰੂ ਜੀ ਕਹੈਂ ਜੋ ਜੋ ਬਿਰਹੀ ਪ੍ਰੇਮ ਬ੍ਰਹਮ ਕੇ ਹੈਂ ਓਹ ਹੋਰ ਕਿਤੇ ਨਹੀਂ ਜਾਂਦੇ ਪ੍ਰਮੇਸ਼ਰ ਕੋ ਛਡਕੇ ਦ੍ਵੈਤ ਮੈਂ ਨਹੀਂ ਜਾਂਦੇ ॥ ੮ ॥

ਲਖਾਂ ਹੀ ਤਰਾਂ ਕੀਆਂ ਘਾਟੀਆਂ ਜਪ ਤਪ ਕਿੰਬਾ ਜਗ ਤੀਰਥ ਕਰਮ ਉਰੇ ਹੈਂ ਘਨੇ ਮੁਸ਼ਕਲ ਹੈਂ ਚੰਚਲ ਚਿਤ ਪੁਰਸ਼ ਬਿਹਾਲ ਦੁਖੀ ਹੋਤੇ ਹੈਂ ਹੰਕਾਰ ਸੇ ਜੈਸੇ ਨੀਵਾਂ ਜੋ ਹੈ ਚਿਕੜ ਤਿਸ ਮੈਂ ਕਮਲ ਹੋਤੇ ਹੈਂ ਜਮਾਲ ਸਮੂਹ ਕਿੰਬਾ ਨੀਚ ਨਿੰਮ੍ਰਤਾ ਰੂਪੀ ਚਿੱਕੜ ਹੈ ਬਹੁਤ ਇਨਕੀ ਕਰਨੀ ਉਤਮ ਕਮਲ ਫੂਲ ਹੋਤੇ ਹੈਂ ਜਮਾਲ ਸਾਂਈਂ ਲੋਕ ਨੇ ਕਹਾ ॥ ੯ ॥

ਕਮਲ ਵਤ ਜਿਸਕੇ ਨੇਤ੍ਰ ਹੈਂ ਭਗਵਾਨ ਕੇ ਅੰਜਨ ਸੁਰਮੇਂ ਵਤ ਰੰਗ ਜਿਸ ਕਾ ਸ਼ਾਮ ਹੈ ਚੰਦ੍ਰਮਾਂ ਵਤ ਜਿਸਕਾ ਮੁਖ ਹੈ ਚਿਤ ਕੋ ਚਾਰੂ ਸੁੰਦ੍ਰ ਲਗਤਾ ਹੈ ਮੂਸਨ ਜੀ ਕਹੈਂ ਜੋ ਮਗਨ ਹੋ ਪਏ ਹੈਂ ਤਿਸਕੇ ਭੇਦ ਜਾਨਨੇ ਮੈਂ ਉਨ੍ਹਾਂ ਨੇ ਖੰਡ ਥੋੜਾ ਥੋੜਾ ਕਰ ਦਿਤਾ ਹੈ ਹਾਰ ਭੋਜਨ ਥੋੜੀ ਨਿੰਦ੍ਰਾ ਅਲਪ ਅਹਾਰੀ ॥ ੧੦ ॥

ਜੋ ਪੁਰਸ਼ ਪਜਾਰੇ ਕੇ ਪ੍ਰੇਮ ਸਾਥ ਮਗਨ ਹੋਏ ਹੈਂ ਇਹ

ਸਿਮਰਤੀ ਨਹੀਂ ਕਹਿੰਦੀ ਤਿਨਾਂ ਕੋ ਕਿ ਮੇਰੇ ਅੰਗ ਸੂਧੇ ਹੈ ਕਿ ਵਿੰਗੇ ਹੈਂ ਪ੍ਰੇਮ ਸੇ ਲੋਟ ਪੋਟ ਹੋ ਜਾਤੇ ਹੈਂ "ਨਾਗਾ ਸੰਦੀ ਵਾੜ ਤਿਹ ਕੇਹਰ ਖਰੇ ਬੁਕੰਨ । ਜੇ ਜਮ ਹੋਵੇ ਪਾਹਰੂ ਪ੍ਰੇਮੀ ਤਾਹਿ ਮਿਲੰਨ।" ਪ੍ਰਗਟ ਹੋਇਆ ਹੈ ਸਭ ਲੋਕਾਂ ਮੈਂ ਗੁਰੂ ਜੀ ਕਹੈਂ ਅਧਮ ਜੋ ਪਤੰਗਾ ਪ੍ਰੇਮ ਦੀਵੇ ਮੈਂ ਕਰਕੇ ਪ੍ਰਗਟ ਹੂਆ ਕਿੰਬਾ ਪਤੰਗ ਸਾਈਂ ਲੋਕ ਕਹਤਾ ਹੈ ਪ੍ਰੇਮ ਕਰ ਜੀਵ ਪ੍ਰਗਟ ਹੋਤਾ ਹੈ ॥ ੧੧ ॥

ਇਹ ਚਾਰ ਸੰਤ ਕਠੇ ਹੋ ਕੇ ਸ੍ਰੀ ਗੁਰੂ ਪੰਚਮੀ ਪਾਤਸ਼ਾਹੀ ਪਾਸ ਆਏ ਆਪਨਾ ਆਪਨਾ ਆਸ਼ਾ ਉਨ੍ਹਾਂ ਨੇ ਸੁਨਾਇਆ ਸ੍ਰੀਗੁਰੂ ਜੀਨੇ ਗੁੰਦਨ ਕਰਕੇ ਬਾਨੀ ਉਨਕੀ ਬੀੜ ਮੈਂ ਦਰਜ ਕੀਤੀ ਜਿਸ ਤਰਾਂ ਸੁੰਦਰ ਕਾ ਸੱਦ ਕ੍ਹਾ ਹੈ ॥ ਇਤੀ ॥

## ਸਲੋਕ ਭਗਤ ਕਬੀਰ ਜੀਉ ਕੇ

## ੧ ਓ ਸਤਿਗੁਰਪ੍ਰਸਾਦਿ ॥

ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ। ਆਦਿ ਜੁਗਾਦੀ ਸਗਲ ਭਗਤ ਤਾਕੋ ਸੁਖੁ ਬਿਸ੍ਰਾਮੁ ॥ ੧ ॥ ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇ ਹਾਰੁ। ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨ ਹਾਰੁ॥੨॥ ਕਬੀਰ ਡਗਮਗ ਕਿਆ ਕਰਹਿ ਕਹਾ

ਡੁਲਾਵਹਿ ਜੀਉ। ਸਰਬ ਸੂਖ ਕੇ ਨਾਇਕੋ ਰਾਮ ਨਾਮ ਰਸੁ ਪੀਉ ॥ ੩ ॥

ਏਕ ਸਮੇਂ ਕਬੀਰ ਜੀ ਕਾਂਸ਼ੀ ਮੈਂ ਬੈਠੇ ਥੇ ਸਭ ਦੇਸੋਂ ਮੈਂ ਪ੍ਰਭਤਾ ਫੈਲ ਰਹੀ ਥੀ ਸੰਤ ਗੋਬਿੰਦ ਲੋਕ ਬਹੁਤ ਆਵੇਂ ਇਕ ਬੈਸ਼ਨੋ ਨੇ ਪੂਛਾ ਹੇ ਗੁਸਾਈਂ ਕਬੀਰ ਜੀ ਮੈਂ ਸੁਨਾ ਥਾ ਕਬੀਰ ਜੀ ਠਾਕਰ ਪੂਜਾ ਕਰਤੇ ਹੈਂ ਅਰ ਮਾਲਾ ਪਹਿ· ਰਤੇ ਹੈਂ ਸੋ ਤੋ ਕੁਛ ਨਾ ਦੇਖਾ ਭਾਣੀ ਕਾ ਹੀ ਬੁਨਨਾ ਕਰ ਰਹੇ ਹੋ ਕਿਆ ਸਬਬ ਹੈ? ਤਿਸਕੋ ਉਤ੍ਰ ਕਹਤੇ ਹੈਂ ਕਬੀਰ ਜੀ–ਮੇਰੀ ਸਿਮਰਨੀ ਮਾਲਾ ਕਿਆ ਹੈ ਕਿ ਰਸਨਾ ਉਪਰ ਜੋ ਰਾਮ ਰਾਮ ਹਰ ਵਖਤ ਜਪਨਾ ਹਾਥ ਪੈਰ ਸੇ ਕਾਮ ਕਰਨਾ ਰਸਨਾ ਸੇ ਨਾਮ ਜਪਨਾ ਇਹ ਸਿਮਰਨ ਹੈ ਸੰਤ ਜੀ ਇਹ ਸਿਮਰਨੀ ਐਸੀ ਹੈ ਜੋ ਆਦਿ ਜੁਗਾਦੀ ਸਦਾ ਸਦਾ ਭਗਤ ਹੋਇ ਹੈਂ ਚਾਰੋਂ ਜੁਗੋਂ ਮੈਂ ਤਿਨਕੋ ਸੁਖ ਮੈਂ ਇਸਥਿਤ ਕਰਾਤੀ ਹੈ ਐਸੀ ਸਿਮਰਨੀ ਤੁਮ ਭੀ ਫੇਰੋ ॥ ੧ ॥

ਕਬੀਰ ਜੀ ਕਹਨੇ ਲਗੇ ਹੇ ਭਾਈ ਜਾਤਿ ਜੁਲਾਹਿਆਂ ਕੀ ਹੈ ਸਭ ਲੋਕ ਜਿਸ ਕੋ ਹਾਸ਼ੀ ਕਰਤੇ ਹੈਂ ਪਰ ਬਲਿਹਾਰ ਜਾਵਾਂ ਇਸਕਾ ਹੰਕਾਰ ਨਹੀਂ ਹੂਆ ਉਚੀ ਜਾਤਿ ਹੋਂਦੀ ਤਾਂ ਕਦੋਂ ਰਾਮ ਰਾਮ ਜਪਤੇ ਅਭਮਾਨ ਵਿਚ ਗਲ ਜਾਂਦੇ ਕਲਗੀਧਰ ਜੀ ਦਸਮ ਗੁਰੂ ਜੀ ਨੇ ਚਲਿਤ੍ਰ ਲਿਖਾ ਹੈ"ਚਲਯੋ ਜੁਲਾਹੋ ਸਾਹੁਰੇ ਉਡੀਆ ਕਹਿੰਦਾ ਜਾਇ। ਬਧਕਨ ਕੁਸਗਨ ਜਾਨਕੇ ਮਾਰਿਓ ਤਾਂਹਿ ਬਨਾਇ।" ਇਕ ਜੁਲਾਹਾ ਪੰਚ ਮਾਰ ਨਾਮ ਸਾਹੁਰੇ ਚਲਿਆ ਤਾਂ ਮਾਤਾ ਕੋ

ਪੂਛਨੇ ਲਗਾ ਮੈਂ ਕੀ ਕਹਿੰਦਾ ਜਾਵਾਂ, ਮਾਈ ਨੇ ਕਹਾ ਉਡੀਆ ਕਹਿੰਦਾ ਜਾਹ ਹੇ ਪੁਤ੍ਰ ! ਤੁਰ ਪੜਾ ਛਾਲੀ ਮਾਰਤਾ ਹੂਆ ਉਚੀ ਉਚੀ ਕਹੇ ਉਡ ਜਾਓ ਉਡ ਜਾਓ ਉਡ ਜਾਓ ਐਸੇ ਕਹਤਿਆਂ ਅਗੋਂ ਵੰਧਕਾਂ ਨੇ ਫਾਹੀਆਂ ਲਾਈਆਂ ਸਨ ਉਨ੍ਹਾਂ ਜਾਨਿਆਂ ਇਹ ਸਾਡੇ ਕੰਮ ਮੈਂ ਵਿਘਨ ਪਾਤਾ ਹੈ ਪਕੜ ਕੇ ਕੁਟਿਆ ਬਨਾ ਕੇ। ਉਨਕੋ ਪੂਛੇ ਮੈਂ ਕੀ ਕਹਿੰਦਾ ਜਾਵਾਂ ਜੀ ? ਉਨ੍ਹਾਂ ਕਹਾ ਉਡ ਉਡ ਆਵੇ ਫਸ ਫਸ ਜਾਓ ਐਸੇ ਕਹਿੰਦਿਆਂ ਅਗੋਂ ਚੋਰ ਮਿਲੇ ਉਨ੍ਹਾਂ ਕਹਾ ਇਹ ਸਾਨੂੰ ਫਸਾ-ਵਤਾ ਹੈ ਕੈਦ ਮੈਂ ਇਸਕੋ ਸਮਝ ਕੇ ਉਨ੍ਹਾਂ ਨੇ ਜੁਤੀਆਂ ਮਾਰੀਆਂ ਐਸੇ ਹੀ ਪ੍ਰਸੰਗ ਵਡਾ ਹੈ ਜੇ ਸਾਰਾ ਪੜ੍ਹਨਾ ਹੋਵੇ ਤਾਂ ਗੁਰੂ ਗ੍ਰੰਥ ਸਾਹਬ ਦਸਮ ਪਾਤਿਸ਼ਾਹ ਕਾ ਪੜ੍ਹਕੇ ਦੇਖੋ ਨੇੜੇ ਹੈ ਸਾਰਾ ਹਸਾਬ ਜੁਤੀਆਂ ਕਾ ਲਿਖਾ ਹੈ 'ਦਸ ਹਜਾਰ ਪਨੀਨ ਕੀ ਸਹੀ ਜੁਲਾਹੇ ਮਾਰ। ਤਾਂ ਪਾਛੇ ਪਹੁੰਚਤ ਭਇਅ ਜਹਾ ਹੋਤੋ ਸਸਰਾਰ' ਰਾਤ੍ਰ ਕੋ ਤੇਲ ਪੀਤਾ ਸਭ ਪ੍ਰਸੰਗ ਓਥੇ ਦੇਖੋ ਤ੍ਰਿਆਨਵੇਂ ਚਲਿਤ੍ਰ ਹੈ ॥ ੨ ॥

ਕਬੀਰ ਜੀ ਕਹੈਂ ਹੇ ਭਾਈ ਡਾਵਾਂ ਡੋਲਾ ਕਰਤਾ ਹੈਂ ਕਦੀ ਸੰਸਾਰ ਵਲ ਤੇ ਕਦੀ ਸੰਤਾਂ ਵਲ ਕਿਉਂ ਜੀਵ ਕੋ ਡੋਲਾਤਾ ਹੈਂ ਸੰਪੂਰਨ ਸੁਖਾਂ ਕਾ ਨਾਇਕ ਪ੍ਰੇਰਕ ਮਾਲਕ ਰਾਮ ਨਾਮ ਹੈ ਤਿਸ ਰਸ ਕੋ ਪਾਨ ਕਰ ਹੇ ਪੁਰਸ਼ ॥ ੩ ॥

**ਕਬੀਰ ਕੰਚਨ ਕੇ ਕੁੰਡਲ ਬਨੇ ਊਪਰਿ ਲਾਲ ਜੜਾਉ। ਦੀਸਹਿ ਦਾਧੇ ਕਾਨ ਜਿਉ ਜਿਨ ਮਨਿ ਨਾਹੀ ਨਾਉ ॥ ੪ ॥ ਕਬੀਰ ਐਸਾ**

**ਏਕੁ ਆਧ ਜੋ ਜੀਵਤ ਮ੍ਰਿਤਕੁ ਹੋਇ। ਨਿਰਭੈ ਹੁਇਕੈ ਗੁਨ ਰਵੈ ਜਤ ਦੇਖਉ ਤਤ ਸੋਇ ॥ ੫ ॥**

ਕਬੀਰ ਜੀ ਕਹੈਂ ਸੁਰਨ ਕੇ ਕੁੰਡਲ ਹੋਨ ਬਨੇ ਹੋਏ ਉਤੇ ਉਨਕੇ ਲਾਲ ਹੋਨ ਜੜੇ ਹੋਏ ਅੰਦ੍ਰੋਂ ਓਹ ਪੁਰਸ਼ ਦਗਧ ਹੋਏ ਹੈਂ ਕਾਨੇ ਸੀਖੇ ਸੜਿਆ ਹੋਇਆ ਕਾਨਾ ਚਮਕਤਾ ਹੈ ਵਿਚੋਂ ਸੁਆਹ ਹੋਤਾ ਹੈ ਐਸੇ ਹੀ ਸੜੇ ਹੋਏ ਅੰਦ੍ਰੋਂ ਮਾਇਆ ਧਾਰੀ ਹੈਂ ਬਾਹਰੋਂ ਗਹਣੇ ਪਹਰੇ ਹੈਂ। ੪।।

ਕਬੀਰ ਜੀ ਕਹੈਂ ਐਸਾ ਕੋਈ ਵਿਰਲਾ ਹੈ ਜੋ ਜੀਵਤ ਭਾਗ ਤੇ ਮ੍ਰਿਤਕ ਹੋਇਆ ਹੈ ਵਾ ਏਕ ਸੰਤ ਅਧਾ ਜਗਜਾਸੂ ਹੈ ਜੋ ਜੀਵਤ ਭਾਵ ਕੋ ਤਿਆਗਤਾ ਹੈ ਨਿਰਖੌਫ਼ ਹੋ ਕੇ ਗੁਨਾ ਕੋ ਗਾਵਨਾ ਕਰੈ ਜਿਥੇ ਦੇਖੇਂ ਤਿਥੇ ਹੀ ਸੋ ਨਿਗ੍ਹਾ ਆਂਵਦਾ ਹੈ ਪ੍ਰਮੇਸ਼ਰ ॥ ੫ ॥

**ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅਨੰਦੁ। ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋਬਿੰਦੁ ॥ ੬ ॥ ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ। ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥ ੭ ॥**

ਕਬੀਰ ਜੀ ਕਹੈਂ ਜਿਸ ਦਿਨ ਕਾ ਹੰਕਾਰ ਮੂਆ ਪਾਛੇ ਅਨੰਦ ਹੋਤਾ ਭਯਾ ਹੰਕਾਰ ਕੋ ਦੁਖ ਥਾ ਨਿਰ ਹੰਕਾਰੀ ਸੁਖੀ ਹੈ ਮੈਨੂੰ ਆਪਨਾ ਪ੍ਰਭੂ ਗੁਰੂ ਪ੍ਰਮੇਸ਼ਰ ਮਿਲਾ ਸੰਗੀ ਮੇਰੇ

ਵੀ ਗੋਬਿੰਦ ਕੋ ਜਪਨ ਲਗ ਪਏ ॥ ੬ ॥

ਕਬੀਰ ਜੀ ਕਹੈਂ ਸਭ ਜੀਵੋਂ ਸੇ ਹੰਕਾਰੀ ਬੁਰੇ ਹੈਂ ਕਿੰਬਾ ਆਪਨੀ ਨਿੰਮ੍ਰਤਾ ਕਰੇ ਮੈਂ ਸਭ ਸੇ ਨਿਕੰਮਾਂ ਹਾਂ ਹਮ ਕੋ ਛਾਡ ਕੇ ਹੰਕਾਰ ਕੋ ਵਾ ਮੈਨੂੰ ਹੋਰ ਸਰਬ ਜੀਵ ਭਲੇ ਹੈਂ ਜਿਨ੍ਹੋਂ ਨੇ ਇਸ ਵਜਾ ਨਿੰਮ੍ਰਤਾ ਕੋ ਜਾਨਾ ਹੈ ਹਮਾਰਾ ਮਿਤ੍ਰ ਸੋਈ ਹੈ ॥ ੭ ॥

ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ। ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ ॥ ੮ ॥ ਕਬੀਰ ਸੋਈ ਮਾਰੀਐ ਜਿਹ ਮੂਐ ਸੁਖੁ ਹੋਇ। ਭਲੋ ਭਲੋ ਸਭੁ ਕੋ ਕਹੈ ਬੁਰੋ ਨ ਮਾਨੈ ਕੋਇ ॥ ੯ ॥

ਕਬੀਰ ਜੀ ਕਹੈਂ ਮੇਰੇ ਪਾਸ ਮਾਇਆ ਆਈ ਅਨੇਕ ਪ੍ਰਕਾਰ ਕੇ ਭੇਸ ਬਨਾ ਕੇ ਹਾਉ ਭਾਉ ਤਾਨੀ ਕਾ ਚੌਗੁਨਾ ਮੁਲ ਦੇਕੇ ਛੁਨਾਵਨਕੋ, ਪਰ ਹਮਾਰੇ ਕੋ ਸੋਝੀਪਰੀ ਐਸੀ ਇਸਤ੍ਰੀ ਛਲ ਹੈ ਨਾਕੋ ਕਾਟੀ ਕਾਨੋ ਕਾਟੀ ਮਾਰੀ ਜਬ ਗੁਰਾਂ ਨੇ ਸਾਨੂੰ ਰਖ ਲਿਆ ਓਹ ਮਾਇਆ ਸਾਨੂੰ ਨਮਸਕਾਰ ਕਰਕੇ ਚਲੀ ਗਈ ਤੂੰ ਨਾ ਛਲਾ ਗਿਆ ॥ ੮ ॥

ਕਬੀਰ ਜੀ ਕਹੈਂ ਸੋ ਜੀਵ ਮਾਰੀਏ ਬੱਕਰੇ ਤੇ ਕੁਕੜ ਭੇਡ ਨਾ ਮਾਰੀਏ ਜਿਸ ਮਰੇ ਸੇ ਸੁਖ ਹੋਵੇ ਸੋ ਹੰਕਾਰ ਹੈ ਸਭ ਲੋਕ ਨਿਰਹੰਕਾਰੀ ਕੋ ਭਲਾ ਭਲਾ ਕਹਿਤੇ ਹੈਂ ਬੁਰਾ ਕੋਈ ਵੀ ਨਹੀਂ ਕਹਿੰਦਾ ਤਿਸਕੋ ॥ ੯ ॥

**ਕਬੀਰ ਰਾਤੀ ਹੋਵਹਿ ਕਾਰੀਆ ਕਾਰੇ ਊਭੇ ਜੰਤ ।ਲੈ ਫਾਹੇ ਉਠਿ ਧਾਵਤੇ ਸਿ ਜਾਨਿ ਮਾਰੇ ਭਗਵੰਤ ॥ ੧੦ ॥ ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ। ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥ ੧੧ ॥**

ਕਬੀਰ ਜੀ ਕਹੈਂ ਰਾਤੀ ਜੀਵੋਂ ਕੀਆਂ ਅਵਸਥਾ ਪਾਪੋਂ ਕਰਕੇ ਕਾਲੀਆਂ ਹੈਂ ਕਾਰੇ ਹੋ ਰਹੇ ਹੈਂ ਜੰਤ ਪਾਪੀ ਵਾ ਕਾਮ ਕ੍ਰੋਧ ਫਾਹੇ ਪ੍ਰਤਖ ਵਾ ਸੰਕਲਪ ਲੈਕੇ ਚੋਰੀ ਯਾਰੀ ਕਾ ਧਾਵ ਸੇ ਭਗਵੰਤ ਕੇ ਮਾਰੇ ਹੈਂ ਜੀਵ ਪਾਪੀ ॥ ੧੦ ॥

ਕਬੀਰ ਜੀ ਕਹੈਂ ਚੰਦਨ ਕਾ ਬਿਰਵਾ ਬ੍ਰਿਛ ਭਲਾ ਬੇੜ੍ਹਿਆ ਅਵਰਿਆ ਹੋਇ ਢਾਕ ਪਲਾਸ ਨਰ ਮਾਦੀ ਛਿਛਰੇ ਕਰਕੇ ਓਹ ਬ੍ਰਿਛ ਚੰਦਨ ਹੋ ਜਾਤੇ ਹੈਂ ਜੋ ਚੰਦਨ ਕੇ ਪਾਸ ਰਹਤੇ ਹੈਂ ਐਸੇ ਹੀ ਸੰਤਾਂ ਰੂਪ ਚੰਦਨ ਪਾਸ ਉਤਮ ਮਧਮ ਜਗਿਆਸੂ ਰਹ ਕੇ ਸੰਤ ਹੋ ਜਾਤੇ ਹੈਂ ॥ ੧੧ ॥

**ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ। ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ॥ ੧੨ ॥ ਕਬੀਰ ਦੀਨ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ। ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ**

ਹਾਥ ॥ ੧੨ ॥

ਕਬੀਰਜੀਕਹੈਂ ਬਾਂਸ ਬਡਾਈ ਕਰ ਡੁਬਾ ਹੂਆ ਚੰਦਨਕੇ ਨੇੜੇ ਬਸਕੇ ਬਾਂਸ ਕੋ ਸੁਗੰਧੀ ਨਹੀਂ ਹੁੰਦੀ ਚਾਰ ਅਉ-ਗਨੋਂ ਕਰ ਉੱਚਾ ਵਿਚੋਂ ਪੋਲਾ ਤੇ ਗੰਢਾਂ ਤੇ ਕੁਲ ਘਾਤੀ ਚਾਰ ਹੈਂ ਐਸੇ ਹੀ ਦੁਸ਼ਟ ਪੁਰਸ਼ ਮੈਂ ਚਾਰ ਅਉਗਨ ਹੈਂ ਐਸੇ ਉਚਾ ਹੰਕਾਰ ਪੋਲਾ ਗੁਨ ਰਹਤ ਗੰਢਾਂ ਵਰਨਾਸ਼੍ਰਮ ਕੀਆਂ ਕੁਲ ਘਾਤੀ ਈਰਖਾਲੂ ਐਸੇ ਮਤ ਕੋਈ ਡੂਬੇ ਹੈ ਭਾਈ ਭਗਤੀ ਸੁਗੰਧੀ ਨਾ ਪ੍ਰਾਪਤ ਹੋਵੇਗੀ ॥ ੧੨ ॥

ਕਬੀਰ ਜੀ ਕਹੈਂ ਦੀਨ ਧਰਮ ਗਵਾ ਦਿਤਾ ਦੁਨੀ ਮਾਇਆ ਸਾਥ ਦੁਨੀਆਂ ਵੀ ਸਾਥ ਨਾ ਚਲਤੀ ਭਈ ਪੈਰ ਮਨ ਮੈਂ ਕੁਹਾੜਾ ਗਾਫਲਤਾ ਭੁਲ ਜਾਨਾ ਹਥੀਂ ਅਪਨੀ ਮਨਮਤਿ ਸੇ ਮਾਰਾ ॥ ੧੩ ॥

**ਕਬੀਰ ਜਹ ਜਹ ਹਉ ਫਿਰਿਓ ਕਉਤਕ ਠਾਓ ਠਾਇ। ਇਕ ਰਾਮ ਸਨੇਹੀ ਬਾਹਿਰਾ ਊਜਰੁ ਮੇਰੈ ਭਾਇ ॥ ੧੪ ॥ ਕਬੀਰ ਸੰਤਨ ਕੀ ਝੁਗੀਆ ਭਲੀ ਭਠਿ ਕੁਸਤੀ ਗਾਉ। ਆਗਿ ਲਗਉ ਤਿਹ ਧਉਲ ਹਰ ਜਿਹ ਨਾਹੀ ਹਰਿ ਕੋ ਨਾਉ ॥ ੧੫ ॥**

ਕਿਸੀ ਸਥਾਨ ਮੈਂ ਕੋਈ ਮੇਲਾ ਥਾ ਕਬੀਰ ਜੀ ਵੀ ਚਲੇ ਗਏ ਤਮਾਸ਼ਾ ਦੇਖਕੇ ਆਏ ਤਾਂ ਕਹਿਨੇ ਲਗੇ ਜਿਸ ਜਿਸ ਜਗਾ ਮੈਂ ਮੈਂ ਫਿਰਿਆ ਕੌਤਕ ਤਮਾਸ਼ਾ ਥਾਂ ਥਾਂ ਮੈਂ ਹੋ ਰਹਿਆ

ਸੀ ਪਰ ਸੰਤ ਜੋ ਰਾਮ ਕੇ ਪ੍ਰੇਮੀ ਹੈਂ ਤਿਨ੍ਹਾਂ ਤੇ ਬਿਨਾ ਮੇਰੇ ਹਿਸੇ ਵੀ ਉਜਾੜ ਸੀ ॥ ੧੪ ॥

ਕਬੀਰ ਜੀ ਕਹੈਂ ਸੰਤਾਂ ਕੀ ਕੱਖਾਂ ਕੀ ਕੁਟੀਆ ਵੀ ਹਛੀ ਹੈ ਕੁਸੱਤੀ ਪੁਰਸ਼ਾਂ ਕਾ ਗ੍ਰਾਉਂ ਵੀ ਭਠ ਵਰਗਾ ਸੜਦਾ ਹੈ ਖਾਨ ਖਾਨੇ ਜੈਸੇ ਖਾਨ ਖਾਨੇ ਮੈਂ ਗੁਰੂ ਜੀ ਗਏ ਤਾਂ ਕਿਸੀ ਨੇ ਪ੍ਰੇਮ ਨਹੀਂ ਕੀਤਾ ਸ਼ਹਿਰੋਂ ਬਾਹਰ ਗਏ ਤਾਂ ਹੇਮਾ ਭਗਤ ਨੇ ਪ੍ਰੇਮ ਕੀਆ ਗੁਰੂ ਜੀ ਨੇ ਸ਼ਬਦ ਰਚੇ ਅੱਗ ਲਗੇ ਤਿਨ੍ਹਾਂ ਮੰਦਰਾਂ ਨੂੰ ਜਿਨ੍ਹਾਂ ਵਿਚ ਹਰੀ ਕਾ ਨਾਮ ਨਹੀਂ ਹੈ ॥ ੧੫ ॥

**ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ। ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥੧੬॥ ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ। ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨ ॥ ੧੭ ॥**

ਕਬੀਰ ਜੀ ਕਹੈਂ ਸੰਤੋਂ ਕੇ ਮਰਨੇ ਸੇ ਕਿਆ ਰੋਨਾਂ ਹੈ ਜੋ ਸੰਤ ਅਪਨੇ ਗ੍ਰਹ ਸਰੂਪ ਬੈਕੁੰਠ ਮੈਂ ਜਾਂਦੇ ਹੈਂ ਸਾਕਤ ਬੇਮੁਖ ਬਿਚਾਰਿਆਂ ਕੋ ਰੋਵੋ ਜੇਹੜੇ ਹਾਟੇ ਹਾਟ ਜੂਨੀਆਂ ਜੂਨੀਆਂ ਮੈਂ ਨਾਸ ਹੋਤੇ ਹੈਂ ॥ ੧੬ ॥

ਕਬੀਰ ਜੀ ਕਹੈਂ ਸਾਕਤ ਸਕਤੀ ਸਪੰਨ ਮਾਇਆ ਧਾਰੀ ਐਸਾ ਹੈ ਜੈਸੇ ਲਸਨ ਕੀ ਥੋਮ ਕੋ ਖਾਨਾ ਹੈ ਕੋਨੇ ਕਨਾਰੇ ਬੈਠ ਕੇ ਖਾਈਐ ਪ੍ਰਗਟ ਹੋ ਜਾਤਾ ਨਿਦਾਨ ਅੰਤ ਕੋ ਪੁਰਸ਼ੋਂ ਮੈਂ ਥੋਮ ਕੀ ਦੁਰਗੰਧੀ ਜੈਸੇ ਪ੍ਰਗਟੇ ਹੈ ਐਸੇ ਮੰਦ ਕਰਮ

ਸਾਕਤ ਕੇ ਪ੍ਰਗਟੇ ਹੈਂ ॥ ੧੭ ॥

ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ ॥ ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ ॥ ੧੮ ॥ ਕਬੀਰ ਮਾਇਆ ਡੋਲਨੀ ਪਵਨੁ ਵਹੈਹਿਵ ਧਾਰ ॥ ਜਿਨਿ ਬਿਲੋਇਆ ਤਿਨਿ ਖਾਇਆ ਅਵਰ ਬਿਲੋਵਨਹਾਰ॥੧੯॥

ਕਬੀਰ ਜੀ ਕਹੈਂ ਮਾਇਆ ਕਰਕੇ ਰਚੀ ਹੋਈ ਦੇਹ ਡੋਲਨੀ ਮਿੱਟੀ ਹੈ ਪਵਨ ਸ੍ਵਾਸ ਝਕੋਲਨ ਮਥਨੇ ਵਾਲੇ ਹੈਂ ਨਾਮ ਕੋ ਸੰਤਾਂ ਨੇ ਮਖਨ ਸਿਧਾਂਤ ਖਾਇਆ ਹੈ ਛਾਛ ਲਸੀ ਬਿਵਹਾਰ ਲਸੀ ਸੰਸਾਰ ਖਾਤਾ ਪੀਤਾ ਹੈ ॥ ੧੮ ॥

ਕਬੀਰ ਜੀ ਕਹੈਂ ਮਾਇਆ ਕਰ ਰਚੀ ਹੋਈ ਦੇਹ ਡੋਲਨੀ ਮਟੀ ਹੈ ਪਵਨ ਸਾਸਾਂ ਕੀ ਚਲਤੀ ਹੈ ਸੀਤਲ ਨਾਮ ਨਾਲ ਮਿਲੀ ਹੋਈ ਸੋਈ ਸੀਤਲ ਜਲ ਕੀ ਧਾਰਾ ਹੈ ਦਹੀਕੋ ਬਿਲੋਨੇ ਵਾਲੇ ਸੀਤਲ ਜਲ ਧਾਰਾ ਪਾਵਤੇ ਹੈਂ ਜਿਨ੍ਹਾਂ ਨੇ ਨਾਮ ਕੋ ਬਿਲੋਇਆ ਹੈ ਤਿਨਾਂ ਨੇ ਖਾਇਆ ਅਨੰਦ ਉਨਕੇ ਸਾਥ ਮਿਲਕੇ ਹੋਰ ਵੀ ਬਿਲੋਨੇ ਜਪਨੇ ਵਾਲੇ ਹੋਇ ਹੈਂ ॥ ੧੯ ॥

ਕਬੀਰ ਮਾਇਆ ਚੋਰਟੀ ਮੁਸਿ ਮੁਸਿ ਲਾਵੈ ਹਾਟਿ ॥ ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹਬਾਟ ॥ ੨੦ ॥ ਕਬੀਰ ਸੂਖੁ ਨ ਏਹ ਜੁਗ ਕਰਹਿ ਜੁ ਬਹੁਤੈ ਮੀਤ ॥ ਜੋ ਚਿਤ ਰਾਖਹਿ

ਏਕ ਸਿਉ ਤੇ ਸੁਖੁ ਪਾਵਹਿ ਨੀਤ ॥੨੧॥

ਕਬੀਰ ਜੀ ਕਹੈਂ ਮਾਇਆ ਕੈਸੀ ਹੈ ਚੋਰਟੀ ਹੈ ਧਰਮ ਅਰਥ ਕੋ ਚੁਰਾਨੇ ਵਾਲੀ ਹੈ ਮੁਸਿ ਮੋਹਿ ਲੁਟ ਲੁਟ ਕੇ ਹਾਟ ਹਿਰਦੇ ਕੋ ਲੇਤੀ ਹੈ ਇਕ ਕਬੀਰ ਨਹੀਂ ਮੁਸੀਦਾ ਜਿਸਨੇ ਥਿਪਤਾ ਕੋ ਪਾਈ ਵਾ ਬਾਰੀ ਬਾਰੀ ਵੰਡੀ ॥ ੨੦॥

ਕਬੀਰ ਜੀ ਕਹੈਂ ਇਸ ਜੁਗ ਮੈਂ ਜੇਕਰ ਬਹੁਤੇ ਵੀ ਮਿਤ੍ਰ ਬਨਾਏ ਤਾਂ ਜੋ ਚਿੱਤ ਇਕ ਪਰਮੇਸ਼ਰ ਮੈਂ ਰਖੇਗਾ ਸੋ ਸੁਖ ਪਾਵੇਗਾ ਨਿਤ ਹੀ ॥ ੨੧ ॥

ਕਬੀਰ ਜਿਸੁ ਮਰਨੈ ਤੇ ਜਗੁ ਡਰੈ ਮੇਰੇ ਮਨ ਆਨੰਦੁ। ਮਰਨੇ ਹੀ ਤੇ ਪਾਈਐ ਪੂਰਨੁ ਪਰਮਾ ਨੰਦੁ ॥੨੨॥ ਰਾਮ ਪਦਾਰਥੁ ਪਾਇਕੈ ਕਬੀਰਾ ਗਾਂਠਿ ਨ ਖੋਲ। ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥੨੩॥

ਕਬੀਰ ਜੀ ਕਹੈਂ ਜਿਸ ਜੀਵਤ ਭਾਵ ਸੇ ਮਰਨੇ ਕਰ ਜਗਤ ਡਰਦਾ ਹੈ ਸੋ ਮੇਰੇ ਮਨ ਮੈਂ ਅਨੰਦ ਰੂਪ ਪਰਤੀਤ ਹੋਤਾ ਭਯਾ ਜੀਵਤ ਭਾਵ ਸੇ ਮਰਕੇ ਪਾਵੀਤਾ ਹੈ ਪੂਰਨ ਜੋ ਪਰਮਾਨੰਦ ਭਗਵੰਤ ਹੈ ॥ ੨੨ ॥

ਰਾਮ ਨਾਮ ਪਦਾਰਥ ਕਿਥਾ ਜੀਵਨਿ ਮੁਕਤਿ ਨਾਮ ਤੇ ਹੋਤਾ ਹੈ ਤਿਸਕੋ ਪਾਇਕੇ ਕਬੀਰ ਜੀ ਕਹੈਂ ਗੰਠ ਬੁਧੀ ਬਾਣੀ ਨਾ ਖੋਲ ਇਤਨੇ ਥਾਨੋਂ ਮੈਂ ਨਾ ਖੋਲ੍ਹੇ ਪਟਣ ਸ਼ਹਰ ਪਾਰਖੂ ਸਰਾਫ ਗਾਹਕ ਖਰੀਦੂ ਮੋਲ ਕੀਮਤ ਅੰਤ੍ਰੀਵ ਸਤਸੰਗ ਸ਼ਹਿਰ ਪਾਰਖੂ ਸੰਤ ਗਾਹਕ ਜਗਿਆਸੂ ਮੋਲ ਸਰਧਾ ਇਨ੍ਹਾਂ

ਬਿਨਾਂ ਨਾਮ ਕਾ ਉਪਦੇਸ਼ ਨਾ ਦੇਵੇ ॥ ੨੩॥

**ਕਬੀਰ ਤਾਸਿਉ ਪ੍ਰੀਤਿ ਕਰਿ ਜਾਕੋ ਠਾਕੁਰੁ ਰਾਮ। ਪੰਡਿਤ ਰਾਜੇ ਭੂਪਤੀ ਆਵਹਿ ਕਉਨੇ ਕਾਮ ॥ ੨੪ ॥ ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ। ਭਾਂਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ॥ ੨੫ ॥**

ਕਬੀਰ ਜੀ ਕਹੈਂ ਤਿਸ ਸਾਥ ਪ੍ਰੀਤੀ ਕਰ ਹੇ ਪੁਰਸ਼ ਜਿਨਾਂ ਸੰਤੋਂ ਕਾ ਠਾਕਰ ਰਾਮ ਹੈ ਪੰਡਿਤ ਮਹੀ ਰਾਜੇ ਹੰਕਾਰੀ ਭੂਪਤੀ ਪ੍ਰਮਾਦੀ ਕਿਸ ਕੰਮ ਆਵਨਗੇ ਤੇਰੇ ॥ ੨੪ ॥

ਕਬੀਰ ਜੀ ਕਹੈਂ ਪ੍ਰੀਤੀ ਇਕ ਸਾਥ ਕਰੀਏ ਜਿਸ ਕਰਕੇ ਆਨ ਦੂਜੀ ਦੁਬਧਾ ਚਲੀ ਜਾਏ ਕਿੰਬਾ ਅਨੰਦ ਮੈਂ ਬਿਧਾ ਜਾਏ ਭਾਵੇਂ ਲੰਬੇ ਕੇਸ ਕਰ ਕਿਆ ਸਬੰਧੀ ਬਹੁਤ ਹੋਨ ਤੇ ਭਾਵੇਂ ਘਰਰ ਨਾਮ ਹੈ ਘਰ ਘਾਟ ਸਬੰਧੀ ਇਕ ਵੀ ਨਾ ਹੋਵੇ ॥ ੨੫॥

**ਕਬੀਰ ਜਗ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨੀਕਸਿ ਜਾਹਿ ॥੨੬॥ ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ। ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥ ੨੭ ॥**

ਕਬੀਰ ਜੀ ਕਹੈਂ ਜਗਤ ਕਜਲੇ ਕੀ ਕਲੰਕੀ ਕੋਠੀ ਹੈ ਅੰਧੇ

ਤਿਸ ਮੈਂ ਪਰੇ ਹੈਂ ਮੈਂ ਕੁਰਬਾਨ ਹਾਂ ਤਿਨਾਂ ਤੋਂ ਜੋ ਪੈਕੇ ਨਿਕਸ ਗਏ ॥ ੨੬ ॥

ਕਬੀਰ ਜੀ ਕਹੈਂ ਹੇ ਭਾਈ ਪਜਾਰੇ ਇਹ ਤਨ ਸਰੀਰ ਚਲਾ ਜਾਏਗਾ ਜੇ ਕਿਸੇ ਮੇਂ ਸ਼ਕਤੀ ਸਮਰਥਤਾ ਹੈ ਤਾਂ ਲੇਹੁ ਮੋੜ ਲਓ ਬਚਾ ਲਓ ਜਮਾਂ ਪਾਸੋਂ ਕਾਲ ਤੇ ਜੇਕਰ ਕਹੋ ਧਨ ਕਰਕੇ ਬਚਤਾ ਹੈ ਤਾਂ ਨੰਗੀ ਪੈਰੀਂ ਐਸੇ ਐਸੇ ਚਲੇ ਗਏ ਜਿਨਕੇ ਪੱਲੇ ਲੱਖਾਂ ਕ੍ਰੋੜ ਥੇ ਸੁਲਤਾਨ ਸਕੰਦਰ ਚਕ੍ਰ ਵਰਤੀ ਪਾਤਿਸ਼ਾਹ ਮਰਾ ਤਾਂ ਹਕੀਮਾਂ ਨੇ ਮੰਜਾ ਚੁਕਿਆ ਖਜ਼ਾਨਾ ਕ੍ਰੋੜਾਂ ਅਗੇ ਤੁਰੇ ਫੌਜਾਂ ਆਲੇ ਦੁਆਲੇ ਹਥਾਂ ਪੈਰਾਂ ਦੇ ਨੰਗਾ ਗਿਆ ॥ ੨੭ ॥

**ਕਬੀਰ ਇਹੁ ਤਨੁ ਜਾਇਗਾ ਕਵਨੈ ਮਾਰਗਿ ਲਾਇ। ਕੈ ਸੰਗਤਿ ਕਰਿ ਸਾਧ ਕੀ ਕੈ ਹਰਿ ਕੇ ਗੁਨ ਗਾਇ ॥ ੨੮ ॥ ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ।ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ।੨੯।**

ਕਬੀਰ ਜੀ ਕਹੈਂ ਇਹ ਸ੍ਰੀਰ ਨਿਸਫਲ ਜਾਏਗਾ ਕਿਸੀ ਰਸਤੇ ਮੈਂ ਲਗਾ ਲੈ ਦੋ ਕੰਮ ਹੈਂ ਜਾਂ ਤਾਂ ਸੰਤਾਂ ਕੀ ਸੰਗਤ ਕਰ ਨਹੀਂ ਤੇ ਹਰੀ ਕੇ ਗੁਨ ਗਾਇਨ ਕਰ ਲੈ ॥੨੮॥

ਕਬੀਰ ਜੀ ਕਹੈਂ ਸੰਸਾਰ ਮਰਤਾ ਮਰਤਾ ਸਨੇ ਸਨੇ ਸਭ ਮਰ ਗਿਆ ਪਰ ਅਸਲੀ ਮਰਨਾ ਕਿਸੀ ਨੇ ਨਾ ਜਾਨਿਆਂ ਐਸੇ ਮਰਨੇ ਜਿਸ ਤਰਾਂ ਸੰਤ ਮਰੇ ਵਾ ਐਸ਼ਾ ਖੁਸ਼ੀਆਂ ਵਲੋਂ

ਮਰੇ ਤਾਂ ਬਹੁੜ ਉਸ ਕਾ ਮਰਨਾ ਨਹੀਂ ਹੋਤਾ ॥ ੨੯ ॥

**ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ। ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰਿ ॥ ੩੦ ॥**

**ਕਬੀਰਾ ਤੁਹੀ ਕਬੀਰੁ ਤੂ ਤੇਰੋ ਨਾਉ ਕਬੀਰੁ। ਰਾਮ ਰਤਨੁ ਤਬ ਪਾਈਐ ਜਉ ਪਹਿਲੇ ਤਜਹਿ ਸਰੀਰੁ ॥ ੩੧ ॥**

ਕਬੀਰ ਜੀ ਕਹੈਂ ਮਨੁਖਾ ਜਨਮ ਦੁਰਲੰਭ ਮੁਸ਼ਕਲ ਮਿਲਤਾ ਹੈ ਜੈਸੇ ਉਡਿਆ ਕਪੂਰ ਫੇਰ ਹਥ ਨਹੀਂ ਆਵਤਾ ਮਿਸਰੀ ਸਮੁੰਦ੍ਰ ਮੈਂ ਪਈ ਫੇਰ ਨਹੀਂ ਮਿਲਤੀ ਕੇਲੇ ਕੋ ਏਕ ਹੀ ਵਾਰੀ ਫਲ ਫੂਲ ਹੋਤਾ ਹੈ ਕਾਗਦ ਤੇ ਅਖਰ ਦੂਜੀ· ਵਾਰ ਨਹੀਂ ਲਿਖੀਤੇ ਸਤੀ ਸਿੰਗਾਰ ਇਕ ਹੀ ਵਾਰੀ ਕਰਤੀ ਹੈ ਜੈਸੇ ਬਨ ਕੇ ਫਲ ਪੱਕਕੇ ਭੂਮੀ ਪਰ ਗਿਰਤੇ ਹੈਂ ਫੇਰ ਬ੍ਰਿਛ ਕੀ ਸਾਖ ਮੈਂ ਨਹੀਂ ਜੁੜਤੇ ॥ ੩੦ ॥

ਕਿਸੀ ਪੁਰਸ਼ ਨੇ ਆਕੇ ਪੂਛਾ ਹੇ ਭਾਈ ਕਬੀਰਾ ਤੂੰ ਵਡਾ ਹੈਂ। ਕਬੀਰ ਜੀ ਪ੍ਰਮਾਰਥ ਸੇ ਕਹਿਨ ਲਗੇ ਕਬੀਰ ਤੂੰ ਹੈਂ? ਉਸਨੇ ਕਹਾ ਜੀ ਮੈਨੇ ਤੇਰਾ ਨਾਮ ਕਬੀਰ ਸੁਨਾ ਹੈ ਤੇ ਮੈਂ ਕੈਸੇ ਕਬੀਰ ਹੂਆ ਪ੍ਰਮੇਸ਼ਰ ਕੀ ਪ੍ਰਾਪਤੀ ਨਾ ਹੋਈ ਜਪਤਪ ਨਾ ਕੀਆ ਤਿਸਕੋ ਕਬੀਰ ਜੀ ਕਹੈਂ ਰਾਮ ਰੂਪੀ ਰਤਨ ਤਦੋਂ ਪਾਵੀਤਾ ਹੈ ਜੋ ਪਹਿਲੇ ਸ੍ਰੀਰਕ ਅਭਮਾਨ ਤਿਆਗੇ ਵਾ ਮਨ ਕਰ ਬਾਣੀ ਕਰ ਤੂਹੀ ਕਬੀਰ ਹੈਂ ॥ ੩੧ ॥

ਕਬੀਰ ਝੰਖੁ ਨ ਝੰਖੀਐ ਤੁਮਰੋ ਕਹਿਓ ਨ ਹੋਇ। ਕਰਮ ਕਰੀਮ ਜੁ ਕਰਿ ਰਹੇ ਮੇਟਿ ਨ ਸਾਕੈ ਕੋਇ ॥੩੨॥ ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ। ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ ॥ਕਬੀਰ ਊਜਲ ਪਹਿਰਹਿ ਕਾਪਰੇ ਪਾਨ ਸੁਪਾਰੀ ਖਾਹਿ। ਏਕਸ ਹਰਿਕੇ ਨਾਮ ਬਿਨੁ ਬਾਧੇ ਜਮਪੁਰਿ ਜਾਂਹਿ॥੩੪॥

ਕਬੀਰ ਜੀ ਕਹੈਂ ਭਾਈ ਝਖਾਂ ਕੋ ਨਾ ਝਖੀਏ ਮਾਰੀਏ ਸ੍ਰਾਪ ਦੇਨਾ ਵਰ ਦੇਨਾ ਤੇਰਾ ਕਹਿਆ ਹੋਇਆ ਕੁਛ ਵੀ ਨਹੀਂ ਹੋਂਦਾ ਕ੍ਰਿਪਾ ਕੇ ਕਰਨੇ ਵਾਲੇ ਈਸ਼ਰ ਜੋ ਕਰ ਰਹੇ ਹੈਂ ਤਿਸਕੋ ਕੋਈ ਨਹੀਂ ਮੇਟ ਸਕਤਾ ॥ ੩੨ ॥

ਕਬੀਰ ਜੀ ਕਹੈਂ ਕਸੌਟੀ ਤਿਖਤਾ ਤਾੜਨਾ ਜੋਦੜੀ ਜੈਸੇ ਫਰੀਦ ਜੀ ਨੇ ਕਰੀ ਹੈ ਕਾਠ ਕੀ ਰੋਟੀ ਤੇ ਜੰਗਲ ਮੈਂ ਲਟਕਨਾ ਖੂਹੇ ਵਿਚ ਸਾਰੀ ਸਾਖੀ ਸਲੋਕਾਂ ਵਿਚ ਹੋਵੇਗੀ ਝੂਠਾ ਜੋ ਪਖੰਡੀ ਹੈ ਵਿਖਾਲੇ ਮਾਤ੍ਰ ਕਰਨੇ ਵਾਲਾ ਸੋ ਟਿਕ ਨਹੀਂ ਸਕਦਾ ਰਾਮ ਕੀ ਪ੍ਰਾਪਤੀ ਕਰਨੇ ਵਾਲੀ ਕਸੌਟੀ ਤਤਿਖਤਾ ਸੋ ਸਹਾਰੇ ਜੋ ਮਰ ਜੀਵੜਾ ਹੋਵੇ ॥ ੩੩ ॥

ਕਬੀਰ ਜੀ ਕਹੈਂ ਉਜਲ ਚਿਟੇ ਬਸਤ੍ਰ ਬਨਾਕੇ ਪਹਰ ਲਏ ਪਾਨਾਂ ਕਾ ਬੀੜਾ ਸੁਪਾਰੀ ਸੇ ਮੇਲਕੇ ਖਾਤਾਹੈ ਇਕ ਹਰੀ ਨਾਮ ਨਹੀਂ ਜਪਿਆ ਤਾਂ ਬਧਾ ਹੋਇਆ ਜਮ ਪੁਰੀ ਮੈਂ ਜਾਏਗਾ ॥ ੩੪ ॥

ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ। ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰਭਾਰ ॥ ੩੫ ॥ ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸੁ। ਇਹੁ ਜਗੁ ਜਰਤਾ ਦੇਖਿਕੈ ਭਇਓ ਕਬੀਰੁ ਉਦਾਸੁ ॥ ੩੬ ॥ ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ। ਹੈਵਰ ਊਪਰ ਛਤ੍ਰ ਤਰ ਤੇ ਫੁਨਿ ਧਰਨੀ ਗਾਡ ॥ ੩੭ ॥

ਕਬੀਰ ਜੀ ਕਹੈਂ ਸ੍ਰੀਰ ਬੇੜਾ ਜਰਜਰਾ ਪੁਰਾਣਾ ਹੂਆ ਫੂਕਿਆ ਹੈ ਹਜਾਰ ਛੇਕ ਦੋਸੋਂ ਕਰਕੇ ਹਰੂਏ ਪਾਤਾਂ ਤੇ ਹਲਕੇ ਜਾਰ ਵਾਲੇ ਥੋੜੇ ਪਾਪਾਂ ਵਾਲੇ ਤਿਰਿ ਪਾਰ ਹੋਗਏ ਜਿਨ ਕੇ ਸਿਰ ਤੇ ਬਹੁਤ ਪਾਪੋਂ ਕਾ ਬੋਝ ਥਾ ਓਹ ਡੁਬ ਗਏ ॥ ੩੫।

ਕਬੀਰ ਜੀ ਕਹੈਂ ਹਡੀਆਂ ਲਕੜ ਕੇ ਮਨਿੰਦ ਜਲਤੀ ਹੈਂ ਕੇਸ ਕਖੋਂ ਸ੍ਰੀਖੇ ਜਲੇ ਹੈਂ ਇਸ ਜਗ ਕੋ ਜਲਤਾ ਹੂਆ ਦੇਖਕੇ ਸੰਸਾਰ ਤੇ ਕਬੀਰ ਉਦਾਸ ਹੂਏ ॥ ੩੬॥

ਕਬੀਰ ਸਾਹਬ ਜੀ ਕਹੈਂ ਹੰਕਾਰ ਨਾਂ ਕਰੀਏ ਹਡੀਆਂ ਉਤੇ ਚੰਮ ਲਪੇਟਿਆ ਹੋਇਆ ਹੈ ਸ੍ਰੀਰ ਜੋ ਚਮੜੀ ਕੋ ਦੂਰ ਕਰੀਏ ਤਾਂ ਵਿਚੋਂ ਅਸਤੀਆਂ ਰੁਦ੍ਰਖੀ ਨਿਕਸਤਾ ਹੈ ਜੋ ਘੋੜਾ ਹੈ ਵਰ ਸ੍ਰਿਸ਼ਟ ਤਿਸ ਉਪਰ ਚੜਿਆ ਹੋਇਆ ਛਤ੍ਰੀ ਕੇ ਤਲੇ ਥੇ ਓਹ ਭੀ ਧਰਤੀ ਮੈਂ ਗਡੇ ਗਏ ॥ ੩੭॥

ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ। ਆਜੁ ਕਾਲਿ ਭੁਇ ਲੇਟਣਾ ਊਪਰਿ ਜਾਮੈ ਘਾਸੁ ॥੩੮॥ ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ। ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ ॥ ੩੯ ॥

ਕਬੀਰ ਜੀ ਕਹੈਂ ਹੰਕਾਰ ਨ ਕਰੀਏ ਉਚਾ ਮੰਦਰ ਦੇਖਕੇ ਅਜ ਕਲ ਭੂਮੀ ਤੇ ਲੇਟਣਾ ਹੋਵੇਗਾ ਉਤੇ ਘਾਸ ਜੰਮੇਗਾ ਗਊਆਂ ਚੁਗਨ ਗੀਆਂ ॥ ੩੮ ॥

ਕਬੀਰ ਜੀ ਕਹੈਂ ਹੰਕਾਰ ਨ ਕਰੀਏ ਕਿਸੀ ਕੰਗਾਲ ਕੋ ਨਾ ਹਸੀਏ ਲੰਗੜਾ ਹੈ ਤਾਂ ਕਾਣਾ ਹੈ ਨਿਰਧਨ ਹੈ ਨਾਮ ਨਹੀਂ ਜਪਦਾ ਮੂਰਖ ਹੈ ਐਸੇ ਨਾ ਕਿਸੀ ਕੋ ਹਸੀਏ ਅਜੇ ਨਾਵਕਾ ਬੇੜੀ ਸਮੁੰਦ੍ਰ ਮੈਂ ਕਿਆ ਜਾਨੇ ਪਾਰ ਚੜ੍ਹੂ ਗੀ ਕਿ ਵਿਚੇ ਰੁੜ੍ਹ ਜਾਏਗੀ ਜਪ ਮੈਂ ਵਿਘਨ ਪਵੇਗਾ ਕੇ ਤੋੜ ਚੜ੍ਹੇਗਾ ਪ੍ਰਮੇਸ਼ਰ ਕੋ ਪ੍ਰਾਪਤਿ ਹੋਵਾਂਗੇ ॥ ੩੯ ॥

ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ। ਆਜੁ ਕਾਲਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ ॥ ੪੦ ॥ ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ। ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿਗੇ ਛੂਟਿ ॥੪੧॥ ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰਿ ਲਾਵੈ

ਆਗਿ ॥ ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ॥ ੪੨॥ ਕੋ ਹੈ ਲਰਕਾ ਬੇਚਈ ਲਰਿਕੀ ਬੇਚੈ ਕੋਇ। ਸਾਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ ॥ ੪੩ ॥

ਕਬੀਰ ਜੀ ਕਹੈਂ ਹੰਕਾਰ ਨ ਕਰੀਏ ਦੇਹ ਕਾ ਸੁੰਦ੍ਰ ਰੰਗ ਗੋਰਾ ਰੰਗ ਦੇਖਕੇ ਮੈਂ ਸੁੰਦ੍ਰ ਹਾਂ ਅਜ ਕਲ ਤਜ ਕੇ ਚਲੇ ਜਾਓਗੇ ਜੈਸੇ ਕੁੰਜ ਕੋ ਸਰਪ ਤਿਆਗ ਕੇ ਚਲਾ ਜਾਤਾ ਹੈ ਕਾਂਚਰੀ ਕੋ ਤਿਆਗ ਕੇ ਨਾ ਭੋਗੀ ਫਿਰ ਆਇਓ ਹੈ ॥੪੦॥

ਕਿਸੀ ਥਾਂ ਮੈਂ ਲੂਟ ਪੜੀ ਥੀ ਲੋਕ ਚਲੇ ਤਾਂ ਕਬੀਰ ਜੀ ਕਹੈਂ ਜੇ ਲੂਟਨਾ ਹੈ ਤਾਂ ਰਾਮਨਾਮ ਕੀ ਲੁਟ ਹੈ ਮਨੁਖਾ ਜਨਮ ਮੈਂ ਲੁਟ ਲੈ ਜਪ ਲੈ ਜਬਪ੍ਰਾਨ ਛੁਟਗਏ ਦੇਹ ਵਿਚੋਂ ਨਿਕਸ ਗਏ ਤਾਂ ਪਛਤਾਓਗੇ ਪੀਛੇਕੋ ॥ ੪੧ ॥

ਕਬੀਰ ਜੀ ਕਹੈਂ ਐਸਾ ਕੋਈ ਨਹੀਂ ਜੰਮਿਆ ਅਪਨੇ ਸ੍ਰੀਰ ਘਰ ਮੈਂ ਗਿਆਨ ਅਗਨੀ ਲਗਾਵੇ ਪਾਂਚ ਲੜਕੇ ਕਾਮ ਕ੍ਰੋਧ ਤਿਨਾਂ ਕੋ ਸਾੜਕੇ ਰਾਮ ਜੀ ਮੈਂ ਲਿਵ ਪ੍ਰੀਤੀ ਲਗਾ ਰਹੇ ॥ ੪੨ ॥

ਕੋਈ ਲਰਕਾ ਬੇਚੇ ਕਿਆ ਮਨ ਲਰਕਾ ਸਾਨੂੰ ਦੇਵੇ ਅਸੀ ਬੁਧੀ ਦੇਵਾਂਗੇ ਜੇ ਲਰਕੀ ਬੁਧੀ ਦੇਵੇ ਤਾਂ ਅਸੀਂ ਗਿਆਨ ਲਰਕਾ ਦੇਵਾਂਗੇ ਕਿੰਬਾ ਜੇ ਸਾਨੂੰ ਲਰਕੀ ਧੀ ਦੇਵੇ ਤਾਂ ਅਸੀ ਪੁਤ੍ਰ ਕਮਾਲਾ ਦੇਵਾਂਗੇ ਤਿਸਨੂੰ ਜੇ ਸਾਨੂ ਪੁਤ੍ਰ ਦੇਵੇ ਤਾਂ ਅਸੀ ਧੀ ਕਮਾਲੀ ਦੇਵਾਂਗੇ ਤਿਸਨੂੰ ਸਾਂਝੀ ਸਾਡੇ ਨਾਲ ਕਰੇ ਇਕ-ਵਾਰ ਅਸੀ ਹਰੀ ਸਾਥ ਤਿਸਕਾ ਬਨਜ ਕਰਾਏ ਦੇਵਾਂਗੇ॥੪੩॥

ਕਬੀਰ ਇਹ ਚੇਤਾਵਨੀ ਮਤ ਸਹਸਾ ਰਹਿ ਜਾਇ॥ ਪਾਛੈ ਭੋਗ ਜੁ ਭੋਗਵੇ ਤਿਨ ਕੋ ਗੁੜੁ ਲੈ ਖਾਹਿ ॥ ੪੪ ॥ ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ। ਭਗਤਿ ਨ ਛਾਡਉ ਰਾਮਕੀ ਭਾਵੈ ਨਿੰਦਉ ਲੋਗੁ ॥੪੫॥ ਕਬੀਰ ਲੋਗੁ ਕਿ ਨਿੰਦੈ ਬਪੁੜਾ ਜਿਹ ਮਨਿ ਨਾਹੀ ਗਿਆਨੁ। ਰਾਮ ਕਬੀਰਾ ਰਵਿ ਰਹੇ ਅਵਰ ਤਜੇ ਸਭ ਕਾਮ ॥ ੪੬ ॥ ਕਬੀਰ ਪਰਦੇਸੀ ਕੈ ਘਾਘਰੈ ਚਹੁ ਦਿਸਿ ਲਾਗੀ ਆਗਿ। ਖਿੰਥਾ ਜਲਿ ਕੁਇਲਾ ਭਈ ਤਾਗੇ ਆਂਚ ਨ ਲਾਗ ॥ ੪੭ ॥

ਕਬੀਰ ਜੀ ਕਹੈਂ ਹੇ ਭਾਈ ਤੈਨੂੰ ਇਹ ਯਾਦਗੀਰੀ ਕਰਾਇ ਦਿਤੀ ਹੈ ਮਤ ਸੰਸਾ ਤੈਨੂੰ ਰਹਿ ਜਾਏ ਜੋ ਮੈਨੂੰ ਕਿਸੇ ਨੇ ਦਸਿਆ ਨਹੀਂ ਸੀ ਜੇਕਰ ਕਹੇ ਮੈਂ ਬਡੇ ਭੋਗ ਭੋਗੇ ਹੈਂ ਤਾਂ ਤਿਨਾਂ ਕਾ ਬਜਾਰੋਂ ਗੁੜ ਕਹੇ ਲੋਕਾਂ ਨੂੰ ਮੈਨੂੰ ਪਾ ਭਰ ਗੁੜ ਦੇਹੁ ਜੀ ਮੈਂ ਬਡੇ ਭੋਗ ਭੋਗੇ ਹੈਂ ਲੋਕ ਕਹਿਨ ਬਾ ਮਾਰਿਆ ਭੋਗ ਤੈਂ ਭੋਗੇ ਤੇ ਗੁੜ ਅਸੀ ਦੇਵੀਏ ਜਿਨ ਕਾ ਮੂਲ ਗੁੜ ਪਾ ਭਰ ਨਾਂ ਪਇਆ ਉਨਾਂ ਨੇ ਤੇਰੀ ਕੀ ਸਹਾਇਤਾ ਕਰਨੀ ਹੈ? ਕਿੰਬਾ ਭੋਗਾਂ ਕੀ ਕੋੜਤਨੇਤਾ ਕੇ ਹਟਾਵਨ ਵਾਸਤੇ ਨਾਮ ਗੁੜ ਖਾ ਲੈ ਵਾ ਜਿਨ ਇੰਦ੍ਰਿਆਂ ਕੇ ਪਿਛੇ ਲਗਕੇ ਭੋਗ

ਪਦਾਰਥ ਭੋਗੇ ਤਿਨਕਾ ਗੁੜ ਮਨ ਤ੍ਰਿਸ ਕੋ ਖਾਹ ॥ ੪੪ ॥
ਕਬੀਰ ਜੀ ਕਹੈਂ ਮੈਂ ਜਾਨਿਆਂ ਪੜਨਾ ਭਲਾਹੈ ਪਰ ਪੜਨੇ ਨਾਲੋਂ ਜੋਗ ਭਲਾ ਜੋਗ ਸੇ ਭੀ ਭਗਤੀ ਸ੍ਰੇਸ਼ਟ ਹੈ ਰਾਮ ਜੀ ਕੀ ਸੋ ਨਹੀਂ ਅਸੀ ਛਡਦੇ ਭਾਵੇਂ ਕੋਈ ਨਿੰਦੇ ॥ ੪੫ ॥

ਕਬੀਰ ਜੀ ਕਹੈਂ ਲੋਕ ਵਿਚਾਰੇ ਨੇ ਕਿਆ ਨਿੰਦਨਾ ਹੈ ਜਿਨਕੇ ਮਨ ਮੇਂ ਗਿਆਨ ਹੀ ਨਹੀਂ ਕਿਸੀ ਕਾ ਕਬੀਰਰਾਮ ਕੋ ਰਵਰਹੇ ਹੈਂ ਹੋਰ ਕੰਮ ਸਭ ਤਿਆਗ ਦੀਏ ਹੈਂ ॥ ੪੬ ॥

ਕਬੀਰ ਜੀ ਕਹੈਂ ਪਰਦੇਸੀ ਜੀਵ ਕੇ ਘਾਘਰੇ ਸ੍ਰੀਰ ਕੇ ਚਾਰੋਂ ਦਿਸ਼ਾਂ ਤੇ ਕਾਲ ਰੂਪੀ ਅਗਨੀ ਲਗ ਰਹੀ ਹੈ ਖਿੰਥਾ ਜਲ ਖਪਨੀ ਸਥੂਲ ਦੇਹ ਜਲਕੇ ਕੋਇਲਾ ਰੂਪ ਹੋ ਗਈ ਤਾਂ ਗਾਮਨ ਕੋ ਅਗਨੀ ਨਾਂ ਲਗੀ ਮਨ ਪ੍ਰਮੇਸਰ ਪ੍ਰਾਇਨ ਨਾਂ ਹੂਆ ॥ ੪੭ ॥

ਕਬੀਰ ਖਿੰਥਾ ਜਲ ਕੋਇਲਾ ਭਈ ਖਾਪਰ ਫੂਟਮ ਫੂਟ ॥ ਜੋਗੀ ਬਪੁੜਾ ਖੇਲਿਓ ਆਸਨਿ ਰਹੀ ਬਿਭੂਤਿ ॥ ੪੮ ॥ ਕਬੀਰ ਥੋਰੈ ਜਲਿ ਮਾਛੁਲੀ ਝੀਵਰ ਮੇਲਿਓ ਜਾਲੁ ॥ ਇਹ ਟੋਘਨੈ ਨ ਛੂਟਸਹਿ ਫਿਰਿ ਕਰਿ ਸਮੁੰਦੁ ਸਮਾਲਿ ॥ ੪੯ ॥

ਕਬੀਰ ਜੀ ਕਹੈਂ ਖਿੰਥਾ ਅਕਾਸ਼ ਥਾ ਪ੍ਰਿਥੀ ਜਲ ਕੋਇਲਾ ਅਗਨੀ ਪਾਂਚੋਂ ਤਤੋਂ ਕਰਕੇ ਭਈ ਸੀ ਖੱਪਰ ਦੇਹ ਏਹ ਅਫੁਟ ਸੀ ਮਨੀ ਹੋਈ ਪਰ ਫੁਟ ਗਈ ਜੋਗੀ ਜੀਵ ਬਪੜਾ ਖੇਲਿਆ

ਹੋਰ ਜੂਨ ਮੈਂ ਜਾਕੇ ਆਸਨ ਤੇ ਭਿਬੂਤ ਖਿੰਡੀ ਰਹੀਵਾ ਆਸਾ ਮਾਇਆ ਕੀ ਨਾ ਰਹੀ॥ ੪੮ ॥

ਕਬੀਰ ਜੀ ਕਹੈਂ ਥੋੜੇ ਜਲ ਮੈਂ ਮਛੀ ਕੋ ਝੀਵਰ ਨੇ ਜਾਲ ਪਾ ਦੀਆ ਐਸੇ ਥੋੜੇ ਪਦਾਰਥ ਜਲ ਮੈਂ ਕਾਲ ਝੀਵਰ ਨੇ ਜਾਲ ਫਾਹ ਦੀਆ ਟੋਘਨੇ ਨਾਮ ਛਪੜੋਂ ਕਾ ਹੈ ਦੇਵੀ ਦੇਵਤਾ ਛਪੜੋਂ ਕਰ ਕਾਲ ਨਾਂ ਛਡੇਗਾ ਫਿਰ ਸਮੁੰਦ੍ਰ ਪ੍ਰਮਿਸ਼ਰ ਕੋ ਸਮ੍ਹਾਲ ਹੇ ਪੁਰਸ਼ ॥ ੪੯ ॥

**ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ॥ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿ ਹੈ ਕੋਇ॥ ੫੦ ॥ ਕਬੀਰ ਨਿਗੁਸਾਂਏਂ ਬਹਿ ਗਏ ਥਾਂਘੀ ਨਾਹੀ ਕੋਇ । ਦੀਨ ਗਰੀਬੀ ਆਪੁਨੀ ਕਰਤੇ ਹੋਇ ਸੁ ਹੋਇ॥੫੧॥ ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ। ਓਹੁ ਨਿਤ ਸੁਨੈ ਹਰਿਨਾਮ ਜਸੁ ਉਹ ਪਾਪ ਬਿਸਾਹਨ ਜਾਇ ॥ ੫੨ ॥**

ਕਬੀਰ ਜੀ ਕਹੈਂ ਸਮੁੰਦ੍ਰ ਕੋ ਨਾ ਛਡੀਏ ਪ੍ਰਮਿਸ਼ਰ ਸਮੁੰਦ ਕੋ ਨਾਂ ਛਡੀਏ ਜੇ ਦੁਖ ਵੀ ਹੋਵੇ ਪੋਖਰ ਪੋਖਰ ਛਪੜ ਛਪੜ ਦੇਵੀ ਦੇਵਤਿਆਂ ਕੋ ਢੂੰਡਦੇ ਹੈਂ ਵਰ ਲੈਣ ਕੋ ਤਿਨ ਕੋ ਭਲਾ ਕੋਈ ਨਾਂ ਕਹੇਗਾ ॥ ੫੦ ॥

ਕਬੀਰ ਜੀ ਕਹੈਂ ਨਿਗੁਸਾਇ ਨਿਗੁਰੇ ਸੰਸਾਰ ਸਮੁੰਦ੍ਰ ਮੈਂ ਰੁੜ੍ਹ ਗਏ ਥਾਂਘੀ ਥੰਮਨੇ ਵਾਲਾ ਤਿਨ ਕਾ ਕੋਈ ਨਹੀਂ ਦੀਨਤਾ

ਸਹਤ ਗ੍ਰੀਬੀ ਕਰਤੇ ਕੇ ਜੋ ਹੋਵੇ ਸੋ ਪਾਇਆ ਹੋਵੇ ॥ ੫੧ ॥

ਕਬੀਰ ਜੀ ਕਹੈਂ ਇਸਨੋ ਸੰਤ ਤਿਨ ਕੀ ਕੂਕਰ ਕੁਤੀ ਚੰਗੀ ਹੈ ਤੇ ਸਾਕਤ ਪੁਰਸ਼ ਕੀ ਮਾਤਾ ਵੀ ਬੁਰੀ ਹੈ ਕਿਉਂ ਓਹ ਜੋ ਕੁਤੀ ਹੈ ਨਿਤ ਹੀ ਹਰੀ ਕਾ ਨਾਮ ਸੁਨਤੀ ਹੈ ਅਰ ਜਸ ਕੇ ਓਹ ਸਾਕਤ ਕੀ ਮਾਤਾ ਪਾਪਾਂ ਕੋ ਖਰੀਦਨ ਜਾਤੀ ਹੈ ॥ ੫੨ ॥

ਪ੍ਰਮਾਨ–ਬਾਲਮੀਕ ਬਟਵਾਰਾ ਰੋਜ ਹੀ ਮਨੁਖ ਮਾਰਕੇ ਫੇਰ ਕਪੜੇ ਫੋਲਨੇ ਆਦਮੀ ਕੇ ਇਕ ਦਿਨ ਇਕ ਪੁਰਸ਼ ਕੋ ਮਾਰਿਆ ਫੇਰ ਕਪੜੇ ਫੋਲਨ ਲਗਾ ਤਾਂ ਇਕ ਦਮੜੀ ਦੀਆਂ ਕੌਡੀਆਂ ਨਿਕਸੀਆਂ ਅਫਸੋਸ ਕਰਦਾ ਹੂਆ ਮੰਜੀ ਢਿਲੀ ਕਰਕੇ ਪੈ ਰਹਿਆ ਮਾਤਾ ਕਹਿਨ ਲਗੀ ਕਿਉਂ ਕੀ ਹੂਆ ਕੋਈ ਸਾਧ ਮਿਲ ਗਿਆ ਬਾਲਮੀਕ ਨੇ ਅਫਸੋਸ ਕੀਤਾ ਮੈਂ ਪਾਪ ਬਡਾ ਕੀਤਾ ਹੈ ਦਮੜੀ ਪਿਛੇ ਮਨੁਖ ਮਾਰਿਆ ਮਾਤਾ ਦਮੜੀ ਲੈਕੇ ਬਜਾਰੋਂ ਪੂਗ ਪਚਾਸ ਲੈ ਆਈ ਪੁਤ੍ਰ ਤੂੰ ਦਮੜੀ ਵਾਸਤੇ ਖੂਨ ਸਮਝਿਆ ਦੇਖ ਪਚਾਸ ਖੂਨ ਹੋਆ ਹੈ ਫੇਰ ਬਾਲਮੀਕ ਨੇ ਲਕ ਕੋ ਖੜਾ ਕੀਤਾ ॥ ੫੨ ॥

ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ ॥ ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ ॥ ੫੩ ॥

ਕਬੀਰ ਜੀ ਕਹੈਂ ਹਰਨਾ ਜੀਵ ਦੁਬਲਾ ਮਾੜਾ ਹੋ ਰਿਹਾ ਹੈ ਇਹ ਹਰੀਆ ਜੋ ਤਾਲ ਹੈ ਸੰਸਾਰ ਲਖਾਂ ਹੀ ਹੇੜੀ ਹੈਂ ਏਕ ਜੀਵ ਹੈ ਕਿਤਨਾ ਹਿਕ ਕਾਲ ਤੇ ਬਚੇ ਗਾਸੂਪ ਅਨੂਹਾਂ

ਸ਼ੇਰ ਕੁਤਾ ਮਖੀ ਮਛਰ ਸਭ ਇਸਕੋ ਮਾਰਨੇ ਵਾਲੇ ਹੈਂ।੫੩।

ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ। ਬਿਨ ਹਰਿ ਭਗਤ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ॥ ੫੪॥ ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥ ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥ ੫੫॥

ਕਬੀਰ ਜੀ ਕਹੈਂ ਗੰਗਾ ਕੇ ਕਨਾਰੇ ਜੋ ਘਰ ਬਨਾਵਨਾ ਕਰੇ ਨਿਰਮਲ ਜਲ ਪੀਵੇ ਹਰੀ ਕੀ ਭਗਤੀ ਬਿਨਾ ਮੁਕਤ ਨਹੀਂ ਹੋਂਦੀ ਐਸੇ ਕਹ ਕਰ ਕਬੀਰ ਜੀ ਅਗੇ ਰਵੇ ਟੁਰ ਪੜੇ ਜੋ ਲੜ ਨਾ ਪਵੇ॥ ੫੪॥

ਕਬੀਰ ਜੀ ਕਹੈਂ ਮਨ ਨਿਰਮਲ ਸੁਧ ਹੋਇਆ ਹੈ ਜਿਨ ਕਾ ਜੈਸੇ ਗੰਗਾ ਕਾ ਨੀਰ ਹੈ ਕਬੀਰ ਵਡਾ ਜੋ ਹਰੀ ਹੈ ਪਿਛੇ ਲਗਾ ਫਿਰਦਾ ਹੈ ਕਬੀਰ ਕਹੈਂ॥ ੫੫॥

ਕਬੀਰ ਹਰਦੀ ਪੀਅਰੀ ਚੂਨਾ ਊਜਲ ਭਾਇ। ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ॥੫੬॥ ਕਬੀਰ ਹਰਦੀ ਪੀਰ-ਤਨੁ ਹਰੈ ਚੂਨ ਚਿਹਨ ਨ ਰਹਾਇ। ਬਲਿ-ਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ॥ ੫੭॥

ਕਬੀਰ ਜੀ ਕਹੈਂ ਹਲਦੀ ਪੀਲੀ ਹੋਤੀ ਹੈ ਤੇ ਚੂਨਾ ਚਿਟਾ ਹੋਤਾ ਹੈ ਰਲਾ ਦੇਈਏ ਦੋਨੋਂ ਵਿਚੋਂ ਲਾਲੀ ਨਿਕਸਤੀ ਹੈ ਐਸੇ ਹੀ ਦੋਨੋਂ ਬਰਨ ਰੰਗ ਗਵਾਏ ਤਾਂ ਰਾਮ ਸਨੇਹੀ ਮਿਲਤੇ ਹੈਂ ਇਸ ਸਲੋਕ ਕਾ ਟੀਕਾ ਅਗਲਾ ਸ਼ਲੋਕ ਹੈ ॥ ੫੬ ॥

ਕਬੀਰ ਜੀ ਕਹੈਂ ਹਲਦੀ ਪੀਲਤਨ ਤਿਆਗੇ ਤੇ ਚੂਨੇ ਕਾ ਵੀ ਚਿੰਨ੍ਹ ਨਾ ਰਹੇ ਐਸੀ ਹੀ ਹਲਦੀ ਵਤ ਜਗਿਆਸੂ ਅਲ-ਪਗਤਾ ਤਿਆਗੇ ਚੂਨੇ ਵਤ ਗੁਰੂ ਸਰਬੱਗਤਾ ਛਡਕੇ ਉਸ ਕੋ ਬੋਧ ਦੇਵੇ ਤਾਂ ਮੋਖ ਹੋਤਾ ਹੈ ਜੀਵ ਐਸੀ ਪ੍ਰੀਤੀ ਤੋਂ ਬਲਿ-ਹਾਰ ਜਾਵਾਂ ਜਾਤੀ ਬਰਨ ਕੁਲ ਸਭ ਅਭਮਾਨ ਚਲਾ ਜਾਏ ॥ ੫੭ ॥

**ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ। ਮਨੁ ਤਉ ਮੈਗਲੁ ਹੋਇਰਹਿਓ ਨਿਕਸੋ ਕਿਉ ਕੈ ਜਾਇ॥ ੫੮॥ ਕਬੀਰ ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥ ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥ ੫੯ ॥**

ਕਬੀਰ ਜੀ ਕਹੈਂ ਮੁਕਤੀ ਕਾ ਦਰਵਾਜਾ ਸੰਕੜਾ ਭੀੜਾ ਹੈ ਰਾਈ ਜੋ ਅਉਰ ਹੈ ਤਿਸ ਦਾਨੇ ਕੇ ਦਸਵੇਂ ਹਿਸੇ ਜੈਸਾ ਬਾਰੀਕ ਹੈ ਮਨ ਪ੍ਰੇਮ ਦੀ ਹਸਤੀ ਹੋ ਰਹਾ ਹੈ ਕੈਸੇ ਨਿਕਸੇਗਾ ਤਿਸ ਵਿਚੋਂ ਭਾਵ ਮੁਕਤੀ ਕਾ ਦਰਵਾਜਾ ਗਿਆਨ ਬੜਾ ਸੂਖਮ ਹੈ ਬ੍ਰਿਤੀ ਦ੍ਰਿਸ ਵਲੋਂ ਹਟੇ ਤਾਂ ਪ੍ਰਾਪਤੀ ਹੋਵੇ ਅਭ-

ਮਾਨ ਸੇ ਮਨ ਹਸਤੀ ਹੋ ਰਹਾ ਹੈ ਨਿਰ ਹੰਕਾਰ ਹੋਵੇ ਤਾਂ ਮੋਖ ਹੋਵੇ ॥ ੫੮ ॥

ਕਬੀਰ ਜੀ ਕਹੈਂ ਬ੍ਰਹਮ ਸ੍ਰੋਤੀ ਬ੍ਰਹਮ ਨੇਸਟੀ ਗੁਰ ਮਿਲੇ ਪ੍ਰਸੰਨ ਹੋਕੇ ਦਾਤ ਕਰ ਦੇਨ ਮੁਕਤਿ ਦੁਆਰਾ ਗਿਆਨ ਮੋਲ ਕਾ ਸਾਰੇ ਪੂਰਨ ਦ੍ਰਿਸ਼ਟੀ ਇਹ ਖੁਲਾ ਹੂਆ ਆਵਨ ਜਾਨ ਸਹਜੇ ਰਹਤ ਹੂਆ ਜਨਮ ਮਰਨ ਤੇ ਬਚ ਗਿਆ ॥੫੯॥

**ਕਬੀਰ ਨਾ ਮੁੋਹਿ ਛਾਨਿ ਨ ਛਾਪਰੀ ਨਾ ਮੁੋਹਿ ਘਰੁ ਨਹੀ ਗਾਉ ॥ ਮਤ ਹਰਿ ਪੂਛੈ ਕਉਨੁ ਹੈ ਮੇਰੇ ਜਾਤਿ ਨ ਨਾਉ ॥੬੦॥ ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥ ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ ॥ ੬੧ ॥**

ਕਬੀਰ ਜੀ ਕਹੈਂ ਨਾ ਮੇਰੀ ਛੰਨ ਹੈ ਕੋਈ ਨਾਂ ਛਪਰੀ ਵਡੀ ਛੰਨ ਛੋਟੀ ਛਪਰੀ ਛੰਨ ਪਿਛੇ ਹੋਵੇ ਮੰਦ੍ਰ ਜੈਸੀ ਛਪਰੀ ਬੂਹੇ ਉਤੋਂ ਦਲਾਂਨ ਜੈਸੀ ਇਹਾ ਅੰਤ੍ਰ ਮੈਂ ਛੰਨ ਭਗਤੀ ਛਪਰੀ ਸ਼ਾਂਤੀ ਘਰ ਸਰੂਪ ਕੀ ਪ੍ਰਾਪਤੀ ਨਹੀਂ ਗ੍ਰਾਉ ਸਤਸੰਗਤ ਵੀ ਨਹੀਂ ਮਤ ਨਾ ਜਾਨੀਏ ਹਰੀ ਪੁਛੇ ਤਾਂ ਮੈਂ ਕੀ ਕਹਾਂਗਾ ਨਾ ਜਾਤੀ ਅਚੁਤ ਗੋਤ੍ਰ ਨਾਮ ਭਗਤ ਗਿਆਨੀ ॥ ੬੦ ॥

ਕਬੀਰ ਜੀ ਕਹੈਂ ਮੇਰੇ ਕੋ ਮਰਨੇ ਕਾ ਚਾਉ ਪ੍ਰੇਮ ਹੈ ਜੇਕਰ ਮਰਾਂ ਤਾਂ ਹਰੀ ਕਾ ਦੁਆਰਾ ਸਤਸੰਗ ਮੈਂ ਮਰੀਏ ਨਿਰ ਹੰਕਾਰ ਹੋਈਐ ਮਤ ਹਰੀ ਪੁਛਦਾ ਹੋਵੇ ਹਮਾਰੇ ਬਾਰ

ਮੈਂ ਪੜ੍ਹਾ ਕੌਨ ਹੈ ਭਾਈ ਇਤਨੇ ਮੈਂ ਹਮ ਕੋ ਸੁਖ ਹੋ ਜਾਏਗਾ ॥ ੬੧ ॥

**ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥ ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥੬੨ ॥ ਕਬੀਰ ਸੁਪਨੈ ਹੂ ਬਰੜਾਇਕੈ ਜਿਹ ਮੁਖ ਨਿਕਸੈ ਰਾਮ ॥ ਤਾਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮ ॥ ੬੩ ॥**

ਏਕ ਸਮੇਂ ਬ੍ਰਹਮਨਾਂ ਨੇ ਈਰਖਾ ਸੇ ਦੇਸੋਂ ਮੇਂ ਨੇਵਤੇ ਭੇਜ ਦੀਏ ਕਬੀਰ ਕੇ ਜਗ ਹੈ ਸਭ ਸੰਤ ਆ ਜਾਵੇਂ ਦੇਸੋਂ ਕੀਆਂ ਮੰਡਲੀਆਂ ਬਡੇ ਬਡੇ ਸਾਧ ਆਏ ਕਬੀਰ ਕੋ ਪੂਛਤੇ ਭਏ ਜੱਗ ਲੀਏ ਕਬੀਰ ਲੁਕ ਗਏ ਹਰੀ ਨੇ ਪੈਜ ਰਖੀ ਕਬੀਰ ਕਾ ਵੇਸ ਧਰਾ ਲਖਮੀ ਨੇ ਲੋਈ ਕਾ ਵੇਸ ਧਰਕੇ ਸਭ ਸੰਤੋਂ ਕੋ ਮਿਠਾਈ ਢਾਈ ਸੇਰ ਹਰ ਇਕ ਕੋ ਦੇਨੀ ਸ਼ੁਰੂ ਕੀਤੀ ਚੱਕਰ ਨੇ ਕਮਾਲੇ ਕਾ ਰੂਪ ਕੀਆ ਗਦਾ ਨੇ ਕਮਾਲੀ ਕਾ ਰੂਪ ਧਰਾ ਉਸਤਤੀ ਕਬੀਰ ਕੀ ਬਹੁਤ ਭਈ ਕਬੀਰ ਕੌ ਪੂਛਾ ਕਿਸੀ ਨੇ ਵਡਾ ਜੱਗ ਕੀਆ ਤਾਂ ਕਬੀਰ ਕਹੈ ਨ ਹਮਨੇ ਕੀਆ ਹੈ ਨਾਂ ਅਗੇ ਸਲਾਹ ਸੀ ਕਰਨ ਕੀ ਤੇ ਨਾਂ ਸਾਡਾ ਸ੍ਰੀਰ ਹੀ ਕਰ ਸਕਦਾ ਹੈ ਨਹੀਂ ਜਾਨਦੇ ਕੁਛ ਹਰੀ ਨੇ ਕੀਆ ਹੋਵੇ ਤਾਂ ਕਬੀਰ ਕਬੀਰ ਭਈ ਹੈ ॥ ੬੨ ॥

ਕਬੀਰ ਜੀ ਕਹੈਂ ਸੁਪਨੇ ਵਿਚ ਬਰੜਾਇ ਕੇ ਚਕ੍ਰਤ

ਹੋਕਰ ਜੇ ਮੁਖਸੇ ਰਾਮ ਰਾਮ ਨਿਕਸੇ ਤਾਂ ਤਿਸਕੇ ਪੈਰਾਂ ਕੀ ਪਾਨਹੀ ਜੁਤੀ ਬਨੇ ਮੇਰੇ ਤਨ ਕੇ ਚੰਮ ਕੀ ॥ ੬੩ ॥

**ਕਬੀਰ ਮਾਟੀ ਕੇ ਹਮ ਪੂਤਰੇ ਮਾਨਸੁ ਰਾਖਿਓ ਨਾਉ ॥ ਚਾਰਿ ਦਿਵਸ ਕੇ ਪਾਹੁਨੇ ਬਡ ਬਡ ਰੂੰਧਹਿ ਠਾਉ ॥ ੬੪ ॥ ਕਬੀਰ ਮਹਿਦੀ ਕਰਿ ਘਾਲਿਆ ਆਪੁ ਪੀਸਾਇ ਪੀਸਾਇ ॥ ਤੈ ਸਹ ਬਾਤ ਨ ਪੂਛੀਐ ਕਬਹੂ ਨ ਲਾਈ ਪਾਇ॥੬੫॥**

ਕਬੀਰ ਜੀ ਕਹੈਂ ਮਿਟੀ ਕੇ ਤਮਾਮ ਪੁਤਲੇ ਹੈਂ ਮਨੁਖ ਨਾਮ ਰਖ ਲੀਆ ਹੈ ਚਾਰ ਦਿਨਕੇ ਪ੍ਰਾਹੁਨੇ ਹਾਂ ਬਡੇ ਬਡੇ ਥਾਂਵ ਕੋ ਰੋਕਦੇ ਹਾਂ ਸਤ ਦਿਨ ਹੈਂ ਚਾਰ ਕਿਉਂ ਭਏ ਸੋ ਇਕ ਜਨਮ ਕਾ ਇਕ ਮਰਨ ਕਾ ਇਕ ਉਪਦੇਸ਼ ਕਾ ਤਿੰਨ ਬਨੇ ਲਗ ਗਏ ਬਾਕੀ ਚਾਰ ਰਹੇ ॥ ੬੪ ॥

ਕਬੀਰ ਜੀ ਕਹੈਂ ਮਹਿੰਦੀ ਕਰਪਾਨਾ ਸਥੂਲ ਸਾਧਨ ਕਰਨੇ ਆਪ ਪੀਸਾ ਸੂਖਮ ਅੰਤ੍ਰੰਗ ਸਾਧਨ ਕਰੇ ਤਿਸ ਸਹ ਨੇ ਬਾਤ ਨਾਂ ਪੂਛੀ ਸਰਗੁਨ ਹੋਕੇ ਨਿਰਗੁਨ ਨੇ ਵੀ ਅਭੇਦ ਨ ਕਰੀ ਕਿਸੀ ਵਿਘਨ ਸੇ ॥ ੬੫॥

**ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ । ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ॥ ੬੬ ॥ ਕਬੀਰ ਡੂਬਾ ਥਾਪੈ ਉਬਰਿਓ ਗੁਰਕੀ ਲਹਰਿ ਝਬਕਿ। ਜਬ ਦੇਖਿਓ**

**ਬੇੜਾ ਜਰਜਰਾ ਤਬ ਉਤਰਿ ਪਰਿਓ ਹਉ ਫਰਕਿ॥ ੬੭ ॥**

ਕਬੀਰ ਜੀ ਕਹੈਂ ਜਿਸ ਦਰ ਸਤ ਸੰਗ ਵਾ ਗੁਰ ਦੁਆਰੇ ਆਂਵਦੇ ਜਾਂਦੇ ਨੂੰ ਰੋਕੇ ਕੋਈ ਨਾ ਐਸੇ ਸੁਖਾਲਾ ਦਰਵਾਜਾ ਕਿਉਂ ਛਡੀਏ ॥ ੬੬ ॥

ਕਬੀਰ ਜੀ ਕਹੈਂ ਡੁਬਾ ਤੇ ਥਾ ਪਰ ਬਚ ਗਿਆ ਕਿਸ ਕਰ ਦੇਵੀ ਗੁਨੋਂ ਕੀ ਛਲ ਬਹੁਲਤਾ ਸੇ ਜਦ ਬੇੜਾ ਸਰੀਰ ਦੇਖਜਾ ਪ੍ਰੇਮੀ ਹੈ ਉਤ੍ਰ ਕੇ ਦੇਹ ਅਧਿਆਸ ਤਿਆਗਕੇ ਜੁਦੇ ਹੋ ਗਏ ॥ ੬੭ ॥

**ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ। ਮਾਖੀ ਚੰਦਨੁ ਪਰ ਹਰੈ ਜਹ ਬਿਗੰਧ ਤਹ ਜਾਇ॥ ੬੮॥ ਕਬੀਰ ਬੈਦੁ ਮੂਆ ਰੋਗੀ ਮੂਆ ਮੂਆ ਸਭੁ ਸੰਸਾਰ॥ ਏਕੁ ਕਬੀਰਾ ਨਾ ਮੂਆ ਜਿਹ ਨਾਹੀ ਰੋਵਨ ਹਾਰੁ ॥ ੬੯ ॥**

ਕਬੀਰ ਜੀ ਕਹੈਂ ਪਾਪੀਆਂ ਕੋ ਭਗਤੀ ਨਹੀਂ ਭਾਂਵਦੀ ਨਾ ਹਰੀ ਕੀ ਪੂਜਾ ਸੁਖਾਂਵਦੀ ਹੈ ਤਿਨਕੋ ਮਾਖੀ ਕਾ ਸੁਭਾਵ ਹੈ ਚੰਦਨ ਠੰਢੇ ਕੋ ਤਿਆਗ ਦੇਨਾ ਜਿਥੇ ਦੁਰ-ਗੰਧੀ ਤਿਸੇ ਮੈਂ ਜਾਏ ਤੈਸੇ ਹੀ ਪਾਪੀ ਕੋ ਭਗਤੀ ਨਹੀਂ ਭਾਂਵਦੀ ਵਿਸ਼ਈ ਕੋ ॥ ੬੮ ॥

ਕਬੀਰ ਜੀ ਕਹੈਂ ਬੈਦ ਵੀ ਮਰ ਗਿਆ ਅਰ ਰੋਗੀ ਵੀ

ਮ੍ਰਿਤੂ ਹੂਆ ਸਾਰਾ ਹੀ ਸੰਸਾਰ ਮਰ ਗਿਆ ਏਕੁ ਕਬੀਰ ਨਹੀਂ ਮੂਆ ਜਿਸਕੋ ਰੋਨੇ ਵਾਲਾ ਕੋਈ ਨਹੀਂ ਸੋ ਪ੍ਰਮੇਸਰ ਕਦੇ ਨਹੀਂ ਮਰਤਾ ॥ ੬੯ ॥

**ਕਬੀਰ ਰਾਮ ਨ ਧਿਆਇਓ ਮੋਟੀ ਲਾਗੀ ਖੋਰਿ। ਕਾਇਆ ਹਾਂਡੀ ਕਾਠ ਕੀ ਨਾ ਓਹ ਚਰ੍ਹੈ ਬਹੋਰਿ ॥ ੭੦॥ ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨੁ। ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ ॥ ੭੧ ॥**

ਕਬੀਰ ਜੀ ਕਹੈਂ ਰਾਮ ਨਾਮ ਨਾ ਧਿਆਇਆ ਮੋਟੀ ਬਡੀ ਵਿਸ਼ਿਆਂ ਕੀ ਘਾਰੀ ਲਗ ਰਹੀ ਹੈ ਵਾ ਮੋਟੀ ਪਜਾਰੀ ਲਗੀ ਹੈ ਦੇਹ ਖੋੜ ਪ੍ਰੰਤੂ ਕਾਇਆਂ ਹਾਂਡੀ ਕਾਠ ਕੀ ਹੈ ਜੈਸੇ ਕਾਠੀ ਕੀ ਹਾਂਡੀ ਫੇਰ ਅਗਨੀ ਪਰ ਨਹੀਂ ਚੜ੍ਹਤੀ ਐਸੇ ਹੀ ਇਹ ਫੇਰ ਨਾ ਮਿਲੇਗੀ ॥ ੭੦ ॥

ਕਬੀਰ ਜੀ ਕਹੈਂ ਐਸੀ ਬਾਤ ਬਨ ਪੜੀ ਹੈ ਜੋ ਮਨ ਕੋ ਭਾਵਤੀ ਥੀ ਸੋ ਅਸੀ ਕਰੀ ਹੈ ਹਥ ਮੈਂ ਸਿਧਉਰਾ ਨਲੀਏਰ ਸਤੀ ਨੇ ਲੀਆ ਤਾਂ ਮਰਨ ਤੇ ਕਿਆ ਡਰਨਾ ਵਾ ਸਿਧਉਰਾ ਖੰਡਾ ਸੂਰਮੇ ਨੇ ਲੀਆ ਤਾਂ ਕਿਉਂ ਡਰੇ ਹੈ ਸਤਸਾਦੀ ਨੇ ਵੈਰਾਗ ਨਲੇਰ ਲੀਆ ਜਗਜਾਸੂ ਨੇ ਗਿਆਨ ਖੰਡਾ ਲੀਆ ਤਾਂ ਫੇਰ ਕਿਆ ਡਰਨਾ ਹੈ ॥ ੭੧ ॥

**ਕਬੀਰ ਰਸ ਕੋ ਗਾਂਡੋ ਚੂਸੀਐ ਗੁਨ ਕਉ ਮਰੀਐ ਰੋਇ। ਅਵਗੁਨੀਆਰੇ ਮਾਨਸੈ ਭਲੋ**

# ਨ ਕਹਿ ਹੈ ਕੋਇ ॥੭੨॥ ਕਬੀਰ ਗਾਗਰਿ ਜਲ ਭਰੀ ਆਜੁ ਕਾਲਿ ਜੈਹੈ ਫੂਟਿ। ਗੁਰੁ ਜੁ ਨ ਚੇਤਹਿ ਆਪਨੋ ਅਧਮਾਝਲੀ ਜਾਹਿਗੇ ਲੂਟਿ ॥੭੩॥

ਕਬੀਰ ਜੀ ਕਹੈਂ ਰਸ ਵਾਲਾ ਗੰਨਾ ਚੂਪੀਦਾ ਹੈ ਦੂਜਾ ਜੁਆਰੀ ਕਾ ਗੰਨਾ ਕੋਈ ਚੂਪਦਾ ਨਹੀਂ ਐਸੇ ਹੀ ਸੰਤ ਜੋ ਰਸ ਗੁਨ ਵਾਲੇ ਹੈਂ ਤਿਨਾਂ ਪਾਸੋਂ ਗੁਨ ਲੀਜੀਏ ਅਵਗੁਨੀ ਮਨੁਖਾਂ ਨੂੰ ਭਲਾ ਕੋਈ ਨਹੀਂ ਕਹੈ ਹੈ ॥ ੭੨ ॥

ਕਬੀਰ ਜੀ ਕਹੈਂ ਦੇਹ ਗਾਗਰ ਸ੍ਵਾਸ ਜਲ ਸੇ ਭਰੀ ਹੈ ਅਜ ਕਲ ਫੁਟ ਨਾਸ ਹੋ ਜਾਏਗੀ ਅਪਨੇ ਗੁਰਾਂ ਕੋ ਜੇਹੜੇ ਨਹੀਂ ਚੇਤਦੇ ਅਧਵਾਟੇ ਹੀ ਲੁਟੇ ਜਾਨਗੇ ॥ ੭੩ ॥

# ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ ॥ ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ ॥ ੭੪ ॥ ਕਬੀਰ ਜਪਨੀ ਕਾਠ ਕੀ ਕਿਆ ਦਿਖਲਾਵਹਿ ਲੋਇ। ਹਿਰਦੈ ਰਾਮੁ ਨਾ ਚੇਤਈ ਇਹ ਜਪਨੀ ਕਿਆ ਹੋਇ ॥ ੭੫ ॥

ਕਬੀਰ ਜੀ ਕਹੈਂ ਮੈਂ ਰਾਮ ਜੀ ਕਾ ਕੂਕਰ ਹਾਂ ਜਸ ਕਰਨੇ ਵਾਲਾ ਮੁਤੀਆ ਮੇਰਾ ਨਾਮ ਹੈ ਭੇਜਨ ਜੋਗ ਗਲ ਹਮਾਰੇ ਮੈਂ ਜੇਵਰੀ ਹੈ ਦੇਵਨੇਤ ਵਾ ਹੁਕਮ ਰੂਪੀ ਜਿਧਰ ਖਿੰਚੇ ਤਿਧਰ ਜਾਂਦੇ ਹਾਂ ॥ ੭੪ ॥

ਕਬੀਰ ਜੀ ਕਹੈਂ ਹੇ ਭਾਈ ਜਪਨੀ ਮਾਲਾ ਕਾਠ ਕੀ ਤੁਲਸੀ ਕਿਆ ਗਲ ਮੈਂ ਪਹਰ ਕੇ ਲੋਕਾਂ ਨੂੰ ਦੇਖਾਤਾ ਹੈਂ ਹਿਰਦੇ ਕਰਕੇ ਰਾਮ ਨਾਮ ਨਹੀਂ ਚੇਤਦਾ ਇਹ ਕਾਠ ਕੀ ਜਪਨੀ ਕਿਆ ਹੋਵੇਗੀ ਕੋਈ ਤਾਰ ਦੇਨਾ ਹੈ ਇਸ ਨੇ ਤੈਨੂੰ ॥੭੫॥

**ਕਬੀਰ ਬਿਰਹੁ ਭੁਯੰਗਮੁ ਮਨ ਬਸੈ ਮੰਤੁ ਨ ਮਾਨੈ ਕੋਇ॥ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥੭੬॥ ਕਬੀਰ ਪਾਰਸ ਚੰਦਨੈ ਤਿਨ ਹੈ ਏਕ ਸੁਗੰਧ॥ਤਿਹ ਮਿਲਿ ਤੇਊ ਊਤਮ ਭਏ ਲੋਹ ਕਾਠ ਨਿਰਗੰਧ॥੭੭॥**

ਕਬੀਰ ਜੀ ਕਹੈਂ ਬਿਰਹੁ ਪ੍ਰੇਮ ਕਿੰਬਾ ਬਿਛੋੜਾ ਸਪ ਜੈਸੇ ਮਨ ਮੈਂ ਬਸਦਾ ਹੈ ਤੇ ਮੰਤ੍ਰ ਕੋਈ ਨਹੀ ਮਨ ਦਾ ਜਪ ਤਪ ਰੂਪੀ ਰਾਮ ਜੀ ਕਾ ਪ੍ਰੇਮੀ ਵਾ ਬਿਛੋੜੇ ਵਾਲਾ ਸੰਸਾਰ ਪਦਾਰਥਾਂ ਨਹੀਂ ਜੀਂਵਦਾ ਜੇਕਰ ਪ੍ਰਾਲਬਧ ਸੇ ਕੁਛਕ ਜੀਵੇ ਵੀ ਤਾਂ ਜਗਤ ਵਲੋਂ ਬਾਵਲਾ ਹੋਤਾ ਹੈ॥੭੬॥

ਕਬੀਰ ਜੀ ਕਹੈਂ ਪਾਰਸ ਅਰ ਚੰਦਨ ਕਾ ਇਕ ਸੁਭਾਵ ਹੈ ਪੜਾ ਹੂਆ ਸੁਤੇ ਹੀ ਪਾਰਸ ਸੇ ਮਿਲਕੇ ਲੋਹਾ ਕੰਚਨ ਹੂਆ ਚੰਦਨ ਸੇ ਮਿਲ ਕਰ ਕਾਠ ਜੋ ਨਿਰਗੰਧ ਥਾ ਸੋ ਸੁਗੰਧੀ ਵਾਲਾ ਭਇਆ ਐਸੇ ਹੀ ਸੰਤਾਂ ਕਾ ਸੁਭਾਵ ਹੈ ਸ੍ਰੇਸ਼ਟ ਕਰ ਦੇਨਾ ਜੀਵ ਕੋ॥੭੭॥

**ਕਬੀਰ ਜਮ ਕਾ ਠੇਂਗਾ ਬੁਰਾ ਹੈ ਓਹੁ ਨਹੀ**

ਸਹਿਆ ਜਾਇ ॥ ਏਕੁ ਜੁ ਸਾਧੂ ਮੋੁਹਿ ਮਿਲਿਓ ਤਿਨ ਲੀਆ ਅੰਚਲਿ ਲਾਇ ॥ ੭੮ ॥ ਕਬੀਰ ਬੈਦੁ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ। ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ ਖਸਿ ॥ ੭੯ ॥

ਕਬੀਰ ਜੀ ਕਹੈਂ ਜਮਾਂ ਕਾ ਠੇਂਗਾ ਲਾਠਾ ਬੁਰਾ ਦੁਖਦਾਈ ਹੈ ਸਹਾਰਿਆ ਨਹੀਂ ਜਾਤਾ ਥਾ ਇਕ ਸਾਧੂ ਰਾਮਾਦੰਨ ਜੀ ਮੈਨੂੰ ਮਿਲੇ ਉਨ੍ਹਾਂ ਨੇ ਪਲੈ ਲਾ ਲੀਆ ਜਮਾਂ ਤੇ ਬਚਾ ਲੀਆ ਮੈਨੂੰ ॥ ੭੮॥

ਕਬੀਰ ਜੀ ਕਹੈਂ ਬੈਦ ਹਕੀਮ ਡਾਕਟਰ ਕਹੈਂ ਮੈਂ ਹੀ ਹਾਂ ਭਲਾ ਦਾਰੂ ਦਵਾਈ ਮੇਰੇ ਵਸ ਹੈ ਜੋ ਚਾਹੇ ਸੋ ਦੁਆਈ ਸੇ ਬਨਾ ਲਵੋ ਪਰੰਤੂ ਦੁਖ ਕਾ ਅਲਾਜ ਹੈ, ਮੌਤ ਕਾ ਅਲਾਜ ਨਹੀਂ। "ਜੜ੍ਹੀ ਬੂਟੀ ਜੇ ਜੀਵੀਏ ਕਿਉਂ ਮਰੇ ਧਨੰਤ੍ਰ" ਧਨੰ-ਤਰ ਕੋ ਕਾਲ ਕਿਉਂ ਮਾਰਤਾ ਜੇ ਦਵਾਈ ਸੇ ਜੀਵ ਸਕੇ ਪ੍ਰਾਨ ਚੇਤਨ ਵਸਤੂ ਗੋਪਾਲ ਈਸ਼ਵਰ ਕੀ ਹੈ ਜਦੋਂ ਚਾਹੇ ਖੋਸ ਲਏ ॥ ੭੯ ॥

ਕਬੀਰ ਨਉਬਤਿ ਆਪਨੀ ਦਿਨ ਦਸ ਲੇਹੁ ਬਜਾਇ। ਨਦੀ ਨਾਵ ਸੰਜੋਗ ਜਿਉ ਬਹੁਰਿ ਨ ਮਿਲਿ ਹੈ ਆਇ ॥ ੮੦ ॥ ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਿ

ਰਾਇ। ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥ ੮੧ ॥

ਕਬੀਰ ਜੀ ਕਹੈਂ ਹੁਕਮ ਰੂਪੀ ਨੌਬਤ ਨਿਗਾਰਾ ਦਸ ਦਿਨ ਤਕ ਬਜਾ ਲਓ ਜੈਸੇ ਨਦੀ ਕੇ ਵਿਚ ਬੇੜੀ ਕਾ ਪੂਰ ਕਠਾ ਹੋਕੇ ਪਾਰ ਜਾਕੇ ਕੋਈ ਕਿਸੀ ਸਥਾਨ ਕੋ ਕੋਈ ਕਿਤੇ ਗਮਨ ਕਰ ਗਿਆ ਫੇਰ ਨਹੀਂ ਮਿਲ ਸਕਤਾ ਕਿੰਬਾ ਨਦੀਕੇ ਸਾਸ ਜਿਸ ਜਲ ਤੇ ਬੇੜੀ ਕਾ ਸੰਜੋਗ ਹੂਆ ਸੋ ਫੇਰ ਕਦੀ ਵੀ ਮੇਲ ਨਹੀਂ ਹੋਤਾ ॥ ੮੦ ॥

ਕਬੀਰ ਜੀ ਕਹੈਂ ਸਤ ਸਮੁੰਦਰਾਂ ਕੀ ਸਾਹੀ ਬਨਾ ਦੇਈਏ ਬਨਾ ਸਪਤੀ ਕਲਮਾਂ ਕਰੀਏ ਪ੍ਰਿਥੀ ਉਨੰਜਾ ਕ੍ਰੋੜ ਕੀ ਕਾਗਤ ਕਰੀਏ ਤਾਂ ਭੀ ਹਰੀ ਕਾ ਜਸ ਲਿਖਾ ਨਹੀਂ ਜਾਤਾ ਅੰਤ ਨਹੀਂ ਗਨੇਸ਼ ਲਿਖਾਰੀ ਹੋਵੇ ਤਾਂ ਪਵਨ ਸਰੀਖੀ ਕਲਮ ਚਲੇ ਤਾਂ ਭੀ ਅੰਤ ਨਹੀਂ "ਕਾਟ ਬਨਾਸ ਪਤੀ ਸਗਰੀ ਲਿਖ ਬੇ ਹੂਕੇ ਲੇਖ ਨ ਕਾਜ ਬਨੇ ਹੈ। ਸਾਰ ਸ੍ਰੁਤੀ ਬਕਤਾ ਕਰਕੇ ਕੋਟ ਗਨੇਸ਼ ਕੇ ਹਾਥ ਲਿਖੇ ਹੋ" ॥ ੮੧ ॥

ਕਬੀਰ ਜਾਤਿ ਜੁਲਾਹਾ ਕਿਆ ਕਰੈ ਹਿਰਦੈ ਬਸੇ ਗੁਪਾਲ ।ਕਬੀਰ ਰਮਈਆ ਕੰਠ ਮਿਲੁ ਚੂਕਹਿ ਸਰਬ ਜੰਜਾਲ ॥ ੮੨ ॥ ਕਬੀਰ ਐਸਾ ਕੋ ਨਹੀ ਮੰਦਰ ਦੇਇ ਜਰਾਇ ।ਪਾਂਚਉ ਲਰਿਕੇ ਮਾਰਿਕੈ ਰਹੈ ਰਾਮ ਲਿਉ ਲਾਇ ॥ ੮੩ ॥

ਕਬੀਰ ਜੀ ਕਹੈਂ ਜੁਲਾਹਾ ਜ਼ਾਤੀ ਨੇ ਕਿਆ ਕਰਨਾ ਹੈ

ਗੋਪਾਲ ਜੋ ਰਿਦੇ ਮੈਂ ਬਸਦਾ ਹੈ ਉਸਨੇ ਜੋ ਕਰਨਾ ਕਬੀਰ ਰਮਈਏ ਕੇ ਕੰਠ ਅਭੇਦ ਹੂਏ ਨਹੀਂ ਜੰਜਾਲ ਸਭ ਚੁਕ ਗਏ ॥ ੯੨ ॥

ਕਬੀਰ ਜੀ ਕਹੈਂ ਐਸਾ ਕੋਈ ਨਹੀਂ ਜੰਮਿਆ ਮੰਦ੍ਰ ਸਰੀਰ ਅਭਮਾਨ ਸਾੜ ਦੇਵੇ ਪੰਚ ਲੜਕੇ ਕਾਮ ਕ੍ਰੋਧਾਦਕ ਪੰਜਾਂ ਕੋ ਮਾਰਕੇ ਪਰਮੇਸ਼ਰ ਕੇ ਚਰਨਾਂ ਮੈਂ ਲਿਵ ਲਾ ਰਹੇ ॥ ੯੩ ॥

**ਕਬੀਰ ਐਸਾ ਕੋ ਨਹੀ ਇਹੁਤਨ ਦੇਵੈਫੂਕਿ ॥ ਅੰਧਾ ਲੋਗੁ ਨ ਜਾਨਈ ਰਹਿਓ ਕਬੀਰਾ ਕੂਕਿ ॥ ੯੪ ॥ ਕਬੀਰ ਸਤੀ ਪੁਕਾਰੈ ਚਿਹ ਚੜੀ ਸੁਨੁਹੋ ਬੀਰ ਮਸਾਨ॥ਲੋਗੁ ਸਬਾਇਆ ਚਲਿ ਗਇਓ ਹਮ ਤੁਮ ਕਾਮੁ ਨਿਦਾਨ॥੯੫॥**

ਕਬੀਰ ਜੀ ਕਹੈਂ ਐਸਾ ਕੋਈ ਨਹੀਂ ਏਹ ਤਨ ਸਰੀਰ ਕੇ ਅਭਮਾਨ ਕੋ ਨਾਸ ਕਰ ਦੇਵੇ ਅੰਧਾ ਲੋਕ ਅਗਿਆਨੀ ਨਹੀਂ ਜਾਨਦੇ ਕਬੀਰ ਜੀ ਅਪਨੇ ਵਲੋਂ ਬਤੇਰਾ ਕੂਕ ਰਹੇ ਹੈਂ ॥ ੯੪ ॥

ਕਬੀਰ ਜੀ ਕਹੈਂ ਸਤੀ ਚਿਖ਼ਾ ਤੇ ਚੜ੍ਹੀ ਹੋਈ ਪੁਕਾਰ ਰਹੀ ਹੈ ਸੁਨੋ ਹੇ ਬੀਰ ਮਸਾਨ ਭੂਮੀ ਆਏ ਹੋਏ ਸਾਰੇ ਲੋਕੋ ਜਗਤ ਚਲਾ ਗਿਆ ਮ੍ਰਿਤੂ ਹੋਗਿਆ ਹੈ ਹਮ ਤੁਮ ਜੇਹੜਾ ਕਹਿਨਾ ਹੈ ਏਹ ਕੰਮ ਨਿਦਾਨ ਮੂਰਖੋਂ ਕੇ ਹੈਂ ਕਿੰਬਾ ਸਤੀ ਚਿਖਾ ਤੇ ਚੜ੍ਹੀ ਹੋਈ ਕਹਿੰਦੀ ਹੈ ਹੇ ਮਸਾਨ ਬੀਰ ਜੋ ਤਮਾਸ਼ੇ ਲੋਕ ਆਇਆ ਸੀ ਸੋ ਚਲਾ ਗਿਆ ਹਮਾਰਾ ਤੁਮਾਰਾ ਕੰਮ

ਅੰਤ ਕੋ ਹੂਆ ਹੈ ਕਿੰਬਾ ਸਤੀ ਸਤਵਾਦੀ ਜਿਨ੍ਹਾਂ ਕੋ ਗਿਆਨ ਵੈਰਾਗ ਕੀ ਚਾਹ ਇਛਾ ਚੜ੍ਹੀ ਪ੍ਰਾਪਤੀ ਭਈ ਹੈ ਓਹ ਕਹਿੰਦੇ ਹੈਂ ਹੇ ਬੀਰ ਭਾਈ ਤੁਸੀ ਮਸਾਨ ਹੋ ਰਹੇ ਹੋ ਸਾਰਾ ਲੋਕ ਚਲ ਗਿਆ ਹੈ ਹਮ ਭ੍ਰਮ ਕਰਕੇ ਤਾਂਤੇ ਏਹ ਕੰਮ ਨਿਦਾਨੋਂ ਕਾ ਹੈ ॥ ੯੫ ॥

**ਕਬੀਰਮਨੁ ਪੰਖੀਭਇਓ ਉਡਿ ਉਡਿ ਦਹ ਦਿਸ ਜਾਇ। ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥ ੯੬ ॥ ਕਬੀਰ ਜਾਕਉ ਖੋਜਤੇ ਪਾਇਓ ਸੋਈ ਠਉਰੁ ॥ ਸੋਈ ਫਿਰਕੈ ਤੂ ਭਇਆ ਜਾਕਉ ਕਹਤਾ ਅਉਰ ॥ ੯੭ ॥**

ਕਬੀਰ ਜੀ ਕਹੈਂ ਮਨ ਪੰਖੀ ਹੋ ਰਹਾ ਹੈ ਉਡ ਉਡ ਕੇ ਦਸੋਂ ਦਿਸਾਂ ਮੈਂ ਜਾਂਦਾ ਹੈਂ ਜੋ ਪੁਰਸ਼ ਜੈਸੀ ਸੰਗਤ ਨਾਲ ਮਿਲੇ ਸੋ ਪੁਰਸ਼ ਤੈਸੇ ਹੀ ਫਲ ਖਾਂਦਾ ਹੈ ਦੁਖ ਸੁਖ ਪ੍ਰਾਪਤਿ ਹੋਤਾ ਹੈ ॥ ੯੬ ॥

ਕਬੀਰ ਜੀ ਕਹੈਂ ਜਿਸਕੋ ਖੋਜਤੇ ਹੋਇ ਪਾ ਲਇਆ ਸੋਈ ਠੌਰ ਰਿਦੇ ਅਸਥਾਨ ਵਿਚੋਂ ਸੋਈ ਬ੍ਰਹਮ ਸਰੂਪ ਤੂੰ ਹੂਆ ਜਾਂਕੋ ਹੋਰ ਕੋਈ ਕਹਿੰਦਾ ਸੀ ॥ ੯੭ ॥

**ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ। ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ ॥ ੯੮ ॥ ਕਬੀਰ ਭਾਰ**

**ਪਰਾਈ ਸਿਰ ਧਰੈ ਚਲਿਓ ਚਾਹੈ ਬਾਟ॥ ਅਪਨੈ ਭਾਰਹਿ ਨਾ ਡਰੈ ਆਗੈ ਅਉਘਟ ਘਾਟ॥ ੮੯॥**

ਕਬੀਰ ਜੀ ਕਹੈਂ ਕੁਸੰਗ ਕੇ ਮਾਰੇ ਹੋਏ ਮਰ ਜਾਈਤਾ ਹੈ ਜਿਸ ਤਰਾਂ ਕੇਲੇ ਕੇ ਪਾਸ ਕੰਡਿਆਂ ਵਾਲੀ ਬੇਰੀ ਹੋਵੇ ਉਹ ਕੇਲਾ ਪਖਾ ਝੁਲਤਾ ਹੈ ਬੇਰੀ ਕੋ ਸੇਵਾ ਕਰਦਾ ਹੈ ਉਹ ਬੇਰੀ ਉਸਕੇ ਪਤੇ ਚੀਰਤੀ ਹੈ ਐਸੇ ਹੀ ਸਾਕਤ ਹੈ ਸੰਤ ਉਸਕੋ ਸੁਖ ਦੇਤੇ ਹੈਂ ਓਹ ਦੂਖਨ ਅਰੋਪਤਾ ਹੈ ਤਾਂਤੇ ਸਾਕਤ ਕਾ ਸੰਗ ਹੀ ਨਾ ਦੇਖੇ॥ ੮੮॥

ਕਬੀਰ ਜੀ ਕਹੈਂ ਪ੍ਰਾਏ ਭਾਰ ਕੋ ਸਿਰ ਪਰ ਧਰ ਕੇ ਟੁਰੇ ਮੁਸਕਲ ਰਸਤੇ ਮੈਂ ਤੋ ਆਪਨਾ ਭਾਰ ਹੈ ਐਸੇ ਹੀ ਹੋਰਨਾ ਕਹਨਾ ਮੇਰੇ ਸੇਵਕ ਬਨ ਜਾਉ ਮੈਂ ਤਾਰ ਦੇਵਾਂਗਾ ਆਪਨੇ ਪਾਪ ਉਤ੍ਰੋਂ ਪ੍ਰਲੋਕ ਕਾ ਰਸਤਾ ਮੁਸ਼ਕਲ ਹੋਵੇਗਾ "ਕੁਲਹਾਂ ਦੇਂਦੇ ਬਾਵਲੇ ਲੈਂਦੇ ਬਡੇ ਨਿਲਜ। ਚੂਹਾ ਖੱਡ ਨਾਂ ਮਾਵਈ ਤਿਕਲ ਬੰਨੇ ਛਜ" ॥ ੮੯॥

**ਕਬੀਰ ਬਨਕੀ ਦਾਧੀ ਲਾਕਰੀ ਠਾਢੀਕਰੈ ਪੁਕਾਰ। ਮਤਿ ਬਸਿ ਪਰਉ ਲੁਹਾਰ ਕੇ ਜਾਰੈ ਦੂਜੀ ਬਾਰ॥੯੦॥ ਕਬੀਰ ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰਿ॥ ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖੁ ਦੁਇ ਨਾਰਿ॥੯੧॥**

ਕਬੀਰ ਜੀ ਕਹੈਂ ਸੰਸਾਰ ਬਨ ਕੀ ਈਰਖਾ ਸੇ ਸੜੀ ਹੋਈ

ਜੀਵ ਰੂਪੀ ਲਕੜੀ ਖੜੀ ਹੋਈ ਪੁਕਾਰੇ ਹੈ ਮਤ ਜਾਨੀਏ ਲੁਹਾਰ ਜਮ ਕੇ ਵਸ ਪੈਕੇ ਦੂਜੀ ਵਾਰੀ ਨਰਕੋਂ ਮੈਂ ਸਾੜੇ ਹੈ ॥ ੯੦ ॥

ਕਬੀਰ ਜੀ ਕਹੈਂ ਕਿਸੀ ਸ਼ਕਾਰੀ ਨੇ ਇਕ ਹਰਨੀ ਮਾਰੀ ਉਸਕੇ ਪੇਟ ਮੈਂ ਇਕ ਬਚਾ ਦੂਜਾ ਮਰਾ ਵੰਧਕ ਕੋ ਸਰਪ ਨੇ ਡਸਾ ਘਾਸ ਕਟਤੇ ਕੋ ਸੋ ਤੀਸਰਾ ਮਰਾ ਹਰਨ ਪਸ਼ੂ ਨੇ ਸਿੰਗ ਹਰਨੀ ਕੇ ਪੇਟ ਮੈਂ ਮਾਰ ਕੇ ਮੂਆ ਮੋਹੁ ਸੇ ਵੰਧਕ ਕੀ ਇਸਤ੍ਰੀ ਰੋਟੀ ਲੈਕੇ ਆਈ ਪਤੀ ਕੋ ਮਰਾ ਦੇਖਕੇ ਕਰਦ ਮਾਰਕੇ ਮਰੀ ਵੰਧਕ ਤੇ ਪੁਤ੍ਰ ਸ਼ਕਾਰੀ ਕਾ ਦੋ, ਹਰਨ ਤੇ ਹਰਨ ਕਾ ਪੁਤ੍ਰ ਚਾਰ ਪੁਰਸ਼ ਹਰਨੀ ਤੇ ਵੰਧਕ ਕੀ ਤ੍ਰੀਆ ਦੋ ਨਾਰੀ ਚਾਰ ਪੁਰਸ਼ ਹੈਂ ਦ੍ਰਿਸ਼ਟਾਂਤ ਏਕ ਰਾਗ ਮਰਨੇ ਸੈ ਦ੍ਵੈਖ ਮਰਾ ਹਰਖ ਮਰਨੇ ਸੇ ਸ਼ੋਕ ਮਰਾ ਇਹ ਚਾਰ ਪੁਰਸ਼ ਮਰੇ ਆਸਾ ਤ੍ਰਿਸ਼ਨਾਂ ਦੋ ਇਸਤਰੀਆਂ ਮਰੀਆਂ ॥ ੯੧॥

ਕਿੰਬਾ ਏਕ ਅਗਿਆਨ ਵਸਿਸ੍ਟ ਹੰਕਾਰ ਕੇ ਮਰਨੇ ਸੇ ਦੋ ਮਰੇ ਰਾਗ ਤੇ ਦ੍ਵੈਖ ਇਨਾਂ ਦੋਹਾਂ ਕੇ ਮਰਨੇ ਸੇ ਚਾਰ ਹੋਰ ਮਰੇ ਕਾਮ ਕ੍ਰੋਧ ਲੋਭ ਮੋਹ ਇਨਾਂ ਚੌਹਾਂ ਕੇ ਮਰਨੇ ਸੇ ਛੇ ਹੋਰ ਮਰੇ ਜਨਮ ਮਰਨ ਹਰਖ ਸੋਗ ਖੁਦ ਪਿਆਸਾ ਵਾ ਜੰਮਨਾ ਤੇ ਮਰਨਾ ਮਾਨ ਅਪਮਾਨ ਉਸਤਤੀ ਨਿੰਦਾ ਚਾਰ ਪੁਰਸ਼ ਜੰਮਨਾ ਮਰਨਾ ਮਾਨ ਅਪਮਾਨ ਦੋ ਨਾਰ ਉਸਤਤੀ ਤੇ ਨਿੰਦਾ ॥ ੯੧ ॥

**ਕਬੀਰ ਦੇਖਿ ਦੇਖਿ ਜਗੁ ਢੂਢਿਆ ਕਹੂੰ ਨ ਪਾਇਆ ਠੌਰ । ਜਿਨਿ ਹਰਿ ਕਾ ਨਾਮੁ ਨ**

ਚੇਤਿਓ ਕਹਾ ਭੁਲਾਨੇ ਅਉਰ ॥੯੨॥ ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰ-ਬਾਹੁ । ਸਾਕਤੁ ਸੰਗ ਨ ਕੀਜੀਐ ਜਾਤੇ ਹੋਇ ਬਿਨਾਹੁ ॥ ੯੩ ॥

ਕਬੀਰ ਜੀ ਕਹੈਂ ਦੇਖਿ ਦੇਖਿ ਕੇ ਜਗਤ ਢੂੰਡਿਆ ਸੋਧ ਸੋਧ ਕੇ ਜਗਤ ਕੋ ਨਿਰਨਾ ਕਹਿਆ ਹੈ ਕਿਸੀ ਥਾਂ ਮੈਂ ਰਹਣਾ ਨਾ ਪਾਇਆ ਜਿਨ੍ਹਾਂ ਨੇ ਹਰੀ ਕੇ ਨਾਮ ਕੋ ਨਹੀਂ ਜਪਿਆ ਕਿਆ ਹੂਆ ਜੇ ਹੋਰ ਪਦਾਰਥੋਂ ਵਿਚ ਭੁਲ ਰਹੇ ਹੈਂ ॥੯੨॥

ਕਬੀਰ ਜੀ ਕਹੈਂ ਸੰਗਤ ਕਰਨੀ ਹੋਵੇ ਤਾਂ ਸਾਧੂ ਕੀ ਸੰਗਤ ਕਰੇ ਅੰਤ ਪ੍ਰਜੰਤ ਨਿਰਬਾਹ ਕਰਤਾ ਹੈ "ਨਾਨਕ ਕਚੜਿਆ ਸਿਉ ਤੋੜ ਢੂੰਡ ਸਜਨ ਸੰਤਪਕਿਆ। ਓਹ ਜੀਵੰਦੇ ਵਿਛੜਹਿ ਓਹ ਮੁਇਆ ਨਾ ਜਾਹਿਛੋੜ'ਸਾਕਤੋਂ ਕਾ ਸੰਗ ਨਾ ਕਰੀਏ ਜਿਸ ਕਰ ਬਿਨਾਸ ਹੋਵੇ ॥ ੯੩ ॥

ਕਬੀਰ ਜਗ ਮਹਿ ਚੇਤਿਓ ਜਾਨਿਕੈ ਜਗ ਮਹਿ ਰਹਿਓ ਸਮਾਇ। ਜਿਨ ਹਰਿਕਾ ਨਾਮੁ ਨ ਚੇਤਿਓ ਬਾਦਹਿ ਜਨਮੈ ਆਇ ॥ ੯੪ ॥ ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ। ਨਰਕਿ ਪਰਹਿ ਤੇ ਮਾਨਈ ਜੋ ਹਰਿ ਨਾਮ ਉਦਾਸ ॥ ੯੫ ॥

ਕਬੀਰ ਜੀ ਕਹੈਂ ਜਗਤ ਮਹਿ ਰਹਿ ਕੇ ਮੈਂ ਚੇਤਿਆ ਹੈ

ਪ੍ਰਮੇਸਰ ਕੋ ਪ੍ਰਮੇਸਰ ਜਗਤ ਵਿਚ ਸਮਾਈ ਕਰ ਰਹਾ ਹੈ ਜਿਨਾਂ ਨੇ ਹਰੀ ਨਾਮ ਕੋ ਨਹੀਂ ਚੇਤਿਆ ਨਿਸਫਲ ਜਨਮ ਮਹਿ ਆਏ ਹੈਂ ॥ ੯੪ ॥

ਕਬੀਰ ਜੀ ਕਹੈਂ ਆਸਾ ਕਰਨੀ ਹੋਵੇ ਤਾਂ ਰਾਮ ਜੀ ਕੀ ਆਸਾ ਕਰੀਏ ਹੋਰ ਆਸਾ ਤੇ ਨਰਾਸ ਹੋਇ ਰਹੀਏ ਵਾ ਹੋਰ ਆਸਾ ਕਰਕੇ ਨਹੀਂ ਰਾਸ ਆਂਵਦੀ ਨਰਕ ਮੈਂ ਪਰੇ ਪੜੇ ਹੋਵੇ ਮੰਨੀਦਾ ਹੈ ਜੋ ਹਰੀ ਕੇ ਨਾਮ ਰਹਤ ਹੈ ਵਾ ਜੋ ਹਰੀ ਕੇ ਨਾਮ ਜਪ ਕੇ ਜਗ ਵਲੋਂ ਉਦਾਸ ਹੈ ਸੋ ਨਰਕ ਤੇ ਪਰੇ ਦੂਰ ਮੰਨੀਂਦੇ ਹੈਂ ਨਰਕ ਤੇ ਬਚ ਜਾਂਦੇ ਹੈਂ ॥ ੯੫ ॥

**ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ। ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥ ੯੬ ॥ ਕਬੀਰ ਕਾਰਨੁ ਬਪੁਰਾ ਕਿਆ ਕਰੇ ਜਉ ਰਾਮੁ ਨ ਕਰੈ ਸਹਾਇ। ਜਿਹ ਜਿਹ ਡਾਲੀ ਪਗੁ ਧਰਉ ਸੋਈ ਮੁਰਿ ਮੁਰਿ ਜਾਇ ॥ ੯੭ ॥**

ਕਬੀਰ ਜੀ ਕਹੈਂ ਸਿਖ ਚੇਲੇ ਸਾਖਾ ਪੋਤੇ ਚੇਲੇ ਬਹੁਤੇ ਕਰੇ ਕੇਸਵ ਪ੍ਰਮੇਸਰ ਕੋ ਮਿਤਰ ਨਾ ਕੀਤਾ ਚਲੇ ਥੇ ਹਰੀ ਕੇ ਮਿਲਨ ਕੋ ਚੇਲਿਆਂ ਵਿਚ ਫਸ ਗਏ ॥ ੯੬ ॥

ਕਬੀਰ ਜੀ ਕਹੈਂ ਕਾਰਨ ਜੋ ਜੀਵ ਹੈ ਬਪੜਾ ਬਿਚਾਰਾ ਕਿਆ ਕਰ ਸਕਦਾ ਹੈ ਜੇ ਰਾਮ ਜੀ ਨਾ ਸਹਾਇਤਾ ਕਰੇ ਜਿਸ ਜਿਸ ਡਾਲੀ ਸਾਧਨ ਮੈ ਪੈਰ ਧਰੀਏ ਸੋਈ ਮੁਰ ਮੁਰ ਜਾਇ

ਵਿਅਰਥ ਹੈ॥ ੯੭ ॥

ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥ ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥੯੮॥ ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ ॥ ਹੋਨ ਹਾਰੁ ਸੋ ਹੋਇ ਹੈ ਸਾਕਤ ਸੰਗਿ ਨ ਜਾਉ ॥੯੯॥ ਕਬੀਰ ਸੰਗਤ ਸਾਧ ਕੀ ਦਿਨ ਦਿਨ ਦੂਨਾ ਹੇਤੁ॥ਸਾਕਤ ਕਾਰੀ ਕਾਂਬਰੀ ਧੋਇ ਹੋਇ ਨ ਸੇਤੁ ॥ ੧੦੦॥ ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਇ ਕਾਇ। ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਇ॥ ੧੦੧ ॥ ਕਬੀਰ ਰਾਮੁ ਨ ਛੋਡੀਐ ਤਨੁ ਧਨੁ ਜਾਇ ਤ ਜਾਉ ॥ ਚਰਨ ਕਮਲ ਚਿਤੁ ਬੇਧਿਆ ਰਾਮਹਿ ਨਾਮਿ ਸਮਾਉ ॥ ੧੦੨ ॥ ਕਬੀਰ ਜੋ ਹਮ ਜੰਤੁ ਬਜਾਵਤੇ ਟੂਟਿ ਗਈ ਸਭ ਤਾਰ ਜੰਤੁ ਬਿਚਾਰਾ ਕਿਆ ਕਰੈ ਚਲੇ ਬਜਾਵਨ ਹਾਰ ॥ ੧੦੩ ॥

ਕਬੀਰ ਜੀ ਕਹੈਂ ਜੋ ਪੁਰਸ਼ ਹੋਰਨਾਂ ਕੋ ਉਪਦੇਸ਼ ਦੇਂਦੇ ਹੈਂ ਨਾਮ ਜਪਹੁ ਦਾਨ ਕਰੋ ਭਜਨ ਕਰਹੁ ਤੇ ਆਪ ਨਹੀਂ ਜਪਦੇ ਤਿਨਕੇ ਮੁਖ ਮੈਂ ਤਤੀ ਰੇਤ ਪੜੇਗੀ ਫਲਗੁ

ਕੀ ਧਰਮ ਰਾਜਾ ਪਾਸੋਂ,ਰਾਜ ਕਿਆ ਹੈ ? ਸ੍ਵਾਸ ਵਾ ਪੁੰਨ ਪ੍ਰਮੇਸ਼ਰ ਕੇ ਦਿਤੇ ਹੋਏ ਹੈਂ ਸੋ ਲੈ ਲਏਗਾ ਘਰ ਕਾ ਖੇਤ ਕਿਆ ਪੂਰਬਲੇ ਪੁੰਨ ਖਾ ਲਏ ਹੈਂ ਅਗੇ ਕਿਆ ਕਰਨ ਗੇ ਜਾ ਕੇ ॥ ੯੯ ॥

ਕਬੀਰ ਜੀ ਕਹੈਂ ਸੰਤਾਂ ਕੀ ਸੰਗਤ ਮੈਂ ਰਹੀਏ ਭਾਵੇਂ ਜੌਂ ਕਾ ਭੋਹ ਖਾਨਾ ਪਵੇ ਏਕ ਸੰਤ ਕੈ ਪਾਉ ਭਰ ਚਾਵਲ ਆਵਤੇ ਥੇ ਖਾਨੇ ਕੋ ਦੂਜਾ ਸੰਤ ਪ੍ਰੇਮੀ ਆਇਆ ਕਰਨੇ ਲਗਾ ਜੀ ਚਾਵਲ ਧੋ ਕੇ ਜੋਹੜਾ ਪਾਨੀ ਹੋਤਾਹੈ ਸੋ ਕਿਥੇ ਤਿਆਗਤੇ ਹੋ ਮੈਂ ਉਨ ਕੋ ਪੀ ਕਰਕੇ ਸੰਗਤ ਆਪ ਕੀ ਕਰਾਂਗਾ ਜੀ ਤੀਜਾ ਕਹਨੇ ਲਗਾ ਜੀ ਜੇਹੜੇ ਭੋਜਨ ਛਕ ਕੇ ਭਾਂਡੇ ਧੋਂਦੇ ਹੋ ਉਹ ਕੌਨ ਲੇਤਾ ਹੈ ? ਉਸ ਕੋ ਡੋਹਲ ਦੇਤਾ ਹਾਂ, ਮੈਂ ਜੀ ਓਹ ਪੀ ਕੇ ਸੰਗਤ ਆਪ ਕੀ ਕਰਾਂਗਾਕਬੀਰ ਜੀ ਕਹੈਂ ਸੰਤਾਂ ਕੀ ਸੰਗਤ ਕਰਨੇ ਕਰਕੇ ਦਿਨੋਂ ਦਿਨ ਦੂਨਾ ਹੇਤ ਵਧਦਾ ਹੈ ਪ੍ਰਮੇਸ਼ਰ ਮੈਂ ਸਾਕਤ ਕੀ ਸੰਗਤ ਕਾਲੀ ਕੰਬਲੀ ਤਰਾਂ ਹੈ ਧੋਇਆਂ ਹੋਇਆਂ ਸੇਤ ਉਜਲ ਨਹੀਂ ਹੋਂਦੀ ॥ ੧੦੦ ॥

ਕੋਈ ਪੁਰਸ਼ ਸਿਰ ਮੁਨਕੇ ਰੋਡ ਭੋਡ ਹੂਆ ਪ੍ਰਮੇਸ਼ਰ ਕੇ ਰਚੇ ਹੋਏ ਕੇਸ ਸੋਭ ਨੀਕ ਥੇ ਮੁੰਨਾਵਨੇ ਕਰਕੇ ਪ੍ਰਮੇਸ਼ਰ ਮਿਲ ਨਹੀਂ ਪੈਂਦਾ ਤਿਸ ਕੇ ਮਨ ਕੀ ਬਾਤ ਕਰਤੇ ਹੈਂ ਹੇ ਭਾਈ ਮਨ ਤੋ ਮੁੰਨਿਆਂ ਨਹੀਂ ਖੋਟੇ ਸੰਕਲਪ ਤੇ ਰਾਗ ਦ੍ਵੈਖ ਕੁਟਲਤਾ ਇਨ ਕੋ ਮੁੰਨਿਆਂ ਨਹੀਂ ਤੇ ਕੇਸ ਮੁਨਾਏ ਤਾਂ ਕਿਆ ਭਇਆ ਜੋ ਕਰਤਬ ਕਰਿਆ ਸੋ ਮਨ ਨੇ ਕਰਿਆ ਹੈ ਮੂੰਡ ਸਿਰ ਕੋ ਜੇਹੜੇ ਮੁੰਨਾ ਹੈ ਸੋ ਨਿਸਫਲ ਰਹੈ ॥੧੦੧ ॥

ਕਬੀਰ ਜੀ ਕਹੈਂ ਰਾਮ ਨਾਮ ਕੋ ਨਾਂ ਛਡੀਏ ਤਨ ਸਰੀਰ

ਅਰ ਧਨ ਜਾਏ ਤਾਂ ਪਿਆ ਚਲਾ ਜਾਏ ਪ੍ਰਮੇਸ਼ਰ ਕੇ ਚਰਨ ਕਮਲੋਂ ਮੈਂ ਚਿਤ ਜਿਨ ਕਾ ਬਨ ਗਿਆ ਹੈ ਰਾਮ ਜਿਸ ਕਾ ਨਾਮ ਹੈ ਤਿਸ ਮੈਂ ਸਮਾ ਜਾਂਦਾ ਹੈ ॥ ੧੦੨ ॥

ਕਬੀਰ ਜੀ ਕਹੈਂ ਜੋ ਮੈਂ ਜੰਤ ਤੰਤੀ ਬਜਾਤਾ ਥਾ ਤਿਸ-ਕੀਆਂ ਤਾਰਾਂ ਟੂਟ ਪੜੀ ਹੈਂ ਕਿਆ ਜੋ ਦੇਹ ਅਧਿਆਕਰਤੇ ਥੇ ਤਿਸ ਕੀਆਂ ਵਾਸ਼ਨਾਂ ਟੂਟ ਪੜੀਆਂ ਹੈਂ ਜੰਤੁ ਦੇਹ ਕਿਆ ਕਰੇ ਜਬ ਬਜਾਨ ਵਾਲੇ ਮਨ ਬੁਧੀ ਚਿਤ ਹੰਕਾਰ ਨਾਸ ਭਏ ॥੧੦੩॥

ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾਤੇ ਭਰਮੁ ਨ ਜਾਇ। ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥੧੦੪॥ ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ॥ ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮ ਰਾਇ ॥੧੦੫॥ ਕਬੀਰ ਹਰਿ ਕਾ ਸਿਮਰਨੁ ਛਾਡਿਕੈ ਪਾਲਿਓ ਬਹੁਤੁ ਕੁਟੰਬੁ । ਧੰਧਾ ਕਰਤਾ ਰਹਿ ਗਇਆ ਭਾਈ ਰਹਿਆ ਨ ਬੰਧੁ॥੧੦੬॥ ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ ਜਾਇ। ਸਰਪਨਿ ਹੋਇ ਕੈ ਅਉ-ਤਰੈ ਜਾਏ ਅਪੁਨੇ ਖਾਇ ॥ ੧੦੭ ॥

ਕਬੀਰ ਜੀ ਕਹੈਂ ਗੁਰੂ ਦੀ ਮਾਉਂ ਦਾ ਸਿਰ ਮੁੰਨ ਸਟੀਏ

ਜਿਸ ਪਾਸੋਂ ਭਰਮ ਕੀ ਨਿਵਿਰਤੀ ਨਾ ਹੋਵੇ ਆਪ ਚਾਰ ਬੇਦ-ਕੇ ਪੜ੍ਹਨ ਪੜ੍ਹਾਨ ਮੈਂ ਡੂਬ ਰਹੇ ਹੈਂ ਚੇਲੇ ਵੀ ਉਸੀ ਕਰਮ ਮੈਂ ਰੋਹੜ ਦੀਏ ਹੈਂ। ਕਿਬਾ ਦੂਤੀ ਅਰਥ—ਕਬੀਰ ਜੀ ਕਹੈਂ ਜਗਿਆਸੂ ਕੋ ਕੀ ਕਰਨਾ ਚਾਹੀਏ ਹੇ ਭਾਈ ਮੂੰਡ ਸੀਸ ਤਿਨ੍ਹਾਂ ਗੁਰਾਂ ਕੋ ਦੇਨਾ ਚਾਹੀਏ ਜਿਨ੍ਹਾਂ ਗੁਰਾਂ ਤੇ ਭਰਮਣਾ ਚਲਾ ਜਾਏ ਆਪ ਚਾਰੋਂ ਬੇਦੋਂ ਕੇ ਸਿਧਾਂਤ ਮੈਂ ਡੁਬ ਰਹੇ ਹੈਂ ਚੇਲੇ ਕਾਮ ਕ੍ਰੋਧ ਬਹਾ ਰੋਹੜ ਦੀਏ ਹੈਂ ਨਾਮ ਕੀਏ ਕਬੀਰ ਕੀ ਜਨਮਸਾਖੀ ਪ੍ਰਮਾਂਨ ਸੇ "ਗਿਆਨ ਗੁਰੂ ਤੇ ਪਾਈਏ ਝਖ ਮਾਰੋ ਮਤ ਕੋਇ। ਤਹਾਂ ਕਬੀਰ ਬਾਂਸ਼ਾ ਕੀਆ ਸਹਜਸਮਾਧੀ ਹੋਇ" ॥ ੧ ॥ ੧੦੪ ॥

ਕਬੀਰ ਜੀ ਕਹੈਂ ਜਿਤਨੇ ਪਾਪ ਕੀਏ ਇਸ ਜੀਵ ਨੇ ਤਲੇ ਰਿਦੇ ਕੇ ਲੁਕਾ ਰਖੇ ਲੋਕਾਂ ਪਾਸੋਂ ਨਿਦਾਨ ਅੰਤ ਕੋ ਸਭ ਪ੍ਰਗਟ ਭਏ ਜਦ ਧਰਮ ਰਾਜਾ ਨੇ ਪੂਛੇ ॥ ੧੦੫ ॥

ਕਬੀਰ ਜੀ ਕਹੈਂ ਹਰੀ ਕਾ ਭਜਨ ਛਡਕੇ ਬਹੁਤ ਹੀ ਕੋੜਮੇ ਕੋ ਝੂਠ ਬੋਲਕੇ ਪਾਲਦਾ ਰਹਿਆ ਧੰਧਾ ਹੀ ਕਰਦਾ ਰਹਿ ਗਿਆ ਨਾ ਭਾਈ ਬਚਿਆ ਤੇ ਨਾ ਸਬੰਧੀ ਕੋਈ ਰਹਿਆ ॥ ੨੦੬ ॥

ਕਬੀਰ ਜੀ ਕਹੈਂ ਹਰੀ ਕਾ ਸਿਮਰਨ ਛਡ ਕੇ ਰਾਤੀਂ ਮਸਾਣ ਜਗਾਵਤੀਆਂ ਹੈਂ ਬੁਢੀਆਂ ਸਿਰ ਨੰਗਾ ਕਰਕੇ ਮਸਾਣਾਂ ਵਿਚ ਮੰਤ੍ਰ ਪੜ੍ਹਦੀਆਂ ਹੈਂ ਵਾ ਰਾਤ੍ਰੀ ਕੋ ਬੁਢੀਆਂ ਦੂਜੇ ਦਰਵਾਜੇ ਠਕੋਰਤੀਆਂ ਹੈਂ ਅੰਦਰੋਂ ਪੁਛਿਆ ਤੂੰ ਕੌਨ ਹੈਂ? ਬਾਹਰ ਵਾਲੀ ਕਹੈ ਤੇਰੇ ਗਿਆ ਤੇ ਮੇਰੇ ਮਾਇਆ ਐਸੇ ਟੂਣੇ ਕਰਨ ਵਾਲੀ ਸਪਨੀ ਹੋਕੇ ਉਤਰੇਗੀ ਪੁਤ੍ਰਾਂ ਕੋ ਖਾ

ਲਇਗੀ ॥ ੧੦੭ ॥

**ਕਬੀਰ ਹਰਿ ਕਾ ਸਿਮਰਨੁ ਛਾਡਿਕੈ ਅਹੋਈ ਰਾਖੈ ਨਾਰਿ ॥ਗਦਹੀ ਹੋਇਕੈ ਅਉਤਰੈ ਭਾਰੁ ਸਹੈ ਮਨ ਚਾਰਿ ॥੧੦੮ ॥ ਕਬੀਰ ਚਤੁਰਾਈ ਅਤਿ ਘਨੀ ਹਰਿ ਜਪਿ ਹਿਰਦੈ ਮਾਹਿ॥ਸੂਰੀ ਊਪਰਿ ਖੇਲਨਾ ਗਿਰੈ ਤ ਠਾਹਰ ਨਾਹਿ ॥ ੧੦੯ ॥**

ਕਬੀਰ ਜੀ ਕਹੈਂ ਹਰੀ ਕਾ ਨਾਮ ਛਡਕੇ ਅਹੋਈ ਬਰਤ ਹੋਤਾ ਹੈ ਦੀਪਮਾਲਾ ਕੇ ਪਹਲੋਂ ਆਂਵਦੀਹੈ ਕਤਕ ਕੋ ਬੁਢੀਆਂ ਰਖਦੀਆਂ ਹੈ ਪੁਤਰ ਕੀ ਇਛਾ ਸੇ ਧਨ ਕੀ ਇਛਾ ਸੇ ਓਹ ਗਧੀਆਂ ਹੋਕੇ ਉਤਰਨਗੀਆਂ ਚਾਰ ਮਣ ਕੱਚੇ ਕੀ ਛਟ ਚੁਕਨ ਗੀਆਂ ਕਿੰਬਾ ਅਹੋਈ ਨਾਰ ਮਾਇਆ ਹੈ ਤਿਸਕੋ ਜੋ ਰਖਦੇ ਹੈਂ ਹਰੀ ਛਡ ਕੇ ਸੋ ਗਧੇ ਉਤਰਨਗੇ ਚਾਰ ਮਨ ਚਾਰ ਖਾਨੀ ਕੋ ਸਹੈਂਗੇ ਜਨਮਾਂ ਕੋ ॥ ੧੦੮ ॥

ਕਬੀਰ ਜੀ ਕਹੈਂ ਚਤਰਾਈ ਓਹ ਹੈ ਘਨੀ ਹਰੀ ਕਾ ਜਪਨਾ ਜੋ ਹਿਰਦੇ ਮੈਂ ਹੋਵੇ ਸੂਲੀ ਕੀ ਖੇਡ ਹੈ ਸੂਲੀ ਤੋਂ ਗਿਰ ਪਏ ਤਾਂ ਠਹਰਨ ਕੋ ਸਥਾਨ ਕੋਈ ਨਹੀਂ ਮਿਲ ਸਕਦਾ ਹਰੀ ਤੋਂ ਬੇ ਮੁਖ ਹੋਵੇ ਤਾਂ ਕੋਈ ਨਹੀਂ ਰਖ ਸਕਦਾ ਇਸ ਨੂੰ॥ ੧੦੯ ॥

**ਕਬੀਰ ਸੋਈ ਮੁਖੁ ਧੰਨਿਹੈ ਜਾ ਮੁਖਿ ਕਹੀਐ ਰਾਮੁ॥ਦੇਹੀ ਕਿਸਕੀ ਬਾਪੁਰੀ ਪਵਿਤ੍ਰ ਹੋਇਗੋ**

ਗ੍ਰਾਮੁ ॥ ੧੧੦ ॥ ਕਬੀਰ ਸੋਈ ਕੁਲ ਭਲੀ ਜਾ ਕੁਲ ਹਰਿ ਕੋ ਦਾਸੁ ॥ ਜਿਹ ਕੁਲ ਦਾਸੁ ਨ ਊਪਜੈ ਸੋ ਕੁਲ ਢਾਕੁ ਪਲਾਸੁ ॥ ੧੧੧ ॥

ਕਬੀਰ ਜੀ ਕਹੈਂ ਸੋ ਪੁਰਸ਼ ਕਾ ਮੁਖ ਧੰਨ ਹੈ ਜਿਸਕੇ ਮੁਖ ਮੈਂ ਰਾਮ ਰਾਮ ਕਹੀਤਾ ਹੈ ਜੋ ਕੋਈ ਕਹੈ ਦੇਹੀ ਉਸਕੀ ਪਵਿਤਰ ਹੋਈ ਹੈ ਤਾਂ ਦੇਹੀ ਕਿਸ ਕੀ ਬਾਪਰੀ ਵਿਚਾਰੀ ਜਿਸ ਗਰਾਉਂ ਰਹਿੰਦਾ ਹੈ ਰਾਮ ਨਾਮ ਜਪਨ ਵਾਲਾ ਸੋ ਗਰਾਵ ਭੀ ਪਵਿਤਰ ਹੈ ॥ ੧੧੦ ॥

ਕਬੀਰ ਜੀ ਕਹੈਂ ਸੋਈ ਕੁਲ ਸਰੇਸ਼ਟ ਹੈ ਜਿਸ ਕੁਲ ਮੈਂ ਹਰੀ ਕਾ ਦਾਸ ਪੈਦਾ ਹੋਇਆ ਹੈ ਜਿਸ ਕੁਲ ਵਿਚੋਂ ਭਗਤ ਨਾ ਉਤਪਤਿ ਹੋਵੇ ਸੋ ਕੁਲ ਢਕ ਤੇ ਪਲਾਸ ਛਛਰੇ ਨਰਮਾਦੀ ਜੈਸੇ ਨਿਸਫਲ ਹੈਂ ਕਿੰਬਾ ਢਕੀ ਹੈ ਪਲਾਸ ਕਰਕੇ ਮਹੌਉਰਾਨੋਂ ਕਰਕੇ ਸੋ ਕੁਲ ॥ ੧੧੧॥

ਕਬੀਰ ਹੈਗਇ ਬਾਹਨ ਸਘਨ ਘਨ ਲਾਖ ਧਜਾ ਫਹਰਾਇ॥ਇਆ ਸੁਖ ਤੇ ਭਿਖ੍ਯਾ ਭਲੀ ਜਉ ਹਰਿ ਸਿਮਰਤ ਦਿਨ ਜਾਹਿ॥ ੧੧੨ ॥ ਕਬੀਰ ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚਢਾਇ॥ ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ॥ ੧੧੩ ॥

ਕਬੀਰ ਜੀ ਕਹੈਂ ਹੈ ਘੋੜੇ ਗੈ ਹਸਤੀ ਘੋੜੇ ਸਘਨੇ ਤੇ ਹਾਥੀ ਵੀ ਘਨੇ ਹੈਂ ਲਖ ਰੁਪਏ ਤੇ ਪੂਰਬ ਮੈਂ ਧਜਾ ਝੂਲਤੀ ਹੈ ਐਸੀਆਂ ਲਖਾਂ ਹੀ ਧਜਾ ਫਰਕ ਰਹੀ ਹੈਂ ਤੇ ਪ੍ਰਮੇਸ਼ਰ ਤੇ ਬੇ ਮੁਖਹੈ ਤਾਂ ਇਸ ਸੁਖ ਨਲੋਂ ਭਿਖਿਆ ਮੰਗਕੇ ਖਾਣੀ ਚੰਗੀ ਹੈ ਜੇਕਰ ਹਰੀ ਕੇ ਸਿਮਰਨ ਮੈਂ ਦਿਨ ਬਤੀਤ ਹੋਏ।੧੧੨।

ਕਬੀਰ ਜੀ ਕਹੈਂ ਸਾਰੇ ਜਗਤ ਮੇਂ ਮੈਂ ਫਿਰਿਆ ਬੇਦਾ ਰੂਪੀ ਢੋਲ ਕੋ ਕੰਧੇ ਤੇ ਚੜ੍ਹਾਕੇ ਕੋਈ ਕਿਸੀ ਕਾ ਨਹੀਂ ਹੈ ਸਭ ਸ੍ਰਿਸ਼ਟੀ ਦੇਖੀ ਹੈ ਠੋਕ ਬਜਾ ਨਿਰਨੇ ਕਰਕੇ ॥੧੧੩।

**ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ ॥ ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ ॥ ੧੧੪॥ ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ ॥ ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ ॥ ੧੧੫ ॥**

ਇਕ ਸਥਾਨ ਮੈਂ ਕੋਈ ਗਰੀਬ ਥਾ ਤਿਸਕੋ ਦੇਖਕੇ ਪਾਰਬਤੀ ਕਹਨੇ ਲਗੀ ਹੇ ਸੁਆਮੀ ਜੀ ਇਸ ਗਰੀਬ ਕੋ ਕੁਛ ਧਨ ਦੀਜੇ ਸ਼ਿਵਜੀ ਨੇ ਕਹਾ ਇਸ ਕੇ ਕਰਮ ਨਹੀਂ ਹੈਂ ਪਾਰਬਤੀ ਨੇ ਕਹਾ ਜੀ ਤੁਸੀ ਦੇਹੁ ਸ਼ਿਵਾਂ ਨੇ ਰਸਤੇ ਮੈਂ ਆਂਵਦਾ ਥਾ ਜਦੋਂ ਨੇੜੇ ਮੋਤੀਆਂ ਕੇ ਆਇਆ ਤਾਂ ਅਖਾਂ ਮੀਟ ਲਈਆਂ ਲੰਘ ਕੇ ਮੋਤੀਆਂ ਕੋ ਕਹਨੇ ਲਗਾ ਠੀਕ ਅੰਧੇ ਦੁਖੀ ਹੋਤੇ ਹੈਂ ਮੇਰੇ ਪੈਰੋਂ ਮੈਂ ਰੋੜ ਚੁਭੇ ਹੈਂ ਜੈਸੇ।ਐਸੇ ਹੀ ਮਨੁਖ ਜਨਮ ਮੈਂ ਗੁਨ ਸ਼ਾਸਤ੍ਰ ਮੋਤੀ ਹੈਂ ਪਰੰਤੂ ਅੰਧਾ ਬਨਕੇ ਤਿਆਗਤਾ ਜਾਤਾ ਹੈ ਜਗਦੀਸ ਕੀ ਗਿਆਤ ਬਿਨਾਂ

ਜੀਵ ਕੀ ਅਵਸਤਾ ਮੁਕਤੀ ਜਾਤੀ ਹੈ ॥੧੧੪॥

ਇਕ ਦਿਨ ਕਮਾਲ ਕਪੜਾ ਬੇਚਨੇ ਗਿਆ ਤਾਂ ਜਾ ਕੇ ਚੇਲਾ ਬਨਾ ਕੇ ਉਸਨੇ ਸਮਝਾ ਮੇਰੇ ਗੁਰੂ ਤੰਗ ਹੈਂ ਕਪੜਾ ਵੇਚਤੇ ਹੈਂ ਮੈ ਧਨ ਭੇਜ ਦੇਵਾਂ ਤਾਂ ਕਮਾਲਾ ਧਨ ਲੈਕੇ ਆਇਆ ਕਬੀਰ ਜੀ ਕਹਨ ਲਗੇ ਡੁਬ ਗਿਆ ਬੰਸ ਕੋੜਮਾਂ ਕਬੀਰਾ ਜਿਸ ਕੇ ਘਰ ਕਮਾਲਾ ਪੁਤ੍ਰ ਜੰਮਿਆਂ ਹਰੀ ਕਾ ਭਜਨ ਛਡਕੇਮਾਲ ਧਨ ਘਰ ਵਿਚ ਲੈ ਆਇਆ ਅਸੀਂ ਧਨ ਸਾਂਭਾਂਗੇ ਕਿ ਭਜਨ ਕਰਾਂਗੇ ॥ ਦੂਸਰਾਰਥ॥ ਕਬੀਰ ਜੋ ਜੀਵ ਹੈ ਤਿਸ ਕਾ ਬੰਸ ਆਸੁਰੀ ਸੰਪਤਾ ਕਾਮ ਕ੍ਰੋਧਾਦੀ ਹੁ ਬਾਨਾਸ ਭਇਆ ਕਦੋਂ ਜਦੋਂ ਪੂਰਨ ਗਿਆਨ ਪੁਤ੍ਰ ਜੰਮਿਆਂ ਮਾਲ ਪਦਾਰਥ ਛਡ ਕੇ ਹਰੀ ਕਾ ਸਿਮਰਨ ਘਰ ਰਿਦੇ ਮੈਂ ਲੈ ਆਇਆ ।੧੧੫॥

**ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ॥ ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ॥੧੧੬॥ ਕਬੀਰ ਜਗੁ ਬਾਧਿਓ ਜਿਹ ਜੇਵਰੀ ਤਿਹ ਮਤ ਬੰਧਹੁ ਕਬੀਰ॥ ਜੈਹਹਿ ਆਟਾ ਲੋਨ ਜਿਉ ਸੋਨਸਮਾਨਿ ਸਰੀਰੁ॥੧੧੭॥**

ਕਬੀਰ ਜੀ ਕਹੈਂ ਸਾਧੂ ਕੋ ਸੰਤਾਂ ਕੇ ਮਿਲਨ ਕੋ ਜਾਈਏ ਤਾਂ ਸਾਥ ਕਿਸੀ ਦੂਜੇ ਕੋ ਨਾ ਲੀਜੈ ਕੋਈ ਦੁਸ਼ਟ ਹੋਵੈ-ਤਾਂ ਕਹੈਗਾ ਕੀ ਸਾਧੂ ਹੈ ਕੁਛ ਨਹੀਂ ਹੈ ਸੂਧਾ ਕੋ ਤੋੜ ਦੇਵੇਗਾ

ਵਾ ਕੋਈ ਸੰਕਲਪ ਨ ਲੈ ਜਾਈਐ ਜਿਹ ਫਲ ਮਿਲੈ ਪਿਛੇ ਹਟਨ ਕਾ ਪੈਰ ਨਾ ਦੇਈਐ ਵਾ ਸੂਧਾ ਪੈਰ ਨਾਂ ਹਟਾਈਐ ਅਗੇ ਦੁਖ ਹੋਵੇ ਭਾਂਵੇਂ ਸੁਖ ਹੋਵੇ।ਪ੍ਰਮਾਨ-ਜਿਸ ਵਕਤ ਪਾਂਡਵਾਂ ਕਾ ਜੱਗ ਹੂਆ ਤੇ ਪ੍ਰਵਾਣ ਪੂਰਾ ਨਾਂ ਹੂਆ ਸੰਖ ਨੇ ਵਜਨਾ ਥਾ ਸੋ ਵਜਿਆ ਨਾ ਕ੍ਰਿਸ਼ਨ ਜੀ ਸੇ ਪੂਛਾ ਤਾਂ ਕ੍ਰਿਸ਼ਨ ਜੀ ਨੇ ਕਹਾ ਬਾਲਮੀਕ ਕੋ ਲੈ ਆਵੋਗੇ ਤਾਂ ਜੱਗ ਪੂਰਨ ਹੋਵੇਗਾ, ਲੈਨ ਕੋ ਗਏ ਤਾਂ ਬਾਲਮੀਕ ਨਾ ਆਵੇ ਕਹੇ ਜਗ ਕਾ ਫਲ ਮੈਨੂੰ ਦੇਹੁ ਤਾਂ ਚੱਲਾਂਗਾ ਇਸ ਜੁਗਤੀ ਸੇ ਨਾ ਆਇਆ ਤਾਂ ਦਰੋਪਤੀ ਕਹਨੇ ਲਗੀ ਮੈਂ ਲਿਆਵਤੀ ਹਾਂ ਜਾ ਕੇ ਕਹਨੇ ਲਗੀ ਜੀ ਕਿਤਨੇ ਜੱਗ ਕਾ ਫਲ ਲੇਤੇ ਹੋ "ਬਿਧਵਤ ਜੱਗ ਕਰਤ ਸਦਾ ਜੇ ਦਿਜ ਉਤਮ ਗੋਤ॥ ਸਾਧ ਨਿਕ੍ਰ ਚਲ ਜਾਤਹੀ ਸੋ ਫਲ ਪਗ ਪਗ ਹੋਤ"॥ ਕਿਤਨੇ ਜੱਗ ਲੇਤੇ ਹੋ ਬਾਲਮੀਕ ਜੀ ਚਲ ਪੜੇ ਤਾਂਤੇ ਐਸੇ ਫਲ ਹੋਤਾ ਹੈ ਜੋ ਨਿਸਕਾਮ ਜਾਏ ਸੰਤਾਂ ਪਾਸ॥ ੧੧੬॥

ਕਬੀਰ ਜੀ ਕਹੈਂ ਸੰਸਾਰ ਜਿਸ ਹੰਗਤਾ ਜੇਵੜੀ ਸੇ ਬੰਧਾ ਹੈ ਤਿਸ ਸਾਥ ਮੈਨੂੰ ਮਤ ਬੰਧੋ ਕਬੀਰ ਜੀ ਕਹੈਂ ਜੈਸੇ ਆਟਾ ਲੋ ਭਿੱਕਾ ਲੂਨ ਕਾ ਜੋ ਹੈ ਨਾਮ ਹੋਵੇਗਾ ਸੋਨੇ ਵਰਗਾ ਜੋ ਸਰੀਰ ਹੈ ਵਾ ਸੋਊ ਨਾਸਮਾਨ ਸਰੀਰ ਹੈ॥ ੧੧੭॥

**ਕਬੀਰ ਹੰਸੁ ਉਡਿਓ ਤਨੁ ਗਾਡਿਓ ਸੋਝਾਈ ਸੈਨਾਹ॥ ਅਜਹੂ ਜੀਉ ਨ ਛੋਡਈ ਰੰਕਾਈ ਨੈਨਾਹ॥੧੧੯॥ ਕਬੀਰ ਨੈਨ ਨਿਹਾਰਉ ਤੁਝ ਕਉ ਸ੍ਰਵਨ ਸੁਨਉ ਤੁਅ ਨਾਉ॥ ਬੈਨ**

ਉਬਰਉ ਭੁਅ ਨਾਮ ਜੀ ਚਰਨ ਕਮਲ ਰਿਦ ਠਾਉ ॥ ੧੧੯ ॥

ਕਬੀਰ ਜੀ ਕਹੈਂ ਹੰਸ ਜੀਵ ਉਡਨ ਨੂੰ ਤਿਆਰ ਹੋਇਆ ਤਨ ਗਡਨ ਨੂੰ ਤਿਆਰ ਹੋਇਆ ਸਮਝਾਤਾ ਹੈ ਸਾਰ ਤੇ ਕਰਕੇ ਮੂਖੋਂ ਬੋਲਿਆ ਨਹੀਂ ਜਾਂਦਾ ਜਬਾਨ ਬੰਦ ਹੁੰਦੀ ਹੈ ਜਦੋਂ ਤਾਂ ਕਹਿੰਦਾ ਹੈ ਮੇਰੇ ਮੂੰਡੇ ਕੀ ਬਾਹਾਂ ਪਕੜੋ ਤੁਸੀਂ ਪ੍ਰਤਪਾਲਾ ਕਰਨੀ ਇਸ ਕੀ ਕੋਈ ਮਰਨੇ ਲਗਾ ਤਾਂ ਸੂਮ ਸੀ ਧਨ ਕੀ ਥੈਲੀ ਕੰਧ ਵਿਚ ਦਬੀ ਹੋਈ ਸੀ ਰੋਜ ਹੀ ਉਸ ਕੀ ਰਾਖੀ ਕਰਦਾ ਸੀ ਮਰਨ ਕੇ ਸਮੇਂ ਮੇਰੇ ਕਾਮ ਆਵੇਗੀ ਜਿਸ ਵਖਤ ਡਿਗ ਪੜਾ ਬਿਰਧਾਪਨ ਨੇ ਉਠ ਨਾਂ ਸਕੇ ਜਬਾਨ ਬੰਦ ਹੋ ਗਈ ਬੋਲ ਨਾਂ ਸਕੇ ਸਬੰਧੀਆਂ ਕੋ ਕਹੈ ਸ਼ਾਰਤ ਹਥਾਂ ਦੀ ਕਰੇ ਕਿ ਕੰਧ ਵਿਚ ਮੈਂ ਧਨ ਦੱਬਿਆ ਹੈ ਹੁਣ ਕਢਲੈ ਆਵੋ ਜੋ ਮੈਂ ਪੁੰਨ ਦਾਨ ਕਰਾਂ ਸੰਬੰਧੀ ਸਮਝਨ ਇਸਨੇ ਇਹੋ ਧਨ ਦਾਬਿਆ ਹੈ ਸੋ ਏਹ ਤਾਂ ਮਰਨ ਲੱਗਾ ਹੈ ਧਨ ਕਾਹਨੂੰ ਨਾਸ ਕਰੀਏ ਮਰਨ ਦੇਹੁ। ਲੋਕ ਸਾਕ ਸਬੰਧੀ ਪੁਛਨ ਇਹ ਕੀ ਕੈਂਹਦਾ ਹੈ? ਹੱਥਾਂ ਨਾਲ ਸ਼ਾਰਤ ਕਰਦਾ ਹੈ ਪੰਡ ਜਹੀ ਕੀ ਕੈਂਹਦਾ ਹੈ? ਉਸ ਕੇ ਸਬੰਧੀ ਕਹਨੇ ਲਗੇ ਜੀ ਇਹ ਕਹਿੰਦਾਹੈ ਮੇਰੇ ਪਾਸ ਇਤਨਾ ਧਨ ਥਾ ਕਲਾਵਾ ਭਰਕੇ ਦਸਦਾ ਹੈ ਇਨ੍ਹਾਂ ਕੰਧਾਂ ਕੋਠਿਆਂ ਤੇ ਲਗਾ ਛਡਿਆ ਮੈਂ ਮੈਂ ਕੀ ਕੀਤਾ ਹੁਣ ਮੇਰੇ ਕੰਮ ਆਂਵਦਾ ਜੇ ਹੁੰਦਾ ਤਾਂ। ਬੁਢਾ ਮਰਨ ਵਾਲਾ ਉਨ੍ਹਾਂ ਕੀਆਂ ਬਾਤਾਂ ਸੁਨਕੇ ਕਚੀਚੀਆਂ ਵਟਦਾ ਹੈ ਹਥਾਂ ਨਾਲ ਜੋ ਮੈਨੂੰ ਦੇਂਦੇ ਨਹੀਂ, ਫੇਰ ਲੋਕ ਕਹੈਂ ਕੀ ਕਹਿੰਦਾ ਹੈ?

ਆਖੈਂ ਜੀ ਸਾਨੂੰ ਗੁੱਸੇ ਹੋਂਦਾ ਹੈ ਇਨ੍ਹਾਂ ਨੇ ਮੈਨੂੰ ਨਾ ਹਟਾ-ਇਆ ਐਸੇ ਕੈਂਹਦੇ ਨੂੰ ਪਰਾਣ ਛੂਟ ਗਏ ਕਿਥਾ ਈਸ਼ਰ ਕੀ ਸੋਝੀ ਨਾਂ ਹੋਈ ਕੰਗਾਲਤਾ ਨੇਤਰਾਂ ਕੀ ਅਜੇ ਵੀ ਨਹੀਂ ਛਡਦਾ ਜੀਵ ਪਰਮਾਦੀ ॥ ੧੧੮ ॥

ਕਬੀਰ ਜੀ ਕਹੈਂ ਨੇਤਰੋਂ ਕਰਕੇ ਤੈਨੂੰ ਦੇਖਾਂ ਸਰਵਨੋ ਕਰਕੇ ਤੇਰਾ ਨਾਮ ਸੁਨਾਂ ਹੇ ਰਾਮ ਜੀ ਬਾਨੀ ਕਰਕੇ ਤੇਰੇ ਨਾਮ ਕੋ ਉਚਾਰਾਂ ਹੇ ਮਹਾਰਾਜ ਜੀ ਚਰਨ ਕਮਲ ਤੇਰੇ ਮੇਰੇ ਰਿਦੇ ਸਥਾਨ ਕਰਨ ਹੇ ਭਗਵੰਤ ਜੀ ॥ ੧੧੯ ॥

**ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿ ਗੁਰ ਕੇ ਪਰਸਾਦਿ ॥ ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥ ੧੨੦ ॥**

ਕਬੀਰ ਜੀ ਕਹੈਂ ਸੁਰਗ ਤੇ ਮੈਂ ਬਚ ਗਿਆ ਹਾਂ ਜੋ ਸਕਾਮ ਪੁੰਨ ਨਹੀਂ ਕਰੇ ਨਰਕ ਤੇ ਤਾਂ ਬਚਿਆ ਹਾਂ ਕਿ ਪਾਪ ਨਹੀਂ ਕਰੇ ਸਤਿਗੁਰਾਂ ਨੇ ਜਦੋਂ ਕ੍ਰਿਪਾ ਦ੍ਰਿਸ਼ਟੀ ਕੀਤੀ ਪ੍ਰਮੇਸ਼ਰ ਕੇ ਚਰਨਾਂ ਕਮਲੋਂ ਕੀ ਮਉਜ ਅਨੰਦਤਾ ਮੈਂ ਸਦਾ ਸਦਾ ਰੈਂਹਦਾ ਹਾਂ ॥ ੧੨੦ ॥

**ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥ ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥ ੧੨੧ ॥**

ਕਬੀਰ ਜੀ ਕਹੈਂ ਜੋ ਪੁਰਸ਼ ਪੁਛੇ ਕਿ ਪ੍ਰਮੇਸ਼ਰ ਕੇ ਚਰਨ ਕੀ ਮੌਜ? ਤਾਂ ਕਹੁ ਹੇ ਭਾਈ ਕੈਸੇ ਹੈ ਤਿਸਕੇ ਕੈਸੇ ਉਨਮਾਨ

ਕਰਕੇ ਕਹੀਏ ਕਹਨੇ ਕੋ ਦ੍ਰਿਸ਼ਟਾਂਤ ਨਹੀਂ ਲਭਦਾ ਉਪਮਾਨ ਉਪਮੇ ਭਾਵ ਤਿਸ ਮੈਂ ਨਹੀਂ ਹੈ ਸੋਭਾ ਦ੍ਰਿਸ਼੍ਹਾਂਤ ਕੀ ਬਨਤੀ ਨਹੀਂ ਦੇਖਾਈ ਪ੍ਰਮਾਨ ਹੈ ਸ੍ਰੀ ਅੰਮ੍ਰਿਤਸਰ ਨੂੰ ਕੋਈ ਕਹੈ ਫਲਾਨੇ ਜੈਸਾ ਹੈ ਤਾਂ ਨਹੀਂ ਬਨਤੀ ਨਹੀਂ ਤੁਧ ਜੇਹਾ ।੧੨੧।

**ਕਬੀਰ ਦੇਖਿ ਕੈ ਕਿਹ ਕਹਉ ਕਹੇ ਨ ਕੋ ਪਤੀਆਇ ॥ ਹਰਿ ਜੈਸਾ ਤੈਸਾ ਉਹੀ ਰਹਉ ਹਰਖਿ ਗੁਨ ਗਾਇ॥ ੧੨੨॥ ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ। ਜੈਸੇ ਬਚਰਹਿ ਕੂੰਜ ਮਨ ਮਾਇਆ ਮਮ ਤਾਰੇ ॥੧੨੩॥**

ਕਬੀਰ ਜੀ ਕਹੈਂ ਜੇਕਰ ਕੋਈ ਦੇਖਕੇ ਪ੍ਰਮੇਸ਼ਰ ਜੈਸਾ ਕਹੈ ਕੋਈ ਦੇਵਤਾ ਜਾਂ ਰਾਜਾ ਹੈ ਜੇ ਕਰ ਦੇਖੀਏ ਤਾਂ ਕਿਸੀ ਨੇ ਪਤੀਆਗ ਨਿਸਚਾ ਨਹੀਂ ਕਰਨਾ ਨਿਰਗੁਣ ਤੇ ਬ੍ਰਿਤੀ ਨੇ ਠਹਰਨਾ ਹੋਇਆ ਸਥੂਲ ਬੁਧੀ ਨੇ ਤਾਂਤੇ ਜੈਸਾ ਹਰੀ ਹੈ ਤੈਸਾ ਹਰੀ ਹੀ ਹੈ ਉਸਕੇ ਗੁਨਗਾਕੇ ਹਰਖ ਹੋ ਰਹੀਏ॥੧੨੨॥

ਜੀਵ ਕੀ ਦਸ਼ਾ ਕਹੇ ਹੈਂ ਦ੍ਰਿਸ਼ਟਾਂਤ ਦੇਕੇ ਜੈਸੇ ਕੂੰਜ ਚੁਗਤੀ ਹੈ ਅਰ ਯਾਦ ਕਰ ਲੇਤੀਹੈ ਬਚਿਆਂ ਕੋ ਦਿਲ ਮੈਂ ਸੀਤਕਾਲ ਮੈਂ ਕਾਬਲ ਦੇਸ ਮੈਂ ਅਪਨੇ ਅੰਡੇ ਛਡ ਆਂਵਦੀ ਹੈ ਦਖਨ ਦੇਸ ਮੈਂ ਵਾਰ ਵਾਰ ਚੁਗ ਚੁਗ ਕੇ ਯਾਦ ਅੰਡੇ ਕੋ ਰਖਦੀ ਹੈ ਜੈਸੇ ਕੂੰਜ ਕੇ ਮਨ ਮੈਂ ਬੱਚੇ ਹੈਂ ਐਸੇ ਹੀ ਜੀਵੋਂ ਕੇ ਮਾਇਆ ਕੀ ਮਮਤਾ ਲਗੀ ਹੈ ॥ ੧੨੩ ॥

**ਕਬੀਰ ਅੰਬਰ ਘਨਹਰੁ ਛਾਇਆ ਬਰਖਿ ਭਰੇ ਸਰ ਤਾਲ॥ ਚਾਤ੍ਰਿਕ ਜਿਉ ਤਰਸਤ ਰਹੈ ਤਿਨ ਕੋ ਕਉਨੁ ਹਵਾਲੁ ॥ ੧੨੪ ॥ ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰ-ਭਾਤਿ॥ ਜੋ ਨਰ ਬਿਛੁਰੇ ਰਾਮ ਸਿਉ ਨਾ ਦਿਨ ਮਿਲੈ ਨ ਰਾਤਿ ॥ ੧੨੫ ॥**

ਕਬੀਰ ਜੀ ਕਹੈਂ ਅੰਬਰ ਚੇਤਨ ਮੈਂ ਗੁਰੂ ਜੀ ਬਦਲ ਛਾਇਆ ਇਸਥਿਤ ਹੋਏ ਉਪਦੇਸ਼ ਬਰਖਾ ਕਰਕੇ ਸਰ ਬਡੇ ਤੇ ਤਾਲ ਛੋਟੇ ਸੰਤ ਬਡੇ ਸਿਖ ਛੋਟੇ ਭਰੇ ਅਨੰਦ ਕੀਏ ਚਾਤ੍ਰਿਕ ਦੀ ਤਰਾਂ ਜੋ ਜੋ ਸਰਧਾਲੂ ਹੈ ਤਿਨ੍ਹਾਂ ਕਾ ਕੀ ਹਾਲ ਹੋਵੇਗਾ ॥ ੧੨੪ ॥

ਕਬੀਰ ਜੀ ਕਹੈਂ ਚਕਵੀ ਰਾਤਰ ਕੋ ਚਕਵੇ ਨਾਲੋਂ ਬਿਛੜ ਜਾਂਦੀ ਹੈ ਇਕ ਸਮੇਂ ਰਾਮ ਜੀ ਸੀਤਾ ਨੂੰ ਢੂੰਢਦੇ ਹੋਏ ਚਕਵੇ ਕੋ ਪੂਛਿਆ ਤਾਂ ਚਕਵੇ ਨੇ ਕਹਾ ਮੈਂ ਰਾਮ ਜੀ ਵਰਗਾ ਬਿਭਚਾਰੀ ਹਾਂ ਜੋ ਤੇਰਾ ਵਿਸਾਹ ਕਰਾ ਹੈ ਚਕਵੇ ਚਕਵੀ ਕੋ ਰਾਮ ਜੀ ਨੇ ਕਹਾ ਤੁਸੀਂ ਸਾਨੂੰ ਹਾਸੀ ਕਰੀ ਹੈ ਜਾਹੁ ਰਾਤਰੀ ਕੋ ਵਿਛੋੜਾ ਹੋਜਾਏ ਤੁਸਾਡਾ ਇਸ ਸਰਾਪ ਸੇ ਚਕਵੀ ਰਾਤਰੀ ਕੋ ਵਿਛੜ ਜਾਂਦੀ ਹੈ ਪਰਭਾਤ ਸਵੇਰ ਕੋ ਆਕੇ ਪਤੀ ਸੇ ਮਿਲਤੀ ਹੈ ਪਰ ਜੋ ਰਾਮ ਜੀ ਸੇ ਵਿਛੜੇ ਹੈਂ ਸੋ ਨਾ ਦਿਨੇ ਮਿਲ ਸਕਤੇ ਹੈ ਨਾ ਰਾਤੀ ॥ ੧੨੫ ॥

**ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ**

ਮਸੂਰਿ ॥ ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ ॥੧੨੬॥ ਕਬੀਰ ਸੂਤਾ ਕਿਆ ਕਰਹਿ ਜਾਗੁ ਰੋਇ ਭੈ ਦੁਖ ॥ ਜਾ ਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖੁ ॥੧੨੭॥

ਸੰਖ ਕੀ ਅਵਾਜ ਸੁਨਕੇ ਕਬੀਰ ਜੀ ਕਾਬ ਕੀ ਰੀਤੀ ਸੇ ਅਨਿਉਕਤੀ ਅਲੰਕਾਰ ਕਹੈਂ ਰੈਨਾਇਰ ਨਾਮ ਸਮੁੰਦਰ ਕਾ ਹੈ ਹੇ ਸੰਖ ਸਮੁੰਦਰ ਤੇ ਵਿਛੜੇ ਹੋਏ ਤੂੰ ਸਮੁੰਦਰ ਵਿਚ ਹੀ ਰਹੋ ਨਹੀਂ ਤਾਂ ਸੂਰਜ ਕੇ ਉਦੇ ਹੋਨੇ ਨਾਲ ਦੇਵਲ ਮੰਦਰ ਮੈਂ ਧਾਹਾਂ ਮਾਰੇਂਗਾ ਐਸੇ ਹੀ ਹੇ ਜੀਵ ਪਰਮਾਤਮਾਂ ਰਾਮ ਸਮੁੰਦਰ ਮੈਂ ਰਹੋ ਉਦੇ ਸੂਰਜ ਕੇ ਕਾਲ ਦਿਨ ਕੇ ਚੜ੍ਹਿਆਂ ਸਰੀਰ ਰੂਪਮੰਦਰ ਮੈਂ ਧਾਂਹੀਂ ਮਾਰੇਂਗਾ ਦੁਖੀ ਹੋਵੇਂਗਾ ।੧੨੬।

ਕਬੀਰ ਜੀ ਕਹੈਂ ਅਵਿਦਯਾ ਨਿੰਦਰਾ ਮੈਂ ਸੁਤਾ ਹੁਆ ਕਿਆ ਕਰਤਾ ਹੈ ਜਾਗ ਸੁਚੇਤ ਹੋਕੇ ਭੈ ਦਾਇਕ ਦੁਖਾਂ ਕੋ ਰੋਇ ਯਾਦ ਕਰ ਜਿਸਕਾ ਬਾਸਾ ਗੋਰਾਂ ਮੈਂ ਹੈ ਸੋ ਕਿਉਂ ਸੁਖ ਮੈਂ ਸੋਵੇਂਗੇ ॥੧੨੭॥

ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ ॥ ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ ॥ ੧੨੭ ॥ ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ ॥ ਜਾ ਕੇ ਸੰਗ ਤੇ ਬੀਛੁਰਾ ਤਾਹੀ ਕੇ ਸੰਗਿ ਲਾਗੁ ॥੧੨੯।

ਕਬੀਰ ਜੀ ਕਹੈਂ ਹੇ ਪੁਰਸ਼ ਸੁਤਾ ਹੋਇਆ ਕਿਆ ਕਰਤਾ ਹੈਂ ਉਠਕੇ ਅੰਮ੍ਰਿਤ ਵੇਲੇ ਮੁਰਾਰੀ ਕੋ ਜਪ ਇਕ ਮਿਰਤੂ ਕੇ ਦਿਨ ਸੌਂਣਾ ਹੋਵੇਗਾ ਗੋਡੇ ਲੰਬੇ ਕਰਕੇ ॥ ੧੨੮ ॥

ਕਬੀਰ ਜੀ ਕਹੈਂ ਸੁਤਾ ਹੂਆ ਕਿਆ ਕਰਤਾ ਹੈ ਅਵਿ-ਦਿਆ ਮੈਂ ਬੈਠ ਅਰ ਉਘਾਵ ਨਾ ਜਾਗ ਸੁਚੇਤ ਹੋ ਅੰਤ੍ਰ ਅਵਿਦਿਆ ਨਿੰਦ੍ਰਾ ਵਿਚੋਂ ਜਾਗਕੇ ਧੰਧਿਆ ਮੈਂ ਨਾ ਬੈਠ ਸੁਚੇਤ ਗਿਆਨ ਮੈਂ ਹੋਹ ਜਾਂਕੇ ਜਿਸ ਚੇਤਨ ਕੇ ਸਾਥੋਂ ਵਿਛ-ੜਿਆ ਹੈਂ ਤਿਸਕੇ ਸੰਗ ਲਗ ਜਾਹੁ ਮਿਲੇਂਗਾ ॥ ੧੨੯ ॥

**ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ॥ਪੇਖਤ ਹੀ ਪੁਨੀਤ ਹੋਇ ਭੇਟਤ ਜਪੀਐ ਨਾਉ ॥ ੧੩੦ ॥**

ਕਬੀਰ ਜੀ ਕਹੈਂ ਸੰਤਾਂ ਕਾ ਪੀਛਾ ਗੈਲ ਮਾਰਗ ਰੀਤ ਨਾ ਛਡੀਏ ਕਿਉਂਕਿ ਮਾਰਗ ਗਿਆਨ ਭਗਤੀ ਵੈਰਾਗ ਮੈਂ ਲਗ ਜਾਇਆਂ ਸੰਤਾਂਕੇ ਦਰਸ਼ਨ ਦੇਖਤੇ ਹੀ ਪਵਿਤ੍ਰਹੋਵੇਂਗਾ ਤਿਨ੍ਹਾਂ ਕੇ ਸੰਗ ਭੇਟਤ ਮਿਲੀਏ ਤਾਂ ਨਾਮ ਜਪੀਦਾਹੈ੧੩੦।

**ਕਬੀਰ ਸਾਕਤੁ ਸੰਗੁ ਨ ਕੀਜੀਐ ਦੂਰਹੁ ਜਾਈਐ ਭਾਗਿ ॥ ਬਾਸਨ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥ ੧੩੧ ॥**

ਕਬੀਰ ਜੀ ਕਹੈਂ ਸਾਕਤ ਜੋ ਪ੍ਰਮੇਸ਼ਰ ਤੇ ਬੇ ਮੁਖ ਹੈਂ ਤਿਸਕਾ ਸੰਗ ਹੀ ਨਾ ਕਰੀਏ ਜੇ ਮਿਲੇ ਵੀ ਸਾਕਤ ਤਾਂ ਦੂਰੋਂ ਹੀ ਭਜ ਜਾਈਐ ਕਿਉਂ ਬਾਸਨ ਜੋ ਭਾਂਡਾ ਕਾਲਾ

ਤਾਂਵੜੀ ਵਾ ਤਵਾ ਕਾਲਖ ਵਾਲਾ ਕੋਈ ਹੋਇ ਤਿਸਕੋ ਛੋਹਨੇ ਸੇ ਜਰੂਰ ਹੀ ਕਾਲਖ ਲਗੇਗੀ ਦੁਸ਼ਟ ਕੀ ਸੰਗਤ ਤੇ ਅਸਰਧਾ ਹੋਵੇਗੀ ॥ ੧੩੧ ॥

**ਕਬੀਰ ਰਾਮੁ ਨ ਚੇਤਿਓ ਜਰਾ ਪਹੂੰਚਿਓ ਆਇ ॥ ਲਾਗੀ ਮੰਦਰ ਦੁਆਰ ਤੇ ਅਬ ਕਿਆ ਕਾਢਿਆ ਜਾਇ ॥੧੩੨ ॥ ਕਬੀਰ ਕਾਰਨੁ ਸੋ ਭਇਓ ਜੋ ਕੀਨੋ ਕਰਤਾਰ ॥ ਤਿਸ ਬਿਨੁ ਦੂਸਰ ਕੋ ਨਹੀ ਏਕੈ ਸਿਰਜਨਹਾਰ॥ ੧੩੩ ॥**

ਕਬੀਰ ਜੀ ਕਹੈਂ ਰਾਮ ਨਾਮ ਨਹੀਂ ਜਪਿਆ ਜਬ ਬ੍ਰਿਧ ਵਸਤਾ ਆਇ ਪਹੁੰਚੀ ਜੈਸੇ ਮੰਦਰ ਕੇ ਦਰਵਾਜੇ ਵਿਚੋਂ ਅਗਨੀ ਲਗੇ ਫੇਰ ਕਿਆ ਅੰਦਰੋਂ ਨਿਕਾਸਨ ਕਰੇਗਾ ਐਸੇਹੀ ਬੁਢਾ ਹੋਕੇ ਜੇ ਕਹੇ ਮੈਂ ਭਜਨ ਕਰਾਂਗਾ ਫੇਰ ਕੁਛ ਨਹੀਂ ਹੋਤਾ ਜਪ ਤਪ ਕਰਮ ਧਰਮ ਨਾਮ ਦਾਨ ॥ ੧੩੨ ॥

ਕਬੀਰ ਜੀ ਕਹੈਂ ਕਾਰਨ ਕਾਰਜ ਹੂਆ ਸੋ ਜੋ ਕਰਤਾਰ ਨੇ ਕੀਤਾ ਤਿਸ ਪਰਮੇਸ਼ਰ ਤੇ ਬਿਨਾ ਦੂਜਾ ਕੋਈ ਨਹੀਂ ਕਰਨੇ ਕੋ ਇਕ ਹੀ ਰਚਨੇ ਬਨਾਨੇ ਵਾਲਾ ਸੋਈ ਹੈ ॥੧੩੩॥

**ਕਬੀਰ ਫਲ ਲਾਗੇ ਫਲਨਿ ਪਾਕਨ ਲਾਗੇ ਆਂਬ ॥ ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ॥ ੧੩੪ ॥ ਕਬੀਰ**

**ਠਾਕੁਰੁ ਪੂਜਹਿ ਮੋਲਿ ਲੇ ਮਨ ਹਠਿ ਤੀਰਥ ਜਾਹਿ ॥ ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥ ੧੩੫ ॥**

ਕਬੀਰ ਜੀ ਕਹੈਂ ਜੈਸੇ ਫਲਨ ਜੋ ਹੈ ਬ੍ਰਿਛ ਸੋ ਭੀ ਫਲਨ ਲਗੇ ਅਰ ਅੰਬ ਫਲ ਕੇ ਪਕਨ ਲੱਗੇ ਪਕੇ ਹੋਏ ਅੰਬ ਦੂਜੀ ਵਲਾਇਤ ਕੋ ਚਲੇ ਜਾਤੇ ਹੈਂ ਜੇ ਬੀਚ ਕਾਂਬ ਨਾਂ ਖਾਇ ਕਿਆ ਚੋਟ ਨਾਂ ਲਗੇ ਗੰਦੇ ਨਾ ਹੋ ਜਾਨ ਸਰਧਾ ਜੋ ਕਾਬਲ ਤੇ ਖ਼ਰ-ਬੂਜਾ ਆਂਵਦਾ ਹੈ ਜੇ ਚੋਟ ਲਗ ਜਾਏ ਤਾਂ ਕੌੜਾ ਜ਼ਹਰ ਹੋ ਜਾਂਦਾ ਹੈ ਐਸੇ ਹੀ ਹੋਰ ਜੀਵ ਕਰਤਬ ਕਰਨੇ ਲਗੇ ਜਗਿਆਸੂ ਅੰਬ ਗੁਨ ਗਿਆਨ ਕਰ ਪਕੇ ਖਸਮ ਪ੍ਰਮੇਸ਼ਰ ਕੋ ਜਾ ਪਹੁੰਚੇ ਜੇ ਕਾਮ ਕ੍ਰੋਧ ਨਾ ਖਾਨ ਵਿਚੋਂ ਤਾਂ ॥ ੧੩੪ ॥

ਕਬੀਰ ਜੀ ਕਹੈਂ ਠਾਕਰ ਪੱਥਰ ਦਾ ਪਿਤਲ ਕੇ ਮੁਲ ਲੈਕੇ ਪੂਜੇ ਤੇ ਮਨ ਕੇ ਹਠ ਦੇਖਾ ਦੇਖੀ ਤੀਰਥੀਂ ਗਿਆ ਹੋਰ ਭੇਖ ਦਿਖਾਲੇ ਸੋ ਧਰਮੀ ਭਟਕਾਂ ਖਾ ਕੇ ਭੂਲ॥੧੩੫॥

**ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ । ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥ ੧੩੬ ॥ ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ ॥ ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ॥੧੩੭॥**

ਕਬੀਰ ਜੀ ਕਹੈਂ ਪਥਰ ਕੋ ਪ੍ਰਮੇਸ਼ਰ ਜਾਨਕੇ ਵਾ ਪ੍ਰਮੇਸ਼ਰ ਕੋ ਪੱਥਰ ਕਰਕੇ ਸਾਰਾ ਹੀ ਜਗਤ ਪੂਜਦਾ ਹੈ ਪਰ ਪ੍ਰਮੇਸ਼ਰ

ਪੱਥਰ ਹੈ ਇਸ ਭਰੋਸੇ ਜੋ ਰਹੇਗਾ ਸੋ ਡੂਬੇਗਾ ਕਾਲ ਕੀ ਧਰ ਮ੍ਰਿਤੂ ਮੈਂ ॥ ੧੩੬ ॥

ਕਿਸੀ ਪੰਡਿਤ ਕਰਮ ਕਾਂਡੀ ਕੋ ਸੁਨਾਤੇ ਹੈਂ-ਹੇ ਪੰਡਿਤ ਕਾਗਦੋਂ ਕੀ ਕੋਠੀ ਕਿਆ ਹੈ ਧਰਮ ਸ਼ਾਸਤ੍ਰ ਜੋ ਹੈ ਮਸ ਕਰਕੇ ਜੋ ਕਰਮ ਲਿਖੇ ਹੈਂ ਕਪਾਟ ਤਖਤੇ ਹੈਂ ਕਿਛਕ ਤੋ ਕਰਮ ਮੈਂ ਲਗ ਪੜੇ ਕੁਛਕ, ਪਾਹਨ ਪੂਜਾ ਨੇ ਪ੍ਰਿਥ੍ਵੀ ਡੋਬ ਦਿਤੀ ਕੁਛ ਪੰਡਿਤਾਂ ਨੇ ਪਰਮੇਸ਼ਰ ਕੀ ਬਾਟ ਪਾੜ ਦਿਤੀ ਭਗਤੀ ਮੈਂ ਲੋਕ ਨਾ ਲਗਨ ਦੀਏ। ਕਿੰਬਾ ਦੁਤੀ ਅਰਥਃ- ਕਬੀਰ ਜੀ ਕਹੈਂ ਦੇਹ ਐਸੇ ਜਾਨੋ ਜੈਸੇ ਕਾਗਦੋਂ ਕੀ ਕੋਠੜੀ ਹੋਤੀ ਹੈ ਨਨ੍ਹੀ ਸੀ ਬੂੰਦ ਪਵਨ ਪਤਿ ਖੋਵੇ ਥੋੜੇ ਜਲ ਸੇ ਗਲ ਜਾਤੀ ਹੈ ਉਬਰੀ ਕੋਠਰੀ ਕੋ ਕਹੈਂ ਮਸ ਕੇ ਕਰਮ ਲਖਨਾ ਅਰਥ ਹੈ ਸਾਸੀ ਕੇ ਕਰਮ ਲੈਣੇ ਅਖਰ ਅਖਰਾਂ ਵਿਚੋਂ ਅਖਜਰ ਜੋ ਪਰਮਾਤਮਾ ਹੈ ਸਾਧ ਪਸਾਨਾ ਲਖਨਾਂ ਸੇ ਅਰਥ ਹੈ ਪਾਹਨ ਕੂਟਸਤ ਪ੍ਰਿਥੀ ਭੂਮਾ ਬ੍ਰਹਮ ਕਪਟ ਪ੍ਰਗਟ ਭਇਆ ਹੈ ਸਖਜਾਤ ਹੂਆ ਹੈ ਜਿਸਕੋ ਬੇਰੀ ਬ੍ਰਿਤੀ ਤਿਸ ਮੈਂ ਤਿਸ ਪੰਡਤ ਪੰਡਾਤਤ ਵੀਚਾਰਨੀ ਬੁਧਿ ਸੋ ਹੋਵੇ ਜਿਸਕੇ ਤਿਸਕੋ ਕਹਨਾ ਪੰਡਿਤ ਸੋ ਜੋ ਇਹਾਂ ਗੁਨ ਕੀ ਪੰਡ ਉਤਾਰੇ ਗੀਤਾ ਸੁਨੋ "ਵਿਦਜਾ ਵਿਨਜ ਸੰਪੰਨੇ ਬ੍ਰਹਮਣੇ ਗਵਿਹਸਤਨਿ ਸੁਨਿ ਚੈਵਸ੍ਰਪਾਕੇਚ ਪੰਡਿਤਾ ਸਮਦਰਸ਼ਿਨਾਃ" ਵਾਟ ਜਨਮ ਮਰਨ ਰੂਪ ਵਾਰ ਪਾੜ ਦਿਤੀ ॥ ੧੩੭ ॥

**ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ ॥ ਪਾਛੈ ਕਛੂ ਨ ਹੋਇਗਾ**

ਜਉ ਸਿਰ ਪਰ ਆਵੈ ਕਾਲੁ॥੧੩੮॥ ਕਬੀਰ ਐਸਾ ਜੰਤੁ ਇਕੁ ਦੇਖਿਆ ਜੈਸੀ ਧੋਈ ਲਾਖ॥ ਦੀਸੈ ਚੰਚਲੁ ਬਹੁ ਗੁਨਾ ਮਤਿ ਹੀਨਾ ਨਾਪਾਕ ॥ ੧੩੯ ॥

ਕਬੀਰ ਜੀ ਕਹੈਂ ਕੱਲ ਜੇਹੜਾ ਕੰਮ ਕਰਨਾ ਹੈ ਸੋ ਹੁਣ ਕਰ ਜੇਹੜਾ ਕਹੇ ਸੋ ਸੀਘਰ ਕਰ ਕਿਉਂ ਪਿਛੇ ਕੁਛ ਨਹੀਂ ਹੋਇਗਾ ਜਦੋਂ ਸਿਰ ਉਤੇ ਕਾਲ ਆਵੇਗਾ ॥ ੧੩੮ ॥

ਕਬੀਰ ਜੀ ਕਹੈਂ ਐਸਾ ਪੁਰਸ਼ ਇਕ ਦੇਖਾ ਹੈ ਜੈਸੇ ਧੋਈ ਲਾਖ ਚਮਕੀ ਹੋਈ ਲਾਖ ਹੋਤੀ ਹੈ ਦਿਸਦਾ ਹੈ ਚੰਚਲ ਬਹੁਤ ਗੁਨਾ ਵਾਲਾ ਮਰੀ ਆਤਮ ਵਿਸ਼ੈਨੀ ਤੇ ਰਹਤ ਹੈ ਇਸੀ ਕਰਕੇ ਅਪਵਿਤ੍ਰ ਹੈ ॥ ੧੩੯ ॥

ਕਬੀਰ ਮੇਰੀ ਬੁਧਿ ਕਉ ਜਮੁ ਨ ਕਰੈ ਤਿਸਕਾਰ ॥ ਜਿਨਿ ਇਹ ਜਮੂਆ ਸਿਰਜਿਆ ਸੁ ਜਪਿਆ ਪਰਵਿਦਗਾਰ ॥੧੪੦॥ ਕਬੀਰੁ ਕਸਤੂਰੀ ਭਇਆ ਭਵਰ ਭਏ ਸਭ ਦਾਸ॥ ਜਿਉ ਜਿਉ ਭਗਤਿ ਕਬੀਰ ਕੀ ਤਿਉ ਤਿਉ ਰਾਮੁ ਨਿਵਾਸ ॥ ੧੪੧ ॥

ਕਬੀਰ ਜੀ ਕਹੈਂ ਮੇਰੀ ਬੁਧੀ ਜਮ ਤ੍ਰਿਸਕਾਰ ਨਿਰਾਦਰ ਨਾਂ ਕਰੇਗਾ॥ ਕਿਸ ਕਰਕੇ? ਜਿਸ ਨੇ ਇਹ ਜਮ ਰਚਿਆ ਹੈ ਸੋ ਪਰਵਦ ਗਾਰ ਕੋ ਮੈਂ ਜਪਿਆ ਹੈ ॥ ੧੪੦ ॥

ਕਬੀਰ ਪ੍ਰਮਾਤਮਾ ਕਸਤੂਰੀ ਵਤ ਹੂਆ ਹੈ ਅਰਦਾਸ ਹੈ ਸੋ ਭੌਰੇ ਹੋ ਰਹੇ ਹੈਂ ਜਿਉਂ ਜਿਉਂ ਭਗਤੀ ਕਰਤੇ ਹੈਂ ਕਬੀਰ ਪ੍ਰਮਾਤਮਾ ਕੀ ਤਿਉਂ ਤਿਉਂ ਰਾਮ ਮੈਂ ਨਿਵਾਸ ਹੋਂਦਾ ਹੈ ਕਬੀਰ ਜੀ ਕਹੈਂ ॥ ੧੪੧ ॥

**ਕਬੀਰ ਗਹਗਚਿ ਪਰਿਓ ਕੁਟੰਬ ਕੈ ਕਾਂਠੈ ਰਹਿ ਗਇਓ ਰਾਮੁ। ਆਇ ਪਰੇ ਧਰਮ ਰਾਇ ਕੇ ਬੀਚਹਿ ਧੂਮਾ ਧਾਮ ॥ ੧੪੨ ॥ ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ ॥ ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ ॥ ੧੪੩ ॥**

ਕਬੀਰ ਜੀ ਕਹੈਂ ਗਹਗਚ ਭਦਾਕਾਰ ਹੋਇ ਹੈਂ ਕੁਟੰਬ ਮੈਂ ਬਾਲ ਬਚੇ ਤੇ ਪੜੋਤੇ ਕਾਂਠੇ ਕਨ਼ਾਰੇ ਹੀ ਰਾਮ ਰੈਹ ਗਿਆ ਧਰਮ ਰਾਜਾ ਕੇ ਦੂਤ ਧੂਮ ਧਾਮ ਕੋੜਮੇ ਕੀ ਵਿਚ ਖਰਤ ਹੋਇਆਂ ਮਾਰਕੇ ਦੂਤ ਲੈ ਗਏ ॥ ੧੪੨ ॥

ਕਬੀਰ ਜੀ ਕਹੈਂ ਸਾਕਤ ਪ੍ਰਮੇਸ਼ਰ ਤੇ ਬੇਮੁਖ ਤਿਸ ਨਾਲੋਂ ਸੂਰ ਭਲਾ ਹੈ ਕਿਉਂ ਗ੍ਰਾਉਂ ਕੋ ਅਛਾ ਰਖਤਾ ਹੈ ਗੰਦਗੀ ਸਾਫ ਕਰ ਦੇਤਾ ਹੈ ਮੈਂ ਆਪਨੀ ਨੈਨੀ ਦੇਖਾ ਹੈ ਗਇਆ ਜੀ ਮੈਂ ਜਾਈਤਾ ਹੈ, ਵਹਾਂ ਜੰਗਲ ਕੇ ਬੈਠਨ ਕੋ ਦੋ ਤੀਨ ਪੈਲੀਆਂ ਹੈਂ ਜਬ ਬੈਠੀਦਾ ਹੈ ਉਦੋਂ ਹੀ ਸੂਰ ਆ ਕੇ ਸਾਫ ਕਰ ਦੇਤੇ ਹੈਂ ਭੰਗੀ ਕੀ ਕੁਛ ਲੋੜ ਨਹੀਂ ਗ੍ਰਾਉਂ ਕੋ ਹਛਾ ਸਾਫ ਸੁਥਰਾ ਰਖਨੇ ਸੇ ਸੂਰ ਸ੍ਰੇਸ਼ਟ ਹੈ ਜੇ ਸੂਰ ਮਰ

ਜਾਇ ਤਾਂ ਲੋਕ ਕਹੈਂ ਕਹਾਂ ਗਿਆ ਹੈ ਸੁਖ ਦੇਤਾ ਥਾ ਜੇ ਸਾਕਤ ਮਰ ਜਾਇ ਤਾਂ ਲੋਕ ਕਹਿੰਦੇ ਹੈਂ ਉਸ ਕਾ ਨਾਮ ਮਤ ਲਓ ਦੁਸ਼ਟ ਕਾ ਨਾਮ ਹੀ ਹਛਾ ਨਹੀਂ ॥ ੧੪੩ ॥

**ਕਬੀਰ ਕਉਡੀ ਕਉਡੀ ਜੋਰਿਕੈ ਜੋਰੇ ਲਾਖ ਕਰੋਰਿ॥ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ ॥ ੧੪੪ ॥ ਕਬੀਰ ਬੈਸਨੋ ਹੂਆ ਤ ਕਿਆ ਭਇਆ ਮਾਲਾ ਮੇਲੀ ਚਾਰਿ ॥ ਬਾਹਰਿ ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ ॥ ੧੪੫ ॥**

ਕਬੀਰ ਜੀ ਕਹੈਂ ਇਕ ਇਕ ਕੌਡੀ ਜੋਰ ਜੋਰ ਕੇ ਖਰਚ ਨਾਂ ਕਰੇ ਤਾਂ ਲਖਾਂ ਕਰੋੜਾਂ ਹੀ ਜੋੜ ਲਏ ਸਰਾਫ ਲੋਕ ਕੌਡੀ ਰੁਪਯੇ ਪਿਛੇ ਲੇਤੇ ਹੈਂ ਪਰਖਨ ਕੀ ਲਖਾਂ ਕੇ ਮਾਲਕ ਬਨ ਜਾਤੇ ਹੈਂ ਪਰੰਤੂ ਚਲਨ ਮਰਨ ਕੇ ਸਮੇਂ ਕੁਛ ਵੀ ਨਾ ਮਿਲਾ ਲੰਗੋਟੀ ਕੋ ਤੋੜ ਚਿਖਾ ਪਰਜੰਤ ਲੈ ਗਇਆ ਵਾ ਲੰਗੋਟੀ ਵੀ ਸਾਧ ਕੀ ਤੋੜ ਲੇਤੇ ਹੈਂ ਕੁਛ ਨਾਲ ਬਧਾ ਹੋਵੇ ਮਤ ॥ ੧੪੪ ॥

ਕਬੀਰ ਜੀ ਕਹੈਂ ਬੈਸਨੋਂ ਬਰਾਗੀ ਭਇਆ ਤਾਂ ਕਿਆ ਹੂਆ ਜੇ ਚਾਰ ਮਾਲਾਂ ਗਲ ਮੈਂ ਪਾ ਲਈਆਂ ਤੁਲਸੀ ਕੀ ਤੇ ਚੰਦਨ ਕੀ ਤੇ ਕਾਲੇ ਫਲ ਕੀ ਤੇ ਕਾਲੀ ਉੱਨ ਕੀ ਵਾ ਸੁੰਦਰ ਮਾਲਾ ਪਾਈ ਵਾ ਸਤਜੁਗ ਮੈਂ ਸਵਰਨ ਕੀ ਥੀ ਤਰੇਤੇ ਮੈਂ ਚਾਂਦੀ ਕੀ ਦਵਾਪੁਰ ਮੈਂ ਤਾਂਬੇ ਕੀ ਕਲੂ ਮੈਂ ਕਾਠ ਕੀ ਵਾ

ਬ੍ਰਾਹਮਨ ਕੀ ਮਾਲਾ ਰੁਦ੍ਰਾਖ ਕੀ ਛਤਰੀ ਕੋ ਮਾਲਾ ਮੂੰਗੇਕੀ ਵੈਸ਼ ਕੋ ਮਾਲਾ ਫੂਲ ਕੀ ਸੂਦਰ ਕੋ ਮਾਲਾ ਕੱਚ ਕੀ ਹੈ ਪਰ-ਸੰਗ ਕਰਕੇ ਕਹੀ ਹੈ ਕਿਸੀ ਪੁਰਾਨ ਕਾ ਮਤ ਹੈ ਬਾਹਰੋਂ ਸੋਨਾਂ ਹੈ ਬਾਰਾਂ ਵੰਨੀਆਂ ਕਾ ਵਿਚ ਭੰਗਾਰ ਲਾਖ ਹੈ ਭਰੀ ਹੋਈ ॥੧੪੫॥

**ਕਬੀਰ ਰੋੜਾਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥ ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥ ੧੪੬ ॥ ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ । ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ ॥ ੧੪੭ ॥**

ਕਬੀਰ ਜੀ ਕਹੈਂ ਰੋੜਾ ਹੋ ਰਹੁ ਬਾਟ ਰਸਤੇ ਕਾ ਕਿਆ ਜ਼ਾਤੀ ਅਭਮਾਨ ਤਿਆਗ ਦੇਹ ਐਸਾ ਦਾਸ ਹੋਵੇ ਤਾਂ ਭਗ-ਵਾਨ ਮਿਲਤਾ ਹੈ ਮਤ ਰੂਪੀ ਰਸਤੇ ਕਾ ਅਭਮਾਨੀ ਨਾਂ ਹੋਵੇ ॥ ੧੪੬ ॥

ਤਿਸ ਕੋ ਰੱਦਦੇ ਹੈਂ ਰੋੜਾ ਹੂਆ ਕਿਸੀ ਅੰਸ ਕਾ ਤਿਆਗ ਕਰਿਆ ਪਰਾਏ ਮਤ ਕੋ ਖੰਡਨ ਕਰਦੇ ਹੈਂ ਪਰ ਪੰਥੀ ਪਰਾਏ ਮਤਕੋ ਦੁਖ ਦੇਂਦਾ ਰਹਿਆ ਅਛਾਨਾਂਹੂਆ,ਹੇ ਪ੍ਰਮੇਸ਼ਰ ਐਸਾ ਤੇਰਾ ਦਾਸ ਹੋਵੇ ਜੈਸੇ ਧਰਤੀ ਮੈਂ ਖੇਹ ਮਿਟੀ ਹੋਂਦੀ ਹੈ ਅਭਮਾਨ ਵੀ ਨਾਂ ਰਖੇ ॥ ੧੪੭ ॥

**ਕਬੀਰ ਖੇਹ ਹੂਈ ਤਉ ਕਿਆ ਭਇਆ ਜੌ**

ਉਡਿ ਲਾਗੈ ਅੰਗ। ਹਰਿ ਜਨ ਐਸਾ ਚਾਹੀਐ ਜਿਉ ਪਾਨੀ ਸਰਬੰਗ ॥ ੧੪੭ ॥ ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ। ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥ ੧੪੮ ॥ ਊਚ ਭਵਨ ਕਨ ਕਾਮਨੀ ਸਿਖਰਿ ਧਜਾ ਫਹਰਾਇ । ਤਾਤੇ ਭਲੀ ਮਧੂ-ਕਰੀ ਸੰਤ ਸੰਗਿ ਗੁਨ ਜਾਇ ॥ ੧੫੦ ॥

ਕਬੀਰ ਜੀ ਕਹੈਂ ਖੇਹ ਹੂਈ ਕਿਆ ਅਭਮਾਨ ਨਾਂ ਹੂਆ ਕਈ ਅਗਿਆਨੀ ਐਸੇ ਹੈਂ ਸਰੀਰ ਕਾ ਅਭਮਾਨ ਅਧਿ-ਆਸ ਨਹੀਂ ਰਖਦੇ ਪਰ ਮੋਖ ਤੋ ਨਹੀਂ ਹੂਆ ਉਡ ਕੇ ਅੰਗ ਮੈਂ ਲਗਨਾ ਕਦੀ ਕਿਸੀ ਕਰਮ ਮੈਂ ਲਗੇ ਕਦੀ ਕੋਈ ਕਰਮ ਕੀਤਾ, ਇਕ ਤੇ ਨਿਸਚਾ ਨਾ ਰਹਿਆ ਹਰੀ ਕਾ ਭਗਤ ਐਸੇ ਚਾਹੀਤਾ ਹੈ ਜੈਸੇ ਪਾਨੀ ਸਰਬ ਅੰਗੋਂ ਮੈਂ ਇਕੋ ਜੈਸਾ ਲਾਗਤਾ ਹੈ ॥ ੧੪੭ ॥

ਪਰ ਤਿਸ ਕੋ ਵੀ ਨਿਖੇਧੇ ਹੈਂ ਕਬੀਰ ਜੀ ਕਹੈਂ ਪਾਨੀ ਹੂਆ ਤਾਂ ਕਿਆ ਹੂਆ ਨਿਰਮਲ ਗਰੀਬ ਸਾਰੇ ਇਕੋ ਜੇਹਾ ਹੈ ਪ੍ਰੰਤੂ ਸੀਰਾ ਠੰਢਾ ਤੇ ਤਤਾ ਹੋਤਾ ਹੈ ਜੇ ਕਿਸੀ ਚੇਲੇ ਸੇਵਕ ਕੋ ਦੁਖ ਕਰ ਦੁਖੀ ਭਏ ਸੁਖ ਕਰ ਸੁਖੀ ਹੂਆ ਤਾਂ ਭੀ ਹਛਾ ਨਹੀਂ ਹਰੀ ਕਾ ਜਨ ਐਸੇ ਹੋਵੇ ਜੈਸੇ ਹਰੀ ਸਰਬ ਰੂਪ ਹੈ ਤਾਂ ਸੁਖੀ ਹੋਤਾ ਹੈ ॥ ੧੪੮ ॥

ਊਚੇ ਭਵਨ ਘਰ ਬਨਾਇਆ ਅਰ ਕਨਿਕ ਸੁਰਨ ਕੇ

ਭੂਖਨ ਬਨਾ ਕੇ ਕਾਮਨੀ ਸੁੰਦ੍ਰ ਸੋਭਨੀਕ ਕਾਮਨੀ ਹੈ ਸਿਖਰ ਉਚੀਆਂ ਧਜਾਂ ਲਖ ਰੁਪਜੇ ਤੇ ਧਜਾ ਝੂਲੇ ਹੈ ਪੂਰਬ ਮੈਂ ਜੋ ਪ੍ਰਮੇਸਰ ਤੇ ਬਿਮੁਖ ਹੈ ਤਾਂਤੇ ਭਲੀ ਮਧੂਕਰੀ ਹੈ ਮੰਗਕੇ ਖਾਨੀ ਕਿਉਂਕਿ ਹਰੀ ਕੇ ਸਿਮਰਨ ਮੈਂ ਦਿਨ ਜਾਏ ਹੈ ਸੰਤਾਂਕੇ ਸੰਗ ਮਿਲਕੇ ਗੁਨ ਗਾਏ ॥ ੧੫੦ ॥

ਕਬੀਰ ਪਾਟਨ ਤੇ ਊਜਰੁ ਭਲਾ ਰਾਮ ਭਗਤ ਜਿਹ ਠਾਇ । ਰਾਮ ਸਨੇਹੀ ਬਾਹਰਾ ਜਮ ਪੁਰੁ ਮੇਰੇ ਭਾਂਇ॥ ੧੫੧ ॥ ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ। ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ॥ ੧੫੨॥ ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ। ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ॥ ੧੫੩ ॥

ਕਬੀਰ ਜੀ ਕਹੈਂ ਪਾਟਨ ਸ਼ਹਰ ਸੇ ਉਜਾੜ ਭਲਾ ਹੈ ਜਿਥੇ ਰਾਮ ਜੀਕਾ ਭਗਤ ਹੈ ਜੈਸੇ ਹੇਮਾ ਭਗਤ ਖਾਨ ਖਾਨੇ ਰਹਤਾ ਥਾ ਰਾਮ ਜੀ ਕੇ ਪ੍ਰੇਮੀ ਬਿਨਾ ਮੇਰੇ ਭਾਣੇ ਜਮ ਪੁਰੀ ਹੈ ॥ ੧੫੧ ॥

ਕਬੀਰ ਜੀ ਕਹੈਂ ਗੰਗਾ ਤੇ ਜਮਨਾ ਕੇ ਅੰਤਰ, ਅੰਤਰ ਬੇਦ ਉਸ ਥਾਂ ਕਾ ਨਾਮ ਹੈ ਜਿੱਥੇਸੁੰਨ ਘਾਟ ਹੈ ਸੁੰਨ ਕੋਈ ਉਥੇ ਨਹੀਂ ਜਾਂਦਾ ਤਿਥੇ ਕਬੀਰ ਨੇ ਮਟ ਕੁਟੀਆ ਬਨਾਈ ਤਿਸਕੋ ਮੁਨੀ ਖੋਜਤੇ ਹੈਂ ਰਸਤਾ ਕਿੰਬਾ ਗੰਗਾ ਇੜਾ ਜਮਨਾ ਪਿੰਗਲਾ

ਸੁੰਨ ਘਾਟ ਦਸਵੇਂ ਦੁਆਰ ਸੇ ਜੋਗ ਕੇ ਰਸਤੇ ਕੋ ਖੋਜਤੇ ਹੈਂ ਮੁਨੀ ਤਿਥੇ ਕਬੀਰ ਜੀ ਨੇ ਮਟ ਕੀਤਾ ਹੈ ਵਾ ਗੰਗਾ ਭਗਤੀ ਜਮਨਾ ਕਰਮੰ ਕਥਾ ਸੁੰਨ ਘਾਟ ਅਫੁਰ ਬ੍ਰਹਮ ਮੈਂ ਕਬੀਰ ਨੇ ਇਸਥਿਤੀ ਕਰੀ ਹੈ ਜਿਸਕੇ ਵਿਰਾਗ ਗਿਆਨ ਰਸਤੇ ਕੋ ਸੰਤ ਖੋਜਤੇ ਹੈਂ ॥ ੧੫੨ ॥

ਕਬੀਰ ਜੀ ਕਹੈਂ ਜੈਸੀ ਉਪਜਤੀ ਹੈ ਪੇਡ ਬਿਰਛ ਤੇ ਲਗਰ ਜੇਕਰ ਟੂਟੇ ਨਾ ਤਾਂ ਕਦਰ ਪਏ ਐਸੇ ਹੀ ਜੈਸੇ ਪਰੀਤੀ ਪਹਲੇ ਪੁਰਸ਼ ਕੋ ਉਤਪਤੀ ਹੋਤੀ ਹੈ ਪਰਮੇਸ਼ਰ ਮੈਂ ਜੇ ਉਹੀ ਜੇਹੀ ਤੋੜ ਅੰਤ ਪਰਾਣਾਂ ਕੇ ਬਿਜੋਗ ਤਕ ਵਿਘਨ ਨਾ ਪਵੇ ਹੀਰਾ ਮਨੁਖ ਕਿਆ ਹੈ ਵਿਚਾਰਾ ਕਰੋੜ ਰਤਨ ਦੇਵਤੇ ਵੀ ਨਹੀਂ ਪੁਜ ਸਕਦੇ ਤਿਸ ਸੰਤ ਕੋ ॥ ੧੫੩ ॥

**ਕਬੀਰ ਏਕੁ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ। ਬਨਜਨ ਹਾਰੇ ਬਾਹਰਾ ਕਉਡੀ ਬਦਲੈ ਜਾਇ॥ ੧੫੪ ॥ ਕਬੀਰਾ ਜਹਾ ਗਿਆਨੁ ਤਹ ਧਰਮ ਹੈ ਜਹਾ ਝੂਠੁ ਤਹ ਪਾਪੁ। ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥ ੧੫੫ ॥**

ਕਬੀਰ ਜੀ ਕਹੈਂ ਏਕ ਅਸਚਰਜ ਤਮਾਸ਼ਾ ਦੇਖਿਆ ਹੈ ਹੀਰਾ ਗਿਆਨ ਹਟੀ ਹਟੀ ਤੇ ਵਿਕਤਾ ਹੈ ਬਨਜਨ ਖਰੀਦਨੇ ਵਾਲੇ ਸਰਧਾਲੂ ਬਿਨਾਂ ਕਉਡੀ ਮਾਇਆ ਕੇ ਬਦਲੇ ਜਾਂਦਾ ਹੈ ਵਿਸ਼ਿਆਂ ਕੇ ਬਦਲੇ ਜਾਂਦਾ ਹੈ ॥ ੧੫੪ ॥

ਕਬੀਰ ਜੀ ਕਹੈਂ ਜਿਥੇ ਗਿਆਨ ਹੈ ਤਿਥੇ ਧਰਮ ਹੈ ਜਿਥੇ ਝੂਠ ਹੈ ਤਿਥੇ ਪਾਪ ਹੈ ਜਿਥੇ ਲੋਭ ਹੈ ਤਿਥੇ ਕਾਲ ਹੈ ਜਿਥੇ ਖਿਮਾ ਹੈ ਤਹਾਂ ਪਰਮੇਸਰ ਆਪ ਹੈ ॥ ੧੫੫ ॥

**ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ। ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ।੧੫੬।**

**ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ। ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ ।੧੫੭।**

ਕਬੀਰ ਮਾਇਆ ਤਿਆਗੀ ਤਾਂ ਕਿਆ ਹੂਆ ਜੇ ਮਾਨ ਕੋ ਨਾ ਤਿਆਗਿਆ ਮਾਨ ਕਰਕੇ ਮੁਨੀਆਂ ਵਿਚੋਂ ਸਰੇਸ਼ਟ ਜੋ ਮੁਨਵਰ ਥੇ ਸੋ ਗਲ ਗਏ ਮਾਨ ਸਾਰਿਆਂ ਗੁਨਾਂ ਕੋ ਖਾ ਲੈਂਦਾ ਹੈ ॥ ੧੫੬ ॥

ਕਬੀਰ ਜੀ ਕਹੈਂ ਸਚਾ ਸਤਿਗੁਰੂ ਰਾਮਾਨੰਦ ਜੀ ਮੈਨੂੰ ਮਿਲਿਆ ਸਬਦ ਉਪਦੇਸ਼ ਇਕ ਬਾਹਿਆ ਦਿਤਾ ਜੈਸੇ ਤੀਰ ਮਾਰੀਤਾ ਹੈ ਕਿਸੀ ਜਾਨਵਰ ਕੋ ਉਸਕੇ ਲਗਨੇ ਕਰਕੇ ਭੂਮੀ ਬ੍ਰਹਮ ਮੈਂ ਮਿਲ ਗਿਆ ਕਲੇਜੇ ਵਿਚ ਛੇਕ ਪਇਆ ਵਿਰਾਗ ਲਬ ਲੋਭ ਨਿਕਸ ਗਿਆ ॥ ੧੫੭ ॥

**ਕਬੀਰ ਸਾਚਾ ਸਤਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ । ਅੰਧੇ ਏਕ ਨ ਲਾਗਈ ਜਿਉ ਬਾਂਸ ਬਜਾਈਐ ਫੂਕ ॥ ੧੫੯ ॥**

ਕਬੀਰ ਹੈ ਗੈ ਬਾਹਨ ਸਘਨ ਘਨ ਛਤ੍ਰਪਤੀ ਕੀ ਨਾਰਿ। ਤਾਸੁ ਪਟੰਤਰ ਨਾ ਪੁਜੈ ਹਰਿ ਜਨ ਕੀ ਪਨਿਹਾਰਿ ॥ ੧੫੯ ॥

ਕਬੀਰ ਜੀ ਕਹੈਂ ਸਚਾ ਸਤਿਗੁਰੂ ਬ੍ਰਹਮ ਸ੍ਰੋਤੀ ਨੇਸਟੀ ਕਿਆ ਕਰ ਸਕੇ ਜੇਕਰ ਸਿੱਖਾਂ ਵਿਚ ਹੀ ਭੂਲ ਹੋਵੇ ਅੰਧੇ ਅਗਿਆਨੀ ਕੋ ਇਕ ਉਪਦੇਸ਼ ਨਹੀਂ ਲਗਦਾ ਜੈਸੇ ਬਾਂਸ ਕੋ ਫੂਕ ਮਾਰਕੇ ਬਜਾਈਤਾ ਹੈ ॥ ੧੫੮ ॥

ਕਬੀਰ ਜੀ ਕਹੈਂ ਹੈ ਘੋੜੇ ਅਰ ਗੈ ਹਾਥੀ ਏਹ ਬਾਹਿਨ ਹੈਂ ਚੜ੍ਹਨ ਜੋਗ ਸਘਨੇ ਘੋੜੇ ਹੈਂ ਘਨੇ ਹੀ ਹਾਥੀ ਹੈਂ ਐਸਾ ਰਾਜਾ ਹੈ ਛੱਤਰ ਪਤੀ ਤਿਸ ਕੀ ਨਾਰੀ ਹੈ ਜੋ ਸੰਤਾਂ ਕੇ ਪਾਨੀ ਭਰਨ ਵਾਲੀ ਝੀਵਰੀ ਹੈ ਤਿਸਕੇ ਸਦਰਸ ਰਾਣੀ ਨਹੀਂ ਬਰਾਬਰੀ ਹੋਂਦੀ ॥ ੧੫੯ ॥

ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ। ਓਹੁ ਮਾਂਗ ਸਵਾਰੈ ਬਿਖੈ ਕਉ ਓਹੁ ਸਿਮਰੈ ਹਰਿ ਨਾਮੁ ॥ ੧੬੦ ॥ ਕਬੀਰ ਥੂਨੀ ਪਾਈ ਥਿਤ ਭਈ ਸਤਿਗੁਰ ਬੰਧੀ ਧੀਰ। ਕਬੀਰ ਹੀਰਾ ਬਨਜਿਆ ਮਾਨ ਸਰੋਵਰ ਤੀਰ ॥ ੧੬੧ ॥

ਕਿਸੀ ਨੇ ਕਹਾ ਜੀ ਰਾਜੇ ਕੀ ਰਾਨੀ ਬਡੇ ਪੁੰਨੋਂ ਕਰਕੇ ਬਨਤੀ ਹੈ ਤਪ ਕਾ ਫਲ ਹੈ ਹੇ ਕਬੀਰ ਤੁਸੀ ਨਾਰੀ ਰਾਜੇ

ਕੀ ਕਿਉਂ ਨਿੰਦੀ ਹੈ ਤੇ ਭਗਤਨੀ ਕਾ ਕਿਉਂ ਮਾਨ ਕਰਿਆ? ਉਤ੍ਰ-ਓਹੁ ਰਾਣੀ ਮਾਂਗਾਂ ਕੋ ਸਵਾਰਦੀ ਹੈ ਵਿਸ਼ੇ ਕੋ ਰਾਜਾ ਪ੍ਰਸੰਨ ਹੋਵੇ ਮੇਰੇ ਉਤੇ ਅਤੇ ਓਹ ਭਗਤਨੀ ਸਿਮਰਦੀ ਹੈ ਹਰੀ ਕੇ ਨਾਮ ਕੋ ॥ ੧੯੦ ॥

ਕਬੀਰ ਜੀ ਕਹੈਂ ਨਿਸਚੇ ਰੂਪੀ ਬੂਨੀ ਪਾਈ ਤਾਂ ਇਸ-ਥਿਤੀ ਭਈ ਗੁਰਾਂ ਕੇ ਬਚਨੋਂ ਮੈਂ ਨਿਸਚੇ ਰੂਪੀ ਬੂਨੀ ਪਾਈ ਤਾਂ ਸਰੂਪ ਮੈਂ ਇਸਥਿਤੀ ਭਈ ਸਤਗੁਰਾਂ ਨੇ ਧੀਰਜ ਮੈਨੂ ਦਿਤੀ ਨਾਮ ਮੈਂ ਕਬੀਰ ਜੀ ਕਹੈਂ ਹੀਰਾ ਨਾਮ ਗਿਆਨ ਸੁ ਖੀਦਿਆ ਹੈ ਮਾਨ ਸਰੋਵਰ ਨਾਮ ਸਤਸੰਗ ਮੈਂ ਤੀਰ ਪਾਸੋਂ ॥ ੧੯੧ ॥

**ਕਬੀਰ ਹਰਿ ਹੀਰਾ ਜਨ ਜਉਹਰੀ ਲੇ ਕੈ ਮਾਂਡੈ ਹਾਟ ॥ ਜਬ ਹੀ ਪਾਈਅਹਿ ਪਾਰਖੂ ਤਬ ਹੀਰਨ ਕੀ ਸਾਟ ॥ ੧੯੨॥ ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ ॥ ਅਮਰਾ ਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ ॥ ੧੯੩ ॥**

ਕਬੀਰ ਜੀ ਕਹੈਂ ਹਰੀ ਹੀਰਾ ਹੈ ਜਨ ਭਗਤ ਜਨ ਜੋ ਹੈਂ ਸੋ ਜਵਾਹਰੀ ਬਚੇ ਹੈ ਤਿਨ੍ਹਾਂ ਪਾਸ ਹਰੀ ਰਹਿੰਦਾ ਹੈ ਤਿਨ੍ਹਾਂ ਪਾਸੋਂ ਲੈਕੇ ਮਾਡੈ ਇਸਥਿਤ ਕਰੇ ਹਾਟ ਹਿਰਦੇ ਮੈਂ ਜਦੋਂ ਪਾਰਖੂ ਜਗਿਆਸੂ ਉਤਮ ਮਿਲੇ ਪਰਖਣੇ ਵਾਲਾ ਤਬ ਹੀਰੇ ਗਿਆਨ ਕੀ ਸਾਟ ਕਦਰ ਹੁੰਦੀ ਹੈ "ਬਿਨ ਗਾਹਕ ਗੁਨ

ਬੇਚੀਏ ਤਉ ਗੁਨ ਸਹਘੋ ਜਾਇ। ਗੁਨ ਕਾ ਗਾਹਕ ਜੇ ਮਿਲੈ ਤਉ ਗੁਨ ਲਾਖ ਬਿਕਾਇ ॥" ੧੬੨ ॥

ਕਬੀਰ ਜੀ ਕਹੈਂ:-ਜਿਸ ਤਰਾਂ ਕਿਸੀ ਕੋ ਕੋਈ ਕੰਮ ਪਵੈ ਮੁਕਦਮਾਂ ਵਾ ਬਿਵਾਹ ਕੋਈ ਬਿਪਤਾ ਤਾਂ ਲੋਕ ਕਹਿੰਦੇ ਹੈਂ ਰਖੋ ਪਾਠ ਗਾਇਤਰੀ ਪ੍ਰਯੋਗ ਸਾਧੂਆਂ ਬ੍ਰਾਹਮਨਾਂ ਕੋ ਭੋਜਨ ਦੇਹੁ ਜਦੋਂ ਕੰਮ ਹੋ ਚੁਕਾ ਤਾਂ ਪਾਠ ਪੂਜਾ ਸਭ ਛੋੜ ਬੈਠਤੇ ਹੈਂ। ਪ੍ਰਮਾਨ-'ਬਧਾ ਚਟੀ ਜੋ ਭਰੇ ਨਾ ਗੁਨ ਨਾਂ ਉਪਕਾਰ। ਸੇਤੀ ਖੁਸੀ ਸਵਾਰੀਏ ਕਾਜ ਸਵਾਰਨ ਹਾਰ।" ਐਸੇ ਜੇ ਰੋਜ ਹੀ ਹਰੀ ਕੋ ਸਿਮਰੇ ਤਾਂ ਅਮਰ ਪੁਰੀ ਵੈਕੁੰਠ ਮੈਂ ਬਾਸਾ ਕਰੋਗੇ ਹਰੀ ਤੁਸਾਡੇ ਧਨ ਗਏ ਹੋਏ ਨੂੰ ਮੋੜ ਦੇਵੇਂਗੇ ਕਿਆ ਸ੍ਰਿਸ਼ ਸਫਲੇ ਹੋਨ ਗੇ ॥ ੧੬੩ ॥

**ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ। ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥੧੬੪॥ ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ। ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ੧੬੫॥**

ਕਬੀਰ ਜੀ ਕਹੈਂ ਸੇਵਾ ਕਰਨੇ ਕੋ ਦੋ ਪੁਰਸ਼ ਭਲੇ ਹੈਂ ਇਕ ਸੰਤ ਪ੍ਰਮੇਸ਼ਰ ਕੇ ਪਿਆਰੇ ਇਕ ਰਾਮ ਕੀ ਸੇਵਾ ਨਾਮ ਜਪਨਾ ਰਾਮ ਕੀ ਸੇਵਾ ਹੈ ਪਾਨੀ ਪਖਾ ਕਰਨਾ ਸੰਤਾਂ ਕੀ ਸੇਵਾ ਹੈ ਰਾਮ ਜੀ ਤੇ ਦਾਤਾ ਮੁਕਤੀ ਕਾ ਹੈ ਸੰਤਾਂ ਕੀ ਸੇਵਾ ਕਰੇ ਤਾਂ

ਨਾਮ ਕੋ ਜਪਾਵਨ ਗੇ ॥ ੧੯੪ ॥

ਕਬੀਰ ਜੀ ਕਹੈਂ ਜਿਸ ਰਸਤੇ ਕਰਮ ਕਾਂਡ ਕੇ ਹੰਕਾਰ ਕੇ ਪੰਡਿਤ ਗਏ ਤਿਨ੍ਹਾਂ ਪਿਛੇ ਬਹੀਰ ਪੈ ਗਈ ਆਮ ਖਾਸ ਕਰਮੋਂ ਮੈਂ ਲਗ ਗਏ ਉਪਾਸ਼ਨਾ ਨਾਮ ਛੋਡ ਦਿਤਾ ਲੋਕਾਂ ਨੇ ਇਕ ਔਖੀ ਘਾਟੀ ਪ੍ਰੇਮ ਕੀ ਥੀ ਰਾਮ ਕੋ ਮੇਲਨੇ ਵਾਲੀ ਤਿਸ ਪਰ ਕਬੀਰ ਜੀ ਚੜ੍ਹ ਰਹੇ ॥ ੧੯੫ ॥

ਕਬੀਰ ਦੁਨੀਆ ਕੇ ਦੋਖੇ ਮੂਆ ਚਾਲਤ ਕੁਲ ਕੀ ਕਾਨਿ। ਤਬ ਕੁਲੁ ਕਿਸਕਾ ਲਾਜਸੀ ਜਬ ਲੇ ਧਰਹਿ ਮਸਾਨਿ ॥ ੧੯੬ ॥ ਕਬੀਰ ਡੂਬਹਿਗੋ ਰੇ ਬਾਪਰੇ ਬਹੁ ਲੋਗਨ ਕੀ ਕਾਨਿ। ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨ ॥ ੧੯੭ ॥

ਕਬੀਰ ਜੀ ਕਹੈਂ ਜੋ ਦੁਨੀਆਂ ਮਾਇਆ ਕੇ ਦੋਖੇ ਸੰਸੇ ਵਿਚ ਮੂਆ ਕੁਲ ਕੀ ਕਨੌਡ ਕੇ ਆਸਰੇ ਚਲਦਾ ਸੀ ਹੁਨ ਕਹਿੰਦਾ ਹੈ ਮੈਨੂੰ ਲਜਾ ਆਂਵਦੀ ਹੈ ਭਲੇ ਕਰਮ ਤੇ।

ਕਬੀਰ ਜੀ ਕਹੈਂ ਡੁਬ ਜਾਵੇਂਗਾ ਹੇ ਬਾਪਰੇ ਬਿਚਾਰੇ ਬਹੁਤੇ ਲੋਕਾਂ ਕੀ ਕਨੌਡ ਰਖਦਾ ਹੂਆ ਕਦੀ ਕਿਸੇ ਦੇਵਤਾ ਕੋ ਪੂਜਤਾ ਹੂਆ ਕਦੀ ਕਿਸੀ ਕੀ ਪੂਜਾ ਕਰਦਾ ਹੂਆ ਪ੍ਰੋਸੀ ਗਵਾਂਢੀ ਕੇ ਜੋ ਹੋਇਆ ਮ੍ਰਿਤੁ ਹੂਆ ਐਸੇ ਹੀ ਤੂੰ ਆਪ ਕੋ ਜਾਨ ਐ ਭਾਈ ॥੧੯੭ ॥

ਕਬੀਰ ਭਲੀ ਮਧੁਕਰੀ ਨਾਨਾ ਬਿਧਿ ਕੋ

ਨਾਜੁ। ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡੁ ਰਾਜੁ ॥੧੬੮ ਕਬੀਰ ਦਾਵੈ ਦਾਝਨੁ ਹੋਤੁ ਹੈ ਨਿਰਦਾਵੈ ਰਹੈ ਨਿਸੰਕ। ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਕੋ ਰੰਕ॥ ੧੬੯॥

ਕਬੀਰ ਪਾਲਿ ਸਮੁਹਾ ਸਰਵਰੁ ਭਰਾ ਪੀ ਨ ਸਕੈ ਕੋਇ ਨੀਰੁ । ਭਾਗ ਬਡੇ ਤੈ ਪਾਇਓ ਤੂੰ ਭਰਿ ਭਰਿ ਪੀਉ ਕਬੀਰ ॥੧੭੦॥

ਕਬੀਰ ਜੀ ਕਹੈਂ ਸਭ ਸੇ ਭਲੀ ਹੈ ਮਧੁਕਰੀ ਮੰਗ ਕੇ ਖਾਣੀ ਨਾਨਾ ਅਨੇਕ ਬਿਧੀ ਕਾ ਅਨਾਜ ਹੋਂਦਾ ਹੈ ਫੇਰ ਦਾਵਾ ਵੀ ਕਿਸੀ ਕਾ ਨਹੀਂ ਜੇ ਕੋਈ ਕਹੇ ਏਧਰ ਨਾ ਮੰਗਣ ਆਇਆ ਕਰ ਤਾਂ ਇਕ ਦਰ ਬੰਦ ਹਜਾਰਖੁਲੇ ਬਡਾਦੇਸ ਹੈ ਸਭਨਾਂ ਦੇਸਾਂ ਮੈਂ ਮਿਲਦੀ ਹੈ ਬਡ ਰਾਜ ਹੈ ਅਨੰਦ ਹੈ ਰਾਜੇ ਸ੍ਰੀਖਾ ਸੁਖ ਹੈ ਸੰਤ ਸਰੂਪ ਕਾ ਰਾਜ ਕਰਤੇ ਹੈਂ ॥੧੬੮॥

ਕਬੀਰ ਜੀ ਕਹੈਂ ਦਾਵਾ ਕਿਸੀ ਵਸਤੂ ਕਾ ਕਰੀਏ ਤਾਂ ਸੜਨਾ ਹੋਂਦਾ ਹੈ ਨਿਰਦਾਵੇ ਹੋਕੇ ਨਿਸੰਕ ਰਹੈ ਫੂਲ ਪਾਤ ਛੇੜੇ ਨਹੀਂ ਰਹੇ ਬਗੀਚੇ ਮਾਹਿ। ਜੋ ਪੁਰਸ਼ ਨਿਰਦਾਵੇ ਰਹੇ ਸੋ ਇੰਦ੍ਰ ਕੋ ਵੀ ਰੰਕ ਕੰਗਾਲ ਗਿਣਦਾ ਹੈ॥ ੧੬੯॥

ਕਬੀਰ ਜੀ ਕਹੈਂ ਪਾਲ ਵਟਾਂ ਤਕ ਸਰਵਰੁ ਤਲਾ ਭਰਿਆ ਹੈ ਪ੍ਰੰਤੂ ਕੋਈ ਜਲ ਪਾਨ ਨਹੀਂ ਕਰ ਸਕਦਾ ਸੰਤ ਸੰਗ ਸਰੋਵਰ ਹੈਂ ਵਟਾਂ ਇੰਦ੍ਰੀਆਂ ਤਕ"ਗੁਰਮੁਖ ਰੋਮ ਰੋਮ

ਹਰਿ ਧਿਆਵੈ" ਤਿਸ ਸਤਸੰਗ ਵਿਚੋਂ ਕੋਈ ਨਾਮ ਨੀਰ ਪੀ ਨਹੀਂ ਸਕਦਾ ਜੈਨੇ ਬਡੇ ਭਾਗੋਂ ਕਰਕੇ ਪਾਇਆ ਹੈ ਭਰ ਭਰ ਕੇ ਬਰਤਨ ਕੋ ਪਾਨ ਕਰ ਰਿਦੇ ਬਰਤਨ ਵਾ ਬੁਕ ਭਰਕੇ ਰੰਦਾਰ ਸੁਖ ਬੁਕ ਹੈ ॥ ੧੭੦ ॥

**ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰੁ । ਏ ਦੁਇ ਅਖਰ ਨਾ ਖਿਸਹਿ ਸੋ ਗਹਿ ਰਹਿਓ ਕਬੀਰੁ ॥ ੧੭੧ ॥**

ਕਬੀਰ ਜੀ ਕਹੈਂ ਸ੍ਰੀਰ ਐਸੇ ਨਾਸ ਹੋਂਦਾ ਹੈ ਜੈਸੇ ਸਵੇਰ ਕੋ ਤਾਰੇ ਛਿਪ ਜਾਤੇ ਹੈਂ ਦੋ ਅਖਰ ਰਾਰਾ ਮਮਾ ਨਾਸ ਨਾ ਹੋਨਗੇ ਤਿਨ ਕੋ ਕਬੀਰ ਜੀ ਗ੍ਰਹਨ ਕਰ ਰਹੇ ਹੈਂ ॥ ੧੭੧ ॥

**ਕਬੀਰ ਕੋਠੀ ਕਾਠ ਕੀ ਦਹ ਦਿਸਿ ਲਾਗੀ ਆਗਿ । ਪੰਡਿਤ ਪੰਡਿਤ ਜਲਿ ਮੂਏ ਮੂਰਖ ਉਬਰੇ ਭਾਗਿ ॥ ੧੭੨ ॥ ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ ॥ ਬਾਵਨ ਅਖਰ ਸੋਧਿ ਕੈ ਹਰਿ ਚਰਣੀ ਚਿਤੁ ਲਾਇ ॥ ੧੭੩॥**

ਕਬੀਰ ਜੀ ਕਹੈਂ ਦੇਹ ਰੂਪੀ ਕੋਠੀ ਹੈ ਕਾਠ ਲਕੜ ਕੀ ਜੈਸੇ ਹੋਵੇ ਤਿਸਕੋ ਦਸੋ ਦਿਸਾ ਵਲੋਂ ਅਗਨੀ ਲਗ ਜਾਏ ਤਾਂ ਸੜ ਜਾਂਦੀ ਹੈ ਐਸੇ ਹੀ ਕਾਲ ਦਸਾਂ ਹੀ ਤਰਫੋਂ ਸੇ ਨਾਸ ਕਰ ਰਹਿਆ ਹੈ ਪੰਡਤ ਤਾਈ ਕਾ ਜਿਨਕੋ ਅਭਮਾਨ ਥਾ ਸੋ ਸੜ ਕੇ ਮਰ ਗਏ ਮੂਰਖ ਥੇ ਪਰ ਵਿਸ਼ਿਆਂ ਵਲੋਂ ਭਜਕੇ ਬਚ ਗਏ ਵਾ ਪੰਡਤ ਸੜ ਮਰੇ ਤੇ ਜਿਨ੍ਹਾਂ ਨੇ ਮੂੰਹ ਆਦਿ

ਇੰਦ੍ਰੀ ਰਖੇ ਥੇ ਸੋ ਬਚ ਰਹੇ ਵਾ ਮੂਰਖ ਜਲੇ ਤੇ ਪੰਡਤ ਵਿਚਾਰਵਾਨ ਉਬਰੇ ਭਾਗੋਂ ਕਰਕੇ ॥ ੧੭੨ ॥

ਕਬੀਰ ਜੀ ਕਹੈਂ ਸੰਸਾ ਭ੍ਰਮ ਕੋ ਦੂਰ ਕਰ ਜੀਵ ਬ੍ਰਹਮ ਕਾ ਭੇਦ ਹੈ ਇਹ ਨਾ ਜਾਨ ਦੇਹ ਅਭਮਾਨ ਕੋ ਕਾਗਤ ਕੀ ਤਰਾਂ ਤਿਆਗ ਦੇਹ ਬਾਵਨ ਅਖਰ ਬਵੰਜਾ ਅਖਰ ਸੰਸਕ੍ਰਿਤ ਮੇਂ ਹੈਂ ਤਿਨ ਕੋ ਸੋਧਨਾ ਨਿਰਨੇ ਕਰਕੇ ਵਿਚੋਂ ਤਾਭਪਰਜ ਕਢਨਾ ਪ੍ਰਮੇਸ਼ਰ ਕੋ ਜਾਨਨਾ ਹਰੀ ਕੇ ਚਰਨੋਂ ਮੈਂ ਚਿਤ ਲਾਵਨਾ ਕਰ ॥ ੧੭੩ ॥

**ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ । ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥ ੧੭੪ ॥ ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ । ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ॥੧੭੫॥**

ਕਬੀਰ ਜੀ ਕਹੈਂ ਸੰਤ ਆਪਨੇ ਸੁਭਾਵ ਕੋ ਨਹੀਂ ਛਡਦੇ ਜੈਸੇ ਮਣੀ ਆਪਣਾ ਪ੍ਰਕਾਸ਼ ਨਹੀਂ ਛਡਦੀ ਐਸੇ ਹੀ ਕ੍ਰੋੜਾਂ ਵੀ ਅਸੰਤ ਮਿਲ ਜਾਨ ਤਾਂ ਵੀ ਸ਼ਾਂਤੀ ਕੋ ਨਹੀਂ ਛਡਦੇ ਮਲਿਆਗਰ ਚੰਦਨ ਸਰਪੋਂ ਸੇ ਵੇਹੜਿਆ ਰਹਿਤਾ ਭੀ ਹੈ ਤਾਂ ਭੀ ਸੀਤਲਤਾ ਕੋ ਨਹੀਂ ਤਿਆਗਤਾ ॥ ੧੬੪ ॥

ਕਬੀਰ ਜੀ ਕਹੈਂ ਮਨ ਨਾਮ ਕੇ ਜਪਨੇ ਕਰ ਸੀਤਲ ਹੂਆ ਹੈ ਬ੍ਰਹਮ ਗਿਆਨ ਜਦੋਂ ਪਾਇਆ ਜਿਸ ਮਾਇਆ

ਅਗਨੀ ਨੇ ਜਗ ਕੋ ਸਾੜਿਆ ਹੈ ਸੋ ਸੰਤਾਂ ਕੋ ਜਲ ਸ੍ਰੀਖਾ ਭਈ ਹੈ ॥ ੧੭੫॥

ਕਬੀਰ ਸਾਰੀ ਸਿਰਜਨਹਾਰ ਕੀ ਜਾਨੈ ਨਾਹੀ ਕੋਇ ॥ ਕੈ ਜਾਨੈ ਆਪਨ ਧਨੀ ਕੈ ਦਾਸੁ ਦੀਵਾਨੀ ਹੋਇ ॥ ੧੭੬॥ ਕਬੀਰ ਭਲੀ ਭਈ ਜੋ ਭਉ ਪਰਿਆ ਦਿਸਾ ਗਈ ਸਭ ਭੂਲਿ । ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ ॥ ੧੭੭ ॥

ਕਬੀਰ ਜੀ ਕਹੈਂ ਸਾਰੀ ਨਾਮ ਬਾਜੀ ਕਾ ਹੈ ਸੰਸਾਰ ਬਾਜੀ ਹੈ ਸਿਰਜਨਹਾਰ ਪ੍ਰਮੇਸ਼ਰ ਕੀ ਜਾਨਦਾ ਕੋਈ ਨਹੀਂ, ਕੈ ਇਕ ਤਾਂ ਆਪ ਧਨੀ ਪ੍ਰਮੇਸ਼ਰ ਜਾਨਦਾ ਹੈ ਵਾ ਜੇਹੜਾ ਦਾਸ ਪ੍ਰਮੇਸ਼ਰ ਕੇ ਦਰਵਾਜੇ ਸਾਧ ਸੰਗਤ ਮੈਂ ਰਹਨੇ ਵਾਲਾ ਜਾਨਦਾ ਹੈ ॥ ੧੭੬ ॥ ਕਬੀਰ ਜੀ ਕਹੈਂ ਭਲਾ ਹੂਆ ਜੋ ਖੌਫ ਰਿਦੇ ਮੈਂ ਪੜਾ ਦਿਸ਼ਾ ਖਾਨ ਪਾਨ ਕੀ ਭੁਲ ਗਈ ਓਰਾ ਗੜਾ ਜੈਸੇ ਸੂਰਜ ਕੀ ਕਿਰਣਾਂ ਸੇ ਗਲ ਕੇ ਪਾਨੀ ਭਇਆ ਜਾ ਕੇ ਨਹਰ ਸੇ ਮਿਲਾ ਢਲ ਕੇ ਐਸੇ ਹੀ ਗੁਰੂ ਰਜ ਬਚਨ ਕਿਰਨਾ ਜੀਵ ਗੜ੍ਹਾ ਜੀਵਤ ਭਾਵ ਕੋ ਤਜਾਗਕੇ ਬ੍ਰਹਮ ਕੂਹਲ ਸਾਥ ਜਾ ਮਿਲਾ ॥ ੧੭੭ ॥

ਕਬੀਰਾ ਧੂਰਿ ਸਕੇਲ ਕੈ ਪੁਰੀਆ ਬਾਂਧੀ ਦੇਹ । ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ

**ਕੀ ਖੇਹ ॥ ੧੭੮ ॥ ਕਬੀਰ ਸੂਰਜ ਚਾਂਦ ਕੈ ਉਦੈ ਭਈ ਸਭ ਦੇਹ। ਗੁਰ ਗੋਬਿੰਦ ਕੇ ਬਿਨੁ ਮਿਲੇ ਪਲਟਿ ਭਈ ਸਭ ਖੇਹ ॥ ੧੭੯ ॥**

ਕਬੀਰ ਜੀ ਕਹੈਂ ਧੂਰੀ ਪੰਚ ਤਤ ਰੂਪ ਕਠੀ ਕਰਕੇ ਦੇਹ ਪੁੜੀ ਬਧੀ ਹੈ ਵਾ ਪੂਰਨ ਨੇ ਬਧੀ ਹੈ ਚਾਰ ਦਿਨ ਕਾ ਖੇਡਾ-ਵਨਾ ਹੈ ਖੇਹ ਕੀ ਬਨੀ ਹੋਈ ਅੰਤ ਕੋ ਖੇਹ ਹੋ ਜਾਏਗੀ।੧੭੮।

ਕਬੀਰ ਜੀ ਕਹੈਂ ਸੂਰਜ ਚਾਂਦ ਕੇ ਉਦੇ ਹੂਈ ਹੈ ਦੇਹ ਕੋਈ ਦਿਨੇ ਜੇ ਕੋਈ ਰਾਤੀ ਵਾ ਕੋਈ ਰਜੋਗੁਨੀ ਤਮੋਗੁਨੀ ਸਤੋਗੁਨੀ ਹੈ ਦੁਹਾਂਦਵਾਰਾ ਗੋਬਿੰਦ ਕੇ ਮਿਲੇ ਬਿਨਾਂ ਉਲਟਕੇ ਖੇਹ ਹੋਗਈ ॥ ੧੭੯ ॥

**ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ। ਕਹਿਓ ਕਬੀਰ ਬਿਚਾਰਿ ਕੈ ਸੰਤ ਸੁਨਹੁ ਮਨ ਮਾਹਿ॥ ੧੮੦ ॥ ਕਬੀਰ ਜਿਨਹੁ ਕਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ। ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ ॥ ੧੮੧ ॥**

ਜਿਥੇ ਅਨਭਉ ਗਿਆਨ ਹੈ ਤਿਥੇ ਖੌਫ ਨਹੀਂ ਜਿਥੇ ਹਰੀ ਨਹੀਂ ਹੈ ਤਿੱਥੇ ਖੌਫ ਹੈ ਕਬੀਰ ਜੀ ਬਿਚਾਰ ਕੇ ਕਹਿਤੇ ਹੈਂ ਹੇ ਸੰਤ ਸੁਨਕੇ ਤੇ ਮਨ ਮੈਂ ਵਿਚਾਰੋ ॥ ੧੮੦ ॥

ਕਬੀਰ ਜੀ ਕਹੈਂ ਜਿਨ੍ਹਾਂ ਨੇ ਕੁਛ ਵੀ ਭਜਨ ਮੋਖ ਪ੍ਰਮੇ-

ਸ਼ਰ ਕੋ ਨਹੀਂ ਜਾਨਿਆਂ ਤਿਨ ਕੋ ਸੁਖ ਸੇ ਤਰਕਾਲਾਂ ਕੇ ਸੁਤੇ ਹੂਏ ਦਿਨ ਹਛਾ ਚੜ੍ਹੇ ਤਾਂ ਜਾਗਤੇ ਹੈਂ ਹਮ ਨੇ ਜੇਹੜਾ ਬੂਝਕੇ ਜਾਨਿਆ ਹੈ ਫੇਰ ਮਨੁਖਾ ਜਨਮ ਨਹੀਂ ਮਿਲਨਾ ਭਜਨ ਨਹੀਂ ਹੋਨਾ ਹੁਨ ਹੀ ਕੁਛ ਕਰ ਲਈਏ ਮੋਖ ਵਾਸਤੇ ਇਹ ਵੀ ਬਲਾਇ ਪੈ ਰਹੀ ਹੈ ਨਾ ਖਾਵਨ ਕਾ ਸੁਖ ਨਾਂ ਪੈਹਨਣ ਕਾ ਨਾ ਭੋਗਾਂ ਕੋ ਭੋਗਨ ਕਾ ਵੈਰਾਗ ਵਾਨ ਕੋ ਦੁਖ ਰੂਪ ਜਗਤ ਲਗਤਾ ਹੈ ਕਿੰਬਾ ਸ਼ੌਕ ਸੇ ਜਿਨ ਕੋ ਪ੍ਰਮੇਸ਼ਰ ਪਜਾਰਾ ਲਾਗੇ ਉਹ ਪੁਰਸ਼ ਐਸਾ ਅਫਸੋਸ ਪਛਤਾਏ ਕਿਉਂ ਕਰਦੇ ਹੈਂ ਤਾਂ ਤੇ ਦੁਤਯੋਰਥਾ ਜਿਨ੍ਹਾਂ ਮਹਾਤਮਾ ਤਤ ਵੇਤਯੋਂ ਨੇ ਜਗਤ ਕੋ ਕੁਛ ਨਹੀਂ ਜਾਨਿਆ ਨਾਸ ਹੂਆ ਸਮਝਤੇ ਹੈਂ ਤਿਨ ਕੋ ਸੁਖ ਪੂਰਬ ਅਵਿਦ੍ਯਾ ਨੀਂਦ ਬਿਤੀਤ ਹੋਤੀ ਹੈ ਹਮ ਅਸ-ਮਦਾਦਕੋਂ ਨੇ ਜੇਹੜਾ ਬੁਝਿਆ ਹੈ ਸੰਸਾਰ ਸਚਾ ਹੈ ਦੇਹ ਆਤਮਾਂ ਹੈ ਜੀਵ ਬ੍ਰਹਮ ਕਾ ਭੇਦ ਹੈ ਇਹ ਪੂਰਨ ਹੀ ਅਵਿਦਿਆ ਪੈ ਰਹੀ ਹੈ ॥ ੧੯੧ ॥

ਕਬੀਰ ਮਾਰੇ ਬਹੁਤੁ ਪੁਕਾਰਿਆ ਪੀਰ ਪੁਕਾਰੇ ਅਉਰ ॥ ਲਾਗੀ ਚੋਟ ਮਰੰਮ ਕੀ ਰਹਿਓ ਕਬੀਰਾ ਠਉਰ ॥ ੧੯੨ ॥ ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ ॥ ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ ॥ ੧੯੩ ॥

ਕਬੀਰ ਜੀ ਕਹੈਂ ਮਾੜੇ ਜੋ ਸਾਧਨ ਸੰਪਤੀ ਰਹਤ ਹੈਂ ਤਿਨ੍ਹਾਂ ਕੀ ਕਥਾ ਗਿਆਨ ਲੋਕਾਂ ਕੇ ਸੁਨਾਨੇ ਵਾਸਤੇ ਬਹੁਤਹੀ ਪੁਕਾ- ਰਿਆ ਲੋਕ ਬੰਨ੍ਹਕੇ ਆਪ ਨਾ ਮੰਨਣ ਕੀਤਾ ਕੁਛ, ਪੀਰ ਗੁਰੂ ਓਹ ਹੋਰ ਬਾਤ ਕੋ ਪੁਕਾਰਦੇ ਹੈਂ ਸੋ ਭਾਈ ਸੁਨਾਵਨ ਤੇ ਲੋਕ ਨਾ ਬੰਨ੍ਹੋ ਕੁਛ ਮੰਨਣ ਵੀ ਕਰੋ ਨਹੀਂ ਤੇ ਤਤੀ ਰੇਤ ਪਵੇਗੀ, ਜਿਨ੍ਹਾਂ ਕੋ ਚੋਟ ਪ੍ਰੇਮ ਕੀ ਮਰਮ ਸਥਾਨ ਕਲੇਜੇ ਵਿਚ ਜੈਸੇ ਬਾਲਮੀਕ ਕੋ ਲਗੀ ਸੀ ਕਬੀਰ ਪ੍ਰਮਾਤਮਾ ਠੌਰ ਮੈਂ ਰਹ ਗਏ ॥ ੧੯੨ ॥

ਸੇਲਾ ਸ਼ਾਸ ਹੋਤਾ ਹੈ ਭਾਵੇਂ ਬਰਛਾ ਹੈ ਉਸਕੀ ਚੋਟ ਸੁਖਲੀ ਹੈ ਲਗਨੇ ਸਾਥ ਹੀ ਸੁਾਸ ਲੇਤੀ ਹੈ ਸਬਦ ਕੀ ਚੋਟ ਜੈਸੇ ਗੁਰੂ ਅੰਗਦ ਜੀ ਨੇ ਸਹਾਰੀ ਤਿਸ ਗੁਰੂ ਕਾ ਮੈਂ ਦਾਸ ਹਾਂ ॥ ੨੯੩ ॥

**ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ॥ ਜਾ ਕਾਰਨਿ ਤੂੰ ਬਾਂਗ ਦੇਹਿ ਦਿਲਹੀ ਭੀਤਰਿ ਜੋਇ ॥ ੧੯੪ ॥ ਸੇਖ ਸਬੂਰੀ ਬਾਹਰਾ ਕਿਆ ਹਜ ਕਾਬੈ ਜਾਇ । ਕਬੀਰ ਜਾਂਕਾ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ ॥ ੧੯੫ ॥**

ਕੋਈ ਮੁਲਾਂ ਬਾਂਗ ਦੇਤਾ ਥਾ ਤਿਸਕੋ ਕਬੀਰ ਜੀ ਕਹੈਂ ਮੁਨਾਰੇ ਪਰ ਕਿਆ ਚੜ੍ਹਕੇ ਉਚੀ ਕੂਕਤਾ ਹੈਂ ਪ੍ਰਮੇਸ਼ਰ ਬੋਲਾ ਹੈ ਜਿਸ ਵਾਸਤੇ ਤੂੰ ਬਾਂਗ ਦੇਤਾ ਹੈਂ ? ਤਿਸਕੋ ਦਿਲ

ਮੈਂ ਢੂੰਡ ॥ ੧੯੪ ॥

ਸੇਖ ਸਿਖਯਾ ਕੇ ਲੈਨ ਵਾਲੇ ਸੰਤੋਖ ਤੋਂ ਬਿਨਾਂ ਹਾਜੀ ਹੋਕੇ ਮਕੇ ਗਿਆ ਤਾਂ ਕਿਆ ਹੂਆ ਜਿਸਕਾ ਦਿਲ ਸਾਬਤ ਨਹੀਂ ਤਿਸਕੋ ਖੁਦਾ ਕਿੱਥੇ ॥ ੧੯੫ ॥

**ਕਬੀਰ ਅਲਹ ਕੀ ਕਰਿ ਬੰਦਗੀ ਜਿਹ ਸਿਮਰਤ ਦੁਖੁ ਜਾਇ । ਦਿਲ ਮਹਿ ਸਾਂਈ ਪਰਗਟੈ ਬੁਝੈ ਬਲੰਤੀ ਨਾਂਇ ॥ ੧੯੬ ॥**

**ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ। ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ ॥ ੧੯੭ ॥**

ਕਬੀਰਜੀ ਕਹੈਂ ਅਲਹ ਅਲਖ ਪੁਰਖਕੀ ਬੰਦਗੀ ਭਗਤੀ ਕਰ ਜਿਸ ਕੇ ਸਿਮਰਨ ਤੇ ਦੁਖ ਚਲਾ ਜਾਏ ਜਨਮ ਮਰਨ ਕਾ ਦਿਲ ਮੈਂ ਪਰਮੇਸ਼ਰ ਪਰਗਟ ਹੋਵੇਗਾ ਬਲਦੀ ਹੋਈ ਨਾਂਇ ਨਾਮ ਅਗਨੀ ਕਾ ਹੈ ਕਿਸੀ ਦੇਸ ਮੈਂ ਜਲਾਲਾ ਵਾਦ ਮੈਂ ਕਸੁੰਭਾ ਅਗਨੀ ਨੂੰ ਕਹਤੇ ਹੈਂ ਐ ਬੁਝ ਜਾਏਗੀ ਤ੍ਰਿਸ਼ਨਾਂ ਅਗਨੀ ਵਾ ਨਾਮ ਕੇ ਜਪਨੇ ਕਰ ਤ੍ਰਿਸਨਾ ਬੁਝੇਗੀ ॥੧੯੬॥

ਕਬੀਰ ਜੀ ਕਹੈਂ ਜੈਸੇ ਕਿਸੀ ਨੇ ਬਕਰਾ ਮਾਰਿਆ ਯਾਂ ਹੋਰ ਜੀਵ ਕੋ ਵਢ ਲੈਂਦਾ ਹੈ ਇਹ ਜੋਰ ਹੈ ਜੁਲਮ ਇਸੀ ਕਾ ਨਾਮ ਹੈ ਨਾਮ ਉਸਕਾ ਹਲਾਲ ਰਖਿਆ ਹੈ ਮੁਸਲਮਾਨਾਂ ਕੇ ਮਤਿ ਮੈਂ ਜੀਵ ਮਾਰਨਾ ਹਲਾਲ ਹੈ ਦਫਤਰ ਲੇਖਾ ਜਦੋਂ ਨਿਕਸੇਗਾ ਧਰਮ ਰਾਜਾ ਪੁਛੇਗਾ ਤਾਂ ਹੋਵੇਗਾ ਕੀ ਹਾਲ, ਹੇ ਪੁਰਸ਼

ਕਤਾਬਾਂ ਮੈ ਜ਼ੋਰ ਕਿਤੇ ਨਹੀਂ ਲਿਖਾ 'ਜਬੂਰ ਅੰਜੀਲ ਤੌਰੇਤ ਫੁਰਕਾਨ। ਚਾਰੇ ਕੂਕਹਿ ਜ਼ੋਰ ਹਰਾਮ।' ਮਕੇ ਕੀ ਗੋਸਟ ਮੈ ਲਿਖਾ ਹੈ ਇਹ ਪਰਮਾਨ ਗੁਰੂ ਨਾਨਕ ਜੀ ਨੇ॥ ੧੯੭ ॥

**ਕਬੀਰ ਖੂਬੁ ਖਾਨਾ ਖੀਚਰੀ ਜਾਮਹਿ ਅੰਮ੍ਰਿਤੁ ਲੋਨੁ॥ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥ ੧੯੮ ॥ ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ। ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪ॥ ੧੯੯ ॥**

ਕਬੀਰ ਜੀ ਕਹੈਂ ਖੂਬ ਚੰਗਾ ਖਾਨਾ ਖਿਚੜੀ ਕਾ ਹੈ ਜਿਸ ਵਿਚ ਹੈ ਅੰਮ੍ਰਿਤ ਘਿਰਤ ਤੇ ਲੂਨ ਪਾਪੜ ਲਏ ਦਹੀਂ ਵੀ ਲਵੇ ਅਚਾਰ ਲਏ ਤਾਂ ਭੀ ਨੁਕਸਾਨ ਨਹੀਂ ਹੋਂਦਾ ਪਰ ਹੇਰਾ ਜੋ ਹੈ ਮਾਸ ਤਿਸਕੀ ਰੋਟੀ ਵਾਸਤੇ ਗਲਾ ਜੀਵ ਕਾ ਕੌਨ ਕਟਾ ਸਕਦਾ ਹੈ ਦਇਆ ਵਾਨ ਵਾ ਜਿਸ ਜੀਵ ਕਾ ਗਲਾ ਖਾਨ ਵਾਸਤੇ ਕਟਿਆ ਤਿਸਨੇ ਬਦਲਾ ਲੈਣਾ ਹੈ ਗਲਾ ਵਢਾਵੇ ਕੌਣ ਤਾਂਤੇ ਮਾਸ ਨਾ ਖਾਏ ਮਾਰ ਕੇ॥ ੧੯੮ ॥

ਕਬੀਰ ਜੀ ਕਹੈਂ ਗੁਰਾਂ ਕਾ ਉਪਦੇਸ ਲਗਾ ਤਦੋਂ ਜਾਨੀਏਂ ਜਦੋਂ ਮੋਹ ਅਰ ਤਨ ਕਾ ਤਾਪ ਮਿਟ ਜਾਏ ਹਰਖ ਪਦਾਰਥ ਕੀ ਪ੍ਰਾਪਤੀ ਸੇ ਜੋ ਹੋਨਾ ਸ਼ੋਕ ਪਦਾਰਥ ਕੀ ਨਿਵਿਰਤੀ ਸੇ ਜੋ ਹੋਨਾ ਥਾ ਇਸ ਕੋ ਅਗਨੀ ਜਬ ਨਾ ਸਾੜੇ ਤਾਂ ਹਰੀ ਆਪ ਹੀ ਆਪ ਹੋਤਾ ਹੈ॥ ੧੯੯॥

ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕ ਬਿਚਾਰ। ਸੋਈ ਰਾਮੁ ਸਭੈ ਕਹਹਿ ਸੋਈ ਕਉਤਕ ਹਾਰ॥ ੧੯੦॥ ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ । ਏਕੁ ਅਨੇਕੈ ਮਿਲਿ ਗਇਆ ਏਕ ਸਮਾਨਾ ਏਕੁ॥ ੧੯੧॥

ਕਿਸੀ ਨੇ ਪ੍ਰਸ਼ਨ ਕਰਿਆ ਕਬੀਰ ਜੀ ਕੇ ਪਾਸ ਰਾਮ ਰਾਮ ਸਭ ਕੋਈ ਕਹਿੰਦੇ ਹੈਂ ਮੋਖ ਨਹੀਂ ਹੋਂਦੇ ਕਿਆ ਹੇਤੂ ਹੈ? ਤਿਸਕੋ ਕਬੀਰ ਜੀ ਕਹੈਂ ਰਾਮ ਰਾਮ ਕੇ ਕਹਨੇ ਮੈਂ ਭੇਦ ਹੈ ਕਿਆ ਤਿਸ ਮੈਂ ਇਕ ਬਿਚਾਰ ਹੈ ਸੋਈ ਰਾਮ ਹੈ ਜਿਸ ਕੋ ਸੰਤ ਲੋਕ ਸਹਤ ਨੈ ਕੇ ਕਹਿੰਦੇ ਹੈਂ ਸੋਈ ਕੌਤਕਹਾਰ ਨਕਲੀਏ ਕਹਿੰਦੇ ਹੈਂ ਰਾਮ ਧਾਰੀਏ ॥ ੧੯੦॥

ਤਾਂਤੇ ਕਬੀਰ ਜੀ ਕਹੈਂ ਰਾਮ ਨਾਮ ਕਹੁ ਹੇ ਭਾਈ ਕਹਨ ਮੈਂ ਵਿਚਾਰ ਹੈ ਇਕਨਾ ਰਾਸ ਧਾਰੀਏ ਵਾ ਨਕਲੀਆਂ ਕਾ ਰਾਮ ਅਨੇਕ ਪਦਾਰਥਾਂ ਮੈਂ ਮਿਲ ਗਿਆ ਹੈ ਮੰਗਨ ਵਾਸਤੇ ਰਾਮ ਰਾਮ ਬੋਲਤੇ ਹੈਂ ਥਾਲੀ ਫੇਰਤੇ ਹੈਂ ਇਕ ਜੋ ਰਾਮ ਸੰਤਾਂ ਕਾ ਥਾ ਇਕ ਪ੍ਰਮੇਸ਼ਰ ਮੈਂ ਸਮਾ ਗਿਆ ॥ ੧੯੧॥

ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ। ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥੧੯੨॥ ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ । ਪਾਵਹੁ

ਤੇ ਪਿੰਗਲ ਭਇਆ ਮਾਰਿਆ ਸਤਿਗੁਰ ਬਾਨ ॥ ੧੯੩ ॥

ਕਬੀਰ ਜੀ ਕਹੈਂ ਜਿਸ ਘਰ ਮੈਂ ਸਾਧਾਂ ਕੀ ਸੇਵਾ ਨਹੀਂ ਹੋਂਦੀ ਅਰ ਹਰੀ ਕੀ ਸੇਵਾ ਨਾਮ ਨਹੀਂ ਜਪਦੇ ਓਹ ਘਰ ਮਰਹਟ ਨਾਮ ਮਸਾਣਾ ਸ੍ਰੀਖੇ ਹੈਂ ਮਨੁਖ ਰਹਿੰਦੇ ਭੂਤਨੇ ਹੈਂ ਵਸਦੇ ॥ ੧੯੨ ॥

ਕਬੀਰ ਜੀ ਕਹੈਂ ਸਤਿਗੁਰਾਂ ਨੇ ਜਦੋਂ ਉਪਦੇਸ਼ ਬਾਣ ਮਾਰਿਆ ਤਾਂ ਪੈਰਾਂ ਸੇ ਪਿੰਗਲਾ ਭਇਆ ਵਿਕਾਰਾਂ ਵਲ ਜਾਣ ਤੋਂ ਗੀਗਾ ਲੋਕਕ ਗੱਲਾਂ ਕਰਨ ਵਲੋਂ ਹੋਇਆ ਬਾਵਰਾ ਸੰਸਾਰ ਚਤਰਾਈਆਂ ਵਲੋਂ ਬੋਲਾ ਹੂਆ ਨਿੰਦਾ ਸੁਨਨੇ ਤੇ ॥ ੧੯੩ ॥

ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨ ਜੁ ਏਕੁ । ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥ ੧੯੪ ॥ ਕਬੀਰ ਨਿਰ-ਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ । ਬਿਨ ਸੰਗਤਿ ਇਉ ਮਾਨਈ ਹੋਇ ਗਈ ਭਠ ਛਾਰ ॥ ੧੯੫ ॥

ਕਬੀਰ ਜੀ ਕਹੈਂ ਸਤਿਗੁਰੂ ਜੋ ਸੂਰਬੀਰ ਹੈਂ. ਉਪਦੇਸ਼ ਬਾਣ ਬਾਹਿਆ ਮਾਰਿਆ ਲਗਦਾ ਹੀ ਭੂਮਾ ਬ੍ਰਹਮ ਨਾਲ ਮਿਲ ਗਿਆ ਕਲੇਜੇ ਮੈਂ ਛੇਕ ਵੈਰਾਗ ਹੂਆ ॥ ॥ ੧੯੪ ॥

ਕਬੀਰ ਜੀ ਕਹੈਂ ਅਕਾਸ ਰੂਪ ਪ੍ਰਮਾਤਮਾਂ ਵਿਚ ਇਸ

ਬਿਤ ਹੋਏ ਗੁਰੂ ਤਿਨ ਕੀ ਬੂੰਦ ਉਪਦੇਸ਼ ਬਿਕਾਰ ਭੂਮੀ ਮੈਂ ਪੈ ਜਾਏ ਜੈਸੇ ਕਲਰ ਮੈਂ ਸ੍ਵਾਂਤੀ ਬੂੰਦ ਪੈ ਜਾਏ ਤਾਂ ਨਿਸਫਲ ਹੈ ਐਸੇ ਅਨ ਅਧਕਾਰੀ ਕੇ ਰਿਦੇ ਮੈਂ ਗੁਰ ਉਪ- ਦੇਸ਼ ਨਿਸਫਲ ਹੈ ਉਤਮ ਸੰਗਤ ਬਿਨਾਂ ਐਸੇ ਜਾਨੀ ਦਾ ਹੈ ਭਠ ਮੈਂ ਜੈਸੇ ਚੰਦਨ ਕੋ ਵੀ ਜਾਲੀਐ ਤਾਂ ਭੀ ਛਾਰ ਹੋ ਜਾਤੀ ਹੈ ॥ ੧੯੫ ॥

**ਕਬੀਰ ਨਿਰਮਲ ਬੂੰਦ ਅਕਾਸ ਕੀ ਲੀਨੀ ਭੂਮਿ ਮਿਲਾਇ॥ਅਨਿਕ ਸਿਆਣੇ ਪਚਿ ਗਏ ਨਾਂ ਨਿਰਵਾਰੀ ਜਾਇ॥ ੧੯੬ ॥ ਕਬੀਰ ਹਜ ਕਾਬੇ ਹਉ ਜਾਇਥਾ ਆਗੈ ਮਿਲਿਆ ਖੁਦਾਇ ॥ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨਿ ਫੁਰਮਾਈ ਗਾਇ ॥ ੧੯੭ ॥**

ਕਬੀਰ ਜੀ ਫਿਰ ਵੀ ਉਸੀ ਬਾਤ ਕੋ ਕਹਤੇ ਹੈਂ ਗੁਰੂ ਜੀ ਕੀ ਉਪਦੇਸ਼ ਬੂੰਦ ਭੂਮੀ ਮੈਂ ਮਿਲਾਇ ਲਈ ਰਿਦੇ ਮੈਂ ਧਾਰ ਲਈ ਅਨੇਕ ਪ੍ਰਕਾਰ ਸਿਆਨੇ ਚਤ੍ਰ ਪਰ ਗਏ ਜਤਨ ਕਰ ਚੁਕੇ ਨਿਵਿਰਤ ਨਹੀਂ ਹੁੰਦੇ ਹਟਦੇ ਨਹੀਂ ਬ੍ਰਿਤੀ ਨਿਵਿ- ਰਤ ਨਹੀਂ ਹੁੰਦੀ ਨਾਮ ਵਲੋਂ ॥ ੧੯੬ ॥

ਇਕ ਸੌ ਅਠਾਨਵੇਂ ਸਲੋਕ ਪਹਲੇ ਪੜਨਾ ਅਰਥ ਕਰਨ ਵੇਲੇ ਕਬੀਰ ਕੋ ਕਿਸੀ ਨੇ ਕਹਾ ਹਜ ਮੈਂ ਚਲ ਮਕੇ ਕੋ ਤਿਸਕੋ ਕਹੈ ਹਾਜੀ ਹੋਕੇ ਮੈਂ ਕੇਤੀ ਵਾਰ੍ਹ ਮਕੇ ਗਿਆ ਥਾ ਹੇ ਕਬੀਰ ਬਡੇ ਸਾਈਂ ਮੇਰੇ ਮੈਂ ਕਿਆ ਗੁਨਾਹ ਹੈ ਖਤਾ ਨਾਮ

ਗੁਨਾਹ ਪੀਰ ਮੇਰੇ ਸਾਥ ਮੁਖੋਂ ਨਹੀਂ ਬੋਲਤੇ ਕਿਆ ਪਾਪ ਹੈ ਮੇਰਾ ਅੰਗ ਅਗਲਾ ਹੀ ਹੈ॥ ੧੯੬॥

**ਕਬੀਰ ਹਜ ਕਾਬੈ ਹੋਇ ਹੋਇ ਗਇਆ ਕੇਤੀ ਬਾਰ ਕਬੀਰ ॥ ਸਾਂਈ ਮੁਝਿ ਮਹਿ ਕਿਆ ਖਤਾ ਮੁਖਹੁ ਨ ਬੋਲੈ ਪੀਰ॥ ੧੯੭ ॥**

**ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ॥ ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥ ੧੯੯॥**

ਕਬੀਰ ਜੀ ਕਹੈ ਇਹ ਬਾਤ ਕਹਕੇ ਫੇਰ ਮੈਂ ਰਾਜੀ ਹੋਕੇ ਮਕੇ ਗਿਆ ਛੇਕੜ ਵੇਰੀ ਹੋ ਆਈਏ ਜੇ ਨਾ ਮਿਲਾ ਤਾਂ ਫੇਰ ਨਹੀਂ ਜਾਨਾ ਮਕੇ ਕੀ ਤਰਫ ਮੈਂ ਜਾਂਦਾ ਸੀ ਵਿਚਾਰਾਂ ਕਰਦਾ ਹੋਇਆ ਅਗੋਂ ਆਂਵਦਾ ਖੁਦਾ ਮਿਲ ਪਇਆ ਸਾਈਂ ਕੋ ਮੈਂ ਪੂਛਾ ਅਗੇ ਨਾ ਮਿਲੇ ਅਗੋਂ ਸਾਈਂ ਲਰਨੇ ਲਗਾ ਤੈਨੂੰ ਕਿਸਨੇ ਇਹ ਗੱਲ ਸੁਨਾਈ ਹੈ ਜੋ ਖੁਦਾ ਮਕੇ ਵਿਚ ਹੈ ਹੋਰ ਸਥਾਨਾਂ ਵਿਚ ਕੌਨ ਹੈ। ੧੯੭ ॥

ਕਬੀਰ ਜੀ ਕਹੈਂ ਜੋ ਪੁਰਸ਼ ਜੀਆਂ ਕੋ ਮਾਰਤੇ ਹੈਂ ਜੋਰ ਕਰਕੇ ਕਹਿੰਦੇ ਹੈਂ ਹਲਾਲ ਕੀਤਾ ਹੈ ਦਫਤਰ ਵਹੀ ਖਾਤਾ ਜੁਬ ਦਈ ਪ੍ਰਮੇਸ਼ਰ ਕਢੇਗਾ ਜਦੋਂ ਹਸਾਬ ਹੋਵੇਗਾ ਪੁੰਨਾਂ ਪਾਪਹੁ ਕਾ ਓਸ ਵੇਲੇ ਹਿੰਸਕ ਦਾ ਕੀ ਹਾਲ ਹੋਵੇਗਾ ਬੁਰਾ ਹੀ ਹੋਨਾ ਹੈ॥ ੧੯੯॥

ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥ ਦਫਤਰਿ ਲੇਖਾ ਨੀਕਸੈ ਮਾਰ ਮੂਹੈ ਮੁਹਿ ਖਾਇ ॥੨੦੦॥ ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ ਸੂਚੀ ਹੋਇ। ਉਸੁ ਸਾਚੇ ਦੀਬਾਨ ਮਹਿ ਪਲਾ ਨ ਪਕਰੈ ਕੋਇ ॥੨੦੧॥ ਕਬੀਰ ਧਰਤੀ ਅਰੁ ਆਕਾਸ ਮਹਿ ਦੁਇ ਤੂੰਬਰੀ ਅਬਧ ॥ ਖਟ ਦਰਸਨ ਸੰਸੈ ਪਰੇ ਅਰੁ ਚਉਰਾਸੀਹ ਸਿਧ ॥੨੦੨॥

ਕਬੀਰ ਜੀ ਕਹੈ ਜਿਹੜਾ ਜੋਰ ਕਰਕੇ ਮਾਰਨਾ ਹੈ ਸੋਈ ਜੁਲਮ ਹੈ ਹੋਰ ਜੁਲਮ ਕੋਈ ਨਹੀਂ ਖੁਦਾ ਇਸ ਕਾ ਜਬਾਬ ਲਇਗਾ ਦਫਤਰ ਮੈਂ ਲੇਖਾ ਨਿਕਸੇਗਾ ਧਰਮ ਰਾਜਾ ਕੇ ਤਾਂ ਜਮਾਂ ਕੀ ਮਾਰ ਮੂਹੁ ਹੀ ਮੁਹੁ ਤੇ ਖਾਵੇਗਾ ਵਾ ਮੋਹਿਆਂ ਕੋ ਮੁਖ ਪਰ ਮਾਰ ਪੜੇਗੀ ॥੨੦੦॥

ਕਬੀਰ ਜੀ ਕਹੈਂ ਲੇਖਾ ਦੇਨਾ ਉਸਕੋ ਸੁਖਾਲਾ ਹੋਵੇਗਾ ਜਿਸ ਕੇ ਦਿਲ ਕੀ ਭਾਵਨੀ ਸੁਚੀ ਹੋਇਗੀ ਉਸ ਸਚੇ ਪਰ-ਮੇਸ਼ਰ ਕੇ ਦੀਵਾਨ ਮੈਂ ਪਲਾ ਕੋਈ ਨਾ ਪਕੜੇਗਾ ਇਹ ਪਾਪੀ ਹੈ ਪਕੜ ਲਓ ਇਸ ਕੋ ਐਸੇ ਕੋਈ ਨਾ ਕਹੇਗਾ ॥੨੦੧॥

ਕਬੀਰ ਜੀ ਕਹੈਂ ਧਰਤੀ ਅਰ ਅਕਾਸ਼ ਮੈਂ ਮਾਤਲੋਕ

ਦੇਵਲੋਕ ਮੈਂ ਦ੍ਵੈਤ ਬਲੀ ਹੈ ਅਰ ਅਬਧ ਹੈ ਨਾਸ਼ ਨਹੀਂ ਹੋਤੀ ਇਸੀ ਕਰ ਖਟ ਦਰਸ਼ਨ ਜੋਗੀ ਜੰਗਮ ਸ੍ਵੇੜੇ ਜਤੀ ਸੰਨਿਆਸੀ ਮਦਾਰੀ ਇਨ ਕੋ ਸੰਸੇ ਮੈਂ ਪਾਇਆ ਹੈ ਦ੍ਵੈਤ ਨੇ ਚੌਰਾਸੀ ਸਿਧ ਵੀ ਸੰਸੇ ਮੈਂ ਪਰੇ ਹੈਂ ਕਿੰਬਾ ਦੋਨੋਂ ਲੋਕੋਂ ਮੈਂ ਦੋ ਤੂੰਬੀਆਂ ਹੈਂ ਅਬਧ ਆਸਾ ਤ੍ਰਿਸ਼ਨਾ ਵਾ ਹੈ ਦ੍ਵੈਤ ਦੋਹਾਂ ਨੇ ਤੂੰਬਰੀ ਤੈਨੂੰ ਬਰਿਆ ਬਾਕੀ ਕੇ ਸਭ ਸੰਸੇ ਮੈਂ ਪਾ ਦੀਏ ਲੋਕ ॥ ੨੦੨ ॥

**ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥ ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥ ੨੦੩ ॥**

ਕਬੀਰ ਜੀ ਕਹੈਂ ਮੇਰਾ ਪਦਾਰਥ ਕੋਈ ਨਹੀਂ ਮੁਝ ਘਰ ਮੈਂ ਜੋ ਹੈ ਸਭ ਤੇਰਾ ਹੈ ਤੇਰਾ ਪਦਾਰਥ ਤੈਨੂੰ ਸੌਂਪ ਦਿਆਂ ਮੇਰਾ ਕਿਆ ਮੁਲ ਲਾਗਤਾ ਹੈ ॥ ੨੦੩ ॥

**ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂ ॥ ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥੨੦੪॥ ਕਬੀਰ ਬਿਕਾਰਹ ਚਿਤਵਤੇ ਝੂਠੇ ਕਰਤੇ ਆਸ ॥ ਮਨੋਰਥੁ ਕੋਇ ਨ ਪੂਰਿਓ ਚਾਲੇ ਊਠਿ ਨਿਰਾਸ ॥ ੨੦੫ ॥**

ਕਬੀਰ ਜੀ ਕਹੈਂ ਜੋ ਪੁਰਸ਼ ਇਕ ਰਸ ਤੂੰ ਹੈ ਤੂੰ ਹੈ ਤੂੰ ਹੈ ਐਸੇ ਅਠੇ ਪਹਰ ਉਚਾਰਦਾ ਹੈ ਸੋ ਤੂੰ ਰੂਪ ਹੀ ਹੋ ਜਾਤਾ ਹੈ ਜੈਸੇ ਬਾਲਮੀਕ ਮਰਾ ਮਰਾ ਕਹਤਾ ਰਾਮ ਹੋਗਿਆ ਥਾ ਜੈਸੇ ਮਹੀ ਕੇ ਧਯਾਨ ਵਾਲਾ ਮਹੀ ਕਾ ਰੂਪ ਹੋਗਿਆ ਸੰਤਾਂ ਨੇ ਕਹਾ ਬਾਹਰ ਆਇ ਉਪਦੇਸ਼ ਦੇਈਏ ਤੂੰ ਅਧਕਾਰੀ ਹੂਆ ਹੈਂ ਕਹੇ ਜੀ ਮੇਰੇ ਸ੍ਰਿੰਗ ਬਡੇ ਹੈਂ ਅੰਦਰੋਂ ਨਹੀਂ ਨਿਕਸਤੇ ਐਸੇ ਹੀ ਮੇਰੇ ਮੈਂ ਹੂੰ ਹੰਕਾਰ ਨਾ ਰਹਾ ਤਾਂ ਤੂੰ ਹੀ ਹੂਆ ਜਦ ਅਪਨਾ ਪ੍ਰਾਇਆ ਭਾਵ ਦੂਰ ਹੂਆ ਜਿਥੇ ਦੇਖੀਤਾ ਹੈ ਤੂੰ ਤਿਥੇ ਹੀ ਹੈ ॥ ੨੦੪ ॥

ਕਬੀਰ ਜੀ ਕਹੈਂ ਜੋ ਪੁਰਸ਼ ਬਿਕਾਰਾਂ ਕੋ ਚਿਤਵਤੇ ਹੈਂ ਝੂਠੇ ਪਦਾਰਥੋਂ ਕੀ ਆਸਾ ਕਰਤੇ ਹੈਂ ਉਨਕਾ ਮਨੋਰਥ ਕੋਈ ਨਾਂ ਪੂਰਾ ਹੂਆ ਉਠਕੇ ਨਿਰਾਸ ਹੂਏ ਚਲੇ ਗਏ ॥ ੨੦੫ ॥

**ਕਬੀਰ ਹਰਿ ਕਾ ਸਿਮਰਨੁ ਜੋ ਕਰੈ ਸੋ ਸੁਖੀਆ ਸੰਸਾਰਿ ॥ ਇਤ ਉਤ ਕਤਹਿ ਨ ਡੋਲਈ ਜਿਸ ਰਾਖੈ ਸਿਰਜਨਹਾਰ॥ ੨੦੬ ॥**

**ਕਬੀਰ ਘਾਣੀ ਪੀੜਤੇ ਸਤਿਗੁਰ ਲੀਏ ਛਡਾਇ ॥ ਪਰਾ ਪੂਰਬਲੀ ਭਾਵਨੀ ਪਰਗਟੁ ਹੋਈ ਆਇ ॥ ੨੦੭ ॥**

ਕਬੀਰ ਜੀ ਕਹੈਂ ਜੋ ਪੁਰਸ਼ ਹਰੀ ਕਾ ਸਿਮਰਨ ਕਰੇ ਸੰਸਾਰ ਮੈਂ ਸੋ ਸੁਖੀ ਹੈ ਇਤ ਉਤ ਲੋਕ ਪ੍ਰਲੋਕ ਮੈਂ ਕਦੇ

ਵੀ ਨਹੀਂ ਭਟਕਤਾ ਜਿਸਕੀ ਸਿਰਜਨਹਾਰ ਪਰਮੇਸ਼ਰ ਪਤ ਰਖੇ ॥ ੨੦੬ ॥

ਕਬੀਰ ਜੀ ਕਹੈਂ ਘਾਣੀ ਪੀੜਤੇ ਹੂਏ ਤਿਨਾਂ ਗੁਨੋਂ ਕੀ ਸਤਿਗੁਰਾਂ ਨੇ ਕ੍ਰਿਪਾ ਕਰ ਛੁਡਾਇ ਲਏ ਪਰ ਉਤ ਕ੍ਰਿਸ਼ਟ ਪੂਰਬਲਿਆਂ ਕਰਮਾਂ ਕੀ ਸਰਧਾ ਵਾ ਬਹੁਲਤਾ ਪ੍ਰਗਟਤੀ ਭਈ ਆਇ ਕਰਕੇ ਅਬ ॥ ੨੦੭ ॥

**ਕਬੀਰ ਟਾਲੈ ਟੋਲੈ ਦਿਨੁ ਗਇਆ ਬਿਆਜੁ ਬਢੰਤਉ ਜਾਇ ॥ ਨਾ ਹਰਿ ਭਜਿਓ ਨ ਖਤੁ ਫਟਿਓ ਕਾਲੁ ਪਹੂੰਚੋ ਆਇ॥ ੨੦੮॥ਮਹਲਾ ੫॥ ਕਬੀਰ ਕੂਕਰੁ ਭਉਕਨਾ ਕਰੰਗ ਪਿਛੈ ਉਠਿ ਧਾਇ॥ ਕਰਮੀ ਸਤਿਗੁਰੁ ਪਾਇਆ ਜਿਨਿ ਹਉ ਲੀਆ ਛਡਾਇ ॥ ੨੦੯ ॥**

ਕਬੀਰ ਜੀ ਕਹੈਂ ਟਾਲੇ ਟੋਲੇ ਫਿਰਨੇ ਤੁਰਨੇ ਮੈਂ ਦਿਨ ਬਤੀਤ ਹੋਗਏ ਜੈਸੇ ਕੋਈ ਧਨ ਸ਼ਾਹ ਪਾਸੋਂ ਲੈਕੇ ਰਖ ਛਡੇ ਕੁਛ ਬਿਵਹਾਰ ਨਾ ਕਰੇ ਤਾਂ ਉਸਕਾ ਬਿਆਜ ਹੀ ਮੁਖਤ ਭਰਨਾ ਪੜੇਗਾ ਐਸੇ ਹੀ ਭਜਨ ਸਿਮਰਨ ਬਿਨਾਂ ਪਾਪ ਬਧਦੇ ਗਏ ਪੁੰਨ ਤੇ ਸਾਸ ਦੋਨੋਂ ਘਟ ਗਏ ਕਿਸੀ ਕੋ ਸੈਂਕੜੇ ਰੁਪੱਯਾਂ ਕਾ ਘਾਟਾ ਰੋਜ ਪਵੇ ਤਾਂ ਭਾਰਾ ਸ਼ਾਹ ਵੀ ਹੋਵੇ ਪਰ ਆਮਦਨੀ ਨਾ ਹੋਵੇ ਤਾਂ ਘਟ ਜਾਤਾ ਹੈ ਧਨ ਕੰਗਾਲ ਹੋ ਜਾਤਾ ਹੈ ਇਸ ਜੀਵ ਕੋ ਨਾਮ ਕੇ ਨਾਂ ਜਪੇ ਬਿਨਾਂ ਚੌਬੀ ਹਜਾਰ ਕਾ ਘਾਟਾ ਹੈ ਅਠਾਂ ਪਹਰਾਂ ਵਿਚ ਜੇਕਰ ਸੁਖਮਨੀ

ਸਾਹਬ ਜੀਕਾ ਪਾਠ ਕੀਤਾ ਪ੍ਰੇਮ ਨਾਲ ਰੋਜ ਤਾਂ ਸ੍ਵਾਸ ਸੁਫਲੇ ਹੋਏ ਇਸੀ ਵਾਸਤੇ ਸ੍ਰੀ ਗੁਰੂ ਜੀ ਨੇ ਰਚੀ ਹੈ ਸੁਖਮਨੀ ਤਿੰਨ ਬਾਣੀਆਂ ਹੈਂ ਸਾਸ ਕੇ ਸਫਲਾ ਕਰਨ ਕੋ ਅਬਲ ਦਰਜਾ ਸੁਖਮਨੀ ਫੇਰ ਅਕਾਲ ਉਸਤਤ ਫੇਰ ਸੁਖਮਨਾ ਚਉਥੀ ਪਾਤਸ਼ਾਹੀ ਕਾ ਚੌਥੀ ਅਸਟਪਦੀਆਂ ਹੈਂ ੬ ਬਲਾ-ਵਲ ੬ ਨਟ ੬ ਕਾਂਨੜੇ ੬ ਕਲਜਾਨ ਕੀਆਂ ਕਿਸੀ ਕੋ ਇਹ ਖਬਰ ਹੈ ਇਕਤੁਕਾਂਤ ਹੈ ਛਿਆਂ ਕਾ ਸ੍ਰੀ ਜਪਜੀ ਸਾਹਬ ਤੇ ਬੇ ਨਾਗਾ ਪਾਠ ਹੈ ਨਾ ਹਰੀ ਕੋ ਭਜਿਆ ਤੇ ਨਾ ਧਰਮ ਰਾਜਾ ਕਾ ਖਤ ਫਟਿਆ ਕਾਲ ਆਇ ਕਰ ਪਹੁੰਚ ਗਿਆ।੨੦੮।

ਸ੍ਰੀ ਗੁਰੂ ਧਰਮ ਸਰੂਪ ਮ੍ਰਿਜਾਦਾ ਨਿਧੀ ਕਬੀਰ ਜੀ ਕੇ ਸਿਰੋ ਪਾਉ ਦੇਤੇ ਹੈਂ ਹੇ ਕਬੀਰ ਕੂਕਰ ਜੀਵ ਭਉਂਕ ਰਹੇ ਹੈਂ ਕੁਰੰਗ ਮਾਇਆ ਪਿਛੇ ਉਠਕੇ ਧਾਵਦੇ ਹੈਂ ਉਤਮ ਕਰਮਾਂ ਵਾਲਿਆਂ ਨੇ ਸਤਗੁਰ ਪਾਇਆ ਹੈ ਜਿਨਾਂ ਨੇ ਮੈਨੂੰ ਬਚਾਇ ਲਿਆ ॥ ੨੦੯ ॥

**ਮਹਲਾ ੫ ॥ ਕਬੀਰ ਧਰਤੀ ਸਾਧਕੀ ਤਸਕਰ ਬੈਸਹਿ ਗਾਹਿ॥ ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ ॥੨੧੦॥**

ਉਸੀ ਤਰਾਂ ਸਿਰੋ ਪਾਉ ਹੈ ਹੇ ਕਬੀਰ ਗੁਰੂ ਜੀ ਕਹੈਂ ਧਰਤੀ ਪ੍ਰਿਥ੍ਵੀ ਸਾਧੂਆਂ ਵਾਸਤੇ ਬਨਾਈ ਸੀ ਪ੍ਰਮੇਸਰ ਨੇ ਤਸਕਰ ਰਾਜਿਆਂ ਨੇ ਦਬਾ ਲਈ ਸੰਤ ਪ੍ਰਮੇਸ਼ਰ ਕੇ ਭਜਨ ਮੈ ਲਗੇ ਰਹੇ ਰਾਜਨੀਤ ਕਰਨੀ ਸੀ ਜਿਸ ਕਰ ਰਾਜ ਰਹਿੰਦਾ ਨਾ ਜਾਨਨੇ ਕਰਕੇ ਰਾਜਿਆਂ ਨੇ ਖੋਸ ਲਈ ਪ੍ਰਿਥ੍ਵੀ ਧਰਤੀ

ਨੂੰ ਭਾਰ ਕੋਈ ਨਹੀਂ ਹੈ ਸੰਤ ਹੋਏ ਕੇ ਹੋਰ ਰਾਜੇ ਹੋਏ ਕੇ
ਉਨ ਸੰਤੋਂ ਕੋ ਲਾਭ ਹੀ ਭਇਆ ਕਿੰਬਾ ਧਰਤੀ ਜਮੀਨ
ਸਾਧੂਆਂ ਕੀ ਸੋ ਹੈ ਪ੍ਰਮੇਸ਼ਰ ਕਾ ਨਾਮ ਜੋ ਸਾਧੂਆਂ ਕੇ ਸੰਗਤ
ਕੀ ਜਿਥੇ ਸੰਤੋਂ ਕੀ ਸਭਾ ਥੀ ਬੈਠੀ ਹੋਈ ਤਿਥੇ ਕੋਈ ਚੋਰ
ਆਇ ਕਰ ਬੈਠ ਗਿਆ ਚੋਰੀ ਕਰਕੇ ਆਂਵਦਾ ਹੂਆ ਧਨ
ਰਸਤੇ ਮੈਂ ਦਬ ਆਇਆ ਪਿਛੇ ਖੋਜ ਲੈਨ ਵਾਲਿਆਂ ਨੇ ਲਭ
ਲਿਆ ਸਤ ਸੰਗ ਵਿਚੋਂ ਪਕੜ ਕੇ ਰਾਜਾ ਪਾਸ ਲੈਗਏ ਰਾਜਾ
ਨੇ ਪੂਛਾ ਉਸ ਵਕਤ ਮੁਕਰ ਗਿਆ ਕਹੇ ਜੀ ਮੈਂ ਇਸ ਜਨਮ
ਚੋਰੀ ਨਹੀਂ ਕੀਤੀ ਖੋਜੀ ਕਹੇ ਏਹ ਝੂਠਾ ਹੈ ਤੁਸੀ ਸਜਾਇ ਦੇਹੁ
ਏਹੁ ਧਨ ਦਸ ਦੇਵੇਗਾ ਖੰਨੀ ਲੋਹੇ ਕੀ ਤਤੀ ਕਰਕੇ ਹਥ ਤੇ
ਰਖੀ ਤਾਂ ਚੋਰ ਕਾ ਹਥ ਨਾਂ ਸੜਿਆ ਰਾਜਾ ਹੈਰਾਨ ਹੋਕੇ ਕਹਨੇ
ਲਗਾ ਸਾਹੂ ਕਾਰ ਕੋ ਤੈਨੇ ਸਾਧੂ ਕੋ ਕਿਉਂ ਚੋਰੀ ਲਗਾਈ
ਮੇਰੇ ਰਾਜ ਮੈਂ ਅਧਰਮ ਕੀਤਾ ਤੂੰ ਸਜਾ ਲਾਇਕ ਹੈਂ
ਰਾਜਾ ਜਦ ਸਜਾਇ ਦੇਨੇ ਲਗਾ ਸ਼ਾਹ ਨੂੰ ਤਾਂ ਉਸ ਚੋਰ ਸਾਧ
ਨੇ ਜਾਨਾ ਜੋ ਨਾਲੇ ਧਨ ਇਸ ਕਾ ਗਿਆ ਨਾਲੇ ਸਜਾ ਮਿਲਨੇ
ਲਗੀ ਅਜੋਗ ਹੂਆ ਮੈ ਇਸ ਕੋ ਛੁਡਾਇ ਦੇਵਾਂ ਸੰਤ ਨੇ ਕਹਾ
ਹਜੂਰ ਚੋਰੀ ਮੈ ਕਰੀ ਹੈ ਜਰੂਰ ਸਰਕਾਰ ਇਸ ਕੋ ਸਜਾਇ
ਨਾ ਦੇਵੇ ਰਾਜਾ ਨੇ ਕਹਾ ਤੁਸੀ ਇਸਕੇ ਬਚਾਨੇ ਵਾਸਤੇ ਚੋਰ
ਬਨਤੇ ਹੋ ਮੈ ਨਹੀਂ ਛਡਤਾ ਇਸ ਕੋ, ਹੋਰ ਨਾ ਕਿਸੀ ਕੋ ਦੁਖ
ਦੇਵੇ ਸੰਤ ਨੇ ਕਹਾ ਜੀ ਜਰੂਰ ਹੀ ਮੈ ਚੋਰੀ ਕੀਤੀ ਹੈ ਜੇ ਨਾ
ਮੰਨੋ ਤਾਂ ਅਮਕੇ ਅਸਥਾਨ ਮੈ ਧਨ ਦਾਬਿਆ ਹੈ ਪਟਕੇ ਦੇਖ
ਲਉ ਰਾਜਾ ਨੇ ਉਸ ਥਾਂ ਕੋ ਪੁਟਾਇਆ ਤਾਂ ਧਨ ਬਰਾਬਰ
ਨਿਕਸਿਆ ਰਾਜਾ ਹੈਰਾਨ ਹੂਆ ਪੂਛਨੇ ਲਗਾ ਨਾਲੇ ਚੋਰੀ

ਕਰੀ ਫੇਰ ਸਪਤ ਕਰਕੇ ਬਚ ਰਹੇ ਕਿਆ ਸਬਬ ਹੈ ਸੰਤਾਂ ਨੇ ਕਹਾ ਜੀ ਸੰਤਾ ਪਾਸ ਜਿਸ ਵਖਤ ਆਵੀਏ ਉਸੀ ਵੇਲੇ ਉਪਦੇਸ਼ ਲੈਕੇ ਜਨਮ ਬਦਲ ਜਾਂਤਾ ਹੈ ਭਗਤ ਮਾਲ ਮੈ ਇਹ ਪ੍ਰਸੰਗ ਹੈ ਸੰਤਾਂ ਕੀ ਧਰਤੀ ਸਤਸੰਗ ਮੈਂ ਤਸਕਰ ਵੀ ਬੈਠ ਜਾਏ ਤਾਂ ਭਾਰ ਦੁਖ ਨਹੀਂ ਹੁੰਦਾ ਲਾਭ ਹੀ ਲਾਭ ਹੈ ਵਾ ਜਗੀਰ ਕਿਸੀ ਸਾਧ ਕੀ ਖੁਸ ਗਈ ਕਿਸੀ ਦੁਸ਼ਟ ਨੇ ਲੈ ਲਈ ਧਰਤੀ ਕਾ ਭਾਰ ਸਾਧ ਨੂੰ ਨਹੀਂ ਲਾਭ ਹੂਆ ਬੰਧਨ ਟੁਟ ਗਏ ਵਾ ਧਾਰੀ ਹੈ ਭੀਅ ਮਾਇਆ ਸੋ ਸਾਧ ਕੀ ਹੈ ਤਸਕਰ ਹੈ ਜੋ ਗਾਹ ਦਬਾਇ ਬੈਠਾ ਧਰਤੀ ਮਾਇਆ ਨੂੰ ਕੀ ਭਾਰ ਹੈ ਉਨ ਮਾਇਆ ਕੋ ਲਾਹੇ ਤਾਂ ਲਾਭ ਹੋਵੇਗਾ ਕਿੰਬਾ ਧਰਤੀ ਬੁਧੀ ਸਾਧੂ ਕੀ ਦੈਵੀ ਸੰਪਤੀ ਕੀ ਥੀ ਤੇ ਤਸਕਰ ਕਾਮ ਕ੍ਰੋਧ ਦਬਾ ਬੈਠੇ ਧਰਤੀ ਬੁਧੀ ਕੋ ਭਾਰ ਦੁਖ ਨਹੀਂ ਲਗਦਾ ਜੇ ਤਿਨ ਕੇ ਲਾਹੂ ਸਮਦਾ ਕੋ ਲਾਹ ਦੇਵੇ ਦੂਰ ਕਰ ਦੇਵੈ।੨੧੦।

**ਮਹਲਾ ੫॥ ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ॥ ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ॥ ੨੧੧॥**

ਕਬੀਰ ਜੀ ਕਹੈਂ "ਜਿਸ ਤਰਾਂ ਤੁਹਾਂ ਕੇ ਸੰਗ ਕਰਨੇ ਕਰ ਚਾਵਲਾਂ ਮੋਹਲੀ ਲਗਦੀ ਹੈ ਐਸੇ ਹੀ ਕੁਸੰਗੀਆਂ ਕੀ ਸੰਗਤ ਕਰਨੇ ਵਾਲਿਆਂ ਕੋ ਧਰਮ ਰਾਜਾ ਕੁਛ ਸਜਾਇ ਦੇਤਾ ਹੈ ਜੈਸੇ ਆਪਨੇ ਮੁਖੋਂ ਇਕਬਾਲੀ ਹੋਵੇ ਤਾਂ ਸਰਕਾਰ ਸਜਾਇ ਦੇਤੀ ਹੈ ॥ ੨੧੧॥

ਨਾਮਾ ਮਾਇਆ ਮੋਹਿਆ ਕਹੈ ਤ੍ਰਿਲੋਚਨੁ ਮੀਤ ॥ ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥ ੨੧੨ ॥ ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥ ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥ ੨੧੩ ॥

ਮਹਲਾ ੫ ॥ ਕਬੀਰਾ ਹਮਰਾ ਕੋ ਨਹੀ ਹਮ ਕਿਸਹੂ ਕੇ ਨਾਹਿ ॥ ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ ॥ ੨੧੪ ॥

ਇਕ ਸਮੇ ਨਾਮ ਦੇਵ ਜੀ ਕੇ ਦਰਸ਼ਨ ਕੋ ਤਿਲੋਚਨ ਜੀ ਆਏ ਪਜਾਰ ਥਾ ਆਪਸ ਮੈ ਆਇਕੇ ਦੇਖਾ ਤਾਂ ਨਾਮ ਦੇਵ ਜੀ ਕਪੜੇ ਰੰਗ ਰਹੇ ਹੈਂ ਤਿਲੋਚਨ ਕਹਨੇ ਲਗੇ ਅਫਸੋਸ ਹੈ ਨਾਮੇ ਕੋ ਮਾਇਆ ਨੇ ਮੋਹ ਲਿਆ ਹੈ ਨਾਮੇ ਹੇ ਕਿਸ ਵਾਸਤੇ ਛੀਪਹੂ ਰੰਗਤੇ ਹੋ ਛਾਇਲੈ ਬਸਤ੍ਰਾਂ ਕੋ ਰਾਮ ਮੈਂ ਨਹੀਂ ਚਿਤ ਲਾਂਵਦਾ ਇਹ ਬੋਲੀ ਮਾਰੀ ਤਿਲੋਚਨ ਨੇ ॥ ੨੧੨ ॥

ਤਿਸ ਕਾ ਉਤਰ ਦੇਨੇ ਲਗੇ ਨਾਮਦੇਵ ਜੀ ਕਹੈਂ ਹੇ ਮਿਤਰ ਤਿਲੋਚਨ ਰਾਮ ਰਾਮ ਮੁਖ ਸੇ ਸੰਭਾਲਨਾ ਚਾਹੀਏ ਹਥਾਂ ਪੈਰਾਂ ਨਾਲ ਕੰਮ ਕਰੀਏ ਜਿਸਕਰ ਖਾਨਾ ਪੀਨਾ ਵੀ ਸੁਫਲ ਹੋਵੇ ਰਾਮ ਨਾਮ ਵੀ ਜਪਿਆ ਜਾਏ ਇਹੁ ਦੋ ਸਲੋਕ ਨਾਮ ਦੇਵ ਤਿਲੋਚਨ ਕੇ ਕਬੀਰ ਕੇ ਸਾਥ ਰਲਾਇ ਦੀਏ ਭਗਤਾਂ ਮੈ ਭੇਦ ਨਹੀ ਹੈ ਹੋਰ ਵੀ ਗੁਰੂ ਜੀ ਸਿਰਪਾਉ ਦੇਤੇ ਹੈਂ ਹੇ ਕਬੀਰ ਐਸੇ ਬਿਚਾਰਨਾ ਕਰੇ ਮੇਰਾ ਇਥੇਕੋਈ

ਨਹੀਂ ਮੈਂਵੀ ਤੇ ਪਰਲੋਕ ਮੈ ਕਿਸ ਕੀ ਸਹਾਇਤਾ ਕਰ ਸਕਤਾ ਹਾਂ ਜਿਸ ਪਰਮੇਸ਼ਰ ਨੇ ਇਸ ਰਚਨਾਂ ਕੋ ਰਚਾਇਆ ਹੈ ਵਿਚਾਰ ਕੇ ਬਲ ਸੇ ਤਿਸ ਵਿਖੇ ਸਮਾਵੀਤਾ ਹੈ ॥੨੧੪॥

**ਕਬੀਰ ਕੀਚੜਿ ਆਟਾ ਗਿਰਿ ਪਰਿਆ ਕਿਛੂ ਨ ਆਇਓ ਹਾਥ ॥ ਪੀਸਤ ਪੀਸਤ ਚਾਬਿਆ ਸੋਈ ਨਿਬਹਿਆ ਸਾਥ ॥ ੨੧੫ ॥**

ਕਬੀਰ ਜੀ ਕਹੈਂ ਕੋਈ ਮਾਈ ਆਟਾ ਪੀਸ ਰਹੀ ਸੀ ਗਰੀਬਨੀ ਉਠਕੇ ਆਟਾ ਲੈਕੇ ਟੁਰੀ ਤਾਂ ਗਿਰ ਪੜੀਆਟਾ ਡੁਲ ਗਇਆ ਅਫਸੋਸ ਕਹਨੇ ਲਗੀ ਤਿਸੀ ਪਰ ਕਬੀਰ ਜੀ ਕਹਨੇ ਲਗੇ ਅੰਤਰੀਵ ਦਿਰਸ਼ਟਾਂਤ ਕਰਕੇ ਵਿਸ਼ਿਆਂ ਰੂਪੀ ਚਿਕੜ ਮੈਂ ਸਵਾਸ ਆਟਾ ਗਿਰਾ ਨਾਸ ਭਇਆ ਫੇਰ ਕੁਛ ਹਥ ਨਾ ਆਂਵਦਾ ਭਇਆ ਪੀਸਤ ਸੁਖਾਲੀ ਸਾਂਸੀ ਜੋ ਜਨ ਭਜਨ ਤਪ ਕਰ ਲਿਆ ਸੋਈ ਨਾਲ ਨਿਭਤ ਹੂਆ ॥੨੧੫॥

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥ ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥੨੧੬॥ ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ ॥ ਤਾਸਿਉ ਟੂਟੀ ਕਿਉ ਬਨੈ ਜਾਕੇ ਜੀਅ ਪਰਾਨ ॥ ੨੧੭ ॥**

ਕਬੀਰ ਜੀ ਕਹੈਂ ਜੀਵ ਕਾ ਮਨ ਸਭ ਬਾਤਾਂ ਕੋ ਜਾਨਦਾ ਹੈ ਜੋ ਜਾਨ ਕੇ ਪਾਪ ਕਰੇਗਾ ਤਿਸ ਕੋ ਕਿਸਕੀ ਕੁਸਲਾਤ ਸੁਖ ਹੋਵੇਗੀ ਜੈਸੇ ਹਾਥ ਮੈ ਦੀਵਾ ਲੈਕੇ ਖੂਹੇ ਵਿਚ ਪਵੇਗਾ ਤਿਸ ਕੇ ਅੰਗ ਟੂਟੈਂਗੇ ਜੋ ਕਨੂਨ ਕੋ ਸਮਝ ਕੇ ਚੋਰੀ ਆਦਿ ਕਰੇ ਤਿਸ ਕੋ ਸਰਕਾਰ ਸੰਗੀਨ ਕੋਠੀ ਦੇਵੇ ਹੈ ਸਖਤ ਸਜਾ ਹੋਵੇ ਹੈ ਓਦਾਂ ਟੁਟ ਜਾਇ ਹੈ॥ ੨੧੬॥

ਕਬੀਰ ਜੀ ਕਹੈਂ ਜਿਸਕੀ ਪਰੀਤੀ ਸੁਜਾਨ ਪਰਮੇਸ਼ਰ ਸਾਥ ਲਗੀ ਹੈ ਅਗਿਆਤ ਲੋਕ ਬਰਜਤੇ ਹੈਂ ਤਿਸਕੋ ਤਰਕਾਂ ਮਾਰਕੇ ਹਟਾਤੇ ਹੈਂ ਤਿਸਮਾਲਕ ਸਾਥ ਪ੍ਰੀਤੀਟੂਟੀਹੋਈ ਕਿਉਂ ਬਨੇਗੀ ਜਿਸਕੇ ਜੀਵ ਕੋ ਪ੍ਰਾਂਨ ਦੀਏ ਹੋਏ ਹੈਂ॥ ੨੧੭॥

**ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ॥ ਕਾਰਜੁ ਸਾਢੇ ਤੀਨ ਹਥ ਘਨੀ ਤ ਪਉਨੇ ਚਾਰਿ॥ ੨੧੮॥ ਕਬੀਰ ਜੋ ਮੈ ਚਿਤ-ਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ॥ ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ॥ ੨੧੯॥**

ਕਬੀਰ ਜੀ ਕਹੈਂ ਕੋਠੇ ਕਰੇ ਮੰਡਪ ਪਕੇ ਇਨਾਂ ਮੈਂ ਹਿਤ ਕਰਕੇ ਕਾਹਨੂੰ ਬਨਾਇ ਬਨਾਇ ਕਰ ਮਰਦੇ ਹੋ ਹੇ ਭਾਈ ਸਾਰੀ ਜਮੀਨ ਕੰਮ ਆਵੇਗੀ ਤੁਰਕੀ ਮਤ ਮੈਂ ਤਿਨ ਹਥ ਭਰ ਸਾਡੇ ਜਿੰਨਾ ਸਰੀਰ ਹੋਵੇ ਉਤਨੀ ਕਬੀਰ ਮਾਇਦ ਸਿਰਾਨੇ ਰਖਤੇ ਹੈਂ ਪਾਉਭਰ ਵਧੀਕ ਚਾਰਨਾ ਹੋਈ ਪੌਨੇ

ਚਾਰ ਰਹੀ ਇੰਦਨ ਕੈ ਇਤਨੀ ਵੀ ਨਹੀਂ ॥ ੨੧੯ ॥

ਕਬੀਰ ਜੀ ਕਹੈਂ ਜੋ ਮੈ ਦਿਲ ਵਿਚ ਚਿਤਵਦਾ ਹਾਂ ਸੋ ਪ੍ਰਮੇਸਰ ਨਹੀਂ ਕਰਤਾ ਤਾਂਤੇ ਹੇ ਜੀਵ ਐਸੇ ਜਾਨ ਕਿਆ ਮੇਰੇ ਚਿਤਵਨੇ ਕਰ ਹੋਵੇਗਾ ਹਰੀ ਜੋ ਆਪ ਜੀਵ ਕੋ ਫਲ ਦੇਨਾ ਚਿਤਵਦਾ ਹੈ ਸੋ ਕਰ ਦੇਂਦਾ ਹੈ ਜੋ ਮੇਰੇ ਚਿਤ ਚੇਤੇ ਨਾ ਹੋਵੇ ਐਸੇ ਸਮਰਥ ਜਾਨਕੇ ਹਰੀ ਕੋ ਜਪ ਹੇ ਪੁਰਸ਼॥੨੧੯।

**ਮਃ ੩ ॥ ਚਿੰਤਾ ਭਿ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ ॥ ਨਾਨਕ ਸੋ ਸਾਲਾਹੀਐ ਜਿ ਸਭਨਾ ਸਾਰ ਕਰੇਇ ॥ ੨੨੦ ॥ ਮਃ ੫ ॥ ਕਬੀਰ ਰਾਮੁ ਨ ਚੇਤਿਓ ਫਿਰਿਆ ਲਾਲਚ ਮਾਹਿ ॥ ਪਾਪ ਕਰੰਤਾ ਮਰਿ ਗਇਆ ਅਉਧ ਪੁਨੀ ਖਿਨ ਮਾਹਿ ॥ ॥ ੨੨੧ ॥**

ਤਿਸ ਪਰ ਸ੍ਰੀ ਗੁਰੂ ਜੀ ਤੀਸਰੀ ਪਾਤਸਾਹੀ ਕਾ ਪ੍ਰਮਾਨ ਦੇਤੇ ਹੈਂ ਛੋਟੇ ਨੂੰ ਵਡੇ ਕੀ ਗਵਾਹੀ ਮਿਲਜਾਏ ਤਾਂ ਸਿਧਹੋ ਜਾਤਾ ਹੈ ਪਰਮੇਸ਼ਰ ਚਿੰਤਾ ਭੀ ਆਪ ਕਰਾਂਦਾ ਹੈ ਅਪਨੀ ਕ੍ਰਿਪਾ ਸੇ ਅਚਿੰਤਤਾਈ ਗੁਰਮੁਖਾਂ ਕੋ ਦੇ ਦੇਂਦਾ ਹੈ ਗੁਰੂ ਜੀ ਕਹੈਂ ਸੋ ਪਰਮੇਸਰ ਕੋ ਹੀ ਸਲਾਹੀਏ ਜਿਹੜਾ ਸਭਨਾ ਕੀ ਸੰਭਾਲ ਕਰਦਾ ਹੈ ਖਾਨ ਪਾਨ ਕੀ ਮਕਾਨ ਅਨੰਦ ਕੀ ॥ ੨੨੦ ॥

ਸ੍ਰੀ ਗੁਰੂ ਪੰਚਮੀ ਪਾਤਸਾਹੀ ਜੀ ਹੋਰ ਪਰਸੰਨਤਾ ਸੈ ਸਿਰੋ ਪਾਉ ਦੇਤੇ ਹੈਂ ਹੇ ਕਬੀਰ ਜਿਨਾਂ ਨੇ ਰਾਮ ਨਾਮ ਨਹੀ

ਜਪਿਆ ਲਾਲਚ ਵਿਚ ਫਿਰਦਾ ਰਹਿਆ ਕਦੀ ਕੋਈ ਧੰਧਾ ਕਦੀ ਕਿਸੀ ਪਾਸੇ ਜਾਂਦਾ ਰਹਿਆ ਪਾਪ ਹੀ ਕਰਦਾ ਹੋਇਆ ਮਰ ਗਿਆ ਪਾਪੀ ਅਵਸਥਾ ਛੇਤੀ ਮੁਕਦੀ ਹੈ। ਪਰਮਾਣ– "ਬੈਠਤ ਬਾਰਾਂ ਚਲਤ ਅਠਾਰਾਂ ਸੋਵਤ ਜਾਵੇ ਤੀਸ। ਮੈਥਨ ਕਰਤੇ ਚੌਸਠ ਜਾਵੇ ਕਿਉਂ ਨਾ ਭਜੇ ਜਗਦੀਸ।" ਭਗਤ ਮਾਲਾ ਜੇ ਚੌਠ ਵਰ੍ਹੇ ਜੀਵਨਾ ਥਾ ਤਾਂ ਬਾਰਾਂ ਵਿਚ ਮੁਕ ਗਿਆ ਮਰ ਗਿਆ। ਸੰਕਾ "ਰਾਈਵਧੇ ਨਾ ਤਿਲ ਘਟੇ ਜੋ ਲਿਖਣਾ ਕਰਤਾਰ"। ਉਤ੍ਰ–ਇਹ ਭੀ ਈਸ੍ਰ ਸੰਕੇਤ ਹੈ ਪਾਪ ਕਰਨੇ ਸੇ ਛੇਤੀ ਮਰਨਾ ਜੈਸੇ ਕਿਸੀ ਨੇ ਪੰਝੀ ਵਰੇ ਕਾ ਖਰਚ ਪਾਇਆ ਮੁਕਾਇ ਲਿਆ ਕਾਹਲੀ ਕਰਕੇ ਪੰਜਾਂ ਵਿਚ ਅਗੇ ਹੋ ਚੁਕਾ ਅਵਸਥਾ ਮੁਕ ਗਈ ॥ ੨੨੧ ॥

**ਕਬੀਰ ਕਾਇਆ ਕਾਚੀ ਕਾਰਵੀ ਕੇਵਲ ਕਾਚੀ ਧਾਤੁ। ਸਾਬਤੁ ਰਖਹਿ ਤ ਰਾਮ ਭਜੁ ਨਾਹਿ ਤ ਬਿਨਠੀ ਬਾਤ ॥ ੨੨੨ ॥ ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ। ਰਾਤਿ ਦਿਵਸਕੇ ਕੂਕਨੇ ਕਬਹੂ ਕੇ ਸੁਨੈ ਪਕਾਰ ॥ ੨੨੩ ॥**

ਕਬੀਰ ਜੀ ਕਹੈ ਹੈਂ ਜੀਵ ਕਾਇਆ ਦੇਹਿ ਕਚੀ ਤਾਵੜੀ ਹੈ ਕਰਵੇ ਦੀ ਤਰਾਂ ਕੇਵਲ ਨਿਰੀ ਹੀ ਕਚੀ ਧਾਵਨੇ ਵਾਲੀ ਧਾਤ ਕਾ ਅਰਥ ਧਾਵਨੇ ਵਾਲੀ ਜੇ ਇਸ ਦੇਹ ਕੋ ਸਾਬਤ ਰਖਿਆ ਚਾਹੇ ਤਾਂ ਰਾਮ ਕਾ ਭਜਨ ਕਰ ਨਹੀਂ ਤਾਂ ਬਿਨਾਸ

ਹੋ ਜਾਇਗੀ ਬਾਤ ਕੋ ਯਾਦ ਰਖ "ਸੰਤ ਬਚਨ ਅਟਲਾਧਾ"
"ਸੰਤ ਜਨਾਂ ਕੀ ਸੁਨਸਾਚੀ ਸਾਖੀ।ਸੋ ਬੋਲੇ ਜੋ ਪੇਖੇ ਆਖੀ"
॥ ੨੨੨ ॥

ਕਬੀਰ ਕੇ ਨਾਮ ਜਲ ਕਾ ਹੈ ਤਿਸ ਮੈ ਸੈਨ ਕਰੇ ਸੋ ਕਹੀਏ ਕੇਵਸ ਤਿਸਕਾ ਨਾਮ ਕੇਸੋ ਕੇਸੋ ਕਰਕੇ ਕੂਕੀਏ ਅਸਾਰ ਬੇਸਮਾਲ ਹੋਕੇ ਨਾ ਸੋਵੀਏ ਬੇਖਬਰ ਹੋਕੇ ਵਾ ਅਸਾਰ ਸੰਸਾਰ ਮੈ ਨਾ ਸਵੀਏ ਰਾਤੀ ਦਿਨੇ ਕੇ ਕੂਕਨੇ ਕਰ ਕਦੀ ਤੋ ਫਰਿਆਦ ਸੁਨੇਗਾ ॥ ੨੨੩ ॥

**ਕਬੀਰ ਕਾਇਆ ਕਜਲੀ ਬਨੁ ਭਇਆ ਮਨੁ ਕੁੰਚਰੁ ਮਯਮੰਤੁ। ਅੰਕਸੁ ਗੵਾਨੁ ਰਤਨੁ ਹੈ ਖੇਵਟੁ ਬਿਰਲਾ ਸੰਤੁ ॥ ੨੨੪ ॥**

**ਕਬੀਰ ਰਾਮ ਰਤਨੁ ਮੁਖੁ ਕੋਥਰੀ ਪਾਰਖ ਆਗੈ ਖੋਲਿ॥ ਕੋਈ ਆਇ ਮਿਲੈਗੋ ਗਾਹਕੀ ਲੇਗੋ ਮਹਗੇ ਮੋਲਿ ॥ ੨੨੫ ॥**

ਕਬੀਰ ਜੀ ਕਹੈਂ ਕਾਇਆਂ ਦੇਹ ਕਜਲੀ ਬਨ ਭਇਆ ਪਾਪਾਂ ਰੂਪੀ ਬ੍ਰਿਛਾਂ ਕਾ ਜੰਗਲ ਹੈ ਸ੍ਰੀਰ ਮੈਂ ਵਾ ਕੇਲਿਓਂ ਕਾ ਬਨ ਹੈ ਜੈਸੇ ਕੇਲੇ ਕੇ ਜੰਗਲ ਮੈਂ ਹਾਥੀ ਵੜ ਜਾਇ ਤਾਂ ਸਾਰੇ ਕੇਲਿਆਂ ਕੋ ਚੂਰਨ ਕਰ ਦੇਤਾ ਹੈ ਐਸੇ ਹੀ ਮਨ ਹਾਥੀ ਦੇਹ ਕੇਲਿਆਂ ਕੋ ਨਾਸ ਕਰਤਾ ਹੈ ਮੈ ਸ਼ਰਾਬ ਕਰਕੇ ਮਸਤ ਹੋਇਆ ਮਮਤਾ ਰੂਪੀ ਸ਼ਰਾਬ ਗਿਆਨ ਰਤਨ ਰੂਪੀ ਅੰਕਸ਼ ਕੁੰਡਾ ਹੈ ਕੋਈ ਸੰਤ ਵਿਰਲਾ ਹੀ ਖੇਵਟ ਮਹਾਵਤ ਹੈ ਚਲਾ ਨੇ

ਵਾਲਾ ਮਨ ਕੋ ਵਸੀ ਕਾਰ ਕਰਨੇ ਵਾਲਾ ਹੈ ॥ ੨੨੪ ॥

ਕਬੀਰਜੀ ਕਹੈਂ ਰਾਮ ਨਾਮ ਰਤਨ ਹੀਰੇ ਲਾਲ ਜੁਵਾਹਰਾਤ ਵਤ ਹੈ ਸੰਤਾਂ ਕਾ ਮੁਖ ਹੈ ਕੋਥਰੀ ਗੁਥਲੀ ਹੈ ਜੈਸੇ ਜੁਵਾਹ-ਰਾਤ ਕੀ ਗੁਥੀ ਸੂਾਫ ਪਾਸ ਖੋਲੀ ਜਾਏ ਤਾਂ ਕਦਰ ਪਾਤਾ ਹੈ ਸਾਕ ਬਨ ਕੰਮ ਨਗਨ ਗੁਨ ਜੈਸੇ ਕਚ ਕੇ ਬੇਚਨੇ ਵਾਲੇ ਪਾਸ ਹੀਰੇ ਕੀ ਕੀਮਤ ਨਹੀਂ ਹੋਤੀ ਐਸੇ ਹੀ ਸੰਤ ਹੈਂ ਪਾਂਸ ਕੂਤ ਪਾਸ ਖੋਲੇ ਗੁਨਾਂ ਕੋ ਕੋਈ ਗਾਹਕ ਅਧਕਾਰੀ ਮਿਲੇ ਤਾਂ ਮਹਘੇ ਮੁਲ ਸਿਰਕੇ ਵਟ ਲਏਗਾ ਮਨ ਦੇ ਰਾਮ ਲੀਆ ਹੈ ਮੋਲ ॥ ੨੨੫॥

**ਕਬੀਰ ਰਾਮ ਨਾਮ ਜਾਨਿਓ ਨਹੀ ਪਾਲਿਓ ਕਟਕੁ ਕੁਟੰਬੁ। ਧੰਧੇ ਹੀ ਮਹਿ ਮਰਿ ਗਇਓ ਬਾਹਰਿ ਭੁਈ ਨ ਬੰਬ ॥੨੨੬॥ ਕਬੀਰ ਆਖੀ ਕੇਰੇ ਮਾਟੁਕੇ ਪਲੁ ਪਲੁ ਗਈ ਬਿਹਾਇ । ਮਨੁ ਜੰਜਾਲੁ ਨ ਛੋਡਈ ਜਮ ਦੀਆ ਦਮਾਮਾ ਆਇ ॥ ੨੨੭ ॥**

ਕਬੀਰ ਜੀ ਕਹੈਂ ਰਾਮ ਨਾਮ ਜਿਸਨੇ ਨਹੀਂ ਜਾਨਿਆ ਕੁਟੰਬ ਰੂਪੀ ਕਟਕ ਫੌਜ ਕੋ ਪਾਲਤਾ ਭਇਆ ਝੂਠ ਮੂਠ ਕਰਕੇ ਧੰਧੇ ਸੰਸਾਰ ਕੇ ਵਿਚ ਕਰਦਾ ਮਰ ਗਿਆ ਬਾਹਰ ਮਰਨ ਕੇ ਸਮੇਂ ਮੈਂ ਬੰਬੁ ਬਾਨੀ ਨਾ ਨਿਕਸੀ ਕਈ ਪੁਰਸ਼ਾਂ ਕੀ ਜ਼ਬਾਨ ਬੰਧ ਜਾਤੀ ਹੈ ਜਿਸਕੋ ਦਸਤ ਲਗੇ ਹੋਨ ਉਸਕੀ ਜਬਾਨ ਨਹੀਂ ਬੰਧ ਹੋਤੀ ਹੋਰਨਾ ਕੀ ਬੰਧ ਰਹਤੀ

ਹੈ॥ ੨੨੬॥

ਕਬੀਰ ਜੀ ਕਹੈਂ ਅਖੀਆਂ ਕੇ ਮਟਕਾਂਵਦਿਆਂ ਕਈ ਕੋਈ ਸੁੰਦ੍ਰਤਾ ਦੇਖੀ ਕਈ ਕੋਈ ਤਮਾਸ਼ੇ ਕੀਤੇ ਪਲੁ ਪਲ ਕੀ ਸੰਗਿਆ ਕਰਕੇ ਅਵਸਥਾ ਬਤੀਤ ਹੋ ਗਈ ਮਨ ਜੰਜਾਲਾਂ ਕੋ ਨਾ ਛਡਦਾ ਹੂਆ ਜਮਾ ਨੇ ਨਿਗਾਰਾ ਬਜਾਇ ਦੀਆ ਆਇ ਕਰ ਮਾਰ ਲੀਆ ਕਾਲ ਕਾ ਨਿਗਾਰਾ ਵਜਾਇਆ ॥ ੨੨ ॥

**ਕਬੀਰ ਤਰਵਰ ਰੂਪੀ ਰਾਮੁ ਹੈ ਫਲ ਰੂਪੀ ਬੈਰਾਗੁ । ਛਾਇਆ ਰੂਪੀ ਸਾਧੁ ਹੈ ਜਿਨਿ ਤਜਿਆ ਬਾਦੁ ਬਿਬਾਦੁ ॥ ੨੨੮ ॥ ਕਬੀਰ ਐਸਾ ਬੀਜ ਬੋਇ ਬਾਰਹ ਮਾਸ ਫਲੰਤ ॥ ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ॥ ੨੨੯ ॥**

ਕਬੀਰ ਜੀ ਕਹੈਂ ਤਰਵਰ ਰੂਪੀ ਬੈਰਾਗ ਹੈ ਬਿਰਾਗ ਕਾ ਨਿਰਨਾ ਧਨਾਸਰੀ ਨਾਮੇ ਕੇ ਸਬਦ ਮੈਂ ਦੇਖ ਲੈਨਾ ਬੈਰਾਗ ਬ੍ਰਿਛ ਹੈ ਬ੍ਰਿਛ ਕੋ ਫਲ ਲਾਗਤਾ ਹੈ ਸੋ ਫਲ ਰਾਮ ਜੀ ਕੀ ਪ੍ਰਾਪਤੀ ਫਲ ਹੈ ਬ੍ਰਿਛ ਕੀ ਛਾਇਆ ਹੋਤੀ ਹੈ ਬੈਰਾਗ ਕੀ ਸ਼ਾਂਤੀ ਰੂਪੀ ਛਾਇਆ ਸਾਧੂ ਹੈ ਪ੍ਰਮੇਸ਼ਰ ਕੇ ਪਜਾਰੇ ਜਿਨਾਂ ਨੇ ਬਾਦ ਝਗੜਾ ਆਪਨੇ ਮਤ ਕੋ ਸਥਾਪਨ ਪਰਮਤ ਨਖੇਦਨਾ ਬਿਬਾਦ ਇਹ ਹੈ ਦੋਨੋ ਕੋ ਤਿਆਗ ਦੀਆ ਹੈ ॥ ੨੨੮॥

ਕਬੀਰ ਜੀ ਕਹੈਂ ਐਸਾ ਬੀਜੁ ਬੀਜੋ ਜੇਹੜਾ ਬਾਰਾਂ ਹੀ ਮਹੀਨੇ ਫਲਦਾ ਰਹੇ ਸੋ ਨਾਮਭਗਵੰਤ ਕਾ ਹੈ ਸ਼ਾਂਤੀ ਪ੍ਰਾਪਤ ਹੋਨੀ ਛਾਇਆ ਹੈ ਗਾਹੜਾ ਅਨੰਦ ਹੋਨਾ ਫਲ ਹੈ ਪੰਥੀ ਜਗਿਆਸੂ ਕੇਲ ਅਨੰਦ ਕਰਤੇ ਹੈਂ ॥ ੨੨੯ ॥

**ਕਬੀਰ ਦਾਤਾ ਤਰਵਰ ਦਯਾ ਫਲੁ ਉਪਕਾਰੀ ਜੀਵੰਤ।ਪੰਖੀ ਚਲੇਦਿਸਾਵਰੀ ਬਿਰਖਾ ਸੁਫਲ ਫਲੰਤ ॥ ੨੩੦ ॥ ਕਬੀਰ ਸਾਧੂ ਸੰਗੁ ਪਰਾਪਤੀ ਲਿਖਿਆ ਹੋਇ ਲਿਲਾਟ। ਮੁਕਤਿ ਪਦਾਰਥ ਪਾਈਐ ਠਾਕ ਨ ਅਵਘਟ ਘਾਟ ॥ ੨੩੧ ॥**

ਕਬੀਰ ਜੀ ਕਹੈਂ ਦਾਤਾ ਗੁਰੂ ਸੋ ਤਰਵਰ ਹੈ ਦਇਆ ਕਰਕੇ ਨਾਮ ਦੇਨਾ ਇਹ ਫਲ ਹੈ ਜੀਵਾਂ ਉਤੇ ਉਪਕਾਰ ਕਰ ਰਹੇ ਹੈਂ ਮੋਖ ਕਰਤੇ ਹੈਂ ਪੰਖੀ ਜਗਿਆਸੂ ਚਲੈ ਦਿਸਾਵਰੀ ਬ੍ਰਹਮ ਦੇਸ ਮੈਂ ਪਰਾਪਤੀ ਹੋਤੇ ਹੈਂ ਅਸੀਰਵਾਦ ਧੰਨਵਾਦ ਗੁਰਾਂ ਕਾ ਕਰਤੇ ਹੈਂ ਹੇ ਗੁਰੂ ਤੂੰ ਸਫਲਾ ਫਲ ਹੋਰ ਜੀਵਾਂ ਕੋ ਤਾਰੋ। ੨੩੦ ॥

ਕਬੀਰ ਜੀ ਕਹੈਂ ਸੰਤੋਂ ਕਾਂ ਸੰਗ ਪ੍ਰਾਪਤ ਹੋਤਾ ਹੈ ਜੇ ਮਸਤਕ ਮੈ ਲੇਖ ਹੋਵੇ ਲਿਖਾ ਹੂਆ ਤਾਂ ਮੋਖ ਪਦਾਰਥ ਕੋ ਪਾਈਦਾ ਹੈ ਅਵਘਟ ਔਖਾ ਸਥਾਨ ਘਾਟ ਸਰੂਪ ਮੈ ਠਾਕ ਨਹੀਂ ਰੋਕ ਨਹੀਂ ਹੋਤੀ ॥ ੨੩੧ ॥

**ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ। ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥੨੩੨॥ ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ॥ ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲ ਜਾਂਹਿ ॥੨੩੩॥**

ਕਬੀਰ ਜੀ ਕਹੈਂ ਇਕ ਘੜੀ ਵਾ ਆਧੀ ਘੜੀ ਵਾ ਚੌਥਾ ਹਿਸਾ ਘੜੀ ਕਾ ਛੀ ਮਿੰਟ ਭਗਤਾਂ ਸਾਥ ਜੋ ਗੋਸਟ ਹੈ ਨਾਮ ਕੀ ਚਰਚਾ ਜੋ ਕਰੀਏ ਸੋਈ ਲਾਭ ਹੈ ਮਨੁਖ ਕੀ ਸਫ਼ਲਤਾ ਹੈ "ਸੋਈ ਘੜੀ ਸੁਲਖਨੀ ਸਿਮਰਤ ਪ੍ਰਭ ਨਾਮ" ॥੨੩੨॥

ਕਬੀਰ ਜੀ ਕਹੈਂ ਜੋ ਪਰਮਾਦੀ ਪੁਰਸ਼ ਹੈ ਵਿਕਾਰੀ ਵਿਸ਼ੇ ਕੇ ਲੀਏ ਭੰਗੁ ਪੀਤਾ ਹੈ ਅਤੀ ਗਾਹੜੀ ਮਛੀ ਕਾ ਮਾਸ ਖਾਤਾ ਹੈ ਸ਼ਰਾਬ ਮਦ ਪੀਤਾਹੈ ਜੋ ਪਰਾਨੀ ਇਨਕੇਵਿਖੇ ਖਚਤ ਹੈ ਤਿਸਕੇ ਬਰਤਨੇਮ ਤੀਰਥਨਿਸਫਲ ਹੈਂ ਨਰਕ ਜਾਤਾ ਹੈ ਕਿੰਬਾ ਭੰਗ ਵਿਘਨ ਪਾਨ ਵਾਲੀ ਜੋ ਮਾਇਆ ਹੈ ਛੁਲੀ ਤੁਛ ਰੂਪ ਸਰਾਂ ਦੇਵਤਿਆਂ ਕੋ ਜਿਸਨੇ ਪਾਨ ਨਾਸ ਕੀਆ ਹੈ ਜੋ ਜੋ ਪਰਾਨੀ ਇਸ ਮਾਇਆ ਕੋ ਧਾਰੇਗਾ ਤਿਸਕਾ ਤੀਰਥ ਬਰਤ ਨਰਕ ਮੈਂ ਜਾਨਗੇ ਵਾ ਭਾਈਗੁਰ ਦਾਸ ਪਰਮਾਨ "ਜੀਆਂ ਮਾਰ ਨ ਖਾਧੈ ਭੰਗਾ।"

ਜੀਵ ਕੋ ਚਾਹੀਦਾ ਹੈ ਮਛੀ ਕਾ ਮਾਸ ਨ ਖਾਏ ਮਛੀ ਖਾ ਲਈ ਤਾਂ ਸਭ ਕੁਛ ਖਾਲੀਆ ਤੇ ਸਰਾਬ ਪੀ ਲਈ ਤਾਂ

ਸਭ ਪਾਪ ਕਰ ਲੀਏ ਜੇਹੜਾ ਜੇਹੜਾ ਇਨ ਦੋਨੋਂ ਕੋ ਖਾਵੇ ਉਸਕੇ ਬ੍ਰਤ ਤੀਰਥ ਕਰਕੇ ਨਿਸਫਲ ਹੋ ਕੇ ਨਰਕ ਕੋ ਜਾਇਗਾ ॥ ੨੩੩ ॥

**ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ। ਸਭ ਰਸ ਖੇਲਉ ਪੀਅ ਸਉ ਕਿਸੀ ਲਖਾਵਉ ਨਾਹਿ ॥ ੨੩੪॥ ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ ॥ ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ ॥ ੨੩੫ ॥**

ਕਾਬ ਕੀ ਰੀਤ ਕਰਕੇ ਕਬੀਰ ਜੀ ਕਹਤੇ ਹੈਂ ਸਾਜਨਜੋ ਪਰਮਾਤਮਾ ਤਿਸਕੋ ਲੈਕੇ ਘਟ ਰਿਦੇ ਮੈਂ ਤਾਂ ਨੇਤਰ ਨੀਵੇਂ ਕਰਕੇ ਬੈਠ ਰਹੀਏ ਸਭ ਰਸੋਂ ਸਪੰਨ ਜੋ ਹਰੀ ਤਿਸ ਪੀਆ ਸਾਥ ਖੇਲਾਂ ਅਨੰਦ ਲਵਾਂ ਪਰ ਜਨਾਵਨਾ ਕਿਸੀ ਕੋ ਅੰਤਰ ਨੇਸਦੀਵਤ ਹੋ ਰਹਾ ॥ ੨੩੪ ॥

ਆਠ ਪਹਰ ਕੀ ਚੌਠ ਘੜੀ ਹੋਤੀ ਹੈ ਅਰੁ ਆਠ ਚੌਠ ਹੋਤਾ ਹੈ ਇਨ ਆਠ ਪਹਰ ਚੌਠ ਘੜੀਆਂ ਮੈਂ ਤੇਰੇ ਕੋ ਮੇਰਾ ਜੀਅ ਦੇਖਦਾ ਰਹੇ ਉਤਮ ਸਖੀ ਉਤਰ ਦੇਤੀ ਹੈ ਨੀਵੇਂ ਨੇਤਰ ਕਿਉਂ ਕਰਨੇ ਹੈਂ ਸਾਰੇ ਪੂਰਨ ਦ੍ਰਿਸਟੀ ਕਰਕੇ ਦੇਖਾਂ ਤਾਂ ਭੇਦ ਦੂਰ ਹੂਆ ਉਤਮ ਇਸਤ੍ਰੀ ਪਤਿਬਰਤਾ ਧਰਮ ਵਾਲੀ ਐਸੇ ਦੇਖਦੀ ਹੈ ਪਤੀ ਬਿਨਾ ਹੋਰ ਇਸਤਰੀਆਂ ਉਸ ਕੋ ਨਿਗਾ

ਆਵਤੀ ਹੈਂ ॥ ੨੩੫ ॥

ਸੁਨੁ ਸਖੀ ਪੀਅ ਮਹਿ ਜੀਉ ਬਸੈ ਜੀਅ ਮਹਿ ਬਸੈ ਕਿ ਪੀਉ ॥ ਜੀਉ ਪੀਉ ਬੂਝਉ ਨਹੀ ਘਟ ਮਹਿ ਜੀਉ ਕਿ ਪੀਉ ॥ ੨੩੬ ॥

ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥ ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥ ੨੩੭ ॥

ਸਖੀ ਸਖੀ ਕਾ ਸੰਬਾਦ ਹੈ ਸੁਨ ਹੇ ਸਖੀ ਪੀਆ ਮੈਂ ਜੀਅ ਬਸਦਾ ਹੈ ਕਿ ਜੀਅ ਮੈ ਪੀਆ ਬਸਤਾ ਹੈ ਤਾਂ ਸਮ ਦ੍ਰਿਸਟੀ ਹੋਤੀ ਹੈ ਬ੍ਰਸਨ ਜੋ ਪੀਅ ਪਰਮਾਤਮਾ ਮੈਂ ਜੀਵ ਅਭੇਦ ਹੂਆ ਹੈ ਤਾਂ ਉਪਾਸਕ ਕੀਹਾਨੀ ਈਸ਼ਵਰ ਅਲਪਗ ਹੋਨਾ ਚਾਹੀਏ ਜੇ ਜੀਵ ਮੈ ਪਰਮਾਤਮਾ ਅਭੇਦ ਹੂਆ ਤਾਂ ਉਪਾਸ਼ਕ ਕੀ ਹਾਨੀ ਜੀਵ ਸਰਬਰ ਹੂਆ ਚਾਹੀਏ ॥ ਉਤਰ ਲਖ ਭਾਗ ਜੀਵ ਕਾ ਲਖ ਭਾਗ ਈਸ਼ਰ ਕਾ ਅਭੇਦ ਹੂਆ ਸਰਬਗਤਾ ਅਲਪਗਤਾ ਵਾਚ ਵਾਚ ਮੈ ਰਹ ਗਈ ਤਾਂਤੇ ਜੀਵ ਪੀਆ ਕੋ ਭੇਦ ਮੈ ਜਾਨ ਦੀ ਨਹੀਂ ਘਟ ਰਿਦੇ ਮੈ ਜੀਵ ਕੇਹੜਾ ਹੈ ਪੀ ਪ੍ਰਮੇਸ਼ਰ ਕੇਹੜਾ॥ ਹੈ ੨੩੬ ॥

ਕਬੀਰ ਜੀ ਕਹੈ ਬਾਮਨ ਗੁਰੂ ਹੈ ਜਗਤ ਕਾ ਲੋਕਾਂ ਨੂੰ ਸਿਖਯਾ ਦੇਨ ਵਾਲਾ ਹੈ ਭਗਤਾਂ ਕਾ ਗੁਰੂ ਬਾਮਨ ਨਹੀਂ ਪਰਮਾਨ ਅਗਨਿਰ ਗੁਰੂ ਦ੍ਵਜਾ ਤੀਨਾ ਬਰਣਾਨਾਂ ਬ੍ਰਹਮਣੋ ਗੁਰੂ ਪਤਿਰੇ ਕੇ ਗੁਰੂ ਸਿਤਰੀਨਾਂ ਸੂਬਤ੍ਰਾ ਭਜਾਗਤੋ ਗੁਰੂ

ਅਗਨੀ ਗੁਰੂ ਤਿੰਨਾਂ ਵਰਨੋਂ ਕਾ ਖਤ੍ਰੀ ਬ੍ਰਹਮਨ ਬੈਸ ਚਾਰ ਬਰਨੋਂ ਕਾ ਗੁਰੂ ਬ੍ਰਾਹਮਨ ਇਸਤਰੀਓਂ ਕਾ ਗੁਰੂ ਪਤੀ ਹੈ ਅਭ੍ਯਾਗਤ ਸਭ ਕਾ ਗੁਰੂ ਭਗਤ ਅਭ੍ਯਾਗਤ ਹੈ ਅਰਝ ਉਰਝ ਕੇ ਫਸ ਫੁਸ ਕੈ ਸੜ ਮੂਆ ਚਾਰ ਬੇਦ ਕੇ ਕਰਮੋਂ ਮੈ ॥੨੩੭॥

ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥ ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥ ੨੩੮॥

ਕਬੀਰ ਜੀ ਕਹੈ ਦਰਿਸ਼ਟਾਂਤ ਸੇ ਖੰਡ ਰੇਤੇ ਮੈ ਰੁਲਜਾਏ ਤਾਂ ਹਥ ਸੇ ਨਹੀਂ ਚੁਨੀ ਜਾਤੀ ਕੀੜੀ ਹੋਵੇ ਤਾਂ ਨਿਕਾਸ ਲਏ ਐਸੇ ਹਰੀ ਖ਼ੰਡ ਹੈ ਰੇਤ ਵਿਸ਼ੇ ਹੈਂ ਤਿਨ ਸੇ ਮਿਲ ਰਹਾ ਹੈ ਹਥ ਸਥੂਲ ਸਾਧਨ ਵਾ ਹੰਕਾਰ ਸੇ ਨਹੀਂ ਮਿਲਤਾ ਵਿਚਾਰ ਬ੍ਰਿਤੀ ਕੀੜੀ ਹੋਵੇ ਤਾਂ ਚੁਨ ਲਏ ਪ੍ਰਗਟ ਕਰਲਵੇ॥੨੩੮॥

ਕਬੀਰ ਜੋ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ ॥ਖੇਲਤ ਖੇਲਤ ਹਾਲ ਕਰਿ ਜੋ ਕਿਛੁ ਹੋਇ ਤ ਹੋਇ॥ ੨੩੯ ॥

ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੇ ਸੇਤੀ ਖੇਲੁ॥ ਕਚੀ ਸਰਸਉ ਪੇਲਿਕੈ ਨਾ ਖਲਿ ਭਈ ਨ ਤੇਲੁ ॥ ੨੪੦ ॥ ਢੂੰਢਤ ਡੋਲਹਿ ਅੰਧ ਗਤਿ ਅਰੁ ਚੀਨਤ ਨਾਹੀ ਸੰਤ ॥ ਕਹਿ

ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤ ॥ ੨੪੧ ॥

ਕਬੀਰਜੀ ਕਹੈ ਜੇ ਤੈਨੂੰ ਇਛਾ ਹੈ ਪ੍ਰੇਮ ਕੀ ਤਾਂ ਸਿਰ ਹੰਕਾਰ ਕੋ ਕਟਕੇ ਖਿਦੋ ਕਰ ਦੂਰ ਕਰ ਖੇਲਤ ਖੇਲਤ ਅਭਿਆਸ ਕਰਦਾ ਹੂਆ ਸੀਘਰਤਾ ਕਰ ਜੋ ਹੋਇਗੀ ਸੋ ਚੰਗੀ ਹੋਇਗੀ ॥ ੨੩੯ ॥

ਕਬੀਰ ਜੀ ਕਹੈਂ ਜੇ ਤੈਨੂੰ ਇਛਾ ਹੈ ਸਾਧ ਇਛਾ ਕੋ ਕਹੈਂ ਪ੍ਰੇਮ ਕੀ ਇਛਾ ਹੈ ਪਕੇ ਸੰਤ ਤਤਵੇਤਿਓਂ ਸਾਥ ਖੇਡ ਸਤ ਸੰਗ ਕਰ ਜੇ ਕਚੇ ਅਗਿਆਨੀਆਂ ਸਾਥ ਮਿਲੇਂਗਾ ਤਾਂ ਨਾ ਕੁਛ ਮਿਲੇਗਾ ਕਚੀ ਸਰੋਂ ਪੀੜ ਖਲ ਤੇਲ ਦੋਨੋਂ ਵਿਗੜ ਜਾਤੇ ਹੈਂ ਲੋਕ ਪਰਲੋਕ ਨਾਸ ਹੋਜਾਨਗੇ ॥ ੨੪੦ ॥

ਜੋ ਗੁਰਾਂ ਕੋ ਨਹੀਂ ਮਿਲੇ ਅੰਧਿਰੇਂ ਕੀ ਤਰਾਂ ਢੂੰਢਦੇ ਫਿਰਦੇ ਹੈਂ ਅਰ ਸੰਤਾਂ ਕੋ ਨਹੀਂ ਜਾਨਦੇ ਨਾਮ ਦੇਵ ਜੀ ਕਹੈ ਭਗਤਾਂ ਕੀ ਕ੍ਰਿਪਾ ਬਿਨਾ ਭਗਵੰਤ ਕੋ ਕੈਸੇ ਪਾਵੀਤਾ ਹੈ ਪ੍ਰਮੇਸ਼ਰ ਨਹੀਂ ਮਿਲਤਾ ॥ ੨੪੧ ॥

ਹਰਿ ਸੋ ਹੀਰਾ ਛਾਡਿਕੈ ਕਰਹਿ ਆਨਕੀ ਆਸ ॥ ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥ ੨੪੨ ॥ ਕਬੀਰ ਜਉ ਗ੍ਰਿਹੁ ਕਰਹਿ ਤ ਧਰਮ ਕਰੁ ਨਹੀ ਤ ਕਰੁ ਬੈਰਾਗੁ ॥ ਬੈਰਾਗੀ ਬੰਧਨੁ ਕਰੈ ਤਾਕੋ ਬਡੋ ਅਭਾਗੁ ॥ ੨੪੩ ॥

ਇਕ ਨਾਮ ਦੇਵ ਕਾ ਸਲੋਕ ਕਬੀਰ ਕੇ ਸਾਥ ਹੀ ਰਖ ਦੀਆ ਗੁਰੂ ਜੀ ਨੇ ਦੂਜਾ ਰਵਦਾਸ ਜੀ ਨੇ ਉਚਾਰਨ ਕਰਾ ਗੁਰੂ ਜੀ ਨੇ ਉਹ ਵੀ ਸਾਥ ਹੀ ਰਖ ਦੀਆ ਨਾਲੇ ਕਬੀਰ ਵਡੇ ਭਗਤ ਤਿਨ ਕੀ ਭੇਟਾ ਭਈ ਰਵਦਾਸ ਜੀ ਕਹੈਂ ਹਰੀ ਰੂਪ ਹੀਰੇ ਕੋ ਛਡਕੇ ਹੋਰ ਕੀ ਜੋ ਆਸ ਕਰਤੇ ਹੈਂ ਓਹ ਪੁਰਸ਼ ਨਰਕ ਮੈਂ ਜਾਨਗੇ ਰਵਿਦਾਸ ਜੀ ਸਚੀ ਬਾਤ ਕਹਤੇ ਹੈਂ ॥ ੨੪੨ ॥

ਭੋਗ ਕਬੀਰ ਜੀ ਕਹੈਂ ਜੇਕਰ ਹੇ ਪੁਰਸ਼ ਗ੍ਰਿਸਤ ਕਰੇਂ ਤਾਂ ਐਸੇ ਕਰ ਜੈਸੇ ਸੂਰਜ ਪ੍ਰਕਾਸ ਮੈਂ ਕਲਗੀਧਰ ਪਾਤਸ਼ਾਹ ਜੀ ਨੇ ਨੀਂਗਰ ਕੋ ਸੁਨਾਇਆ ਹੈ ਹੇ ਨੀਂਗਰਾ ਬਨ ਮੈਂ ਕਪੋਤ ਕਪੋਤੀ ਦੋਨੋਂ ਰਹਤੇ ਥੇ ਇਕ ਸ਼ਿਕਾਰੀ ਸ਼ਕਾਰ ਖੇਲਤਾ ਹੂਆ ਕੁਛ ਨਾ ਮਿਲਾ ਉਸਕੋ ਸਰਦੀ ਕੀ ਰੁਤ ਮੈਂ ਸੀਤ ਬਰਖਾ ਸੇ ਕਾਂਪਤਾ ਹੂਆ ਉਸ ਬਿਰਖ ਹੇਠ ਆਇਆ ਤਾਂ ਕਪੋਤ ਕਪੋਤੀ ਕਹੈਂ ਇਹ ਅਭਿਆਗਤੀ ਅਸੀ ਗਰਸਤੀਓਂ ਕੇ ਘਰ ਆਇਆ ਹੈ ਇਸ ਕੋ ਕਿਆ ਦੇਈਏ, ਅਸੀ ਪੰਛੀ ਇਹ ਮਨੁਖਾ ਕਪੋਤ ਨੇ ਉਡਕੇ ਸ਼ਹਰੋਂ ਅਗਨੀ ਵਾਲੀ ਲਕੜੀ ਮੀਂਗਨ ਲਿਆ ਫੈਂਕੀ ਆਲਨਾ ਅਪਨਾ ਸੁਕਾ ਹੂਆ ਪਟਕੇ ਸਟਿਆ ਅਗਨੀ ਬਾਲਕੇ ਗਰਮ ਹੂਆ ਭੁਖ ਕੋ ਕੁਛ ਨਾ ਮਿਲਾ ਕਪੋਤ ਨੇ ਛਾਲ ਅਗਨੀ ਮੈਂ ਮਾਰੀ ਕਪੋਤਨੀ ਵੀ ਭੁੰਨ ਕੇ ਖਾਕੇ ਘਰ ਕੋ ਗਿਆ ਕਪੋਤ ਕਪੋਤੀ ਕੋ ਬੇਬਾਨ ਮਿਲਾ ਬੈਕੁੰਠ ਗਏ ਗਰਸਤੀ ਐਸੇ ਚਾਹੀਏ ਬੈਰਾਗੀ ਐਸੇ ਚਾਹੀਏ:– ਬਨ ਮੈਂ ਤਪਸੀ ਤਪ ਕਰੇ ਭੀਖ ਮੰਗਕੇ ਖਾਏ ਏਕ ਵਾਰ ਕਈ ਦਿਨ ਕੋ ਇਕ ਸ਼ਾਹਕੇ

ਵਿਵਾਹ ਥਾ ਮਾਂਗਨੇ ਗਿਆ ਕੁਛ ਨ ਮਿਲਾ ਫੇਰ ਭੁਖਾ ਰਹਾ ਪਾਰਖਦ ਈਸ਼ਰ ਕੇ ਭੇਜੇ ਹੂਏ ਆਏ ਤਪਸੀ ਨੇ ਪੂਛਾ ਉਠੋ ਕਹਾਂ? ਅਮਕੇ ਧਨੀ ਕੇ ਘਰ ਕੋ ਸਾੜਨੇ ਚਲੇ ਹਾਂ ਤਪੀ- ਕਹਾ ਮੇਰੇ ਕੋ ਵੀ ਮਸਾਲ ਦੇਉ ਮੈਂ ਵੀ ਚਲਾਂ ਮੈਨੂੰ ਵੀ ਨਹੀਂ ਦਿਤਾ ਭੋਜਨ, ਮਸਾਲ ਲੈਕੇ ਪਾਰਖਦੋਂ ਕੋ ਸਾੜਨੇ ਲਗਾ ਤਪੀ ਈਸ਼ਰ ਨੇ ਉਸਕਾ ਰਿਦਾ ਨਾ ਪਰੇਰਾ ਉਸਕਾ ਕਿਆ ਦੋਸ ਹੈ ਜਾਹੁ ਤੁਸੀ ਨਹੀਂ ਤੁਸਾਨੂੰ ਸਾੜੂੰਗਾ ਸਾਰੀ ਪੜਨੀ ਹੋਵੇ ਤਾਂ ਸੂਰਜ ਪਰਕਾਸ ਰੁਤੋਂ ਮੇ ਪੜ ਲਹੁ ਬੈਰਾਗੀ ਐਸੇ ਚਾਹੀਏ ਬੈਰਾਗੀ ਆਪਨਾ ਧਰਮ ਕਰੇ ਗਰਸਤੀ ਆਪਨਾ ਬੈਰਾਗੀ ਕੋਈ ਡੇਰਾ ਮੱਲ ਬੈਠੇ ਤਿਸਕੇ ਖੋਟੇ ਭਾਗ ਹੈਂ ਉਸ ਸੇ ਗਰਸਤੀ ਅਛਾ ਹੈ॥ ੨੪੩ ॥

ਦੋ ਸ ਤਿਰਤਾਲੀ ਸਲੋਕਾਂ ਕੇ ਟੀਕੇ ਕਾ ਨਾਮ ਕਬੀਰ ਪ੍ਰਕਾਸ਼ ਹੈ।

ੴ ਸਤਿਗੁਰ ਪ੍ਰਸਾਦਿ॥

## ਸਲੋਕ ਸ਼ੇਖ ਫਰੀਦ ਜੀ ਕੇ ਚਲੇ

ਜਨਮ ਸਾਖੀ ਕਾ ਪਰਸੰਗ ਹੈ ਫਰੀਦ ਕੀ ਪਿਛਲੇ ਜਨਮ ਫਰੀਦ ਕੁਰੇਸੀਆ ਜਟ ਆਹਾ ਹੁਕਮ ਸਾਹਬ ਦੇ ਨਾਲ ਜੰਗਲ ਮੈਂ ਜਾਕੇ ਤਪ ਕਰਨੇ ਲਗਾ ਤਾਂ ਚੋਰ ਆਏ ਉਨ੍ਹਾਂ ਦੇਖਿਆ ਫਕੀਰ ਹਛਾ ਹੈ ਜੇ ਸਾਡੀ ਚੋਰੀ ਲਗੇ ਤਾਂ ਅਸੀ ਭੇਟਾ ਚੜ੍ਹਾਵੀਏ ਹੁਕਮ ਸਾਹਬ ਦੇ ਨਾਲ ਚੋਰੀ ਲਗੀ ਤਾਂ

ਭੇਟਾ ਆਨ ਚੜ੍ਹਾਈ ਨੇ ਪੈਰੀ ਪਏ ਤਾਂ ਫਕੀਰ ਨੇ ਪੁਛਿਆ ਤੁਸੀ ਕੌਨ ਹੁੰਦੇ ਹੋ ਉਨਾਂ ਕਹਿਆ ਅਸੀ ਚੋਰ ਹਾਂ ਤਾਂ ਫਕੀਰ ਕੇ ਦਿਲ ਵਿਚ ਵੱਸੀ ਜੋ ਚੋਰੀ ਕਿਸਤਰਾਂ ਕਰੀਦੀ ਹੈ ਇਕ ਦਿਨ ਇਨਾਂ ਨਾਲ ਚਲਕੇ ਦੇਖੀਏ ਤਮਾਸ਼ਾ ਹੁਕਮ ਨਾਲ ਚੋਰੀ ਦੀ ਵਾਸ਼ਨਾਂ ਵਿਚ ਮਰ ਗਿਆ ਹਕ ਤਾਲਾ ਨੇ ਕਹਾ ਇਸਕੋ ਜਟ ਦੇ ਘਰ ਜਨਮ ਦੇਹ ਚੋਰੀ ਕੀ ਵਾਸ਼ਨਾ ਇਸ ਕੇ ਅੰਦਰ ਖੜੀ ਹੈ,ਤਮਾਸ਼ਾ ਦੇਖੋ ਹਰੜ ਜਟ ਦੇ ਘਰ ਜਨ- ਮਿਆ ਨਾਉਂ ਫਰੀਦ ਹੋਇਆ, ਵਡਾ ਹੋਕੇ ਚੋਰੀ ਕਰਨ ਲਗਾ ਅਤੇ ਭਗਤੀ ਕੀਤੀ ਸਾਈਂ ਕਿਸੇ ਕੀ ਗਵਾਂਵਦਾ ਨਹੀਂ ਉਸ ਭਗਤੀ ਕਾ ਫਲ ਪ੍ਰਾਪਤ ਕਰ ਪੀਰ ਖਨਵਾਦਾ ਆਇ ਬਨਿਆ ॥੧॥

ਜੋ ਫਰੀਦ ਕਾਂ ਨਾਉਂ ਲਏਗਾ ਤਿਸਕਾ ਭਲਾ ਹੋਵੇਗਾ ਹਰੜ ਜਾਤ ਹੋਕੇ ਲੰਮੇ ਵਲਾਇਤ ਰਹਿੰਦਾ ਸੀ ਜਾਮਾ ਉਰਾ ਆਹਾ ਪ੍ਰਵਦਗਾਰ ਕੇ ਹੁਕਮ ਸੇ ਦਿਨ ਕਹਤੀ ਦੇ ਆਹੇ ਮਾਤਾ ਪਿਤਾ ਨੇ ਕਹਾ ਹੇ ਫਰੀਦ ਤੂੰ ਵੀ ਕੁਛ ਮੇਹਨਤ ਮਜੂਰੀ ਕਰ ਜੋ ਸਾਡੇ ਮੂੰਹ ਕੁਛ ਪਵੇ ਭੁਖ ਆਜਜ਼ ਕੀਤੇ ਹਾਂ ਫਰੀਦ ਨੇ ਔਰਤ ਕੋ ਕਹਿਆ ਜੋ ਕੁਝ ਖੁਦਾ ਲੋੜਿਆ ਹੈ ਸੋ ਹੋਸੀ ਹੁਕਮ ਸਾਹਬ ਦੇ ਨਾਲ ਫਰੀਦ ਕੋ ਇਕ ਫਾਕਾ ਦੋ ਫਾਕੇ ਸਤ ਫ਼ਾਕੇ ਗੁਜਰੇ ਤਾਂ ਜੋਰੂ ਆਖਿਆ ਖੁਦਾਇ ਦਿਆ ਕੁਛ ਮੁਸ਼ੱਕਤ ਕਰ ਫਰੀਦ ਨੇ ਕਹਾ ਹੇ ਖੁਦਾਇ ਦੀਏ ਮੈਥੋਂ ਮੁਸੱਕਤ ਨਹੀਂ ਹੁੰਦੀ ਜੋਰੂ ਨੇ ਕਹਾ ਜੇ ਮੁਸੱਕਤ ਨਹੀਂ ਹੋਂਦੀ ਤਾਂ ਚੋਰੀ ਕਰ ਭਾਵੇਂ ਸ਼ਾਹ ਦੀ ਕਰ ਸਾਨੂੰ ਆਨ ਖੁਵਾਹੁ ਫਰੀਦ ਕਹੇ ਜੋ ਸਾਂਈ ਲੋੜਸੀ ਸੋ ਹੋਸੀ

ਤਾਂ ਹੋਰ ਚਾਰ ਪੰਜ ਜੁਆਨ ਆਨ ਮਿਲੇ ਹੇ ਫਰੀਦ ਜੇ ਤੂੰ ਚਲੇਂ ਤਾਂ ਇਕ ਜਗਾ ਕਨਕ ਪਕੀ ਹੈ ਕਪ ਘਿੰਨ, ਊਹਾਂ ਚਲੇ ਗਏ ਕਨਕ ਕਪਨ ਲਗੇ ਤਾਂ ਇਕ ਕਰੰਗਾ ਆਹਾ ਬਲਦ ਦਾ ਓਹ ਕਹ ਕਹ ਕਰ ਹਸਿਆ ਤਾਂ ਹੋਰ ਡਰ ਕਰਕੇ ਨਠ ਗਏ ਫਰੀਦ ਲਗਾ ਪੁਛਨ ਤੂੰ ਕਿਉਂ ਹਸਿਆ ਹੈਂ ਉਸਨੇ ਕਹਾ ਮੈਂ ਦਿਆਨਤ ਦਾਰ ਥਾ ਇਕ ਦਿਨ ਇਸ ਖੇਤ ਵਿਚੋਂ ਮੈਂ ਲੰਘਿਆ ਤਾਂ ਕਨਕ ਕਾ ਸਿਟਾ ਮੇਰੇ ਪੈਰ ਨਾਲ ਅੜਕੇ ਚਲਾ ਗਿਆ ਘਰ ਜਾਕੇ ਮੈਂ ਦੇਖਿਆ ਸਿਟਾ ਤਾਂ ਮੈਂ ਸਮ-ਝਿਆ ਕਿਥੇ ਆਇਆ ਹੈਂ ਮੈਂ ਕਿਥੇ ਦੇਨ ਜਾਵਾਂ ਉਹ ਸਿਟਾ ਮਰੋੜ ਕੇ ਮੈਂ ਮੂੰਹ ਵਿਚ ਪਾ ਲਿਆ ਜਦੋਂ ਮੇਰਾ ਲੇਖਾ ਪਰਲੋਕ ਮੈਂ ਹੋਨ ਲਗਾ ਤਾਂ ਹੁਕਮ ਹੋਇਆ ਇਸ ਕੋ ਉਸ ਖੇਤ ਵਾਲੇ ਕਾ ਬੈਲ ਬਨਾਓ ਜੋ ਇਸ ਕਾ ਹਕ ਸਿਰੋਂ ਉਤਰ ਜਾਏ ਮੈਂ ਬੈਲ ਬਨ ਕੇ ਕਿਤਨੇ ਵਰ੍ਹੇ ਹਲ ਵਾਂਹਵਦਾ ਰਹਿਆ ਫੇਰ ਹੁਕਮ ਹੋਇਆ ਸਿਟੇ ਦੇ ਦਾਨਿਆਂ ਕਾ ਹਸਾਬ ਮੁਕ ਗਿਆ ਹੈ ਹੁਣ ਇਸ ਨੂੰ ਭੋਹ ਸਿਟੇ ਕਾ ਰਹਿੰਦਾ ਹੈ ਉਸ ਕਾ ਹਸਾਬ ਕਢੋ ਪਰ-ਵਦਗਾਰ ਕੇ ਹੁਕਮ ਸੇ ਮੇਰਾ ਕਰੰਗਾ ਏਥੇ ਗਡਿਆ ਹੈ ਖਬਰ ਹੈ ਕਿਤਨਾ ਚਿਰ ਰਹਾਂਗਾ ਮੈਂ ਇਸ ਵਾਸਤੇ ਹਸਿ-ਆ ਹਾਂ ਇਕ ਸਿਟਾ ਮੈਂ ਖਾਧਾ ਤਾਂ ਇਹ ਹਾਲ ਹੋਇਆ ਇਹ ਸੰਕਾ ਰਹਤ ਹੋਕੇ ਕਪਨ ਲਗੇ ਹੈਂ ਖੇਤ ਕੋ ਇਹ ਪਰਾਇਆ ਹੱਕ ਕਿਥੋਂ ਮੁਕਾਵਨਗੇ? ਉੱਥੇ ਫਰੀਦ ਪਛਤਾਪ ਕਰਕੇ ਸ਼ਲੋਕ ਉਚਾਰਨ ਲਾਗਾ ॥

ਸਲੋਕ ਸੇਖ ਫਰੀਦ ਕੇ

ੴ ਸਤਿਗੁਰਪ੍ਰਸਾਦਿ ॥

ਜਿਤੁ ਦਿਹਾੜੈ ਧਨਵਰੀ ਸਾਹੇ ਲਏ ਲਿਖਾਇ। ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ। ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ। ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ। ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ। ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ। ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ ॥ ਫਰੀਦਾ ਕਿੜੀ ਪਵੰਦੀ ਈਖੜਾ ਨ ਆਪੁ ਮੁਹਾਇ॥ ੧ ॥ਫਰੀਦਾ ਦਰ ਦਰਵੇਸੀ ਗਾਖੜੀ ਚਲਾ ਦੁਨੀਆ ਭਤਿ। ਬੰਨਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥

ਪ੍ਰਲੋਕ ਵਿਚ ਸਾਡਾ ਕੀ ਹਾਲ ਹੋਵੇਗਾ ਕੀ ਲੇਖਾ ਦੇਵਾਂਗੇ ਦ੍ਰਿਸ਼ਟਾਂਤਾ ਅਲੰਕਾਰ ਹੈ ਜੈਸੇ ਕੰਨਜ਼ਾਂ ਕਾ ਵਿਵਾਹ ਸੋਧਿਆ ਜਾਏ ਤਾਂਤੇ ਨਹੀਂ ਟਲਤਾ ਜਿੰਦ ਜੀਵ ਰੂਪ ਵਹੁਟੀ ਇਸਤ੍ਰੀ

ਹੈ ਮਰਨਾ ਕਾਲ ਲਾੜਾ ਹੈ ਤਿਸ ਨੇ ਜਿਸ ਦਿਹਾੜੇ ਧਨ
ਇਸਤ੍ਰੀ ਵਰਨੀ ਹੈ ਵਿਵਾਹਨੀ ਹੈ ਉਸ ਦਿਨਕੇ ਸਾਹੇ ਸ੍ਵਾਸ
ਲਿਖਾ ਲਏ ਜਮ ਨੇ, ਮਲਕ ਕਾਲ ਕਾਨੋਂ ਮੈਂ ਸੁਨੀਦਾ ਹੈ
ਉਸ ਦਿਨ ਮੂੰਹ ਆਨ ਦਿਖਾਏਗਾ ਵਾ ਜਿਸ ਵਕਤ ਸ੍ਵਾਸ
ਲਿਖੇ ਤਾਂ ਪਾਸ ਕਾਲ ਸੁਨਦਾ ਸੀ ਉਸੀ ਦਿਨ ਮੂੰਹ ਦਿਖਾ-
ਵੇਗਾ ਆ ਕੇ ਜਿੰਦ ਨਿਮਾਣੀ ਗ੍ਰੀਬਨੀ ਜਿੰਦ ਕੋ ਕੱਢੀ-
ਐਗਾ ਹੱਡ ਕੜਕਾਇ ਕੇ ਹੱਡੀਆਂ ਭੰਨ ਕੇ ਪ੍ਰਮਾਨ-"ਹਥ
ਮਰੋੜੈ ਤਨ ਕਪੇ ਸਿਆਹਹੁ ਹੋਆ ਸੇਤ।" ਸਾਹ ਜੋ ਸਵਾਸ
ਲਿਖੇ ਸਨ ਧਰਮ ਰਾਜਾ ਨੇ ਨਹੀਂ ਚਲਦੇ ਸੋ "ਰਾਈ ਘਟੈ
ਨ ਤਿਲ ਵਧੈ ਜੋ ਲਿਖਿਆ ਕਰਤਾਰ"। ਅਸੀ ਜੀਵ ਕੋ
ਸਮਝਾਂਦੇ ਹਾਂ ਜਿੰਦ ਵਹੁਟੀ ਹੈ ਮਰਨ ਕਾਲ ਵਰ ਪਤੀ ਹੈ
ਪਰਨਾਇ ਵਿਵਾਹ ਕੇ ਲੈ ਜਏਗਾ ਆਪਨੇ ਹੱਥੀਂ ਜਦੋਂ
ਜੁਲੇਗਾ ਜਮਾਂ ਨਾਲ ਤਦੋਂ ਧਾਇਕੇ ਅਪਨੀ ਹੱਥੀਂ ਕਿਸਦੇ
ਗਲ ਲਗੇਗੀ ਜੋ ਮੈਨੂੰ ਰਖ ਲਵੇ ਜੀ ਕਿਸੀ ਨੇ ਰਖਣਾ
ਨਹੀਂ ਹੈ ਇਹਨੂੰ ਫੇਰ ਜਦੋਂ ਪ੍ਰਲੋਕ ਮੈਂ ਜਾਏਗਾ ਤਾਂ ਐਸਾ
ਹੈ ਰਸਤਾ ਵਾਲ ਸੇ ਬਰੀਕ ਹੈ ਲੋਹੇ ਕੀ ਤਾਰ ਤਿਸਕੇ ਕੰਡੇ
ਪੈਰਾਂ ਵਿਚ ਚੁਭਨਗੇ।ਪ੍ਰਮਾਨ-"ਖੰਨਿਅਹੁ ਤਿਖੀ ਵਾਲੋਂ ਨਿਕੀ
ਏਤ ਮਾਰਗ ਚਲਣਾ।" "ਪੈਰੀ ਕੰਡੇ ਸਾਰਦੇ ਸਿਰ ਤਪੇ ਆਕਾਸ਼
ਪਾਤਾਲੋ ਪਤਿ ਉਤ੍ਰੇ ਪਰਤ੍ਰਿਆਰਤਾ ਮਾਸ"। ਤਾਂਬੇ ਕੀ ਧਰਤੀ
ਹੋਵੇਗੀ ਲੋਹੇ ਕੇ ਕੰਡੇ ਚੁਭਨਗੇ ਬਾਰਾਂ ਸੂਰਜ ਕਠੇ ਚੜ੍ਹਨਗੇ
ਪਾਪੀਆਂ ਕੋ ਐਸੀ ਸਜਾਇ ਹੋਵੇਗੀ। ਪੁਰਸਲਾਤ ਪੂਰੀ
ਹੋਈ ਸੂਲੋਂ ਕਰਕੇ ਹੇ ਮਨ ਤੈਨੂੰ ਕਾਨੋਂ ਮੈਂ ਨਹੀਂ ਸੁਨੀ
ਪ੍ਰਲੋਕ ਕੀ ਸਜਾ, ਸ਼ਾਸਤ੍ਰ ਝੂਠਾ ਨਹੀਂ ਹੈ ਫਰੀਦ ਜੀ ਕਹੈਂ

ਕਿਤਨੀ ਨਾਮ ਖਿੜਕ ਕਾ ਹੈ ਖਬਰ ਦੇ ਰਹੇ ਹੈਂ ਬੇਦ ਸ਼ਾਸਤ੍ਰ ਸੰਤ ਹੇ ਜੀਵ ਤੂੰ ਖੜਾ ਹੂਆ ਵਿਸ਼ਿਓਂ ਮੈਂ ਆਪਨੇ ਗੁਨੋਂ ਕੋ ਨਾ ਲੁਟਾ ਖੋਟੇ ਪਾਸੇ ਲਗਕੇ ॥ ੧ ॥

ਏਕ ਸਮੇਂ ਫਰੀਦ ਜੀ ਬਾਰਾਂ ਬਰਸ ਤਪ ਕਰਕੇ ਫੇਰ ਬਨ ਤੇ ਪਿੰਡ ਕੋ ਆਇਆ ਰਸਤੇ ਮੈਂ ਖਰਬੂਜ਼ਿਆਂ ਕਾ ਖੇਤ ਪੱਕਾ ਥਾ ਸੁਗੰਧੀ ਆਈ ਪਾਸੋਂ ਜਾਂ ਲੰਘਿਆ ਤਾਂ ਦਿਲ ਕੀਤਾ ਇਕ ਖਰਬੂਜ਼ਾ ਮੰਗੀਏ, ਤਾਂ ਖੇਤ ਕਾ ਰਾਖਾ ਦੇਖਕੇ ਕਹਨ ਲਗਾ ਸਾਂਈਂ ਕਿਆ ਹੈ ? ਫਰੀਦ ਨੇ ਕਹਾ ਇਕ ਖਰਬੂਜ਼ਾ ਦੇਹ, ਰਾਖਾ ਕਹਿਨ ਲਗਾ ਜਿਤਨੇ ਫਕੀਰ ਆਸਨ ਖੇਤ ਤੋੜ ਤੋੜ ਕੇ ਦੇਸਾਂ ਖੇਤ ਉਜੜ ਵੈਸੀ ਖਰਬੂਜ਼ਾ ਨਹੀਂ ਮਿਲਦਾ ਅਪਨਾ ਡਿਠਾ ਕਰ ਚਲਾ ਜਾਹ ਤਾਂ ਫਰੀਦ ਦਿਲ ਵਿਚ ਆਖਨ ਲਗਾ ਏਹੋ ਜੇਹੀ ਫਕੀਰੀ ਹੈ ਜੋ ਖਰਬੂਜ਼ਾ ਵੀ ਮੰਗਿਆ ਨਹੀਂ ਮਿਲਦਾ ਤਾਂ ਕਿਉਂ ਫਕੀਰੀ ਕਰਨੀ ਸੀ ਅਸੀ ਵੀ ਖੇਤ ਕਰਦੇ ਰਬ ਦੇ ਨਾਉਂ ਦੇਂਦੇ ਪਰ ਮੈਂ ਫਕੀਰ ਕਹਾ ਕੇ ਕਿਉਂ ਮੰਗਨ ਗਿਆ ਲਾਨਤ ਹੈ ਮੈਂਡੇ ਦਿਲ ਨੂੰ ਫਰੀਦ ਜੀ ਕਹੈਂ ਪ੍ਰਮੇਸ਼ਰ ਕੇ ਦਰ ਕੀ ਦਰਵੇਸੀ ਫਕੀਰੀ ਗਾਖੜੀ ਕਠਨ ਹੈ ਔਖੀ ਹੈ ਮੈਂ ਦੁਨੀਆਂ ਕੀ ਰੀਤੀ ਅਨੁ-ਸਾਰ ਚਲਦਾ ਹਾਂ ਜੇ ਮੈਂ ਖੇਤ ਕਰਾਂ ਤਾਂ ਬੰਨ੍ਹਕੇ ਚੁਕੀ ਹੈ ਫਕੀਰੀ ਕੀ ਪੰਡ ਇਸ ਨੂੰ ਕਿਥੇ ਸਟ ਜਾਵਾਂ ਹੁਣ ਫਕੀਰ ਹੀ ਬਨੇ ਰਹੀਏ ॥ ੨ ॥

**ਕਿਛੁ ਨ ਬੁਝੈ ਕਿਛੁ ਨ ਸੁਝੈ ਦੁਨੀਆ ਗੁਝੀ ਭਾਹਿ। ਸਾਂਈ ਮੇਰੈ ਚੰਗਾ ਕੀਤਾ ਨਾਹੀ ਤ ਹੰਭੀ**

ਦਝਾਂਆਹਿ ॥ ੩ ॥ ਫਰੀਦਾ ਜੇ ਜਾਣਾਂ ਤਿਲ ਥੋੜੜੇ ਸੰਮਲਿ ਬੁਕੁ ਭਰੀ ॥ ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥ ੪ ॥

ਤਾਂ ਫਰੀਦ ਆਖਿਆ ਜੇ ਇਹੋ ਜੇਹੀ ਫਕੀਰੀ ਔਖੀ ਹੈ ਤਾਂ ਫਕੀਰ ਕਿਤ ਕੋ ਥੀਂਦਾ ਹੁਣ ਮੁਸ਼ਕਲ ਹੋਈ ਫਕੀਰੀ ਛੋਡਾਂ ਬਨ ਨਹੀਂ ਆਂਵਦੀ ਨਾਉਂ ਸ਼ੇਖ ਫਰੀਦ ਪਇਆ ਹੈ ਸ਼ੇਖੀ ਦੀ ਪੰਡ ਚੁਕੀ ਹੈ ਜਗ੍ਹਾ ਕੋਈ ਨਹੀਂ ਜਿਥੇ ਸਟ ਜਾਵਾਂ ਫਿਕਰ ਕਰਕੇ ਇਕ ਦਰਯਾ ਤੇ ਜਾ ਬੈਠਾ ਤਾਂ ਪਿਛੇ ਵਾੜਾ ਜਿਤਨਾ ਆਹਾ ਜਿਤਨੇ ਖਰਬੂਜੇ ਥੇ ਸੋ ਆਦਮੀਆਂ ਕੇ ਸਿਰ ਬਣ ਗਏ ਪ੍ਰਮੇਸ਼ਰ ਕੇ ਹੁਕਮ ਨਾਲ ਰਾਖਾ ਦੇਖਕੇ ਬੜਾ ਸਿਰੋ ਸਿਰ ਰੋਇਆ ਲਗਾ ਬੂ ਬੂ ਕਰਨ ਪਿੰਡ ਬਾਹਰ ਆਇਆ ਖਸਮ ਖੇਤ ਕੇ ਰਾਖੇ ਕੋ ਪੁਛਿਆ ਤਾਂ ਰਾਖੇ ਕਹਿਆ ਇਕ ਫਕੀਰ ਨੇ ਖਰਬੂਜ਼ਾ ਮੰਗਿਆ ਥਾ ਮੈਂ ਨਹੀਂ ਦਿਤਾ ਉਸਦੇ ਜਾਣੇ ਨਾਲ ਖੇਤ ਸਿਰੋ ਸਿਰ ਹੋਇਆ ਹੈ ਖੁਦਾ ਦੀ ਕੁਦਰਤ ਕੋ ਦੇਖਕੇ ਸਿਰ ਫੇਰਿਆ ਕਹਿਆ ਵੇ ਛੋਧੇ ਹੈਵਾਨ ਤੁਧ ਹੈਫ ਕੀਤਾ ਫਕੀਰ ਕੋ ਕਿਉਂ ਨਾ ਦਿਤਾ? ਉਸ ਕਹਾ ਮੈਂ ਰਾਖਾ ਥਾ ਤਾਂ ਖਸਮ ਨੇ ਕਹਿਆ ਕਿਥੇ ਗਿਆ ਫਕੀਰ ਮੀਆਂ ਦਰਯਾ ਬੰਨੇ ਦੌੜਿਆ ਜਾਂ ਦੇਖੇ ਤਾਂ ਫਰੀਦ ਬੈਠਾ ਹੈ ਹਥ ਜੋੜਕੇ ਖੜੋਤਾ ਫਰੀਦ ਨੇ ਪੁਛਿਆ ਕਿਉਂ ਮੀਆਂ ਮੂੰਹ ਸੁਕਾ ਹੈ ਤਾਂ ਓਹ ਪੈਰੀਂ ਪਿਆ ਸਾਹਾ ਸਲਾਮਤ ਮੁਹਬਤ ਖੁਦਾਇ ਬਖਸ਼ੀਏ ਫਰੀਦ ਕਹੈ ਮੈਂਡੇ ਤਈਂ ਕਿਆ ਹੈ ਉਸ ਨੈ ਕਹਾ ਤੈਂਡਾ ਸੁਆਲ ਚੰਦ੍ਰ

ਬੰਦ ਬਿਕਾਰ ਰਾਖੇ ਨੇ ਰੱਦ ਕੀਤਾ ਹੈ ਤੈਂਡੇ ਪਿਛੋਂ ਸਭ ਵਾੜਾ ਮਿਰੇ ਸਿਰ ਹੋਗਿਆ ਹੈ ਮੈਂਡ੍ਰੀ ਮੋਹਰਾਂ ਦੰਮ ਦੇਕੇ ਘਿਦਾ ਹੈ ਜੇ ਤੂੰ ਬਖਸ਼ਿੰ ਤਾਂ ਬੱਚਾ ਕੱਚਾ ਰਜ ਖਾਸੀ ਨਹੀਂ ਤੇ ਜਾਇ ਕਾਈ ਨਹੀਂ। ਉਥੇ ਸਲੋਕ ਫਰੀਦ ਜੀ ਕਹੈਂ ਕੁਛ ਨਹੀਂ ਬੁਝਦਾ ਇਥੇ ਕੀ ਬਾਤ ਕੁਛ ਨਹੀਂ ਸੁਝਦੀ ਪਰਲੋਕ ਮੈਂ ਸੰਸਾਰ ਕੋ ਗੁਝੀ ਅਗ ਲਗ ਰਹੀ ਹੈ ਸਾਂਈਂ ਨੇ ਮੇਰੇ ਨਾਲ ਚੰਗਾ ਕੀਤਾ ਜੇ ਕਢ ਲਿਆ ਨਹੀਂ ਤਾਂ ਇਨ੍ਹਾਂ ਵਰਗਾ ਪਿਆ ਸੜਦਾ ਮੈਂ ਵੀ ॥ ੩ ॥

ਪ੍ਰਮੇਸ਼ਰ ਨੇ ਬਡੀ ਕ੍ਰਿਪਾ ਕੀਤੀ ਨਹੀਂ ਤਾਂ ਹਲ ਦੀ ਜੰਘੀ ਪਕੜਦਾ ਪਿਆ ਖਰਾਬ ਹੁੰਦਾ, ਖੇਤ ਕੇ ਖਸਮ ਕੋ ਕਹਿਆ ਇਕ ਸਿਰ ਹੀ ਸੀ ਓਹ ਇਸ ਕਾ ਉਤਰ ਦੇਸੀਆ ਖਸਮ ਵਾੜੇ ਵਿਚ ਆ ਕੇ ਲਗਾ ਢੂੰਡਨ ਤਾਂ ਇਕ ਸਿਰ ਬੋਲਿਆ ਰੱਬ ਦੇ ਮਾਰਿਆ ਮੇਰੇ ਮੂੰਹ ਨਾ ਲਗ ਕਿਉਂ ਇਹ ਸਾਂਈਂ ਦਾ ਪਜਾਰਾ ਸੀ ਜੇ ਇਕ ਖਰਬੂਜ਼ਾ ਵੀ ਇਸਦੇ ਮੂੰਹ ਲਗਦਾ ਤਾਂ ਅਸੀ ਜੂਨੀਆਂ ਤੋਂ ਛੁਟ ਜਾਂਦੇ ਅਗੇ ਕਈ ਵਾਰ ਤੂੰ ਖਰਬੂਜ਼ਾ ਹੋਇਆ ਅਸੀ ਖਸਮ ਹੋਏ ਹੁਣ ਕੀ ਹਾਲ ਥੀਸੀ ਖੁਦਾਜਾਣੇਂ ਸਾਰਾ ਪ੍ਰਸੰਗ ਪੜ੍ਹਨਾ ਹੋਵੇ ਤਾਂ ਜਨਮ ਸਾਖੀ ਫਰੀਦ ਦੀ ਵਿਚੋਂ ਪੜ੍ਹ ਲਓ ਸੰਪਰਦਾ ਵਾਲੇ ਤਰਬੂਜ ਕਹਿੰਦੇ ਹੋਂਦੇ ਹੈਂ ਗੇ ॥ ੩ ॥

ਕੋਈ ਕਿਸੇ ਸਮੇਂ ਦੁਰਭਿਖ ਪੜ ਗਿਆ ਇਕ ਧਨੀ ਉਤਮ ਪਰੇਮੀ ਅਨਾਜ ਲੋਕਾਂ ਨੂੰ ਵਰਤਾਨ ਲਗਾ ਖਲਕਤ ਬਹੁਤੀ ਸੀ ਦਾਣੇ ਮੁਕ ਗਏ ਤੇ ਇਕ ਕੋਠਾ ਤਿਲਾਂ ਦਾ ਸੀ ਉਸਨੂੰ ਖੋਲ੍ਹਕੇ ਤਿਲ ਦਬ ਦੱਬ ਕੇ ਲਗਾ ਗਰੀਬਾਂ ਕੋ ਦੇਨਿ

ਤਾਂ ਤਿਲ ਵੀ ਮੁਕ ਗਏ ਫੇਰ ਥੋੜੇ ਥੋੜੇ ਦੇਨ ਲਗਾ ਫੇਰ ਬੀ ਗਰੀਬ ਵਧ ਰਹੇ ਉਸ ਵਖਤ ਸਲੋਕ ਬੋਲਿਆ ਜੇ ਮੈਂ ਜਾਨਦਾ ਤਿਲ ਥੁੜ ਜਾਨਗੇ ਤਾਂ ਮੈਂ ਸਮਾਲ ਸਮਾਲ ਕੇ ਬੁਕ ਭਰਦਾ ਦੇਨ ਵਾਸਤੇ ਉਸ ਬਾਤ ਵਿਚੋਂ ਫਰੀਦ ਜੀ ਗੁਨ ਲੇਤੇ ਹੈਂ ਤਿਲ ਕਿਆ ਹੈਂ ਸਵਾਸ ਜੇ ਜਾਨਦਾ ਮੁਕ ਜਾਨਗੇ ਛੇਤੀ ਸੇ ਤਾਂਤੇ ਸਮਾਲ ਕੇ ਭਰਦਾ ਵਿਸ਼ਿਆਂ ਵਿਚ ਨਾ ਲਾਂਵਦਾ ਨਾਮ ਕੇ ਬੁਕ ਭਰਦਾ ਜੇ ਏਹ ਜਾਨਦਾ ਕਿ ਸ਼ਹੁ ਪ੍ਰਮੇਸ਼ਰ ਨੰਵਿਆਂ ਦਾ ਹੈ ਕਿ ਨਿਰ ਅਭਿਮਾਨੀਆਂ ਕਾ ਹੈ ਤਾਂ ਮੈਂ ਭੀ ਥੋੜਾ ਹੰਕਾਰ ਕਰਦਾ ਜੀਵ ਕੋ ਜਨਾਵਨਾ ਹੈ ॥ ੪ ॥

## ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ। ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ ॥ ੫ ॥

ਕਿਸੀ ਪੁਰਸ਼ ਨੇ ਕਪੜੇ ਦੇ ਖੂੰਜੇ ਸਾਥ ਮੋਹਰਾਂ ਬਧੀਆਂ ਪਿਛੇ ਪਾ ਕੇ ਟੁਰ ਪੜਾ ਗੰਢ ਸੀ ਪੋਲੀ ਖਿਸਕ ਕੇ ਖੁਲ ਗਈਆਂ, ਓਹ ਕਹਿੰਦਾ ਹੈ ਜੇ ਜਾਨਦਾ ਮੈਂ ਲੋੜ ਛਿਜ ਜਾਨੇ ਵਾਲਾ ਹੈ ਖੁਲ੍ਹ ਜਾਨੇ ਵਾਲਾ ਤਾਂ ਮੈਂ ਪੀਡੀ ਕਰੜੀ ਗੰਢ ਦੇਂਦਾ। ਐਸੇ ਹੀ ਫਰੀਦ ਜੀ ਕਹੈਂ ਲੜ ਸ੍ਰੀਰ ਛਿਜ ਨਾਸ ਹੋ ਜਾਨੇ ਵਾਲਾ ਹੈ ਤਾਂ ਪੀਡੀ ਪੀਡੀ ਗੰਢ ਪ੍ਰਮੇਸ਼ਰ ਨਾਲ ਪਾਂਵਦੇ ਬ੍ਰਿਤੀ ਜੋੜਦੇ ਭਗਵੰਤ ਸਾਥ ਤੁਧ ਜੇਵਡ ਮੈਂ ਨਾਹੀ ਹੈ ਸਾਰੇ ਜਗਤ ਕੋ ਫਿਰਕੇ ਦੇਖਿਆ ਹੈ ਮੈਨੇ ਤੇਰੇ ਵਰਗਾ ਕ੍ਰਿਪਾਲੂ ਨਹੀਂ ਹੈ ਕੋਈ ਹੇ ਪ੍ਰਮੇਸ਼ਰ ਜੀ ॥

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖੁ। ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾ ਕਰਿ ਦੇਖੁ॥ ੬ ॥ ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ ॥ ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥ ੭ ॥

ਕੋਈ ਪੁਰਸ਼ ਮੁਨਸ਼ੀ ਥਾ ਉਸਨੇ ਕਿਸੀ ਕੀ ਬਾਤ ਤੋੜ ਦੇਨੀ ਕਿਸੀ ਕੀ ਹੋਰ ਵਜਾ ਸੇ ਲਿਖ ਦੇਨੀ ਪਾਪ ਕਰਨਾ ਗ੍ਰੀਬਾਂ ਤੇ ਤਿਸਕੋ ਫਰੀਦ ਜੀ ਕਹਨੇ ਲਗੇ ਹੇ ਪੁਰਸ਼ ਤੂੰ ਕਾਲੇ ਲੇਖ ਜੇਹੜੇ ਕੋਰੇ ਕਾਗਜ਼ ਤੇ ਝੂਠ ਲਿਖਨਾ ਹੈਂ ਹਛਾ ਨਹੀਂ ਹੈ ਐਸੇ ਹੀ ਹੇ ਜੀਵ ਜੇ ਤੂੰ ਅਕਲ ਕਾ ਲਤੀਫ ਚਤਰ ਹੈਂ ਤਾਂ ਕਾਲੇ ਲੇਖ ਹੈਂ ਪਾਪ ਇਨ ਕੋ ਨਾ ਕਰ ਆਪਨੇ ਗਿਰੀਵਾਨ ਮੈਂ ਕਿਆ ਰਿਦੇ ਰੂਪੀ ਗਿਰੀਵਾਨ ਮੈਂ ਦੇਖ ਜੇਹੜੇ ਪਾਪ ਤੈਨੇ ਕਰੇ ਹੈਂ ਸੋ ਤੈਨੂੰ ਹੀ ਭੋਗਨੇ ਪੈਨਗੇ ਹੋਰ ਨਹੀਂ ਕਿਸੀ ਕੋ ਸਿਰ ਨੀਵਾਂ ਕਿਆ ਕਰਨਾ ਹੈ ਨਿਰ ਹੰਕਾਰ ਹੋਕੇ ਦੇਖ ਰਿਦੇ ਮੈਂ ਵਿਚਾਰ ਕਰਕੇ ਜਾਨ ॥ ੬ ॥

ਇਕ ਵਾਰ ਕਬਰਾਂ ਵਿਚ ਬੈਠੇ ਹੋਏ ਫਰੀਦ ਜੀ ਤਪ ਕਰਦੇ ਸੇ ਕਿਸੀ ਰਜੋ ਗੁਣੀ ਨੇ ਆ ਕੇ ਸ਼ਹਰ ਪੁਛਿਆ ਤਿਸ ਕੋ ਫ਼ਰੀਦ ਜੀ ਕਹਨੇ ਲਗੇ ਕਬਰੋਂ ਕੀ ਤਪੱਸਯਾ ਤਰਫ ਹਥ ਕੀਤਾ ਇਸ ਤਰਫ ਹੈ ਸ਼ਹਰ, ਉਸਨੇ ਦੋ ਚਾਰ ਧੌਲਾਂ ਮਾਰੀਆਂ ਤਿਸ ਕੋ ਕਹਨੇ ਲਗੇ ਪੰਜ ਹਜਾਰੀ ਦਸ ਹਜਾਰੀ ਨਾਲੇ ਹੱਸੇ ਓਹ ਡਰ ਗਿਆ ਇਹ ਕਿਆ ਹੈ ਸਾਂਈਂ ਜੀ ਦਸੋ ਕਹਿਨੇ ਲਗੇ ਸੁਨ ਭਾਈ ਸ਼ਹਰ ਅਸਲੀ ਇਹ ਹੈ

ਜਿਥੋਂ ਆਕੇ ਕੋਈ ਜਾਂਦਾ ਨਹੀਂ ਡਿਠਾ, ਪੰਜ ਸਤ ਹਜਾਰੀ
ਇਸ ਵਾਸਤੇ ਕਹਿਆ ਹੈ ਕਿ ਤੂੰ ਹੰਕਾਰ ਕਰਕੇ ਲੋਕਾਂ ਨੂੰ
ਮਾਰੇਂਗਾ ਤਾਂ ਤੂੰ ਨਰਕ ਮੈ ਜਾਵੇਂਗਾ ਉਸ ਕੋ ਸੁਨਕੇ ਸਰਧਾ
ਹੋਈ ਕਹਨੇ ਲਗਾ ਜੀ ਕੋਈ ਸਿਖਿਆ ਦੇਹੁ ਤਿਸਕੋ ਕਹੈਂ
ਸਿਖਿਆ ਇਹ ਹੈ ਜੋ ਤੈਨੂੰ ਲੱਤਾਂ ਮੁਕੀਆਂ ਮਾਰਨ ਉਨ੍ਹਾਂ ਕੋ
ਘੁੰਮ ਉਲਟ ਕੇ ਨਾਂ ਮਾਰੀਂ ਤਿਨ੍ਹਾਂ ਕੇ ਪੈਰ ਚੁੰਮੀਏਂ ਤਾਂ
ਅਪਨੇ ਘਰ ਸਰੂਪ ਮੈਂ ਜਾਈਦਾ ਹੈ। ਪ੍ਰਮਾਨ–ਭ੍ਰਿਗੂ ਨੇ
ਵਿਸ਼ਨੂੰ ਕੋ ਲਤ ਮਾਰੀ ਤਾਂ ਕਿੰਬਾ ਜੋ ਵਾਸ਼ਨਾਂ ਤੈਨੂੰ ਮਾਰ·
ਦੀਆਂ ਹੋਈਆਂ ਨਹੀਂ ਨਾਸ ਹੋਈਆਂ ਤਿਨ੍ਹਾਂ ਵਾਸ਼ਨਾਂ ਕੋ
ਉਲਟਕੇ ਨਹੀਂ ਮਾਰਦਾ ਹੇ ਜੀਵ ਜਿਨ੍ਹਾਂ ਨੇ ਮਾਰੀਆਂ ਹੈ
ਵਾਸ਼ਨਾ ਸੰਤਾਂਨੇ ਉਨਕੇ ਪੈਰ ਚੁੰਮਕੇ ਘਰ ਜਾਈਏ ਕਿੰਬਾਜੋ
ਸਤ ਪੁਰਸ਼ ਹੈਂ ਮਹਾਤਮਾ ਪੁਰਸ਼ ਤਤਵੇਤਾ ਤੈਨੂੰ ਮੁਕੀਆਂ
ਹੋਈਆਂ ਬਾਤਾਂ ਸੁਨਾਵਨ ਕਿ ਸੰਸਾਰ ਨਹੀਂ ਹੈ ਝੂਠਾ ਹੈਨਾਸ
ਹੋਨੇ ਵਾਲਾ ਖਿਨ ਭੰਗਰ ਤਿਨ੍ਹਾਂ ਕੋ ਨਾ ਮਾਰੀਂ ਘੁੰਮ ਮੁੜਕੇ
ਏਹ ਨਾਂਕਹੀਂ ਜੀ ਸੰਸਾਰ ਸੱਚਾ ਹੈ ਤੁਸੀ ਝੂਠਾ ਕਿਉਂ ਕਹਿੰਦੇ
ਹੋ ਤਿਨਾਂ ਕੇ ਚਰਨਾਂ ਕੋ ਚੁੰਮਕੇ ਆਪਨੇ ਘਰ ਸਰੂਪ ਮੈਂ
ਜਾਈਦਾ ਹੈ ਪ੍ਰਮੇਸ਼ਰ ਕੋ ਪਰਾਪਤੀ ਹੋਵੀਦਾ ਹੈ ॥ ੭ ॥

## ਫਰੀਦਾ ਜਾ ਤਉ ਖਟਣ ਵੇਲ ਤਾ ਤੂ ਰਤਾ ਦੁਨੀ ਸਿਉ । ਮਰਗ ਸਵਾਈ ਨੀਹਿ ਜਾ ਭਰਿਆ ਤਾ ਲਦਿਆ ॥ ੮ ॥ ਦੇਖੁ ਫਰੀਦਾ ਜੁਥੀਆ ਦਾੜੀ ਹੋਈ ਭੂਰ। ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥ ੯ ॥

ਕੋਈ ਬਿਰਧ ਥਾ ਫਰੀਦ ਜੀ ਕੋ ਕਹਿਨੇ ਲਗਾ ਮੈਨੂੰ ਉਪਦੇਸ ਦੇਹੁ ਜੀ ਮੇਰਾ ਭਲਾ ਹੋਵੇ ਤਿਸ ਕੋ ਫਰੀਦ ਜੀ ਕਹਨ ਲਗੇ ਹੇ ਪੁਰਸ਼ ਜਦੋਂ ਤੇਰੇ ਖਟਨੇ ਕਾ ਵੇਲਾ ਥਾ ਜਪ ਤਪ ਕਾ ਅਭਿਆਸ ਯੁਬਾ ਮੈਂ ਹੋ ਸਕਦਾ ਹੈ ਬਿਰਧਾ ਪਨ ਮੈਂ ਨਹੀਂ ਹੋਤਾ ਜਦੋਂ ਹੇ ਪੁਰਸ ਤੈਨੂੰ ਖਟਨ ਕਾ ਵੇਲਾ ਥਾ ਤਾਂ ਤੇ ਤੂੰ ਰਤਾ ਸੈਂ ਦੁਨੀਆਂ ਮਾਇਆ ਨਾਲ,ਮਰਗ ਮੌਤ ਕੀ ਨੀਂਹ ਹੈ ਬਿਰਧਅਵਸਥਾ ਸਵਾਈ ਦਿਨੇ ਦਿਨੇ ਹੋਦੀਂ ਜਾਂਦੀ ਹੈ ਜੈਸੇ ਕੋਠੇ ਕੀਆਂ ਕੰਧਾਂ ਪੂਰੀਆਂ ਹੋ ਗਈਆਂ ਤਾਂ ਛਤ ਪਾ ਦੇਂਦੇ ਹੈਂ ਉਤੇ ਐਸੇ ਹੀ ਜਦੋਂ ਭਰਿਆ ਕਿਆ ਬਿਰਧ ਬਹੁਤਹੂਆ ਤਾਂ ਲਦਿਆ ਕਿਆ ਮਿਰਤੁ ਹੂਆ ਤਿਸੀ ਪਰ ਦੂਜਾ ਸਲੋਕ ਹੈ ਦੇਖ ਹੇ ਪੁਰਸ਼ ਫਰੀਦ ਜੀ ਕਹੈਂ ਜੋ ਹੂਆ ਦਾੜ੍ਹੀ ਭੂਰ ਚਿੱਟੀ ਹੋ ਗਈ ਅੱਗਾ ਮਰਨਾ ਨੇੜੇ ਆ ਗਿਆ ਹੈ ਪਿਛਾ ਬਾਲ ਅਵਸਥਾ ਦੂਰ ਰਹ ਗਿਆ ਹੁਣ ਹਥ ਨਹੀਂ ਆਂਵਦਾ ॥ ੯ ॥

## ਦੇਖੁ ਫਰੀਦਾ ਜਿਥੀਆ ਸਕਰ ਹੋਈ ਵਿਸੁ॥ ਸਾਂਈ ਬਾਝਹੁ ਆਪਣੇ ਵੇਦਨ ਕਹੀਐ ਕਿਸੁ ॥ ੧੦ ॥

ਇਕ ਦਿਨ ਫਰੀਦ ਜੀ ਤੁਰੇ ਜਾਂਦੇ ਥੇ ਅਗੋਂ ਸਕਰ ਦੇ ਲਦੇ ਹੋਏ ਬੈਲ ਮਿਲੇ ਤਾਂ ਫਰੀਦ ਨੇ ਪੁਛਿਆ ਜੁ ਹੇ ਸਾਹਬ ਦਿਓ ਇਨ੍ਹਾਂ ਲੱਦਿਆਂ ਵਿਚ ਕੀ ਹੈ? ਉਨਾਂ ਕਹਿਆ ਜੀ ਖਾਸਾ ਖੂਸਾ ਹੈ ਫਰੀਦ ਨੇ ਕਹਿਆ ਸਾਹਬ ਕਰਸੀ ਖਾਸਾ ਖੂਸਾ ਹੀ ਹੋਸੀ ਜਦੋਂ ਉਨ੍ਹਾਂ ਨੇ ਜਾਕੇ ਸੱਕਰ ਲਾਹੀ ਖੋਲੀ ਤਾਂਵਿਚੋਂ

ਰੋੜ ਤੇ ਠੀਕਰੀਆਂ ਚਮੜੇ ਚੀਥੜੇ ਨਿਕਸੇ ਤਾਂ ਉਹ ਮਾਲਕ ਕਹਨ ਲਗਾ ਕਹਰ ਥੀਆ ਮੈਂਡੇ ਸਿਰ ਬੂਬੂ ਕੀਤੀ ਮੈਂ ਉਜੜ ਗਿਆ ਕਿਆ ਥੀਆ ਉਨ੍ਹਾਂ ਕੋ ਪੁਛਿਆ ਕੋਈ ਫਕੀਰ ਜੋਗੀ ਦਰਵੇਸ਼ ਅਗੋਂ ਤੇ ਨਹੀਂ ਮਿਲਾ? ਉਨ੍ਹਾਂ ਕਹਿਆ ਜੀ ਇਕ ਫਕੀਰ ਮਿਲਾ ਸੀ ਉਸਕੋ ਅਸੀ ਖਾਸਾ ਖੂਸਾ ਕਹਿਆ ਸੀ ਤਾਂ ਖਸਮ ਦੌੜਿਆ ਜਾ ਮਿਲਆ ਫਰੀਦ ਕੀ ਪੈਰੀ ਪਿਆ ਸ਼ੱਕਰ ਕੀ ਥਾਲੀ ਭਰਕੇ ਕੁਛ ਦਮੜੇ ਅਗੇ ਰਖੇ ਮੈਂ ਜ਼ੀ ਮਾਰਿਆ ਵੈਸਾਂ ਆਪ ਮਿਹਰ ਕਰੋ ਜੀ ਫਰੀਦ ਨੇ ਪੁਛਿਆ ਕੀ ਥੀਆ ਸਾਈਂ ਜੀ ਤੈਂਕੋ ਸਭਾ ਰੋਸ਼ਨ ਹੈ, ਫੇਰ ਵੀ ਦਸੋ, ਤਾਂ ਖਸਮ ਨੇ ਕਹਾ ਜੀ ਇਹ ਹਾਲ ਹੋਇਆ ਹੈ ਮੇਰੇ ਨਾਲ ਆਪਕੇ ਮੂਹੋਂ ਖਾਸਾ ਖੂਸਾ ਨਿਕਲਾ ਉਹੀ ਹੋਇਆ ਹੈ ਤਾ ਫਰੀਦ ਜੀ ਨੇ ਕਹਾ ਤੂੰ ਜਾ ਕੇ ਖਾਸੇ ਖੂਸੇ ਨਾਲ ਭਰਕੇ ਰਬ ਨਾਲੇ ਅਪਨੇ ਮੁਰਸ਼ਦ ਕਾ ਨਾਮ ਲੈਕੇ ਫੇਰ ਖੋਲਹੁ ਇਸੀ ਤਰਾਂ ਕੀਤਾ ਭਰਕੇ ਛਟਾਂ ਫਰੀਦ ਦਾ ਨਾਮ ਲੈਕੇ ਖੋਲੀਆਂ ਸ਼ਕਰ ਹੋ ਗਈ ਤਿਸ ਪਰ ਫਰੀਦ ਜੀ ਨੇ ਸਲੋਕ ਕਹਿਆ ਦੇਖ ਹੇ ਭਾਈ ਜੋ ਹੂਆ ਹੈ ਸਕਰ ਵਿਹੁ ਰੂਪ ਹੋ ਗਈ। ਅੰਤਰੀਵ ਸਕਰ ਮਾਇਆ ਵਿਖ ਹੋ ਗਈ ਪਰਮੇਸਰ ਤੇ ਬੇਮੁਖਾਂ ਕੋ, ਸਾਈਂ ਆਪਨੇ ਬਿਨਾਂ ਇਹ ਪੀੜਾ ਕਿਸ ਨੂੰ ਕਹੀਏ ॥ ੧੦ ॥

**ਫਰੀਦਾ ਅਖੀ ਦੇਖਿ ਪਤੀਣੀਆ ਸੁਣਿ ਸੁਣਿ ਰੀਣੇ ਕੰਨ ॥ ਸਾਖ ਪਕੰਦੀ ਆਈਆ ਹੋਰ ਕਰੇਦੀ ਵੰਨ ॥ ੧੧ ॥**

ਬਿਰਧ ਪਨੇ ਕੀ ਬਾਤ ਕਰਦੇ ਹੈਂ ਅਖੀਆਂ ਪੁਰਸ਼ਾਂ ਕੀਆਂ ਦੇਖ ਦੇਖ ਕੇ ਤਮਾਸ਼ੇ ਰੰਗ ਅਨੰਦ ਸੰਸਾਰ ਕੇ ਅਖੀਆਂ ਪੁਤਲੀਆਂ ਜੋਤ ਘਟ ਗਈ ਸੁਣ ਸੁਣ ਨਿੰਦਾ ਚੁਗਲੀ ਕੋ ਕੰਨ ਦੀਣੇ ਖਾਲੀ ਹੋ ਗਏ ਸੁਣਨ ਸ਼ਕਤੀ ਗਲ ਗਈ ਸਾਖ ਕੇਤੀ ਪਕਦੀ ਆਈ–"ਦੰਦਾ ਕੰਨਾਂ ਲੋਇਣਾਂ ਤਿੰਨਾ ਦਿਤੀ ਹਾਰ। ਦੇਖ ਫਰੀਦਾ ਉਠ ਚਲੇ ਮੁਢ ਕਦੀਮੀ ਯਾਰ"। ਹੋਰ ਰੰਗ ਝੁਰੜੀਆਂ ਪੈਗਈਆਂ ਰੰਗ ਬੱਗਾ ਹੋਗਿਆ ॥ ੧੧ ॥

ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ। ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥ ੧੨ ॥

ਫਰੀਦ ਜੀ ਕਹੈਂ ਕਾਲਿਆਂ ਕੇਸਾਂ ਨਾਲ ਨਾ ਰਾਵਿਆ ਪ੍ਰਮੇਸ਼ਰ ਕੋ ਧਉਲੀ ਰਾਵੇ ਕੋਈ, ਸਾਈਂ ਪਰਮੇਸ਼ਰ ਸਾਥ ਪ੍ਰੀਤੀ ਕਰ ਰੰਗ ਅਨੰਦ ਨਵੀਨ ਹੋਵੇ ਵਾ ਰੰਗਨ ਕਾ ਵੇਲਾ ਹੋ ਰਹਿਆ ਹੈ ॥ ੧੨ ॥

ਮਃ ੩ ॥ ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇਕੋ ਚਿਤਿ ਕਰੇ। ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ। ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥ ੧੩ ॥

ਗੁਰੂ ਜੀ ਤੀਸਰੀ ਪਾਤਸ਼ਾਹੀ ਉਤ੍ਰ ਦੇਂਦੇ ਹੈਂ ਕਾਲਿਆਂ ਧਉਲਿਆਂ ਭਾਵੇਂ ਬਾਲ ਅਵਸਥਾ ਮੈਂ ਪ੍ਰਮੇਸ਼ਰ ਕਰੇ ਭਾਵੇਂ ਬ੍ਰਿਧ ਅਵਸਥਾ ਮੈਂ ਸਾਹਬ ਸਦਾ ਹੀ ਹੈ ਬਹੱਤ੍ਰ ਵਰਿਆਂ ਕੇ ਥੇ ਜਦੋਂ ਗੁਰੂ ਅੰਗਦ ਸਾਹਬ ਪਾਸ ਆਏ ਸੇ ਸਾਹਬ ਸਦਾ ਪ੍ਰਾਪਤੀ ਹੋਤਾ ਹੈ ਜੇ ਕੋਈ ਪ੍ਰੇਮ ਸੇ ਚਿੰਤਨ ਕਰੇ ਆਪਨਾ ਲਗਾਇਆ ਹੋਇਆ ਪ੍ਰੇਮ ਨਹੀਂ ਲਗਦਾ ਜੋ ਸਾਰੇ ਹੀ ਜੀਵ ਲੋਚਨ ਮੋਖ ਹੋ ਜਾਈਐ ਪਰ ਗੁਰੂ ਜੀ ਕੀ ਕ੍ਰਿਪਾ ਬਿਨਾਂ ਕੁਛ ਨਹੀਂ ਮਿਲ ਸਕਦਾ ਕਠਨ ਹੈ। 'ਕੁਛ ਕੀਆ ਪੁੰਨ ਗੁਰ ਕ੍ਰਿਪਾ ਕੁਛ ਪੂਰਬ ਕੇ ਰੇਖ। ਏਤੀ ਹੋਏ ਸਮੱਗ੍ਰੀ ਤਾਂ ਤਰਤਾ ਜਗ ਦੇਖ। ਇਹ ਪ੍ਰੇਮ ਰੂਪੀ ਪਿਆਲਾ ਖਸਮ ਪਰਮੇਸ਼ਰ ਕਾ ਹੈ ਜਿਸਕੋ ਚਾਹੇ ਤਿਸਕੋ ਦੇਤਾ ਹੈ ਸੋ॥ ੧੩॥

**ਫਰੀਦਾ ਜਿਨ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ। ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ॥ ੧੪॥**

ਇਕ ਵੇਸਵਾ ਥੀ ਹੰਕਾਰਨ ਵੇਸਵਾ ਵੀ ਪ੍ਰੇਮਨ ਹੋਤੀ ਹੈ ਇਕਾਦਸ ਮੈਂ ਲਿਖਾ ਹੈ ਪ੍ਰਸੰਗ ਗਨਕਾ ਕਾ ਭਾਈ ਗੁਰਦਾਸ ਜੀ ਕਹੈਂ 'ਗਨਕਾ ਪਾਪਨ ਹੋਇਕੈ ਪਾਪਾਂ ਦਾ ਗਲ ਹਾਰ ਪਰੋਤਾ' ਦੇ ਸਵੀਕਾਰ ਕੀ ਇਕੀਸਵੀਂ ਪੌੜੀ ਸਾਰੀ ਪੜੋ ਫੇਰ ਵਗਤ ਮਾਲ ਮੈਂ ਮੁਕਟ ਬਨਾਇਕੇ ਚੜ੍ਹਾਇਆ ਇਕ ਨੇ ਗੁਰੂ ਜੀ ਨੇ ਲਿਖਾ ਬਸੰਤ ਅਸਟਪਦੀਆਂ ਮ: ੫ "ਗਨਕਾ ਉਧਰੀ ਹਰ ਕਹਿ ਤੋਤਾ"। ਇਨ ਹੰਕਾਰ ਸੇ ਆਪਨੀ ਟਹਲਨ ਕੋ ਕਹਾ ਸੁਰਮਾਂ ਪੀਸਕੇ ਲੈਆਉ ਉਸਨੇ ਸਾਰਾ

ਦਿਨ ਲਾਇਆ ਰਾਤ੍ਰੀ ਕੋ ਉਸਨੇ ਨੇਤ੍ਰਾਂ ਮੈਂ ਪਾਇਆ ਤਾਂ ਮੋਟਾ ਲਗਾ ਟਹਲਨ ਕੋ ਗਾਲੀਆਂ ਨਿਕਾਲਨ ਲਗੀ ਤੈਂ ਹਛਾ ਬ੍ਰੀਕ ਨਹੀਂ ਪੀਠਾ ਮਾਰਿਆ ਉਸ ਕੋ ਜਦ ਓਹ ਗਨਕਾ ਮਰ ਗਈ ਤਾਂ ਉਸਕੀ ਪੋਪ੍ਰੀ ਦੇਖੀ ਪੰਛੀ ਬੈਠੇ ਹੋਏ ਤਾਂ ਫਰੀਦ ਜੀ ਸਲੋਕ ਕਹਾ ਜਿਨ੍ਹਾਂ ਨੇਤਰੋਂ ਨੇ ਜਗਤ ਕੋ ਮੋਹਿਆ ਸੀ ਓਹ ਨੇਤ੍ਰ ਮੈਨੇ ਦੇਖੇ ਹੈਂ ਫਰੀਦ ਜੀ ਕਹੇ ਦੋਏ ਨੇਤ੍ਰਾਂ ਦੇ ਵਿਚ ਪੰਛੀਆਂ ਕੇ ਸੂਏ ਬੱਚੇ ਬੈਠੇ ਹੈਂ ਮੋਟੇ ਕਜਲੇ ਕੀ ਰੇਖ ਨਹੀਂ ਸੇ ਸਹਾਰਤੇ ਐਸੇ ਸਭ ਦੇਖੇ ॥ ੧੪ ॥

ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ। ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥ ੧੫ ॥

ਫਰੀਦ ਜੀ ਕਹੈਂ ਕੂਕਦੇ ਹੈਂ ਵੇਦ ਨਾਮ ਜਪੋ ਚਾਂਗਦੇ ਹੈਂ ਸ਼ਾਸਤ੍ਰ ਭੁਕੜੇ ਹੋਵੋ ਮਤੀ ਦੇਂਦੇ ਹੈਂ ਸੰਤ ਵਿਕਾਰਾਂ ਤੇ ਬਚੋ ਪਰ ਜੋ ਸ਼ੈਤਾਨ ਕਾਮ ਨੇ ਖਰਾਬ ਕੀਤਾ ਹੈ ਪਰਮੇਸ਼ਰ ਮੈਂ ਕਦੋਂ ਚਿਤ ਫੇਰੇ ਲਾਵੇ ॥ ੧੫ ॥

ਫਰੀਦਾ ਥੀਉ ਪਵਾਹੀ ਦਭੁ। ਜੇ ਸਾਂਈ ਲੋੜਹਿ ਸਭੁ। ਇਕ ਛਿਜਹਿ ਬਿਆ ਲਤਾੜੀਅਹਿ। ਤਾਂ ਸਾਂਈ ਦੈ ਦਰਿ ਵਾੜੀਅਹਿ॥੧੫॥

ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ। ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥ ੧੭ ॥

ਕਿਸੀ ਨੇ ਫਰੀਦ ਸੇ ਪੂਛਾ ਪ੍ਰਮੇਸਰ ਕੋ ਕੈਸੇ ਮਿਲੀਏ ਏਹ ਕਹੁ ਜੀ ਜਗਿਆਸੀਆਂ ਭਗਤਾਂ ਕੇ ਲੱਖਨ ਫਰੀਦ ਜੀ ਕਹੇ ਹੈਂ ਹੇ ਪੁਰਸ਼ ਪਹੇ ਰਸਤੇ ਕੀ ਦੱਭ ਹੋ ਜਾਹੁ ਜੇ ਪ੍ਰਮੇਸ਼ਰ ਕੋ ਸ਼ਾਰੇ ਵੇਖਿਆ ਚਾਹੇਂ ਤਾਂ ਰਸਤੇ ਵਿਚ ਇਕ ਆਦਮੀ ਛਿਸੇ ਤੋੜ ਜਾਣ ਬਿਆ ਦੂਜੇ ਲਤਾੜ ਜਾਣ ਜੈਸੇ ਦੱਭ ਕੋ ਖੂਬ ਧੂਕ ਲਤਾੜੀਏ ਨਰਮ ਹੋ ਜਾਏ ਤਾਂ ਮਸੀਤ ਵਿਚ ਪਾਕੇ ਉਤੇ ਨਮਾਜ ਪੜ੍ਹਤੇ ਹੈਂ ਲੋਕ ਐਸੇ ਨਿਰ ਹੰਕਾਰੀ ਹੋਵੇ ਤਾਂ ਪ੍ਰਮੇਸ਼ਰ ਕੋ ਪ੍ਰਾਪਤੀ ਹੋਤਾ ਹੈ ॥ ੧੬ ॥

ਕਿਸੀ ਨੇ ਫਰੀਦ ਕੋ ਦੇਖਾ ਘੱਟੇ ਵਿਚ ਬੈਠਿਆਂ ਤਾਂ ਤਰਕ ਮਾਰੀ ਖਾਕ ਵਿਚ ਪ੍ਰਮੇਸਰ ਜਾਦੇ ਮਿਲਦਾ ਹੈ? ਤਿਸ ਕੋ ਕਹੈਂ ਖਾਕ ਕੋ ਨਾ ਨਿੰਦੀਐ ਖਾਕ ਜੇਡਾ ਨਿਮਾਨਾ ਕੋਈ ਨਹੀਂ ਪਰ ਜੀਵਦਿਆਂ ਪੁਰਸ਼ਾਂ ਕੇ ਪੈਰਾਂ ਹੇਠ ਹੋਤੀ ਹੈ ਮਰੇ ਕੇ ਉਪਰ ਹੋ ਜਾਂਦੀ ਹੈ ਕਿੰਬਾ ਖਾਕੁ ਸਰੀਰ ਕੋ ਨਾ ਨਿੰਦੀਐ ਇਸ ਜੈਸਾ ਹੋਰ ਕੋਈ ਨਹੀਂ ਜੀਂਵਦੇ ਸੰਤਾਂ ਕੇ ਪੈਰਾਂ ਹੇਠ ਹੋਵੇ ਤਾਂ ਮਰੇ ਅਗਜਾਨੀਆਂ ਕੇ ਉੱਪਰ ਹੋਤਾ ਹੈ ॥ ੧੭ ॥

**ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ॥ ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥**

ਕੋਈ ਲੋਭੀ ਦੇਖਾ ਹੈ ਅਸਮਦਾਦਕ ਸਭ ਐਸੇ ਹੀ ਹਾਂ ਤਿਨ੍ਹਕੋ ਕਹੈਂ ਫਰੀਦ ਜੀ ਜਿਤਨਾਂ ਚਿਰ ਇਸਕੋ ਲਬ ਖਾਨ ਪੀਨ ਕਾ ਹੈ ਧਨ ਕਾ ਇਤਨਾਂ ਚਿਰ ਨੇਹੁ ਪ੍ਰਮੇਸ਼ਰ ਸੇ ਕਿਆ ਹੈ ਕੁਛ ਨਹੀਂ ਪਰੇਮ ਜੇ ਨੇਹੁ ਹੈ ਪੂਰਾ ਤਾਂ ਲਬ ਝੂਠਾ ਹੈ

ਜੇ ਕਹੈ ਲਬ ਤੇ ਨੇਹੁ ਦੋਨੋਂ ਰੱਖਾਂ ਤਾਂ ਕਿਤਨਾਕ ਚਿਰ ਕਵੇਗਾ ਜੈਸੇ ਛਪਰ ਹੋਵੇ ਟੁਟਿਆ ਤੇ ਬਰਖਾ ਹੋਵੇ ਬਰਸਦੀ ਤਾਂ ਲੀੜੇ ਲਾੜੇ ਸਭ ਭਿਜ ਜਾਨਗੇ ਸੁੱਕਾ ਨਾ ਰਹੇਗਾ ਐਸੇ ਹੀ ਦ੍ਰਿਸ਼- ਟਾਂਤ ਪਹਲੇ ਹੋ ਚੁਕਾ ਹੈ ॥ ੧੮ ॥

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ । ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥ ੧੯ ॥**

ਸ਼ਾਹ ਸਰਾਫ ਨੇ ਕਹਾ ਹੇ ਫਰੀਦ ਜੰਗਲ ਮੈਂ ਜਾ ਰਹਨਾਂ ਕਦੀ ਕਿਸੀ ਵਿਚ ਕਦੀ ਕਿਤੇ ਪ੍ਰਮੇਸ਼ਰ ਕੋ ਢੂੰਢਦਾ ਹੈਂ ਵਣ ਕਿਆ ਕੰਡਿਆਂ ਕੋ ਮੋੜਦਾ ਹੂਆ ਭੰਨਦਾ ਹੂਆ ਰਬ ਪਰਮੇਸ਼ਰ ਰਿਦੇ ਮੈਂ ਵਸਦਾ ਹੈ ਤੂੰ ਜੰਗਲ ਵਿਚ ਕੀ ਢੂੰਢਦਾ ਹੈਂ ॥ ੧੯ ॥

**ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮਿ । ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥ ੨੦ ॥**

ਇਕ ਸਮੇਂ ਫਰੀਦ ਜੀ ਕੋ ਤਪ ਚੜ੍ਹਿਆ ਤਾਂ ਨਿਵਾਜ ਨਾ ਪੜ੍ਹੀ ਗਈ ਸਲੋਕ ਕਹਿਆ ਮਧਰਾ ਸਰੀਰ ਥਾ ਫਰੀਦ ਕਾ ਜੰਘਾਂਨੂੰ ਦੇਖ ਕੇ ਕਹਤੇ ਹੈਂ ਇਨ੍ਹਾਂ ਛੋਟੀਆਂ ਜੰਘਾਂ ਨਾਲ ਥਲ ਡੂਗਰਾਂ ਸਾਰੇ ਮੈਂ ਫਿਰਿਆ ਅਜ ਕੂਜਾ ਵੀ ਜੋ ਓਜੂ ਸਾਜਨੇ ਵਾਲਾ ਹੈ ਕੋਹਾਂ ਤਕ ਹੋਗਿਆ ਹੈ । ਅੰਤ੍ਰੀਵ ਇਨੀ ਨਿਕੀ ਜੰਘੀਂ ਵਾਸ਼ਨਾ ਸੇ ਚੌਰਾਸੀ ਜੂਨੋਂ ਮੈਂ ਭਵਿਆ

ਅਗਿਆਨ ਵਿਨ ਮੈਂ ਸ੍ਰੀਰ ਕੂਜਾ ਸੈਂਕੜੇ ਕੋਸਾਂ ਦੂਰ ਹੋਗਿਆ ਹੈ ॥ ੨੦॥

ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ । ਧ੍ਰਿਗੁ ਤਿਨਾ ਦਾ ਜੀਵਿਆ ਜਿਨਾ ਵਿਡਾਣੀ ਆਸ ॥ ੨੧ ॥

ਜਸਾ ਨਾਮ ਤਰਖਾਣ ਕੋਇਲੇ ਕਰਨੇ ਗਇਆ ਕੋਇਲੇ ਕਰਕੇ ਰਾਤ੍ਰੀ ਪੈ ਗਈ ਉਸਨੇ ਸਮਝਿਆ ਫਰੀਦ ਕੇ ਪਾਸ ਰੋਟੀ ਮਲੂਮ ਹੁੰਦੀ ਹੈ ਪੇਟ ਨਾਲ ਬਧੀ ਹੋਈ ਮੈਨੂੰ ਵੀ ਦੇਵੇਗਾ ਰਾਤੀ ਖਾ ਲਵਾਂਗਾ ਦਿਨੇ ਚਲੇ ਚਲਾਂਗੇ ਘਰ ਕੋ ਰਾਤ ਪਈ ਤਾਂ ਦੇਖ ਦੇਖਕੇ ਜੱਸਾ ਬੋਲਿਆ ਭੁਖ ਨੇ ਆਜਜ਼ ਕੀਤਾ ਹੈ ਫਰੀਦ ਰਾਤੀ ਵਡੀਆਂ ਹੈਨ ਭੁਖ ਕਰਕੇ ਪਾਸੇ ਮੇਰੇ ਨੀਂਦ ਬਿਨਾਂ ਧੁਖ ਧੁਖ ਕੇ ਉਠਦੇ ਹੈਂ ਮੈਂ ਜਾਨਦਾ ਹਾਂ ਜਿਨ੍ਹਾਂ ਨੂੰ ਪ੍ਰਾਈ ਆਸ ਹੈ ਤਿਨਕਾ ਜੀਵਨਾ ਧ੍ਰਿਗ ਹੈ ਤੂੰ ਮੈਨੂੰ ਰੋਟੀ ਨਾ ਦਿਤੀ ॥ ੨੧ ॥

ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥ ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥ ੨੨ ॥

ਤਰਕ ਕੀਤੀ ਅਗੋਂ ਫਰੀਦ ਜੀ ਬੋਲੇ ਸੌਂਹ ਕੀਤੀ ਹੈ ਭਾਈ ਜਸੇ ਜੇ ਮੇਰੇ ਪਾਸ ਸੀ ਅੰਨ ਤੇ ਮੈਂ ਆਪ ਖਾ ਲੀਆ ਹੈ ਤੈਨੂੰ ਵਰਜ ਦਿਤਾ ਹੈ ਨਹੀਂ ਦਿੱਤਾ ਮਿਤ੍ਰ ਕੇ ਆਏ ਹੋਇਆਂ ਤਾਂ ਮੁਸਲਮਾਨੀ ਮਤ ਮੈਂ ਭਾਰੀ ਦੋਸ ਹੈ ਏਹ ਹੇੜਾ ਸਰੀਰ

ਮੇਰਾ ਜਲੇ ਮੰਜੀਠ ਵਰਗਾ ਮੰਜੀਠ ਧੁਖਦੀ ਰਹਿੰਦੀ ਹੈ ਬਲਦੀ ਨਹੀਂ ਅਗਨੀ ਉਤੇ ਮੇਰਾ ਸ੍ਰੀਰ ਸੜੇ ॥ ੨੨ ॥

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥ ਹੰਢੈ ਉਨ ਕਤਾਇਦਾ ਪੈਧਾ ਲੋੜੈ ਪਟੁ ॥ ੨੩ ॥**

ਫਰੀਦ ਜੀ ਕਹੈਂ ਜੈਸੇ ਕੋਈ ਖੁਰਾਸਾਨ ਕੀਆਂ ਦਾਖਾਂ ਅੰਗੂਰ ਚਾਹੇ ਮੇਵਾ ਸਾਵਗੀ ਲੋੜੇ ਤੇ ਬੀਜੇ ਕੰਡਿਆਂ ਵਾਲੇ ਕੌੜੇ ਕਿਕਰ ਤਾਂ ਕਬ ਮਿਲਨਾ। ਸਲੋਕ 'ਪੁਨਸਜ ਫਲ ਮਿਛੰਤਿ ਪੁੰਨੰਨੇ ਛੰਤਿ ਮਾਨਵਾਃ। ਨ ਪਾਪ ਫਲ ਨਿਛੰਤਿ ਪਾਪੰ ਕੁਰਵੰਤ ਯਤਨਤਃ'। ਪੁੰਨ ਕੇ ਫਲ ਕੋ ਚਾਹਤਾ ਹੈ ਤੇ ਪੁੰਨ ਨਹੀਂ ਕਰਦਾ ਪਾਪਾਂ ਕੇ ਫਲ ਕੋ ਨਹੀਂ ਚਾਹੁੰਦਾ ਪਾਪ ਜਤਨ ਸੇ ਕਰਦਾ ਹੈ ਜੀਵ ਦ੍ਰਿਸਟਾਂਤ ਦਾਖਾਂ ਵਤ ਪੁਤ੍ਰ ਇਸਤ੍ਰੀ ਕੇ ਸੁਖ ਚਾਹਤਾ ਹੈ ॥ 'ਭਾਗ ਹੀਨ ਕੋ ਨਾ ਮਿਲੇ ਉਤਮ ਵਸਤ ਕੋ ਭੋਗ। ਦਾਖ ਪਕੇ ਮੁਖ ਕਾਕ ਕੇ ਹੋਤ ਪਾਕ ਕੋ ਰੋਗ ॥ ੧ ॥' ਇਹ ਪੁੰਨੋਂ ਕਾ ਫਲ ਹੈ ਕਿਕਰ ਪਾਪ ਕਰਤਾ ਹੈ ਕੈਸੇ ਮਿਲੇ ਪੁਤ੍ਰ ਇਸਤ੍ਰੀ ਉੱਨ ਕਿਆ ਸਕਾਮ ਕਰਮ ਕਰਦਾ ਪਟ ਗਜਾਨ ਕਿਥੋਂ ਹੋਵੇ ਹੈ ॥ ੨੩ ॥

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ। ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥ ੨੪ ॥**

ਇਕ ਫਰੀਦ ਦਾ ਮਿਤ੍ਰ ਸੰਤ ਥਾ ਰੋਜ਼ ਉਸ ਪਾਸ ਜਾਕੇ

ਬੈਠਤੇ ਥੇ ਇਕ ਸਮੇਂ ਬਰਖਾ ਹੂਈ ਸੀਤ ਕਾਲ ਥਾ ਸਲੋਕ ਉਚਾਰਤੇ ਹੈਂ ਗਲੀਓਂ ਮੈਂ ਚਿਕੜ ਹੈ ਡਿਗ ਨਾ ਪੜੀਏ ਦੂਰ ਹੈ ਘਰ ਮਿੱਤਰ ਕਾ ਪ੍ਰੇਮ ਵੀ ਹੋਇਆ ਜੇ ਚਲੀਏ ਤਾਂ ਭੂਰੀ ਉਤੋਂ ਭਿਜ ਜਾਏਗੀ ਬਰਖਾ ਮੈਂ ਨਾ ਜਾਈਏ ਤਾਂ ਪ੍ਰੇਮ ਟੁਟ ਜਾਏਗਾ ਇਹ ਦਲੀਲਾਂ ਕਰਦੇ ਹੋਏ ॥ ੨੪ ॥

**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥ ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥ ੨੫ ॥**

ਚਲੇ ਉਠਕੇ ਭਿਜ ਕਰਕੇ ਸਿਜਉ ਭਾਰੀ ਹੋ ਜਾਏ ਵਾ ਭਿਜੇ ਕੰਬਲੀ ਸਿਜਣ ਹੋਰ ਖਪਨੀ ਅੱਲਾ ਬਰਖਾ ਵੀ ਬਰਸਾਵੇ ਜਾ ਕੇ ਮਿਤ ਨੂੰ ਮਿਲੀਏ ਨੇਹੁ ਨਾ ਟੁਟੇ ਐਸੇ ਹੀ ਇੰਦ੍ਰੀਆਂ ਗਲੀਆਂ ਹੈਂ ਵਿਸ਼ੇ ਚਿਕੜ ਹੈਂ ਘਰ ਸਰੂਪ ਦੂਰ ਹੈ ਪਜਾਰੇ ਪਰਮੇਸ਼ਰ ਸਾਥ ਨੇਹੁ ਹੈ ਚਲੀਏ ਤਾਂ ਬੁਧੀ ਕੰਮਲੀ ਪਦਾਰਥਾਂ ਮੈਂ ਭਿਜੇ ਹੈ ਰਹੀਏ ਤਾਂ ਪਰੇਮ ਟੂਟਤਾ ਹੈ ਭਿਜਕੇ ਪਦਾਰਥਾਂ ਸੇ ਭਾਰੀ ਹੰਕਾਰ ਬੁਧੀ ਹੋਵੇ ਸਿਜੇ ਇੰਦ੍ਰੇ ਅੱਲਾ ਪਦਾਰਥ ਵੀ ਦੇਵੇ ਸਜਨ ਪਰਮੇਸਰ ਸਾਸੇ ਜਾ ਮਿਲੀਏ ਪ੍ਰੇਮ ਬਨਾ ਰਹੇ ਤਾਤ ਪਰਜ ਯਹ ਪਦਾਰਥਾਂ ਥ ਬੁਧੀ ਕੋ ਹਟਾ ਕਰ ਔਰ ਇੰਦਰਿਆਂ ਕੋ ਨਿਰੋਧ ਕਰਕੇ ਯਤਨ ਸੇ ਪ੍ਰੀਤਵਾਨ ਪਰਮੇਸਰ ਪ੍ਰਾਇਨ ਹੋਵੈ॥ ੨੫ ॥

**ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥ ਗਹਿਲਾ ਰੂਹੁ ਨ ਜਾਣਈ**

**ਸਿਰੁ ਭੀ ਮਿਟੀ ਖਾਇ ॥ ੨੬ ॥**

ਕੋਈ ਰਜੋਗੁਨੀ ਆਇ ਕਰ ਮਥਾ ਟੇਕਨੇ ਲਗਾ ਤਾਂ ਪੱਗ ਪ੍ਰਿਥੀ ਸਾਥ ਨਾ ਲਾਈ ਉਤੋਂ ਮੁੜਗਿਆ ਤਿਸ ਪਰ ਸਲੋਕ ਕਹੈਂ ਮੈਨੂੰ ਪਗ ਕਾ ਭੁਲਾਵਾ ਰਹਿਆ ਕਿਮੈਲੀ ਨਾ ਹੋ ਜਾਏ ਪਰ ਇਹ ਨਹੀਂ ਪਤਾ ਕਿਸੀ ਦਿਨ ਸਿਰ ਨੂੰ ਵੀ ਮਿਟੀ ਨੇ ਖਾ ਲੈਣਾ ਹੈ ਗਾਫਿਲਾ ਪ੍ਰਮਾਦੀ ॥ ੨੬ ॥

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਝਾ ਦੁਧੁ ॥ ਸਭੇ ਵਸਤੂ ਮਿਠੀਆ ਰਬ ਨ ਪੁਜਨਿ ਤੁਧੁ ॥ ੨੭ ॥**

ਇਕ ਵਾਰ ਬਾਰਾਂ ਵਰੇ ਤਪ ਕਰਕੇ ਫਰੀਦ ਘਰ ਆਇਆ ਤਾਂ ਮਾਤਾ ਕਹਨੇ ਲਗੀ ਬਚਾ ਦੁਬਲਾ ਥੀ ਗਿਆ ਹੈਂ ਕੁਛ ਖਾ ਲੈ ਸਕਰ, ਖੰਡ, ਮਿਸਰੀ, ਗੁੜੁ, ਮਾਖੇ ਸਹਤ ਮਹਿ ਕਾ ਦੁਧੁ ਇਤਨੀਆਂ ਚੀਜਾਂ ਕਠੀਆਂ ਕਰਕੇ ਦਿਤੀਆਂ ਤਾਂ ਖਾਕੇ ਆਖਨ ਲਗਾ ਅੰਮਾਂ ਇਹ ਚੀਜਾਂ ਤੇ ਚੰਗੀਆਂ ਹੈਨ ਅੰਮ੍ਰਿਤ ਹੈਂ ਪਰ ਰਬ ਦਾ ਸਵਾਦ ਅਧਿਕ ਹੈ ਓਹੋ ਜੇਹੀ ਲਜ਼ਤ ਨਹੀਂ ਇਨ੍ਹਾਂ ਵੀ ਵਾ ਇਨਾਂ ਕੇ ਭੋਗਨੇ ਵਾਲੇ ਹੇ ਰਬ ਤੁਧਕੋ ਨਹੀਂ ਪਹੁੰਚ ॥ ੨੭ ॥

**ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ । ਜਿਨਾ ਖਾਧੀ ਚੋਪੜੀ ਘਣੇ ਸਹਨਿ ਗੇ ਦੁਖ ॥ ੨੮ ॥**

ਇਕ ਸਮੇਂ ਜੰਗਲ ਵਿਚ ਜਾ ਬੈਠਾ ਭੁਖ ਨੇ ਆਜਜ਼

ਕੀਤਾ ਇਕ ਘੁਮਿਆਰ ਕੇ ਘਰ ਜਾ ਸਵਾਲ ਕੀਤਾ ਹੇ ਸਾਈਂ ਦਿਆ ਮੈਂ ਕੂੰ ਬਰਲ ਦੇਹ ਉਸਨੇ ਦਸਾਂ ਬਾਰਾਂ ਸੇਰਾਂ ਦਾ ਕਰਕੌਲ ਦਿਤਾ ਫਰੀਦ ਧੂਆਂ ਪਾ ਇਕ ਥਾਂ ਬੈਠਾ ਮੰਗਕੇ ਕਾਸਾ ਬਾਰਾਂ ਸੇਰਾਂ ਕਾ ਖਾਵੇ ਟੁਕੜੇ ਭਰਕੇ ਆ ਖਾਵੇ ਇਕ ਮਾਈ ਨੇ ਕਹਿਆ ਤੂੰ ਟੁਕੜਿਆਂ ਦਾ ਯਾਰ ਹੋਇਓਂ ਸਾਈਂ ਦਾ ਯਾਰ ਤੇ ਨਾ ਹੋਇਓਂ ਪਿਟੋੜੀ ਹੋਇਓਂ ਅੰਨ ਬਹੁਤ ਖਾਕੇ ਨੀਂਦ ਆ ਜਾਂਦੀ ਹੈ ਬੰਦਗੀ ਨਹੀਂ ਹੋਂਦੀ ਤੂੰ ਇਤਨਾ ਨਾ ਖਾਉ ਕਹਨੇ ਲਗਾ ਭਰੇ ਬਿਨਾ ਸੰਤੋਖ ਨਹੀਂ ਆਂਵਦਾ ਹੇ ਨੇਕ ਬਖਤ, ਉਸ ਮਾਈ ਨੇ ਕਹਿਆ ਆਇ ਮੈ ਤੈਨੂੰ ਵਜੂ ਥੋੜੇ ਖਾਨ ਕੀ ਦਸਾਂ ਇਸ ਕਾਸੇ ਕੋ ਦੋ ਉਂਗਲੀ ਰੋਜ ਛਿਲਿਆ ਕਰ ਇਸੀ ਤਰਾਂ ਕਰਕੇ ਪਾਉ ਪਰ ਆਇਆ ਫੇਰ ਤਰਕ ਸੇ ਛਡਕੇ ਤਰਖਾਨ ਕੋ ਜਾ ਸਵਾਲ ਕੀਤੋ ਸੁ ਮੈਕੂ ਰੋਟੀ ਖਵਾ ਉਸਨੇ ਕਹਾ ਹਛਾ ਕਾਠ ਕੀ ਰੋਟੀ ਪੇਟ ਸੇ ਬੰਨ੍ਹ ਕੇ ਤਪ ਲਗਾ ਕਰਨੇ ਕੋਈ ਪੂਛੇ ਤਾਂ ਕਹੇ ਰੋਟੀ ਕਾਠ ਕੀ ਹੈ ਹੇ ਭਾਈ ਲਾਵਣ ਸਲੂਣਾ ਭੁਖ ਕਾ ਹੈ ਜਿਨ੍ਹਾਂਨੇ ਚੋਪੜੀ ਹੋਈ ਖਾਧੀ ਹੈ ਕਿਆ ਖਾਵਨ ਭੋਗਨ ਮੈਂ ਦ੍ਰਿੜ ਹੈਂ ਘਣੇ ਹੀ ਦੁਖਾਂ ਕੋ ਸਹਾਰਨ ਗੇ॥ ੨੮॥

ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥ ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥ ੨੯॥ ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ। ਜਾਇ ਪੂਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥ ੩੦॥ ਸਾਹੁਰੈ

**ਢੋਈ ਨ ਲਹੈ ਪੇਈਐ ਨਾਹੀ ਥਾਉ ॥ ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥ ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥ ਨਾਨਕ ਸੋ ਸੋਹਾਗਣੀ ਜੁ ਭਾਵੈ ਬੇ ਪਰਵਾਹੁ ॥੩੨॥**

ਰੁਖੀ ਸਲੂਣੀ ਭਾਜੀ ਬਿਨਾ ਸੁਖੀ ਘ੍ਰਿਤ ਤੇ ਬਿਨਾਂ ਖਾਕੇ ਠੰਢਾ ਪਾਣੀ ਪੀ ਲਏ ਤਾਂ ਰੋਗ ਕੋਈ ਨਹੀਂ ਹੋਤਾ ਖਾਂਸੀ ਰੇਜਸ਼ ਆਦੀ ਫਰੀਦ ਜੀ ਕਹੈ ਪ੍ਰਾਈ ਚੋਪੜੀ ਦੇਖ ਕੇ ਜੀ ਨਾ ਤਰਸਾਈਂ ॥ ੨੯ ॥

ਏਕ ਸਮੇਂ ਫਰੀਦ ਜੀ ਨੇ ਨਿਮਾਜ ਪੜ੍ਹੀ ਰਾਜੀ ਨਾ ਥਾ ਪੰਚ ਨਿਵਾਜ਼ਾਂ ਰੋਜ ਪੜ੍ਹਨੀਆਂ ਫਜਰ ਕੀ ਚਾਰ ਰਕਾਤਾਂ ਦੋ ਨਫਲ ਤੇ ਦੋ ਸੁਨਤਾਂ ਦੂਜੀ ਜ਼ੁਹਰ ਕੀ ਬਾਰਾਂ ਰਕਾਤਾਂ ਤੀਜੀ ਅਸਰ ਕੀ ਅਠ ਰਕਾਤਾਂ ਚੌਥੀ ਮਗ਼ਰਬ ਕੀ ਚਾਰ ਰਕਾਤਾਂ ਪੰਚਮੀ ਇਸ਼ਾ ਕੀ ਸੋਲਾਂ ਰਕਾਤਾਂ ਪੰਜੇ ਨਿਵਾਜਾਂ ਪੜ੍ਹੇ ਤੀਹ ਰੋਜੇ ਰਖੇ ਇਕ ਦਿਨ ਨਾ ਪੜ੍ਹੀ ਗਈ ਤਾਂ ਕਹਨ ਲਗਾ ਅਜ ਨਾਂ ਸੁਤੀ ਕੰਤ ਸਾਥ ਨਿਵਾਜ ਨਾਂ ਪੜ੍ਹੀ ਗਈ ਮੇਰੇ ਅੰਗ ਟੁਟਦੇ ਹੈਂ ਸ਼ਾਹ ਸ਼ਰਫ ਨਹੀਂ ਥਾ ਪੜ੍ਹਦਾ ਜਾ ਕੇ ਤਿਸ ਦੋਹਾਗਣੀ ਇਸਤ੍ਰੀ ਧਹੇਲ ਕੋ ਪੂਛੇ ਅਨਜੇਕੁਤੀ ਅਲੰਕਾਰਹੈ ਤੁਹਾਡੀ ਰਾਤ ਅਵਸਥਾ ਕੈਸੇ ਗੁਜਰਤੀ ਹੈ ਜਨਮ ਸਾਖੀ ਫਰੀਦ ਟੀਕਾ ਪ੍ਰਸੰਗ ਇਹ ਹੈ ਸੰਪਰਦਾ ਵਾਲੇ ਕਹਿੰਦੇ ਹੈਂ ਕਿ ਫਰੀਦ ਨਹੀਂ ਸਾ ਪੜ੍ਹਦਾ ਸ਼ਾਹ ਸ਼ਰਫ ਨੇ ਬੋਲੀ ਮਾਰੀ ਕੇ ਦੁਹਾਗਣੀ ਹੈ ਫਰੀਦ ਨਮਾਜ ਜੇ ਨਹੀਂ ਪੜ੍ਹਦਾ ਅੱਗੋਂ

ਫਰੀਦ ਉਤਰ ਦਿਤਾ ਪ੍ਰਲੋਕ ਮੈਂ ਦੋਨੋਂ ਜਾਤੇ ਥੇ ਫਰੀਦ ਕੋ ਮੂਹਰੇ ਕਰ ਬੈਠਾ ਨਾ ਸ਼ਰਫ ਕੋ ਜੋੜਿਆ ਮੈਂ ਖੜੇ ਰਹਨੇ ਦੇਹ ਸੋ ਕਹਿੰਦੇ ਹੈਂ ਸਾਹੁਰੇ ਪਰਲੋਕ ਮੈਂ ਢੋਈ ਨਹੀਂ ਲੈਂਦਾ ਪੇਈਏ ਮਾਤ ਲੋਕ ਮੈਂ ਕੋਈ ਸਮਾਧੀ ਨਹੀਂ ਲਾਵਨ ਕਾ ਥਾ ਪਿਰ ਪਰਮਾਤਮਾ ਬਾਤ ਸਰਗੁਨ ਹੋਕੇ ਬਾਤ ਨਹੀਂ ਪੁਛੇ ਧਨ ਨੇ ਸੁਹਾਗਨ ਬਨ ਬੈਠੀ ਨਾਮ ਰਖਾਇਆ ॥ ੩੧ ॥

ਤੀਸਰੀ ਪਾਤਸ਼ਾਹੀ ਕਾ ਵਾਕ ਉੱਤ੍ਰ ਮੈਂ ਜਗਦਾਸੂ ਇਸਤ੍ਰੀ ਸਾਹੁਰਾ ਪਰਲੋਕ ਪੇਕਾ ਇਹ ਲੋਕ ਜੋ ਲੋਕ ਪਰਲੋਕ ਮੈਂ ਕੰਤ ਕੀ ਬਨੀ ਹੈ। ਕੰਤ ਕੈਸੇ ਹੈ? ਅਗਮ ਮਨ ਕਰ ਅਥਾਹੁ ਤਨ ਕਰਕੇ ਹੈ ਗੁਰੂ ਜੀ ਕਹੈਂ ਸੋਈ ਸੁਹਾਗਨਾਂ ਹੈਂ ਜੋ ਬੇਪਰਵਾਹ ਪਰਮੇਸਰ ਕੋ ਭਾ ਜਾਏਂ ॥ ੩੨ ॥

**ਨ੍ਹਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥ ੩੩ ॥ ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥ ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥ ੩੪ ॥**

ਇਸਤ੍ਰੀ ਕੇ ਗੁਨ ਕਹੈਂ ਨਾਤੀ ਸ਼ਨਾਨ ਕਰ ਧੋਤੀ ਬਸਤ੍ਰ ਧੋਏ ਸੰਬਹੀ ਫੱਬੀ ਅਤਰ ਫੁਲੇਲ ਕਰ ਸਿੰਗ ਦੀ ਡੁਬ ਰਹੀ ਕਸਤੂਰੀ ਦੀ ਸੁਗੰਧੀ ਗਈ ਅੰਤਰੀਵ ਐਸੇ ਹੈ ਨ੍ਹਾਤੀ ਤੀਰਥ ਕੀਏ ਧੋਈ ਨੇਤੀ ਧੋਤੀ ਆਂਦ੍ਰਾਂ ਧੋਨੀਆਂ ਸੰਬੀ ਹੋਰ ਸਾਧਨ ਕਰਕੇ ਹਿੰਗ ਹੰਕਾਰ ਕੀ ਬੇਹੜੀ ਅਵਰੀ ਹੋਈ ਰਹ ਗਈ ਤਿਸ ਪਾਸੋਂ ਕਸਤੂਰੀ ਭਗਤੀ ਕੀ ਸੁਗੰਧੀ ਚਲੀ ਗਈ

"ਹੰਕਾਰ ਨ ਹਰਿ ਜੀ ਭਾਵਈ ਬੇਦ ਕੂਕ ਸੁਨਾਵੈ"॥ ੩੩॥
ਬ੍ਰਿਧ ਭਏ ਜਬ ਸੇਖ ਜੀ ਤਾਂ ਪ੍ਰਮੇਸਰ ਅਗੇ ਬੇਨਤੀ ਕਰਤੇ ਹੈਂ ਹੇ ਪ੍ਰਮੇਸਰ ਜੋਬਨ ਬੇਸ਼ਕ ਚਲਾ ਜਾਏ ਮੈਂ ਡਰਦਾ ਨਹੀਂ ਹਾਂ ਪ੍ਰੀਤੀ ਨਾ ਜਾਏ ਹੇ ਸ਼ਾਹ ਆਪ ਕੀ ਫਰੀਦ ਜੀ ਕਹੈਂ ਕਿਤਨੇ ਹੀ ਜੋਬਨ ਪ੍ਰੀਤੀ ਬਿਨਾ ਕੁਮਲਾਇਕੇ ਸੁਕ ਜਾਏਂ ਪ੍ਰੇਮ ਕੇ ਨਾਸ ਹੋ ਗਏ॥ ੩੪॥

**ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹ ਵਿਛਾਵਣ ਲੇਫੁ ॥ ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥ ੩੫॥ ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥ ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥ ੩੬॥**

ਕਰਨੀ ਤਭਿਖਯਾ ਕੀ ਕਹਿੰਦਾ ਹੈ ਚਿੰਤਾ ਰੂਪੀ ਖਟੋਲਾ ਮੰਜਾ ਹੈ ਦੁਖ ਰੂਪੀ ਵਛਾਵਨਾ ਹੈ ਵਿਛੋੜੇ ਕਾ ਹੀ ਲੇਫ ਉਤੇ ਲੈ ਇਸਤਰਾਂ ਸੇ ਹਮਾਰਾ ਜੀਵਨਾ ਹੈ ਦੁਖਕੇ ਸਾਥ ਹੇ ਸਚੇ ਸਾਹਬ ਆਪ ਹੀ ਸਾਡੀ ਵਲ ਦੇਖ ਕ੍ਰਿਪਾ ਕਰਕੇ ॥ ੩੫॥
ਬਿਰਹਾ ਨਾਮ ਪ੍ਰੇਮ ਕਾ ਹੈ ਬਿਰਹਾ ਪ੍ਰੇਮ ਕੋ ਪ੍ਰੇਮਹੀ ਕਰਕੇ ਆਖੀਦਾ ਹੈ ਪ੍ਰੇਤੂ ਹੇ ਬਿਰਹਾ ਤੂੰ ਪਾਤਿਸ਼ਾਹ ਹੈਂ ਪ੍ਰੇਮ ਪ੍ਰਾਇਨ ਪ੍ਰੀਤਮ ਰਾਉ ਪ੍ਰੇਮ ਬਿਨਾ ਪ੍ਰਮੇਸ਼ਰ ਨਹੀਂ ਮਿਲਤਾ ਤਾਂ ਫਰੀਦ ਜੀ ਕਹੈਂ ਜਿਸਕੇ ਤਨ ਮੈਂ ਵਾ ਮਨ ਮੈਂ ਪ੍ਰੇਮ ਨਹੀਂ ਉਤਪਤਿ ਹੋਇਆ ਸੋ ਪੁਰਸ਼ ਕਾ ਤਨ ਸ਼ਰੀਰ ਮਸਾਨ ਭੂਮੀ

ਹੈ ਨਿਸਫਲ ਹੈ ॥ ੩੬ ॥

ਫਰੀਦਾ ਏ ਵਿਸੁ ਗੰਦਲਾ ਧਰੀਆ ਖੰਡੁ ਲਿਵਾੜਿ ॥ ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥ ੩੭ ॥

ਜੋ ਇਸਤ੍ਰੀ ਲੰਪਟ ਹੈਂ ਪ੍ਰਮੇਸ਼ਰ ਤੇ ਬੇਮੁਖ ਭੋਗਾਂ ਮੈਂ ਖਰੇ ਹੋਏ ਤਿਨੋਂ ਵਾਸਤੇ ਇਹ ਸ਼ਲੋਕ ਕਹਤੇ ਹੈਂ ਜੇ ਕਿਸੀ ਪੁਰਸ਼ ਨੇ ਮਿਠਿਆਈ ਬਡੀ ਸੁੰਦ੍ਰ ਬਨਾਈ ਬਸੰਤੀ ਪ੍ਰੰਤੂ ਵਿਚ ਪਾਈ ਹੋਵੇ ਵਿਖ ਤਾਂ ਉਸਕੋ ਕੋਈ ਨਹੀਂ ਖਾਂਦਾ ਐਸੇ ਹੀ ਫਰੀਦ ਜੀ ਕਹੈਂ ਇਸਤ੍ਰੀ ਤੋਂ ਆਦਿ ਲੈਕੇ ਪੁਤ੍ਰ ਇਹ ਵਿਖ ਕੀਆਂ ਗੰਦਲਾਂ ਹੈਨ ਵਿਚੋਂ ਬਾਹਰੋਂ ਖੰਡ ਨਾਲ ਲਬੇੜ ਕੇ ਰਖੀਆਂ ਹੈ ਜਿਨ੍ਹਾਂ ਕੋ ਖਬਰ ਹੋਈ ਰਾਹੇਦੇ ਰਹ ਗਏ ਹੈਂ ਕਿ ਮੰਗੇਵਾ ਕਰਦੇ ਹੀ ਛਡ ਗਏ ਇਕ ਵਿਆਹ ਹੀ ਛਡਕੇ ਚਲੇ ਗਏ ਫਰੀਦ ਬਨਕੇ ਪ੍ਰਮੇਸ਼ਰ ਪ੍ਰਾਇਨ ਹੋ ਗਏ ॥ ੩੭ ॥

ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥ ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥ ੩੮ ॥

ਪ੍ਰਮੇਸ਼ਰ ਤੇ ਬੇਮੁਖਾਂ ਕੀ ਬਾਤ ਕਹਤੇ ਹੈਂ ਜੋ ਪੁਰਸ਼ ਫਰੀਦ ਜੀ ਕਹੈਂ ਕਦੀ ਕਿਤੇ ਫਿਰਨਾ ਕਦੀ ਕਿਸੇ ਥਾਨ ਕਾ ਸੈਲ ਕਰਨਾ ਐਸੇ ਕਰਮਾਂ ਮੈਂ ਚਾਰ ਪਹਰ ਦਿਨ ਗਵਾਇ ਦੀਆ ਰਾਤ੍ਰ ਕੇ ਚਾਰ ਪਹਰ ਸੌਂ ਕੇ ਗਵਾਇ ਲਏ ਜਦੋਂ ਪ੍ਰਲੋਕ ਮੈਂ ਲੇਖਾ ਮੰਗੇਗਾ ਰਬ ਉਦੋਂ ਕੀ ਕਹੇਂਗਾ ਹੇ ਜੀਵ ਤੂ ਕਿਸ

ਕੰਮ ਵਾਸਤੇ ਆਇਆ ਹੈਂ ਤੇ ਕਿਸ ਕੰਮ ਮੈਂ ਲਗਾ ਹੈ 'ਬੰਦਾ ਪੈਦਾ ਸ਼ੁਦ ਬਰਾਏ ਬੰਦਗੀ' ਨਾਮ ਜਪਨ ਕੋ ਆਇਆ ਕਾਮ ਮੈਂ ਲਗ ਪੜਾ ਕਿਥਾ ਜਬ ਲੇਖਾ ਰਬ ਨੇ ਮੰਗਿਆ ਹਸਾਬ ਦੇਹ ਹੇ ਜੀਵ ਤੂੰ ਕਹੇਂਗਾ ਮੈਨੂੰ ਬਖਸ਼ੋ ਰਬ ਕਹੇਗਾ ਤੂੰ ਮੇਰਾ ਕੇੜ੍ਹਾ ਕੰਮ ਸੁਆਰ ਕੇ ਆਇਆ ਹੈਂ ਜੋ ਮੈਂ ਤੈਨੂੰ ਬਖਸ਼ ਦਿਆਂ ॥ ੩੮ ॥

## ਫਰੀਦਾ ਦਰਿ ਦਰਵਾਜੈ ਜਾਇਕੈ ਕਿਉ ਡਿਠੋ ਘੜੀਆਲੁ ॥ ਏਹੁ ਨਿਦੋਸਾਂ ਮਾਰੀਐ ਹਮ ਦੋਸਾ ਦਾ ਕਿਆ ਹਾਲੁ ॥ ੩੯ ॥

ਪਾਪੀਆਂ ਜੀਵਾਂ ਵਾਸਤੇ ਸਜਾ ਕਹਤੇ ਹੈਂ ਫਰੀਦ ਜੀ ਕਹੈਂ ਹੇ ਪੁਰਸ਼ ਤੈਨੇ ਸੋ ਦਰਵਾਜਾ ਰਾਜਿਆਂ ਕਾ ਦੇਖਿਆ ਹੈ ਘੜੀਆਲ ਕੋ ਹਰ ਵਖਤ ਮਾਰ ਪੈਂਦੀ ਹੈ ਵਿਹ ਵਾਦਿਕ ਪਾਪ ਕਰਨ ਤੇ ਬਿਨਾ ਮਾਰਿਆ ਜਾਂਦਾ ਹੈ ਅਸਾਂ ਨਿਦੋਸਾਂ ਦੋਸੀਆਂ ਕਾ ਕੀ ਹਾਲ ਹੋਵੇਗਾ ਹੇ ਪ੍ਰਮੇਸਰ ॥ ੩੯ ॥

## ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ॥ ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ ॥ ੪੦ ॥

ਘੜੀ ਘੜੀ ਕੋ ਮਾਰੀਦਾ ਹੈ ਦੋ ਘੜੀ ਵਜਾਨੀ ਚਾਰ ਬਜਾਨੀ ਅਠ ਅਠ ਪਹਰ ਕੀਆਂ ਬਜਾਕੇ ਫੇਰ ਅਠ ਗਜਲ ਕੀਆਂ ਜਦ ਚਾਰ ਪਹਰ ਹੋਣੇਂ ਤਾਂ ਚੌਹਠ ਘੜੀਆਂ ਬਜਾਨੀਆਂ ਅਠ ਗਜਲ ੪ ਚਾਰ ਪਹਰਾਂ ਚੌਹਾਂ ਕੀਆਂ ਛੇਹਤ੍ਰ ਵਾਰੀ

ਸਟ ਮਾਰਨੀ ਰੋਜ ਹੀ ਇਸੀ ਤਰਾਂ ਸਵੋਸੀ, ਜੀਵਾਂ ਕਾ ਹੇੜਾ ਸ੍ਰੀਰ ਦੁਖਾਂ ਮੈਂ ਅਵਸਥਾ ਰਾਤ੍ਰ ਗੁਜਰਤੀ ਹੈ ॥ ੪੦ ॥

## ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥ ਜੇ ਸਉ ਵਰਿਆ ਜੀਵਣਾ ਭੀ ਤਨੁ ਹੋਸੀ ਖੇਹ ॥ ੪੧ ॥

ਫਰੀਦ ਜੀ ਕਹੈਂ ਜੀਅ ਜਬ ਅਤੀ ਬ੍ਰਿਧ ਹੋਵੇ ਤਾਂ ਦੇਹ ਕੰਬਨ ਲਗ ਪੈਂਦੀ ਹੈ ਜੇਕਰ ਸੌ ਵਰ੍ਹੇ ਤਕ ਜੀਂਵਦਾ ਰਹੇ ਤਾਂ ਭੀ ਬਹੁੜੋ ਤਨ ਖੇਹ ਨਾਲ ਮਿਲ ਜਾਇਗਾ ਏਹ ਬਡਾਈ ਹੈ ਤਨ ਕੀ ॥ ੪੧ ॥

## ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥ ਜੇ ਤੂ ਏਵੈਂ ਰਖਸੀ ਜੀਉ ਸਰੀਰਹੁ ਲੇਹਿ ॥ ੪੨ ॥

ਏਕ ਸਮੇਂ ਸੀਤ ਕਾਲ ਕਾ ਸਮਾਂ ਥਾ ਪਾਲੇ ਸੇ ਕਾਂਪਤੇ ਹੂਏ ਫਰੀਦ ਜੀ ਇਕ ਭਠਿਆਰਨ ਕੀ ਭਠੀ ਕੇ ਸਾਮਨੇ ਜਾ ਬੈਠੇ ਅਗਨੀ ਸੇਕਨੇ ਲਗੇ ਤਾਂ ਉਥੇ ਹੀ ਬ੍ਰਿਤੀ ਦ੍ਰਿੜ੍ਹ ਕਰਕੇ ਸਮਾਧੀ ਮੈਂ ਸਥਿਤ ਹੋ ਗਏ ਭਠਿਆਰਨ ਨੇ ਕਹਾ ਭਾਈ ਅਗ ਭਠੀ ਹੇਠ ਬਾਲ ਦੇਹ ਦੋ ਤਿੰਨ ਵਾਰੀ ਕਹਾ ਤਾਂ ਨਾ ਬੋਲੇ ਫਰੀਦ ਜੀ ਉਸਨੇ ਦਾਨੇ ਭੁੰਨਨ ਵਾਲਾ ਝਾੜੂ ਸਿਰ ਉਤੇ ਮਾਰਿਆ ਗੁਲ੍ਹ ਜੇਹਾ ਬੈਠ ਰਹਿਆ ਹੈ ਅਗਨੀ ਨਹੀਂ ਬਾਲਦਾ ਤਾਂ ਫਰੀਦ ਜੀ ਸ਼ਲੋਕ ਕਹਿਆ ਹੇ ਪ੍ਰਮੇਸ਼ਰ ਪ੍ਰਾਏ ਬਾਰ ਦਰਵਾਜੇ ਅਗੇ ਬੈਠਨਾ ਮੈਨੂੰ ਨਾ ਦੇਹ ਜੇਕਰ

ਤੈਨੂੰ ਇਸੀ ਤਰਾਂ ਭਾਂਵਦਾ ਹੈ ਤਾਂ ਜੀਵ ਲੈ ਮਾਰ ਲੈ ਅੰਤ੍ਰੀਵ ਸੰਸਾਰ ਪ੍ਰਾਇ ਬਾਰ ਮੈਂ ਜਮਾਂਕਾ ਬਾਰ ਹੈ ਇਸ ਮੈਂ ਮੈਨੂੰ ਨਾ ਰਖ ਜੇ ਕਰ ਇਸ ਤਰਾਂ ਭਾਵੇ ਤੈਨੂੰ ਤਾਂ ਜੀਵਤ ਭਾਵ ਸਰੀਰ ਤੇ ਲੈ ਲੈ ਹੇ ਪ੍ਰਮੇਸਰ ॥ ੪੨ ॥

**ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥ ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥ ੪੩ ॥ ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥ ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥ ੪੪ ॥**

ਜਸਾ ਨਾਮ ਲੁਹਾਰ ਕੋਇਲੇ ਕਰਨ ਕੋ ਗਿਆ ਬਨ ਮੈਂ ਫਰੀਦ ਜੀ ਖੜੇ ਕੇ ਤਪ ਕਰਦੇ ਥੇ ਅੰਧੇਰਾ ਹੀ ਥਾ ਲੁਹਾਰ ਨੇ ਸਮਝਿਆ ਲਕੜ ਹੈ ਪਿਠ ਮੈਂ ਪੁਠਾ ਕੁਹਾੜਾ ਜਾਂ ਮਾਰਿਆ ਤਾਂ ਫਰੀਦ ਜੀ ਕਹੈਂ ਕੰਧ ਮੋਢੇ ਤੇ ਕੁਹਾੜਾ ਹੈ ਸਿਰ ਤੇ ਪਾਨੀ ਕਾ ਘੜਾ ਹੈ ਵਣਿ ਜੰਗਲ ਕੇ ਸਿਰ ਪਰ ਲੁਹਾਰ ਆਇਆ ਹੈ ਹੇ ਜੱਸਿ ਮੈਂ ਅਪਨੇ ਸ਼ਹੁ ਕੋ ਚਾਹਤਾ ਹਾਂ ਤੂ ਮੇਰੇ ਅੰਗਾਰ ਕਰਤਾ ਹੈ। ਅੰਤ੍ਰੀਵ ਐਸੇ ਹੈ:—ਜਮ ਰੂਪੀ ਲੁਹਾਰ ਕੇ ਸਿਰ ਪਰ ਘੜਾ ਹੁਕਮ ਪ੍ਰਮੇਸਰ ਕਾ ਮੋਢੇ ਤੇ ਸ਼ਸਤ੍ਰ ਹੈ ਤੇ ਮੈਂ ਅਪਨੇ ਸ਼ਹੁ ਕੋ ਚਾਹਤਾ ਹਾਂ ਤੂ ਵਣਿ ਸੰਸਾਰ ਕੇ ਸਿਰ ਤੇ ਮਾਰਨ ਕੋ ਤਿਆਰ ਹੈਂ ਮੇਰੇ ਪਾਸ ਅੰਗਿਆਰ ਹੈਂ ਲੈਣੇ ਤੈਨੇ ਸੁਆਹ ਲੈਂਗਾ ॥ ੪੩ ॥

ਫਰੀਦ ਜੀ ਕਹੈਂ ਇਕਨਾ ਪੁਰਸ਼ਾਂਕੋ ਆਵਾਪੁੰਨ ਅਗਲਾ ਬਹੁਤ ਹੀ ਪੁੰਨ ਹੈ ਇਕ ਪੁਰਸ਼ਾਂ ਕੋ ਲੂਣ ਮਾਤ੍ਰ ਵੀ ਪੁੰਨ ਨਹੀਂ ਹੈ ਪਰ ਅਗੇ ਪ੍ਰਲੋਕ ਮੈਂ ਗਏ ਹੋਏ ਸਿਆਣੇ ਜਾਨਗੇ ਜਮਾਂ ਕੀ ਚੋਟਾਂ ਪੁੰਨੀ ਖਾਨ ਕਿ ਪਾਪੀ। "ਪਾਪੀ ਕੋ ਦੋਜਕ ਨਹੀਂ ਧਰਮੀ ਦੋਜਕ ਜਾਇ। ਐਸੇ ਸਮਾਂ ਵਿਚਾਰ ਕੇ ਮਤ ਕੋਈ ਧਰਮ ਕਮਾਇ॥ ੪੪॥

**ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ॥ ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ॥ ੪੫॥ ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ॥ ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ॥ ੪੬॥**

ਜਿਨਾਂ ਰਜੋ ਗੁਣੀਆਂ ਕੇ ਇਹ ਸਨ ਵਸਤੂ ਫਰੀਦ ਜੀ ਇਕ ਸਮੇਂ ਘਰ ਆਏ ਤਾਂ ਟੰਮਕ ਧ੍ਰੈ ਧ੍ਰੈ ਕਰ ਵਜਿਆ ਤਾਂ ਸੁਨਿਆ ਫਰੀਦ ਨੇ ਪੁਛਿਆ ਅਰੀ ਏ ਅੰਮਾਂ ਇਹ ਟੰਮਕ ਕਿਸਦਾ ਹੈ ਤੇ ਕਿਥੇ ਵਜਦਾ ਹੈ ? ਮਾਂ ਨੇ ਕਹਾ ਬਚਾ ਤੂੰ ਭੀ ਮੇਰਾ ਪੁਤ੍ਰ ਹੈਂ ਜੇਹੜਾ ਟੁਕੜੇ ਕੋ ਤਰਸਦਾ ਹੈਂ ਤੇ ਮੁਰੀਦਾ ਵੀ ਮੇਰਾ ਪੁਤ੍ਰ ਹੈ ਜਿਸਦਾ ਇਹ ਟੰਮਕ ਤ੍ਰਿਹਾਂ ਕੋਹਾਂ ਤੇ ਸੁਣੀਦਾ ਹੈਂ ਜਿਸਦਾ ਵਿਸਾਵੇ ਵਿਚ ਕਬਾਦਾ ਹੈ ਤਿਸਕਾ ਟੰਮਕ ਹੈ ਫਰੀਦ ਨੇ ਕਹਾ ਹੇ ਅੰਮਾਂ ਮੇਰਾ ਦਮਾਮਾ ਕ੍ਰੋੜੀ ਦਾ ਹੈ ਤੇ ਕੱਸੀ ਦਾ ਹੈ ਜਾਂ ਵਜਸੀ ਤਾਂ ਤ੍ਰਿਹਾਂ ਜਹਾਨੀ ਸੁਨੀਸੀ ਜਿਨ੍ਹਾਂ ਰਾਜਸੀਆਂ ਪੁਰਸ਼ਾਂ ਕੇ ਪਾਸ ਦਮਾਮੇ ਨਗਾਰੇ ਬਜਦੇ ਸੇ ਸਿਰ ਉਤੇ ਛਤ੍ਰ ਝੁਲਦੇ ਥੇ ਭੇਰੀ ਵਡੇ ਧੌਂਸੇ ਥੇ ਸਡੇ ਛੰਦ ਉਚਾਰਤੇ

ਸੋ ਰਣ ਭਰ ਓਹ ਪੁਰਸ਼ ਵੀ ਜੀਰਾਣ ਮਸਾਨ ਭੂਮੀ ਮੈਂ ਜਾ ਸੁਤੇ ਗ੍ਰੀਬਾਂ ਦੀ ਨਿਆਈਂ ਗੋਰਾਂ ਮੈਂ ਗਡੇ ਗਏ ਜਬ ਜਾਨੇ ਕਾ ਅਰਾਦਾ ਕਰਤਾ ਹੈ "ਚੁਆ ਹੰਗ ਰਫਤਮ ਕੁਨਦ ਜਾਨ ਪਾਕ ॥" ਕਿਆ ਹੂਆ ਤਖਤ ਪਰ ਮਰਾ ਅਰ ਖਾਕ ਕੇ ਮੁਖ ਮੈਂ ਮਰਾ ਤਾਂ ਕਿਆ "ਚਿਬਰ ਤਖਤ ਮੁਰਦਨ ਚਿਬਰ ਰੂਏ ਖਾਕ" ॥ ੪੫ ॥

ਫਰੀਦ ਜੀ ਕਹੈਂ ਕੋਠੇ ਕਚੇ ਮੰਡਪ ਚੌੜੇ ਅਸਥਾਨ ਮਾੜੀਆਂ ਦੁਹਾਸਮੀਆਂ ਤ੍ਰਿਹਾਸਮੀਆਂ ਰਾਵਨ ਕੀ ਚੌਟਾਂ ਛਤ ਥੀ ਅਟਾਰੀ ਇਨਕੇ ਬਨਾਨੇ ਵਾਲੇ ਮਰ ਗਏ ਕੂੜਾ ਹੀ ਸਉਦਾ ਕੀਤਾ ਕੋਈ ਗੁਰਦੁਆਰਾ ਬਨਾ ਜਾਂਦਾ ਤਾਂ ਸਚਾ ਥਾ ਕਬਰ ਮੈਂ ਆਇ ਪੜੇ ॥ ੪੬ ॥

**ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ॥ ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ॥ ੪੭॥ ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ॥ ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ॥ ੪੮ ॥**

ਕੋਈ ਸਾਧ ਖਪਨੀ ਕੋ ਨਗੰਦੇ ਲਗਾਤਾ ਦੇਖ ਕਰ ਕਹੇ ਹੇ ਪਜਾਰੇ ਖਿੰਥਾ ਕੋ ਮੇਖਾ ਟਲੀਆਂ ਬਹੁਤ ਹੈਨ ਲਗੀਆਂ ਜਿੰਦ ਜੀਵ ਨੇ ਕੋਈ ਮੇਖ ਪਕੀ ਕਰਨ ਵਾਲੀ ਨਹੀਂ ਹੈ ਆਪਨੀ ਆਪਨੀ ਵਾਰੀ ਅਨਸਾਰ ਚਲੇ ਗਏ ਮਸਾਇਕ

ਮਹੰਤ ਵਾ ਮੇਹਨਤ ਕਰਨੇ ਵਾਲੇ ਸੇਖ ਸੰਗਿਆ ਥੀ ਜਿਨ ਕੀ ਜਾਤੀ ॥੪੭ ॥

ਮ੍ਰਿਤੁ ਕੀ ਬਾਤ ਕਹਤੇ ਹੈਂ ਫਰੀਦ ਜੀ ਕਹੈਂ ਦੁਹੁ ਦੀਵੇ ਕੌਨ ਹੈ ਨੇਤ੍ਰ ਇਨ ਸੇ ਦੇਖਿਆ ਹੀ ਮਲਕ ਕਾਲ ਵਾ ਜਮ ਆਇ ਬੈਠਾ ਸਿਰ ਤੇ ਗੜ੍ਹ ਸ੍ਰੀਰ ਸੂਖਮ ਕਬ ਲੀਤਾ ਘਟ ਸਥੂਲ ਸਰੀਰ ਲੂਟ ਲਿਆ ਜਾਂਦਾ ਹੋਇਆ ਨੇਤ੍ਰ ਦੀਵੇ ਬੁਝਾਇ ਗਇਆ ॥ ੪੮ ॥

ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥ ਕਮਾਦੈ ਅਰੁ ਕਾਗਦੈ ਕੰਨੇ ਕੋਇਲਿਆਹ ॥ ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥ ੪੯ ॥ ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥ ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥ ੫੦ ॥

ਪਾਪੀ ਕੋ ਸਜਾ ਐਸੇ ਹੈ ਵੇਖ ਹੇ ਭਾਈ ਕਪਾਹ ਕੋ ਸਜਾ ਮਿਲਤੀ ਹੈ ਪਹਲੇ ਵੇਲੀਤੀ ਹੈ ਫੇਰ ਹੂੰਈ ਕੂਟੀ ਪਿੰਜਾਈ ਕਤਾਈ ਕਪੜਾ ਬੁਨਨਾ ਖੁੰਬ ਤੇ ਚਾਹੜਕੇ ਕੈਂਚੀ ਸੇ ਕਟਨਾ ਬਸਤ੍ਰ ਸੀਵਨਾ ਜਿੰਨਾਂ ਰਿਰ ਬਸਤ੍ਰ ਅਤੀ ਨਹੀਂ ਟੂਟਾ ਤਿਨਾਂ ਚਿਰ ਕੁਟੀਤਾ ਹੈ ਤੇ ਤਿਲਾਂ ਕੋ ਤਤੇ ਪਾਨੀ ਕੀ ਤਾਵਨ ਪਾ ਕੇ ਤੇਲ ਕਢਤੇ ਹੈਂ ਕਮਾਦ ਕਾ ਪੀੜਨਾ ਰਹੁ ਕਾੜ੍ਹਨੀ ਗੁੜ ਕੁਟ ਕੁਟ ਕੇ ਖੰਡ ਸ਼ੱਕਰ ਬਨਤੀ ਹੈ ਕਾਗਦ ਮੁੰਗਲੀ ਸੇ

ਕੁਟ ਕੁਟਕੇ ਬਰੀਕ ਕਰੀਦਾ ਹੈ ਮੁੰਗਲੀ ਇਸ ਕਚੜਾਇ ਸਕੰਜੇ ਮੇਂ ਦੇਕੇ ਪੀੜੀਤਾ ਹੈ ਕੁੰਨਾ ਚੁਲ੍ਹੇ ਤੇ ਨਿਤ ਚੜ੍ਹਨੇ ਵਾਲਾ ਕੋਇਲੇ ਜਿਤਨਾਂ ਚਿਰ ਸੁਆਹ ਨਹੀਂ ਹੋਇ ॥ ਇਨ ਕੋ ਜੁਦੇ ਜੁਦੇ ਥੀ ਸਜਾ ਤੇ ਜੋ ਮੰਦੇ ਕਰਮ ਕਰਨ ਵਾਲਾ ਸਾਰੀ ਤਿਨਕੋ ਮਿਲੇਗੀ ॥ ੪੯ ॥

ਪਖੰਡ ਕੀ ਫਕੀਰੀ ਨਿਖੇਧ ਕੰਨ ਮੋਢੇ ਤੇ ਮੁਸਲਾ ਹੈ ਹਿੰਦੂ ਜਿਸਕੋ ਆਸਨ ਕਹਤੇ ਹੈਂ ਸੂਫ ਖਪਨੀ ਗਲ ਮੈਂ ਹੈ ਦਿਲ ਮੈਂ ਕਾਤੀ ਈਰਖਾ ਹੈ ਵਾਤ ਮੁਖ ਸੇ ਗੁੜ ਹੈ ਮੁਖ ਮੇਂ ਮਿਠੀ ਬਾਤ ਕਰਨੀ ਦਿਲ ਮੈਂ ਈਰਖਾ ਕਰਨੀ ਬਾਹਰੋਂ ਚਾਨਣਾ ਦਿਸਦਾ ਹੈ ਦਿਲ ਮੈਂ ਅਵਿਦਿਆ ਅੰਧੇਰੀ ਰਾਤ ਹੈ ॥ ੫੦ ॥

ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥ ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥ ੫੧ ॥ ਮਃ ੩ ॥ ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ॥ ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥ ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥ ਨਾਨਕ ਤੇ ਜਨ ਸੋਹਣੇ ਜਿ ਰਤੇ

ਹਰਿ ਰੰਗੁ ਲਇ ॥ ੫੨ ॥

ਪ੍ਰੇਮ ਵਿਰਾਗ ਐਸੇ ਚਾਹੀਏ ਜੇ ਕਰ ਬੈਰਾਗੀ ਕੇ ਸਰੀਰ ਕੋ ਕੋਈ ਚੀਰੇ ਤਾਂ ਰਤੀ ਭਰ ਰਤੁ ਲਹੂ ਨਾ ਨਿਕਸੇ ਜੈਸੇ ਏਕ ਰਿਖੀ ਬਨ ਮੈਂ ਤਪ ਕਰਤੇ ਕਈ ਜੁਗ ਗੁਜਰ ਗਏ ਇਕ ਦਿਨ ਕੰਡਾ ਲਗਾ ਤਾਂ ਰਿਖੀ ਕੇ ਤਨ ਵਿਚੋਂ ਲਹੂ ਨਾ ਨਿਕਸਾ ਹਰਿਆ ਪਾਨੀ ਨਿਕਸਾ ਰਿਖੀ ਪ੍ਰਸੰਨ ਹੂਆ ਮੇਰਾ ਏਡਾ ਤਪ ਹੈ ਲਹੂ ਨਹੀਂ ਰਹਿਆ ਨਿਰਤ ਕਰਨੇ ਲਗ ਪੜਾ ਉਸਕੇ ਨੱਚਨੇ ਕਰ ਸਾਰਾ ਬ੍ਰਹਮੰਡ ਡੋਲਨੇ ਲਾਗਾ ਲੋਕਾਂ ਕੋ ਖੌਫ ਹੁਆ ਭੁਚਾਲ ਕੇ ਆਵਨੇ ਕਰ ਕਈ ਉਪੱਦ੍ਰਵ ਹੋਤੇ ਹੈਂ ਕਈ ਸਥਾਨ ਗਿਰ ਪੜੇ ਬਹੁਤ ਲੋਕ ਦੁਖੀ ਹੁਏ ਸ਼ਿਵਾਂ ਪਾਸ ਪੁਕਾਰੇ ਸ਼ਿਵ ਜੀ ਰਿਖੀ ਕੋ ਜਾਕਰ ਕਹਨ ਲਗੇ ਹੇ ਰਿਖੀ ਤੂੰ ਕਿਸਤੇ ਖੁਸ਼ੀ ਫਿਰਤਾ ਹੈਂ? ਮੇਰਾ ਵੇਖ ਲਹੂ ਸੇ ਹਰਿਆ ਪਾਨੀ ਹੂਆ ਪਾਨੀ ਸੇ ਸੁਆਹ ਹੋਈ ਹੈ ਅਜੇ ਵੀ ਕੁਛ ਨਹੀਂ ਮਿਲਾ ਤੂੰ ਕਿਉਂ ਐਡਾ ਪ੍ਰਸੰਨ ਹੂਆ ਹੈਂ ਆਪਨਾ ਤਨ ਚੀਰ ਕੇ ਸੁਆਹ ਦੇਖਾਈ ਰਿਖੀ ਕਾ ਹੰਕਾਰ ਦੂਰ ਹੂਆ ਜੇਹੜੇ ਤਨ ਕਰ ਰੱਤੇ ਹੈਂ ਰਬ ਸਾਥ ਤਿਨਾਂ ਕੇ ਤਨ ਵਿਚ ਰਤੁ ਨਹੀਂ ਰਤੀ ॥ ੫੧ ॥

ਤਿਸ ਪਰ ਉਤਰ ਸ੍ਰੀ ਗੁਰੂ ਅਮਰ ਦੇਵ ਜੀ ਤੀਸ੍ਰੇ ਪਾਤਿਸ਼ਾਹ ਕਹਤੇ ਹੈਂ ਹੇ ਭਾਈ ਸੰਤ ਪਜਾਵੇ। ਤਨ ਇਹ ਜੋ ਹੈ ਰਤੁ ਰੂਪ ਹੈ ਜਿੰਦਗੀ ਜੋਰ ਕ੍ਰਾਂਤੀ ਰੁਧਰ ਕੀ ਹੋਤੀ ਹੈ ਸਭ ਮੈਂ ਰਤੁ ਮਾਤਾ ਕੀ ਹੈ ਤਿਸ ਬਿਨ ਤਨ ਕੀ ਉਤਪਤੀ ਹੀ ਨਹੀਂ ਹੁੰਦੀ ਜੋ ਸੰਤ ਆਪਨੇ ਸ਼ਹੁ ਮੈਂ ਰਤੇ ਹੈਂ ਤਿਨਕੇ ਤਨ ਮੈਂ

ਲੋਭ ਰਤ ਨਹੀਂ ਰਹਿੰਦੀ ਤਿਸ ਮੈਂ ਪਰਲੋਕ ਕੇ ਭੈ ਖੌਫ ਪੈਨੇ ਕਰ ਤਨ ਕ੍ਰਿਸ ਹੋ ਜਾਂਦਾ ਹੈ ਲੋਭ ਪਦਾਰਥਾਂ ਦੀ ਰਤ ਸੀ ਸੋ ਚਲੀ ਜਾਂਦੀ ਹੈ ਜੈਸੇ ਬਸੰਤਰ ਅਗਨੀ ਧਾਤੂ ਚਾਂਦੀ ਸੋਨੇ ਕੋ ਸੁਧ ਕਰਤੀ ਹੈ ਤੈਸੇ ਹੀ ਹਰੀ ਕਾ ਭੈ ਦੁਰਮਤਿਤਾ ਮੈਲ ਕੋ ਗਵਾਤਾ ਹੈ ਰਤੇ ਹੈਂ ਪ੍ਰੇਮ ਕਰਕੇ ॥ ੫੨ ॥

**ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ॥ ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ ॥ ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ॥ ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ ॥ ੫੪ ॥**

ਫਰੀਦ ਜੀ ਕਹੈਂ ਹੇ ਜੀਵ ਸੋਈ ਸਰਵਰ ਢੂੰਢਿ ਸਤ-ਸੰਗ ਰੂਪੀ ਸਰੋਵਰ ਲਭਹੁ ਜਿਥੋਂ ਆਤਮ ਵਸਤੂ ਮਿਲੇ ਛਪੜ ਦੇਵੀ ਦੇਵਤਾ ਹੈਂ ਤਿਨ ਕੇ ਢੂੰਢਨ ਸੇ ਕਿਆ ਹੋਵੇਗਾ ਪਦਾਰਥਾਂ ਰੂਪੀ ਚਿਕੜ ਮੈਂ ਮਨ ਰੂਪੀ ਹੱਥ ਡੁਬੇਗਾ ॥੫੩॥

ਫਰੀਦ ਜੀ ਕਹੈਂ ਨੰਢੀ ਨਿਰ ਅਭਮਾਨੀ ਹੋਕੇ ਕੰਤ ਪ੍ਰਮੇਸ਼ਰ ਕੋ ਨਾ ਰਾਵਿਆ ਜਪਿਆ ਨਾ, ਵਡੀ ਹੰਕਾਰਨਿ ਹੋਕੇ ਮਰ ਰਹੀ ਹੈ ਧਨ ਜੀਵ ਰੂਪੀ ਇਸਤ੍ਰੀ ਗੋਰ ਕਬਰ ਮੈਂ ਪੁਕਾਰਦੀ ਹੈ ਹੇ ਸਹ ਤੈਂ ਨਾ ਮਿਲੀਆਸ ਨਾ ਮਿਲੀ ਮੈਂ ॥ ੫੪ ॥

**ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾ ਭੀ ਪਲੀਆ । ਰੇ ਮਨ ਗਹਿਲੇ ਬਾਵਲੇ**

**ਮਾਣਹਿ ਕਿਆ ਰਲੀਆ ॥ ੫੫ ॥ ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ। ਜੋ ਦੇਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ ॥ ੫੬ ॥**

ਫਰੀਦ ਜੀ ਕਹੈਂ ਸਿਰ ਪਲਿਆ ਚਿੱਟਾ ਹੂਆ ਦਾੜੀ ਵੀ ਪਲੀ ਚਿੱਟੀ ਭਈ ਮੁਛਾਂ ਵੀ ਚਿੱਟੀਆਂ ਹੋਈਆਂ ਹੇ ਮਨ ਗਹਿਲੇ ਬਾਵਲੇ ਪ੍ਰਮਾਦੀ ਝੱਲੇਕੀ ਹੈਨ ਏਹ ਖੁਸ਼ੀਆਂ ਜਿਨ੍ਹਾਂ ਕੋ ਮਾਨਣਾ ਹੈਂ ਭੋਗਤਾ ਹੈਂ ॥ ੫੫ ॥

ਫਰੀਦ ਜੀ ਕਹੈਂ ਜੈਸੇ ਕੋਈ ਕੋਠੇ ਉਤੇ ਦਉੜੇ ਕਿਤਨਾਕੁ ਚਲੇਗਾ ਅੰਤ ਓਰ ਕੇ ਆਹਾ।ਐਸੇ ਹੀ ਸ੍ਰੀਰਕੋਠੇ ਤੇ ਕਿਤਨਾਕੁ ਰਹੇਗਾ ਅੰਤ ਇਕ ਦਿਨ ਆਵੇਗਾ ਤਾਂਤੇ ਹੇ ਪੁਰਸ਼ ਪ੍ਰਮੇਸ਼ਰ ਮੈਂ ਤੇਰੀ ਪ੍ਰੀਤ ਨਹੀਂ ਅਵਿਦਯਾ ਮੈਂ ਸੁਤੇ ਹੋਏ ਕੀ ਪਿਰੀ ਵਲੋਂ ਨੀਂਦ ਕੋ ਨਿਵਾਰ ਦੇਹ ਜਿਹੜੇ ਦਿਨ ਤੈਨੂੰ ਲਭੇ ਹੈਂ ਗਿਣਤੀ ਕੇ ਅਵਸਥਾ ਕੇ ਸੋ ਚਲੇ ਗਏ ਵਿਲਾੜਿ ਵਿਲਾੜਿ ਦੌੜ ਦੌੜ ਕੇ ਕਿਆ ਮੁਕ ਮੁਕਗਏ ਅਵਸਥਾ ਕੇ ਦਿਨ ਨਾ ਰਹੇ ॥ ੫੬ ॥

**ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ॥ ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥ ੫੭ ॥**

ਕਈਆਂ ਪੁਰਸ਼ਾਂ ਕੋ ਮੰਦ੍ਰ ਬਨਵਾਨ ਮੈਂ ਹਿਤ ਹੋਤਾ ਹੈ ਸੋ ਤੋੜਤੇ ਹੈਂ ਫਰੀਦ ਜੀ ਕਹੈਂ ਕੋਠੇ ਕਚੇ ਮਿਟੀ ਗਾਰੇ ਕੇ

ਮੰਡਪ ਹੋੜੇ ਸਥਾਨ ਮਾੜੀਆਂ ਦੋਹਾਸਮੀਆਂ ਰੌਹਾਸਮੀਆਂ ਇਨ ਮੈਂ ਚਿਤ ਨਾਂ ਲਾਇ ਪੁਰਸ਼ ਇਨ੍ਹਾਂ ਉਤੇ ਮਿਟੀ ਅਤੋਲਵੀਂ ਪੜੀ ਹੈ ਵਾ ਕਬਰ ਵਿਚ ਦਬਕੇ ਮਿਟੀ ਤੋਲਵੀਂ ਪਏਗੀ ਤਾਂ ਕਿਸੀ ਨੇ ਮਿਤ੍ਰ ਨਹੀਂ ਹੋਨਾ।। ੫੭ ॥

**ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ ॥ ਸਾਈ ਜਾਇ ਸਮਾਲਿ ਜਿਥੈ ਹੀ ਤਉ ਵੰਞਣਾ ॥ ੫੮ ॥**

ਰਲੋਗੁਨੀ ਕੋ ਕਹੈਂ ਮੰਡਪ ਮੰਦ੍ਰੋਂ ਮੈਂ ਮਾਲ ਧਨ ਨਾ ਲਾ ਦੇ ਮਰਗ ਮੌਤ ਸਹਤ ਬਲ ਕੇ ਹੈਂ ਤਿਸਕੋ ਚਿਤ ਮੈਂ ਧਰ ਸੋਈ ਜਗਾ ਸਮਾਲ ਜਿਥੇ ਪ੍ਰਲੋਕ ਮੈ ਤੈਨੇ ਜਾਨਾ ਹੈ।੫੮।

**ਫਰੀਦਾ ਜਿਨੀ ਕੰਮੀ ਨਾਹਿ ਗੁਣਤੇ ਕੰਮੜੇ ਵਿਸਾਰ ॥ ਮਤੁ ਸਰਮਿੰਦਾ ਥੀਵਈ ਸਾਂਈ ਦੇ ਦਰਬਾਰਿ॥ ੫੯ ॥ ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥ ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥ ੬੦ ॥**

ਪਾਪੀ ਕੋ ਰੋਕਤੇ ਹੈਂ ਫਰੀਦ ਜੀ ਕਹੈਂ ਹੇ ਪੁਰਸ਼ ਜਿਸ ਕਰਮ ਸੇ ਗੁਨ ਨਾ ਹੋਵੇ ਨਿੰਦਾ ਚੋਰੀ ਠਗੀ ਇਸ ਸੇ ਕਿਆ ਗੁਨ ਹੋਵੇਗਾ ਸੋ ਕੰਮ ਭੁਲਾਇ ਦੇਹਿ ਪਾਪੋਂ ਕਰਮ ਤੇ ਸ਼ਰਮਿੰਦਾ ਲਾਜਮ ਹੋਵੇਂਗਾ ਸਾਂਈਂ ਦੇ ਦਰਵਾਜੇ ਅਗੇ ॥ ੫੯ ॥

ਇਕ ਸਮੇਂ ਤਪ ਕਰਦੇ ਜੰਗਲ ਮੈਂ ਬਾਰਾਂ ਵਰ੍ਹੇ ਗੁਜਰੇ ਤਾਂ ਸ਼ਹਿਰ ਕੋ ਆਏ ਰਸਤੇ ਵਿਚ ਕੀ ਦੇਖਨ ਕਿਸੀ ਪੁਰਖ

ਨੇ ਖਰਬੂਜੇ ਖਾਏ ਹੈਂ ਛਿਲਾਂ ਉਥੇ ਸੁਟ ਗਿਆ ਫਰੀਦ ਨੇ ਦਿਲ ਵਿਚ ਵਿਚਾਰਿਆ ਇਨ੍ਹਾਂ ਵਿਚ ਜੀਵ ਵੀ ਨਹੀਂ ਤੇ ਕਿਸੇ ਕੰਮ ਦੇ ਵੀ ਨਹੀਂ ਦਿਲ ਕੀਤਾ ਖਾ ਲਵਾਂ ਖਾਣ ਲਗ ਪੜਾ ਖਾਂਦੇ ਨੂੰ ਜਿਨ੍ਹਾਂ ਨੇ ਖਰਬੂਜੇ ਖਾਧੇ ਅਹਿ ਉਥੋਂ ਟੁਰ ਆਏ ਰਸਤੇ ਵਿਚ ਯਾਦ ਆਈ ਉਨ ਕੋ ਸਾਡੀ ਤਾਂ ਛੁਰੀ ਉਥਾਉਂ ਰਹ ਗਈ ਲੈਣ ਵਾਸਤੇ ਆਏ ਅਗੇ ਫਰੀਦ ਮਿਲ ਪੜਾ ਉਨ੍ਹਾਂ ਨੇ ਜਾਨਾ ਏਹਨੇ ਛੁਰੀ ਲਈ ਹੈ, ਪੁਛਣ ਲੱਗੇ ਛੁਰੀ ਸਾਨੂੰ ਦੇਹ ਫਰੀਦ ਨੇ ਕਹਾ ਮੈਂ ਕੋਈ ਨਹੀਂ ਲਈ ਛੁਰੀ, ਦੋ ਤਿੰਨ ਵਾਰੀ ਮੰਗੀ ਨਾ ਮਿਲੀ ਫਰੀਦ ਕੋ ਮਾਰਨੇ ਲਗ ਪਏ ਮੁਸ਼ਕਾਂ ਬੰਨ ਘਤੀਆਂ ਨੇ, ਜਿਉਂ ਜਿਉਂ ਮਾਰ ਪਵੇ ਤਿਉਂ ਤਿਉਂ ਖਿੜ ਖਿੜ ਕਰ ਹਸਿਆ ਤਾਂ ਉਹ ਡਰਗਏ ਫਕੀਰ ਕੋ ਅਸੀ ਦੁਖਾਇਆ ਹੈ ਪੈਰੀ ਪੈਣ ਲਗੇ ਫਰੀਦ ਨੇ ਕਹਾ ਮੈਂ ਤੁਹਾਨੂੰ ਕੀ ਕਹਿਆ ਹੈ। ਤੂੰ ਬਖਸ਼, ਫਰੀਦ ਨੇ ਕਹਾ ਮੈਂ ਇਸ ਵਾਸਤੇ ਹਸਦਾ ਹਾਂ "ਜੇਤੀਆਂ ਖੁਸ਼ੀਆਂ ਮਾਣੀਆਂ ਤੇਤੇ ਲਗੇ ਰੋਗ। ਛਿੱਲਾਂ ਕਾਰਣ ਮਾਰੀਐ ਫਲ ਖਾਂਦੇ ਕਿਆ ਹੋਗ।" ਮੈਂ ਇਸ ਵਾਸਤੇ ਹਸਿਆ ਹਾਂ ਉਨ੍ਹਾਂ ਕਹਿਆ ਤੂੰ ਸਾਡੇ ਘਰੀਂ ਚਲ ਫਰੀਦ ਨੇ ਵਿਚਾਰਿਆ ਜੇ ਨਾ ਗਏ ਤਾਂ ਇਹ ਰਿੰਜ ਹੋਸਨ ਉਨ੍ਹਾਂ ਨੇ ਪੈਰ ਚੁੰਮੇਂ ਸੇਵਾ ਕੀਤੀਆਂ ਨੇ ਤਾਂ ਫਰੀਦ ਜੀ ਕਹੈਂ ਸਾਹਿਬ ਪ੍ਰਮੇਸ਼ਰ ਦੀ ਚਾਕਰੀ ਕਰ ਦਿਲ ਦੀ ਭ੍ਰਾਂਤੀ ਦੂਰ ਕਰਕੇ ਕਿਉਂ ਜੋ ਦਰਵੇਸ਼ ਫਕੀਰਾਂ ਕੋ ਚਾਹੀਦੀ ਹੈ ਰੁਖਾਂ ਬ੍ਰਿਖਾਂ ਦੀ ਤਰਾਂ ਜੀਰਾਂਦ ਜਰਨਾ ਕੋਈ ਪੱਤਾ ਤੋੜੇ ਟਾਹਨੀ ਭੰਨੇ ਵੱਟਾ ਮਾਰੇ ਫਲ ਹੀ ਦੇਂਦੇ ਹੈਂ ਤਾਂ ਪਰਵਰਦ-

ਗਾਰ ਪ੍ਰਸੰਨ ਥੀਂਦਾ ਹੈ ॥ ੬੦।

**ਫਰੀਦਾ ਕਾਲੇ ਮੈਡੇ ਕਪੜੇ ਕਾਲਾਮੈਡਾ ਵੇਸੁ। ਗੁਨਹੀ ਭਰਿਆ ਮੈ ਫਿਰਾ ਲੋਕ ਕਹੈਂ ਦਰ-ਵੇਸੁ ॥ ੬੧ ॥ ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ। ਫਰੀਦਾ ਜੋ ਸੋਹਾਗਣਿ ਰਬ ਦੀ ਝੂਰੇਦੀ ਝੂਰੇਇ ॥ ੬੨ ॥**

ਕਾਲਿ ਭੂਰੀ ਰਖਦੇ ਸੇ ਫਰੀਦ ਜੀ ਪ੍ਰਮਿਸ਼ਰ ਅਗੇ ਬੇਨਤੀ ਕਰਦੇ ਹੈਂ ਮੇਰੇ ਕਪੜੇ ਬਾਹਰੋਂ ਕਾਲੇ ਹੈਂ ਵੇਸ ਸ੍ਰੀਰ ਦਾ ਵੀ ਕਾਲਾ ਹੋ ਗਿਆ ਹੈ ਕਿਥਾ ਬਾਹਰੋਂ ਕਪੜੇ ਕਾਲੇ ਅੰਦਰੋਂ ਮਨ ਵੀ ਕਾਲਾ ਹੈ ਲੋਕ ਦਰਵੇਸੁ ਕਹਤੇ ਹੈਂ ਮੈਂ ਪਾਪਾਂ ਨਾਲ ਭਰਿਆ ਫਿਰਦਾ ਹਾਂ ਕੀ ਹਾਲ ਹੋਵੇਗਾ ਮੇਰਾ ॥ ੬੧ ॥

ਰੂਪਕ ਅਲੰਕਾਰ ਹੈ ਜੋ ਖੇਤੀ ਤਤੀ ਸੜ ਜਾਇ ਪਾਣੀ ਨਾਲ ਸੋ ਫਿਰ ਨਹੀਂ ਕਦੀ ਵੀ ਪਲਵਦੀ ਛੋਟੀ ਖੇਤੀ ਨੂੰ ਪਾਣੀ ਬਹੁਤ ਪੈ ਕੇ ਸੁੱਕੇ ਨਾ ਵਿਚ ਟਿਕਾ ਰਹੇ ਦਸ ਬਾਰਾਂ ਦਿਨ ਓਹ ਖੇਤੀ ਸੜ ਜਾਂਦੀ ਹੈ ਫੇਰ ਫਲ ਨਹੀਂ ਦੇਂਦੀ ਜੇਕਰ ਜਲ ਨਵੇਂ ਮੈਂ ਟੁਬੀ ਲਵਾ ਦੇਈਏ ਐਸੇ ਹੀ ਜੋ ਪੁਰਸ਼ ਪੜ੍ਹ ਸੁਣ ਸਮਝ ਕੇ ਬੁਧ ਗਿਆਨੀ ਭਯਾ ਹੈ ਸਾਧ ਸੰਗਤ ਵਿਚ ਹੀ ਵਿਕਾਰ ਕਰਦਾ ਹੈ ਸੋ ਝੂਰਨਾ ਹੀ ਝੂਰਨਾ ਪੜੇਗਾ ॥ ੬੨॥

**ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ।**

ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥ ੬੩ ॥ ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥ ਚਿੰਜੂ ਬੋੜਨਿ ਨ ਪੀਵਹਿ ਉਡਣ ਸੰਦੀ ਡੰਝ ॥ ੬੪ ॥ ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ॥ ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ ॥੬੫॥ ਚਲਿ ਚਲਿ ਗਈਆਂ ਪੰਖੀਆ ਜਿਨੀ ਵਸਾਏ ਤਲ। ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥ ੬੬ ॥

ਦ੍ਰਿਸ਼ਟਾਂਤ ਅਲੰਕਾਰ ਹੈ ॥ ਦੋਃ॥ ਜਹਾਂ ਬਿੰਬ ਪ੍ਰਤ ਬਿੰਬ ਸੋ ਦੋਹੂੰ ਵਾਕ ਦ੍ਰਿਸ਼ਟੰਤ। ਕਾਂਤ ਮਾਨਸ ਸਹੀ ਬਨਿਓ ਤੂੰ ਹੀ ਕੀਰਤਵੰਤ ॥ ੧ ॥ ਚਮਤਕਾਰ ਚੰਦ੍ਰਕਾ ਮੈਂ ਉਪਮਾਨ ਉਪਮੇ ਦੋਨੋਂ ਹੋਵੇ ਸੋ ਦ੍ਰਿਸ਼ਟਾਂਤ ਹੈ ਐਸੇ ਜਬ ਜੋ ਕੰਨਿਆਂ ਮਾਤਾ ਪਿਤਾ ਕੇ ਘਰ ਮੈਂ ਕੁਆਰੀ ਹੋਤੀ ਹੈ ਇਤਨੇ ਚਿਰ ਚਾਉ ਖੇਡਨਾ ਗੁਡੀਆਂ ਖਿੰਨੂ ਜਦ ਵਿਆਹੀ ਤਾਂ ਮਾਮਲੇ ਕੰਮਾਂ ਕੇ ਪੈ ਗਏ ਗਊਆਂ ਮਹੀਆਂ ਕੇ ਦੁਧ ਸਾਂਭਨੇ ਪੁਤ੍ਰ ਹੋਏ ਤਾਂ ਪਾਲਨੇ ਕੇ,ਕੋਈ ਅਕਲ ਨਾਂ ਹੋਈ ਤਾਂ ਗੋਹਾ ਤੇ ਜਰੂਰ ਥੱਪੇਗੀ ਫਰੀਦ ਜੀ ਕਹੈਂ ਇਹ ਪਛਤਾਪ ਹੋਤਾ ਹੈ ਉਸਕੋ ਮੈਂ ਫਿਰ ਕੈਸੇ ਕੁਆਰੀ ਹੋ ਕੇ ਖੇਡਾਂ ਇਹ ਨਹੀਂ ਹੁੰਦਾ ਹੈ

॥ ੧ ॥ ਦ੍ਰਾਸ਼ਟਾਂਤ–ਜਿਤਨਾ ਚਿਰ ਕਾਲ ਪਤੀ ਨੇ ਨਹੀਂ ਵੀਵਾਹੀ ਇਤਨਾਂ ਚਿਰ ਕੁਆਰੀ ਹੋਕੇ ਸੰਸਾਰ ਕੀਆਂ ਖੇਡਾਂ ਮੈਂ ਲਗ ਪੜੀ ਜਦ ਕਾਲ ਨੇ ਵੀਵਾਹੀ ਮਾਰ ਲਈ ਤਾਂ ਕਈ ਜੂਨੀਆਂ ਕੇ ਮਾਮਲੇ ਦੁਖ ਪੈ ਗਏ ਇਹ ਪਛਤਾਉ ਕਰਦੀ ਹੈ ਮਨੁਖਾ ਜਨਮ ਕੁਆਰ ਪਨਾਂ ਨਹੀਂ ਮਿਲਤਾ ਫਿਰ॥ ੨॥ ਕਿੰਬਾ ਜਿਤਨਾ ਚਿਰ ਕੁਆਰੀ ਕਿਸੀ ਗੁਰੂਕੋ ਨਹੀਂ ਮਿਲੀ ਇਤਨਾਂ ਚਿਰ ਪ੍ਰੇਮ ਹੋਤਾ ਹੈ ਮੈਂ ਗੁਰੂ ਧਾਰਾਂ ਵੀਵਾਹੀ ਪ੍ਰਵਿਰਤੀ ਵਾਲੇ ਗੁਰੂ ਕੋ ਜਾ ਮਿਲੀ ਤਾਂ ਮਾਮਲੇ ਧੰਧੇ ਡੇਰੇ ਕਾ ਮੁਕੱਦਮਾ ਜਿਤੇ ਤਾਂ ਤੇਰੇ ਨਾਮ ਲਿਖ ਦੇਵਾਂਗੇ ਡੇਰਾ ਫੇਰ ਗੁਰੂ ਮੰਤ੍ਰ ਦੇਂਦੇ ਹੈਂ ਹੇ ਸਿਖ "ਖੜੀਧੰ ਖੁਰਪੰ ਦ੍ਰਿੜੰ ਮੰਤ੍ਰ ਹਰੀ ਹਰ ਦਬ ਨਿਕੰਦਨੰ ਅਸਨੀ ਸੁਤੰ ਤ੍ਰਿਪਤੰ ਇਹੀ ਧਰਮ ਸਨਾਤਨਹ" ਪਛਤਾਪ ਹੈਕਿ ਫੇਰ ਪ੍ਰੇਮ ਗ੍ਰਹਸਤ ਵਾਲਾ ਸੋਤੋਂ ਮੈਂ ਨਹੀਂ ਰਹਤਾ ਕਿੰਬਾ ॥ ੩ ॥ ਜਿੰਨਾਂ ਚਿਰ ਕੁਆਰੀ ਸੀ ਤਾਂ ਚਾਉ ਪ੍ਰਮੇਸ਼ਰ ਕੇ ਮਿਲਨ ਕਾ ਪ੍ਰੇਮ ਥਾ ਵੀਵਾਹੀ ਭਾਗ ਤਜਾਗ ਲਖਨਾ ਕਰ ਪ੍ਰਮਾਤਮਾ ਕੇ ਸਾਥ ਵਿਵਾਹੀ ਤਾਂ ਮਾਮਲੇ ਮਾਇਆ ਆਦਕ ਪਦਾਰਥ ਮਲ ਦੀਏ ਅਭਾਵ ਕੀਏ ਫਰੀਦ ਜੀ ਕਹੈਂ ਇਹ ਜੇਹੜਾ ਜਨਮ ਮਰਨ ਕਾ ਪਛਤਾਪ ਥਾ ਸੋ ਭੀ ਦੂਰ ਭਯਾ ਅਰ ਫੇਰ ਜਨਮ ਪਾ ਕੇ ਕੁਆਰ ਵੀ ਨਹੀਂ ਹੋਤੀ ਐਸੇ ਚਾਰ ਅਰਥ ਦ੍ਰਿਸ਼ਟਾਂਤ ਦ੍ਰਾਸ਼ਟਾਂਤ ਭਏ ॥ ੬੩ ॥

ਦ੍ਰਿਸ਼ਟਾਂਤ ਸਹਤ ਦ੍ਰਾਸ਼ਟਾਂਤ ਕਹੈਂ ਜੈਸੇ ਕਲਰ ਕੀ ਛਪੜੀ ਹੋਵੇ ਤਿਸ ਮੈਂ ਹੰਸਾਂ ਨੇ ਆਕੇ ਨਿਵਾਸ ਕੀਤਾ ਹੋਵੇ ਤਾਂ ਕੱਲਰ ਕੇ ਪਾਣੀ ਮੈਂ ਹੰਸ ਚੁੰਚ ਕੋ ਬੋਰੇ ਹੈ ਦੇਖਨ ਮਾਤ੍ਰ

ਖਾਂਦਾ ਪੀਂਦਾ ਕੁਛ ਨਹੀਂ ਉਥੋਂ ਉਡਨ ਕੀ ਇਛਾ ਹੈ ॥
ਦ੍ਰਿਸ਼ਟਾਂਤ–ਹੰਸ ਸੰਤ ਕੱਲਰ ਵਤ ਸੰਸਾਰ ਛਪੜੀ ਹੈ ਹੰਤ ਪਦਾਰਥਾਂ ਵਾਲੇ ਪ੍ਰਤੀਤ ਹੋਤੇ ਹੈਂ ਸਤ ਜਗਤ ਕੋ ਨਹੀਂ ਮੰਨਦੇ ਖਚਤ ਨਹੀਂ ਹੋਤੇ ਕਿਉਂ ਮ੍ਰਿਤੁ ਕਾ ਖ਼ੌਫ ਰਖਤੇ ਹੈਂ ਰਿਦੇ ਮੈਂ ਹਰ ਵਖਤ ॥ ੬੪ ॥

ਹੰਸ ਕਾ ਬੱਚਾ ਉਡਕੇ ਕੋਧ੍ਰੇ ਕੇ ਖੇਤ੍ਰ ਮੈਂ ਜਾ ਪੜਾ ਲੋਕ ਲਗੇ ਉਡਾਵਨੇ ਭੁਲਾ ਹੂਆ ਲੋਕ ਨਹੀਂ ਜਾਨਦਾ ਜੋ ਹੰਸ ਵੀ ਕਦੇ ਕੋਧ੍ਰਾ ਖਾਤੇ ਹੈਂ ਖੁਸ਼ਕ ਅੰਨ, ਐਸੇ ਹੀ ਕੋਈ ਜਗਾ ਕਿਸੀ ਸੰਤ ਕੋ ਪ੍ਰੇਮੀਆਂ ਨੇ ਬਨਾਇ ਦਿਤੀ ਦੂਜੇ ਲੋਕ ਕਹੈਂ ਇਸ ਸਾਧ ਨੂੰ ਇਥੋਂ ਉਠਾਓ ਜੀ ਮਾਲਕ ਨਾ ਬਨ ਬੈਠੇ ਪ੍ਰਮਾਦੀ ਜੀਵ ਨਹੀਂ ਜਾਨਦੇ ਉੱਤਮ ਸੰਤ ਆਪਨਾ ਘਰ ਬਾਰ ਛਡਕੇ ਦੂਜੇ ਕਾ ਕੈਸੇ ਪਕੜਤੇ ਹੈਂ ॥ ੬੫ ॥

ਪੰਖੀਆਂ ਰਾਜਿਆਂ ਲੋਕਾਂ ਦੀਆਂ ਪੰਗਤੀਆਂ ਕੀਆਂ ਪੰਗਤੀਆਂ ਰਲ ਗਈਆਂ ਚਲਨ ਵਾਲੀਆਂ ਜਿਨ੍ਹਾਂ ਨੇ ਤਲ ਦੇਸ ਵਸਾਏ ਥੇ ਫਰੀਦ ਜੀ ਕਹੈਂ ਸਰ ਜਗਤ ਭਰਿਆ ਚਲਾ ਜਾਏਗਾ ਥੱਕੇ ਰਹਨਗੇ ਕਵਲ ਤੇ ਅਸੰਗ ਰਹੇ ਥੇ ਜੋ ॥ ੬੬ ॥

**ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥ ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥ ੬੭ ॥ ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ ॥ ਅਜਰਾਈਲੁ**

**ਫਰੇਸਤਾ ਕੈ ਘਰਿ ਨਾਠੀ ਅਜੁ ॥ ੬੮ ॥**

ਫਰੀਦ ਜੀ ਕਹੈਂ ਮੁਸਲਮਾਨ ਕਬਰ ਵਿਚ ਇਟ ਸਿਰ੍ਹਾਨੇ ਰਖਤੇ ਹੈਂ ਭੂਮੀ ਤੇ ਸੌਨਾ ਹੋਵੇਗਾ ਜਿਸ ਵਖਤ ਮਾਸ ਸਰੀਰ ਕੋ ਕੀੜਾ ਕਾਲ ਰੂਪੀ ਸਰਪ ਜਦੋਂ ਲੜਿਆ ਵਾ ਕਬਰ ਵਿਚ ਇਟ ਸਿਰਹਾਨੇ ਹੋਵੇਗੀ ਕੀੜੇ ਮਾਸ ਕੋ ਲੜਨਗੇ ਕਿਤਨੇ ਹੀ ਜੁਗ ਵਾਪਰੇ ਵਿਚਾਰੇ ਨੌਂ ਇਕ ਪਾਸੇ ਭਾਰ ਪਇਆਂ ਗੁਜਰੇਂਗੇ ਤੁਰਕ ਮਤ ਮੈਂ ਆਖਰ ਤਕ ਜੀਵ ਕਬਰ ਮੈਂ ਰਹਿਤਾ ਹੈ ਅਭੇਦ ਪ੍ਰਮੇਸ਼ਰ ਸੇ ਕਦੀ ਵੀ ਨਹੀਂ ਹੈ ਸਰੇ ਮੈਂ ਹੈ ॥ ੬੭ ॥

ਇਕ ਵਾਰ ਫਰੀਦ ਜੀ ਤੁਰੇ ਜਾਂਦੇ ਸੇ ਮੋਕਲਾ ਨਾਮ ਸ਼ਹਰ ਕਾ ਰਾਜਾ ਕਿਤੇ ਜਾਨੇ ਲਗਾ ਸੀ ਲੋਕਾਂ ਕੋ ਬੇਗਾਰੀ ਪਕੜਨ ਪਏ ਫਰੀਦ ਕੋ ਵੀ ਪਕੜਕੇ ਲੈ ਜਾਇ ਬੈਠਾਇਆ ਜਿਥੇ ਰਾਜਾ ਨ੍ਹਾਂਵਦਾ ਸੀ ਇਕ ਤੇਲ ਮਲਨ ਇਕ ਪਾਨੀ ਲੈਕੇ ਖੜੇ ਹੈਂ ਇਕ ਸਲਾਮਾਂ ਕਰ ਰਹੇ ਹੈਂ ਪਰ ਕਿਸੇ ਕੀ ਅਰਜ ਨਹੀਂ ਸੁਨਦਾ ਫਰੀਦ ਕੇ ਸਾਥ ਜੋ ਥੇ ਉਨ੍ਹਾਂ ਕਹਿਆ ਜੀ ਕੀ ਥੀਸੀ ਤਾਂ ਫਰੀਦ ਨੇ ਸਲੋਕ ਉਚਾਰਿਆ ਭੰਨੀ ਘੜੀ ਸੁਵੰਨਵੀ ਜੋ ਭਜ ਜਾਇਗੀ ਘੜੀ ਦੇਹ ਸੁੰਦਰ ਰੰਗ ਵਾਲੀ ਅਰ ਟੁਟ ਜਾਇਗੀ ਨਾਗਰ ਲੱਜ ਅਜਾਇਬ ਅਵਸਥਾ ਅਜਰਾਈਲ ਨਾਮ ਫਰੇਸ਼ਤਾ ਕਿਸ ਘਰ ਪ੍ਰਾਹੁਣਾ ਹੋਵੇਗਾ ਅੱਜ ॥ ੬੮ ॥

**ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ ॥ ਜੋ ਸਜਣ ਭੁਇ ਭਾਰੁ ਥੇ ਸੇ**

**ਕਿਉ ਆਵਹਿ ਅਜੁ ॥੬੯॥ ਫਰੀਦਾ ਬੇ ਨਿ-ਵਾਜਾ ਕੁਤਿਆ ਏਹ ਨ ਭਲੀ ਰੀਤਿ ॥ ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥੭੦॥**

ਨ੍ਹਾਇ ਧੋਇਕੇ ਕਪੜੇ ਪਹਰੈ ਸੁ ਅਛੀ ਤਰਾਂ ਤਕੜਾ ਹੋਕੇ ਟੁਰਿਆ ਲੋਕ ਲਗੇ ਕੁਰਲਾਵਨ ਸਾਰੇਂ ਕੋ ਪੀੜਾ ਦੇਗਾ ਡਰ ਗਏ ਤਾਂ ਬਾਬੇ ਫਰੀਦ ਕਹਿਆ ਕਿਥੇ ਜਾਏਗਾ ਹੁਣ ਨਹੀਂ ਜਾ ਸਕਦਾ ਇਤਨਾ ਕਹਿੰਦੇ ਸੇ ਘੋੜੇ ਉਤੇ ਚੜ੍ਹਨ ਲਗਾ ਤਾਂ ਫਰਿਸ਼ਤਿਆਂ ਨੇ ਪਕੜ ਕੇ ਫੇਰ ਦੀਆ ਸਿਰ ਪਰਨੇ ਮਾਰਿਆ ਮਰ ਗਿਆ ਲੋਕ ਛੁਟ ਕੇ ਰਾਜ਼ੀ ਹੋਏ ਫਰੀਦ ਪ੍ਰਸੰਨ ਭਏ। ਸਲੋਕ ਦੂਜਾ ਕਹਿਆ:-ਭਜ ਗਈ ਘੜੀ ਸੁਵੰਨ ਵਾਲੀ ਸੁੰਦਰ ਰੰਗ ਵਾਲੀ ਦੇਹ ਘੜੀ ਟੁਟ ਗਈ ਨਾਗਰ ਅਜਾਇਬਅਵਸਤਾ ਰੂਪੀ ਲਜ ਜੇਹੜੇ ਸਜਨ ਭੂਮੀਕੇ ਭਾਰ ਹੁਏ ਹੈਂ ਸੋ ਹੁਣ ਕਿਸਤਰਾਂ ਆ ਸਕਤੇ ਹੈਂ ਮਰੇ ਹੋਏ ਫੇਰ ਨਹੀਂ ਆਵਤੇ ਮੋਕਲੇ ਸ਼ਹਿਰ ਕੋ ਸ੍ਰਾਪ ਦਿਤਾ ਇਹ ਨਾਂ ਵਸਸੀ ੬੯ ॥

ਪੰਜ ਨਿਵਾਜ਼ਾਂ ਪੜ੍ਹੇ ਤੀਹ ਰੋਜ਼ੇ ਰਖੇ ਤਿਸ ਪਰ ਕਹੈਂ ਫਰੀਦ ਜੀ ਜੋ ਬੇਨਿਵਾਜ ਹੈਂ ਨਿਵਾਜ ਨਹੀਂ ਪੜ੍ਹਤੇ ਕੁਤੇ ਲੋਭੀ ਇਹ ਚੰਗੀ ਰੀਤ ਨਹੀਂ ਹੈ ਕਦੇ ਵੀ ਟੁਰਕੇ ਨਹੀਂ ਆਏ ਪੰਜਾਂ ਵਕਤਾਂ ਵਿਚ ਕਿਸੇ ਵੇਲੇ ਵੀ ਨਹੀਂ ਪੜ੍ਹਦੇ ਪੰਜਾਂ ਵਖਤੋਂ ਮੈਂ ਮਸੀਤ ਵਿਚ ਆ ਕੇ ॥ ੭੦ ॥

**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ**

ਗੁਜਾਰਿ ॥ ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥ ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥ ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥

ਅਪਨੇ ਮਨ ਕੋ ਫਰੀਦ ਜੀ ਉਦਮ ਦੇਂਦੇ ਹੈਂ ਉਠ ਕੇ ਹੇ ਮਨ ਉਜੂ ਸਾਜ ਪੰਜ ਇਸ਼ਨਾਨਾਂ ਕਰਕੇ ਸੁਬ੍ਹਾ ਅੰਮ੍ਰਿਤ ਵੇਲੇ ਕੀ ਨਿਵਾਜ ਪੜ੍ਹ ਲੈ ਜੇਹੜਾ ਸਿਰ ਸਾਂਈਂ ਨੂੰ ਨਾ ਨਿਵੈ ਸੋ ਸਿਰ ਵਢਕੇ ਉਤਾਰ ਦੇਹ ਸਿਰ ਵਾਸਤੇ ਮੱਥਾ ਟੇਕਨ ਕੇ ਪ੍ਰਗਟ ਕੀਆ ਹੈ ਸਿਰ ਕੇ ਹਰ ਦਰਦ ਕਾ ਦਾਰੂ ਕਿਆ ਹੈ। "ਸਰਬਰਾਇ ਸਜਦ ਪੈਦਾ ਕਰਦ ਅੰਦ। ਦਰ ਦਹਰ ਸਰ ਰਾਮ ਦਾਵਾ ਕਰਦਹ ਅੰਦ" ॥੭੧॥

ਪ੍ਰਸ਼ਨ ਹੈ ਜੇਹੜਾ ਸਿਰ ਸਾਂਈ ਅਗੇ ਨਾ ਨਿਵੈਂ ਸੋ ਸਿਰ ਕਿਆ ਕਰਨਾ ਚਾਹੀਏ ? ਕੁੰਨੇ ਦਾਲ ਭਾਜੀ ਜਿਸ ਮੈਂ ਬਨਾਈਤੀ ਹੈ ਮੁਸਲਮਾਨਾਂ ਕੇ ਮਤ ਮੈਂ ਤਿਸ ਕੁੰਨੇ ਹੇਠ ਜਲਾਇ ਦੇਈਏ ਬਾਲਨ ਲਕੜਾਂ ਦੇ ਥਾਂ ਸਿਰ ਬਾਲਨਾ ਚਾਹੀਏ ॥੭੨॥

ਫਰੀਦਾ ਕਿਥੈ ਤੈਡੇ ਮਾਪਿਆ ਜਿਨੀ ਤੂ ਜਣਿਓਹਿ। ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥੭੩॥ ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ। ਅਗੈ ਮੂਲਿ

**ਨ ਆਵਸੀ ਦੋਜਕ ਮੰਦੀ ਭਾਹਿ ॥ ੭੪ ॥**

ਫਰੀਦ ਜੀ ਕਹੈਂ ਹੇ ਜੀਵ ਦੇਖ ਕਿਥੇ ਹੈਂ ਤੇਰੇ ਮਾਤਾ ਪਿਤਾ ਜਿਨਾਂ ਨੇ ਤੈਨੂੰ ਉਤਪੰਨ ਕਰਿਆ ਸੀ ਬਡੇ ਜਤਨ ਸੇ ਓਹ ਕਹਾਂ ਹੈਂ ਜੇ ਤੂੰ ਕਹੈਂ ਮੈਂ ਰਹਾਂਗਾ ਤਾਂ ਉਹ ਨਾਂ ਰਹੇ ਤੂੰ ਕਿਥੇ ਰਹੇਂਗਾ ਤੇਰੇ ਪਾਸੋਂ ਹੀ ਓਹ ਚਲੇ ਗਏ ਪਰ ਤੂੰ ਅਜੇ ਵੀ ਨਾ ਪਤੀਜਦਾ ਭਗੜਾ ਹੇ ਪੁਰਸ਼ ॥ ੭੩ ॥

ਫਰੀਦ ਜੀ ਕਹੈਂ ਮਨ ਕੋ ਮੈਦਾਨ ਸਾਫ ਕਰ ਟੋਆ ਨੀਵਾਂ ਹੋਤਾ ਹੈ ਟਿੱਬਾ ਉਚਾ ਹੋਤਾ ਹੈ ਸ਼ੋਕ ਟੋਆ ਹਰਖ ਟਿੱਬਾ ਹੈ ਇਨਕੋ ਦੂਰ ਕਰ ਸਮਦ੍ਰਿਸ਼ਟੀ ਕਰੇ ਤਾਂ ਅਗੇ ਕਦੇ ਵੀ ਨਾ ਆਵੇਗੀ ਦੋਜ਼ਕ ਨਰਕਾਂ ਦੀ ਅਗਨੀ ਭਾਹਿ ਅਗਨੀ ॥ ੭੪ ॥

**ਮਹਲਾ ੫ ॥ ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥ਮੰਦਾ ਕਿਸਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥ ੭੫ ॥ ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥ ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥ ੭੬ ॥**

ਸ੍ਰੀ ਗੁਰੂ ਪੰਚਮੀ ਪਾਤਸ਼ਾਹੀ ਫਰੀਦ ਨੂੰ ਸਿਰੇ ਕੋ ਪਾਉ ਦੇਤੇ ਹੈਂ ਸ੍ਰਾਪ ਦਿਤਾ ਥਾ ਮੋਕਲੇ ਕੋ ਤਿਸ ਪਰ ਗੁਰੂ ਜੀ ਨੇ ਕਹਾ ਇਹ ਦ੍ਰਿਸ਼ਟੀ ਦੇਖਨੀ ਚਾਹੀਏ ਹੇ ਫਰੀਦ ਖਾਲਕ ਪ੍ਰਮੇਸ਼ਰ ਖਲਕਤ ਮੈਂ ਹੈ ਖਲਕਤ ਪ੍ਰਮੇਸ਼ਰ ਮੈਂ ਹੈ ਮੰਦਾ

ਕਿਸਨੋਂ ਆਖੀਐ ਜਾਂ ਤਿਸ ਬਿਨਾਂ ਕੋਈ ਨਹੀਂ ਹੈ ਸਾਰੇ ਪ੍ਰਮੇਸ਼ਰ ਹੀ ਹੈ ਪੂਰਨ ਭੇਦ ਨਹੀਂ ॥ ੭੫ ॥

ਕਈ ਬਰਸ ਭਏ ਤਪ ਕਰਦਿਆਂ ਨੂੰ ਬਹੁਤ ਦੁਖੀ ਭਏ ਤਾਂ ਸਲੋਕ ਕਹਿੰਦੇ ਹੈਂ ਫਰੀਦ ਜੀ ਜਿਸ ਦਿਨ ਦਾਈ ਨੇ ਨਾਭੂ ਮੋਲਿਆ ਸੀ ਜੇ ਰੁਖ ਥੋੜਾ ਜੇਹਾ ਗਲ ਵੀ ਕਟ ਦੇਂਦੀ ਤਾਂ ਇਤਨੇ ਦੁਖ ਮਾਮਲੇ ਨਾਂ ਪੈਂਦੇ ਕਲੇਸ਼ ਵੀ ਨਾ ਸਹਾਰਦੇ ਕਿਸਨੇ ਤਪ ਕਰਨਾ ਥਾ ਤਾਂ ਕਿਆ ਲੋੜ ਥੀ ਜੋ ਇਤਨੇ ਕਜੀਏ ਗਲ ਵਿਚ ਪਾ ਲੈਂਦੇ ॥ ੭੬ ॥

**ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥ ਹੇੜੈ ਮੁਤੀ ਧਾਹ ਸੇ ਜਾਨੀ ਚਲਿ ਗਏ ॥੭੭॥ ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥ ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥**

ਬ੍ਰਿਧ ਅਵਸਥਾ ਕੋ ਵਰਨਤੇ ਹੈਂ ਚਬਣ ਦੰਦ ਚਲਣ ਪੈਰ ਰਤੰਨ ਨੇਤ੍ਰ ਸੁਣੀਅਰ ਕੰਨ ਸਭ ਬਹਿ ਰੁੜ੍ਹ ਗਏ ਹੇੜੇ ਸ਼ਰੀਰ ਨੇ ਧਾਹ ਮਾਰੀ ਹਥਾਂ ਮੈਂ ਚੀਜ਼ ਪਕੜੀ ਨਾ ਗਈ ਨੇਤ੍ਰੋਂ ਸੇ ਕੁਛ ਦਿਸਾ ਨਾ ਆਇਆ ਕੰਨੋਂ ਮੈਂ ਨਾਂ ਸੁਨਿਆ ਇਹ ਸਭ ਜਾਨੀ ਪਜਾਰੇ ਜਦੋਂ ਚਲੇ ਗਏ ਤਾਂ ਫਿਰ ਕਿਥੋਂ ਆਵ-ਨਗੇ ਮੁੜਕੇ ਭਾਂਤੇ ਹੇੜੇ ਸ਼ਰੀਰ ਨੇ ਧਾਹ ਮਾਰੀ ਪਿਆਰੇ ਜਦੋਂ ਚਲੇ ਗਏ ॥ ੭੭ ॥

ਫਰੀਦ ਜੀ ਕਹੈਂ ਜਿਨ੍ਹਾਂ ਨੇ ਮਾਰਿਆ ਸੀ ਮੁਸ਼ਕਾਂ ਬਧੀਆਂ ਸਨ ਖਰਬੂਜੇ ਖਾਣ ਵਾਲਿਆਂ ਨੇ ਫੇਰ ਉਨ੍ਹਾਂ ਕੋ

ਬਖਸ਼ਿਆ ਤੁਸੀ ਦੁਹੀਂ ਜਹਾਨੀ ਬਖਸ਼ੇ ਗਏ ਹੋ ਨਾਲੇ ਉਨ੍ਹਾਂ ਮਾਰਿਆ ਨਾਲੇ ਵਰ ਦਿਤਾ ਤਿਸ ਪਰ ਸਲੋਕ ਕਹਿੰਦੇ ਹੈਂ ਬੁਰੇ ਦਾ ਵੀ ਭਲਾ ਕਰ ਤੇ ਗੁਸੇ ਕੋ ਮਨ ਮੇਂ ਨਾ ਧਾਰ ਹਫਾਇ ਧਾਰਨੇ ਕੋ ਕਹੈਂ ਇਸ ਕਰਕੇ ਦੇਹੀ ਕੋ ਰੋਗ ਨਾਂ ਲਗੇਗਾ ਪੱਲੇ ਬੁਧੀ ਮੈਂ ਸਭ ਕੁਛ ਪਾ ਲਵੇਗਾ ਧਰਮਰਥਾਦਿਕ ॥੭੮॥

**ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥ ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥੭੯॥ ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥ ਜਿੰਨਾ ਨੈਣ ਨਿੰਦ੍ਰਾਵਲੇ ਤਿੰਨਾ ਮਿਲਣੁ ਕੁਆਉ ॥੮੦॥**

ਫਰੀਦ ਜੀ ਕਹੈਂ ਪੰਖ ਪੰਖੀਆਂ ਕੀ ਪੰਗਤੀ ਪਰਾਹੁਣੀ ਹੈ ਇਹ ਜੋ ਦੁਨੀਆਂ ਰੂਪੀ ਬਾਗ ਹੈ ਸੋਭਨੀਕ ਤਿਸ ਵਿਚ ਜੋ ਜੀਵ ਹੈਂ ਸੁਬਹ ਅੰਮ੍ਰਿਤ ਵੇਲੇ ਕੀ ਨੌਬਤ ਵਜ ਰਹੀ ਹੈ ਅੰਤ੍ਰੀਵ ਕਾਲ ਰੂਪੀ ਨੌਬਤ ਵਜ ਰਹੀ ਹੈ ਸੁਵੇਰੇ ਕੋ ਚਲਨੇ ਕਾ ਸਾਜ ਕਰ ਜਪ ਤਪ ਰੂਪੀ ਸਾਜ ਜਿਸ ਕਰ ਪਰਲੋਕ ਮੈਂ ਸੁਖੀ ਹੋਵੇਂਗੇ ॥੭੯॥

ਫਰੀਦ ਜੀ ਕਹੈਂ ਰਾਤ੍ਰੀ ਕੋ ਕਥੂਰੀ ਕਸਤੂਰੀ ਵੰਡੀ ਦੀ ਹੈ ਸਾਹੂਕਾਰ ਲੋਕ, ਪਰ ਸੁਤੇ ਹੋਏ ਕੋ ਹਿਸਾ ਨਹੀਂ ਮਿਲਦਾ ਐਸੇ ਹੀ ਅੰਤ੍ਰੀਵ ਅਵਸਥਾ ਰਾਤ੍ਰੀ ਮੈਂ ਭਗਤੀ ਰੂਪੀ ਕਸਤੂਰੀ ਵੰਡੀਐ ਅਵਿਦਿਆ ਰੂਪੀ ਨੀਂਦ ਮੈਂ ਸੁਤੇ ਕੋ ਹਿਸਾ ਨਾਂ

ਮਿਲੇਗਾ ਅਰ੍ਰ ਧਾਲੂਆਂ ਕੋ ਭਗਤੀ ਨਾ ਮਿਲੇਗੀ ਜਿਨਾਂ ਦੇ ਨੇਤ੍ਰ ਨੀਂਦ ਵਾਲੇ ਹੈਂ ਤਿਨਾਂ ਕੋ ਕਹਾਂ ਮਿਲੇਗਾ ਕਿੰਬਾ ਜਿਨ੍ਹਾਂ ਨੇ ਨੇਤ੍ਰ ਨੀਂਦ ਵਲੋਂ ਰੋਕੇ ਹੈਂ ਤਿਨ੍ਹਾਂ ਕੋ ਮਿਲਨਾ ਹੈ ਕ੍ਰਿਆ ਬੁਲਾਇਕੇ ॥ ੯੦॥

**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ। ਊਚੇ ਚੜਿਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥ ੯੧ ॥ ਮਹਲਾ ੫ ॥ ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ। ਜੋ ਜਨ ਪੀਰ ਨਿਵਾਜਿਆ ਤਿੰਨਾ ਅੰਚ ਨ ਲਾਗ॥ ੯੨॥**

ਫਰੀਦ ਜੀ ਵਿਛੋੜੇ ਦੀ ਬਾਤ ਕਹਿਤੇ ਹੈਂ ਕਿੰਬਾ ਖਾਨ ਪੀਨ ਕੀ ਰਾਗ ਦ੍ਵੈਖ ਮੈਂ ਜਾਨਿਆਂ ਕਿ ਪੂਰਬਲੇ ਦੁਖ ਮੈਨੂੰ ਹੀ ਹੈਂ ਪਰ ਦੁਖ ਸਾਰੇ ਹੀ ਜਗਤ ਮੈਂ ਹੈ ਊਚੇ ਵਿਰਾਗ ਰੂਪੀ ਟਿਬੇ ਤੇ ਚੜ੍ਹਕੇ ਦੇਖਿਆ ਤਾਂ ਘਰਿ ਘਰਿ ਇਹੁ ਅਗਨੀ ਹੈ ਸਾਰੇ ਹੀ ਜੀਵ ਸੜ ਰਹੇ ਹੈਂ ॥ ੯੧ ॥

ਸ੍ਰੀ ਗੁਰੂ ਜੀ ਸਿਰਪਾਉ ਬੰਧਤੇ ਹੈਂ ਹੇ ਫਰੀਦ ਜਿਮੀਨ ਜੈਸੇ ਰੰਗ ਵਾਲੀ ਹਲ ਵਾਹ ਕੇ ਨਦੀਨ ਕਢਕੇ ਸੁਹਾਗਾ ਫੇਰਕੇ ਚੰਗੀ ਕੀਤੀ ਹੋਵੇ ਵਿਚ ਲਗ ਗਯਾ ਹੋਇ ਕਿਕਰਾਂ ਕਾ ਬਾਗ,ਐਸੇ ਹੀ ਭੂਮੀ ਬੁਧੀ ਰੰਗ ਵਾਲੀ ਥੀ ਪ੍ਰੰਤੂ ਵਿਚ ਵਿਸ਼ਿਆਂ ਕਾ ਬਾਗ ਲਗ ਗਇਆ,ਜੋ ਪੁਰਸ਼ ਗੁਰਾਂ ਨੇ ਨਿਵਾਜਿਆ ਹੈ ਤਿਨਾਂ ਕੋ ਅੰਚ ਦੁਖ ਨਹੀਂ ਲਗਦਾ ॥੯੨॥

ਮਃ ੫ ॥ ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ । ਵਿਰਲੇ ਕੇਈ ਪਾਈਅਨਿ ਜਿੰਨਾ ਪਿਆਰੇ ਨੇਹ ॥ ੯੩ ॥ ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ । ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ ॥ ੯੪ ॥

ਉਮਰ ਸੋਭਨੀਕ ਤਾਂ ਹੁੰਦੀ ਹੈ ਜੇ ਸੁੰਦਰ ਰੰਗ ਵਾਲੀ ਦੇਹ ਕੇ ਸਾਥ ਹੋਵੇ ਤਾਂ ਨਹੀਂ ਤੇ ਸੁਲਤਾਨ ਸਕੰਦ੍ਰ ਚਕ੍ਰਵਰਤੀ ਰਾਜਾ ਥਾ ਪਾਤਿਸ਼ਾਹ ਸੱਤਾਂ ਦੀਪਾਂ ਕਾ ਸੈਲ ਕਰਕੇ ਸੁਰਗ ਮੈਂ ਗਇਆ ਆਬਹਯਾਤ ਕੋ ਪੀਨੇ ਵਾਸਤੇ ਜਿਸ ਵਕਤ ਚਸ਼ਮੇਂ ਤੇ ਗਏ ਇਕ ਪੰਛੀ ਦੇਖਿਆ ਹਡੀਆਂ ਹੈਨ ਤੇ ਸੁਾਸ ਨਹੀਂ ਨਿਕਸਦੇ। 'ਪੰਖ ਏਕ ਤਨ ਨਾਂ ਰਹਿਓ ਰਕਤ ਨ ਰਹਿਓ ਸਰੀਰ । ਤਨ ਨ ਛੁਟਤ ਦੁਖ ਸੇ ਜੀਅਤ ਜਬ ਤੇ ਪੀਓ ਹੁ ਨੀਰ' ॥ ਐਸੀ ਦੇਹ ਸਾਥ ਸੁਾਸ ਨਹੀਂ ਸੋਭਦੇ ਵਿਰਲੇ ਐਸੇ ਲਭੀਦੇ ਹੈਂ ਜਿਨਕਾ ਪਯਾਰੇ ਪਰਮੇਸ਼ਰ ਸਾਥ ਨੇਹੁ ਹੈ ॥ ੯੩ ॥

ਇਕ ਸਮੇਂ ਪਾਕਪਟਨ ਕੋ ਦਰੀਆਵ ਢਾਹਨੇ ਲਗ ਪੜਾ ਕਿਸੀ ਉਪਾਵ ਸੇ ਹਟੇ ਨਾ ਲੋਕਾਂ ਨੇ ਬਾਬਾ ਫਰੀਦ ਜੀ ਕੇ ਪਾਸ ਜਾ ਕੇ ਬੇਨਤੀ ਕਰੀ ਸੁਆਮੀ ਜੀ ਆਪ ਕ੍ਰਿਪਾ ਕਰੋ ਤਾਂ ਦਰੀਆਵ ਹਟ ਜਾਏ ਨਹੀਂ ਤੇ ਦੁਖ ਦੇਵੇਗਾ ਜੀ, ਫਰੀਦ ਜੀ ਗਏ ਜਾ ਕੇ ਕਹਿਨ ਲਗੇ ਕੰਧੀ ਵਹਣ ਨਾ ਢਾਹ ਹੇ ਬਰਨ ਦਰੀਆਵ ਬਰਨ ਤੂੰ ਕੰਧੀ ਕੋ ਨਾ ਢਾਹਿ, ਦੋ ਚਾਰ ਵਾਰ ਕਹਿਆ ਪਰ ਦਰੀਆਵ ਨਾ ਹਟਿਆ ਤਾਂ ਫਰੀਦ ਨੇ

ਕਹਾ ਕਹੀ ਲੈ ਆਵੋ ਲੋਕ ਲੈ ਆਏ ਫਰੀਦ ਕਹੀ ਫੜਕੇ ਕੰਧੀ ਕੋ ਢਾਹਨ ਲਗ ਪਏ "ਜਿਧਰ ਰਬ ਰਜਾਇ ਵਹਣ ਤਿਦਾਊ ਗਉ ਕਰੇ" ਪਾਠੰਤਰ 'ਉਕਰੇ' ਇਹ ਸਲੋਕ ਪੜ੍ਹਿਆ ਪਰਮੇਸ਼ਰ ਕੀ ਮਰਜ਼ੀ ਹੀ ਐਸੇ ਹੈ ਤਾਂ ਅਸੀ ਕਿਉਂ ਹਟਾਈਏ ਇਤਨੀ ਬਾਤ ਸੁਨਕੇ ਹਟ ਗਇਆ ਸ਼ਹਿਰ ਛਡਕੇ ਟਿਕਾਨੇ ਪਰ ਚਲਾ ਗਿਆ ॥ ੯੪ ॥

**ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ। ਖੜਾ ਪੁਕਾਰੈ ਪਾਤਣੀ ਬੇੜਾ ਕਪਰ ਵਾਤਿ ॥੯੫॥ ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ। ਬੇੜੈ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤੁ॥ ੯੬ ॥**

ਫਰੀਦ ਜੀ ਕਹੈਂ ਦਿਨ ਕੌਨ ਥਾ ਯੁਬਾ ਅਵਸਥਾ ਸੋ ਦੁਖਾਂ ਸਾਥ ਗੁਜ਼ਰ ਗਿਆ ਰਾਤਿ ਕਿਆ ਬ੍ਰਿਧਾਵਸਥਾ ਰਾਤ੍ਰੀ ਬੀ ਸੂਲਾਂ ਨਾਲ ਕੀ ਜਪ ਤਪ ਤੇ ਬਿਨਾਂ ਬ੍ਰਿਧਾਵਸਥਾ ਮੈਂ ਬਨੇ ਕਲੇਸ਼ ਹੋਤੇ ਕਈ ਦੁਖ ਬਲ ਪਾਵਤੇ ਹੈਂ ਜਰਾ ਮੈਂ ਪਾਤਣੀ ਗੁਰੂ ਖੜੇ ਹੋ ਵਿਰਾਗ ਪਤਣ ਮੈਂ ਪੁਕਾਰਦੇ ਹੈਂ ਆਵੋ ਤੁਹਾਨੂੰ ਲੰਘਾਇ ਦੇਈਏ ਸੋਝੀ ਕਰਨੀ ਬੇੜਾ ਜੋ ਸ੍ਰੀਰ ਕਪਰ ਕਾਮ ਕ੍ਰੋਧ ਹੈ ਤਿਨ ਕੇ ਮੁਖ ਮੈਂ ਫਸ ਰਹਿਆ ਹੈ ਨਿਕਲ ਜਾਨਗੇ ਜਲ ਮੈਂ ਜੋ ਘੁੰਮਨ ਘੇਰੀ ਹੋਤੀ ਹੈ ਸੋ ਕਪਰ ਹੈ ॥ ੯੫ ॥

ਕਾਲ ਰੂਪੀ ਨਦੀ ਬਡੀ ਲੰਮੀ ਵਗ ਰਹੀ ਹੈ ਕੰਧੀ ਕੇ ਢਾਹਨ ਵਾਸਤੇ ਦੇਹ ਨੂੰ ਨਾਸ ਵਾਸਤੇ ਬੇੜਾ ਸ੍ਰੀਰ ਤਿਸ ਨੂੰ

ਕਪਰ ਕਾਮਾਦਾਕਾਂ ਨੇ ਕਿਆ ਕਰਨਾ ਹੈ ਪਾਤਣੀ ਗੁਰੂ ਸੁਚੇਤ ਰਾਖੇ ਹੋਨ ਜੈਸੇ ਜੋਗਾ ਸਿੰਘ ਨੂੰ ਗੁਰੂ ਦਸਮੇ ਪਾਤਿਸ਼ਾਹ ਜੀ ਨੇ ਸੱਦਿਆ ਤਾਂ ਲਾਵਾਂ ਅਧੀਆਂ ਤੋਂ ਉਠਕੇ ਟੁਰਿਆ ਰਸਤੇ ਵਿਚੋਂ ਵੇਸਵਾ ਕੇ ਪਾਸ ਚਲਿਆ ਤਾਂ ਗੁਰੂ ਜੀ ਨੇ ਸਿਪਾਹੀ ਬਨ ਕੇ ਬਚਾਇਆ ॥ ੯੬ ॥

**ਫਰੀਦਾ ਗਲੀ ਸੁ ਸਜਣ ਵੀਹ ਇਕੁ ਢੂੰਢੇਦੀ ਨਾ ਲਹਾਂ। ਧੁਖਾ ਜਿਉ ਮਾਂਲੀਹ ਕਾਰਣਿ ਤਿੰਨਾ ਮਾ ਪਿਰੀ ॥ ੯੭ ॥ ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ। ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ ॥ ੯੮ ॥**

ਫਰੀਦਾ ਗਲੀ ਸੁ ਸਜਣ ਵੀਹ, ਗਲਾਂ ਕਰਨੇ ਵਾਲੇ ਸਜਣ ਬੀਸਾਂ ਹੀ ਲਭ ਜਾਂਦੇ ਹੈਂ ਦੁਖ ਵਿਚ ਸਹਾਇਤਾ ਕਰਨੇ ਵਾਲਾ ਲੋੜੀਏ ਤਾਂ ਇਕ ਵੀ ਨਹੀਂ ਲਭਦਾ ਚਿੰਤਾ ਪ੍ਰਲੋਕ ਦੀ ਵਾਸਤੇ ਮਲੀਹ ਰੂੜੀ ਦੀ ਤਰਾਂ ਧੁਖੀਦਾ ਹੈ ਤਿਸ ਮੇਰੇ ਪਿਰੀ ਕੇ ਵਾਸਤੇ ॥ ੯੭ ॥

ਫਰੀਦ ਜੀ ਕਹੈਂ ਇਤ ਤਨ ਸ੍ਰੀਰ ਪਦਾਰਥਾਂ ਵਾਸਤੇ ਭਉਂਕਦਾ ਹੈ ਕਦੀ ਕੁਛ ਮੰਗਦਾ ਕਦੀ ਕੁਛ ਇਸ ਨਾਲ ਮਿਲਕੇ ਕੌਨ ਰੋਜ਼ ਰੋਜ਼ ਪਿਆ ਦੁਖੀ ਹੋਵੇ ਮਿਲਨਾ ਕੁਛ ਨਹੀਂ ਪਏ ਕਲੇਸ਼ ਪਾਵਾਂਗੇ ਕਿਤਨੀ ਹੀ ਪਉਨ ਫੁਰਨਾ ਹੋਵੇ ਪਰ ਚਿਤ ਨਾ ਧਰੀਏ ਪਰਮੇਸ਼ਰ ਤਰਫ ਛਡਕੇ ਬੁਜਾ ਸੰਕਲਪ ਹਟਾਵਨਾ ॥ ੯੮ ॥

ਫਰੀਦਾ ਰਬ ਖਜੂਰੀ ਪਕੀਆ ਮਾਖਿਅ ਨਈ ਵਹੰਨਿ। ਜੋ ਜੋ ਵੰਞੈ ਡੀਹੜਾ ਸੋ ਉਮਰ ਹਥ ਪਵੰਨਿ॥ ੮੯॥ ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆ ਖੂੰਡਹਿ ਕਾਗ। ਅਜੈ ਸੁ ਰਬ ਨ ਬਾਹੁੜਿਓ ਦੇਖ ਬੰਦੇ ਕੇ ਭਾਗ ।੯੦।

ਫਰੀਦ ਜੀ ਕਹੈਂ ਸੰਤਾਂ ਰੂਪੀ ਖਜੂਰਾਂ ਰੱਬ ਨੇ ਪਕਾਈਆਂ ਹੈਂ ਜਪ ਤਪਾਦੀ ਗੁਨੋਂ ਵਾਲੇ ਮਾਖਿਓ ਸ਼ਹਤਾਂ ਕੀ ਨਦੀ ਵਗਦੀ ਹੈ। ਕੇਹੜੀ? ਕਥਾ ਕੀਰਤਨ ਬਾਣੀ ਕਾ ਪ੍ਰਵਾਹ ਜਿਹੜਾ ਦਿਨ ਸੰਤਾਂ ਕੇ ਸਾਥ ਗੁਜਰਦਾ ਹੈ ਸੋ ਤੋ ਉਮਰ ਕੋ ਹਥ ਪੈਂਦਾ ਹੈ ਸਫਲੀ ਲੇਖੇ ਲਗਤੀ ਹੈ ਪਰਮੇਸ਼ਰ ਕੇ ਜੋ ਦਿਨ ਉਨ੍ਹਾਂ ਤੇ ਬਿਨਾ ਜਾਂਦਾ ਹੈ ਸੋ ਉਮਰ ਨਾਸ ਹੋਤੀ ਹੈ ਇਹ ਹਥ ਪੈਂਦਾ ਹੈ॥ ੮੯॥

ਜਦ ਖੂਹ ਮੈਂ ਤਪ ਕਰਤੇ ਥੇ ਲਟਕ ਕੇ ਕਾਵਾਂ ਨੇ ਠਕੋ· ਰਨਾ ਉਦੋਂ ਕਹੈਂ ਤਨ ਸੂਕ ਕੇ ਪਿੰਜਰਾ ਹੂਆ ਹੈ ਪੈਰਾਂ ਕੀ ਤਲੀਆਂ ਕਾਂ ਠਕੋਰੇ ਹੈਂ ਇਹ ਹਾਲ ਹੂਆ ਰਬ ਨਾ ਬਾਹੁੜਾ ਨਾ ਮਿਲਿਆ ਦੇਖ ਮੈਂ ਬੰਦੇ ਕਾ ਇਹ ਹਾਲ ਭੁਯਾ ਹੈ ਭਾਗ ਖੋਟੇ ਹੈਂ॥ ੯੦॥

ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ। ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥ ੯੧॥ ਕਾਗਾ ਚੂੰਡਿ ਨ ਪਿੰਜਰਾ

**ਬਸੈ ਤ ਉਡਰਿ ਜਾਇ ॥ ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥ ੯੨ ॥**

ਕਾਵਾਂ ਕੋ ਕਹੈਂ ਹੈ ਕਾਂਵ ਕਰੰਗੀ ਸਰੀਰ ਕੇ ਠਕੋਰਨੇ ਵਾਲੇ ਸਾਰਾ ਹੀ ਮਾਸ ਖਾ ਲੀਆ ਤੈਨੇ ਨੇਤ੍ਰਾਂ ਦੋਨਾਂ ਕੋ ਨਾ ਛੇੜੀ ਮਤੇਂ ਦਰਸ਼ਨ ਹੋਵੇ ਅੰਤ੍ਰੀਵ ਐਸੇ ਹੈ ਕਾਮਾਦਕ ਕਾਵਾਂ ਨੂੰ ਕਹੇ ਕਰੰਗ ਰਿਦੇ ਢੂੰਢਨੇ ਵਾਲੇ ਸਗਲਾ ਮਾਸ ਗੁਨਾਂ ਰੂਪੀ ਖਾ ਲੀਆ ਹੈ ਨੇਤ੍ਰ ਗਿਆਨ ਵਿਰਾਗ ਇਨਕੋ ਨਾਸ ਨਾ ਕਰਨਾ ਪ੍ਰਮਾਤਮਾ ਕੀ ਪ੍ਰਾਪਤੀ ਹੁੰਦੀ ਹੋਵੇ ॥ ੯੧ ॥

ਹੇ ਕਾਵਾਂ ਢੂੰਡਨਾ ਪਿੰਜਰਾ ਸ਼੍ਰੀਰ ਗਨ ਜੇ ਬਸੇ ਵੀ ਤਾਂ ਭੀ ਉਡ ਜਾਉ ਜਿਸ ਸ਼੍ਰੀਰ ਰਿਦੇ ਵਿਚ ਸਹੁ ਦਾ ਪ੍ਰੇਮ ਨਾਮ ਧਯਾਨ ਵਸਦਾ ਹੈ ਤਿਥੋਂ ਗੁਨ ਨਾ ਨਾਸ ਕਰ ਹੇ ਕਾਮ ॥ ੯੨ ॥

**ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘ-ਰਿਆ ਘਰਿ ਆਉ । ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ ॥ ੯੩ ॥ ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ । ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥ ੯੪ ॥**

ਫਰੀਦ ਜੀ ਬੈਰਾਗ ਕੀ ਬਾਤ ਉਚਾਰਤੇ ਹੈਂ ਹੇ ਜੀਵ ਗੋਰ ਜੋ ਹੈ ਕਬਰ ਸੋ ਤੈਨੂੰ ਨਿਤ ਸਦ ਰਹੀ ਹੈ ਜਿਹੜਾ ਬ੍ਰਿਧ ਪੁਨਾ ਜੋਰ ਪਾਂਵਦੀ ਹੈ ਵਾ ਨਾਲ ਦੇ ਲੋਕਾਂ ਕੋ ਨਿਤ ਹੀ

ਮੁਰਦੇ ਦਬੀਂਦੇ ਹੈਂ ਇਹ ਸਦਦੀ ਹੈ ਹੇ ਨਿਘਰਿਆ ਤੂੰ ਮੇਰੇ ਘਰ ਮੈਂ ਆ ਜਾਹ ਜੇ ਸੁਖ ਹੋਵੇ ਕਿੰਬਾ ਸਰੂਪ ਘਰ ਤੇ ਬਿਨਾਂ ਨਿਘਰਾ ਹੈਂ ਸਰ ਪਰ ਜਰੂਰ ਹੀ ਮੇਰੇ ਪਾਸ ਆਵਣਾ ਹੋਵੇਗਾ ਤਾਂਤੇ ਮਰਨ ਤੇ ਡਰੋ ॥ ੯੩ ॥

ਇਨ੍ਹਾਂ ਨੇਤ੍ਰਾਂ ਦੇ ਦੇਖਦਿਆਂ ਹੀ ਕਿਤਨੀ ਹੀ ਸ੍ਰਿਸ਼ਟੀ ਚਲੀ ਗਈ ਮ੍ਰਿਤੁ ਹੋ ਗਈ ਫਰੀਦ ਜੀ ਕਹੈਂ ਲੋਕਾਂ ਨੂੰ ਆਪਨੀ ਆਪਨੀ ਚਿੰਤਾ ਪਈ ਕਿਸੀ ਨੇ ਕਹਾ ਮੇਰਾ ਧਨ ਹੈ ਕੌਨ ਸਾਂਭੇਗਾ ਕਿਸੀ ਨੇ ਕਹਾ ਮੇਰੇ ਸਬੰਧੀ ਹੈਂ ਮੈਂ ਕਿਸਕੋ ਸੌਂਪੋਂਗਾ ਇਹ ਲੋਕਾਂ ਨੂੰ ਚਿੰਤਾ ਹੂਈ ਮੈਨੂੰ ਅਪਨੀ ਚਿੰਤਾ ਹੋਈ ਮੈਂ ਕੀ ਹਸਾਬ ਪ੍ਰਲੋਕ ਵਿਚ ਦੇਵਾਂਗਾ ਜਪ ਤਪ ਕੁਛ ਨਹੀਂ ਕੀਤਾ ਕੀ ਕਹਾਂਗਾ ॥ ੯੪ ॥

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ। ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥ ੯੫ ॥ ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ। ਫਰੀਦਾ ਕਚੈ ਭਾਂਡੈ ਰਖੀਐ ਕਿਚਰ ਤਾਈਂ ਨੀਰੁ ॥ ੯੬ ॥**

ਅਤੀ ਨਿਰ ਹੰਕਾਰ ਹੋ ਕੇ ਬੇਨਤੀ ਕੀਤੀ ਪ੍ਰਮੇਸ਼ਰ ਅਗੇ ਤਬ ਅਕਾਸ਼ ਬਾਣੀ ਭਈ ਹੇ ਫਰੀਦ ਆਪ ਕੋ ਸਵਾਰੇਂ ਸ਼ੁਧ ਕਰੇਂ ਨਾਮ ਜਪਕੇ ਅੰਤਹ ਕਰਨਕੋ ਸ਼ੁਧ ਕਰੇਂ ਤਾਂ ਮੈਨੂੰ ਮਿਲ ਪਵੇਂਗਾ, ਮੇਰੇ ਨਾਲ ਮਿਲਕੇ ਸੁਖ ਹੋਵੇਗਾ ਹੇ ਫਰੀਦ ਜੇਕਰ ਤੂੰ ਮੇਰਾ ਦਾਸ ਹੋ ਰਹੇਂ ਤਾਂ ਸਭ ਜਗ ਤੇਰਾ ਹੋਵੇਗਾ ਦਾਸ

ਵਹਿਲੂਆ ਸਿੱਖ ॥ ੯੫ ॥

ਸ੍ਰੀਰ ਕੋ ਐਸੇ ਸਮਝਨਾ ਚਾਹੀਏ ਜੈਸੇ ਕੰਢੀ ਨਦੀ ਕੇ ਕਨਾਰੇ ਰੁੱਖ ਹੁੰਦਾ ਹੈ ਨਦੀ ਜ਼ੋਰ ਦੀ ਚਲੀ ਜਦੋਂ ਤਾਂ ਰੁਖ ਕੋ ਰੋੜ੍ਹ ਲੈਂਦੀ ਹੈ ਐਸੇ ਸ੍ਰੀਰ ਕਾਲ ਰੂਪੀ ਕੰਧੀ ਤੇ ਹੈ ਕਿਤਨਾਕ ਚਿਰ ਧੀਰਜ ਕੋ ਰਖੇਂਗਾ ਓੜਕ ਨੂੰ ਕਾਲ ਨੇ ਮਾਰ ਲੈਣਾ ਹੈ। ਦੂਜਾ ਦ੍ਰਿਸ਼ਟਾਂਤ ਕਚੇ ਭਾਂਡੇ ਵਿਚ ਕਿਤਨਾ ਚਿਰ ਜਲ ਕੋ ਰਖੇਂਗਾ ਸਰੀਰ ਭਾਂਡਾ ਕੱਚਾ ਹੈ ਸ੍ਵਾਸ ਨੀਰ ਹੈ ਕਿਤਨਾ ਚਿਰ ਰਹੇਗਾ ॥ ੯੬ ॥

ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ। ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ। ਆਖੀਂ ਸੇਖਾਂ ਬੰਦਗੀ ਚਲਣੁ ਅਜੁ ਕਿ ਕਲਿ ॥ ੯੭ ॥ ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ। ਅਗੈ ਦੋਜਕ ਤਪਿਆ ਸੁਣੀਐ ਹੂਲ ਪਵੈ ਕਾਹਾਹਾ। ਇਕਨਾ ਨੋ ਸਭ ਸੋਝੀ ਆਈ ਇਕ ਫਿਰਦੇ ਵੇਪਰਵਾਹਾ। ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ॥ ੯੮ ॥

ਫਰੀਦ ਜੀ ਕਹੈਂ ਜਬ ਮ੍ਰਿਤੂ ਹੋਕੇ ਜੀਵ ਗੋਰ ਮੈਂ ਜਾ ਪੜਾ ਤਾਂ ਮਹਲ ਮੰਦ੍ਰ ਸੱਖਣੇ ਖਾਲੀ ਰਹ ਗਏ ਤਲੇ ਜ਼ਮੀਨ

ਕੇ ਬੀਰ ਵਾਸ੍ਹਾ ਆਇਆ ਨਿਮਾਣੀਆਂ ਤੂਹਾਂ ਕੋ ਗੋਰਾਂ ਮਲ ਬੈਠਨਗੀਆਂ ਹੇ ਸਿਖਣਾ ਕੇ ਲੈਣ ਵਾਲੇ ਤੈਨੂੰ ਬੰਦਗੀ ਭਗਤੀ ਆਖੀ ਹੈ ਚਲਨਾਂ ਆਜ ਹੀ ਹੈ ਕਿ ਕੱਲ, ਕੱਲ ਕਿਆ ਹੈ ਕਲ ਕਾ ਨਾਮ ਕਾਲ ਹੈ ॥ ੯੭ ॥

ਫਰੀਦ ਜੀ ਕਹੈਂ ਮੌਤ ਕਾ ਬੰਨਾ ਢਾਹਾ ਐਸੇ ਨਿਗ੍ਹਾ ਆਂਵਦਾ ਹੈ ਜੈਸੇ ਦਰੀਆਵਾਂ ਕੋ ਢਾਹਾ ਹੁੰਦੀ ਹੈ ਬੜੇ ਬੜੇ ਰਾਜੇ ਮਾਰ ਲਏ ਪੱਕੇ ਬੰਨੇ ਢਾਹ ਸੁਟੇ ਰਾਵਨ ਆਦਕ ਤੇ ਬਾਲੀ ਜਿਸਕੀ ਕੱਖ ਮੈਂ ਰਾਵਨ ਛੇ ਮਹੀਨੇ ਰਹਿਆ ਸੀ ਪਾਪੀਆਂ ਕੋ ਅਗੇ ਦੋਜਕ ਨਰਕ ਤਪਿਆ ਸੁਣੀਦਾ ਹੈ ਹੂਲ ਹਲਾ ਕਹਾਹਾ ਡੰਡ ਰੌਲੇ ਕਾ ਪੈ ਰਹਿਆ ਹੈ, ਇਕਨਾ ਨੂੰ ਸਭ ਸੋਝੀ ਆਈ ਅਸੀ ਹਸਾਬ ਦੇਵਾਂਗੇ ਪ੍ਰਲੋਕ ਮੈਂ ਕੁਛ ਭਲਾ ਕਰੀਏ ਜਿਸਤੇ ਛੁੱਟ ਜਾਈਐ ਇਕ ਜੀਵ ਬੇਪਰਵਾਹੁ ਹੋਏ ਫਿਰਦੇ ਹੈਂ ਪ੍ਰਲੋਕ ਪ੍ਰਲਾਕ ਕੋਈ ਨਹੀਂ ਝੂਠ ਹੈ ਪ੍ਰੰਤੂ ਅਮਲ ਕਰਮ ਜੇਹੜੇ ਕੀਤੇ ਸਨ ਦੁਨੀਆਂ ਵਿਚ ਸੰਸਾਰ ਵਿਚ ਸੋਈ ਦਰਗਾਹ ਵਿਚ ਉਗਾਹੀ ਦੇਂਦੇ ਹੈਂ ਹਥ ਪੈਰ ਗਵਾਹੀ ਦੇਸਨ ਛਪਿਆ ਕੁਝ ਨਾ ਰਹਸੀ ਜੀ। 'ਨਾਸਾ ਲੋਇਨ ਮੁਕਰ ਜੀਭ ਕਦਾਇ ਕੌਲ। ਸਰ ਸਚ ਵਿਸਾਰਨ ਹਾਰ ਰਲ ਕਰ ਵਿਪਨ ਸੁਟਿਆ। ਅੰਧੇ ਦੇ ਸਿਰ ਮਾਰਾ, ਐਸੇ ਹਾਲ ਹੋਤਾ ਹੈ ਪ੍ਰਲੋਕ ਮੈਂ ॥ ੯੮ ॥

ਫਰੀਦਾ ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ। ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ਬਾਜ ਪਏ। ਤਿਸ ਰਬ ਦੇ ਕੇਲਾਂ ਵਿਸ-

ਚੀਆ। ਜੋ ਮਨਿ ਚਿਤਿ ਨ ਚੇਤਸਨਿ ਸੋ ਗਾਲੀ ਰਬ ਕੀਆ ॥ ੯੯ ॥

ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ। ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨਿ ॥ ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ। ਤਿਨਾ ਪਿਆਰਿਆ ਭਾਈਆਂ ਅਗੈ ਦਿਤਾ ਬੰਨਿ ॥ ਵੇਖਹੁ ਬੰਦਾ ਚਲਿਆ ਚਹੁ ਜਣਿਆਂ ਦੈ ਕੰਨਿ। ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥ ੧੦੦ ॥

ਜਿਸ ਵਖਤ ਮੋਕਲੇ ਸ਼ਹਰ ਵਾਲੇ ਨੇ ਫਰੀਦ ਜੀ ਕੋ ਬਿਗਾਰੀ ਪਕੜਿਆ ਤਾਂ ਮੁਖੋਂ ਸ੍ਰਾਪ ਨਿਕਲ ਗਿਆ ਸੀ, ਰਾਜਾ ਸਨਾਨ ਕਰਕੇ ਅਤ੍ਰ ਫੁਲੇਲ ਲਾਂਵਦਾ ਸੀ ਬਨ ਤਨ ਕੇ ਘੋੜੇ ਤੇ ਚੜਦਿਆਂ ਮ੍ਰਿਤੁ ਹੂਆ ਫਰੀਦ ਜੀ ਨੇ ਸਲੋਕ ਉਚਾਰਿਆ ਜੈਸੇ ਦਰੀਆਵ ਕੇ ਪਾਸ ਬਗਲਾ ਮਛੀਆਂ ਕੋ ਖਾਂਦਾ ਸੀ ਸੰਸਾਰ ਦਰੀਆਵ ਕੇ ਪਾਸ ਰਜੋ ਗੁਨੀ ਬਗਲਾ ਕੇਲ ਕ੍ਰੀੜਾ ਕਰਦਾ ਸੀ ਵਿਸ਼ੇ ਭੋਗੋਂ ਮੈਂ ਲਗੇ ਨੂੰ ਬਾਜ ਕਾਲ ਜਮ ਅਚਿੰਤ ਹੀ ਆਨ ਪੜੇ ਕ੍ਰੀੜਾ ਬਿਸਰ ਗਈਆਂ ਜੇਹੜੀਆਂ ਮਨ ਤੇ ਯਾਦ ਨਹੀਂ ਥੀਆਂ ਬਾਰਤਾਂ ਮੈਂ ਬ੍ਰਿਧ ਹੋਕੇ ਲਿਸਾ ਹੋ ਜਾਵਾਂਗਾ ਪਦਾਰਥ ਨਾਸ ਹੋ ਜਾਣਗੇ। ਕਾਲ ਨੇ ਮਾਰ ਲੈਣਾ ਹੈ ਕੰਸ ਕੋ ਕੈਸੇ ਯਾਦ ਥਾ ਮੈਨੂੰ ਕ੍ਰਿਸ਼ਨ

ਨੇ ਮਾਰ ਲੈਣਾ ਹੈ ਰਾਵਨ ਕੋ ਬਾਲੀ ਕੋ ਨਹੀਂ ਥਾ ਨਿਸਚਾ ਸਾਨੂੰ ਕੌਨ ਮਾਰੇਗਾ ਪਰ ਕਾਲ ਨੇ ਮਾਰ ਲੀਆ ॥ ੯੯ ॥

ਜੇਕਰ ਤੋਲਨ ਕੀ ਬਾਤ ਕਰੀਏ ਤਾਂ ਐਸੇ ਹੈ ਸਾਢੇ ਤਿੰਨ ਮਣ ਕਚੀ ਹੈ ਦੇਹ ਤੇ ਜੇ ਮਿਣਨ ਕੀ ਬਾਤ ਕਰੀਏ ਤਾਂ ਸਾਢੇ ਤਿੰਨ ਹਥ ਅਪਨੇ ਹਾਥੋਂ ਸੇ ਮਿਣੀ ਹੋਈ ਹੈ ਪਾਣੀ ਅਰ ਅੰਨ ਕਰਕੇ ਚਲਤੀ ਹੈ ਬੰਦਾ ਦੁਨੀਆਂ ਵਿਚ ਵੜਿ ਫਿਰਦਾ ਹੈ ਆਸਾ ਕਾ ਬੰਧਾ ਹੂਆ ਵਾ ਆਸਾ ਕਰ ਬਧਾ ਜਾਤਾ ਮਲਕਲ ਮਲਨੇ ਦਲਨੇ ਵਾਲੀ ਮ੍ਰਿਤੂ ਜਦ ਆਵੇਗੀ ਕਿੰਬਾ ਮਲਕ ਧਰਮ ਰਾਜਾ ਕੀ ਭੇਜੀ ਹੋਈ ਮੌਤ ਆਵੇਗੀ ਜਦੋਂ ਸਾਰਿਆਂ ਦਰਵਾਜਿਆਂ ਕੋ ਤੋੜ ਦੇਵੇਗੀ ਇੰਦ੍ਰਿਆਂ ਕਾ ਕੁਛ ਨਾ ਚਲੇਗਾ ਵਾ ਕਲਪ ਔਖਦੀਆਂ ਦਰਵਾਜੇ ਢਾਹ ਦੇਵੇਗੀ ਤਿਨ੍ਹਾਂ ਸਬੰਧੀਆਂ ਪਜਾਰਿਆਂ ਭਾਈਆਂ ਨੇ ਜਮਾਂ ਕੇ ਅਗੇ ਬੰਨ੍ਹ ਦਿਤਾ ਵੇਖ ਲਓ ਬੰਦਾ ਚਲਿਆ ਚਾਰ ਆਦਮੀਆਂ ਕੇ ਮੋਢੇ ਤੇ ਚੜ੍ਹਕੇ ਜਾਂਦਾ ਹੈ ਫਰੀਦ ਜੀ ਕਹੈਂ ਅਮਲ ਕਰਮ ਜੇਹੜੇ ਕੀਤੇ ਸਨ ਦੁਨੀਆਂ ਵਿਚ ਭਲੇ ਬੁਰੇ ਪੁੰਨ ਪਾਪ ਸੋਈ ਦਰਗਾਹ ਵਿਚ ਕੰਮ ਆਏ ਇਸਕੋ ਉਨਕੇ ਅਨਸਾਰ ਦੁਖੀ ਸੁਖੀ ਹੁੰਦਾ ਹੈ ॥ ੧੦੦॥

ਫਰੀਦਾ ਹਉ ਬਲਿਹਾਰੀ ਤਿਨ ਪੰਖੀਆ ਜੰਗਲਿ ਜਿੰਨਾ ਵਾਸੁ । ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥ ੧੦੧॥

ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ

ਝੜੇ ਝੜਿ ਪਾਹਿ । ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥ ੧੦੨ ॥ ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ । ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥ ੧੦੩ ॥ ਮਃ ॥ ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ । ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥ ੧੦੪ ॥

ਫਰੀਦ ਜੀ ਕਹੈਂ ਮੈਂ ਬਲਿਹਾਰ ਜਾਵਾਂ ਤਿਨਾਂ ਬਾਨ ਪ੍ਰਸਤੀ ਪੰਖੀਆਂ ਤੋਂ ਜਿਨ ਕਾ ਹਰ ਵਕਤ ਜੰਗਲ ਮੈਂ ਵਾਸਾ ਹੈ ਕਕਰੁ ਕੰਦਮੂਲ ਫਲ ਫੂਲ ਚੁਗਦੇ ਹੈਂ ਥਲਾਂ ਵਿਚ ਵਸਦੇ ਹੈਂ ਰਬ ਕਾ ਪਾਸਾ ਭਜਨ ਜਪ ਨਹੀਂ ਛਡਦੇ ਭਗਵੰਤ ਕਾ ॥ ੧੦੧ ॥

ਫਰੀਦ ਜੀ ਕਹੈਂ ਜੈਸੇ ਰੁਤਿ ਬਦਲਦੀ ਹੈ ਸ਼ਿਸਰ ਆਂਵਦੀ ਹੈ ਤਾਂ ਪਤੇ ਬ੍ਰਿਛਾਂ ਕੇ ਗਿਰ ਪੈਂਦੇ ਹੈਂ "ਪਾਤ ਉਡੰਤੇ ਯੌ ਕਹਿਓ ਸੁਨ ਤਰਵਰ ਬਨਰਾਇ । ਅਬ ਕੇ ਬਿਛਰੇ ਕਬ ਮਿਲੈਂ ਦੂਰ ਪਰੈਂਗੇ ਜਾਇ ॥ ਦੋਹਰਾ ॥ ਅਗੋਂ ਤਰਵਰ ਬੋਲਿਆ ਸੁਨੋ ਪਾਤ ਮਮ ਬਾਤ । ਹਮਰਾ ਇਹੀ ਸੁਭਾਵ ਹੈ ਇਕ ਆਵੈ ਇਕ ਜਾਤ" ॥ ਦ੍ਰਿਸ਼ਟਾਂਤ ਮੇਂ ਰੁਤਿ ਜੁਬਾ ਅਵਸਥਾ ਨਿਵਰਤ ਹੂਈ ਇੰਦ੍ਰੇ ਪੱਤੇ ਗਿਰ ਪੜੇ ਅਸ਼ਕਤ ਹੂਏ ਚਾਰੇ ਕੂੰਟਾਂ ਢੂੰਡੀਆਂ ਹੈਂ ਰਹਨਾ ਕਿਸੀ ਸਥਾਨ

ਨਹੀਂ ਹੋਤਾ "ਸਾਰੇ ਕੁੰਟਾਂ ਕਾਲ ਕੇ ਵਸ। ਕਹਾਂ ਜਾਈਐ ਕਾਲ ਤੇ ਨੱਸ" ॥ ੧੦੨॥

ਮੁਸਲਮਾਨੋਂ ਕੇ ਮਤ ਮੈਂ ਕਪੜਾ ਫਾੜਕੇ ਧਜਾ ਕਰਨੀ ਅਛੀ ਹੈ ਸੋਈ ਕਹੈਂ ਫਰੀਦ ਜੀ ਪਟੋਲ ਕਪੜਾ ਫਾੜ ਕੇ ਧਜਾ ਬਨਾ ਲਈਏ ਉਤੇ ਕਾਲੀ ਕਮਲੀ ਪਹਰ ਲਈਏ ਜਿਸ ਭੇਖ ਸੇ ਸ਼ਹੁ ਪ੍ਰਮੇਸ਼ਰ ਮਿਲੇ ਸੋਈ ਭੇਖ ਧਾਰਨਾ ਚਾਹੀਦਾ ਹੈ ਮਤੇ ਪ੍ਰਮੇਸ਼ਰ ਕੀ ਪ੍ਰਾਪਤੀ ਹੋਵੇ ਹੈ॥ ੧੦੩॥

ਗੁਰੂ ਜੀ ਉਤ੍ਰ ਦੇਂਦੇ ਹੈਂ ਹੇ ਫਰੀਦ ਕਿਸ ਵਾਸਤੇ ਪਟੋਲਾ ਕਪੜਾ ਪਾੜਨਾ ਹੈ ਤੇ ਕਮਲੀ ਪਹਰਨੀ ਹੈ ਗੁਰੂ ਜੀ ਕਹੈਂ ਘਰਿ ਹੀ ਸਹੁ ਮਿਲਣਾ ਹੈ ਜੇ ਕਰ ਨੀਅਤਿ ਭਾਵਨੀ ਸ਼ਾਫ ਰਖੇ ਤਾਂ ॥ ੧੦੪॥

**ਮਃ ੫ ॥ ਫਰੀਦਾ ਗਰਬੁ ਜਿਨਾ ਵਡਿਆ- ਈਆ ਧਨਿ ਜੋਬਨਿ ਆਗਾਹ॥ ਖਾਲੀ ਚਲੇ ਧਨੀ ਸਿਉ ਟਿਬੇ ਜਿਉ ਮੀਹਾਹੁ॥ ੧੫੦॥**

ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਫਰੀਦ ਕੋ ਸਿਰੋ ਪਾਉ ਦੇਂਦੇ ਹੈਂ ਹੇ ਫਰੀਦ ਜਿਨ੍ਹਾਂ ਕੋ ਵਡਿਆਈਆਂ ਕਾ ਗਰਬ ਹੰਕਾਰ ਹੈ ਮੇਰੇ ਪਾਸ ਧਨ ਹੈ ਜੋਬਨ ਹੈ ਅਗਾਧ ਬਹੁਤਾ ਓਹ ਹੰਕਾਰੀ ਖਾਲੀ ਗਏ ਧਨੀ ਪ੍ਰਮੇਸ਼ਰ ਕੇ ਪਾਸੋਂ ਜੈਸੇ ਟਿਬੇ ਮੀਂਹ ਵਿਚੋਂ ਖਾਲੀ ਜਾਂਦੇ ਹੈਂ॥ ੧੦੫॥

**ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥ ਐਥੈ ਦੁਖ ਘਣੇਰਿਆ**

ਅਗੈ ਠਉਰ ਨ ਠਾਉ ॥ ੧੦੬ ॥ ਫਰੀਦਾ
ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇ-
ਓਹਿ ॥ ਜੇ ਤੈ ਰਬੁ ਵਿਸਾਰਿਆ ਤ ਰਬਿ ਨ
ਵਿਸਰਿਓਹਿ ॥ ੧੦੭ ॥ ਮਃ ੫ ॥ ਫਰੀਦਾ
ਕੰਤੁ ਰੰਗਾਵਲਾ ਵਡਾ ਵੇ ਮੁਹਤਾਜੁ ॥ ਅਲਹ
ਸੇਤੀ ਰਤਿਆ ਏਹੁ ਸਚਾਵਾ ਸਾਜੁ ॥ ੧੦੮ ॥

ਫਰੀਦ ਜੀ ਕਹੈਂ ਤਿਨਾਂ ਪੁਰਸ਼ਾਂ ਕੇ ਮੁਖ ਡਰ ਦੇਣੇ ਵਾਲੇ ਹੈਂ ਜਿਨ੍ਹਾਂ ਨੇ ਨਾਮ ਵਿਸਾਰ ਦਿਤਾ ਐਥੇ ਦੁਖ ਹੁੰਦੇ ਹੈਂ ਘਣੇ ਹੀ ਅਗੇ ਠਹਰਨੇ ਨੂੰ ਥਾਂ ਨਾਂ ਲੱਭੇਗਾ ਪਰਲੋਕ ਮੈਂ ਜਾ ਕੇ ਦੁਖੀ ਹੋਣਗੇ ਪਾਪੀ ਪੁਰਸ਼ ॥ ੧੦੬ ॥

ਫਰੀਦ ਜੀ ਕਹੈਂ ਜੋ ਪੁਰਸ਼ ਪਿਛਲੀ ਰਾਤਿ ਕੋ ਭਜਨ ਕਰਨ ਕੋ ਨਹੀਂ ਜਾਗਦਾ ਪਸ਼ੂਆਂ ਵਤ ਸੁਤਾ ਰਹਿੰਦਾ ਹੈ ਓਹ ਜੀਂਵਦਾ ਹੀ ਮ੍ਰਿਤੂ ਹੈ ਚਾਰ ਘੜੀ ਰਾਤ ਰਹਿਣ ਵਖਤ ਨਹੀਂ ਜਾਗੇ ਕਿੰਬਾ ਪਿਛਲੀ ਰਾਤ ਮਨੁਖਾ ਜਨਮ ਮੈਂ ਵਾ ਚਾਰ ਪਹਰ ਜੈਸੇ ਰਾਤ ਕੇ ਹੋਤੇ ਹੈਂ ਐਸੇ ਹੀ ਸਤਜੁਗ ਪਹਲਾ ਪਹਰ, ਤ੍ਰੇਤਾ ਦੂਜਾ, ਦੁਆਪੁਰ ਤੀਜਾ ਕਲਜੁਗ ਅੰਮ੍ਰਿਤ ਵੇਲੇ ਭੀ ਭਜਨ ਨਹੀਂ ਕੀਤਾ ਜੇਕਰ ਤੈਨੇ ਰਬ ਨੂੰ ਵਿਸਾਰਾ ਹੈ ਰਬ ਨੇ ਤੈਨੂੰ ਨਹੀਂ ਭੁਲਾਇਆ ਖਾਨ ਪਾਨ ਵਲੋਂ ॥ ੧੦੭ ॥

ਸ੍ਰੀ ਗੁਰੂ ਪੰਚਮ ਪਾਤਸ਼ਾਹ ਸਿਰੋਪਾਉ ਦੇਂਦੇ ਹੈਂ ਹੇ ਫਰੀਦ ਕੰਤ ਪ੍ਰਮੇਸ਼ਰ ਰੰਗ ਅਨੰਦ ਵਾਲਾ ਹੈ ਬਡਾ ਹੈ ਬੇ ਮੁਹਤਾਜ

ਅਧੀਨ ਨਹੀਂ ਕਿਸੇ ਕੇ ਤਿਸ ਅਲਹ ਅਲਖ ਸਾਥ ਰਤਿਆਂ ਹੋਇਆਂ ਇਹੀ ਸਚਾ ਸਾਜ ਹੈ ਜਪਤਪ ਰੂਪੀ ਸਾਧਨ।੧੦੮।

ਮਃ ੫ ॥ ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ॥ ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ॥ ੧੦੯ ॥ ਮਃ ੫ ॥ ਫਰੀਦਾ ਦੁਨੀ ਵਜਾਈ ਵਜਦੀ ਤੂੰਭੀ ਵਜਹਿ ਨਾਲਿ ॥ ਸੋਈ ਜੀਉ ਨ ਵਜਦਾ ਜਿਸ ਅਲਹੁ ਕਰਦਾ ਸਾਰ ॥ ੧੧੦ ॥

ਗੁਰੂ ਜੀ ਕਹੈਂ ਹੇ ਫਰੀਦ ਦੁਖ ਸੁਖ ਮੈਂ ਇਕ ਬ੍ਰਿਤੀ ਕਰ ਕਿਆ ਨਾਮ ਨ ਭੂਲੇ ਪ੍ਰਮੇਸ਼ਰ ਯਾਦ ਰਹੈ ਦਿਲ ਵਿਚੋਂ ਵਿਕਾਰ ਕਰਮਾਂ ਕੋ ਲਾਹਿ ਦੂਰ ਕਰ ਦੇਹ ਅਲਹ ਅਲਖ ਕੋ ਜੋ ਭਾਵੇ ਸੋਈ ਹਛਾ ਹੈ ਇਹ ਬ੍ਰਿਤੀ ਕਰੇ ਤਾਂ ਸਰੂਪ ਲਭੇਗਾ ॥ ੧੦੯॥

ਫਰੀਦ ਜੀ ਕਹੈਂ ਦੁਨੀਆਂ ਵਜਾਈ ਹੋਈ ਵਜ ਰਹੀ ਹੈ। ਕੈਸੇ? ਇਕ ਨੂੰ ਦੇਖਕੇ ਦੂਜਾ ਵੀ ਓਹੀ ਕੰਮ ਕਰਦਾ ਹੈ। ਇਕ ਸਮੇਂ ਧਰਮ ਪੁਤ੍ਰ ਰਾਜਾ ਯੁਧਿਸ਼ਟਰ ਬਨ ਮੈਂ ਸ਼ਿਕਾਰ ਖੇਲਨ ਗਿਆ, ਇਕ ਸਾਧੂ ਦੇਖਿਆ ਤਪ ਕਰ ਰਹਾ ਹੈ, ਧੂਪ ਤੇਜ ਸਿਰ ਪਰ ਲਗਦੀ ਹੈ ਮੁੜ੍ਹਕਾ ਸਿਰ ਪੈਰਾਂ ਤਕ ਇਕਸਾਂ ਵਗ ਰਹਾ ਹੈ, ਰਾਜਾ ਨੇ ਅਪਨਾ ਛਤ੍ਰ ਉਤਾਰ ਕੇ ਸਿਰ ਤੋਂ ਸਾਧ ਉਤੇ ਦੇਦੀਆ ਤਾਂ ਸਾਧ ਦੇਖਕੇ ਰੋਨੇ ਲਗਾ ਧਰਮ ਪੁਤ੍ਰ ਵੀ ਰੋਨੇ ਲਗਾ, ਘਰ ਮੈਂ ਆਏ ਤਾਂ ਕ੍ਰਿਸ਼ਨ ਜੀ ਨੂੰ ਕਹਿਆ ਕ੍ਰਿਸ਼ਨ ਜੀ ਵੀ ਰੋਨੇ ਲਗੇ। ਧਰਮ ਪੁਤ੍ਰ

ਵੀ ਰੋਵੇ ਬਾਹਰੋਂ ਅਰਜਨ ਆਇਆ ਓਹ ਵੀ ਰੋਨੇ ਲਗ ਪੜਾ, ਲੋਕਾਂ ਨੇ ਪੂਛਾ ਰਾਜਾ ਕੋ, ਰਾਜਾ ਨੇ ਕ੍ਰਿਸ਼ਨ ਜੀ ਕੋ ਪੂਛਾ, ਕ੍ਰਿਸ਼ਨ ਜੀ ਨੇ ਕਹਾ ਮੈਂ ਇਸ ਵਾਸਤੇ ਰੋਇਆ ਕਿ ਹੁਣ ਕਲਜੁਗ ਆਇਆ ਹੈ ਪਖੰਡੀ ਸੰਤ ਹੋਣਗੇ, ਐਸੇ ਸੰਤ ਕਹਾਂ ਹੋਣਗੇ। ਓਹ ਸੰਤ ਇਸ ਵਾਸਤੇ ਰੋਦਾ ਹੈ ਕਿ ਮੈਂ ਲੁਕ ਕੇ ਬੈਠਾ ਸੀ ਮੈਨੂੰ ਇਥੇ ਨਾ ਛਡਿਆ ਲੋਕਾਂ ਨੇ, ਰਾਜਾ ਇਸ ਵਾਸਤੇ ਰੋਂਦਾ ਕਿ ਕਿਉਂ ਮੈਂ ਉਸ ਸੰਤ ਤੇ ਛਤਰ ਦਿਤਾ ਉਸ ਕੇ ਤਪ ਮੇਂ ਵਿਘਨ ਪੜਾ, ਅਰਜਨ ਕੋ ਪੂਛਾ ਤੂੰ ਕਿਉਂ ਰੋਇਆ, ਜੀ ਤੁਹਾਨੂੰ ਦੇਖਕੇ, 'ਸੋ ਦੁਨੀ ਵਜਾਈ ਵਜਦੀ ਤੂੰ ਭੀ ਵਜੇਂ ਨਾਲ' ਸੋਈ ਪੁਰਸ਼ ਦੁਨੀਆਂ ਕੇ ਪੀਛੇ ਨਹੀਂ ਚਲਦਾ ਜੋ ਪ੍ਰਮੇਸ਼ਰ ਪ੍ਰਾਇਣ ਹੂਆ ਹੈ, ਪ੍ਰਮੇਸਰ ਉਸ ਦੀ ਸਮ੍ਹਾਲ ਕਰਦਾ ਹੈ ॥ ੧੧੦॥

ਮਃ ੫ ॥ ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ । ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ ॥ ੧੧੧ ॥
ਪਹਿਲੇਪਹਿਰੈਫੁਲੜਾ ਫਲੁ ਭੀ ਪਿਛਾਰਾਤਿ॥
ਜੋਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ॥੧੧੨॥

ਫਰੀਦ ਜੀ ਕਹੈਂ ਦਿਲ ਜੀਵ ਕਾ ਰਤਾ ਹੈ ਦੁਨੀਆਂ ਕੇ ਸਾਥ ਦੁਨੀਆਂ ਸਾਥ ਨਾਂ ਗਈ ਜੀਵ ਕੇ ਮਿਸਲ ਰਹਨੀ ਤਰਾਂ ਮਿਰਜਾਦਾ ਫਕੀਰਾਂ ਕੀ ਕਠਨ ਹੈ ਪੂਰੇ ਭਾਗੋਂ ਕਰਕੇ ਪਾਵੀਤਾ ਹੈ ਤਿਸ ਕੋ ॥ ੧੧੧ ॥

ਸ੍ਰੀ ਗੁਰੂ ਨਾਨਕ ਦੇਵ ਨੇ ਜੀ ਜਗਤ ਦੇ ਉਧਾਰਨ ਵਾਸਤੇ ਅਵਤਾਰ ਲੈਕੇ ਦੇਸੋਂ ਕਾ ਸੈਲ ਕੀਆ, ਪਟਨੇ ਮੈਂ ਫਰੀਦ ਜੀ ਕੇ ਪਾਸ ਗਏ ਮਿਲਕੇ ਪ੍ਰਸੰਨ ਹੂਏ ਕਨਾਰੇ ਪਰ ਗੁਰੂ ਜੀ ਬੈਠੇ ਰਾਤ੍ਰ ਕੋ ਭਗਤ ਕੋਲੀ ਦੂਧ ਲੈ ਕਰ ਆਇਆ ਫਰੀਦ ਕੇ ਬਰਤਨ ਮੈਂ ਪਾਦੀਆ ਫੇਰ ਗੁਰੂ ਜੀ ਕੇ ਪਾਸ ਗਿਆ ਤਾਂ ਗੁਰੂ ਜੀ ਬਿਰਾਜੇ ਥੇ ਉਸਨੇ ਜਗਾਇਆ ਤੇ ਟਾਂ ਦੂਧ ਕਾ ਬਰਤਨ ਕੁਛਕੁ ਗੁਪਤ ਦਾਨ ਲੀਏ ਪਦਾਰਥ ਦੂਧ ਵਿਚ ਪਾ ਕੇ ਧਰ ਗਇਆ, ਬਰਤਨ ਕੋ ਫਰੀਦ ਨੇ ਦੇਖਾ ਕਿ ਗੁਰੂ ਜੀ ਸੋਏ ਥੇ ਤਾਂ ਕੁਛ ਨਹੀਂ ਦੇ ਗਿਆ ਭਗਤ ਨੇ ਇਹ ਬਾਤ ਜਾਨਕੇ ਤਰਕ ਕਰੀ ਗੁਰੂ ਜੀ ਕੋ ਪਹਿਲਿ ਪਹਿਰ ਰਾਤ ਕੇ ਸਭ ਲੋਕ ਜਾਗਦੇ ਹੈਂ ਇਹ ਜਾਗਨਾ ਫੁਲ ਵਤ ਹੈ ਜੈਸੇ ਬ੍ਰਿਖ ਕੋ ਫੂਲ ਲਗੇ ਤਾਂ ਫਿਰ ਫਲ ਲਗਨਾ ਹੈ ਪਿਛਲੀ ਰਾਤਿ ਕਾ ਜਾਗਨਾ ਫਲ ਥਾ ਸੋ ਜਬ ਸਥੂਲ ਦੂਧ ਹੀ ਨਾਂ ਸੋਏ ਕੋ ਮਿਲਾ ਤਾਂ ਸੂਖਮ ਗਿਆਨ ਆਦਿਕ ਕੀਹ ਮਿਲੇਂਗੇ ਤਾਂਤੇ ਜਾਗਨ ਵਾਲੇ ਪਰਮੇਸ਼ਰ ਪਾਸੋਂ ਦਾਤ ਲੇਤੇ ਹੈਂ ਹੇ ਮਹਾਰਾਜ! ਆਗੇ ਗੁਰੂ ਜੀ ਉਤ੍ਰ ਦੇਤੇ ਹੈਂ ॥੧੧੨॥

**ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥ ਇਕਿ ਜਾਗੰਦੇ ਨਾ ਲਹਨਿ ਇਕਨਾ ਸੁਤਿਆ ਦੇਇ ਉਠਾਲਿ ॥ ੧੧੩ ॥**

ਦਾਤਾਂ ਸਾਹਿਬ ਦੀਆਂ ਹਨ ਪ੍ਰਮੇਸ਼ਰ ਨਾਲ ਕਿਸੇ ਕਾ ਕਿਆ ਜੋਰ ਚਲਤਾ ਹੈ, ਦੇਖ ਲੈ ਇਕ ਜਾਗਦੇ ਵੀ ਨਹੀਂ ਲੈ ਸਕਦੇ, ਤੈਨੂੰ ਖਾਲੀ ਦੁੱਧ ਹੀ ਦੇ ਗਿਆ ਹੈ, ਸਾਨੂੰ ਦੁਧ

ਦਾ ਬਰਤਨ ਵੀ ਦੁਧ ਵਿਚ ਪਦਾਰਥ ਪੜਾ ਹੈ ਤੇਰੇ ਕੋ ਨਹੀਂ ਦੀਆ ਜਾਗਤੇ ਕੋ ਸਾਨੂੰ ਸੋਇਆਂ ਤਿੰਨ ਵਸਤੂ ਦੇ ਗਿਆ ਹੈ। ਅੰਤ੍ਰੀਵ ਐਸੇ ਹੈ ਇਕ ਜਾਗਦੇ ਪੜ੍ਹਦੇ ਸੁਨਦੇ ਵੀਚਾਰਦੇਹੈਂ, ਪਰ ਆਤਮ ਵਸਤੂ ਨਾਮ ਗਜਾਨ ਇਹ ਨਹੀਂ ਲਭਦਾ ਗੁਰ ਕ੍ਰਿਪਾ ਹੋਵੇ ਤਾਂ ਅਵਿਦਜਾ ਨੀਂਦ ਤੇ ਜਗਾਇਕੇ ਗਜਾਨ ਨਾਮ ਵਸਤੂ ਦੇ ਦੇਵੇ ਜੈਸੇ ਮੂਲੇ ਕੋ ਭਾਈ ਲਾਲੋ ਕੋ ਬਾਬੇ ਬੁਢੇ ਕੋ ਦਿਤਾ ਨਾਮ ਜੇਹੜੇ ਕੁਰਾਹੀ ਕਹਿੰਦੇ ਹੈਸਨ ਉਨ ਕੋ ਕੁਛ ਨਾ ਮਿਲਾ ਕਿਥਾ ਪ੍ਰਸੰਗੋਂ ਬਾਹਰ ਅਰਥ ਹੈ ਇਕ ਜਾਗਦੇ ਪੜ੍ਹਦੇ ਵਿਚਾਰ ਦੇ ਪ੍ਰਮੇਸ਼ਰ ਦੇ ਨਾਲ ਹਨ ਅਭੇਦ ਹੈਨ ਇਕ ਜੜ੍ਹਤਾ ਮੇਂ ਸੁਤਿਆਂ ਕੋ ਉਠਾਲ ਕੇ ਦੇਂਦੇ ਹੈਂ ॥ ੧੧੩ ॥

**ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥ ਜਿਨਾ ਨਾਉ ਸੁਹਾਗਣੀ ਤਿਨਾ ਝਾਕ ਨ ਹੋਰ ॥ ੧੧੪ ॥**

ਜਗਜਾਸੂ ਕੋ ਉਪਦੇਸ਼ ਦੇਤੇ ਹੈਂ ਸੁਹਾਗ ਪਤੀ ਪਰਮਾਤਮਾ ਕੋ ਢੂੰਡਦੀਏ ਤੈਨੂੰ ਜੋ ਨਹੀਂ ਮਿਲਦਾ ਤਾਂਤੇ ਤੇਰੇ ਤਨ ਸ੍ਰੀਰ ਮੈਂ ਕੋਈ ਕੋਰ ਕਲੰਕ ਹੈ ਵਾ ਦੂਸ਼ਨ ਹੈ ਵਾ ਨੂਨਤਾ ਹੈ, ਕਕੇ ਕਾ ਖਖਾ ਬਨਕੇ ਖੋਰ ਪਾਠ ਭਇਆ, ਖੋਰ ਨਾਮ ਦੋਸ਼ ਹੈ ਸੋ ਅਗੇ ਕਹੇ ਹੈਂ। ਜੈਸੇ ਪਤਿਬ੍ਰਤਾ ਇਸਤ੍ਰੀ ਕੋ ਉਤਪਤੀ ਕੀ ਝਾਕ ਨਹੀਂ ਹੋਂਦੀ ਐਸੇ ਹੀ ਪ੍ਰਮੇਸ਼ਰ ਤੇ ਬਿਨਾਂ ਜਿਸ ਕੋ ਕਿਸੀ ਦੇਵਤਾ ਮਨੁਖ ਆਦਿ ਕੋਈ ਇਛਾ ਨਾ ਹੋਵੇ ਸੋ ਸੁਹਾਗਣਿ ਹੈ ॥ ੧੧੪ ॥

**ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ ॥ ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥ ੧੧੫ ॥ ਸਬਰ ਅੰਦਰ ਸਾਬਰੀ ਤਨੁ ਏਵੈ ਜਾਲੇਨਿ॥ਹੋਨਿ ਨਜੀਕ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥ ੧੧੬ ॥**

ਇਸ ਸਲੋਕ ਮੈਂ ਜਗਜਾਸੂ ਕੋ ਧਾਰਨਾ ਬਤਾਵਤੇ ਹੈਂ, ਜੈਸੇ ਸੂਰਮਾਂ ਪੁਰਸ਼ ਧਨਖ ਵਿਦਯਾ ਕਾ ਗਿਆਤਾ ਹੋਵੇ ਤਾਂ ਉਸ ਕਾ ਬਾਣ ਨਿਸਫਲ ਨਹੀਂ ਜਾਂਦਾ, ਜੈਸੇ ਅਰਜਨ ਕਾ ਬਾਣ ਗਾਂਡੀਵ ਧਨਖ ਸੇ ਛੁਟ ਕੇ ਨਿਸਫਲ ਨਹੀਂ ਜਾਤਾ। ਜੈਸੇ ਗੁਰੂ ਜੀ ਕਲਗੀਧਰ ਕਾ ਬਾਣ ਸਵਾ ਕੋਸ ਪਰ ਮਾਰ ਕਰਤਾ ਥਾ, ਸੁੰਦ੍ਰੀ ਧਨਖ ਸੇ ਛੁਟ ਕੇ ਜੈਸੇ ਦ੍ਰੋਣਾਂ ਚਾਰਜ ਜੀ ਨੇ ਪਾਂਡਵਾਂ ਕੇ ਲੜਕਿਆਂ ਕੋ ਪੜ੍ਹਾਈ ਥੀ ਵਿਦਯਾ,ਲੜਕਿਆਂ ਕਾ ਖਿਦੋ ਖੂਹੇ ਵਿਚ ਗਿਰ ਪੜਾ, ਕਢਨ ਕਾ ਕੋਈ ਉਪਾਵ ਨਾਂ ਬਨੇ ਦ੍ਰੋਣਾਂ ਜੀ ਨੇ ਖਿੱਦੋ ਮੈਂ ਬਾਣ ਮਾਰਾ ਫੇਰ ਬਾਣ ਕੀ ਬਾਗੜ ਮੈਂ ਬਾਣ ਮਾਰਿਆ ਐਸੇ ਹੀ ਬਾਣੋਂ ਮੈਂ ਬਾਣ ਮਾਰਕੇ ਖੂਹ ਵਿਚੋਂ ਖਿੱਦੋ ਨਿਕਾਸਾ ਪੂਰੀ ਵਿਦਯਾ ਵਾਲੇ ਕਾ ਬਾਣ ਨਿਸਫਲ ਨਹੀਂ ਜਾਂਦਾ,ਐਸੇ ਹੀ ਜੋ ਸੰਤ ਸਬਰ ਰੂਪੀ ਵਿਦਯਾ ਦ੍ਰਿੜ੍ਹ ਕਰੀ ਹੈ ਤਿਸ ਕਾ ਵਰ ਸ੍ਰਾਪ ਨਿਸਫਲ ਨਹੀਂ ਹੋਤਾ ਅਖੀਂ ਐਸੇ ਹੈ। ਮੰਝ ਰਿਦੇ ਮੈਂ ਜੋ ਸਬਰ ਹੈ ਸੰਤੋਖ ਇਹ ਕਮਾਣ ਸਮਝੋ ਤੇ ਤਨ ਕਰਕੇ ਜੋ ਸਬਰ ਸੰਤੋਖ ਰਖਨਾ ਹੈ ਇਹ ਚਿੱਲਾ ਹੈ, ਗੁਣ ਜਿਸ ਕੋ ਕਹਤੇ ਹੈਂ ਨੀਹਣੋ ਚਿੱਲੇ ਕੋ ਕਹੈਂ ਜੋ ਬਾਣੀ ਕਰਕੇ ਸਬਰ ਰਖਨਾ ਹੈ ਕਿਸੀ ਕੋ ਖੋਟਾ

ਬਚਨ ਨਾ ਬੋਲੇ ਇਹ ਬਾਣ ਹੈ ਇਸ ਵਜ੍ਹਾ ਕਾ ਸਬਰ ਕੀਤਾ ਹੋਇਆ ਖਾਲਕ ਪ੍ਰਮੇਸ਼ਰ ਖਤਾ ਨਹੀਂ ਜਾਨੇ ਦੇਂਦਾ ਤਿਸਕਾ ਬਚਨ ਸਫਲਾ ਹੁੰਦਾ ਹੈ ਜੈਸੇ ਗੁਰੂ ਅੰਗਦ ਜੀ ਨੇ ਸੰਤੋਖ ਰਖਿਆ ਕਲਗੀਧਰ ਜੀ ਨੇ ॥ ੧੧੫॥

ਸ਼ਬਰ ਸੰਤੋਖ ਮੈਂ ਰਹਨ ਵਾਲੇ ਜੋ ਸਾਬਰੀ ਹੈਂ ਜੈਸੇ ਗਜ਼ਾਨ ਮੈਂ ਰਹਿਨ ਵਾਲੇ ਗਜ਼ਾਨੀ ਹੈਂ ਧਜ਼ਾਨ ਮੈਂ ਧਜ਼ਾਨੀ ਹੈਂ ਸੰਤ ਤਨ ਕੋ ਏਵੇਂ ਹੀ ਜਾਲ ਦੇਂਦੇ ਹੈਨ ਖ਼ੁਦਾਇ ਪ੍ਰਮੇਸ਼ਰਕੇਪਾਸ ਰਹਿਤੇ ਹੈਂ,ਪਰ ਕਿਸੀ ਕੋ ਭੇਦ ਨਹੀਂ ਦਸਦੇ,ਭੇਦ ਕੇ ਭਾਵ ਦੋ ਹੈਂ ਇਕ ਤੇ ਇਹ ਹੈ ਓਹ ਆਪਨੇ ਮੁਖੋਂ ਨਹੀਂ ਕਹਿੰਦੇ ਅਸੀਂ ਪ੍ਰਮੇਸ਼ਰ ਕੋ ਮਿਲੇ ਹੈਂ ਪ੍ਰਮੇਸ਼ਰ ਰੂਪ ਹੋਏ ਹੈਂ, ਮੁਖੋਂ ਇਹ ਕਹਿੰਦੇ ਹੈਂ:- 'ਅਜਹੁ ਤ ਨਾਉ ਸਮੁੰਦ੍ਰ ਮੈਂ ਕਿਆ ਜਾਨੋ ਕਿਆ ਹੋਇ'। ਦੂਜਾ ਭੇਦ:- ਵਾਦ ਕਾ ਉਪਦੇਸ਼ ਨਹੀਂ ਕਿਸੇ ਕੋ ਦੇਂਦੇ 'ਬ੍ਰਹਮ ਦੀਸੈ ਬ੍ਰਹਮ ਸੁਨੀਐ ਏਕ ਏਕ ਬਖਾਨੀਐ' ॥ ੧੧੬ ॥

**ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜ੍ਹ ਕਰਹਿ ॥ ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥੧੧੭॥ ਫਰੀਦਾ ਦਰ ਦਰਵੇਸੀ ਗਾਖੜੀ ਚੋਪੜੀ ਪਰੀਤਿ ॥ ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥ ੧੧੮ ॥**

ਸਬਰ ਰਖਨ ਕਾ ਪ੍ਰਯੋਜਨ ਹੈ ਵਾ ਲਾਭ ਹੈ ਹੇ ਬੰਦੇ! ਜੇਕਰ ਤੂੰ ਇਸ ਬਾਤ ਕੋ ਦ੍ਰਿੜ੍ਹ ਕਰੇਂ ਵਧ ਕੇ ਦਰੀਆ ਹੋ

ਜਾਵੇਂ ਬ੍ਰਹਮ ਰੂਪ ਹੋ ਜਾਵੇਂ ਟੁਟ ਕੇ ਜੀਵ ਨਾ ਹੋਵੇ ਜੈਸੇ ਦੀਵਾਨ ਗੋਇਆ-"ਮੌਜ ਦਰੀਆ ਰਾਗਾਹ ਯਕੇ ਸਤ" ਭੇਦ ਕੋਈ ਨਹੀਂ ਹੈ ਜੀਵ ਈਸ਼ ਮੈਂ ਅਭੇਦ ਹੈਂ ਦੋਨੋਂ ॥੧੧੭॥

ਇਕ ਸਮੈਂ ਫਰੀਦ ਜੀ ਤੇ ਹੋਰ ਫਕੀਰ ਰਲਕੇ ਸ਼ੇਖ ਸ਼ਰਫ ਕੇ ਗਏ, ਸ਼ੇਖ ਸ਼ਰਫ ਨੇ ਸਾਰਿਆਂ ਫਕੀਰਾਂ ਕੋ ਰੋਟੀ ਬਿੰਜਨ ਅਨੇਕ ਪ੍ਰਕਾਰ ਕੇ ਖਵਾਏ, ਫਰੀਦ ਜੋਗਾ ਘੋਘਾ ਬਨਾਇਆ ਜੇਹੜਾ ਸਤਾਂ ਬਰਸਾਂ ਕੇ ਚਣੇ ਪੁਰਾਣੇ ਆਟਾ ਜਿਨਕਾ ਨਾ ਜੁੜੇ ਤਾਂ ਪਤਲਾ ਜੇਹਾ ਘੋਘਾ ਰਿਧਾ ਫਕੀਰਾਂ ਕੋ ਖਾਨੇ ਦਿਤੇ ਸ਼ਰਫ਼ ਨੇ ਕਹਾ ਬੰਦੀ ਫਰੀਦ ਦਾ ਖਾਣਾ ਘਿੰਨ ਆਉ ਤਾਂ ਬੰਦੀ ਸੈਨਕ ਮੈਂ ਪਤਲਾ ਘੋਘਾ ਪਾਕੇ ਲੈ ਆਈ, ਹਥ ਧੁਵਾ ਕੇ ਫਰੀਦ ਕੇ ਅਗੇ ਰਖਿਆ, ਰਖਿਆ, ਜਦੋਂ ਫਰੀਦ ਖਾਨ ਲਗਾ ਫਰੀਦ ਘੋਘੇ ਕਾ ਘੁਟ ਭਰਿਆ ਤਾਂ ਨਾ ਸੁਆਦ ਨਾ ਰਸ ਮਿੱਠਾ ਨ ਲੂਣ, ਦਿਲ ਵਿਚ ਵਿਚਾਰਨ ਲਗਾ ਹੇ ਸਾਂਈਂ ਇਹੋ ਜਿਹਾ ਹਾਲ ਫਕੀਰਾਂ ਦਾ ਹੁੰਦਾ ਹੈ। ਫਰੀਦ ਨੇ ਕਹਾ ਜੀ ਸ਼ੇਖ ਜੀ! ਭੋਰਾ ਇਕ ਲੂਨ ਮੈਨੂੰ ਦੇਈਐ ਤਾਂ ਸ਼ੇਖ ਸ਼ਰਫ ਨੇ ਕਹਾ ਕੰਮਬਖਤ ਅੰਧੀ ਬੰਦੀ ਲੂਣ ਨਹੀਂ ਸੀ ਪਾਇਆ? ਤਾਂ ਅਗੋਂ ਬੰਦੀ ਬੋਲੀ ਸ਼ੇਖ ਜੀ ਮੈਂ ਜਾਨਦੀ ਸਾਂ ਕਿਸੀ ਫਕੀਰ ਕਾ ਖਾਨਾਂ ਹੈ, ਮੈਨੂੰ ਨਹੀਂ ਸੀ ਖਬਰ ਕਿ ਸੁਆਦੀਆਂ ਨੇ ਖਾਨਾਂ ਹੈ, ਇਤਨੀ ਬਾਤ ਸੁਨਕੇ ਫਰੀਦ ਤਾਂ ਮਰ ਚੁਕਾ ਯਾ ਖੁਦਾ ਇਸ ਬੰਦੀ ਜੇਹੇ ਵੀ ਨਾ ਥੀਏ, ਉਥੇ ਦੋ ਸਲੋਕ ਕਹੇ ਹੈਂ। ਇਕ "ਰੁਖੀ ਸੁਖੀ ਖਾਇ ਕੈ" ਇਕ ਇਹ "ਫਰੀਦਾ ਦਰਵੇਸੀ ਗਾਖੜੀ"। ਫਰੀਦ ਜੀ ਕਹੈਂ ਫਕੀਰੀ ਬੜੀ

ਕਠਨ ਹੈ, ਸਾਡਿਆਂ ਲੋਕਾਂ ਕੀ ਚੋਪੜੀ ਪ੍ਰੀਤੀ ਹੈ, ਬਾਹਰੋਂ ਫਕੀਰ ਕਹਾਵਨਾ ਤੇ ਕਰਮ ਨਾ ਕਰਨੇ ਫਕੀਰਾਂ ਵਾਲੇ, ਕਿਸੀ ਇਕ ਅੰਧੇ ਨੇ ਚਲਾਈ ਹੈ ਫਕੀਰਾਂ ਵਾਲੀ ਰੀਤੀ ਮ੍ਰਿਜਾਦਾ ॥ ੧੧੯ ॥

ਇਕ ਵਾਰ ਫਰੀਦ ਜੀ ਤੇ ਸ਼ੇਖ ਬਹਾਵਦੀਨ ਦੋਨੋਂ ਟੁਰੇ ਹਜਾਰਾਂ ਕੋਹਾਂ ਚਲੇ ਗਏ ਜਾ ਕੇ ਪੁਛਿਆ ਇਸ ਦੇਸ ਕਾ ਕੀ ਨਾਮ ਹੈ ਤਾਂ ਲੋਕਾਂ ਨੇ ਕਹਾ ਸਾਈਂ ਜੀ ਆਸਾ ਦੇਸ ਹੈ ਉਨ੍ਹਾਂ ਨੇ ਖਾਤ੍ਰ ਕੀਤੀ,ਸਾਈਂ ਜੀ ਕੁਛ ਖਾਓ ਪੁਛਿਆ ਤਾਂ ਫਰੀਦ ਜੀ ਕਹਿਨੇ ਲਗੇ ਜੀ ਰੋਟੀ ਖਾਧੀ ਹੈ ਬੇਹੀ ਦੂਜੀ ਪਲੇ ਬੱਧੀ ਹੈ,ਪਾਨੀ ਵਿਚ ਅਸਤਾਵੇ ਦੇ ਹੈ। ਅਗੇ ਉਸ ਨੇ ਕਹਾ ਤੁਸੀ ਉਸ ਝੂਠੇ ਦੇਸ ਦੇ ਤਾਂ ਨਹੀਂ ਜਿਥੋਂ ਦਾ ਫਰੀਦ ਝੂਠਾ ਹੈ ? ਕਾਠ ਕੀ ਰੋਟੀ ਬੰਨ੍ਹਕੇ ਪੇਟ ਨਾਲ ਤੇ ਕਹਿੰਦਾ ਫਿਰਦਾ ਹੈ ਮੈਂ ਰੋਟੀ ਖਾਈ ਹੈ। ਇਤਨੀ ਬਾਤ ਸੁਨਕੇ ਫਰੀਦਨੇ ਰੋਟੀ ਵੀ ਖੋਹਲਕੇ ਸੁਟੀ ਅਸਤਾਵਾ ਵੀ ਭੰਨ ਦਿਤਾ। ਅਗੇ ਬੀਬੀ ਬਸਰੀ ਕੋ ਸੁਨਿਆਂ ਕਿ ਸਾਈਂ ਰੁੱਠਾ ਤੁੱਠਾ ਸਮਝਦੀ ਹੈ ਉਸਕੇ ਘਰ ਗਏ ਅਗੇ ਓਹ ਨ੍ਹਾਂਵਦੀ ਸੀ,ਬੰਦੀ ਦੇ ਹਥ ਇਹ ਕਹ ਭੇਜਿਆ ਮਾਈ ਕੋ ਸਲਾਮ ਕਹਨਾ ਜੋ ਫਕੀਰ ਆਏਹੈਂ ਹੁਕਮ ਹੋਵੇ ਤਾਂ ਅੰਦਰ ਆਵਨ,ਅਗੋਂ ਮਾਈ ਨੇ ਕਹਿ ਭੇਜਿਆ ਸਾਂਈਂ ਜੀ ਭੋਰਾ ਇਕ ਠਹਰ ਜਾਓ ਮੈਂ ਨ੍ਹਾਇ ਘਿੰਨਾਂ,ਦੋਨੋਂ ਬਾਹਰ ਬੈਠ ਗਏ,ਇਤਨੇ ਕੋ ਇਕ ਜੋਗੀ ਆਇਆ ਸ਼ਪਾਸ਼ਪ ਅੰਦਰ ਵੜ ਗਿਆ,ਅਗੋਂ ਨ੍ਹਾਂਵਦੀ ਨੇ ਉਠਕੇ ਖੈਰ ਪਾਇਆ ਫੇਰ ਅੰਦਰ ਸੱਦਿਆ ਫਕੀਰਾਂ ਨੂੰ ਤੇ ਬੰਦੀ ਨੂੰ ਕਹਿਆ ਤੂੰ ਰੋਟੀ ਪਕਾ ਇਨ੍ਹਾਂ ਤਾਈਂ,ਦੋਰੋਟੀ ਕਾ ਆਟਾ ਸੀ,ਉਸਨੇ ਪਕਾਇਆ।

ਹਥ ਧੋਵਾਇਕੇ ਫਕੀਰਾਂ ਦੇ ਅੱਗੇ ਰੱਖਨ ਲਗੀ ਤਾਂ ਇੱਕ ਫਕੀਰ ਆ ਗਿਆ ਦੋਨੋਂ ਰੋਟੀਆਂ ਚੁਕ ਕੇ ਉਸਨੂੰ ਦੇ ਦਿਤੀਆਂ ਫਰੀਦ ਤੇ ਬਹਾਵਦੀ ਚੁਪ ਹੋਕੇ ਲਾਜਮ ਹੋਏ ਬੈਠ ਰਹੇ, ਜਦੋਂ ਘੜੀ ਦੋ ਗੁਜਰੀਆਂ ਤਾਂ ਇਕ ਆਦਮੀ ਨੇ ਆ ਕੇ ਕਹਿਆ ਮਾਈ ਕੋਈ ਆਦਮੀ ਭੇਜ ਜੋ ਖਰਾਇਤ ਘਿੰਨ ਆਵੇ, ਮਾਈ ਨੇ ਬੰਦੀ ਕੋ ਭੇਜਾ, ਬੰਦੀ ਵੀਹ ਰੋਟੀਆਂ ਵਿਚੋਂ ਦੋ ਰੋਟੀਆਂ ਕਢਕੇ ਅਠਾਰਾਂ ਰੋਟੀਆਂ ਲੈ ਆਈ, ਜਿਸ ਵੇਲੇ ਬੀਬੀ ਨੇ ਦੇਖੀਆਂ ਤਾਂ ਕਹਨ ਲਗੀ ਕਮਬਖਤ ਬੰਦੀ ਦੋ ਰੋਟੀਆਂ ਕਿਥੇ ਛੱਡੀਆਂ ਨੀ? ਜਾਕੇ ਘਿੰਨ ਆਉ। ਬੰਦੀ ਕਹੈ ਮੈਨੂੰ ਜੀ ਅਠਾਰਾਂ ਹੀ ਦਿਤੀਆਂ ਹੈਂ, ਉਸ ਨੇ ਬੀਬੀ ਨੇ ਕਹਾ ਹੈ ਨਿਭਾਗ ਬੰਦੀ ਮੈਂ ਕਿਸੇ ਊਰੇ ਨਾਲ ਸੌਦਾ ਨਹੀਂ ਕੀਤਾ ਮੇਰਾ ਸੌਦਾ ਪੂਰੇ ਨਾਲ ਹੈ ਜਾਹੁ ਦੋ ਰੋਟੀਆਂ ਲੈ ਆਉ, ਬੰਦੀ ਜਾ ਕੇ ਘਰੋਂ ਦੋ ਰੋਟੀਆਂ ਕਢ ਲੈ ਆਂਦੀਆਂ ਬੀਬੀ ਨੂੰ ਆਣ ਦਿਤੀਆਂ ਬੀਬੀ ਨੇ ਚਾਰ ਰੋਟੀਆਂ ਫਰੀਦ ਤੇ ਬਹਾਵਦੀਨ ਅਗੇ ਰਖੀਆਂ, ਫਕੀਰਾਂ ਨੇ ਰੋਟੀ ਖਾਧੀ ਹਥ ਧੋ ਕੇ ਬੈਠੇ ਤਾਂ ਬੀਬੀ ਨੇ ਪੁਛਿਆ ਸਾਈਂ ਜੀ! ਕਿਧਰੋਂ ਆਏ ਹੋ ਤੇ ਕਿਸ ਵਾਸਤੇ ਆਏ ਹੋ? ਤਾਂ ਫਰੀਦ ਨੇ ਕਹਿਆ ਬੀਬੀ ਜੀ ਆਏ ਸਾਂ ਇਕ ਗਲ ਪੁਛਨ, ਪੁਛਨੀਆਂ ਪੈ ਗਈਆਂ ਹੈਂ ਬਹੁਤ ਗੱਲਾਂ। ਬੀਬੀ ਨੇ ਕਹਿਆ ਪੁਛੋ ਸਾਈਂ ਕਤਾਸੀ ਜੇਹਾ ਜੇਹਾ ਜਵਾਬ ਆਸੀ ਦੇਸਾਂ ਫਰੀਦ ਨੇ ਕਹਾ ਜੀ ਬੀਬੀ ਰੁੱਠਾ ਤੁਸਾਂ ਸਾਈਂ ਕੋ ਸਮਝਦੀ ਹੈ ਇਕ ਇਹ, ਦੂਜਾ ਨ੍ਹਾਂਵਣ ਵੇਲੇ ਸਾਨੂੰ ਤੇ ਰੋਕ ਛਡਿਆ ਜੋਗੀ ਨੂੰ ਨੰਗੀ ਹੀ ਉਠਕੇ

ਖੈਰ ਪਾਇਆ ਇਹ ਕਿਆ ਸਬਬ ? ਤੀਜਾ ਸਾਡੇ ਅਗੋਂ ਰੋਟੀਆਂ ਚੁਕ ਲਈਆਂ ਕਿਸ ਕਰਕੇ ? ਚੌਥਾ ਅਠਾਰਾਂ ਰੋਟੀਆਂ ਨਾ ਰਖੀਆਂ ਦੋ ਹੋਰ ਲੈ ਆ ਬੰਦੀ ਨੂੰ ਕਹਿਆ ? ਇਤਨੀਆਂ ਗਲਾਂ ਹੈਂ ਬੀਬੀ ਜੀ। ਬੀਬੀ ਬੋਲੀ ਸਾਈਂ ਜੀ ਰੁਠਾ ਤੁਠਾ ਤਾਂ ਮੈਂ ਇਸ ਕਰਕੇ ਜਾਨਦੀ ਹਾਂ ਕਿ ਜਿਸ ਦਿਨ ਕੋਈ ਸਾਈਂ ਦਾ ਪਿਆਰਾ ਆਵੇ ਉਸ ਦਿਨ ਮੈਂ ਜਾਨਦੀ ਹਾਂ ਸਾਈਂ ਤੁਠਾ ਹੈ ਜੇ ਨਾਂ ਆਵੇ ਕੋਈ ਪ੍ਰਮੇਸ਼ਰ ਕਾ ਪਯਾਰਾ ਤਾਂ ਮੈਂ ਜਾਨਦੀਹਾਂ ਕਿ ਰਬ ਰੁਠਾ ਹੈ ਅਜ। ਦੂਜਾ ਨ੍ਹਾਵਣੇ ਕਰ ਤੁਹਾਨੂੰ ਬਾਹਰ ਰੋਕਿਆ ਤੇ ਜੋਗੀ ਨੂੰ ਨੰਗੀ ਉਠਕੇ ਖੈਰ ਪਾਯਾ, ਸੋ ਜੋਗੀ ਰਾਜਾ ਭਰਥਰੀ ਥਾ ਉਸਕੀ ਨਿਗ੍ਹਾ ਪੱਕੀ ਥੀ ਜੇਹੀ ਉਸਨੂੰ ਇਸਤ੍ਰੀ ਜਹੀ ਕੰਧ, ਦੋਨੋਂ ਉਸਨੂੰ ਇਕੋ ਜਹੀਆਂ ਹੈਂ, ਤੁਹਾਡੀ ਨਿਗ੍ਹਾ ਕੱਚੀ ਹੈ ਅਜੇ ਪੱਕੀ ਨਹੀਂ ਹੈ ਸਾਈਂ ਜੀ। ਤੀਜਾ ਰੋਟੀਆਂ ਤੁਹਾਡੇ ਅਗੋਂ ਇਸ ਵਾਸਤੇ ਮੈਂ ਚੁਕੀਆਂ ਸਨ ਕਿ ਆਟਾ ਸੀ ਕੁਲ ਦੋਹਾਂ ਰੋਟੀਆਂ ਕਾ ਤੇ ਆਦਮੀ ਸਾਂ ਬਹੁਤੇ ਇਨ੍ਹਾਂ ਨਾਲ ਰੱਜਦੇ ਨਹੀਂ ਸੇ, ਸਾਂਈਂ ਦਾ ਅਵਾਜ ਆਇਆ ਹੈ ਬੀਬੀ ਤੂੰ ਇਹ ਦੋ ਰੋਟੀਆਂ ਮੇਰੇ ਨਮਿਤ ਦੇ ਦੇਹ ਜੇ ਤੇਰਾ ਕੰਮ ਹਛਾ ਹੋਵੇ, ਤਾਂ ਮੈਂ ਫਕੀਰ ਨੂੰ ਦੋ ਰੋਟੀਆਂ ਚੁਕ ਦਿਤੀਆਂ ਸਾਈਂ ਦਾਹ ਦੁਨੀਆਂ ਤੇ ਸੱਤਰ ਆਖਰ ਕੋ ਦੇਨੀਆਂ ਹੈਂ ਵੀਹ ਰੋਟੀਆਂ ਆਈਆਂ, ਦੋ ਇਹ ਬੰਦੀ ਲੁਕਾਇ ਆਈ ਸੀ ਤਾਂ ਮੈਂ ਜਾਤਾ ਸਾਈਂ ਕੀ ਬਾਤ ਝੂਠੀ ਨਹੀਂ ਹੈ ਜੀ ਸੇਖ ਫਰੀਦ ਤੇ ਸੇਖ ਬਹਾਵਦੀਨ ਕਹਨੇ ਲਗੇ ਜੇਹੀ ਸੁਨੀਦੀ ਸੀ ਤੇਹੀ ਦੇਖੀ, ਉਠ ਟੁਰੇ।

ਤਨੁ ਤਪੈ ਤਨੂਰ ਜਿਉ ਬਾਲਨੁ ਹਡ ਬਲੰਨਿ ॥ ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ ॥ ੧੧੯ ॥ ਤਨੁ ਨ ਤਪਾਇ ਤਨੂਰ ਜਿਉ ਬਾਲਨੁ ਹਡ ਨ ਬਾਲਿ ॥ ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥ ੧੨੦ ॥

ਐਸੇ ਐਸੇ ਕਠਨ ਸਾਧਨ ਕਰੀਏ ਤਨ ਹਰ ਵਖਤ ਤੰਦੂਰ ਦੀ ਤਰਾਂ ਤਪਦਾ ਰਹੇ ਹਡੀਆਂ ਬਾਲਨ ਦੀ ਥਾਂ ਬਾਲ ਦੇਈਏ ਹਰ ਵਖਤ ਤਪ ਜਪ ਖੜੇ ਕੇ ਕਰੀਏ ਜੇ ਹਡੀਆਂ ਸੁਕ ਜਾਨ ਟੁਰਦੇ ਹੋਏ ਪ੍ਰਮੇਸ਼ਰ ਵਲ ਪੈਰ ਥਕ ਜਾਨ ਤੇ ਸਿਰ ਕੇ ਪਰਨੇ ਟੁਰ ਪਵੀਏ ਕਪਾਲੀ ਆਸਨ ਕਰਕੇ ਬੈਠ ਰਹੀਏ ਜਿਸ ਤਰਾਂ ਪਿਰੀ ਪ੍ਰਮੇਸ਼ਰ ਮਿਲੇ ਉਹੋ ਉਪਾਵ ਕਰੀਏ ਇਹ ਕਠਨ ਸਾਧਨ ਫਰੀਦ ਕੇ ਸੁਨਕੇ ਸ੍ਰੀ ਗੁਰੂ ਜੀ ਉਤ੍ਰ ਦੇਂਦੇ ਹੈਂ ਹਡੀਆਂ ਸੁਕਾਨੇ ਕਰ ਪ੍ਰਮੇਸ਼ਰ ਮਿਲੇ ਜਾਂ ਉਦਰ ਸੁਕਾਨੇ ਕਰ ਤਾਂ ਬ੍ਰਿਛ ਪਥਰਾਂ ਰੋਗੀਆਂ ਕੇ ਲਹੂ ਹਡੀਆਂ ਸੁਕ ਜਾਂਦੀਆਂ ਹੈਂ ਉਨ ਕੋ ਪ੍ਰਮੇਸ਼ਰ ਮਿਲਿਆ ਚਾਹੀਏ ॥ ੧੧੯ ॥

ਤਾਂਤੇ ਐਸੇ ਕਰੀਏ ਤਨ ਕੋ ਤੰਦੂਰ ਦੀ ਤਰਾਂ ਕਿਉਂ ਦੁਖਾਨਾ ਹੈ ਹਡੀਆਂ ਕੋ ਬਾਲਨ ਵੀ ਨਾ ਕਰੇ ਸਿਰ ਪੈਰਾਂ ਨੇ ਕਿਆ ਵਿਗਾੜਿਆ ਹੈ, ਪਿਰੀ ਕੋ ਅੰਦਰ ਹੀ ਦੇਖ ਹੇ ਜੀਵ ਤੂੰ ਜੋ "ਸ਼ਹ ਰਗ ਹਸਤ ਸ਼ਹ ਨਜ਼ੀਰ ਕਤਰ । ਤੂੰ

ਬਸਹਰਾ ਮੇਰਵੀ ਐ ਬੇਖਬਰ । ਜੋ ਸ਼ਾਹ ਰਗ ਹੈ ਤਿਸਤੇ ਵੀ ਸ਼ਾਹ ਪ੍ਰਮੇਸ਼ਰ ਨੇੜੇ ਹੈ ਤੂੰ ਜੰਗਲਾਂ ਵਲ ਜਾਂਦਾ ਹੈਂ ਹੇ ਬੇਖਬਰ ॥ ੧੨੦ ॥

**ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ । ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥ ੧੨੧ ॥**

ਸ੍ਰੀ ਗੁਰੂ ਜੀ ਕਹੈਂ ਫਰੀਦ ਕੀ ਤਰਫ ਸੇ ਮੈਂ ਢੂੰਢਦੀ ਸਾਂ ਸਜਨ ਪ੍ਰਮੇਸ਼ਰ ਕੋ ਸੋ ਸਜਨ ਮੇਰੇ ਨਾਲ ਹੀ ਰਹੇ ਮਹਾਰਾਜ ਕਹੈਂ ਗੁਰਾਂ ਬਿਨਾਂ ਅਲਖ ਕੋ ਨਹੀਂ ਲਖੀਦਾ ਗੁਰੂ ਮੁਖ ਪਰਮੇਸਰ ਕੋ ਦਿਖਾਲ ਦੇਤੇ ਹੈਂ ॥ ੧੨੧ ॥

**ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ ॥ ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥ ੧੨੨ ॥**

ਬਾਰਾਂ ਬਰਸ ਖੂਹ ਵਿਚ ਲਟਕ ਕੇ ਤਪ ਕੀਤਾ ਇਕ ਦਿਨ ਅਜਾਲੀ ਬਕਰੀਆਂ ਚੁਰਾਨੇ ਵਾਲਾ ਫਰੀਦ ਕੋ ਖੂਹ ਵਿਚ ਲਟਕੇ ਨੂੰ ਦੇਖਕੇ ਰੱਸੀ ਪੈਰਾਂ ਨਾਲ ਬੰਨ੍ਹ ਕੇ ਲਟਕਿਆ ਤਾਂ ਰੱਸੀ ਦੇ ਟੁਟਨ ਨਾਲ ਖੂਹ ਵਿਚ ਗਿਰ ਪਇਆ ਗਿਰਦਾ ਹੀ ਮਰ ਗਿਆ ਤਾਂ ਫਰੀਦ ਕੋ ਹੰਕਾਰ ਹੂਆ ਇਸਨੇ ਮੇਰੀ ਰੀਸ ਕਰੀ ਥੀ ਫਰੀਦ ਤਪ ਕਰਤਾ ਹੈ ਮੈਂ ਕਰਾਂ, ਪਰ ਇਹ ਤੋਂ ਮਰ ਗਯਾ ਫਰੀਦ ਮਰਦਾ ਨਾਹੀਂ, ਉਥੇ ਸਲੋਕ ਕਹਿਆ ਹੰਸਾਂ ਕੋ ਤਰਦਿਆਂ ਦੇਖ ਕੇ ਬਗਲਿਆਂ ਕੋ ਵੀ ਚਾ ਆਇਆ ਪਰ ਡੁਬਕੇ ਮਰ ਗਏ ਬਗਲੇ ਵਚਾਰੇ ਸਿਰ ਹੇਠਾਂ ਪੈਰ

ਉਤਾਹਾਂ ਹੋਕੇ ਖੂਹਾਂ ਵਿਚ, ਵਾ ਮਾਤਾ ਕੇ ਉਦਰ ਮੈਂ। ਇਹ ਵਿਚਾਰ ਕੇ ਟੁਰ ਪਏ ਫਰੀਦ ਜੀ, ਪਰ ਇਹ ਹੰਕਾਰ ਸਾਂਈਂ ਤੋੜਨਾ ਚਾਹੇ। ਜਿਥੇ ਤਪ ਕਰਦੇ ਪਾਸ ਖੂਹਾ ਥਾ ਕਿਆ ਦੇਖਨ ਖੂਹ ਕੇ ਉਤੋਂ ਪਾਨੀ ਭਰਦਾ ਹੈ ਤੇ ਮ੍ਰਿਗ ਪੰਖੀ ਜਨਾਵਰ ਸਭ ਪਾਨੀ ਪੀਤੇਹੈਂ ਫਰੀਦਜੀ ਨੇੜੇ ਆਏ ਤਾਂ ਪਾਨੀ ਖੂਹਕੇ ਥੱਲੇ ਚਲਾ ਗ[ਇਆ] ਦੇਖਕੇ ਕਹਨੇ ਲਗੇਹੇਸਾਂਈਂ ਇਨ੍ਹਾਂਨੇ ਤੇਰੀ ਕੀ ਬੰਦਗੀਕੀਤੀਹੈ ਜੋ ਇਨਕੇ ਪਾਨੀ ਉਤੇ ਆਇਆ, ਮੈਂ ਹੁਣ ਤਪ ਕਰਦਾ ਆਇਆ ਤੇ ਤਾਂ ਮੇਰੇ ਵਾਸਤੇ ਪਾਨੀ ਤਲੇ ਚਲਾ ਗਿਆ? ਤਾਂ ਅਵਾਜ਼ ਆਈ ਹੇ ਫਕੀਰ ਜੇਹੜੀ ਬੰਦਗੀ ਇਨ੍ਹਾਂ ਕੀਤੀ ਹੈ ਸੋ ਤੈਨੇ ਨਹੀਂ ਕੀਤੀ ਤੈਨੂੰ ਤੇ ਮੈਂ ਹਥ ਪੈਰ ਡੇਰੀ ਲੋੜਾ ਸਭ ਕਿਛ ਦਿਤਾ ਹੈ ਤੈਨੂੰ ਕਈ ਆਸਰੇ ਇਨ੍ਹਾਂ ਨੂੰ ਮੇਰਾ ਹੀ ਆਸ੍ਰਾ ਹੈ ਹੋਰ ਕੋਈ ਨਹੀਂ ਹੈ ਇਹ ਸੁਨਕੇ ਹੰਕਾਰ ਦੂਰ ਹੂਆ ॥ ੧੨੨॥

**ਮੈ ਜਾਨਿਆ ਵਡਹੰਸੁ ਹੈ ਤਾ ਮੈ ਕੀਆ ਸੰਗੁ। ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ॥ ੧੨੩ ॥ ਕਿਆ ਹੰਸੁ ਕਿਆ ਬਗੁਲਾ ਜਾਕਉ ਨਦਰਿ ਧਰੇ ॥ ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥ ੧੨੪ ॥**

ਇਹ ਸਲੋਕ ਸ੍ਰੀ ਗੁਰੂ ਜੀ ਤੀਜੀ ਪਾਤਸ਼ਾਹੀ ਜਿਨ ਕਾ [ਨਾ]ਮ ਅਮਰ ਦਾਸ ਜੀ ਅਰਥ ਅਮਰ ਦੇਵ ਤੇ ਜਿਨਕੇ ਦਾਸ [ਹੋ]ਵੇਂ ਸੋ ਅਮਰ ਦਾਸ ਗੋਂਦਵਾਲ ਸਾਹਬ ਮੈਂ ਰਹਤੇ ਥੇ ਨੇਮ

ਥਾਂ ਕਿ ਜੇਹੜਾ ਲੰਗਰੋਂ ਪ੍ਰਸ਼ਾਦਿ ਛਕੇ ਉਸ ਕੋ ਦਰਸਨ ਦੇਨਾ ਇਕਜੋਗੀਆਇਆ ਬਸਤ੍ਰ ਨਵੇਂ ਹੀ ਰੰਗੀ ਗਾਹਿ ਗਚ ਹੂਏ ਰਾਹ ਰੰਗ ਬੰਨ੍ਹਿਆ ਲੰਗਰੋਂ ਪਰਸ਼ਾਦਿ ਛਕਕੇ ਗੁਰੂ ਜੀ ਪਾਸ ਆਇਆ ਗੁਰੂ ਜੀ ਨੇ ਭੇਖ ਜਾਨਕੇ ਆਦਰਕੀਤਾਆਸਨ ਵਿਛਵਾ ਦਿਤਾ ਬੈਠਾਇਆ ਕੋਈ ਭਜਨ ਸਿਮ੍ਰਨ ਸੁਨਾਇਆ ਬੈਠ ਗਿਆ ਬਹੁਤ ਦਿਨ ਗੁਜਰੇ ਤਾਂ ਸਿਮਰਨਾ ਗੁਰੂ ਜੀ ਕਾ ਚੁਕ ਲਇਆ ਗੁਰੂ ਜੀ ਨੇ ਕਹਿਆ ਸਿਖਾਂ ਨੂੰ ਸਾਡਾ ਸਿਮਰਨਾ ਨਹੀਂ ਲਭਦਾ ਭਾਈ ਢੂੰਢੋ,ਇਕ ਸਿਖ ਨੇ ਸਾਧ ਦੀ ਝੋਲੀ ਵਿਚ ਜਾ ਹੱਥ ਮਾਰਿਆ ਵਿਚੋਂ ਲਭ ਪਿਆ ਤਾਂ ਗੁਰੂ ਜੀ ਸਲੋਕ ਕਹਿਆ ਮੈਂ ਜਾਨਿਆ ਵਡਹੰਸ ਹੈ ਸੰਤ ਹੈ ਤਾਂ ਅਸੀ ਸੰਗ ਕੀਤਾ ਸੀ ਜੇ ਜਾਨਦੇ ਪਦਾਰਥਾਂ ਕਾ ਲੋਭੀ ਹੈ ਜਨਮ ਆਦੋਂ ਪਹਲੇ ਦਿਨ ਹੀ ਨਾਂ ਸਾਥ ਕਰਦੇ। ਕਿੰਬਾ ਅੰਤ੍ਰੀਵ ਐਸੇ ਹੈ—ਮੈਂ ਜਾਨਿਆ ਸੀ ਸ੍ਰੀਰ ਵਡਹੰਸ ਰੰਗਾ ਹੈ ਤਾਂ ਅਸੀ ਅਧਯਾਸ ਖਾਨ ਪਾਨ ਕਾ ਕੀਤਾ ਸੀ ਜੇ ਜਾਨਦੇ ਬਗਲਾ ਹੈ ਰਾਤੀ ਖਾ ਕੇ ਦਿਨੇ ਪ੍ਰਾਇਆ ਰੋਗਾਂ ਕਾ ਘਰ ਹੈ ਪ੍ਰਨਾਮੀ ਹੈ ਤਾਂ ਆਦੋਂ ਹੀ ਅਧਯਾਸ ਨਾਂ ਕਰਦੇ ॥ ੧੨੩ ॥

ਫੇਰ ਉਸ ਕੋ ਗੁਰੂ ਜੀ ਨੇ ਕ੍ਰਿਪਾ ਕੀਤੀ ਤਾਂ ਉਤਮ ਸੰਤ ਹੂਆ ਪਖੰਡ ਛਡ ਦਿਤ। ਸਿਖਾਂ ਨੇ ਕਹਿਆ ਮਹਾਰਾਜ ਜੀ ਇਹ ਉਤਮ ਹਛਾ ਹੋ ਗਿਆ ਹੈ ਜੀ ਤਿਨਕੋ ਗੁਰੂ ਜੀ ਕਹਨ ਲਗੇ ਬਗਲੇ ਕੋ ਹੰਸ ਕੀਆ ਤਾਂ ਕਿਆ ਹੂਆ ਬਗਲਾ ਉਤੋਂ ਤੇ ਚਿਟਾ ਹੋਂਦਾ ਹੈ ਅੰਦਰੋਂ ਹਛਾ ਕਰਨਾ ਹੋਂਦਾ ਹੈ, ਪਰ ਜੇਕਰ ਤਿਸ ਪਰਮੇਸ਼ਰ ਕੋ ਭਾਵੇ ਗੁਰੂ ਜੀ ਕਹੈਂ ਜਾਂਕੇ

ਨਦਰ ਕਰੇ ਤਾਂ ਕਾਗੋਂ ਹੰਸ ਕਰੇ ਅਤੀ ਪਾਪੀ ਕੋ ਸੰਤ ਕਰ ਦੇਵੇ ਗੁਰੂ ਜੀ ਪਖੰਡੀ ਕੋ ਸੰਤ ਕੀਤਾ ਤਾਂ ਕੋਈ ਬੜੀ ਬਾਤ ਨਹੀਂ ਹੈ, ਸਮ੍ਰੱਥਾ ਫਰੀਦ ਕੋ ਗੁਰੂ ਜੀ ਕੀ ਜਨਾਈ॥੧੨੪॥

ਸਰਵਰ ਪੰਖੀ ਹੇਕੜੋ ਫਾਹੀ ਵਾਲ ਪਚਾਸ ॥ ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥ ੧੨੫ ॥ ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥ ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥੧੨੬॥ ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ। ਏ ਤੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ ॥ ੧੨੭ ॥ ਮਤਿ ਹੋਦੀ ਹੋਇ ਇਆਣਾ। ਤਾਣ ਹੋਦੇ ਹੋਇ ਨਿਤਾਣਾ। ਅਣਹੋਦਾ ਆਪੁ ਵੰਡਾਏ। ਕੋ ਐਸਾ ਭਗਤੁ ਸਦਾਏ॥ ੧੨੮ ॥

ਜੈਸੇ ਕਿਸੀ ਤਲਾਇ ਪਰ ਪੰਖੀ ਇਕ ਥਾ ਫਾਹੀ ਲਾਨੇ ਵਾਲੇ ਪਚਾਸ ਥੇ ਕਿਸੀ ਨੇ ਮਾਰ ਹੀ ਲੈਣਾ ਹੈ ਐਸੇ ਹੀ ਸੰਸਾਰ ਤਾਲ ਪਰ ਜੀਵ ਪੰਖੀ ਕੋ ਪਚਾਸ ਬਹੁਤ ਹੈਂ ਫਸਾਨੇ ਵਾਲੇ ਦੁਖ ਦੇਨਵਾਲੇ ਸਰਪ ਸ਼ੇਰ ਕੂਕਰ ਮੱਖੀ ਮਛਰ ਅਗਨੀ ਜਲ ਸਬੰਧੀ ਰਾਜਾ ਕਾਮ ਕ੍ਰੋਧ ਇਹ ਵੈਰੀ ਹੈਂ ਸਾਰੇ ਹੀ ਇਸ ਕੇ ਜੇਕਰ ਪਚਾਸ ਹੀ ਪੂਰੇ ਗਿਣਨੇ ਹੋਨ ਤਾਂ ਪੰਚ

ਗਿਆਨ ਇੰਦ੍ਰੇ ਪੰਚ ਕਰਮ ਚਾਰ ਅੰਤਹ ਕਰਨ ਚੌਦਾਂ
ਇਨਕੇ ਵਿਸ਼ੇ ਚੌਦਾਂ ਦੇਵਤੇ ਚੌਦਾਂ ਤ੍ਰਿਹਾਂ ਬਤਾਲੀ ਪੰਚ ਕਾਮ
ਕ੍ਰੋਧ ਤਿੰਨ ਗੁਨ, ਬੈਤਾਲੀ ਤੇ ਅਠ ਪਚਾਸ ਭਏ ਇਹ ਫਸਾਨੇ
ਵਾਲੇਹੈਂ ਹੇ ਸਚੇ ਈਸ਼ਰ ਇਹ ਮਨ ਹਰਖ ਸ਼ੋਕ ਲਹਰਾਂ ਵਿਚ
ਗੜਾ ਹੂਆਹੈ ਹੁਣ ਤੇਰੀ ਹੀ ਆਸ ਹੈ ਬਚਾਨੇ ਕੀ॥੧੨੫॥

ਸ੍ਰੀ ਗੁਰੂ ਨਾਨਕ ਦੇਵ ਜੀ ਜਬ ਆਸਾ ਦੇਸ ਮੈਂ ਗਏ
ਤਾਂ ਅਗੋਂ ਸ਼ੇਖ ਫਰੀਦ ਜੀ ਮਿਲੇ ਅਲਹੁ ਅਲਹੁ ਕਹਿਆ
ਫਰੀਦ ਨੇ, ਗੁਰੂ ਜੀ ਨਾਲ ਗੋਸ਼ੑ ਹੋਈ ਹੈ ਫਰੀਦ ਕੀ, ਲੋਕ
ਨਹੀਂ ਮੰਨਦੇ ਦੇਖ ਲੈਨ ਪੁਰਾਣੀ ਜਨਮਸਾਖੀ ਜੋ ਵਿਲਾਇਤ
ਵਿਚੋਂ ਆਈਹੈ ਜਿਸਵਿਚ ਕੁਲ ਸਤਵੰਜਾ ਸਾਖੀਆਹੈਂ ਸਲੋਕ
ਸਮਾਪਤੀ ਕਰਕੇ ਥੋੜਾ ਜਿਹਾ ਪ੍ਰਸੰਗ ਲਿਖਾਂਗਾ।ਤਬ ਫਰੀਦ
ਨੇ ਪ੍ਰਸ਼ਨ ਕਰਿਆ ਓਹੁ ਅਖਰ ਕੇਹੜੇ ਹੈਨ ਜਿਨਕੋ ਪੜ੍ਹਕੇ
ਮੋਖ ਹੋਈਐ, ਓਹੁ ਗੁਨ ਕੇਹੜੇਹਨ ਜਿਨ੍ਹਾਂਕੋ ਧਾਰੀਐ, ਕਵਨ
ਉਹ ਮਣੀਆਂ ਹੈਨ ਮੰਤ੍ਰ ਰੂਪ ਹੇ ਭੈਨ ਕੇਹੜਾ ਵੇਸ ਮੈਂ ਕਰਾਂ
ਜਿਸ ਕਰ ਕੰਤ ਵਸੀਕਾਰ ਹੋਵੇ? ਇਹ ਪ੍ਰਸ਼ਨ ਸੁਨਕੇ ਗੁਰੂ
ਜੀਨੇ ਉਤ੍ਰ ਦਿਤਾ ਨਿਵਨਾ ਨਿਮ੍ਰਤਾ ਇਹ ਅਖਰ ਪੜ੍ਹ ਖਵਨ
ਸਹਾਰਨਾ ਦੁਖ ਸੁਖ ਇਹ ਗੁਨ ਸਿਖ ਜੀਭ ਸਿ ਗੁਰਾਂ ਕਾ
ਮੰਤ੍ਰ ਮਣੀ ਰੂਪ ਜਪ ਇਹ ਤ੍ਰੈ ਭੈਣੇ ਵੇਸ ਕਰ ਜੋ ਪ੍ਰਮਾਤਮਾ
ਵਸ ਹੋਵੇ ਪ੍ਰਾਪਤੀ ਹੋਵੇ ਇਸ ਤੇ ਲੈਕੇ ਹੋਰ ਪ੍ਰਸ਼ਨ ਕਈ
ਕੀਤੇਹੈਂ ਫਰੀਦ ਨੇ ਗੁਰੂਜੀ ਉਤਰ ਦੇਂਦੇ ਗਏਹੈਂ ਬਹੁਤ ਹੀ
ਸਬਦ ਹੋਏ ਹੈਂ ਪਿਛੋਂ ਕਹਾਂਗੇ ਸਲੋਕਾਂ ਤੋਂ ॥ ੨੨੭ ॥

ਇਹ ਭੀ ਸਿਖਿਆ ਹੈ ਐਸੇ ਜਗਜਾਸੂ ਕੋ ਧਾਰਨਾ
ਚਾਹੀਏ ਮਤਿ ਅਕਲ ਸਮਰੱਥਾ ਸ਼ਕਤੀ ਕਰਾਮਾਤ ਅਕ-

ਮਤ ਜੇ ਪਾਸ ਹੋਵੇ ਵੀ ਤਾਂ ਭੀ ਅਗਜਾਤ ਜਗਤ ਵਲੋਂ ਬਨ ਰਹੇ ਜੈਸੇ ਸ੍ਰੀ ਗੁਰੂ ਧਰਮ ਧੁਜ ਧਰਮ ਰਖਕ "ਤਿਲਕ ਜੰਞੂ ਰਾਖਾ ਪ੍ਰਭ ਤਾਂਕਾ। ਕੀਨੋ ਬਡੋ ਕਲੂ ਮੈ ਸਾਕਾ।" ਤੇਗ ਕੇ ਬਹਾਦਰ ਨੌਵੇਂ ਗੁਰੂ ਜੀ ਸ਼ਕਤੀ ਸੇ ਦਿੱਲੀ ਉਲਟਾਇੰਦੇ ਤਾਂ ਕਿਆ ਅਸਚਰਜ ਥਾ ਜਦ ਨੌਰੰਗੇ ਨੇ ਖਾਣਾ ਭੇਜਾ ਤਾਂ ਕਪੜਾ ਦੇਕੇ ਦੇਗ ਵਿਚੋਂ ਹਜ਼ਾਰਾਂ ਹੀ ਸੂਰੀਆਂ ਨਿਕਲੀਆਂ ਸਾਰੇ ਸ਼ਹਰ ਵਿਚ ਪ੍ਰਵੇਸ਼ ਕਰ ਗਈਆਂ ਤਾਂ ਨੌਰੰਗੇ ਨੇ ਕਹਾ ਇਹ ਕਰਾਮਾਤ ਹੈ ਕਿ ਨਹੀਂ? ਤਾਂ ਗੁਰੂ ਜੀ ਕਹੈਂ ਇਹ ਧਰਮ ਧਰਮ ਲੜੇ ਹੈਂ ਤੇਰਾ ਤੇ ਸਾਡਾ। ਪੋਤਾ ਜਿਨ ਕਾ ਤਿਨ ਸੈ ਕਰਾਮਾਤ ਦਿਤੀ ਤੇ ਇਨ੍ਹਾਂ ਪਾਸ ਨਹੀਂ ਸੀ? ਪਰ ਸੀਸ ਦੇਨਾ ਮਨਜ਼ੂਰ ਕੀਤਾ ਕਰਾਮਾਤ ਨਾਂ ਦਖਾਈ। ਇਹ ਤਾਣ ਹੋਕੇ ਨਿਤਾਣਾ ਹੋਇ, ਅਣਹੁੰਦਾ ਆਹੇ ਪਲੇ ਕੁਛ ਨਾ ਹੋਇ ਫੇਰ ਪ੍ਰਾਪਤ ਹੋਵੇ ਤੇ ਵੰਡ ਦੇਵੇ, ਜੈਸੇ ਗੁਰੂ ਜੀ ਨੇ ਇਲ ਵੈਡਿਆਂ ਦਾ ਅਗਜਾਨ ਅਣਹੁੰਦਾ ਇਸਕੋ ਵੰਡ ਖਾਣਾਂ ਪ੍ਰਾਨਾਂ ਕਾ ਧਰਮ ਹੈ ਦੇਖਣਾ ਨੇਤ੍ਰਾਂ ਕਾ ਦੁਖ ਸੁਖ ਮੰਨ ਕੇ ਚਲਨਾ ਫਿਰਨਾ ਪ੍ਰਾਣਾਂ ਕਾ ਐਸੇ ਜਨਾਨੇ ਵਾਲਾ ਕੋਈ ਭਗਤ ਸਦਵਾਂਦਾ ਹੈ ॥੧੨੮॥

ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ॥ ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥ ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ। ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥੧੩੦॥੧॥

ਸਿਖਯਾ ਲੈਨ ਵਾਲੇ ਨੇ ਚਾਹੀਏ ਫਿੱਕਾ ਬਚਨ ਨਾਂ ਕਹੇ ਮਧਰਾੜੀ ਬਾਨੀ ਮਿਠ ਬੋਲੜਾ ਗਲਾਇ ਪਹਾੜੀ ਬੋਲੀ ਮੈਂ ਕਹਨ ਕਾ ਨਾਮ ਹੈ ਸਭਨਾ ਮੈਂ ਸਚਾ ਧਨੀ ਪ੍ਰਮੇਸ਼ਰ ਵੇਖੋ ਹਿਰਦਾ ਨਾ ਢਾਹੇ ਕਿਸੀ ਕਾ ਮਨ ਸਭਨਾਂ ਦੇ ਮਾਣਕ ਰੂਪ ਹੈ ਉਜਲ ਹੈ ਮਨ ਤੇ ਸ਼ੀਸ਼ਾ ਟੁਟਾ ਫੁਟਾ ਹੋਇਆ ਨਹੀਂ ਮਿਲਦਾ ਮਨ ਅਮੋਲਕ ਹੈ ਸਭ ਕੇ ॥ ੧੨੯ ॥

ਅੰਤ ਕੀ ਸਿਖਿਆ ਹੈ ਪ੍ਰਮੇਸ਼ਰ ਕੇ ਮਿਲਨੇ ਕੀ। ਸਭ ਕਾ ਮਨ ਮਾਣਕ ਰੂਪ ਸਮਝ ਕੇ ਢਾਹਣਾ ਕਦਾਚਿਤ ਚੰਗਾ ਨਹੀਂ ਸਭ ਜੀਵਾਂ ਕੇ ਮਨ ਵਿਚ ਪਰਮੇਸ਼ਰ ਰਹਿੰਦਾ ਹੈ ਜੇ ਕਿਸੇ ਕੇ ਮਨ ਕੋ ਦੁਖਾਵੇਗਾ ਤਾਂ ਪ੍ਰਮੇਸ਼ਰ ਰਿੰਜ ਹੋਵੇਗਾ ਇਸ ਕਰ ਕਿਸੀ ਕਾ ਮਨ ਨਾ ਢਾਹੇ ਕਦਾਚਿਤ ਚੰਗਾ ਨਹੀਂ ਮਨ ਦੁਖਾਨਾ ਜੇਕਰ ਹੇ ਭਾਈ ਤੈਨੂੰ ਪਿਰੀ ਪ੍ਰਮੇਸ਼ਰ ਕੇ ਮਿਲਨੇ ਕੀ ਸ਼ਿੱਕ ਸਰਧਾ ਪ੍ਰੀਤੀ ਹੈ ਤਾਂ ਹਿਰਦਾ ਕਿਸੇ ਕਾ ਨਾਂ ਢਾਹੀਂ ਹੇ ਪੁਰਸ਼ ਸਿਧਾਂਤ ਹੈ ਚਿਤ ਕੋ। "ਮਿਠਾ ਬੋਲੇ ਨਿਵ ਚਲੇ ਹਥੋਂ ਵੀ ਕੁਛ ਦੇਇ। ਰਬ ਤਿਨਾ ਕੀ ਬੁਕਲੀ ਜੰਗਲ ਕਿਉਂ ਢੂੰਢੇਇ" ॥ ੧੩੦ ॥ ਇਕ ਸੌ ਤੀਸ ਸ਼ਲੋਕ ॥

ਫਰੀਦ ਕੇ ਟੀਕੇ ਕਾ ਨਾਮ ਫਰੀਦ ਗੰਜਸ ਤਕਮੀ ॥

ਕਈ ਲੋਕ ਕਹਿਤੇ ਹੈਂ ਗੁਰੂ ਨਾਨਕ ਜੀ ਹੁਣ ਹੋਏ ਫਰੀਦ ਚਰਾਕਾ ਹੋਇਆ ਹੈ, ਭਗਤ ਮਾਲ ਮੈਂ ਭਗਤਾਂ ਨੇ ਕਹਿਆ ਹੈ ਅਸੀ ਹਾਂ ਪਰ ਦਰਸ਼ਨ ਪ੍ਰੇਮੀ ਕੇ ਦੇਤੇ ਹਾਂ ਪੰਚਮੀ ਪਾਤਿਸ਼ਾਹੀ ਪਾਸ ਸਾਰੇ ਆਏ ਹੈਂ ਜਨਮ ਸਾਖੀ ਮੈਂ ਲਿਖਾ ਹੈ ਅਠਾਈ ਸਾਖੀ ਮੈਂ। ਗੁਰੂ ਜੀ ਆਸਾ ਦੇਸ ਮੈਂ ਆਏ ਤਾਂ ਜੰਗਲ ਵਿਚ ਸ਼ੇਖ ਫਰੀਦ ਥਾ ਉਥੇ ਬਾਬਾ ਜੀ ਆਏ ਤਾਂ

ਸ਼ੇਖ ਫਰੀਦ ਬੋਲਿਆ"ਅਲਹੁ ਅਲਹੁ ਦਰਵੇਸ਼"ਤਾਂ ਗੁਰੂ ਜੀ ਜਬਾਬ ਇਤਾ"ਆਓ ਸ਼ਿਖ ਫਰੀਦ ਜੋਹਦੀ ਅਲਹੁ ਅਲਹੁ" ਦਸਤ ਪੰਜਾ ਲੈਕੇ ਬਹ ਗਏ ਫਰੀਦ ਨੇ ਗੋਸ਼ਟ ਕੀਤੀ ਸ਼ਲੋਕ ਕੀਤਾ "ਅਕੈ ਤਾਂ ਲੋੜ ਸੁ ਕਦਮੀ ਅਕੈ ਤਾਂ ਅਲਹੁ ਲੋੜ। ਦੋ ਬੇੜੀ ਨਾਂ ਲਤ ਧਰ ਮਤ ਵੰਞੈ ਵਖਰ ਬੋੜ"॥੧॥ ਗੁਰੂ ਜੀ ਉਤ੍ਰ ਦਿਤਾ"ਦੋਹੀਂ ਬੇੜੀ ਲਤ ਧਰ ਦੋਵੇਂ ਵਖਰ ਚਾਹੜ॥ ਕੋਈ ਬੇੜੀ ਡੁਬਸੀ ਕੋਈ ਲਗੇ ਪਾਰ" ॥੨॥ ਬਹੁਤ ਸਬਦ ਸ਼ਲੋਕ ਉਥੇ ਹੋਏ ਤਾਂ ਇਕ ਬੰਦਾ ਖੁਦਾ ਕਾ ਆਕੇ ਦੇਖ ਗਿਆ ਘਰੋਂ ਦੁਧ ਲੈ ਆਇਆ ਪਿਛਲੀ ਰਾਤਿ ਫਰੀਦ ਨੇ ਆਪਨਾ ਵੱਖਰਾ ਪਾਇ ਲਿਆ ਗੁਰੂ ਜੀ ਕਾ ਰਖ ਛਡਿਆ ਤਾਂ ਸ਼ਲੋਕ ਬੋਲਿਆ"ਜੋ ਜਾਗਨ ਸੋਈ ਲਹਨ ਸਾਈ ਕੰਨਹੁ ਦਾਤ। ਪਹਲੀ ਰਾਤੀ ਫੁਲੜਾ ਫਲ ਭੀ ਪਿਛਾ ਰਾਤਿ"॥ ਗੁਰੂ ਜੀ ਉਤ੍ਰ ਦਿਤਾ"ਦਾਤੀ ਸਾਹਬ ਸੰਦੀਆ ਕਿਆ ਚਲੈ ਤਿਸ ਨਾਲ। ਇਕ ਜਾਗੰਦੇ ਨਾ ਲਹਨ ਇਕਨਾਂ ਸੁਤਿਆਂ ਦੇ ਇਉਠਾਲ" ਗੁਰੂ ਜੀ ਕਹਿਆ ਫਰੀਦ ਹਥ ਫੇਰ ਇਸ ਦੁਧ ਵਿਚ,ਹਥ ਪਾਇਆ ਤਾਂ ਚਾਰ ਮੋਹਰਾਂ ਹੈਂ ਤਬਲ ਬਾਜ ਕੇ ਉਹ ਪੁਰਸ਼ ਛਡ ਗਿਆ ਸੀ। ਜਦੋਂ ਉਥੋਂ ਗੁਰੂ ਜੀ ਤੇ ਫਰੀਦ ਜੀ ਟੁਰੇ ਤਾਂ ਪਿਛੇ ਆਇ ਕੇ ਉਸਨੇ ਦੇਖਿਆ ਤਬਲ ਬਾਜ ਸੋਨੇ ਕਾ ਹੈ ਹਥ ਲਾਇਆ ਤਾਂ ਮੋਹਰਾਂ ਨਾਲ ਭਰਿਆ ਪਛੋ ਤਾਵਨ ਲਗਾ ਫਕੀਰ ਬਡੇ ਦੀਨਦਾਰ ਥੇ ਉਥੇ ਲੋਕੀ ਰੋਟੀ ਲੈ ਆਵਨ ਤੇ ਫਰੀਦ ਕਹੈ ਮੈਂ ਖਾਧੀ ਹੈ ਕੁਛ ਪਲੇ ਬੱਧੀ ਹੈ ਲੋਕਾਂ ਨੇ ਕਹਾ ਤੂੰ ਝੂਠੇ ਮੁਲਕ ਦਾ ਹੈਂ ਜਿਥੋਂ ਦਾ ਫਰੀਦ ਝੂਠਾ ਹੈ ਇਹ ਸੁਨਕੇ ਰੋਟੀ ਕਾਠ ਕੀ ਟੁਟੀ ਗੁਰੂ ਜੀ ਪਾਸੋਂ ਵਿਦਿਆ ਹੋਇਆ

ਗੁਰੂ ਜੀ ਖੁਸ਼ ਹੋਏ ਪਰ ਇਹ ਕਹਿਆ ਫਰੀਦ ! ਗੁਰੂ ਕਰ ਕੋਈ ਤਾਂ ਹਛਾ ਹੋਵੇਗਾ, ਇਤਨੀ ਬਾਤ ਸੁਨਕੇ ਫਰੀਦ ਟੁਰ ਪਿਆ। ਅਜਮੇਰ ਮੈਂ ਜਾ ਕੇ ਖੁਆਜ ਮੋਨਦੀ ਕਿਸ਼ਤੀ ਕੋ ਗੁਰੂ ਕਰਨ, ਉੱਥੇ ਰਹ ਕੇ ਸਿਵਾ ਕੀਤੀ, ਸਨਾਨ ਪਾਨੀ ਪੀਰ ਕੋ ਰੋਜ਼ ਹੀ ਨ੍ਹਾਵਨ ਕੋ ਤਤਾ ਕਰਕੇ ਦੇਵੇ ਪਰ ਸਮਰਥ ਹੋ ਗਿਆ ਪੀਰ ਨੇ ਜਾਤਾ ਇਸ ਕੀ ਘਾਲ ਥਾਇ ਪਈ ਹੈ ਇਸ ਕੋ ਵਿਦਾ ਕਰੀਏ ਕੋਈ ਬਿਅਦਬੀ ਨਾ ਹੋ ਜਾਇ ਇਸ ਪਾਸੋਂ ਪਰ ਪ੍ਰੀਖਿਆ ਕਰ ਲਈਏ। ਇਕ ਰਾਤ ਕੋ ਸ਼ਹਰ ਕੇ ਲੋਕਾਂ ਕੋ ਪੀਰ ਨੇ ਕਹ ਭੇਜਾ ਮੁਰੀਦ ਹੱਥ ਕਿ ਅਜ ਰਾਤੀ ਅੱਗ ਕਿਸੇ ਨੇ ਘਰ ਵਿਚ ਨਹੀਂ ਰਖਨੀ, ਰਾਤਿ ਕੋ ਬੜੀ ਹਨੇਰੀ ਆਵੇਗੀ ਜਿਸਕੇ ਘਰ ਅਗ ਹੋਗੀ ਤਿਸਕਾ ਘਰ ਸੜ ਜਾਏਗਾ, ਅਗੇ ਵੀ ਕਰਾਮਾਤ ਲੋਕਾਂ ਦੇਖੀ ਸੀ ਸਭ ਲੋਕਾਂ ਨੇ ਅਗ ਪਾਨੀ ਪਾ ਕੇ ਬੁਝਾ ਦਿਤੀ ਸਵੇਰੇ ਉਠਕੇ ਫਰੀਦ ਅਗ ਢੂੰਡ ਰਹਿਆ ਕਿਤੋਂ ਨਾ ਲਭੀ ਸਾਰੇ ਢੂੰਡ ਕੇ ਥਕਾ ਦੂਰ ਕਿਤੇ ਦੀਵਾ ਬਲਦਾ ਦੇਖਕੇ ਗਿਆ ਵੇਸਵਾ ਦੇਉਹ ਖੁਸ਼ੀ ਹੋਈ ਇਸ ਨੇ ਕਹਿਆ ਮਾਈ ਭੋਰਾ ਅਗ ਲੈਨੀ ਹੈ ਉਸਨੂੰ ਕ੍ਰੋਧ ਚੜ੍ਹਿਆ ਕਹਨ ਲਗੀ ਇਕ ਅਖ ਦੇਵੇਂ ਤਾਂ ਅਗ ਦੇਵਾਂਗੀ, ਉਸ ਨੇ ਕਹਿਆ ਮਾਈ ਕਢ ਘਿੰਨ, ਉਸਨੇ ਸਲਾਈ ਮਾਰ ਕੇ ਆਨਾ ਕਢ ਲਿਆ ਫਰੀਦ ਨੇ ਅਗ ਲਿਆ ਕੇ ਪਾਨੀ ਤਤਾ ਕੀਤਾ, ਅੱਖ ਤੇ ਪਟੀ ਬੰਨ ਕੇ ਫੇਰ ਪੀਰ ਨੂੰ ਹਥ ਬੰਨ੍ਹ ਕੇ ਅਰਜ ਗੁਜਾਰੀ ਜੀ ਐ ਪੀਰ ! ਪਾਨੀ ਤਿਆਰ ਹੈ, ਪੀਰ ਨੇ ਉਠਕੇ ਮੂੰਹ ਧੋਤਾ ਨ੍ਹਾਤਾ ਦੇਖੇ ਤਾਂ ਅੱਖ ਤੇ ਪੱਟੀ ਬਧੀ ਹੈ ਪੀਰ ਨੇ ਪੁਛਿਆ ਬੱਚਾ ਅਖ ਕਿਉਂ

ਬਧੀਆ? ਫਰੀਦ ਨੇ ਕਹਿਆ ਜੀ ਐ ਪੀਰ! ਅਛਾ ਹਾਂ, ਫੇਰ ਪੀਰ ਨੇ ਪੁਛਿਆ ਤਾਂ ਆਖਿਆ ਜੀ ਐ ਪੀਰ ਅੱਖ ਗਈ ਹੈ, ਪੀਰ ਨੇ ਆਖਿਆ ਬੱਚਾ ਅਖ ਗਈ ਨਹੀਂ ਅਖ ਆਈਹੈ ਤਾਂ ਫੇਰ ਕਹਿਆ ਜੇ ਤੂੰ ਕਹੇਂ ਤਾਂ ਅਖ ਓਹਾ ਜਹੀ ਆਵੇ ਜੇ ਕਹੇਂ ਤਾਂ ਕੁਛ ਫਰਕ ਆਵੇ। ਫਰੀਦ ਨੇ ਕਹਿਆ ਆਪਕੀ ਜੈਸੇ ਮਰਜੀ ਹੋਵੇ ਤਾਂ ਪੀਰ ਨੇ ਕਹਿਆ ਬੱਚਾ ਅਖ ਖੋਲ੍ਹ ਜਦ ਅਖ ਖੋਲੀ ਓਹੋ ਜਹੀ ਆਈ ਪਰ ਭੇਰਾ ਇਕਲਸੀ ਹੈ ਜੋ ਅਖ ਦੇਖੇ ਫਿਰ ਪੁਛਨ ਜੋਗਾ ਨਾ ਰਹਿ ਹੈ ਤਾਂ ਨ੍ਹਾਇਕੇ ਪੀਰ ਨੇ ਖੁਸ਼ੀ ਕੀਤੀ ਫਰੀਦ ਨੂੰ ਕਹਿਆ ਬਚਾ ਅਸੀ ਬਹੁਤ ਹੀ ਖੁਸ਼ੀ ਹਾਂ ਤੂੰ ਜਾਹੁ ਤੇਰੀ ਬੰਦਗੀ ਕਬੂਲ ਪਈ ਹੈ ਹੁਣ ਤੂੰ ਜਾ ਕੇ ਕਿਤੇ ਤਕੀਆ ਕਰ ਬੈਠ ਜਾਹੁ ਹੁਣ ਖੁਦਾ ਨੂੰ ਯਾਦ ਕਰ ਰੱਬ ਭਲਾ ਕਰਸੀ ਨਿਹਾਲ ਹੋਇਆ ਹੈਂ ਤਾਂ ਫਰੀਦ ਪੀਰ ਜੀ ਕੋ ਮਥਾ ਟੇਕ ਕੇ ਦਰਗਾਹ ਪੀਰ ਦੀ ਵਿਚੋਂ ਟੁਰਿਆ ਪਾਕ ਪਟਨ ਮੈਂ ਆਨ ਬੈਠੇ ਬਾਣੀ ਰਚੀ ਸ੍ਰੀ ਗੁਰੂ ਜੀ ਨੇ। ਜੋਦੜੀਆ ਦੇਖਕੇ ਖੁਸ਼ ਹੋਇ ਤਾਂ ਬਾਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਮੈਂ ਚੜ੍ਹਾਈ ਆਪਣੇ ਸਦਰਸ ਕੀਤੀ। ਇਤਨੀ ਬਾਤ ਮੈਂ ਦੇਖਕੇ ਲਿਖੀ ਹੈ ਮੈਂ ਕੁਛ ਨਹੀਂ ਜਾਨਤਾ ਸਭ ਸੰਤ ਮੇਰੀ ਬਿਅਕਲੀ ਦੇਖਕੇ ਹਸਨਗੇ ਸਮੁੰਦ੍ਰ ਨੂੰ ਸਿੱਪੀ ਵਿਚ ਪਾਇਆ ਹੈਸੁ।



੧ ਓ ਸਤਿਗੁਰਪ੍ਰਸਾਦਿ ॥

ਸ੍ਰੀ ਪ੍ਰਭੁ ਨਾਨਕ ਦੇਵ ਗੁਰ ਜਗ ਤਾਰਨ ਅਵਤਾਰ ॥
ਸੱਤ ਤੀਨ ਰੂਪ ਪ੍ਰਗਟੇ ਗੁਰੂ ਗ੍ਰੰਥ ਬੋਧਿ ਅਵਤਾਰ ॥ ੧ ॥
ਸ੍ਰੀ ਪ੍ਰਭੁ ਅਕਾਲ ਪੁਰਖ ਸਤ ਚਿਤਾਨੰਦ ਬ੍ਰਹਮ ਅਕ੍ਰ ਅਬਨਾਸੀ ਪਰਪੂਰਨ ਅਦ੍ਵੈਤ ਨਿਰ ਵਿਕਾਰ ਸੁਧ ਸਾਂਤ ਰੂਪ ਨੇ ਸਮਝਾ ਜਗਤ ਕੇ ਉਧਾਰ ਕਰਨ ਕੋ ਸ੍ਰੀ ਗੁਰੁ ਨਾਨਕ ਦੇਵ ਜੀ ਨੇ ਅਵਤਾਰ ਲਿਆ ਸਾਤਕੀ ਦਸ ਰੂਪ ਭਏ ਬਹੁੜ ਬਿਚਾਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧਾ ਅਵਤਾਰ ਹੋਕੇ ਰਹੇ ਜਗਤ ਮੈਂ ਜਿਸ ਮੇਂ ਸਭ ਬੇਦ ਕਾ ਤਾਤ ਪਰਜ ਨਿਕਾਸਾ ਹੈ ਪੰਚਮ ਬੇਦ ਹੈ ਜਿਸਕੇ ਪਾਠ ਸੇ ਪਵਿਤ੍ਰ ਹੋਵੀਦਾ ਹੈ ਦਰਸਨ ਸੇ ਪਾਪੋਂ ਕੀ ਨਿਵਿਰਤੀ ਹੋਂਦੀ ਹੈ ਐਸੇ ਗੁਰੂ ਗ੍ਰੰਥ ਸਾਹਬ ਮੈਂ ਸਭ ਬੇਦ ਭਟ ਬਨਕੇ ਸਵਯੇ ਉਚਾਰ ਕਰੇ ਹੈਂ ਅਵਤ ਰਤਨ ਕਾ ਐਸੇ ਹੈ ਇਕ ਸਮੇਂ ਬੇਦਾਂ ਕੋ ਅਭਮਾਨ ਹੂਆ ਜੋ ਮਿਰਜਾਦਾ ਜਗਤ ਮੈਂ ਚਲਦੀ ਹੈ ਸਾਡੀ ਚਲ ਰਹੀ ਹੈ ਚਲਾਈ ਹੋਈ ਜੇ ਅਸੀ ਨਾ ਹੋਵੀਏ ਤਾਂ ਈਸ਼ਰ ਕਿਆ ਕਰੇ ਬ੍ਰਹਮਾ ਕਹਨੇ ਲਗਾ ਜੇ ਮੈਂ ਨਾ ਤੁਹਾਨੂੰ ਪੜ੍ਹਕੇ ਜਗਤ ਮ੍ਰਿਜਾਦਾ ਚਲਾਵਾਂ ਤਾਂ ਤੁਸੀ ਕਿਆ ਕਰੋ ਤੇ ਈਸ਼ਰ ਕਿਆ ਕਰੇ ਐਸੇ ਅਭਮਾਨ ਕੇ ਹੋਨੇ ਸੇ ਈਸ਼ਰ ਕੋਪੇ ਗਰਬ ਪ੍ਰਹਾਰੀ ਨਾਮ ਹੈ ਭਗਵਤ ਕਾ "ਹਰਿ ਜੀ ਹੰਕਾਰ ਨਾ ਭਾਵਈ ਬੇਦ ਕੂਕ ਸੁਨਾਵਹਿ।" ਅਕਾਸ ਬਾਨੀ ਭਈ ਤੁਸੀ ਇਥੋਂ ਗਿਰ ਪੜੋ ਇਥੋਂ ਲਾਇਕ ਨਹੀਂ ਹੋ ਤੁਸੀਂ ਮਾਤ ਲੋਕ ਮੈਂ ਹੰਕਾ-

ਰੀਆਂ ਕਾ ਸਥਾਨ ਹੈ, ਗਿਰੋ ਇਥੋਂ । ਫੇਰ ਕੰਬ ਕੇ ਕਹਨੇ ਲਗੇ ਹੇ ਭਗਵੰਤ! ਸਾਡਾ ਉਧਾਰ ਕੈਸੇ ਹੋਵੇਗਾ? ਫੇਰ ਬਾਨੀ ਭਈ ਕਲਜੁਗ ਮੈਂ ਨਾਨਕ ਨਿਰੰਕਾਰੀ ਤਪਾ ਅਵਤਾਰ ਲਵਾਂਗਾ ਤਾਂ ਤੁਸਾਡਾ ਸ੍ਰਾਪ ਪੰਚਮੀ ਥਿਹੁ ਕੇ ਪਾਸ ਉਸਤਤੀ ਕਰੋਗੇ ਤਾਂ ਫੇਰ ਇਥੇ ਆਜਾਵੋਗੇ ਐਸੇ ਹੋਕੇ ਗਿਰ ਪਏ ਕਾਂਸ਼ੀ ਮੈਂ ਆ ਕੇ ਅਵਤਾਰ ਲੈਕੇ ਬ੍ਰਾਹਮਨ ਬਨਕੇ ਦੇਸੋਂ ਮੈਂ ਲਗੇ ਵਿਚਰਨ ਢੂੰਡਨ ਲਗੇ ਸ੍ਰੀ ਗੁਰੂ ਜੀ ਨੂੰ ਬਰਸ ਤਕ ਫਿਰੇ

ਕਵਉਕਤਿ ਦੋਹਾ ॥ ਦੇਸ ਦੇਸ ਕੇ ਭਾਟ ਮਿਲ ਆਏ ਗੁਰੂ ਕੇ ਪਾਸ। ਕਰਿ ਬਿਨਤੀ ਪਾਇਨ ਲਗੇ ਸਤਗੁਰ ਪੂਰੀ ਆਸ ॥ ੧ ॥ ਭਿਖੇ ਬਪ ਬ੍ਰਹਮੇ ਧਰਿਉ ਬੁਧ ਵਿਦਿਆ ਪ੍ਰਬੀਨ। ਚਤ੍ਰ ਚਤੁਰ ਬੇਦਨ ਧਰਾ ਸੁੰਦ੍ਰ ਬਦਨ ਨਵੀਨ ॥ ੪ ॥ ਸ਼ਾਮ ਬੇਦ [੧] ਜਾਲਪਦੇਹ ਧਾਰੀ । [੨] ਬਲਹਾਰਿ [੩] ਬੰਸ [੪] ਮਥਰਾਏ ਚਾਰੀ। ਰਿਗ ਬੇਦ ਸੁੰਦ੍ਰ ਦੇਹ [੫] ਧਾਰੇ। ਕਲ ਕਲ- [੬] ਸਹਾਰ [੭] ਜਲਨ [੮] ਨਲ ਚਾਰੇ ॥ ੩ ॥ [੯] ਟਲ [੧੦] ਸਲ [੧੧] ਜਲ [੧੨] ਭਲ ਕਾਏ । ਜੁਜਰ ਬੇਦ ਬਪ ਚਾਰ ਬਨਾਏ । [੧੩] ਕੀਰਤਿ [੧੪] ਗਾਇੰਦ [੧੫] ਦਾਸ [੧੬] ਸੁਨ ਗੰਗਾ। ਅਥਰਬਨ ਦੇਹ ਧਰੀ ਸੁਭ ਰੰਗਾ ॥ ੪ ॥



੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ।

ਸਵਯੇ ਸ੍ਰੀ ਮੁਖ ਬਾਕ੍ਯ ਮਹਲਾ ੫ ॥

ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ । ਸਰਬ ਰਹਿਓ ਭਰਪੂਰਿ ਸਗਲ ਘਟ ਰਹਿਓ ਬਿਆਪੇ ॥ ਬ੍ਯਾਪਤੁ ਦੇਖੀਐ ਜਗਤਿ ਜਾਨੈ ਕਉਨੁ ਤੇਰੀ ਗਤਿ ਸਰਬ ਕੀ ਰਖ੍ਯਾ ਕਰੈ ਆਪੇ ਹਰਿ ਪਤਿ॥ਅਬਿਨਾਸੀ ਅਬਿਗਤ ਆਪੇ ਆਪਿ ਉਤਪਤਿ ਏਕੈ ਤੂਹੀ ਏਕੈ ਅਨ ਨਾਹੀ ਤੁਮ ਭਤਿ॥ ਹਰਿ ਅੰਤੁ ਨਾਹੀ ਪਾਰਾਵਾਰੁ ਕਉਨੁ ਹੈ ਕਰੈ ਬੀਚਾਰੁ ਜਗਤ ਪਿਤਾ ਹੈ ਸ੍ਰਬ ਪ੍ਰਾਨ ਕੋ ਅਧਾਰੁ ॥ ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ॥ ਹਾਂਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰ ॥੧॥

ਸਭ ਦੇਸ਼ਾਂ ਮੇਂ ਫਿਰਤੇ ਹੋਏ ਸ੍ਰਾਪ ਤੇ ਛੂਟਨ ਕਾ ਉਪਾਵ ਕਰਤੇ ਮਧਰ ਦੇਸ ਮੇਂ ਸ੍ਰੀ ਗੁਰੂ ਜੀ ਕਾ ਪਰਤਾਪ ਸੁਨਾਂ, ਤੀਰਥ ਸ੍ਰੀ ਅੰਮ੍ਰਿਤਸਰ ਜੀ ਸਭ ਤੀਰਥੋਂ ਕਾ ਰਾਜਾ

ਰਹਿਆ ਹੈ ਵਰ ਦਿਤੇ ਹੈਂ ਸਭ ਤੀਰਥ ਤੇਰੇ ਮੈਂ ਨਿਵਾਸ ਕਰਨਗੇ ਬਾਨੀ ਰਚਤੇ ਹੈਂ ਚਾਰ ਬੇਦੋਂ ਨੇ ਚਾਰ ਚਾਰ ਦੇਹ ਧਾਰ ਕੇ ਭਿਖਾ ਬ੍ਰਹਮਾ ਕਾ ਰੂਪ ਧਰਕੇ ਸ੍ਰੀ ਗੁਰੂ ਜੀ ਕੇ ਪਾਸ ਆਏ ਨਮਸਕਾਰ ਕਰਕੇ ਭੇਟਾ ਰਖਕੇ ਦਰਸ਼ਨ ਕਰਿਆ ਚਿਤ ਕੋ ਸ਼ਾਂਤੀ ਹੋਈ ਇਹ ਸਮਝਾ ਕਿ ਇਥੋਂ ਸਾਡਾ ਸ੍ਰਾਪ ਹਟੇਗਾ ਹਥ ਜੋੜਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਜੀ ਸਾਡਾ ਸ੍ਰਾਪ ਦੂਰ ਕਰੋ, ਗੁਰੂ ਜੀ ਹੁਕਮ ਕੀਤਾ ਚਾਰ ਪਾਤਿਸਾਹੀਆਂ ਕੀ ਉਸਤਤੀ ਕਰੋ ਤਾਂ ਸਰਾਪੋਂ ਛੁਟੋਗੇ, ਭਟਾਂ ਕਹਿਆ ਜੀ ਸਾਨੂੰ ਇਸ ਦੇਸ ਕੀ ਭਾਸ਼ਾ ਰੀਤੀ ਮਲੂਮ ਨਹੀਂ, ਸਾਨੂੰ ਹਜੂਰ ਮਿਰਜਾਦਾ ਬਤਾਓ ਫੇਰ ਅਸੀ ਉਸਤਤੀ ਕਰੀਏ ਜੀ। ਉਨ ਕੋ ਰੀਤੀ ਬਤਾਵਨ ਵਾਸਤੇ ਧਾਰਾਂ ਸਵੱਯੇ ਅਗੇ ਕਹਨਗੇ ਪ੍ਰਥਮੇ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਪਰੰ ਬ੍ਰਹਮ ਕਾ ਅਭੇਦ ਰੂਪ ਮੰਗਲ ਕਥਨ ਕਰਤੇ ਹੈਂ ਸ੍ਰੀ ਗੁਰੂ ਜੀ ਪੰਚਮੀ ਪਾਤਸ਼ਾਹੀ ਮੰਗਲ ਮੂਲ ਮੰਗਲ ਕਰਕੇ ਸਵਯੋਂ ਕਾ ਮੰਗਲ ਕਰੇ ਹੈਂ ਗੁਰੂ ਜੀ ਪੰਚਮੀ ਪਾਤਿਸ਼ਾਹੀ ਨੇ ਬੀਸ ਸਵੱਯੇ ਕਹੇ ਹੈਂ ਆਦ ਰੂਪ ਪਰਮਾਤਮਾ ਪੁਰਖ ਪੂਰਨ ਹੈ ਵਾ ਪੁਰੀਆਂ ਮੇਂ ਸੈਨ ਕਰੇ ਪੁਰੀਆਂ ਕੋ ਖੈ ਕਰੇ ਪੂ ਨਰਕਾਂ ਤੇ ਰਖੇ ਕਰਤਾਰ ਜਿਸਕੇ ਹਾਥ ਮੇਂ ਤਾਰ ਹੋਵੇ ਕਾਰਣ ਜਗਤ ਤਿਸਕੇ ਕਰਨੇ ਵਾਲਾ ਕਾਰਣ ਹੈ ਸਰਬ ਰੂਪ ਆਪ ਹੈ ਸਰਬ ਮੇਂ ਪੂਰਨ ਹੋ ਰਹਿਆ ਹੈ ਸਾਰੇ ਘਟ ਉਸ ਮੈਂ ਇਸਥਿਤ ਹੈਂ ਸਾਰੇ ਹੀ ਜਗਤ ਮੇਂ ਬਿਆਪਿਆ ਹੂਆ ਦੇਖੀਤਾ ਹੈ ਜਗਤ ਮੇਂ ਹੇ ਭਗਵੰਤ ਕੌਨ ਹੈ ਤੇਰੀ ਰੀਤੀ ਕੋ ਜਾਨੇ ਤੂ ਸਰਬ ਜਗਤ

ਕੀ ਰਖਿਆ ਕਰਤਾ ਹੈਂ ਹੇ ਹਰੀ ਆਪ ਹੀ ਪਤੀ ਰੂਪ ਹੋਕੇ ( ਅਬਿਨਾਸੀ )ਨਾਸ ਤੇ ਰਹਤ ( ਅਬਗਤਿ ) ਵਸ਼ੇਸ਼ ਕਰ ਪਰਾਪਤਿ ਵਾ ਕਠਨ ਹੈ ਜਿਸ ਕੀ ਗਤੀ ਜਾਨਨਾ ਆਪਣੇ ਆਪ ਤੇ ਸਭ ਕੀ ਉਤਪਤੀ ਕਰੇ ਹੈ ਹੇ ਭਗਵੰਤ ਇਕ ਤੂੰ ਪਿਛੇ ਸੈਂ ਏਕ ਤੂੰ ਅਬ ਹੈਂ ਅਗੇ ਵੀ ਤੇਰੀ ਤਰਾਂ ਕਾ ਨਹੀਂ ਹੋਣਾ ਭਤ ਤਰਾਂ ਸਰੀਖਾ ॥

ਜਿਸ ਹਰੀ ਕੇ ਪਾਰ ਉਰਾਰ ਕਾ ਅੰਤ ਨਹੀਂ ਹੈ ਪਾਰ ਨਿਰਗੁਨ ਵਾਰੁ ਸਰਗੁਨ ਦੋਨੋਂ ਕਾ ਅੰਤ ਨਹੀਂ ਕਿੰਬਾ ਬ੍ਰਹਮ ਪਾਰ ਵਾਰ ਜਗਤ ਇਨ ਕਾ ਵੀ ਅੰਤ ਨਹੀਂ ਹੈ ਕੌਨ ਪੁਰਸ਼ ਐਸਾ ਹੈ ਜੇਹੜਾ ਹਤਾ ਵਿਚਾਰ ਕਰੇ ਬਯਾਪਕ ਕਾ ਸਰੂਪ ਨਿਰਨੇ ਕਰੇ ਬਿਅੰਤ ਹੈ ਹੇ ਈਸ਼ਰ ਤੂੰ ਜਗਤ ਕਾ ਪਿਤਾ ਰਚਨੇ ਵਾਲਾ ਪਾਲਨੇ ਸੇ ਰਖਿਆ ਕਰਨੇ ਸੇ ਉਤਪਤੀ ਕਰਨੇ ਵਾਲਾ ਹੈਂ ਸਰਬ ਜੀਵੋਂ ਕੇ ਪ੍ਰਾਣੋਂ ਕਾ ਅਧਾਰ ਹੋਨੇ ਸੇ ਜਨ ਮੇਂ ਜਨ ਸ੍ਰੀ ਗੁਰੂ ਪੰਚਮੀ ਪਾਤਿਸ਼ਾਹੀ ਜੀ ਕਹੈਂ ਹੇ ਗੁਰੂ ਨਾਨਕ ਦੇਵ ਜੀ ਆਪ ਕੇ ਦਰ ਕਾ ਭਗਤ ਹਾਂ ਇਹ ਰੀਤੀ ਬਤਾਤੇ ਹੈਂ ਗੁਰੂ ਜੀ ( ਤੁਲਿ ਬ੍ਰਹਮਸਮ ਸਰਿ ) ਤੁਲ ਨਾਮ ਵਿਚਾਰਨੇ ਕਾ ਹੈ ਮੈਨੇ ਆਪ ਕੋ ਹੇ ਗੁਰੋ ਵਿਚਾਰਿਆ ਹੈ ਬ੍ਰਹਮ ਕੇ ਸਾਥ ਅਭੇਦ 'ਸਮਸਰ' ਨਾਮ ਅਭੇਦ ਕਾ ਹੈ ਜੈਸੇ ਸ੍ਰੁਤੀ ਮੇਂ ਲਿਖਾ ਹੈ ਮੁਕਤ ਪੁਰਸ਼ ਸ਼ਿਵ ਮੇ ਭਵੇਤਿ। ਮੋਖ ਵਾਨ ਪੁਰਸ਼ ਸ਼ਿਵ ਕਲਿਆਨ ਸਰੂਪ ਹੈ ਐਸੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਬ੍ਰਹਮ ਕੇ ਸਾਥ ਅਭੇਦ ਹੈਂ ਸਾਰੇ ਹੀ ਐਸੇ ਅਰਥ ਕਰਨਾ ਏਕ ਮੇਰੀ ਜ਼ੀਭ ਹੈ ਆਪ ਕਾ ਜਸ ਕਿਆ ਕਹਾਂ ਹਜ਼ਾਰ ਮੁਖ ਵਾਲੇ ਕੋ ਅੰਤ ਨਹੀਂ ਆਂਵਦਾ ਹਾਂ ਕਹੇ

ਗੁਰੋਮਨ ਕਰ ਵੀ ਬਲਿ ਬਲਿ ਤਨ ਕਰਕੇ ਵੀ ਬਲਹਾਰ ਹਾਂ ਬਾਣੀ ਕਰਕੇ ਵੀ ਬਲਹਾਰ ਜਾਵਾਂ ਆਪ ਉੱਤੋਂ ॥੧॥

**ਅੰਮ੍ਰਿਤ ਪ੍ਰਵਾਹ ਸਰਿ ਅਤੁਲ ਭੰਡਾਰ ਭਰਿ ਪਰੈ ਹੀ ਤੇ ਪਰੈ ਅਪਰ ਅਪਾਰ ਪਰਿ । ਆਪਨੋ ਭਾਵਨੁ ਕਰਿ ਮੰਤ੍ਰਿ ਨ ਦੂਸਰੋ ਧਰਿ ਓਪਤਿ ਪਰਲੌ ਏਕੈ ਨਿਮਖਤੁ ਘਰਿ ਆਨ ਨਾਹੀ ਸਰਸਰਿ ਉਜੀਆਰੋ ਨਿਰਮਰਿ ਕੋਟਿ ਪਰਾਛਤ ਜਾਹਿ ਨਾਮ ਲੀਏ ਹਰਿ ਹਰਿ। ਜਨੁ ਨਾਨਕ ਭਗਤੁ ਦਰਿ ਤੁਲ ਬ੍ਰਹਮ ਸਮ-ਸਰ ਏਕ ਜੀਹ ਕਿਆ ਬਖਾਨੈ॥ ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੨॥**

ਹੇ ਗੁਰੂ ਜੀ ਆਪਕੀ ਬਾਣੀ ਅੰਮ੍ਰਿਤ ਝਰਨੇ ਸਰੀਖਾ ਹੈ ਅਤੁਲ ਬਿਅੰਤ ਭੰਡਾਰੇ ਹੈਂ ਭਰੇ ਹੋਏ ਆਪ ਕੇ ਭਗਤਾਂ ਕੇ ਰਿਦੇ ਗੁਣੋਂ ਸੇ ਅਪਰ ਜੋ ਜਗਤ ਹੈ ਤਿਸ ਕੇ ਪਰੇ ਜੋ ਦੇਵਤਾ ਤਿਨ੍ਹਾਂ ਤੇ ਪਰੇ ਜੋ ਬ੍ਰਹਮਾਂ ਬਿਸਨਾਦਕ ਇਹਵੀ ਜਿਸਤੇ ਅਪਰ ਉਰੇ ਹੀ ਰਹਤੇ ਹੈਂ ਤਿਨ ਤੇ ਵੀ ਹੇ ਗੁਰੋ ਆਪ ਪਰੇ ਹੋ ਜੀ ਆਪਨੀ ਇਛਾ ਕੇ ਅਨੁਸਾਰ ਜਗਤ ਕਰਿਆ ਹੈ ਦੂਜੇ ਕਾ ਮੰਤ੍ਰ ਸਲਾਹ ਨਹੀਂ ਪੂਛੀ ਉਤਪਤੀ ਤੇ ਪਰਲੋ ਇਕ ਨਿਮਖ ਮੈਂ ਤੇਰੇ ਘਰ ਵਿਚ ਹੋਵੇ ਹੈ ਜਗਤ ਰੂਪ ਘਰ ਕੀ 'ਹਰਨ ਭਰਨ ਜਾਂਕਾ ਨੇਤਰ ਫੇਰ' ਕਿੰਬਾ ਪਰਲੋ ਪਦਾਰਥ ਕੀ

ਉਤਪਤੀ ਇਕ ਪਲ ਮੇਂ ਹੋਤੀ ਹੈ ਆਨ ਹੋਰ ਕੋਈ ਨਹੀਂ ਸਮਸਰ ਸਦਰਸ ਤੇਰੇ ਉਜੀਆਰੋ ਪਰਕਾਸ਼ ਆਪ ਕਾ ਨਿਰ-ਮਲ ਹੈ ਕ੍ਰੋੜ ਜਨਮਾਂ ਕੇ ਪਰਾਛਿਤ ਪਾਪ ਚਲੇ ਜਾਤੇ ਹੈਂ ਹਰਿ ਹਰਿ ਕਾ ਨਾਮ ਲੈਨੇ ਕਰ ਹਰੀ ਜੋ ਹਰੇ ਕਰਨ ਵਾਲਾ ਹੈ ਵਾ ਪਾਪੋਂ ਕੇ ਹਰਨੇ ਵਾਲਾ ਹਰੀ ਤਿਸਕਾ ਨਾਮ ਲੈਨੇ ਕਰਕੇ ਹੇ ਗੁਰੋ ਆਪ ਦੁਆਰੇ ਜਨ ਨਾਨਕ ਮੈ ਜਨਹੇ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਕੇ ਦਰ ਸਤ ਸੰਗਤ ਦਰਵਾਜੇ ਕਾ ਭਗਤ ਹਾਂ ਤੁਲ ਬ੍ਰਹਮ ਸਮਸਰ ਆਪ ਕੋ ਮੈਨੇ ਤੁਲ ਵਿਚਾਰਿਆ ਹੈ ਬ੍ਰਹਮ ਸਾਥ ਅਭੇਦ ਇਕ ਮੇਰੀ ਜੀਭਾ ਕਿਆ ਕਹੈਂ ਹਾਂ ਕਿ ਹੇ ਗੁਰੋ ਵਾ ਬਲਿਹਾਰ ਬਲਿਹਾਰ ਮਨ ਕਰ ਜਾਂਦਾ ਹਾਂ ਬਲ ਬਲ ਤਨ ਕਰ ਜਾਂਦਾ ਹਾਂ ਜੋ ਬਾਣੀ ਤਿਸ ਕਰ ਵੀ ਬਲਿਹਾਰ ਜਾਂਦਾ ਹਾਂ ਜੀ ॥ ੨ ॥

ਸਗਲ ਭਵਨ ਧਾਰੇ ਏਕ ਥੇਂ ਕੀਏ ਬਿਸਥਾਰੇ ਪੂਰਿ ਰਹਿਓ ਸ੍ਰਬ ਮਹਿ ਆਪ ਹੈ ਨਿਰਾਰੇ। ਹਰਿਗੁਨ ਨਾਹੀ ਅੰਤ ਪਾਰੇ ਜੀਅ ਜੰਤ ਸਭਿ ਥਾਰੇ ਸਗਲ ਕੋ ਦਾਤਾ ਏਕੈ ਅਲਖ ਮੁਰਾਰੇ ॥ ਆਪਹੀ ਧਾਰਨ ਧਾਰੇ ਕੁਦਰਤਿ ਹੈ ਦੇਖਾਰੇ ਬਰਨੁ ਚਿਹਨੁ ਨਾਹੀ ਮੁਖ ਨ ਮਸਾਰੇ ॥ ਜਨ ਨਾਨਕ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ

ਹਾਂਕਿ ਬਲਿ ਬਲਿ ਬਲਿ ਬਲਿ ਸਦ ਬਲਿ ਹਾਰਿ ॥ ੩ ॥

ਹੇ ਪਰਮੇਸਰ ਸਾਰੇ ਭਵਨ ਤੇਰੇ ਧਾਰਨ ਕਰੇ ਹੋਏ ਹੈਂ ਇਕ ਆਪ ਥੇ ਹੀ ਬਿਸਥੀਰਨ ਕੀਏ ਹੈਂ ਆਪ ਸਰਬ ਮਹਿ ਪੂਰਨ ਹੋਇ ਰਹੇ ਹੋ ਫੇਰ ਆਪ ਨਿਰਾਰੇ ਹੈਂ ਮਹਾਰਾਜ ਭਗਵੰਤ ॥

ਹੇ ਹਰੀ ਤੇਰੇ ਗੁਨੋਂ ਕਾ ਅੰਤ ਨਹੀਂ ਪਾਰ ਉਰਾਰ ਕਾ ਜੀਅ ਸੂਖਮ ਜੰਤ ਸਥੂਲ ਇਹ ਸਭ ਤੇਰੇ ਹੈਂ ਸਗਲ ਸ੍ਰਿਸ਼ਟ ਕੋ ਦਾਤਾ ਹੈਂ ਏਕ ਹੀ ਅਲਖ ਹੈ ਮੁਰਾਰੀ ਆਪ ਹੀ ਸਭ ਧਾਰਨ ਮਿਰਜਾਦਾ ਕੇ ਧਾਰਨੇ ਵਾਲਾ ਹੈਂ (ਕੁਦਰਤਿ) ਸ਼ਕਤੀ ਕੋ ਦਿਖਾ ਰਹਿਆ ਹੈਂ ਨਾ ਤੇਰਾ ਕੋਈ ਬਰਨ ਹੈ ਖਤਰੀ ਬਾਹਮਨ ਸੂਦਵੈਸ਼ ਵਾ ਰੰਗ ਗੋਰ ਪੀਤਸ਼ਾਮ(ਚਿਹਨ) ਕੋਈ ਲਖਨ ਜਨੇਊ ਟਿੱਕਾਦੀ ਨਾ ਮੁਖ ਹੈ ਤੇ ਨਾ ਮਾਸ ਹੈ ਕਿੰਬਾ ਮੁਖ ਤੇ ਸਮਸਰੂ ਨਹੀਂ ਕਿਆ ਦਾੜ੍ਹਾ ਨਹੀਂ ਹੈ ਈਸੂ ਅਵਤਾਰਾਂ ਕੋ ਅਵਤਾਰ ਦਾੜ੍ਹਾ ਨਹੀ ਹੋਤਾ।ਪ੍ਰਸ਼ਨ—ਸ੍ਰੀ ਗੁਰੂ ਨਾਨਕ ਈਸ਼ਰ ਥੇ ਅਵਤਾਰ ਦਾੜ੍ਹਾ ਸਭਨਾ ਕਾ ਹੂਆ ਹੈ? ਉ:—ਗੁਰੂ ਜੀ ਭਗਤ ਅਵਤਾਰ ਭਏ ਕਿੰਬਾ ਦਾੜ੍ਹੇ ਬਿਨ ਅਵਤਾਰ ਮਨੋ ਹੈ ਪ੍ਰਸ਼ਟਾਤਾ ਜਗਤ ਮੈਂ ਜੋ ਇਸਤਰੀ ਹੈ ਸੋ ਅਵਤਾਰ ਮੰਨੇ ਹੈ ਤਾਂਤੇ ਨਿਰਗੁਨ ਮੈਂ ਕੁਛ ਨਹੀਂ ਸਕਾਰਤਾ ਉਸਕੀ ਉਸਤਤੀ ਹੈ ਹੇ ਪ੍ਰਭੂ ਜੀ ਮੈਂ ਜਨ ਆਪਕੇ ਦਰ ਕਾ ਭਗਤ ਹਾਂ ਤੁਲ ਵਿਚਾਰਿਆ ਹੈ ਆਪਕੋ ਹੇ ਗੁਰੂ ਜੀ ਬ੍ਰਹਮ ਕੇ ਸਾਥ ਅਭੇਦ ਇਕ ਮੇਰੀ ਜੀਭਾ ਹੈ ਕਿਆ ਕਥਨ ਕਰੇ

ਹੇ ਗੁਰੋ ਆਪ ਤੋਂ ਮਨ ਕਰ ਬਲਿਹਾਰ ਬਲਿਹਾਰ ਤਨ ਕਰ ਬਲਿਹਾਰ ਬਲਿਹਾਰ ਬਾਨੀ ਕਰ ਸਦਾ ਹੀ ਬਲਿਹਾਰ ਹਾਂ ਜੀ ॥

**ਸਰਬ ਗੁਣ ਨਿਧਾਨੰ ਕੀਮਤਿ ਨ ਗਯਾਨੰ ਧਯਾਨੰ ਊਚੇ ਤੇ ਊਚੌ ਜਾਨੀਜੈ ਪ੍ਰਭ ਤੇਰੋ ਥਾਨੰ ॥ ਮਨੁ ਧਨੁ ਤੇਰੋ ਪ੍ਰਾਨੰ ਏਕੈ ਸੂਤਿ ਹੈ ਜਹਾਨੰ ॥ ਕਵਨ ਉਪਮਾ ਦੇਉ ਬਡੇ ਤੇ ਬਡਾ-ਨੰ ॥ ਜਾਨੈ ਕਉਨੁ ਤੇਰੋ ਭੇਉ ਅਲਖ ਅਪਾਰ ਦੇਉ ਅਕਲ ਕਲਾ ਹੈ ਪ੍ਰਭ ਸਰਬ ਕੋ ਧਾਨੰ ॥ ਜਨੁ ਨਾਨਕ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥ ਹਾਂਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ॥੪॥**

ਹੇ ਪ੍ਰਭੂ ਜੀ ਆਪ ਸਰਬ ਗੁਣਾਂ ਕੇ ਸਤ ਸੰਤੋਖਾਦੀ ਖਜਾਨਾ ਹੋ ਹਜੂਰ ਕੇ ਗਿਆਨ ਅਰ ਧਿਆਨ ਕੀ ਕੀਮਤ ਨਹੀਂ ਪਾਈਤੀ ਕਿੰਬਾ ਗਿਆਨੀ ਧਿਆਨੀ ਵੀ ਕੀਮਤ ਨਹੀਂ ਜਾਨਤੇ ਹੇ ਪ੍ਰਭੂ ਜੋ ਆਪ ਕਾ ਅਸਥਾਨ ਉਚਿਆਂ ਤੇ ਉਚਾ ਹੈ ਸੋ ਬੈਕੁੰਠ ਵਾ ਸਤਸੰਗ ਵਾ ਸ੍ਰੀ ਅੰਮ੍ਰਿਤਸਰ ਜੀ ਐਸੇ ਸਥਾਨ ਪਰਮੇਸ਼ਰ ਕਾ ਹੋਰ ਕੋਈ ਨਹੀਂ "ਡਿਠੇ ਸਭੇ ਥਾਵ ਨਹੀ ਤੁਧੁ ਜੇਹਾ" ਮਨ ਵੀ ਧਨ ਵੀ ਪ੍ਰਾਣ ਵੀ ਸਭ ਤੇਰੇ ਹੈਂ ਏਕ ਹੀ ਸੂਤ੍ਰ ਮੇ ਪਰੋਇਆ,ਹੈ ਜਹਾਨ,ਸੂਤ੍ਰ ਤੀਨ ਹੈਂ ਪ੍ਰਾਣ ਹੁਕਮ

ਚੇਤਨਤਾ, ਕਵਨ ਕੀ ਉਪਮਾ ਵੇਵੋਂ ਉਪਮਾਨ ਉਪਮੈ ਭਾਵ ਨਹੀਂ ਹੈ ਵਾ ਮੈਂ ਕਵਨ ਹਾਂ ਜੋ ਆਪ ਕੀ ਉਪਮਾ ਦੇ ਸਕਾਂ ਆਪ ਬਡੇ ਤੇ ਬਡੇ ਹੋ ਜੀ ਬ੍ਰਹਮਾ ਆਦਿਕਾਂ ਤੋਂ। ਤੇਰੇ ਭੇਦ ਤਾਤਪਰਜ ਕੋ ਕੌਨ ਜਾਨੈ ਅਲਪ ਹੋ ਸ਼ਕਤੀ ਖਿਰਤੀ ਸੇ ਲਖੇ ਨਹੀਂ ਜਾਂਦੇ ਅਪਾਰ ਹੋ ਪਾਰਾਵਾਰ ਨਹੀਂ ਹੈ ਆਪ ਕਾ, ਦੇਉ ਪ੍ਰਕਾਸ਼ ਰੂਪ ਹੋ ਜੀ ਕਲਾ ਤੇ ਅਕਲ ਹੋ ਕਲਾ ਸੋਲਾਂ ਵੀ ਹੈਂ ਚਹੁਠ ਵੀ ਹੈਂ ਇਹ ਕਲਾ ਹੈਂ ਇਨ ਕੇ ਸਹਤ ਵੀ ਰਹਤ ਹੋ ਜੀ। ਖੋੜਸ ਕਲਾ ਬਖਾਨੀਏ ਗਿਆਨ੧ ਧਿਆਨ ੨ ਹਠ ੩ ਜਾਨ। ਸੰਜਮ ੪ ਧਰਮ ੫ ਬਿਦਿਆ ੬ ਕਲਾ ਪੁਨ ਅਧਯਾਤਮ ੭ ਮਾਨ ॥ ੧ ॥ ਅਸ਼ਟਮ ੮ ਅਕਲ ਕਲਾ ਕਹੀ ਦਇਆ ੯ ਦਾਨ ੧੦ ਪੁਨ ਨੇਮ ੧੧। ਜਤ ੧੨ ਸਤ ੧੩ ਬ੍ਰਹਮ ਪਛਾਨਨਾ ੧੪ ਸਰਬ ਚਾਤਰਤਾ ੧੫ ਪ੍ਰੇਮ ੧੬ ॥ ੨ ॥ ਐਸੇ ਹੋ ਹੇ ਪ੍ਰਭੂ ਸਰਬ ਕੋ ਧਯਾਵਨੇ ਜੋਗ ਹੋ ਵਾ ਖਾਨ ਪਾਨ ਦੇ ਰਹੇ ਹੋ ਮੈਂ ਜਨ ਪੰਚਮੀ ਪਾਤਸ਼ਾਹ ਜੀ ਕਹੈਂ ਆਪ ਕੇ ਦਰ ਕਾ ਭਗਤ ਹਾਂ ਜੀ ਤੁਲ ਵਿਚਾਰਿਆ ਹੈ ਆਪ ਕੋ ਬ੍ਰਹਮ ਕੇ ਸਾਥ ਅਭੇਦ। ਇਹ ਜਿਹਬਾ ਮੇਰੀ ਕਿਆ ਕਹੇ ਹੇ ਗੁਰੋ! ਮਨ ਬਲ ਬਲ ਤਨ ਕਰ ਬਲ ਬਲ ਬਾਣੀ ਕਰ ਸਦਾ ਬਲ ਬਲ ਜਾਂਦਾ ਹਾਂ ਜੀ ॥ ੪ ॥

**ਨਿਰੰਕਾਰੁ ਆਕਾਰ ਅਛਲ ਪੂਰਨ ਅਬਿਨਾਸੀ ॥ ਹਰਖਵੰਤ ਆਨੰਤ ਰੂਪ ਨਿਰਮਲ ਬਿਗਾਸੀ ॥ ਗੁਣ ਗਾਵਹਿ ਬੇਅੰਤ ਅੰਤੁ**

ਇਕੁ ਤਿਲੁ ਨਹੀ ਪਾਸੀ॥ ਜਾਕਉ ਹੋਹਿ ਕ੍ਰਿਪਾ-
ਲ ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥ ਧੰਨਿ
ਧੰਨਿ ਤੇ ਧੰਨਿ ਜਨ ਜਿਹ ਕ੍ਰਿਪਾਲੁ ਹਰਿ
ਹਰਿ ਭਯਉ ॥ ਹਰਿ ਗੁਰ ਨਾਨਕ ਜਿਨ
ਪਰਸਿਅਉ ਸਿ ਜਨਮ ਮਰਣ ਦੁਹ ਥੇ
ਰਹਿਓ ॥ ੫ ॥

ਹੇ ਭਗਵਨ ! ਨਿਰ ਅਕਾਰ ਹੋਕਰ ਅਕਾਰ ਧਾਰਨ ਕਰਿਆ ਹੈ, ਫੇਰ ਅਛਲ ਹੋ ਜੀ, ਪੂਰਨ ਹੋ ਸਾਰੇ ਨਾਸ ਤੇ ਰਹਤ ਹੋ ਹਰਖ ਖੁਸ਼ੀ ਅਨੰਦ ਵਾਲਾ ਹੈ ਅੰਤ ਨਾਂ ਹੋਵੇ ਜਿਸ ਕਾ ਸੋ ਅਨੰਤ ਹੈ ਜਿਸ ਕਾ ਰੂਪ ਨਿਰਮਲ ਸੁਧ ਹੈ ਬਿਗਾਸੀ ਪ੍ਰਕਾਸ਼ ਰੂਪ ਹੈ ਗੁਣ ਕ੍ਰਿਪਾਲਤਾ ਖਿਮਾਂ ਪ੍ਰਤਪਾਲਤਾ ਸਰਨਪਾਲ ਗਰੀਬ ਨਿਵਾਜ ਦੀਨ ਦਿਆਲ ਹੈ ਐਸੇ ਹੈਂ ਗੁਨ ਜਿਨ ਕੇ ਬਿਅੰਤ ਹੀ ਗਾਵਤੇ ਹੈਂ ਇਕ ਤਿਲ ਮਾਤ੍ਰ ਅੰਤ ਕੋਈ ਨਹੀਂ ਪਾ ਸਕਦਾ, ਸ਼ੇਸ਼ਨਾਗ ਹਜ਼ਾਰ ਨਾਮ ਰੋਜ ਜਪਦਾ ਹੈ, ਫੇਰ ਵੀ ਅੰਤ ਨਹੀਂ ਪਾ ਸਕਦਾ। ਬਿਆਸ ਭਗ-ਵਾਨ ਨੇ ਠਾਰਾਂ ਪੁਰਾਨ ਮਹਾ ਭਾਰਤ ਭਾਗਵਤ ਰਚਕੇ ਫੇਰ ਵੀ ਬਿਅੰਤ ਕਹਾ, ਸ੍ਰੀ ਗੁਰੂ ਜੀ ਕਲਗੀ ਧਰ ਬਰਨ "ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ"। ਜਾਕੋ ਕ੍ਰਿਪਾਲ ਹੋਵੇ ਹੈਂ ਪ੍ਰਭੂ ਸੋ ਜਨ ਤੁਮਾਰੇ ਕੋ ਮਿਲਦਾ ਹੈ ਹੋਰਨਾ ਕੋ ਮਿਲਾਂਵਦਾ ਹੈ, ਜੈਸੇ ਕਬੀਰ ਜੀ ਪਰ ਕ੍ਰਿਪਾ ਕਰੀ ਉਸ ਨੇ ਕਈ ਤਾਰੇ, ਪ੍ਰਹਲਾਦ ਜਨ ਕੇ ਇਕੀ ਕੁਲ ਤਰਾਏ, ਜੈਸੇ

ਅੰਬ੍ਰੀਕ ਕੋ ਕ੍ਰਿਪਾ ਕਰੀ ਉਸ ਨੇ ਸਾਰਾ ਦੇਸ ਤਾਰਿਆ, ਜੈਸੇ ਸ੍ਰੀ ਗੁਰੂ ਤੀਸਰੀ ਪਾਤਿਸ਼ਾਹੀ ਨੇ ਸਾਵਨ ਪਰ ਕ੍ਰਿਪਾ ਕਰੀ ਹੋਰ ਬਾਈ ਮੰਜੀਆਂ ਬਖਸ਼ੀਆਂ ਉਨ੍ਹਾਂ ਨੇ ਕਈ ਤਾਰੇ ਤੇ ਜਨ ਮਨ ਕਰ ਧੰਨ ਹੈ ਬਾਨੀ ਕਰ ਧੰਨ ਹੈਂ ਕਿੰਬਾ ਤਿਨ ਜਿਨ ਕੀ ਮਾਤਾ ਵੀ ਧੰਨ ਪਿਤਾ ਵੀ ਧੰਨ ਕੁਲ ਵੀ ਧੰਨ ਹੈ ਜਿਨ੍ਹਾਂ ਤੇ ਹਰੀ ਕਾ ਰੂਪ ਗੁਰੂ ਹਰਿ ਵਜ੍ਹਾ ਸੇ ਕ੍ਰਿਪਾਲ ਭਏ ਹੈਂ ਹਰੀ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਕੋ ਜਿਨ੍ਹਾਂ ਨੇ ਪਰਸਿਆ ਹੈ "ਗੁਰ ਨਾਨਕ ਜਿਨ ਸੁਨਿਆ ਪੇਖਿਆ ਸੇ ਫਿਰ ਗਰਭਾਸ ਨ ਪਰਿਆ"। ਪੇਖਿਆ ਵਾ ਪਰਿਆ ਚਰਨੋਂ ਤੇ ਸੀਸ ਕੋ ਸਪਰਸ਼ ਕੀਆ ਹੈ ਸੋ ਪੁਰਸ਼ ਜਨਮ ਮਰਨ ਦੋਨੋਂ ਦੁਖੋਂ ਸੇ ਰਹਿ ਰੁਕਾ ਹੈ ਜੀ ॥ ੫ ॥

ਸਤਿ ਸਤਿ ਹਰਿ ਸਤਿ ਸਤਿ ਸਤੇ ਸਤਿ ਭਣੀਐ ॥ ਦੂਸਰ ਆਨ ਨ ਅਵਰੁ ਪੁਰਖੁ ਪਊਰਾਤਨੁ ਸੁਣੀਐ। ਅੰਮ੍ਰਿਤੁ ਹਰਿ ਕੋ ਨਾਮੁ ਲੈਤ ਮਨਿ ਸਭ ਸੁਖ ਪਾਏ ॥ ਜੇਹ ਰਸਨ ਚਾਖਿਓ ਤੇਹ ਜਨ ਤ੍ਰਿਪਤਿ ਅਘਾਏ ॥ ਜਿਹ ਠਾਕੁਰੁ ਸੁਪ੍ਰਸੰਨੁ ਭਯੋ ਸਤ ਸੰਗਤਿ ਤਿਹ ਪਿਆਰੁ ॥ ਹਰਿ ਗੁਰੁ ਨਾਨਕੁ ਜਿਨ ਪਰ-ਸਿਓ ਤਿਨ ਸਭ ਕੁਲ ਕੀਓ ਉਧਾਰੁ ॥ ੬ ॥

ਹਰੀ ਕੋ ਸਤਿ ਸਤਿ ਪਿਛੇ ਸਤਿ ਸਤਿ ਅਬ ਸਤਿ ਸਤਿ ਸਤਿ ਅਗੇ ਕਹੀਤਾ ਹੈ ਵਾ ਸਤਿ ਸਰੂਪ ਜੋ ਸਤਿਗੁਰੂ ਹੈ

ਸਤਿ ਹਰਿ ਕੋ ਸਤਿ ਸ਼ਾਸਤਰ ਦੁਆਰੇ ਸਤਿ ਨਿਸਚੇ ਕਰਿ ਸਤਿ ਚਿਤ ਅਨੰਦ ਰੂਪ ਕਹੀਦੇ ਹੈਨ ਦੂਸਰਾ ਕੋਈ ਅਨ ਸਥਾਨ ਮੈਂ ਪੌਰਾਤਨ ਪੁਰਖ ਔਰ ਨਹੀਂ ਸੁਨੀਤਾ ਹਰਿ ਜਨਮ ਮ੍ਰਿਤੂ ਰੂਪੀ ਦੁਖਾਂ ਕੋ ਹਰਨੇ ਵਾਲਾ ਅੰਮਰਤ ਰੂਪ ਮੋਖ ਰੂਪ ਹੈ ਤਿਸ ਗੁਰਾਂ ਪਾਸੋਂ ਲੈਨੇ ਸੇ ਮਨ ਮੈਂ ਧਾਰਨੇ ਸੇ ਸਰਬ ਸੁਖ ਪਾਇ ਲਏ ਲੋਕ ਪਰਲੋਕ ਕੇ ਜੈਸੇ ਸੂਰਜ ਕੇ ਪ੍ਰਕਾਸ਼ ਅੰਤਰ ਸਾਰੇ ਪ੍ਰਕਾਸ਼ ਆਗਏ ਹਸਤੀ ਕੇ ਚਰ ਮੈਂ ਸਭ ਪੈਰ ਆ ਗਏ ਐਸੇ ਹੀ ਹਰੀ ਨਾਮ ਸੇ ਬ੍ਰਹਮ ਸੁਖ ਵਿਚ ਸਾਰੇ ਹੀ ਸੁਖ ਆਏ ਜਿਨ੍ਹਾਂ ਨੇ ਰਸਨਾਂ ਕਰਕੇ ਚੱਖਿਆ ਹੈ ਧਾਰਨ ਕਰਿਆ ਹੈ ਤੇ ਪੁਰਸ਼ ਤ੍ਰਿਪਤਿ ਅਘਾਏ ਪੁਨਰੁਕਤ-ਪਦਾ ਭਾਸ ਹੈ। ਪਰੰਤੂ ਇਸ ਲੋਕ ਕੇ ਪਦਾਰਥੋਂ ਸੇ ਤ੍ਰਿਪਤੇ ਪ੍ਰਲੋਕ ਸੁਰਗ ਕੇ ਸੁਖੋਂ ਸੇ ਵੀ ਤ੍ਰਿਪਤੇ ਜੈਸੇ ਅਰਜਨ ਤ੍ਰਿਪਤਾ ਥਾ ਜਿਨ੍ਹਾਂ ਭਗਤਾਂ ਤੇ ਸੋ ਠਾਕਰ ਪ੍ਰਮੇਸ਼ਰ ਪ੍ਰਸੰਨ ਹੂਏ ਹੈਂ ਤਿਨ ਕਾ ਸੰਤੋਂ ਕੀ ਸੰਗਤ ਸਾਥ ਪਿਆਰ ਹੈ ਹਰੀ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਜਿਨ੍ਹਾਂ ਨੇ ਪੇਖਿਆ ਹੈ ਬਚਨੋਂ ਕਾ ਸਪਰਸ ਕਰਿਆ ਹੈ ਬਾਨੀ ਕਾ ਪਾਠ ਭਜਨ ਨਾਮ ਤਿਸਕੇ ਸਰਬ ਕੁਲੋਂ ਕਾ ਉਧਾਰ ਕੀਤਾ ਹੈ ਜੈਸੇ ਬਾਬਾ ਸਾਹਿਬ ਬੁਢਾ ਹੋਇਆ ਹੈ ਸਤ ਪਾਤਸ਼ਾਹੀ ਸਿਖ ਟਿੱਕੇ ਬਾਬੇ ਰਾਮਕੌਰ ਜੀ ਤਕ ਅਗੇ ਵੀ ਭਏ ਪਰੰਤੂ ਬਿਗਰ ਗਏ ਸਾਪ ਕਰ ॥੬॥

**ਸਚੁ ਸਭਾ ਦੀਬਾਨੁ ਸਚੁ ਸਚੇ ਪਹਿ ਧਰਿਓ ॥ ਸਚੈ ਤਖਤਿ ਨਿਵਾਸੁ ਸਚੁ ਤਪਾਵਸੁ ਕਰਿਓ**

॥ ਸਚਿ ਸਿਰਜਿਓ ਸੰਸਾਰੁ ਆਪਿ ਆਭੁਲੁ ਨ ਭੁਲਓ ॥ ਰਤਨ ਨਾਮੁ ਅਪਾਰੁ ਕੀਮ ਨਹੁ ਪਵੈ ਅਮੁਲਓ ॥ ਜਿਹ ਕ੍ਰਿਪਾਲੁ ਹੋਯਉ ਗੋੁਬਿੰਦ ਸਰਬ ਸੁਖ ਤਿਨਹੂ ਪਾਏ ॥ ਹਰਿ ਗੁਰੁ ਨਾਨਕ ਜਿਨ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥੭॥

ਹੇ ਗੁਰੂ ਜੀ ਆਪ ਕੀ ਸਭਾ ਵੀ ਸੱਚੀ ਹੈ ਦੀਬਾਨੁ ਜਿਥੇ ਗੁਰੂ ਜੀ ਬੈਠਨ ਸੋ ਸਭਾ ਸਤਸੰਗਤ ਕੀ ਦੋਨੋਂ ਸਚੇ ਹੈਂ ਕਿੰਬਾ ਦੀਬਾਨੁ ਆਸਰਾ ਵੀ ਸਚਾ ਆਪ ਕਾ ਸਚ ਨਾਮ ਸਚੇ ਗੁਰਾਂ ਸੰਤਾਂ ਪਾਸ ਧਰਿਓ ਸਚੇ ਤਖਤ ਸਰੂਪ ਮੈਂ ਨਿਵਾਸ ਹੂਆ ਹੈ ਸੰਤੋਂ ਕਾ ਆਪ ਨੇ ਸਚਾ ਨਿਆਉਂ ਕੀਤਾ ਹੈ ਸੋ "ਸਠੰਪ੍ਰਤੀ ਸਠੰ ਕੁਰੀਯਾਤ ਸਾਧੂੰ ਪ੍ਰਤੀ ਸਾਦਰੰ ਮਯਾਤੇ ਮੁੰਡਤੇ ਪਖੰ-ਤਯਾ ਮੈਂ ਮੁੰਡਤੇ ਸਿਰੰ"। ਸਚ ਨੇ ਸਿਰਜਿਆ ਹੈ ਸੰਸਾਰ ਆਪ ਅਭੁਲ ਹੋ ਹੇ ਈਸ਼ਰ ਨਹੀਂ ਭੁਲਤੇ ਗੁਰੂ ਵੀ ਆਪ ਕੇ ਨਾਮ ਅਪਾਰ ਰਤਨ ਹੈਂ ਕੀਮਤਿ ਨਹੀਂ ਪਾਈਤੀ ਅਮੋਲਕਾਂ ਕੀ ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਕਹੈਂ ਜਿਨ੍ਹਾਂ ਤੇ ਗੋਬਿੰਦ ਕ੍ਰਿਪਾਲ ਹੋਇਆ ਹੈ ਸਰਬ ਸੁਖ ਲੋਕ ਪ੍ਰਲੋਕ ਕੇ ਬਿਵਹਾਰ ਪ੍ਰਮਾਰਥ ਕੇ ਵਾ ਸਰਬ ਕੋ ਸੁਖ ਦੇਨ ਵਾਲੇ ਹਰੀ ਤਿਨ੍ਹਾਂ ਨੇ ਪਾ ਲਏ ਹਰੀ ਕਾ ਸਰੂਪ ਗੁਰ ਨਾਨਕ ਜੀ ਨੂੰ ਜਿਨ੍ਹਾਂ ਨੇ ਪਰਸਿਆ ਹੈ ਤੇ ਫੇਰ ਜੂਨੀਆਂ ਕੇ ਫੇਰੇ ਮੈਂ ਬਹੁੜੇ ਨਹੀਂ ਆਏ ਵਾ ਜੂਨੀ ਗਰਭ ਮੈਂ ਨਹੀਂ ਆਏ ਕੂਕਰ ਸੂਕਰ ਗਰ-

ਦਭ ਉਸਵਰ ਇਨ ਮੇਂ ਨਹੀਂ ਆਏ ॥ ੭ ॥

ਕਵਨ ਜੋਗੁ ਕਉਨ ਗਜਾਨੁ ਧਜਾਨੁ ਕਵਨ ਬਿਧਿ ਉਸ੍ਤਤਿ ਕਰੀਐ। ਸਿਧ ਸਾਧਿਕ ਤੇਤੀਸ ਕੋਰਿ ਤਿਨ ਕੀਮ ਨ ਪਰੀਐ। ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਏ। ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ। ਜਿਹ ਕਾਟੀ ਸਿਲਕ ਦਯਾਲ ਪ੍ਰਭਿ ਸੇਇ ਜਨ ਲਗੇ ਭਗਤੇ। ਹਰਿ ਗੁਰੁ ਨਾਨਕ ਜਿਨਿ ਪਰਸਿਓ ਤੇ ਇਤ ਉਤ ਸਦਾ ਮੁਕਤੇ ॥ ੮ ॥

ਸਿਖ ਕੇ ਪ੍ਰਸ਼ਨ ਕੋ ਲੈਕੇ ਕਹੈਂ ਗੁਰੂ ਜੀ, ਕੌਨ ਓਹ ਜੋਗ ਹੈ ਕਾਨੋਂ ਕਾ ਫਾੜਨਾ ਹੈ ਔਘੜ ਹੈ ਚਿਤ ਇਕਾਗ੍ਰਤਾ ਹੈ ਗਿਆਨ ਓਹ ਕੇਹੜਾ ਹੈ ਘਟ ਗਿਆਨ ਹੈ ਪਟ ਗਿਆਨ ਸ਼ਾਸਤ੍ਰ ਗਿਆਨ ਧਿਆਨ ਕੌਣ ਹੈ ਸਮਾਧੀ ਹੈ ਧਾਰਨ ਹੈ ਸਮ ਬ੍ਰਿਤੀ ਹੈ ਬਿਧੀ ਕਿਆ ਹੈ ਕਰਮਕਾਂਡ ਰੂਪ ਹੈ ਕਰਮ ਪੰਚ ਪ੍ਰਕਾਰ ਹੈਂ ਕ੍ਰੀਈ ਤੇ ਸੋ ਕਰਮ ਉਤਖੇਪਨ ਊਰਦ ਕੋ ੧ ਅਖੇਪਨ ਅਧੋ ਕੋ ਚਲਨ ੨ ਪਸਾਰਨ ਹਾਥ ਪਾਉਂ ਪਸਾਰੇ ੩ ਸੰਕੋਚਨ ਸਮੇਟਨ ੪ ਗਮਨ ਯਾਤ੍ਰਾ ਕਰਨ ਇਨ ਕੀ ਜਰੂਰਤ ਨਹੀਂ ਪ੍ਰਸੰਗ ਸੇ ਕਹੇ ਹੈਂ ਇਥੇ ਇ ਹੈ ਨਾ ਕੀਜੇ ਰਾਗੀ ਨਾਦੀ ਬੇਦ ਸਾਰਾ ਸਲੋਕ ਹੈ ਪ ਕਿਸ ਕਰਮ ਸੇ ਸ਼ੁਧ ਹੋਵੀਤਾ ਹੈ ਉਸਤਤੀ ਓਹ ਕੇਹੜੀ ਹੈ ਜਿਸ ਕਰ ਪ੍ਰਭੂ ਪ੍ਰਸੰਨ ਹੋਵੇ ਹੈ ਸਿਧ ਚੌਰਾਸੀ ਸਾਧਕ ਸ਼ਾਧਨਾਂ ਕੋ

ਕਰਕੇ ਜੋ ਸਪੰਨ ਹੈ ਤੇਤੀ ਕ੍ਰੋੜ ਅਜਾਨ ਦੇਵ ਹੈ ਜੋ ਆਦੀ ਹੈ ਤਿਲ ਭਰ ਵੀ ਤਿਸ ਚੇਤਨ ਕੀ ਕੀਮਤ ਨਹੀਂ ਜਾਨੀਤੀ ਬ੍ਰਹਮਾਦਿਕ ਬ੍ਰਹਮਾ ਵਿਸ਼ਨ ਤੇ ਸ਼ਿਵ ਸਨਕਾਦਿ ਸਨਕ ਸਨੰਦਨ ਸਨਾਤਨ ਸੰਤ ਕੁਮਾਰ ਸ਼ੇਸ਼ ਤੇ ਆਦ ਲੈਕੇ ਉਰਗ ਅਸ਼ਟਕੁਲ ਸਰਪ ਹੈ ਅਠਕੁਲੀ ਹੈ ਸੋ ਭੀ ਗੁਨ ਈਸ਼ਰ ਕੇ ਨਹੀਂ ਜਾਨ ਸਕਦੇ ਪ੍ਰਮਾਤਮਾ ਗ੍ਰਹਨ ਕਰਨੇ ਸੇ ਅਗਹ ਹੈ "ਯਤੋਵਾਚੋ ਨਿਵਰਤੰਤੇ ਅਪ੍ਰਾਪਮਨਸਸਹਗ੍ਰਹਿਨ" ਕਰਿਆ ਨਹੀਂ ਜਾਤਾ ਪੂਰਨ ਰੂਪ ਕਰਕੇ ਸਾਰੇ ਸਮਾਇਆ ਹੈ ਜਿਸਕੀ ਮਿਲਕ ਫਾਹੀ ਕਟੀ ਹੈ ਪ੍ਰਭੂ ਨੇ ਦਇਆਲ ਹੋਕੇ ਜਨ ਸੋਈ ਭਗਤੀ ਵਿਖੇ ਲਗੇ ਹੈਂ ਹਰੀ ਰੂਪ ਸ੍ਰੀਗੁਰੂ ਨਾਨਕ ਜੀ ਕੋ ਜਿਨ੍ਹਾਂ ਨੇ ਦਰਸ਼ਨ ਕਰਾ ਹੈ ਤੇ ਪੁਰਸ਼ ਲੋਕ ਪ੍ਰਲੋਕ ਕੇ ਬੰਧਨਾਂ ਤੇ ਸਦਾ ਛੂਟੇ ਹੈਂ ॥ ੮ ॥

ਪ੍ਰਭ ਦਾਤਉ ਦਾਤਾਰ ਪਰਉ ਜਾਚਕੁ ਇਕੁ ਸਰਨਾ। ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉ ਜਲੁ ਤਰਨਾ।ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ। ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ। ਬਲਿਓ ਚਰਾਗੁ ਅੰਧਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ।ਪ੍ਰਗਟੁ ਸਗਲ ਹਰਿਭਵਨ ਮਹਿ ਜਨੁ ਨਾਨਕ ਗੁਰ ਪਾਰਬ੍ਰਹਮ ॥ ੯ ॥

ਪ੍ਰਭੂ ਦਾਤਾਰ ਦਾਤੇ ਹੈਂ ਮੈਂ ਮੰਗਤਾ ਪ੍ਰਭ ਜੀ ਆਪਕੀ

ਸਰਨ ਪੜਿਆ ਹਾਂ ਜੀ ਇਕ। ਜੇ ਪ੍ਰਭ ਕਹੈਂ ਤੂੰ ਕੀ ਮੰਗਦਾ ਹੈਂ? ਤਾਂ ਸੰਤ ਰੇਨ ਇਕ ਦਾਨ ਮਿਲੇ ਜਿਸ ਧੂੜੀ ਮੈਂ ਲਗਕੇ ਤਰਨਾ ਹੋਤਾ ਹੈ ਸੰਸਾਰ ਸਮੁੰਦਰ ਸੇ ਬਿਨਤੀ ਅਰਦਾਸ ਪੁਨਰੁਕਤ ਉਸਤਤੀ ਹੈ ਨਹੀਂ ਹੋਤੀ "ਕਰਖ ਹਰਖ ਅਮਰਖ ਪੁਨ ਸੁਪਨ ਦੀਨਤਾ ਉਕਤਿ। ਬਾਦ ਉਸਤਤਿ ਅਭਜਾਸ ਮੈ ਦੋਸ ਨਹੀ ਪੁਨਰੁ ਕਤਿ"। ਇਤਨੇ ਸਥਾਨੋਂ ਮੈਂ ਪੁਨ ਰੁਕਤਿ ਨਹੀਂ ਹੋਤੀ ਵਾ ਬਿਨਤੀ ਵਾਲਾ ਹੋਕੇ ਅਰਦਾਸ ਕਰਦਾ ਹਾਂ ਵਾ ਏਹ ਬੇਨਤੀ ਕਰਦਾ ਹਾਂ ਕਿ ਸਤ੍ਰ ਮੇਰੇ ਦਾਸ ਹੋ ਜਾਨ ਐਸੀ ਕ੍ਰਿਪਾ ਕਰੋ ਹੇ ਠਾਕਰ ਜੀ ਮੈਂ ਗਰੀਬ ਕੀ ਬੇਨਤੀ ਆਪ ਕੇ ਜੋ ਭਾ ਜਾਏ ਦਰਸਨ ਆਪਨਾ ਦੇਹੁ ਇਹ ਮੇਰੇ ਮਨ ਮੈਂ ਉਤਸ਼ਾਹ ਹੈ ਆਪ ਕੀ ਭਗਤੀ ਕੋ ਮੇਰਾ ਮਨ ਰਿਦੇ ਮੈਂ ਧਾਰੇ ਵਾ ਮਨ ਭਗਤੀ ਕਰਕੇ ਠਹਰਤਾ ਹੈ ਅਗਿਆਨ ਰੂਪ ਅੰਧਕਾਰ ਮੇਂ ਗਿਆਨ ਚਰਾਗ ਬਲਤਾ ਹੂਆ ਸਭ ਕਲ ਸ੍ਰਿਸ਼ਟੀ ਵਾ ਕਲੂ ਮੈਂ ਸਭ ਸ੍ਰਿਸ਼ਟੀ ਨਾਮ ਹੀ ਵਸੇਖ ਧਰਮ ਥਾ ਇਸ ਕਰ ਉਧਾਰ ਹੋਈ ਸਗਲ ਭਵਨੋ ਮੈਂ ਇਹ ਪ੍ਰਗਟ ਹੈ ਹਰੀ ਪਾਰ ਬ੍ਰਹਮ ਗੁਰਨਾਨਕ ਜੀ ਹੈਂ ਜਨ ਦਾਸਾ ਭਾਵ ਰਖਣੇ ਸੇ ਪੰਚਮ ਗੁਰੂ ਜੀ ਕਹੈਂ ॥ ੯ ॥



ਸਵਯੇ ਸ੍ਰੀ ਮੁਖ ਬਾਕ੍ਯ ਮਹਲਾ ੫

ੴ ਸਤਿਗੁਰਪ੍ਰਸਾਦਿ ॥

ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁਗਿਆਨੀ । ਧਾਵਤ ਭ੍ਰਮਤ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥ ਜੋਬਨ ਰੂਪ ਮਾਇਆ ਮਦ ਮਾਤਾ ਬਿਚਰਤ ਬਿਕਲ ਬਡੌ ਅਭਿਮਾਨੀ ॥ ਪਰਧਨ ਪਰ ਅਪਵਾਦ ਨਾਰਿ ਨਿੰਦਾ ਯਹ ਮੀਠੀ ਜੀਅ ਮਾਹਿ ਹਿਤਾਨੀ ॥ ਬਲ ਬੰਚ ਛਪਿ ਕਰਤ ਉਪਾਵਾ ਪੇਖਤ ਸੁਨਤ ਪ੍ਰਭ ਅੰਤਰਜਾਮੀ । ਸੀਲ ਧਰਮ ਦਯਾ ਸੁਚ ਨਾਸ੍ਤਿ ਆਇਓ ਸਰਨਿ ਜੀਅ ਕੇ ਦਾਨੀ ਕਾਰਣ ਕਰਣ ਸਮਰਥ ਸਿਰੀਧਰ ਰਾਖਿ ਲੇਹੁ ਨਾਨਕ ਕੇ ਸੁਆਮੀ ॥ ੧ ॥

ਇਹ ਮੰਗਲ ਪੰਚਮੀ ਪਾਤਸ਼ਾਹੀ ਨੇ ਸਵਯੋਂ ਕੇ ਆਦ ਮੈਂ ਕਹਾ ਹੈ ਅਗੇ ਗਿਆਰਾਂ ਸਵੱਯੇ ਭੱਟਾਂ ਨੂੰ ਰੀਤੀ ਅਰ ਉਪਦੇਸ਼ ਦੋਨੋਂ ਕਹਤੇ ਹੈਂ ਗੁਰੂ ਜੀ ਪ੍ਰਥਾਇ ਸਾਖੀ ਕਹਕੇ ਸਾਂਝਾ ਉਪ-

ਦੇਸ ਕਰੇ ਹੈਂ ਕਾਰੀ ਖਿਨ ਭੰਗਰ ਨਾ ਸਰੂਪ ਹੈ ਪ੍ਰਣੰਮਣੇ ਵਾਲੀ ਮੋਹ ਅਗਿਆਨ ਰਜੂ ਸੇ ਬਧੀ ਹੈ ਵਾ ਪਦਾਰਥਾਂ ਕੇ ਮੋਹ ਸੇ ਬਧੀ ਹੈ ਸਠ ਮੂਰਖ ਹੈ ਕਠੋਰ ਬਾਨੀ ਏਲਤਾ ਹੈ ਕੁਚੀਲ ਅਪਵਿਤ੍ਰ ਕੁਤਸਤ ਗਿਆਨੀ ਹੈ ਬਧ ਗਜਾਨੀ ਉਹ ਹੈ ਨਾਲੇ ਬ੍ਰਮੋਹਿ ਅਸਮੀ ਕਹੈ ਨਾਲੇ ਵਿਸੇਰਤੀ ਹੋਏ ਸਠ ਹੈ "ਬਿਨ ਪੂਛੇ ਬਾਤੇਂ ਕਰੇ ਕਹੈ ਨ ਬਤਾਵੈ ਜੋਇ। ਤੀਸ ਬਤੀਸੀ ਦੋਹਰਾ ਤਾਂ ਕੋ ਜਾਨੋ ਸੋਇ" ॥ ੧ ॥ ਭਰਮ ਕਰ ਧਾਵਤਾ ਹ ਵਿਸ਼ਿਓਂ ਮਗਰ ਇਛਾ ਕਾ ਮਾਰਿਆ ਹੂਆ ਕਿਸੀ ਸਥਾਨ ਮੈਂ ਰਹਨਾ ਨਹੀਂ ਧਾਵਦਾ ਸੰਤੋਖ ਕਰਕੇ ਪਾਰ ਬ੍ਰਹਮ ਕੀ ਗਤੀ ਨਹੀਂ ਜਾਨੀ ਜੀਹਨੇ ਜਿਸਤਰਾਂ ਮਿਲਦਾ ਹੈ ਪਰਮੇਸ਼ਰ ਜੋਬਨ ਜੁਬਾ ਅਵਸਥਾ ਅੰਧੇਰੀ ਹੈ ਗੁਰੂ ਪੀਰ ਭਜਨ ਜਪ ਕੁਛ ਨਹੀਂ ਜਾਨਦਾ ਜੁਆਨ ਪੁਰਸ਼ ਰੂਪ ਸੁੰਦਰ ਹੋਵੇ ਤਾਂ ਅਤੀ ਹੰਕਾਰ ਹੋਤਾ ਹੈ ਅਗਿਆਨੀ ਕੋ ਮਾਇਆ ਕੇ ਮਦ ਮੈਂ ਮਾਤਾ ਹੂਆ ਬਿਆਕਲ ਹੋਇਆ ਬਿਚਰਦਾ ਹੈ ਵਡਾ ਹੀ ਹੰਕਾਰੀ ਪਰ ਧਨ ਪਰਾਏ ਧਨ ਕੋ ਗ੍ਰਹਨ ਕੀ ਇਛਾ ਕਰਦਾ ਹੈ, ਪਰ ਅਪਵਾਦ ਦੂਜੇ ਨਾਲ ਝਗੜਨਾ ਵਾ ਕੁਬਚਨ ਬੋਲਨੇ ਪਰਨਾਰੀ ਪਰਇਸਤ੍ਰੀ ਕੇ ਖੋਟੀ ਦ੍ਰਿਸ਼ਟੀ ਦੇਖਨੀ ਨਿੰਦਾ ਦੂਜੇਕੀ ਕਰਨੀ ਇਹ ਚੀਜਾਂ ਮਿਠੀਆਂ ਜਾਣ ਕੇ ਜੀਅ ਮੈਂ ਪ੍ਰੀਤੀ ਲੈ ਆਂਦੀ ਹੈ ਬਲਬੰਚ ਠਗੀ ਕਰਨੀ ਛਪ ਕੇ ਹੋਰ ਉਪਾਵ ਕਰਨੇ ਪਾਪੋਂ ਕੇ ਪ੍ਰਭ ਅੰਤਰ ਜਾਮੀ ਇਸ ਦੇ ਕਰਮਾਂ ਕੋ ਦੇਖਦੇ ਹੈਂ ਅਰ ਬਚਨਾਂ ਕੋ ਸੁਨਤੇ ਹੈਂ 'ਘਟ ਘਟ ਕੇ ਪਟ ਪਟ ਕੀ ਜਾਨਤ' ਅੰਤਰ- ਜਾਮੀ ਪ੍ਰੇਰਕ ਸੀਲ ਸੋਮ ਸੁਭਾਵ ਧਰਮ ਵਰਨ ਆਸ੍ਰਮ ਕਾ

ਦਇਆ ਕਰਨੀ ਜੀਵਾਂ ਤੇ ਸੱਰ ਪਵਿਤ੍ਰ ਹੋਨਾ ਇਹ ਨਾਸ ਭਏ ਮੇਰੇ ਮੈਂ ਹੈ ਜੀਵਾਂ ਕੈ ਦਾਨੀ ਮੈਂ ਆਪ ਕੀ ਸ਼ਰਨ ਆਇਆ ਹਾਂ ਜੀ ਕਾਰਨ ਪ੍ਰਪੰਚ ਕੇ ਕਰਨੇ ਵਾਲੇ ਹੋ ਸਮਰਥ ਸੋਭਾ ਕੇ ਧਾਰਨੇ ਵਾਲੇ ਹੋ ਸੁਆਮੀ ਨਾਨਕ ਕੋ ਰਾਖ ਲਓ ਜੀ ਆਪ ॥ ੧ ॥

ਕੀਰਤਿ ਕਰਨ ਸਰਨ ਮਨ ਮੋਹਨ ਜੋਹਨ ਪਾਪ ਬਿਦਾਰਨ ਕਉ ॥ ਹਰਿ ਤਾਰਨ ਸਮਰਥ ਸਭੈ ਬਿਧਿ ਕੁਲਹ ਸਮੂਹ ਉਧਾਰਨ ਸਉ ॥ ਚਿਤ ਚੇਤਿ ਅਚੇਤ ਜਾਨਿ ਸਤਸੰਗਤਿ ਭਰਮ ਅੰਧੇਰ ਮੋਹਿਓ ਕਤ ਧਉ ॥ ਮੂਰਤ ਘਰੀ ਚਸਾ ਪਲੁ ਸਿਮਰਨ ਰਾਮ ਨਾਮ ਰਸਨਾ ਸੰਗਿ ਲਉ । ਹੋਛਉ ਕਾਜੁ ਅਲਪ ਸੁਖ ਬੰਧਨ ਕੋਟਿ ਜਨੰਮ ਕਹਾ ਦੁਖ ਭਉ । ਸਿਖ੍ਯਾ ਸੰਤ ਨਾਮੁ ਭਜੁ ਨਾਨਕ ਰਾਮ ਰੰਗਿ ਆਤਮ ਸਿਉ ਰਉ ॥੨॥

ਪ੍ਰਮੇਸਰ ਕੀ ਜੋ ਕੀਰਤੀ ਹੈ ਕਰਨੇ ਜੋਗ ਤੇ ਸ਼ਰਨ ਲੈਨੀ ਈਸ਼ਰ ਕੀ ਮਨ ਕੇ ਮੋਹਨੇ ਵਾਲੇ ਕੀ ਪਾਪਾਂ ਕਾ ਬਿਨਾਸ ਕਰਨੇ ਕੋ ਇਹੀ ਉਪਾਵ ਹੈ ਹਰੀ ਜੋ ਹੈ ਤਾਰਨੇ ਕੋ ਤਰਨ ਜਹਾਜ ਸਮਰਥ ਹੈ ਸਭ ਬਿਧੀਆਂ ਕਰ ਸਮੂਹ ਕੁਲਾਂ ਕੋ ਉਧਾਰਨੇ ਵਾਲੇ ਹੋ ਜੀ ਸੋ ਕਾ ਅਰਥ ਹੈ ਹੇ ਚਿਤ ਅਚੇਤ

ਤੂੰ ਹੇਤ ਪਰਮੇਸ਼ਰ ਕੇ ਭਗਵੰਤ ਕੀ ਪਰਾਪਤੀ ਕਰਨੇ ਵਾਲੀ ਸਤਸੰਗਤ ਕੋ ਜਾਨ ਭੂਰਮ ਰੂਪ ਅੰਧੇਰੇ ਮੈਂ ਮੋਹ ਕਰਕੇ ਕਿਸ ਵਾਸਤੇ ਧਾਂਵਦਾ ਹੈਂ ਕਿੰਬਾ ਮੋਹ ਰੂਪੀ ਅੰਧੇਰੇ ਕਰ ਭਰਮ ਰੂਪੀ ਜਗਤ ਮੈਂ ਕਤ ਕਿਸ ਵਾਸਤੇ ਧਾਂਵਦੇ ਹੋ ਚੌਰਾਸੀ ਜੂਨੋਂ ਮੈਂ ਭਟਕਦਾ ਹੈਂ ਅਗਿਆਨ ਹੇਤੂ ਕਰ ਮੂਰਤ ਦੋ ਘੜੀ ਕਾ ਨਾਮ ਹੈ ਪੰਦਰਾਂ ਵਿਸ਼ਿਆਂ ਕਾ ਰਸਾ ਹੋਤਾ ਹੈ ਪੰਦਰਾਂ ਵੇਰੀ ਨੇਤ੍ਰਾਂ ਕੇ ਫਰਕਨੇ ਕੋ ਵਿਸਾ ਕਹੈਂ ਤੀਹ ਰਸੇ ਕਾ ਪਲ ਹੋਤਾ ਹੈ ਆਠ ਘੜੀ ਕਾ ਪਹਰ ਹੋਤਾ ਹੈ ਇਸ ਕਾਲ ਮੈਂ ਜੋ ਪ੍ਰਮੇਸ਼ਰ ਕਾ ਸਿਮਰਨ ਹੈ ਹੇ ਪੁਰਸ਼ ਰਾਮ ਕੋ ਰਸਨਾ ਕੇ ਸਾਥ ਉਚਾਰਨ ਕਰ ਇਕ ਵਾਰ ਨੇਤਰ ਫਰਕੇ ਤਿਸਕੋ ਸੈਕੰਡ ਕਹਤੇ ਹੈਂ ਗੁਰਮੁਖ ਦੁਆਰਾ ਇਕ ਵਾਰ ਵੀ ਰਾਮ ਨਾਮ ਕਹੈ ਸਰਬ ਪਾਪ ਦਘਧ ਹੋ ਜਾਤੇ ਹੈਂ ਪਰਪੰਚ ਸੰਬੰਧੀ ਕਰਮ ਜੋ ਹੈਂ ਸੋ ਹੋਛੇ ਹੈਂ ਸਭ ਤੁਛ ਕਾਜ ਹੈਂ ਤੁਛ ਹੀ ਇਨ ਕਾ ਸੁਖ ਹੈ ਫੇਰ ਬੰਧਨ ਰੂਪ ਹੈ ਇਤ ਪਾਪ ਕਰਕੇ ਸੇ ਕ੍ਰੋੜ ਜਨਮਾਂ ਕੇ ਦੁਖੋਂ ਮੈਂ ਕਿਸ ਵਾਸਤੇ ਭੌਂਵਦਾ ਹੈਂ ਸੰਤਾਂ ਕੀ ਸਿਖਿਆ ਸੁਨਕੇ ਨਾਮ ਕੋ ਭਜ ਗੁਰੂ ਜੀ ਕਹੈਂ ਹੇ ਭਾਈ ਪਜਾਰੇ ਤੂੰ ਜਨਮ ਕੀ ਸਫਲਤਾ ਵਾਸਤੇ ਆਤਮ ਜੋ ਹੈ ਮਨ ਤਿਸਕੇ ਰੰਗ ਨਾਮ ਪ੍ਰੇਮ ਕਰਕੇ ਰਾਮ ਜੀ ਕੋ ਰਉ ਉਚਾਰਨ ਕਰ ਹੇ ਪੁਰਸ਼॥ ੨॥

**ਰੰਚਕ ਰੇਤ ਖੇਤ ਤਨਿ ਨਿਰਮਤਿ ਦੁਰਲਭ ਦੇਹ ਸਵਾਰਿ ਧਰੀ। ਖਾਨ ਪਾਨ ਸੋਧੇ ਸੁਖ ਭੁੰਚਤ ਸੰਕਟ ਕਾਟਿ ਬਿਪਤਿ ਹਰੀ। ਮਾਤ**

ਪਿਤਾ ਭਾਈ ਅਰੁ ਬੰਧਪ ਬੂਝਨ ਕੀ ਸਭ ਸੂਝ ਪਰੀ ॥ ਬਰਧਮਾਨ ਹੋਵਤ ਦਿਨ ਪ੍ਰਤਿ ਨਿਤ ਆਵਤ ਨਿਕਟਿ ਬਿਖੰਮ ਜਰੀ । ਰੇ ਗੁਨ ਹੀਨ ਦੀਨ ਮਾਇਆ ਕ੍ਰਿਮ ਸਿਮਰਿ ਸੁਆਮੀ ਏਕ ਘਰੀ । ਕਰੁ ਗਹਿ ਲੇਹੁ ਕ੍ਰਿਪਾਲ ਕ੍ਰਿਪਾ ਨਿਧਿ ਨਾਨਕ ਕਾਟਿ ਭਰੰਮ ਭਰੀ ॥ ੩ ॥

ਰੇਤ ਜੋ ਹੈ ਪਿਤਾ ਕਾ ਬੀਰਜ ਮਾਤਾ ਕਾ ਤਨ ਰੂਪੀ ਖੇਤ੍ਰ ਹੈ ਨਿਰਮਤ ਪ੍ਰਾਪਤੀ ਹੋਇਆ ਤਾਂ ਦੁਰਲਭ ਮਨੁਖਾ ਦੇਹ· ਸਵਾਰ ਰਖੀ ਬਨਾਇ ਧਰੀ ਖਾਨੇ ਕੋ ਪਦਾਰਥ ਦਿਤੇ ਪੀਨੇ ਕੋ ਮਿਸਟਾਨ ਦੀਏ ਸੋਧੇ ਮੰਦ੍ਰ ਦਿਤੇ ਰਹਨ ਕੋ ਪਕੇ ਵਾ ਸੁਗੰਧਤਾ ਦਿਤੀਆਂ ਲਾਵਨ ਕੋ ਸੁਖ ਦਿਤੇ ਭੋਗਨ ਕੋ ਸੰਕਟ ਮਾਤਾ ਕੇ ਉਦਰ ਕਾ ਬਿਪਤਾ ਰੂਪ ਕਿਥਾ ਕਲੇਸ਼ ਉਦਰ ਕਾ ਭੀ ਕਟਿਆ ਇਤ੍ਰ ਵਿਪਤਾ ਦੂਰ ਭਈ ਵਾ ਹਰੀ ਜੋ ਸ਼ੰਕਟ ਕਾਟ ਹੈ ਤਿਸ ਨੇ ਵਿਪਤਾ ਕਟ ਦਿਤੀ ਮਾਤਾ ਪਿਤਾ ਭਾਈ ਬਹੁੜੇ ਬੰਧਪ ਸਬੰਧੀ ਸਾਰਿਆਂ ਕੇ ਪੁਛਨੇ ਕੀ ਸੁਧ ਹੋਈ ਦਿਨੇ ਦਿਨੇ ਪ੍ਰਤੀ ਬਧਦਾ ਜਾਂਦਾ ਹੈ ਨਿਤਹੀ ਜਰਾ ਅਵਸਥਾ ਜੋ ਬਿਖਮ ਬੜੀ ਕਠਨ ਹੈ ਸੋ ਨੇੜੇ ਆਂਵਦੀ ਹੈ ਹੇ ਗੁਨਾਂ ਤੇ ਹੀਨ ਦੀਨ ਮਾਇਆ ਕੇ ਕ੍ਰਿਮ ਕੀੜੇ ਸੁਆਸੀ ਪ੍ਰਮੇਸ਼ਰ ਕੋ ਸਿਮਰ ਇਕ ਘੜੀ ਭਰ ਵੀ ਖਟਾ· ਵਾਂਗ ਰਾਜਾ ਦੋ ਘੜੀ ਭਰ ਭਜਨ ਕਰਕੇ ਮੋਖ ਭਇਆ

ਬਾ ਐਸੇ ਬੇਨਤੀ ਕਰ ਪ੍ਰਮੇਸ਼ਰ ਅਗੇ ਹੇ ਕ੍ਰਿਪਾਲ ਕ੍ਰਿਪਾਕੇ ਨਿਧਿ ਮਨ ਰੂਪ ਕਰ ਹਥ ਸੇ ਗਹ ਗ੍ਰਹਨ ਕਰ ਲਓ ਮੈਨੂੰ ਨਾਨਕ ਸ੍ਰੀ ਗੁਰੂ ਜੀ ਕਹੈਂ ਭ੍ਰਮ ਕੋ ਭਲੀ ਤਰਾਂ ਕਟੋ ਜੀ ਕੋਈ ਅੰਸ ਭ੍ਰਮ ਕੀ ਨਾਰ ਹੈ ਭ੍ਰਮ ਰੂਪ ਅਗਯਾਨ ਕੀ ਚਾਰ ਅੰਸ ਹੈਂ ਸਦ੍ਵੈ ਅਨਾਨੰਦ ਜੜ ਸਤ੍ਤਾਹੀਨ ਇਨਾਂ ਸਭਨਾਂ ਕੋ ਦੂਰ ਕਰੋ ਜੀ ਕਿੰਬਾ ਭ੍ਰਮ ਰੂਪ ਕੀਚ ਸੇ ਭਰੀ ਹੈ ਬੁਧੀ ਤਿਸ ਭ੍ਰਮ ਕੋ ਕਟੋ ਜੀ॥ ੩॥

ਰੇ ਮਨ ਮੂਸ ਬਿਲਾ ਮਹਿ ਗਰਬਤ ਕਰਤਬ ਕਰਤ ਮਹਾਂ ਮੁਘਨਾ। ਸੰਪਤ ਦੋਲ ਝੋਲ ਸੰਗਿ ਝੂਲਤ ਮਾਇਆ ਮਗਨ ਭ੍ਰਮਤ ਘੁਘਨਾ ਸੁਤ ਬਨਿਤਾ ਸਾਜਨ ਸੁਖ ਬੰਧਪ ਤਾਸਿਉ ਮੋਹੁ ਬਢਿਓ ਸੁਘਨਾ। ਬੋਇਓ ਬੀਜੁ ਅਹੰ ਮਮ ਅੰਕੁਰੁ ਬੀਤਤ ਅਉਧ ਕਰਤ ਅਘਨਾ। ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ ਭੁੰਚਤ ਭੁਗਤਿ ਭੂਖ ਭੁਖਨਾ॥ ਸਿਮਰਿ ਗੁਪਾਲ ਦਇਆਲ ਸਤ ਸੰਗਤਿ ਨਾਨਕ ਜਗ ਜਾਨਤ ਸੁਪਨਾ॥ ੪॥

ਹੇ ਮਨ ਮੂਸ ਚੂਹੇ ਸ੍ਰੀਰ ਰੂਪੀ ਖੁਡ ਮੈਂ ਗਰਬ ਕਰਦਾ ਹੈਂ ਘੁਰਕਦਾ ਹੈ ਕਰਤਬ ਮਹਾਂ ਮੂਰਖਾਂ ਦੇ ਕਰਦਾ ਹੈਂ ਸੰਪਤ ਰੂਪੀ ਜੋ ਹੈ ਚੰਡੋਲ ਤਿਸਕੇ ਝੋਲੇ ਸਾਥ ਝੂਲਦਾ ਹੈ ਮਾਇਆ

ਮੈਂ ਮਗਨ ਹੋਇਆ ਹੋਇਆ ਝੂਮਦਾ ਹੈ ਘੁਘੂ ਉਲੂ ਦੀ ਨਿਆਈਂ ਸੁਤ ਪੁਤ੍ਰ ਬਨਿਤਾ ਇਸਤ੍ਰੀ ਸਜਨ ਮਿਤ੍ਰਾਂ ਕਾ ਸੁਖ ਜੋ ਹੈ ਬੰਧਪ ਸਬੰਧੀ ਤਿਨਾਂ ਨਾਲ ਮੋਹ ਘਨਾ ਹੀ ਬਧਾ ਹੈ ਜੀਵ ਤੈਨੇ ਹੰਕਾਰ ਤੇ ਬੀਜ ਬੀਜਿਆ ਮਮਤਾ ਅੰਕੂਰ ਜੰਮਿਆ ਅਵਸਥਾ ਬੀਤ ਗਈ ਅਘ ਪਾਪ ਕਰਦਿਆਂ ਹੋਇਆਂ ਮ੍ਰਿਤੂ ਰੂਪੀ ਮੰਜਾਰ ਖੋਲਕੇ ਮੁਖ ਕੋ, ਬਿਆਸ ਜੀ ਕਾ ਸਿਖ ਥਾ ਮ੍ਰਿਤੂ ਕੇ ਪਾਸ ਗਏ ਮ੍ਰਿਤੂ ਨੇ ਕਿਹਾ ਮੇਰੇ ਅਖਤਿਆਰ ਨਹੀਂ ਸ਼ਿਵਾਂ ਪਾਸ ਚਲੋ ਸ਼ਿਵਾ ਪਾਸ ਗਏ ਤਾਂ ਸ਼ਿਵਾਂ ਨੇ ਕਹਾ ਜਮ ਪਾਸ ਚਲੋ ਤਾਂ ਜਮ ਨੇ ਕਹਾ ਭਾਵੀ ਪਾਸ ਚਲੋ ਭਾਵੀ ਪਾਸ ਗਏ ਭਾਵੀ ਨੇ ਕਹਿਆ ਲੜਕਾ ਕਿਥੇ ਹੈ ਮੈਂ ਬਖਸ਼ਾ ਬਾਹਰ ਆਏ ਤਾਂ ਲੜਕਾ ਮ੍ਰਿਤੂ ਭਇਆ ਸ਼ਲੋਕ ਵਿਆਸ "ਸਸਮਾਸ ਸ੍ਰਧਮਾਸਹ ਮ੍ਰਿਤ ਨਾ ਭਵੀਤ ਬੰਗ੍ਰਹਿ ਜਾਤੀ ਤਦਾਦਾ ਸੋ ਮ੍ਰਿਤਾਃ" ਵੇਖ ਰਹੀ ਹੈ ਹੇ ਜੀਵ ਤੂੰ ਭੋਗਾਂ ਕੋ ਭੋਗਦਾ ਪਰ ਭੁਖਿਆਂ ਤੇ ਭੁਖਾ ਹੀ ਰਹਿਆ ਤੂੰ ਵਾ ਮ੍ਰਿਤੂ ਜੋ ਹੈ ਭੋਗਾਂ ਕੋ ਭੋਗਦਾ ਹੈ ਪਰ ਫਿਰ ਵੀ ਭੁਖਿਆਂ ਤੇ ਭੁਖਾ ਹੀ ਰਹਿਆ ਗੋਪਾਲ ਪ੍ਰਮੇਸਰ ਕੋ ਸਿਮਰ ਹੇ ਪੁਰਸ਼ ਦਇਆਲ ਜੋ ਮੰਤ੍ਰ ਹੈਂ ਤਿਨਕੀ ਸੰਗਤ ਕਰ ਜੇਹੜੇ ਜਗਤ ਕੋ ਸੁਪਨਾ ਜਾਨਤੇ ਹੈਂ ਵਾ ਗੁਰੂ ਜੀ ਕਹੈਂ ਹੇ ਪੁਰਸ਼ ਤੂੰ ਜਗਤ ਕੋ ਸੁਪਨਾ ਜਾਨ ॥ ੪ ॥

**ਦੇਹਨ ਗੇਹਨ ਨੇਹ ਨੀਤਾ ਮਾਇਆ ਮਤ ਕਹਾ ਲਉ ਗਾਰਹੁ ਛਤ੍ਰ ਨ ਪਤ ਨ ਚਉਰ ਨ ਚਾਵਰ ਬਹਤੀ ਜਾਤ ਰਿਦੈ ਨ ਬਿਚਾਰਹੁ ॥ ਰਥ ਨ**

ਅਸ੍ਵ ਨ ਗਜ ਸਿੰਘਾਸਨ ਛਿਨਮਹਿ ਤਿਆ-
ਗਤ ਨਾਂਗ ਸਿਧਾਰਹੁ ॥ ਸੂਰ ਨ ਬੀਰ ਨ
ਮੀਰ ਨ ਖਾਨਮ ਸੰਗਿ ਨ ਕੋਊ ਦ੍ਰਿਸਟਿ
ਨਿਹਾਰਹੁ॥ਕੋਟ ਨ ਓਟ ਨ ਕੋਸ ਨ ਛੋਟਾ ਕਰਤ
ਬਿਕਾਰ ਦੋਊ ਕਰ ਝਾਰਹੁ ॥ ਮਿਤ੍ਰ ਨ ਪੁਤ੍ਰ
ਕਲਤ੍ਰ ਸਾਜਨ ਸਖ ਉਲਟਤ ਜਾਤ ਬਿਰਖ
ਕੀ ਛਾਂਰਹੁ ॥ ਦੀਨ ਦਯਾਲ ਪੁਰਖ ਪ੍ਰਭ
ਪੂਰਨ ਛਿਨ ਛਿਨ ਸਿਮਰਹੁ ਅਗਮ
ਅਪਾਰਹੁ॥ ਸ੍ਰੀ ਪਤਿ ਨਾਥ ਸਰਣਿ ਨਾਨਕ
ਜਨ ਹੇ ਭਗਵੰਤ ਕ੍ਰਿਪਾ ਕਰਿ ਤਾਰਹੁ
॥ ੫ ॥

ਸੰਸਾਰ ਤੇ ਬੈਰਾਗ ਜਨਾਤੇ ਹੈਂ ਹੇ ਜੀਵ ਦੇਹ ਵੀ ਨਿਤ ਨਹੀਂ ਏਹ ਘਰ ਵੀ ਨਿਤ ਨਹੀਂ ਰਹਿੰਦਾ ਨੇਹ ਪ੍ਰੇਮ ਕਿਸੀ ਸਾਥ ਕੀਤਾ ਵੀ ਨਿਤ ਨਹੀਂ ਰਹਿੰਦਾ ਮਾਇਆ ਮੈਂ ਮਸਤ ਹੋਇਆ ਹੋਇਆ ਕਹਾਂ ਕਿਥੋਂ ਲੈਏਂਗਾ ਗੌਰਵਤਾ ਕੋ ਵਾ ਗਲਨੇ ਵਾਲੇ ਹੈਂ ਨਛਤ੍ਰ ਹੈਂ ਨਾ ਪਤ੍ਰ ਕਾ ਚਲਨੀਆਂ ਹੈਂ ਚੌਰ ਸਿਰ ਪਰ ਵੀ ਨਾ ਰਹਨਗੇ ਨਾ ਚਾਵੜ੍ਹਾਂ ਕਰਨੀਆਂ ਮਨ ਮਸਤੀਆਂ ਆਯੂ ਗੁਜ਼ਰਦੀ ਜਾਂਦੀ ਹੈ ਰਿਦੇ ਮੈਂ ਨਹੀਂ ਵਿਚਾਰਦਾ ਰਥ ਵੀ ਨਹੀਂ ਤੇ ਘੋੜੇ ਨਹੀਂ ਹਾਥੀ ਸਿੰਘਾਸਨ ਵੀ ਇਸਥਿਤ ਨਹੀਂ ਰਹਤੇ ਛਿਨ ਕਾਲ ਮੈਂ ਤਿਆਗ ਕੇ ਨੰਗਾ

ਹੀ ਚਲਾ ਜਾਇਗਾ ਨਾ ਮੁਜਾਦ ਆਇਆ ਨੰਗਾ ਹੀ ਜਾਏਗਾ ਨਾ ਸੂਰਾਂ ਨੇ ਰਹਨਾ ਹੈ ਨਾ ਬੀਰਾਂ ਨੇ ਮੀਰ ਪਾਤਸ਼ਾਹ ਖਾਨਮ ਦਸ ਹਜਾਰੀ ਪੰਜ ਹਜਾਰੀ ਖਾਨਾ ਨੇ ਨਹੀਂ ਸਹਾਇਤਾ ਕਰਨੀ ਸਾਥ ਕੋਈ ਨਾ ਜਾਇਗਾ ਲੰਮੀ ਦ੍ਰਿਸ਼ਟੀ ਦੇਕੇ ਵੇਖੋ ਕੋਟ ਕਿਲਿਆਂ ਦੀ ਓਟ ਕਰ ਛੋਟ ਨਹੀਂ ਤੇ ਕੋਸ ਖਜ਼ਾਨਿਆਂ ਕੀ ਓਟ ਕਰ ਛੁਟਕਾਰਾ ਹੋਵੇਗਾ ਕਰਤੇ ਹੋ ਬਿਕਾਰ ਦੋਨੋਂ ਹਥ ਝਾੜਕੇ ਖੁਲ ਕੇ ਵਾ ਹਥ ਝਾੜਕੇ ਚਲੇ ਜਾਓਗੇ ਵਾ ਛਡ ਦਿਓ ਹੇ ਭਾਈ ਬਿਕਾਰਾਂ ਕੋ ਨਾਂ ਮਿਤ੍ਰਾਂ ਨੇ ਰਹਨਾ ਹੈ ਨਾ ਪੁਤ੍ਰ ਨੇ ਰਹਨਾ ਹੈ ਨਾ ਕਲਿਤ੍ਰ ਇਸਤ੍ਰੀ ਨੇ ਰਹਨਾ ਹੈ ਸਜਨ ਵੀ ਨਾ ਰਹਨਗੇ ਸਖੇ ਨਾਂ ਰਹਨਗੇ ਜੈਸੇ ਬ੍ਰਿਖ ਕੀ ਛਾਇਆ ਬਦਲਤੀ ਹੈ ਐਸੇ ਹੀ ਸਭ ਵਸਤੂ ਨਾਸ ਹੋਤੀ ਜਾਤੀ ਹੈ ਤੇ ਦੀਨ ਦਿਆਲ ਪ੍ਰਭੂ ਆਪ ਪੂਰਨ ਪੁਰਖ ਹੋ ਐਸੇ ਛਿਨ ਛਿਨ ਮੈਂ ਅਗਮ ਅਪਾਰ ਕੋ ਸਿਮਰਹੁ ਸਭ ਕੋ ਉਪਦੇਸ਼ ਹੈ ਸਾਂਝਾ ਸ੍ਰੀ ਸੇਤਾ ਕਾ ਪਤੀ ਨਾਥ ਸਭਕੇ ਹੇ ਹਰੀ ਮੈਂ ਜਨ ਨੇ ਆਪ ਕੀ ਸਰਨ ਲਈ ਹੈ ਗੁਰੂ ਜੀ ਕਹੈਂ ਹੈ ਭਗਵੰਤ ਕ੍ਰਿਪਾ ਕਰਕੇ ਤਾਰ ਲਓ ਐਸੇ ਪ੍ਰਾਰਥਨਾ ਕਰ ਹੈ ਜੀਵ ਜਿਸ ਕਰ ਤਰ ਜਾਏ ॥ ੫ ॥

**ਪ੍ਰਾਨ ਮਾਨ ਦਾਨ ਮਗ ਜੋਹਨ ਹੀਤੁ ਚੀਤੁ ਦੇ ਲੇਲੇ ਪਾਰੀ॥ ਸਾਜਨ ਸੈਨ ਮੀਤ ਸੁਤ ਭਾਈ ਤਾਹੂ ਤੇ ਲੇ ਰਖੀ ਨਿਰਾਰੀ। ਧਾਵਨ ਪਾਵਨ ਕੂਰ ਕਮਾਵਨ ਇਹ ਬਿਧਿ ਕਰਤ**

ਅਉਧ ਤਨ ਜਾਰੀ ॥ ਕਰਮ ਧਰਮ ਸੰਜਮ ਸੁਚ ਨੇਮਾ ਚੰਚਲ ਸੰਗਿ ਸਗਲ ਬਿਧਿ ਹਾਰੀ ॥ ਪਸ ਪੰਖੀ ਬਿਰਖਿ ਅਸਥਾਵਰ ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ ॥ ਖਿਨ ਪਲੁ ਚਸਾ ਨਾਮ ਨਹੀ ਸਿਮਰਿਓ ਦੀਨਾਨਾਥ ਪ੍ਰਾਨ ਪਤਿ ਸਾਰੀ ॥ ਖਾਨ ਪਾਨ ਮੀਠ ਰਸ ਭੋਜਨ ਅੰਤ ਕੀ ਬਾਰ ਹੋਤ ਕਤ ਖਾਰੀ ॥ ਨਾਨਕ ਸੰਤ ਚਰਨ ਸੰਗਿ ਉਧਰੇ ਹੋਰਿ ਮਾਇਆ ਮਗਨਿ ਚਲੇ ਸਭ ਡਾਰੀ ॥ ੬ ॥

ਮਾਇਆ ਕਾ ਪ੍ਰਸੰਗ ਉਚਾਰਤੇ ਹੈਂ ਮਹਾਰਾਜ ਪ੍ਰਾਨਾ ਕਾ ਰਸਤਾ ਦੇਖੀ ਦਾ ਹੈ ਕਿਆ ਜਿਸਕਾ ਧਨ ਚਲ ਜਾਇ ਇਕੀ ਕਮਲੇ ਹੋ ਜਾਤੇ ਹੈਂ ਕਈਂ ਮ੍ਰਿਤ ਹੋ ਜਾਤੇ ਹੈਂ ਮਾਨੀ ਪੁਰਸ਼ ਸੂਮ ਹੋਵੇ ਤਾਂ ਉਸਕਾ ਮਾਨ ਨਹੀਂ ਰਹਤਾ ਦਾਨ ਕਰਨ ਵਖਤ ਜੀਵ ਕਰਤਾ ਹੈ ਥੋੜਾ ਦੇਨਾਂ ਚਾਹੀਏ ਇਨ ਸਭਨੋਂ ਕਾ ਰਸ ਤਾਂ ਭ੍ਰਿਸ਼ਟ ਕਰਤੀ ਹੈ ਚਿਤ ਕਾ ਹਿਤ ਪ੍ਰੇਮ ਦੇਕੇ ਲੈ ਲੈ ਕਰ ਪਾਰੀ ਕਠੀ ਕੀਤੀ ਸਾਜਨ ਸਬੰਧੀ ਸੈਨ ਸਾਥੀ ਮੀਤ ਮਿਤ੍ਰ ਸੁਤ ਭ੍ਰਾਤਾ ਇਨ੍ਹਾਂ ਸਭਨਾ ਤੇ ਜੁਦੇ ਰੱਖਦਾ ਹੈ ਕੋਈ ਦੇਖ ਨਾਂ ਲਏ ਗਾਡਨ ਕੋ ਨਹ ਦੀਪਕ ਜਾਲਿ ਫੇਰ ਧਾਂਵਦਾ ਹੈ ਦੇਸੋਂ ਮੈਂ ਮਾਇਆ ਕੇ ਪਾਵਨੇ ਮੈਂ ਕੂੜ ਕਪਟ

ਫਲ ਸਭ ਕੁਛ ਕਰਦਾ ਹੈ ਮਾਇਆ ਲੀਏ ਇਸੀ ਤਰਾਂ ਕਰਦਿਆਂ ਹੀ ਤਨ ਕੀ ਔਧੀ ਅਵਸਥਾ ਗੁਜ਼ਾਰ ਦਿਤੀ ਕਰਮ ਜੋ ਸੁਭ ਨਿਸਕਾਮ ਵਾ ਸਕਾਮ ਧਰਮ ਜਿਨ ਸੇ ਉਤਪਤਿ ਹੋਵੇ ਵਾ ਵਰਨਾਸਰਮ ਕਾ ਧਰਮ ਜੋ ਗੁਰੂ ਜੀ ਕਹਾ ਹੈ ਵਿਦਿਆ ਪੜ੍ਹਨੀ ਪੜ੍ਹਾਨੀ ਦਾਨ ਦੇਨਾ ਲੈਨਾ ਜਗ੍ਯ ਕਰਨਾ ਕਰਾਵਨਾ ਇਹ ਬ੍ਰਹਮਣ ਦੇ ਖਤ੍ਰੀ ਕਾ ਵਿਦ੍ਯਾ ਪੜ੍ਹਨੀ ਪੜ੍ਹਾਨੀ ਨਾ ਦਾਨ ਦੇਨਾ ਨਾ ਲੈਨਾ ਜਗ ਕਰਨਾ ਨਾ ਕਰਾਨਾ ਵੈਸ਼ ਕੇ ਹੈ ਵਨਜ ਵਿਹਾਰ ਹਟੀ ਹਲਵਾਈ ਸੂਦ੍ਰ ਸਭ ਕੀ ਪੂਜਨ ਕਰੇ ਏਹ ਧਰਮ ਹੈ ਸੰਜਮ ਇੰਦ੍ਰੇ ਦਮਨ ਸੁਚ ਪਵਿਤ੍ਰਤਾ ਨੇਮ ਪੰਚ ਪ੍ਰਕਾਰ ਹਿੰਸਾ ਨਾ ਕਰਨੀ ਚੋਰੀ ਸਤਨਾਰੀ ਇਨ ਤੇ ਅਸੰਗ ਰਹਨਾ ਚੰਚਲ ਮਾਇਆ ਕੇ ਸਾਥ ਮਿਲ ਕੇ ਸਭ ਬਿਧੀ ਹਾਰ ਦਿਤੀ ਇਹ ਫਲ ਮਿਲਤਾ ਹੈ ਕਦੀ ਪਸੂ ਬਨਾ ਗਧਾ ਕੂਕਰ ਸੂਕਰ ਪੰਖੀਕਾਂਗ ਚੀਲਾਦੀ ਬ੍ਰਿਖ ਹੋਨਾ ਅਸਥਾਵਰ ਪਥਰ ਅਤੀ ਭਾਰੀ ਸੁਨੀਆਂ ਜਿਨਕੀ ਮੁਨਿਆਦਿ ਲੰਬੀ ਬਹੁਤ ਹੀ ਭ੍ਰਮਿਆ ਖਿਨ ਸੂਖਮ ਕਾਲ ਵਾ ਸੌ ਖੰਭੜੀ ਕੌਲ ਪਤੇ ਕੀ ਜ਼ੋਰ ਸੇ ਸੂਈ ਬੇਧਨ ਕਰ ਦੇ ਸੈ ਖਿਨ ਹੂਆ ਪਲ ਮਾਤ੍ਰ ਚਸਾ ਭਰ ਨਾਮ ਨਾ ਜਪਿਆ ਦੀਨਾ ਨਾਥ ਪ੍ਰਮੇਸ਼ਰ ਕਾ ਪ੍ਰਾਨ ਪਤੀ ਕਾ ਸਾਰੀ ਉਮਰ ਮੈਂ ਖਾਨੇ ਪੀਨੇ ਕੇ ਮਿਠੇ ਰਸਾਂ ਮੈਂ ਦ੍ਰਿੜ੍ਹ ਰਹਾ ਭੋਜਨ ਕਰਨ ਮੈਂ ਅੰਤ ਕੇ ਸਮੇਂ ਹੋ ਤਕਤ ਕਹਾਂ ਖਰੇ ਹੋਨਾ ਹੈ ਇਨ੍ਹਾਂ ਨੇ ਵਾ ਖਰ ਜਾਨਗੇ ਨਾਨਕ ਗੁਰੂ ਜੀ ਕਹੈਂ ਸੰਤਾਂ ਕੇ ਚਰਨਾਂ ਸਾਥ ਲਗੇ ਸੋ ਉਧਰੇ ਹੋਰ ਜੇਹੜੇ ਮਾਇਆ ਮੈਂ ਮਗਨ ਥੇ ਸਭ

ਡਰ ਕੇ ਚਲੇ ਗਏ ਕੋਈ ਨਾ ਰਹਾ ਜਗਤ ਮੈਂ ॥ ੬ ॥

ਬ੍ਰਹਮਾਦਿਕ ਸਿਵ ਛੰਦ ਮੁਨੀਸੁਰ ਰਸਕਿ ਰਸਕਿ ਠਾਕੁਰ ਗੁਨ ਗਾਵਤ। ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ ਧਰਣਿ ਗਗਨ ਆਵਤ ਫੁਨਿ ਧਾਵਤ। ਸਿਧ ਮਨੁਖ੍ਯ ਦੇਵ ਅਰੁ ਦਾਨਵ ਇਕੁ ਤਿਲੁ ਤਾਕੋ ਮਰਮੁ ਨ ਪਾਵਤ। ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ ਹਰਿ ਜਨ ਤਾਕੈ ਦਰਸਿ ਸਮਾਵਤ। ਤਿਸਹ ਤਿਆਗਿ ਆਨ ਕਉ ਜਾਚਹਿ ਮੁਖ ਦੰਤ ਰਸਨ ਸਗਲ ਘਸਿ ਜਾਵਤ। ਰੇ ਮਨ ਮੂੜ੍ਹ ਸਿਮਰ ਸੁਖਦਾਤਾ ਨਾਨਕ ਦਾਸ ਤੁਝਹਿ ਸਮਝਾਵਤ ॥ ੭ ॥

ਬਿਅੰਤਤਾ ਕਹਿੰਦੇ ਹੈਂ ਪ੍ਰਮੇਸਰ ਕੀ; ਬ੍ਰਹਮਾ ਤੇ ਆਦ ਲੈਕੇ ਵਿਸ਼ਨ ਸ਼ਿਵ ਸਨਕਾਦਕ ਛੰਦ ਨਾਮ ਬੇਦੋਂ ਕਾ ਹੈ ਚਾਰੋਂ ਬੇਦ ਮੁਨੀਸ਼ਰ ਜੈਸੇ ਵਿਸਿਸ਼ਟ ਜੀ ਰਸਕ ਜੋ ਠਾਕਰ ਹੈਂ ਤਿਸਕੇ ਰਸਕ ਪ੍ਰੇਮੀ ਹੋਕੇ ਗੁਨ ਗਾਂਵਦੇ ਹੈਂ ਵਾ ਤਦਾ-ਕਾਰ ਹੋਕੇ ਠਾਕਰ ਕੇ ਗੁਨ ਗਾਵਤੇ ਹੈਂ ਇੰਦ੍ਰ ਬ੍ਰਹਮਾ ਕੇ ਦਿਨ ਮੈਂ ਚੌਦਾਂ ਇੰਦ੍ਰ ਹੋਤੇ ਹੈਂ ਤਿਤਾਲੀ ਲਖ ਤੇ ਬੀਸ ਹਜਾਰ ਇਕ ਚੌਂਕੜੀ ਹੋਤੀ ਹੈ ਜੁਗੋਂ ਕੀ ਐਸੀ ਚੌਕੜੀਆਂ ਹਜ਼ਾਰ ਹੋਨ ਤਾਂ ਬ੍ਰਹਮਾ ਕਾ ਇਕ ਦਿਨ ਹੋਤਾ ਹੈ ਐਸੀ ਹੀ ਰਾਤ ਹੋਂਦੀ ਹੈ ਐਸੇ ਦਿਨ ਰਾਤ ਕਾ ਬਰਸ ਹੋਕੇ ਸੌ ਬਰਸ

ਬ੍ਰਹਮਾ ਜੀਵਤਾ ਹੈ ਦੋ ਪ੍ਰਾਰਧ ਹੈਂ ਇਕੜੇ ਕੋ ਸਤਾਰਾਂ ਬਿੰਦੀਆਂ ਲਾਈਏ ਤਾਂ ਪ੍ਰਾਰਧ ਹੋਤਾ ਹੈ। ਦੋ ਪ੍ਰਾਰਧ ਵਿਚ ਚੌਦਾਂ ਇੰਦ੍ਰ ਹੋਤੇ ਹੈਂ ਮੁਨਿੰਦਰ ਬਿਆਸ ਜੀ ਸ੍ਰੀ ਸੁਕਦੇਵ ਜ। ਕ੍ਰਾ ਚਾਰਜ ਜੀ ਦਤ ਦਿਗੰਬਰ ਗੋਰਖ ਨਾਥ ਤੋਂ ਆਦਿ ਲੈਕੇ ਜਤੇ ਫਿਰਦੇ ਹੈਂ ਪ੍ਰਮੇਸਰ ਕੋ ਧਰਤੀ ਮੈਂ ਗਗਨ ਅਕਾਸ ਮੈਂ ਆਂਵਦੇ ਹੈਂ ਪੁਨਾ ਧਾਂਵਦੇ ਹੈਂ। ਸਿਧ ਚੌਰਾਸੀ ਮਨੁਖ ਜੋ ਹੈਂ ਦੇਵਤੇ ਬਹੁੜੇ ਦੈਂਤ ਜੋ ਹੈਂ ਸਾਰੇ ਹੀ ਜੋ ਗਲਾਂਵਦੇ ਹੈਂ ਪਰ ਤਿਲ ਭਰ ਵੀ ਤਿਸ ਕਾ ਭੇਦ ਨਹੀਂ ਜਾਣਦੇ ਕਿਆ ਰੂਪ ਹੈ ਕਿਥੇ ਰਹਿੰਦਾ ਹੈ ਪ੍ਰਿਅ ੧ ਪ੍ਰਭੂ ੨ ਪ੍ਰੇਮ ੩ ਪ੍ਰੀਤਿ ੪ ਰਸ. ੫, ਪੰਜ ਪਦ ਹੈਂ ਜਿਸ ਪਜਾਰੇ ਪ੍ਰਭੂ ਨੂੰ ਪ੍ਰੇਮਾ ਭਗਤੀ ਮੈਂ ਪ੍ਰੀਤ ਹੈ ਹਰਿ ਜਨ ਜੋ ਸੰਤ ਹੈ ਰਸ ਕਰਕੇ ਤਿਸਦੇ ਦਰਸ ਸਰੂਪ ਮੈਂ ਸਮਾਵਤੇ ਹੈਂ ਕਿੰਬਾ ਮਨ ਤਨ ਬਾਨੀ ਕਰਕੇ ਲਾਵਨੇ ਕਿੰਬਾ ਪਜਾਰੇ ਪ੍ਰਭੂ ਗੁਰ ਨਾਨਕ ਦੇਵ ਜੀ ਤਿਨ੍ਹਾਂ ਮੈਂ ਪ੍ਰੀਤਿ ਕਰੀ ਗੁਰ ਅੰਗਦ ਜੀ ਤਿਨ ਮੈਂ ਪ੍ਰੇਮ ਗੁਰੂ ਅਮਰ ਜੀ ਨੇ ਕਰਾ ਉਨ੍ਹਾਂ ਮੈਂ ਰਸ ਕੀਤਾ ਗੁਰੂ ਰਾਮਦਾਸ ਜੀ ਨੇ ਦਰਸ ਸਰੂਪ ਮੈਂ ਸਮਾਇ ਗਏ ਤਿਸ ਗੁਰੂ ਨਾਨਕ ਜੀ ਪ੍ਰਮੇਸਰ ਨੂੰ ਤਿਆਗ ਕੇ ਹੋਰ ਕੋ ਮੰਗੋ ਮੁਖ ਵੀ ਦੰਦ ਵੀ ਰਸਨਾ ਵੀ ਸਾਰੇ ਹੀ ਘਸ ਜਾਣਗੇ ਕੁਛ ਨਾਂ ਮਿਲੇਗਾ ਹੇ ਮੂਰਖ ਮਨ ਸਿਮਰ ਸੁਖ ਦਾਤੇ ਨੂੰ ਗੁਰੂ ਜੀ ਤੈਨੂੰ ਸਮਝਾਵਤੇ ਹੈਂ ਸਮਾਂ ਨਹੀਂ ਮਿਲੇਗਾ ॥ ੭ ॥

**ਮਾਇਆ ਰੰਗ ਬਿਰੰਗ ਕਰਤ ਭ੍ਰਮ ਮੋਹਕੈ ਕੂਪਿ ਗੁਬਾਰਿ ਪਰਿਓ ਹੈ ਏਤਾ ਗਬੁ ਅਕਾਸਿ**

ਨ ਮਾਵਤ ਬਿਸਟਾ ਅਸਤ ਕ੍ਰਿਮਿ ਉਦਰੁ ਭਰਿਓ ਹੈ। ਦਹਦਿਸ ਧਾਇ ਮਹਾ ਬਿਖਿਆ ਕਉ ਪਰ ਧਨ ਛੀਨਿ ਅਗਿਆਨ ਹਰਿਓ ਹੈ। ਜੋਬਨ ਬੀਤਿ ਜਰਾ ਰੋਗਿ ਗ੍ਰਸਿਓ ਜਮ ਦੂਤਨ ਡੰਨੁ ਮਿਰਤੁ ਮਰਿਓ ਹੈ। ਅਨਿਕ ਜੋਨਿ ਸੰਕਟ ਨਰਕ ਭੁੰਚਤ ਸਾਸਨ ਦੂਖ ਗਰਤਿ ਗਰਿਓ ਹੈ। ਪਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥ ੯ ॥

ਇਸ ਸਵਯੇ ਮੈਂ ਮਾਇਆ ਕਾ ਪ੍ਰਸੰਗ ਕਹਤੇ ਹੈਂ ਪ੍ਰਮੇਸਰ ਕੋ ਛਡਕੇ ਜੋ ਮਾਇਆ ਮੈਂ ਜੀਵ ਖਚ ਰਹੇ ਹੈਂ ਤਿਨ੍ਹਾਂ ਵਾਸਤੇ ਕਹਤੇਹੈਂ ਮਾਇਆ ਕਾ ਰੰਗ ਪ੍ਰੇਮ ਬਿਰੰਗ ਪ੍ਰਮੇਸਰ ਕੇ ਪ੍ਰੇਮ ਤੇ ਬਿਨਾਂ ਕਰ ਦੇਤਾ ਹੈ ਵਾ ਬਿਰੰਗ ਬਿਹਾਲ ਕਰ ਦੇਤਾ ਹੈ ਭ੍ਰਮ ਕਰਕੇ ਇਹ ਜੀਵ ਗਵਾਰ ਮੋਹ ਰੂਪੀ ਕੂਪ ਮੇਂ ਪੜ ਰਹਿਆ ਹੈ ਵਾ ਗੁਬਾਰ ਅੰਧੇ ਕੂਪ ਮੇਂ ਪੈ ਰਹਿਆ ਹੈ ਇਤਨਾ ਹੀ ਗਰਬ ਹੰਕਾਰ ਹੈ ਜੋ ਅਕਾਸ਼ ਮੈਂ ਨਾਂ ਮੇਵਨਾ ਜੈਸੇ ਰਾਵਣ ਬਰਛੀ ਮਾਰੀ ਲਛਮਨ ਕੋ ਨਾ ਲਗੀ ਤਾਂ ਅਕਾਸ ਮੈਂ ਦਉੜਿਆ ਬ੍ਰਹਮਾ ਕੀ ਬਿਅਦਬੀ ਕਰਨ ਕੋ ਦੇਵਤੇ ਡਰ ਕੇ ਨਠ ਗਏ ਗੱਲਾਂ ਹੀ ਲਿਖਣੀਆਂ ਹੋਨ ਤਾਂ ਹਜ਼ਾਰਾਂ ਹੈਂ ਪਰ ਜੋਗਤਾ ਹੀ ਚਾਹੀਏ ਹੰਕਾਰ ਮੈਂ ਗਬ ਲਿਖਾ ਹੈ ਕਵੀ

ਕੀ ਚਮਤਕਾਰਤਾ ਲੀਏ ਹੈ ਆਪ ਕੋ ਬੀਚਾਰੇ ਕੇ ਮੈਂ ਏਡਾ ਹੰਕਾਰ ਕਰਤਾ ਹਾਂ ਮੂਲ ਮੇਰਾ ਕੀ ਹੈ ਰਕਤ ਬਿੰਦ ਕਾ ਇਹ ਤਨ ਬਿਸਟਾ ਰੁ ਅਸਤੀਆਂ ਕ੍ਰਿਮ ਪੂ ਰਕਤ ਸਿਰ ਪੈਰ ਤਾਈਂ ਥੈਲਾ ਗੰਦਗੀ ਦਾ ਪੇਟ ਮੇਂ ਬਿਸਟਾ ਭਰਾ ਹੈ ਬਾਕੀ ਸਰੀਰ ਕ੍ਰਿਮਾਦਕੋਂ ਸੇ ਭਰਾ ਹੈ ਦਸੋਂ ਹੀ ਦਿਸਾਕੋ ਦੌੜਤਾ ਹੈ, ਮਹਾਂ ਬਿਖੈ ਭੋਗਾਂ ਕੋ ਮਾਇਆ ਕੋ ਪ੍ਰਾਇ ਧਨ ਕੋ ਖੋਸਦਾ ਹੈ, ਅਗਿਆਨ ਕਰ ਮੂਸਾ ਹੂਆ ਜੋਬਨ ਜੁਬਾ ਬਿਤੀਤ ਹੋਤੀ ਹੈ ਜਰਾ ਰੂਪੀ ਭਾਰੀ ਰੋਗ ਹੈ ਕਿਸ ਕਾ ਗ੍ਰਸਿਆ ਹੈ ਮ੍ਰਿਤੂ ਕਾਲ ਮੇਂ ਜਮਦੂਤਾਂ ਨੇ ਡੰਡਾ ਸੀਸ ਤੇ ਮਾਰਿਆ ਅਨੇਕਾਂ ਹੀ ਜੂਨੀਆਂ ਕਾ ਸੰਕਟ ਦੁਖ ਰੂਪ ਨਰਕ ਕੋ ਭੋਗਦਾ ਹੈ ਸਾਸਨ ਤਾੜਨਾ ਹੋਤੀ ਹੈ ਦੂਤਾਂਕੀ ਧਰਮ ਰਾਇ ਕੀ ਦੁਖ ਤੇ ਛੁਟਕੇ ਫਿਰ ਗਰਤ ਨਾਮ ਹੈ ਟੋਏ ਸੋ ਨਰਕ ਤਿਸ ਮੇਂ ਗਲਦਾ ਹੈ ਵਾ ਮਾਤਾ ਕਾ ਉਦਰ ਤਿਸ ਮੈਂ ਗਿਰਾ ਜੋ ਪ੍ਰੇਮੀ ਪੁਰਸ਼ ਪ੍ਰੇਮਾ ਭਗਤੀ ਕਰਤੇ ਹੈਂ ਸੋ ਉਧਰੇ ਗੁਰੂ ਜੀ ਕਹੈਂ ਕ੍ਰਿਪਾ ਦ੍ਰਿਸ਼ਟੀ ਕਰਕੇ ਸੰਤਾਂ ਕੋ ਭਗਵੰਤ ਨੇ ਆਪਨਾ ਰੂਪ ਕਰ ਲਿਆ ਹੈ ਵਾ ਜਿਨ੍ਹਾਂ ਨੇ ਕ੍ਰਿਪਾ ਕਰੀ ਤਿਨਾਂ ਕੋ ਆਪ ਸੰਤ ਰੂਪ ਕੀਆ ਹੈ ਮਹਾਰਾਜ ਨੇ॥ ੯ ॥

**ਗੁਣ ਸਮੂਹ ਫਲ ਸਗਲ ਮਨੋਰਥ ਪੂਰਨ ਹੋਈਆਸਹਮਾਰੀ॥ ਅਉਖਧ ਮੰਤ੍ਰ ਤੰਤ੍ਰ ਪਰ ਦੁਖਹਰ ਸਰਬ ਰੋਗ ਖੰਡਣ ਗੁਣਕਾਰੀ॥ ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ ਬਿਨਸ**

ਜਾਹਿ ਹਰਿ ਨਾਮੁ ਉਚਾਰੀ। ਇਸਨਾਨ ਦਾਨ ਤਾਪਨ ਸੁਚਿ ਕਿਰਿਆ ਚਰਣ ਕਮਲ ਹਿਰਦੈ ਪ੍ਰਭ ਧਾਰੀ। ਸਾਜਨ ਮੀਤ ਸਖਾ ਹਰਿ ਬੰਧਪ ਜੀਅ ਧਾਨ ਪ੍ਰਭ ਪ੍ਰਾਨ ਅਧਾਰੀ। ਓਟ ਗਹੀ ਸੁਆਮੀ ਸਮਰਥਹ ਨਾਨਕ ਦਾਸ ਸਦਾ ਬਲਿਹਾਰੀ ॥ ੯ ॥ ਆਵਧ ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ। ਦਾਵਨਿ ਬੰਧਿਓ ਨ ਜਾਤ ਬਿਧੇ ਮਨ ਦਰਸ ਮਗਿ। ਪਾਵਕ ਜਰਿਓ ਨ ਜਾਤ ਰਹਿਓ ਜਨ ਧੂਰਿ ਲਗਿ। ਨੀਰੁ ਨ ਸਾਕਸਿ ਬੋਰਿ ਚਲਹਿ ਹਰਿ ਪੰਥਿ ਪਗਿ। ਨਾਨਕ ਰੋਗ ਦੋਖ ਅਘ ਮੋਹ ਛਿਦੇ ਹਰਿ ਨਾਮੁ ਖਗਿ ॥ ੧ ॥ ੧੦ ॥

ਪ੍ਰਮੇਸਰ ਕੇ ਨਾਮ ਕੀ ਮਹਤਤਾ ਕਹਤੇ ਹੈਂ ਸਮੂਹ ਗੁਨ ਜੋ ਹੈਂ ਸਤ ਸੰਤੋਖਾਦੀ ਤਿਨ ਕਾ ਫਲ ਪ੍ਰਾਪਤ ਹੋਤਾ ਭਇਆ ਜੋ ਪ੍ਰਮੇਸਰ ਕਾ ਪ੍ਰੇਮ ਹੈ ਸੋ ਮਿਲੇ ਹੈ ਮਨੋਰਥੋਂ ਕੀ ਆਸਾ ਹਮਾਰੀ ਪੂਰੀ ਹੋਂਦੀ ਭਈ ਔਖਦੀ ਉਸ ਕੋ ਕਹਤੇ ਹੈਂ ਜੈਸੇ ਰਾਮ ਜੀ ਨੇ ਲਛਮਨ ਕੋ ਲਾਈ ਥੀ ਸੁਜੀਵਨੀ ਬੂਟੀ ਮੰਤ੍ਰ ਜੋ ਪੜ੍ਹਕੇ ਫੂਕਾ ਜਾਏ ਤੰਤ੍ਰ ਜੋ ਜੜ੍ਹੀ ਤਾਗਾ ਸੁਆਹ ਇਨ ਸਭ ਕਾ ਫਲ ਹੂਆ ਪਰ ਭਲੀ ਤਰਾਂ ਜਨਮ ਮਰਨ ਕਾ ਦੁਖ ਹਰਿਆ ਗਿਆ ਦੂਰ ਭਇਆ ਅਗਿਆਨ ਜਨ

ਸਰਬ ਰੋਗਾਂ ਕੋ ਖੰਡਨ ਕਰ ਦੀਆ ਉਪਕਾਰ ਗੁਨ ਕੀਆ ਕਾਮ ਮਨ ਕੀ ਕਾਮਨਾ ਕ੍ਰੋਧ ਤਾਮਸੀ ਪ੍ਰਕ੍ਰਿਤਿ (ਮਟ ਮਤਸਰ)ਈਰਖਾ ਬਖੀਲੀ ਤ੍ਰਿਸ਼ਨਾ ਪਦਾਰਥ ਪ੍ਰਾਪਤੀ ਸੇ ਅਤ੍ਰਿਪਤੀ ਹਰੀ ਕੇ ਨਾਮ ਉਚਾਰਨੇ ਕਰ ਸਭ ਬਿਨਾਸ ਹੋ ਜਾਂਦੇ ਹੈਂ ਇਸਨਾਨ ਤੀਰਥੋਂ ਕਾ ਦਾਨ ਸ੍ਰਤ ਤਿਆਗ ਕੇ ਪਰ ਸਵਤ ਗ੍ਰਹਨ ਕਰਾਵਨਾ ਤਾਪਨਕਾਸਟਕ ਤਪ ਧੂਨੀਆਂ ਸੇਕਨੀਆਂ ਸਿਰ ਹੇਠਾਂ ਕਰਕੇ ਤਪ ਕਰਨਾ ਬਾਹਾਂ ਖੜੀਆਂ। ਗੁਰ ਪ੍ਰਮਾਣ॥ ੧੦।

ਕਈ ਉਰਧ ਬਾਂਹਾਂ ਸਨਿਆਸ ਸੁਚ ਕ੍ਰਿਆ ਪਵਿਤ੍ਰ ਕਰਮ ਕਿੰਬਾ ਸੁਚ ਸਨਾਨਾਦਿ ਕ੍ਰਿਆ ਕਰਮਾਂ ਕੀ ਸਭ ਸਾਡਾ ਏਹ ਹੈ ਪ੍ਰਭੂ ਕੇ ਚਰਨ ਕਮਲਾਂ ਕੀ ਪ੍ਰੀਤਿ ਜੋ ਰਿਦੇ ਮੈਂ ਧਾਰਨ ਕਰੀ ਸਾਜਨ ਇਸ ਲੋਕ ਕਾ ਮੀਤ ਪਰਲੋਕ ਕਾ ਹਰੀ ਹੀ ਸਾਡਾ ਸਖਾ ਤੇ ਹਰੀ ਹੀ ਬੰਧਪ ਹੈ ਸਬੰਧੀ ਜੀਆਂ ਕੋ ਖਾਨ ਪਾਨ ਦੇਂਦਾ ਹੈ ਕਿੰਬਾ ਜੀਆਂ ਕੋ ਧਜਾਨੇ ਜੋਗ ਹੈ ਸਾਡੇ ਤਾਂ ਪ੍ਰਭੂ ਪਰਾਣਾਂ ਕੇ ਅਧਾਰ ਆਸਰਾ ਹੈ ਮਹਾਰਾਜ ਜੀ ਸਮ- ਰਥ ਸੁਆਮੀ ਕੀ ਓਟ ਗ੍ਰਹਨ ਕਰੀ ਹੈ ਨਾਨਕ ਦਾਸ ਸ੍ਰੀ ਗੁਰੂ ਜੀ ਕਹੈਂ ਭਗਵੰਤ ਮੈਂ ਸਦਾ ਹੀ ਬਲਿਹਾਰ ਜਾਵਾਂ ਜੀ॥ ੯ ॥

ਭਜਨ ਕਾ ਪਰਤਾਪ ਕਹਤੇ ਹੈਂ, ਭਜਨ ਕਰਨੇ ਵਾਲਾ ਆਵਧ ਸ਼ਸਤ੍ਰ ਸੇ ਕਾਟਾ ਨਹੀਂ ਜਾਤਾ ਪਰਮੇਸਰ ਕੇ ਚਰਨ ਕਮਲਾਂ ਨਾਲ ਜਿਨ੍ਹਾਂ ਕਾ ਪਰੇਮ ਜੈਸੇ ਜੜ੍ਹ ਭਰਥ ਕੇ ਤਲ- ਵਾਰ ਨਾ ਚਲੀ,ਸਿਰੀ ਗੁਰੂ ਦੂਜੇ ਪਾਤਿਸ਼ਾਹ ਬਾਲੋਂ ਸੇ ਪ੍ਰਸੰਨ ਥੇ ਤੇ ਹਮਾਯੂੰ ਕਾ ਹਾਥ ਤਲਵਾਰ ਸੇ ਹੀ ਜੁੜਾ ਰਹਾ ਊਚਾ ਹੀ

ਰਹਾ ਤਲਵਾਰ ਨਾ ਚਲੀ (ਦਾਮਨ)ਰਜੁ ਮੈਂ ਬਧੇ ਨਹੀਂ ਜਾਂਦੇ ਜੈਸੇ ਕ੍ਰਿਸ਼ਨ ਕੋ ਜਸੋਧਾਂ ਰਸੀ ਸੇ ਨਾਂ ਬੰਨ੍ਹ ਸਕੀ ਵਾ ਹਨੂਮਾਨ ਕੀ ਫਾਸੀ ਟੂਟੀ। ਜਿਨ ਕੇ ਮਨ ਦਰਸਨ ਕੇ ਰਸਤੇ ਭਗਤੀ ਮੈਂ ਬਧੇ ਹੈਂ ਪਾਵਕ ਅਗਨੀ ਮੈਂ ਜਰ ਨਹੀਂ ਸਕਦੇ, ਜੈਸੇ ਹੋਲੀ ਨੇ ਪ੍ਰਹਲਾਦ ਕੋ ਲੈ ਕੇ ਅਗਨ ਮੈਂ ਪਰਵੇਸ਼ ਕੀਆ ਕਿ ਸੂਰਜ ਕਾ ਵਰ ਹੈ ਮੈਨੂੰ ਇਹ ਚੱਦਰ ਲੈਕੇ ਅਗਨੀ ਮੈਂ ਵੜੇਂਗੀ ਤਾਂ ਅੱਗ ਨਾ ਸਾੜੇਗੀ ਚੱਦਰ ਉਡਕੇ ਪ੍ਰਹਲਾਦ ਕੇ ਊਪਰ ਪੜੀ ਹੋਲੀ ਸੜੀ ਪ੍ਰਹਲਾਦ ਬਚ ਰਹਾ ਜੋ ਜਨ ਕੀ ਚਰਨ ਧੂੜ ਮੈਂ ਲਗੇ ਹੈਂ ਉਨ ਕੋ ਨੀਰ ਡੋਬ ਨਹੀਂ ਸਕਦਾ ਜੈਸੇ ਕਬੀਰ ਜੀ ਮਛੰਦਰ ਜੋ ਪੈਰੋਂ ਕਰ ਹਰੀ ਕੇ ਰਸਤੇ ਭਗਤੀ ਮੈਂ ਚਲਦੇ ਹੈਂ ਨਾਨਕ ਗੁਰੂ ਜੀ ਕਹੈਂ ਰੋਗ ਜਨਮ ਮ੍ਰਿਤੂ ਦੋਖ ਕਾਮ ਕ੍ਰੋਧਾਦੀ ਅਘ ਪਾਪ ਸਭ ਮੋਹ ਅਗਿਆਨ ਹਰੀ ਕੇ ਨਾਮ ਰੂਪੀ ਖੰਡੇ ਕਰਕੇ ਸਭ ਛਿਦੇ ਕਟੇ ਕਾਰਣ ਕੀ ਨਿਵਿਤਰੀ ਸੇ ਕਾਰਜ ਕੀ ਨਵਿਰਤੀ ਅਗਿਆਨ ਕੇ ਦੂਰ ਸੇ ਸਭ ਦੂਰ ਭਏ ਇਕ ਅੰਗ ਹੈ। ਛੋਟਾ ਹੈ ਹੋਰ ਵਜ੍ਹ ਕਾ ਸਵੱਯਾ॥੧੦॥

ਉਦਮ ਕਰਿ ਲਾਗੇ ਬਹੁ ਭਾਤੀ ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ ॥ ਭਸਮ ਲਗਾਇ ਤੀਰਥ ਬਹੁ ਭ੍ਰਮਤੇ ਸੂਖਮ ਦੇਹ ਬੰਧਹਿ ਬਹੁ ਜਟੂਆ॥ ਬਿਨੁ ਹਰਿ ਭਜਨ ਸਗਲ ਦੁਖ ਪਾਵਤ ਜਿਉ ਪ੍ਰੇਮ ਬਢਾਇ

ਸੂਤ ਕੇ ਹਟੂਆ ॥ ਪੂਜਾ ਚਕ੍ਰ ਕਰਤ ਸੋਮ ਪਾਕਾ ਅਨਿਕ ਭਾਂਤਿ ਥਾਟਹਿ ਕਰਿ ਥਟੂਆ ॥੨॥੧੧॥

ਸਭ ਪਿਛੇ ਜੀਵੋਂ ਕੀ ਇਛਾ ਇਕ ਸਵਯੇ ਸੇ ਕਹੈਂ- ਸ੍ਰੀ ਗੁਰੂ ਜੀ ਬਹੁਤ ਤਰਾਂ ਕਾ ਉਦਮ ਕਰਨ ਲਗੇ ਕੋਈ ਹੁਨਰ ਸਿਖਨਾਂ ਹਕਿਤਸਾ ਜੋਤਸ ਤਿੰਨ ਪ੍ਰਕਾਰ ਕੀ ਵਿਦਿਆ ਹੈ ਸਭ ਭਾਈ ਵਿਦਿਆ ੧ ਨਾਈ ਵਿਦਿਆ ੨ ਜੁਵਾਈ ਕਥਾ ਚਾਰ ਭਾਈ ਸੇ ਹੋਵੇ ੧ ਨਾਈ ਜੋਤਸ਼ ਵਕੀਲ ਪੈਸਾ ਰਖਾਏ ਤਾਂ ਕੰਮ ਕਰਨਾ, ੨ ਜੁਵਾਈ ਵਿਦਿਆ ਹਕੀਮ ਕੋ ਜੁਵਾਈ ਨਾਲੋਂ ਵੀ ਖਾਤਰ ਵਧ ਹੈ ਜਿਨਕੀ ਦੋ ਰੁਪਯੇ ਤੋਂ ਲੈਕੇ ਫੀਸ ਹੀ ਸੋਲਾਂ ਤਕ ਹੈ ਐਸੇ ਉਦਮ ਕਰਨਾ ਪਖੰਡ ਕਰਨੇ ਛਲ ਕੰਮ ਕਰਨੇ ਲਗੇ ਜੀਵ ਬਹੁ ਭਾਂਤੀ ਕਾ ਜੈਸੇ ਭਾਈ ਗੁਰਦਾਸ ਨੇ ਲਿਖਾ ਹੈ "ਵੈਦ ਚੰਗੇਰੀ ਊਠਨੀ ਲੈ ਸਿਲ ਵੱਟਾ ਕਚਰਾ ਭੰਨਾ। ਸੇਵਕ ਸਿੱਖੀ ਵੈਦਗੀ ਮਾਰੀ ਬੁਡੀ ਰੋਵਨ ਰੰਨਾ" ਸਾਰੀ ਪਉੜੀ ਬਤੀ ਵਾਰ ਕੀ ਸੋਲਵੀ ਪੌੜੀ ਪੜ੍ਹ ਲੈਨੀ ਇਥੇ ਦ੍ਰਿਸ਼ਟਾਂਤ ਮਾਤ੍ਰ ਹੈ, ਕੋਈ ਵੈਦ ਥਾ ਚਲਾ ਜਾਤਾ ਇਕ ਉਸਕਾ ਚੇਲਾ ਬਨਾ, ਮੈਂ ਹਕੀਮੀ ਸਿਖ ਲਵਾਂ ਜੁਵਾਈ ਵਿਦਿਆ ਹੈ, ਰਸਤੇ ਚਲਤੇ ਹੂਏ ਊਠਵਾਨ ਥਾ ਉਸਨੇ ਕਹਾ ਜੀ ਮੇਰੀ ਊਠਨੀ ਹੈ ਪਚਾਸ ਰੁਪਏ ਕੀ ਕੁਛ ਰੋਗ ਹੂਆ ਹੈ ਇਸ ਕੀ ਦਵਾਈ ਕਰੀਏ ਸਰਪ ਕਾ ਡੰਗ ਹੈ ਯਾ ਕਿਆ ਹੈ ਤੜਫਤੀ ਹੈ ਹਕੀਮ ਨੇ ਪੂਛਾ ਕਹਾਂ ਚੁਗਤੀ ਥੀ ਉਥੇ ਖੇਤ ਥਾ ਖਰਬੂਜਿਆਂ ਕਾ ਵੈਦ ਨੇ ਸਮਝਾ ਕਚਰਾ ਇਸਕੇ ਗਲਮੇਂ

ਫਸ ਗਿਆਹੈ ਵੱਟਾ ਲੈਕੇ ਹੌਲੀ ੨ ਵੱਟੇ ਨਾਲ ਕਚਰਾ ਟੁਟਾ ਸੰਘ ਵਿਚੋਂ ਝੱਟ ਹੀ ਊਠਨੀ ਉੱਠੀ ਸੇਵਕ ਨੇ ਸਮਝਾ ਹੁਨ ਮੈਂ ਹਕੀਮ ਹੋ ਚੁਕਾ, ਪਹਾੜ ਮੈਂ ਜਾਕੇ ਇਕ ਬੁਢੀ ਕੇ ਗਿਲੜਾ ਥਾ ਵਟਾ ਠੋਕਤੇ ਹੋਏ ਬੁਢੀ ਮ੍ਰਿਤ ਹੁਈ ਪਕੜਕੇ ਲੈ ਚਲੇ ਮਾਰਦੇ ਹੂਏ,ਤਾਂਤੇ ਐਸੀ ਵਿਦਿਆ ਖੱਟੀ ਵਾਲੀ ਨਾ ਸਿਖੇ ਖੱਟੀ ਵੀ ਕਰਮਾਂ ਸੇ ਮਿਲਤੀ ਹੈ ਐਂਵੇ ਨਹੀਂ ਅਨੇਕ ਸ਼ਾਸਤ੍ਰਾਂ ਕੋ ਬਿਚਾਰਦੇ ਹੈਂ ਬਹੁਤ ਹੀ ਖਟੀ ਵਾਸਤੇ ਜੈਸੇ ਕਿ ਪੰਜੀ ਰੁਪਯੇ ਦੇਕੇ ਕਥਾ ਗੁਰੂ ਗ੍ਰੰਥ ਸਾਹਿਬ ਕੀ ਕਰਾ ਲੈਂਦੇ ਹੈਂ ਭੋਂਦੂ ਲੋਕ ਕਰਨੇ ਕਰਾਨੇ ਵਾਲੇ ਦੋਨੋਂ ਹੈਂ ਮੁਲ ਚੁਕਾ ਕਰਕੇ ਕਥਾ ਕਰਦੇ ਹੈਂ ਕਈ ਭਸਮ ਸੁਆਹ ਲਗਾਕੇ ਨਾਗੇ ਬਨਕੇ ਫਿਰਤੇਹੈਂ ਠਗਨ ਕੋ ਪਖੰਡੀ ਮਹਾਤਮਾ ਕੀ ਰੀਸ ਕਰ ਗੁਰੂ ਜੀ ਕਹੈਂ ਇਨ ਬਿਧ ਨਾਗੇ ਜੋਗ ਨਹੀਂ 'ਬਸਤਰ ਨਾ ਪਹਰੈ ਅਹਿਨਿਸ ਕਹਿਰੈ'। 'ਪੂਅਰਤਾਪ ਗੋਰੀ ਕੇ ਬਸਤ੍ਰਾ ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ'ਬਹੁਤੇ ਤੀਰਥਾਂ ਤੇ ਭ੍ਰਮਦਾ ਰਹਿਆ ਕਿਸੀ ਸੇ ਮੁਲਾਕਾਤ ਹੋ ਜਾਏ ਤਾਂ ਭੀ ਕੁਛ ਮਿਲੇ ਹੀ ਗਾ ਸੂਖਮ ਦੇਹ ਬਨਾਈ ਕੋਮਲ ਚੀਜਾਂ ਖਾਈਆਂ ਪਰ ਜਿਸ ਕਰਕੇ ਖੁਸ਼ਕੀ ਨਾ ਚੜ੍ਹ ਜਾਏ ਮੋਠਾਂ ਕੇ ਖੇਤ ਵਿਚੋਂ ਲੰਘਨੇ ਕਰ ਖੁਸ਼ਕੀ ਹੋਤੀ ਹੈ ਸੂਖਮ ਬਦਨ ਰਖਨਾ ਬਾਰਤਾ ਹੌਲੀ ਕਰਨੀ ਚਲਨਾ ਥੋੜਾ ਖੁਸ਼ਕ ਚੀਜ ਦੇਖਕੇ ਤਪ ਚੜ੍ਹ ਜਾਨਾ ਪਾਨੀ ਛਾਨ ਕੇ ਪੀਨਾ ਬਬੇਕ ਕੀਆਂ ਗਲਾਂ ਕਰਨੀਆਂ ਕਈਆਂ ਨੇ ਲੰਮੀਆਂ ਜੜਾਵਾਂ ਬਨਾਇ ਰਖਨੀਆਂ ਕੋਈ ਬੁਲਾਵੇ ਤਾਂ ਗਲ ਪੈ ਜਾਨਾ ਜਤਕੀ ਜੜਾਵਾਂ ਰਖਨੀਆਂ ਸਨ ਸੋ ਨਾਂ ਭਈਆਂ ਚੌਥੀ ਪੰਗਤੀ ਪਹਿਲੇ ਪੜ੍ਹਨੀ

ਜੋਗਤਾ ਸੇ ਪੂਜਾ ਕਈ ਪਰਕਾਰ ਠਾਕਰਾਂ ਕੀ ਕਰਨੀ ਵਿਲ
ਟਕਾਨੇ ਨਾਂ ਹੋਣਾ ਚਕ੍ਰ ਗਨੇਸ਼ ਚਕ੍ਰ ਲਗਾਨਾ ਰਾਮਾਂ ਨੰਦੀ
ਚਕ੍ਰ ਹੈ ਵਿਸ਼ਨੁ ਪੰਜ ਰਹੇ ਸੋਮਪਾਕ ਸੋਮ ਚੰਦ੍ਰਮਾ ਕੇ ਪਕੇ
ਫਲ ਫੁਲ ਖਾਨੇ ਅਗਨੀ ਕਾ ਪਕਾ ਨਾਂ ਖਾਨਾ ਸੂਤਕ ਹੋਤਾ
ਹੈ ਸੋਮ ਵਲੀ ਪਾਕੇ ਖਾਨਾ ਕੰਦ੍ਰਮਾਂ ਕੋ ਦੇਖਕੇ ਖਾਨਾ ਅਪਨੇ
ਹਥ ਕੀ ਪਕੀ ਨੂੰ ਖਾਨਾ ਹੋਰ ਅਨੇਕ ਪ੍ਰਕਾਰ ਕੇ ਬਾਟ
ਬਨਾਵ ਬਨਾਨੇ ਅਧਕ ਬਾਤਾਂ ਗੁਰਬਾਨੀ ਮੈਂ ਜੋਗ ਨਹੀਂ
ਪਰੰਤੂ ਹਰੀ ਕੀ ਭਗਤੀ ਨਹੀਂ ਕੀਤੀ. ਤਾਂ ਬਿਨ ਹਰ ਭਜਨ
ਤੇ ਸਾਰੇ ਦੁਖ ਪਾਵਤੇ ਹੈਂ, ਪੂਰਬ ਉਕਤ 'ਜਿਉਂ ਪ੍ਰੇਮ ਬਢਾਇ
ਸੂਤਕੇ ਹਟੂਆ' ਜੈਸੇ ਸੂਤ ਕੇ ਲਡੂ ਹਟੂਆ ਹਲਵਾਈ ਬਨਾਤਾ
ਹੈ ਲਡੂ ਲੋਕ ਖਾ ਲੇਤੇ ਹੈਂ ਪੈਸੇ ਰੁਪਯੇ ਹਲਵਾਈ ਕੇ
ਬਾਲ ਬਚੇ ਲੇਜਾਤੇ ਹੈਂ ਹਲਵਾਈ ਕੇ ਪਲੇ ਹਥ ਸੜੇ
ਰਹਤੇ ਹੈਂ ਕਿੰਬਾ ਹਟੂਆ ਨਾਮ ਕਹਣੇ ਕਾ ਹੈ ਮੱਕੜੀ
ਜਿਸ ਕੋ ਕਹੈਂ ਬੰਬੋਹਾ ਡਾਵਰਾ ਮੁਖ ਸੇ ਸੂਤ ਨਿਕਾਸਕੇ
ਜਾਲ ਬਨਾਕੇ ਫਸ ਮਰਤਾ ਹੈ ਐਸੇ ਹੀ ਅਗਿਆਨੀ ਸਾ
ਧੰਧੇ ਮੇਂ ਫਸ ਮਰਤਾ ਹੈ ਵਾ ਜੈਸੇ ਜੁਲਾਹਾ ਬਸਤ੍ਰ
ਬੁਨ ਕੇ ਅਉਰਾਂ ਕੋ ਦੇਤਾ ਹੈ ਆਪ ਨੰਗਾ ਹੀ ਰਹੇ ਹੈ ਐਸੇ
ਧਾਰਾਂ ਸੱਵਯੇ ਉਪਦੇਸ਼ ਦੀਆ ਭਟਾਂ ਕੋ ਗੁਰੂ ਜੀ ਨੇ ਨਾਲੇ
ਰੀਤੀ ਬਤਾਈ ਇਸ ਵਜਾ ਸੇ ਬਾਣੀ ਗ੍ਰੰਥਨ ਕਰੇ ਬੇਦ ਮਈ
ਗੁਰੂ ਜੀਕੀ ਕ੍ਰਿਪਾ ਸੇ ਜੈਸੇ ਚੰਦ੍ਰਮਨੀ ਸੇ ਚੰਦਰਮਾ ਕੇ ਦੇਖਨੇ
ਸੇ ਅੰਮ੍ਰਿਤ ਦ੍ਰਵਤਾ ਹੈ ਐਸੇ ਹੀ ਗੁਰੂ ਜੀ ਕੇ ਦਰਸਨ
ਸੇ ਬੇਦੋਂ ਕਾ ਸਰਾਪ ਨਿਵਿਰਤ ਹੂਆ ਉਨ ਕੋ ਸਵਾਸ ਰੂਪ
ਸਫੁਰਨ ਹੂਆ ਆਪਣੇ ਮਾਲਕ ਰੂਪ ਈਸਰ ਕਰਤਾ ਕੀ

ਉਸਤਤੀ ਪਾਂਚ ਗੁਰੂ ਕੀ ਕਰਤੇ ਹੈਂ ਕਲ ਨਾਮ ਕਬ ਵਾਰ ॥੧॥੨॥੧੧॥

ਸਵਈਏ ਮਹਲੇ ਪਹਿਲੇ ਕੇ ੧

ੴ ਸਤਿਗੁਰਪ੍ਰਸਾਦਿ ॥

**ਇਕ ਮਨਿ ਪੁਰਖੁ ਧਿਆਇ ਬਰਦਾਤਾ ॥ ਸੰਤ ਸਹਾਰੁ ਸਦਾ ਬਿਖਿਆਤਾ ॥ ਤਾਸੁ ਚਰਨ ਲੇ ਰਿਦੈ ਬਸਾਵਉ ॥ ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥੧॥ ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ ॥ ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ ॥ ਗਾਵਹਿ ਇੰਦ੍ਰਾਦਿ ਭਗਤ ਪ੍ਰਹਲਾਦਿਕ ਆਤਮ ਰਸੁ ਜਿਨਿ ਜਾਣਿਓ ॥ ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੨॥**

ਸ੍ਰੀ ਗੁਰੂ ਨਾਨਕ ਦੇਵ ਪਰਮ ਬ੍ਰਹਮ ਪਰਮਾਤਮਾ ਰੂਪ ਜਾਨਕੇ ਭਟ ਵਸਤੂ ਨਿਰਦੇਸ ਮੰਗਲ ਕਰਤੇ ਹੈਂ ਆਗੇ ਵੀ ਗੁਰੂ ਜੀ ਕਾ ਵਰਨਨ ਹੈ ਅਰ ਮੰਗਲ ਵੀ ਉਨਕਾ ਹੈ ਸ੍ਰੀ ਗੁਰ ਕੇ ਗੁਨ ਵਰਨਨ ਤੇ ਗੁਰ ਹੀ ਮੰਗਲ ਰੂਪ ਸਾਥ ਕੇ ਭਟੋਂ ਕੋ ਅਰ ਅਸਮਦਾਦਿਕਾਂ ਕੋ ਕਲ ਕਵੀ ਕਹੇ ਹੈਂ ॥੪॥

ਇਕਾਗ੍ਰ ਮਨ ਕਰਕੇ ਨਿਰੰਜਨ ਪੁਰਖ ਗੁਰੂ ਜੀ ਕੋ ਧਿਆਵੋ ਸਰਬ ਵਰ ਦੇਨੇ ਵਾਲਾ ਸਭ ਸੰਤਾਂ ਕੀ ਸਹਾਇਤਾ ਕਰਨੇ ਵਾਲੇ ਹੈਂ ਸਦਾ ਹੀ ਪ੍ਰਗਟ ਤਿਸ ਕੇ ਚਰਨ ਰਿਦੇ ਮੈਂ ਬਸਾਕੇ ਤਾਂ ਪਰਮ ਗੁਰੂ ਬਡੇ ਗੁਰੂ ਨਾਨਕ ਜੀ ਤਿਸਕੇ ਗੁਨਾਂ ਕੋ ਗਾਇਨ ਕਰੀਏ ਹੇ ਭਾਈ ॥ ੧ ॥

ਸੁਖ ਸਾਗਰ ਜੋ ਪਰਮਾਤਮਾ ਹੈ ਤਿਸ ਕੋ ਗੁਰੂ ਨਾਨਕ ਰੂਪ ਜਾਨਕੇ ਗੁਨ ਗਾਵੋ ਹੇ ਭਾਈ ਪਰਮ ਉਸ ਸ੍ਰੇਸ਼ਟ ਰੂਪ ਹੈ ਦੁਰਤ ਪਾਪੋਂ ਕੀ ਨਿਵਿਰਤੀ ਕਰਨੇ ਵਾਲੇ ਹੈਂ ਸਬਦ ਕਾ ਸਰ ਹੈ ਸਮੁੰਦ੍ਰ ਗੰਭੀਰ ਪੁਰਸ਼ ਜੋ ਹੈ ਸਿਵਨਾਭ ਸੁਦ੍ਰਸੈਨ ਵਾ ਰਿਖੀ ਗਾਵਤੇ ਹੈਂ ਗੁਰੂ ਜੀ ਕੇ ਗੁਨਾਂ ਕੋ ਮਤੀ ਕੇ ਸਾਗਰ ਵਿਆਸ ਵਸਿਸ਼ਟ ਜਵਾਲੀ ਜੋਗੀ ਸ਼ਿਵਾਂ ਤੇ ਆਦੀ ਵਾ ਜੁੜਨੇ ਵਾਲੇ ਜੋਗੀ ਚਿਤ ਬ੍ਰਿਤੀ ਨਿਰੋਧ ਜੋਗਾ ਜੰਗਮ ਸ਼ਿਵਾਂ ਕੇ ਮਤਵਾਲੇ ਟੱਲੀ ਖੜਕਾਨੇ ਵਾਲੇ ਸਿਰ ਤੇ ਪਿੱਤਲ ਕੇ ਫੁਲ ਬੰਨਨੇ ਵਾਲੇ ਕਾਨੋਂ ਮੈਂ ਵੀ ਫੁਲ ਸਭ ਮਹਾਰਾਜ ਜੀ ਕਾ ਧਿਆਨ ਧਰਦੇ ਹੈਂ ਸੋਈ ਰੂਪ ਗੁਰ ਨਾਨਕ ਹੋਂਦੇ ਭਏ ਇੰਦ੍ਰ ਤੇ ਆਦ ਲੈਕੇ ਸਰਬ ਦੇਵਤਾ ਗਣੇਸ਼ ਸੂਰਜ ਚੰਦ੍ਰ ਸਤ ਜਾਤੀ ਕੇ ਹੈਂ ਦੇਵਤਾ ਪ੍ਰਹਲਾਦ ਤੇ ਆਦ ਲੈਕੇ ਸਤ ਭਗਤ ਆਤਮਾਕੇ ਰਸ ਅਨੰਦ ਕੋ ਜਿਸ ਜਾਨਿਆ ਹੈ ਕਲ ਨਾਮੇ ਕਵੀ ਕਹੈਂ ਹੇ ਭਾਈ ਸ੍ਰੇਸ਼ਟ ਜਸ ਗੁਰੂ ਨਾਨਕ ਜੀ ਕਾ ਗਾਵਉ ਜਿਨ੍ਹਾਂ ਨੇ ਰਾਜ ਭਾਗ ਵੀ ਤੇ ਜੋਗ ਦੋਨੋਂ ਕੋ ਜਾਨਿਆ ਹੈ ਵਾ ਸੁਖੈਨ ਹੀ ਜੋਗ ਜਿਨ੍ਹਾਂ ਨੇ ਮਾਣਿਆਂ ਭੋਗਿਆ ਹੈ ਕਿੰਬਾ ਗਿਆਨ ਜੋਗ ਜਿਨ੍ਹਾਂ ਨੇ ਮਾਣਿਆਂ ਭੋਗਿਆ ਹੈ ॥ ੨ ॥

ਗਾਵਹਿ ਜਨਕਾਦਿ ਜੁਗਤਿ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ ॥ ਗਾਵਹਿ ਸਨਕਾਦਿ ਸਾਧ ਸਿਧਾਦਿਕ ਮੁਨਿ ਜਨ ਗਾਵਹਿ ਅਛਲ ਛਲਾ । ਗਾਵੈ ਗੁਣ ਧੋਮੁ ਅਟਲ ਮੰਡਲਵੈ ਭਗਤਿ ਭਾਇ ਰਸੁ ਜਾਣਿਓ । ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥ ੩ ॥ ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰਵਰੋ ॥ ਗਾਵੈ ਜਮਦਗਨਿ ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ । ਉਧਉ ਅਕ੍ਰੂਰੁ ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ । ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥ ੪ ॥

ਜਿਸ ਪ੍ਰਮੇਸਰ ਕੇ ਗੁਨ ਜਨਕ ਰਾਜਾ ਰਾਜ ਮੈਂ ਧਰ· ਮਾਤਮ ਰੂਪ ਆਦਿ ਪਦ ਨੌਂ ਜਨਕ ਹੋਏ ਹੈਂ ਨਿਮਿ ਨਾਮੇ ਜਨਕ ਕਾ ਇਹ ਪ੍ਰਸੰਗ ਹੈ ਜਨਕ ਜਨਕ ਬੈਠੇ ਸਿੰਘਾਸਨ ਨੌ ਮੁਨੀ ਧੂਰ ਲੈ ਲਾਵੇਗੇ ਨੌਵਾਂ ਮੁਨੀਆਂ ਕੋ ਗੁਰੂ ਬਨਾ· ਇਆ ਜਦ ਜੁੜਕੇ ਗਾਂਵਦਾ ਹੂਆ ਸਰਬ ਕਲਾ ਪੂਰਨ ਹਰੀ ਕੋ ਗਾਵਹਿ ਰਸ ਪ੍ਰੇਮ ਕਰ ਸਨਕਾਦਕ ਚਾਰੇ ਸਾਧ

ਸਿਧ ਚੌਰਾਸੀ ਛਲ ਸੇ ਅਛਲ ਰੂਪ ਆਤਮਾ ਕੋ ਮੁਨੀ ਜਨ ਗਾਵਤੇ ਹੈਂ ਸੋਈ ਰੂਪ ਗੁਰੂ ਜੀ ਭਏ ਹੈਂ ਮੁਨੀ ਗਾਵਤੇ ਸੋ ਏਹ ਹੈ ਮਰੀਕ ਅੰਗਰਹ ਅਤ੍ਰੀ ਪੁਲਹ ਪੁਲਸਹ ਭ੍ਰਿਗ ਵਸਿਸਟ ਵਾਖ ਪਿਪਲਾਇਨ ਇਹ ਸਭੇ ਗੁਰੂ ਜੀ ਕਾ ਜਸ ਗਾਤੇ ਹੈਂ ਗਾਵਤਾ ਹੈ ਗੁਰੂ ਜੀ ਕੇ ਗੁਨਾ ਕੋ ਧੋਮ ਧ੍ਰੂਹ ਭਗਤ ਅਟਲ ਮੰਡਲ ਵਾਲਾ ਵਾ ਅਟਲ ਮੰਡਲ ਸੇ ਹੀ ਧ੍ਰੂਹ ਸਿਧਹੂਆ ਧੋਮਪਾਂਡਵੇ ਕਾ ਪ੍ਰੋਹਤ ਥਾ ਸੋਭੀ ਗਾਵੇ ਹੈ ਜਿਸ ਨੇ ਭਾਇ ਭਗਤੀ ਦੇ ਰਸ ਨੂੰ ਜਾਨਿਆ ਹੈ ਜਿਸ ਧ੍ਰੂਹ ਨੇ ਕਲ ਨਾਮੇ ਕਵੀ ਹੈ ਸਰੇਸ਼ਟ ਜਸ ਸ੍ਰੀ ਗੁਰੂ ਨਾਨਕ ਜੀਕਾ ਗਾਵੇ ਹੇ ਭਾਈ ਰਾਜ ਜੋਗ ਸੁਖੈਨ ਹੀ ਜੋਗ ਜਿਨ੍ਹਾਂ ਨੇ ਭੋਗਿਆ ॥ ੩ ॥

ਕਪਲ ਭਗਵਾਨ ਅਵਤਾਰ ਭਏ ਹੈਂ ਜਿਨੋਂ ਨੇ ਸਾਂਖ ਸ਼ਾਸਤਰ ਮਾਤਾ ਕੋ ਸੁਨਾਇਆ ਹੈ ਆਦੋਂ ਹੀ ਜੋਗੀ ਭਏ ਕਲਪ ਜੀ ਕਿੰਬਾ ਆਦਿ ਜੋਗੀਸ਼ਰ ਜੀ ਜੁੜੇ ਹੈਂ ਪਰਮੇਸਰ ਮੈਂ ਤਿਨ ਕੋ ਕਪਲ ਤੇ ਆਦਿ ਲੈਕੇ ਸਭ ਰਿਖੀ ਜਿਨ ਕੋ ਗਾਂਵਦੇ ਹੈਂ ਅਪਰ ਪਰਪੰਚ ਤਿਸਤੇ ਪਰੇ ਹੈ ਤੇ ਅਵਤਾਰੋਂ ਮੈਂ ਸਰੇਸ਼ਟ ਹੈ ਕਪਲ ਜੀ ਸੇ ਭੀ ਗਾਵੇ ਹੈਂ ਕਿੰਬਾ ਪਰਪੰਚ ਤੇ ਪਰੇ ਹੈ ਤੇ ਅਵਤਾਰੋਂ ਮੈਂ ਸਰੇਸ਼ਟ ਹੈਂ ਐਸੇ ਸ੍ਰੀ ਗੁਰੂ ਨਾਨਕ ਜੀ ਕੋ ਸਭ ਗਾਵੇ ਹੈਂ ਜਮਦਗਨਿ ਪਰਸਰਾਮ ਕੇ ਬਾਪ ਕਾ ਨਾਮ ਥਾ ਜਮਦਗਨਿ ਕਾ ਜੋ ਹੋਵੇ ਸੋ ਜਮਦਨੀ ਪਰਸ ਰਾਮ ਹੈ ਵਾ ਜਮਗਨਿ ਵੀ ਗਾਵੇ ਹੈ ਤੇ ਪਰਸਰਾਮ ਵੀ ਗਾਵੇ ਹੈ ਈਸਰ ਰੂਪ ਜਿਸ ਕੇ ਹਾਥ ਸੇ ਕੁਹਾੜਾ ਅਰ

ਤੇਜ ਰਾਮ ਜੀ ਨੇ ਹਰਾ ਥਾ ਊਧਉ ਤੇ ਅਕ੍ਰੂਰ ਦੋਨੋਂ ਗਾਵੇ ਥੇ ਕ੍ਰਿਸ਼ਨ ਜੀ ਭਗਤ ਬਿਦਰ ਜਿਸਕਾ ਸਾਗ ਖਾਇਆ ਸਭ ਗੁਨ ਗਾਵੇ ਹੈਂ ਸਰਬ ਰੂਪ ਪਰਮੇਸਰ ਜਾਨਿਆ ਹੈ ਕਲ ਨਾਮ ਕਵੀ ਕਹੈ ਸ੍ਰੀ ਗੁਰੂ ਨਾਨਕ ਜੀ ਕਾ ਜਸ ਗਾਵੇ ਰਾਜ ਵਿਚ ਹੀ ਜੋਗ ਮਾਨਾ ਹੈ ॥ ੪ ॥

ਗਾਵਹਿ ਗੁਣ ਬਰਨ ਚਾਰਿ ਖਟ ਦਰਸਨ ਬ੍ਰਹਮਾਦਿਕ ਸਿਮਰੰਥਿ ਗੁਨਾ ॥ ਗਾਵੈ ਗੁਣ ਸੇਸੁ ਸਹਸ ਜਿਹਬਾ ਰਸ ਆਦਿ ਅੰਤਿ ਲਿਵ ਲਾਗਿ ਧੁਨਾ ॥ ਗਾਵੈ ਗੁਣ ਮਹਾਦੇਉ ਬੈਰਾਗੀ ਜਿਨਿ ਧਿਆਨ ਨਿਰੰਤਰਿ ਜਾਣਿਓ ॥ ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥ ੫ ॥ ਰਾਜੁ ਜੋਗੁ ਮਾਣਿਓ ਬਸਿਓ ਨਿਰਵੈਰੁ ਰਿਦੰਤਰਿ॥ ਸ੍ਰਿਸਟਿ ਸਗਲ ਉਧਰੀ ਨਾਮਿ ਲੇ ਤਰਿਓ ਨਿਰੰਤਰਿ ॥ ਗੁਣ ਗਾਵਹਿ ਸਨਕਾਦਿ ਆਦਿ ਜਨਕਾਦਿ ਜੁਗਹ ਲਗਿ ॥ ਧੰਨਿ ਧੰਨਿ ਗੁਰੁ ਧੰਨਿ ਜਨਮੁ ਸਕਯਥੁ ਭਲੌ ਜਗਿ॥ ਪਾਤਾਲ ਪੁਰੀ ਜੈਕਾਰ ਧੁਨਿ ਕਬਿ ਜਨ ਕਲ ਵਖਾ- ਣਿਓ॥ ਹਰਿ ਨਾਮਿ ਰਸਿਕ ਨਾਨਕ ਗੁਰ

ਰਾਜੁ ਜੋਗੁ ਤੈ ਮਾਣਿਓ ॥ ੬ ॥

ਚਾਰ ਬਰਨ ਖਤ੍ਰੀ ਬ੍ਰਹਮਨ ਵੈਸ ਸੂਦਰ ਖਟ ਦਰਸਨ ਜੋਗੀ ਜੰਗਮ ਸਰੇਵੜੇ ਜਤੀ ਮਦਾਰੀ ਭੇਖ। ਖਟ ਵਾ ਦਰਸਨ ਬ੍ਰਹਮ ਕਾ ਜਿਸਮੈ ਮੀਨ ਨਾ ਮੇਖ॥ ਬ੍ਰਹਮਾ ਤੇ ਆਦਿ ਵਿਸਨ ਸ਼ਿਵ ਸਿਮਰਦੇ ਹੈਂ ਗੁਰਾਂ ਨੂੰ ਵਾ ਸਮਰਥ ਭਏ ਹੈਂ ਗੁਨੋਂ ਕਰਕੇ ਸ਼ੇਸ਼ਨਾਗ ਗੁਨ ਮਹਾਰਾਜ ਕੇ ਗਾਂਵਦਾ ਹੈ ਹਜਾਰ ਮੁਖ ਕਰਕੇ ਜਿਹਬਾ ਸੇ ਰਸ ਕਰਕੇ ਹਜਾਰ ਨਾਮ ਨਵੀਨ ਉਚਾਰਦਾ ਹੈ ਆਦਿ ਜਦ ਉਤਪਤੀ ਭਈ ਤਦ ਕਾ ਅੰਤ ਤਕ ਧੁਨੀ ਉਚਾਰਨੇ ਮੈਂ ਲਿਵਲਗ ਰਹੀ ਹੈ ਜਬ ਸ੍ਰਿਸ਼ਟੀ ਕੀ ਉਤਪਤੀ ਭਈ ਤਬ ਵਿਚਾਰ ਹੂਆ ਕਿਸ ਕੇ ਸਿਰ ਪਰ ਦਿਤੀ ਜਾਏ ਐਸਾ ਸਮਰਥ ਕੌਨ ਹੈ ਇਕ ਦੋ ਚਾਰਸਿਤਕ ਸਭ ਨਿਕਲੇ ਇਨਸੇ ਨਹੀਂ ਥੰਮੀਤੀ ਤਾਂ ਸ਼ੇਸ਼ ਕੋ ਕਹਾ ਉਸਨੇ ਕਹਾ ਮੇਰੇ ਸਾਥ ਕਰਾਰ ਹੋਵੇ ਕਬ ਲਓਗੇ ਤਾਂ ਮੈਂ ਚੁਕਾਂ ਮਹਾਰਾਜ ਨੇ ਕਹਾ ਹਜਾਰ ਨਾਮ ਨਿਤ ਨਇਆ ਜਪ ਜਦੋਂ ਅੰਤ ਆਇਆ ਤੈਨੂੰ ਤਾਂ ਲਵਾਂਗੇ ਪ੍ਰਿਥੀਕੋ ਅੰਤ ਨਹੀਂ ਆਵਤਾ ਤਿਸਕੋ ਮਹਾਂਦੇਵ ਜੋ ਬੈਰਾਗਵਾਨ ਪਾਰਬਤੀ ਕਾ ਤਿਆਗਕ ਬੈਰਾਗੀ ਵਾ ਰਾਮਾਨੰਦ ਰਮਾਂ ਪਦਤ ਰਾਮਾ ਨੰਦ ਬਿਸਨ ੂ ਆਮਤਿ ਪਰਾਰਿ ਬਰਾਗੀ ਚਾਰ ਪਰਕਾਰਕੇਹੈਂਸਭਭਗਵਤ ਕੇ ਗੁਣ ਗਾਂਵਦੇ ਹੈਂ ਜਿਸ ਸ਼ਿਵਜੀ ਨੇ ਧਿਆਨ ਸਮਾਧੀ ਕੋ ਹੀ ਨਿਰੰਤ੍ਰ ਹੀ ਅਠਾਸੀ ਹਜਾਰ ਕੀ ਸਮਾਧੀ ਰਹੀ ਹੈ ਕਲ ਨਾਮ ਕਵੀ ਕੰਹਦਾ ਹੈ ਸ੍ਰੇਸ਼ਟ ਜੱਸ ਗਾਵੇ ਸ੍ਰੀ ਗੁਰੂ ਨਾਨਕ ਜੀ ਕਾ ਜੋਗੀ ਹੋਕੇ ਰਾਜ ਮਾਣਿਆ ਹੈ ਬ੍ਰਿਤੀ ਜੁੜ ਰਹੀ

ਤੇ ਰਾਜ ਬਾਹਰੋਂ ਕੀਤਾ॥੫॥ ਜੁੜਕੇ ਪਰਮੇਸਰ ਮੈਂ ਅੰਦਰਹੁ ਬਾਹਰੋਂ ਰਾਜ ਮਾਨਿਆਂ ਹੈ ਜਿਨ ਕੇ ਰਿਦੇ ਮੈਂ ਨਿਰਵੈਰਤਾ ਵਸੀ ਹੈ ਵਾ ਨਿਰਵੈਰ ਪਰਮੇਸ਼ਰ ਵਸਿਆ ਹੈ ਰਿਦੇ ਮੈਂ ਸਾਰੀ ਹੀ ਸ੍ਰਿਸਟੀ ਉਬਾਰੀ ਹੈ ਗੁਰਾਂ ਨੇ ਨਾਮ ਦੇਕੇ ਜਿਨਾਂ ਨੇ ਇਕ ਰਸ ਨਾਮ ਈਸ਼ਰ ਕਾ ਲੀਆ ਹੈ ਸੋ ਭੀ ਤਰੇ ਸਨਕਾਦਿਕ ਚਾਰੇ ਆਦਿ ਜਦ ਕੇ ਪ੍ਰਗਟੇ ਉਨੋਂ ਨੇ ਵਰਮਾਂਗਾ ਹਮ ਬਡੀ ਅਵਸਥਾ ਨਾ ਧਾਰੇਂ ਜਿਸਕਰ ਵਿਸ਼ਾ ਨਾ ਕੋਈ ਬਲ ਪਾਏ ਦੇਖਤ ਬਾਲ ਬਹੁਤ ਕਾ ਲੀਨਾ ਜਨਕਾ ਤੇ ਆਦੀ ਨੌਵੇਂ ਭਜਨ ਕਰਤੇ ਰਹੇ ਜੁਗਾਂ ਪ੍ਰਯੰਤ ਧੰਨ ਤੀਨ ਪਦਹੈ ਮਕ ਤਨ ਕਰ ਬਾਣੀ ਕਰ ਧੰਨ ਹੈ ਮਾਤਾ ਵੀ ਧੰਨ ਹੈ ਮਾਤਾ ਤ੍ਰਿਪਤਾ ਬੀ ਧੰਨ ਹੈ ਪਿਤਾ ਬਾਬਾ ਜੀ ਕਾਲੂ ਧੰਨ ਗੁਰੂ ਜੀ ਜਿਨ ਕਾ ਜਨਮ ਭਲਾ ਸਕਾਰਥਾ ਹੈ ਜਗਤ ਮੈਂ ਰੰਗਾ ਸਕਾਰਥਾ ਹੈ ਜੀਵਾਂ ਕੇ ਉਧਰ ਨਾਰਧ ਹੈ ਪਤਾਲ ਪੁਰੀ ਮੈਂ ਜੈਕਾਰ ਧੁਨ ਉਚਾਰਤੇ ਹੈਂ ਬਲਿ ਰਾਜਾ ਆਦਿਕ ਬੀ ਕੰਹਦਾ ਹੈ ਭਗਤਾਂ ਨੇ ਵਖਾਨਿਆਂ ਹੈ ਹਰੀ ਕੇ ਨਾਮ ਮੈਂ ਭਦਾ ਕਾਰ ਹੋਕੇ ਸ੍ਰੀ ਗੁਰੂ ਜੀ ਤੈਨੇ ਰਾਜ ਮੈਂ ਜੋਗ ਮਾਣਿਆ ਹੈ ॥ ੬ ॥

**ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ । ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ । ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ । ਉਗ੍ਰਸੈਣ ਕਉ ਰਾਜੁ**

ਅਭੈ ਭਗਤਹ ਜਨ ਦੀਉ ॥ ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾ-ਇਉ। ਸ੍ਰੀ ਗੁਰੂ ਰਾਜੁ ਅਬਿਚਲ ਅਟਲੁ ਆਦਿ ਪੁਰਖਿ ਫੁਰਮਾਇਉ ॥ ੭ ॥ ਗੁਨ ਗਾਵੈ ਰਵਿਦਾਸ ਭਗਤੁ ਜੈਦੇਵ ਤ੍ਰਿਲੋਚਨ। ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ। ਭਗਤੁ ਬੇਣਿ ਗੁਣਿ ਰਵੈ ਸਹਜਿ ਆਤਮ ਰੰਗੁ ਮਾਣੈ ॥ ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ ॥ਸੁਖ ਦੇਉ ਪਰੀਖ੍ਯਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਉ। ਕਬਿ ਕਲ ਸੁਜਸੁ ਨਾਨਕ ਗੁਰ ਨਿਤ ਨਵਤਨੁ ਜਗਿ ਛਾਇਉ॥ ੮ ॥

ਕਿਸੀ ਕੋ ਏਹ ਨ ਬੁਧੀ ਹੋਵੇ ਕਿ ਗੁਰੂ ਹੋਰ ਹੈ ਅਵਤਾਰ ਨਹੀਂ ਨਿਸਚੇ ਕਰਾਤੇ ਹੈਂ ਹੇ ਗੁਰੂ ਜੀ ਸਤਜੁਗ ਕੇ ਅਨੰਦ ਕੋ ਤੁਸੀਂ ਭੋਗਿਆ ਜਦੋਂ ਬਲੀ ਕੋ ਛਲਿਆ ਸੀ ਢਾਈ ਕਦਮ ਪ੍ਰਿਥੀ ਮੰਗੀ ਥੀ ਸਭ ਕਿਛ ਉਸਕਾ ਮਿਣ ਲਯਾ ਬਾਵਨ ਹੋਕੇ ਫੇਰ ਤ੍ਰੇਤੇ ਮੈਂ ਅਨੰਦ ਕੋ ਭੋਗਾ ਰਘੁਵੰਸੀਓਂ ਕੇ ਵਿਚ ਰਾਮ ਕਹਾਇਓ ਹੇ ਰਾਮ ਜਦੋਂ ਰਘੁਵੰਸੀ ਕਹਾਇਓ ਹੈ ਫੇਰ ਦੁਆਪੁਰ ਮੇਂ ਹੇਮੁਰਾਰੀ ਕ੍ਰਿਸ਼ਨ ਕਹਾਇਓ ਕ੍ਰਿਸ਼ਨਾ

ਜੋ ਲਿਸ਼ਾਨਾ ਹੋਵੇ ਵਾ ਸਾਮ ਕਹਿਓ ਕੰਸ ਜੋ ਥਾ ਮਾਮਾ ਤਿਸ ਕੋ ਆਪਣੇ ਹਾਥ ਸੇ ਮੋਖ ਕੀਆ ਹੋਰਕਾ ਮਿਤੁ ਭਇਆ ਤਰੇਕੇ ਨਾ ਮਾਮੇ ਕੋ ਤਾਰਨਾ ਹੋਇਆ ਉਗ੍ਰਸੈਨ ਥਾ ਨਾਨਾ ਤਿਸਕੋ ਰਾਜ ਦੀਆ ਜਾਦਵਾਂ ਕੋ ਰਾਜ ਨਾਂ ਥਾ ਦੇਨਾ ਨਾਨੇ ਕੀਆਂ ਬੇੜੀਆਂ ਕਟਕੇ ਰਾਜ ਤਿਲਕ ਦੀਆ ਸਭ ਭਗਤਾਂ ਕੋ ਅਭੈ ਪਦ ਦੀਆ ਐਸੇ ਹੀਕਲਜੁਗ ਮੈਂ ਉਨਕੇ ਸਦਰਸ ਬਾਵਨ ਸ੍ਰੀ ਗੁਰੂ ਨਾਨਕ ਭਏ ਰਾਮ ਜੀ ਗੁਰ ਅੰਗਦ ਭਏ ਕ੍ਰਿਸਨ ਜੀ ਅਮਰ ਰੂਪ ਭਏ ਕਹਾਇਓ ਹੈ ਐਸੇ ਲਾਵਨਾ, ਸ੍ਰੀ ਬਾਵਨ ਰੂਪ ਸ੍ਰੀ ਗੁਰੂ ਨਾਨਕ ਜੀ ਕਹਾਇਓ ਸ੍ਰੀ ਰਾਮ ਜੀ ਨੇ ਸ੍ਰੀ ਅੰਗਦ ਜੀ ਕਹਾਇਓ ਸ੍ਰੀ ਕ੍ਰਿਸਨ ਜੀ ਸ੍ਰੀ ਗੁਰੂ ਅਮਰ ਦੇਵ ਜੀ ਕਹਾਇਓ ਭੇਖ ਵਟਾਏ ਹੈਨ ਉਹੀ ਭੇਦ ਕੁਛ ਨਹੀਂ ਸ੍ਰੀ ਗੁਰੂ ਜੀ ਕਾ ਰਾਜ ਗੁਰਾਈ ਕਾ ਪਰਤਾਪ ਅਚਲ ਹੈ ਕਿਉਂ ਅਟਲ ਜੋ ਆਦਿ ਪੁਰਖ ਪਰਮਾਤਮਾ ਤਿਸਨੇ ਫੁਰਮਾਇਆ ਹੈ ॥ ੭ ॥

ਰਵਿਦਾਸ ਭਗਤ ਜੋ ਹੈ ਇਨਕੇ ਹੀ ਗੁਨਕੋ ਗਾਵੇ ਹੈ ਜੈਦੇਵ ਭਗਤ ਕਵਰਾਜ ਗੋਬਿੰਦ ਗੀਤ ਗਾਵਿਆਹੈ ਤ੍ਰਿਲੋ-ਚਨ ਜੀ ਜਿਨਕੇ ਅੰਤਰਜਾਮੀ ਦਾਸ ਬਨੇ ਸੇਵਾਕਰੀ ਸਰਬ ਸੰਤੋਂ ਕੀ ਭਗਤ ਕੇ ਪ੍ਰੇਮ ਸੇ ਨਾਮਦੇਵ ਐਸੇ ਹੈ ਜਿਨ ਕੇ ਹਰੀ ਅੰਗ ਸੰਗ ਹੈ ਨਾਮ ਦੇਵ ਹਰ ਜੀ ਬਸੇ ਸੰਗ ਬਸੰਤ ਪੰਚਮੀ ਪਾਤਸਾਹੀ ਅਸ਼ਟਪਦੀ ਮੇਂ ਕਹਾ ਹੈ ਕਬੀਰ ਭਗਤ ਜੀ ਤੋ ਭਗਤ ਰਾਜ ਭਏ ਰਾਮ ਨਾਮ ਕੇ ਵਿਚ ਨਿਸਚਾ ਕਰ ਕੁਸ਼ਟ ਦੂਰ ਕੀਆ ਹਤਿਆ ਬ੍ਰਹਮਨ ਕੀ ਰਾਮ ਨਾਮ ਸੇ ਦੂਰ ਕਰੀ ਸਮ ਦ੍ਰਿਸ਼ਟੀ ਸੇ ਸੋ ਗਾਂਵਦੇ ਭਏ ਜਸ ਕੋ। ਏਣੀ

ਭਗਤੁ ਜੀ ਸਹਜ ਸੇ ਆਤਮਾ ਕਾ ਰੰਗ ਅਨੰਦ ਮਾਣਦੇ ਭਏ ਜੋਗ ਧਿਆਨ ਗੁਰ ਗਿਆਨ ਬਿਨਾ ਐਸੇ ਅਖਰ ਅਨਵੈ ਗੁਰ ਗਿਆਨ ਬਿਨਾ ਜੋਗ ਧਿਆਨ ਅਵਰ ਨਹੀਂ ਜਾਣਦੇ ਭਏ, ਸੁਕਦੇਵ ਸ੍ਵਾਮੀ ਪਰੀਛਤ ਕੋ ਭਾਗਵਤ ਕੀ ਕਥਾ ਸੁਨਾਈ ਗੁਨ ਕਥਨ ਕਰੇ ਗੌਤਮ ਰਿਖੀ ਨੇ ਜਸ ਗਾਇਨਕ ਕਲ ਨਾਮ ਕਵੀ ਕਹਿੰਦਾ ਹੈ ਸਰੇਸਟ ਜਸ ਸ੍ਰੀ ਗੁਰੂ ਨਾਨਕ ਜੀ ਕਾ ਨਿਤ ਹੀ ਨਵੀਨ ਜਗਤ ਮੈ ਫੈਲ ਰਹਾ ਹੈ ਸ੍ਰੇਸ਼ਟ ਇਸਤੇ ਕਹਾ ਹੈ ਜਸਕੋ ਜੋ ਭੇਦ ਵਾਦ ਨਹੀਂ ਸਮ ਦ੍ਰਿਸਟੀ ਸੇ ਤੁਰਕ ਹਿੰਦੂ ਦੋਨੋ ਆਪਨਾ ਗੁਰੂ ਜੀ ਕੋ ਜਾਨਦੇ ਰਹੇ ਹੈਂ ਇਸ ਹੇਤੁ ਕਰ ਸ੍ਰੇਸ਼ਟ ਹੈ॥ ੮ ॥

**ਗੁਣ ਗਾਵਹਿ ਪਾਯਾਲਿ ਭਗਤ ਨਾਗਾਦਿ ਭੁਯੰਗਮ। ਮਹਾਦੇਉ ਗੁਣ ਰਵੈ ਸਦਾ ਜੋਗੀ ਜਤਿ ਜੰਗਮ। ਗੁਣ ਗਾਵੈ ਮੁਨਿ ਬਯਾਸੁ ਜਿਨਿ ਬੇਦ ਬਯਾਕਰਣ ਬੀਚਾਰਿਅ। ਬ੍ਰਹਮਾ ਗੁਣ ਉਚਰੈ ਜਿਨਿ ਹੁਕਮਿ ਸਭ ਸ੍ਰਿਸਟਿ ਸਵਾਰਿਅ। ਬ੍ਰਹਮੰਡ ਖੰਡ ਪੂਰਨ ਬ੍ਰਹਮ ਗੁਣ ਨਿਰਗੁਣ ਸਮ ਜਾਣਿਓ। ਜਪੁ ਕਲ ਸੁਜਸੁ ਨਾਨਕ ਗੁਰ ਸਹਜੁ ਜੋਗੁ ਜਿਨਿ ਮਾਣਿਓ॥ ੯ ॥ ਗੁਣ ਗਾਵਹਿ ਨਵ ਨਾਥ ਧੰਨਿ ਗੁਰੁ ਸਾਚਿ ਸਮਾਇਓ। ਮਾਂ ਧਾਤਾ ਗੁਣ**

ਰਵੈ ਜੇਨ ਚਕ੍ਵੈ ਕਹਾਇਓ । ਗੁਣ ਗਾਵੈ
ਬਲਿਰਾਉ ਸਪਤ ਪਾਤਾਲਿ ਬਸੰਤੋ । ਭਰਥਰਿ
ਗੁਣ ਉਚਰੈ ਸਦਾ ਗੁਰ ਸੰਗਿ ਰਹੰਤੋ । ਦੂਰ
ਬਾਪਰੂ ਰਉ ਅੰਗਰੈ ਗੁਣ ਨਾਨਕ ਜਸੁ
ਗਾਇਓ । ਕਬਿ ਕਲ ਸੁਜਸੁ ਨਾਨਕ ਗੁਰ
ਘਟਿ ਘਟਿ ਸਹਿਜ ਸੁਮਾਇਓ ॥ ੧੦ ॥

ਜਿਸ ਪ੍ਰਮਾਤਮਾ ਕੇ ਗੁਨਾ ਕੋ ਪਤਾਲ ਮੈਂ ਭਗਤ ਗਾਂਵਦੇ ਹੈਂ ਨਾਗ ਕੁਲੀਆਦ ਹੈਂ ਛੇ ਔਰ ਹੈਂ ਭਗਤ ਮਾਲ ਮੈਂ ਹੈਂ ਸਭ ਅਠਵੀਂ ਭੁਯੰਗਮਾ ਕੀ ਹੈ ਜਿਸਕੇ ਗੁਨ ਗਾਤੇ ਹੈਂ ਸੋਈ ਗੁਰੂ ਰੂਪ ਭਏ ਹੈਂ ਮਹਾ ਦੇਵ ਜੀ ਸਦਾ ਹੀ ਰਾਮ ਇਨਕੀ ਕਥਾ ਕੋ ਉਚਾਰਤੇ ਹੈਂ ਜੋ ਸਦਾ ਹੀ ਜੋਗੀ ਹੈਂ ਜਤ ਮੇਂ ਜੁੜਿਆ ਹੈ ਸਤੀ ਕੋ ਤਿਆਗ ਕੇ ਵਾ ਇਤ੍ਰ ਜਤੀ ਜੰਗਮ ਸਭ ਗੁਨਾਂ ਕੋ ਹੀ ਗਾਵੇ ਹੈਂ ਸੋਈ ਰੂਪ ਗੁਰੂ ਜੀ ਹੈਂ ਬਿਆਸ ਭਗਵਾਨ ਵੀ ਗੁਨਾ ਕੋ ਗਾਤੇ ਹੈਂ ਜਿਨ੍ਹਾਂ ਨੇ ਬੇਦ ਕੋ ਵਿਯਾ-ਕਰਨ ਦੁਆਰੇ ਵਿਭਾਗ ਕਰਿਆ ਹੈ ਅੱਸੀ ਹਜ਼ਾਰ ਕਰਮ ਸੋਲਾਂ ਹਜ਼ਾਰ ਉਪਾਸਨਾ ਚਾਰ ਹਜ਼ਾਰ ਬੇਦਾਂਤ ਕੋ ਨਿਰਨੇ ਕੀਤਾ ਹੈ ਐਸੇ ਸਮਰਥ ਹੈਂ ਬ੍ਰਹਮਾਂਜੀ ਗੁਨਕੋ ਉਚਾਰਦੇ ਹੈਂ ਚਾਰ ਬੇਦ ਕੇ ਪਾਠ ਦੁਆਰੇ ਜਿਸਨੇ ਈਸਰ ਕੇ ਹੁਕਮ ਸੇ ਸਭ ਸ੍ਰਿਸ਼ਟੀ ਸਵਾਰੀ ਹੈ ਰਚੀ ਹੈ ਬ੍ਰਹਮੰਡਕੇ ਜਿਤਨੇ ਖੰਡ ਹੈਂ ਤਿਨ ਸਭ ਮੈਂ ਬ੍ਰਹਮ ਪੂਰਨ ਹੈ ਤੁਸੀ ਨਿਰਗੁਨ ਮੈਂ ਸਮ ਕਰਕੇ ਰਾਮਕੋ ਜਾਨਿਆ ਹੈ ਕਿੰਬਾ ਜਿਸ ਬ੍ਰਹਮ ਕੋ

ਸਾਰੇ ਇਕੋ ਜੇਹਾ ਜਾਨਿਆ ਹੈ ਵਿਆਸ ਆਦਿਕਾਂ ਨੇ ਤੁਸੀ ਓਹ ਹੇ ਕਲ ਕਵੀ ਕਹਿੰਦਾ ਹੈ ਜਪੋ ਗੁਰੂ ਨਾਨਕ ਜੀ ਕੇ ਜਸ ਕੋ ਸਹਜੇ ਹੀ ਜੋਗ ਕੋ ਜਿਨ੍ਹਾਂ ਨੇ ਮਾਨਿਆ ਭੋਗਿਆ ਹੈ॥੯॥

ਨੌ ਨਾਥ ਹੈਂ ਗੋਰਖਨਾਥ ੧ ਮਛੰਦ੍ਰਨਾਥ ੨ ਭਰਥਰੀ ਨਾਥ ੩ ਘੁਘੂਨਾਥ ੪ ਭੰਗਰਨਾਥ ੫ਮੰਗਲ ਨਾਥ੬ ਈਸਰ ਨਾਥ੭ ਚਰਪਟ ਨਾਥ ੮ ਨੀਮਾ ਨਾਥ ੯ ਏਹ ਭੀ ਗੁਰੂ ਜੀਕੇ ਗੁਨ ਗਾਂਵਦੇ ਹੈਂ ਧੰਨ ਹੈਂ ਗੁਰੂ ਸਰੂਪ ਮੈਂ ਸਮਾਏ ਹੈਂ ਮਾ ਧਾਤਾ ਦਲੀਪ ਕਾ ਪਿਤਾ ਜਬ ਗਦੀ ਦੇਨ ਲਗਾ ਤਾਂ ਪੁਤ੍ਰ ਥੇ ਚਾਰ ਉਨਕੋ ਹਾਥੀ ਘੋੜੇ ਊਠ ਦੀਏਛੋਟੇ ਕੋ ਇਕ ਮੂੰਗੀ ਕਾ ਦਾਨਾ ਅਧਾ ਚਣਾਂ ਦੀਆ ਉਸ ਨੇ ਅਪਨੇ ਅਕਲ ਸੇ ਹਾਥੀ ਘੋੜੇ ਮੋਹਰਾਂ ਖਰੀਦੀ ਹੋਰ ਦਾਨੇ ਸੇ ਬਾਕੀ ਤੀਨੋਂ ਨੇ ਉਡਾਇ ਦੀਏ ਸਭ ਸਾਰਾ ਪ੍ਰਸੰਗ ਪੜ੍ਹਨਾਂ ਹੋਵੇ ਤਾਂ ਰਕਾਇਤ ਪੜਕੇ ਦੇਖ ਲੈਨੀ ਚਕ੍ਰ ਵਰਤੀ ਸੁਲਤਾਨ ਸਕੰਦਰ ਹੋਇਆ ਹੈ ਯਾ ਮਾਨ ਧਾਤਾ ਹੂਆ ਹੈ ਜਿਸਨੇ ਸਭ ਦੇਸ ਜੀਤਕੇ ਚਕ੍ਰਵਰਤੀ ਕਹਾਇਆ ਹੈ ਧਰਮਾਤਮਾ ਰਾਜ ਨੀਤੀ ਹੂਆ ਫੇਰ ਬਲੀ ਰਾਜਾ ਵੀ ਚਕ੍ਰ ਵਰਤੀ ਬਨਨੇ ਲਗਾ ਇਕ ਜੱਗ ਥਾ ਕਰਨਾ ਜੇ ਤੋੜ ਚੜ੍ਹਤਾ ਤਾਂ ਇੰਦਰ ਪਦਵੀ ਨੂੰ ਪ੍ਰਾਪਤ ਹੋ ਜਾਤਾ ਇੰਦਰ ਭਗਵਾਨ ਕੇ ਅਗੇ ਰੋਤਾ ਭਇਆ ਮਹਾਰਾਜ ਬਾਵਨ ਭਗਵਾਨ ਬਨੇ ਮੰਗਨੇ ਕਾ ਪ੍ਰਤਾਪ ਦੇਖਾਇਆ ਇਛਾ ਵਾਲਾ ਬਸ ਹੋਤਾ ਹੈ "ਤ੍ਰਿਣ ਤੇ ਗੂਲਰ ਤੂਲ ਤੇ ਜਾਚਿਕ ਹਲਕਾ ਜਾਨ। ਪਵਨਨ ਤਾ ਢਿਗ ਜਾਤ ਹੈ ਮਾਂਗਨ ਸੰਕਾ ਮਾਨ।" ਸਪਤ ਸਤਵੇਂ ਪਤਾਲ ਨਹੀਂ ਹੈ ਤੀਸਰੇ ਮੈਂ ਹੈ ਤਾਂ ਸਪਤ ਸਹਤ ਪਤ ਕੇ ਵਾ ਸਪਤ ਪ੍ਰਤੱ-

ਰਾਜਾ ਵਾਈ ਕਦਮੋਂ ਕੀ ਸੇ ਪਤਾਲ ਬਸਜਾ ਭਰਥਰੀ ਗੁਰੂ ਗੋਰਖ ਨਾਥ ਕੇ ਸਾਥ ਰਹਕੇਵਾ ਗੁਰੂ ਨਾਨਕ ਜੀ ਸਾਥ ਰਹਾ ਦੂਰਬਾਧਾ ਤਤਵੇਤਾ ਸੀ ਪਰੂਰ ਵਾ ਰਾਜਾ ਥਾ ਅਪਛਰਾ ਕੋ ਸਰਾਪ ਹੂਆ ਇਸਕੇ ਘਰ ਮੈਂ ਰਹੀ ਕਰਾਰ ਨਗਰ ਦੇਖਨ ਕਾ ਕਹਿਆ ਜਦੋਂ ਮੈਂ ਨੰਗਾ ਦੇਖਾਂਗੀ ਤਾਂ ਚਲੀ ਜਾਵਾਂਗੀ ਛੱਤਰੇ ਲੈਕੇ ਪਾਸ ਬੰਨ੍ਹ ਲਏ ਛਲ ਕੇ, ਇਕ ਦਿਨ ਛੱਤਰਾ ਖੁਲ ਗਿਆ ਰਾਜਾ ਨਗਨ ਉਠਿਆ ਉਦੋਂ ਹੀ ਟੁਰ ਪਈ ਅੰਗ੍ਰੇ ਰਿਖੀ ਥਾ ਪ੍ਰਮੇਸਰ ਕੇ ਭਜਨ ਵਾਲਾ ਸ੍ਰੀ ਗੁਰੂ ਨਾਨਕ ਜੀ ਜਸ ਗਾਇਨ ਕੀਤਾ ਸਭ ਨੇ ਐਸੇ ਜੋ ਥੇ ਕਲ ਨਾਮ ਕਵੀ ਕਹਤਾ ਹੈ ਸ੍ਰੇਸਟ ਉਜਲ ਪਵਿਤ੍ਰ ਜਸ ਗੁਰੂ ਜੀ ਸਭ ਘਟਾਂ ਮੈਂ ਸਹਜੇ ਹੀ ਸਮਾਇਆ ਹੈ ॥ ੧੦ ॥

## ਸਵਈਏ ਮਹਲੇ ਦੂਜੇ ਕੇ ੨

### ੧ ੴ ਸਤਿਗੁਰਪ੍ਰਸਾਦਿ ।

ਸੋਈ ਪੁਰਖੁ ਧੰਨੁ ਕਰਤਾ ਕਾਰਣ ਕਰਤਾਰੁ ਕਰਣ ਸਮਰਥੋ । ਸਤਿਗੁਰੂ ਧੰਨੁ ਨਾਨਕੁ ਮਸਤਕਿ ਤੁਮ ਧਰਿਓ ਜਿਨਿ ਹਥੋ । ਤ ਧਰਿਓ ਮਸਤਕਿ ਹਥੁ ਸਹਜਿ ਅਮਿਉ ਵੁਠਉ ਛਜਿ ਸੁਰਿ ਨਰ ਗਣ ਮੁਨਿ ਬੋਹਿਯ ਅਗਾਜਿ ॥ ਮਾਰਿਓ ਕੰਟਕੁ ਕਾਲੁ ਗਰਜਿ ਧਾਵਤੁ ਲੀਓ ਬਰਜਿ

ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ । ਜਗੁ ਜੀਤਿਓ ਗੁਰ ਦੁਆਰਿ ਖੇਲਹਿ ਸਪਤਸਾਰਿ ਰਥ ਉਨ ਮਨਿ ਲਿਵਰਾਖਿ ਨਿਰੰਕਾਰਿ । ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੧ ॥

ਦੂਜੀ ਪਾਤਸ਼ਾਹੀ ਕੀ ਉਸਤਤੀ ਮੇਂ ਜੁਜਰ ਬੇਦ ਕਾ ਦੂਜਾ ਭਟ ਬੋਲਿਆ ਵਸਤੂ ਨਿਰਦੇਸ ਮੰਗਲ ਕਰਤੇ ਹੈਂ ਸੋਈ ਕਰਤਾ ਪੁਰਖ ਧੰਨ ਹੈ ਕਾਰਣ ਜੋ ਪ੍ਰਪੰਚ ਤਿਸ ਕੇ ਕਰਨੇ ਕੋ ਸਮਰਥ ਹੈ ਕਰਤਾਰ ਜਿਸਕੇ ਹਾਥ ਮੈਂ ਸਭ ਕੀ ਤਾਰ ਹੈ ਸੋਈ ਰੂਪ ਸਤਿਗੁਰੂ ਨਾਨਕ ਜੀ ਧੰਨ ਹੈਂ ਜਿਨ੍ਹਾਂ ਨੇ ਤੁਹਾਡੇ ਸੀਸ ਤੇ ਹਥ ਰਖਿਆ ਹੈ ਤਾਂ ਜਾਂਕਾ ਸਬੰਧ ਹੋਤਾ ਹੈ ਕਾਬ ਮੈਂ ਸਮਾਸ ਅਲੰਕਾਰ ਕੇ ਅਨਸਾਰ ਜਾਂ ਤੁਹਾਡੇ ਮਥੇ ਤੇ ਹਥ ਧਰਿਆ ਤਾਂ ਸਹਜੇ ਹੀ ਅੰਮ੍ਰਿਤ ਕੀ ਬਰਖਾ ਭਈ ਛੱਜੀਂ ਖਾਰੀਂ ਵਾਂ ਛਜ ਛਬ ਰਹਿਓ ਹੈਹੇ ਗੁਰੂ ਅੰਗਦ ਜੀ ਜਿਸ ਨਾਮ ਸੇ ਸੁਰ ਨਰ ਮੁਨੀਖ ਸਭੇ ਭਗਤੀ ਵਾਲੇ ਹੋਏ ਹੈਂ ਅਗਜ ਪ੍ਰਗਟ ਹੀ ਵਾ ਅਗੋਤਕ ਕਾਲ ਰੂਪੀ ਕੰਟਕ ਕੋ ਮਾਰਿਆ ਹੈ ਸ਼ੇਰ ਸੂਖਾ ਗੱਜਦੇ ਧਾਂਵਦੇ ਹੋਇ ਮਨ ਕੋ ਬਰਜ ਰੋਕ ਲੀਆ ਹੈ ਪੰਚ ਭੂਤ ਕਾਮਾਦੀ ਏਕ ਘਰ ਰਿਦਾ ਤਿਸ ਮੇਂ ਰਾਖ ਲੀਏ ਰੋਕ ਲੀਏ ਸੰਭਲੀ ਤਰਾਂ ਜੋ ਅਜੇ ਸਨ ਵਾ ਸਾਰੇ ਸਮਾਇ ਥੇ ਗੁਰਾਂ ਦੁਆਰੇ ਤੁਸੀ ਜਗਤ ਕੋ ਜੀਤਾ ਹੈ ਖੇਲਹ ਸਪਤ ਸਾਰ ਪਾਠ ਹੈ ਸਹਤ ਪਤਿ ਕੇ ਸਾਰ ਬਾਜ਼ੀ ਖੇਡਦੇ ਹੋ

ਵਾ ਸਮਤ ਰੂਪ ਬਾਜੀ ਖੇਡਦੇ ਹੋ ਲਿਵਰਥ ਉਨ ਮਨ ਰਾਖ ਨਿਰੰਕਾਰੀ ਬ੍ਰਿਤੀ ਕਾ ਪ੍ਰਵਾਹਾ ਉਨਮਨ ਜੋ ਤੁਰੀ ਪਦ ਨਿਰੰਕਾਰ ਹੈ ਤਿਸ ਮੈਂ ਰਖਿਆ ਹੈ ਤੁਸੀ ਹੇ ਗੁਰੂ ਜੀ ਕੀਰਤੀ ਜਸ ਕੋ ਕਹਿੰਦਾ ਹੈ ਕਲ ਨਾਮ ਸਹਾਰ ਕਵੀ ਸੱਤਾਂ ਦੀਪਾਂ ਵਿਚ ਸ੍ਰੀ ਲਹਣਾ ਜੀ ਜਗਤ ਕੇ ਗੁਰੂ ਹੋਏ ਹੈਂ ਮੁਰਾਰੀ ਰੂਪ ਗੁਰੂ ਨਾਨਕ ਜੀ ਕੋ ਪਰਸ ਕੇ ॥ ੧ ॥

ਜਾਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰਿ ਤਿਮਰ ਅਗਯਾਨ ਜਾਹਿ ਦਰਸ ਦੁਆਰ । ਓਇ ਜੁ ਸੇਵਹਿ ਸਬਦੁ ਸਾਰੁ ਗਾਖੜੀ ਬਿਖਮ ਕਾਰ ਤੇ ਨਰ ਭਵ ਉਤਾਰਿ ਕੀਏ ਨਿਰਭਾਰ । ਸਤ ਸੰਗਤਿ ਸਹਜਿ ਸਾਰਿ ਜਾਗੀਲੇ ਗੁਰ ਬੀਚਾਰਿ ਨਿੰਮਰੀ ਭੂਤ ਸਦੀਵ ਪਰਮ ਪਿਆਰਿ। ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੨ ॥ ਤੈ ਤਉ ਦ੍ਰਿੜਿਓ ਨਾਮੁ ਅਪਾਰੁ । ਬਿਮਲ ਜਾਸੁ ਬਿਥਾਰੁ ਸਾਧਿਕ ਸਿਧ ਸੁਜਨ ਜੀਆ ਕੋ ਅਧਾਰੁ। ਤੂ ਤਾ ਜਨਿਕ ਰਾਜਾ ਅਉਤਾਰੁ ਸਬਦੁ ਸੰਸਾਰਿ ਸਾਰਿ ਰਹਹਿ ਜਗਤ੍ਰ ਜਲ ਪਦਮ ਬੀਚਾਰ । ਕਲਿਪਤਰੁ

**ਰੋਗ ਬਿਦਾਰੁ ਸੰਸਾਰ ਤਾਪ ਨਿਵਾਰੁ ਆਤਮਾ ਤ੍ਰਿਬਿਧਿ ਤੇਰੈ ਏਕ ਲਿਵਤਾਰ ।ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੨ ॥**

ਜਿਸ ਆਪਕੀ ਦ੍ਰਿਸ਼ਟੀ ਅੰਮ੍ਰਿਤ ਧਾਰਾ ਵਤ ਹੈ ਅੰਮ੍ਰਿਤ ਕਾ ਜੈਸੇ ਪਰਵਾਹ ਚਲਿਆ ਹੋਵੇ ਕਾਲਖ ਪਾਪ ਤਿਨਾਂਕੇ ਖਨ ਪੁਟ ਕੇ ਉਤਾਰ ਦੀਆ ਹੈ ਤਿਮਰ ਅੰਧਕਾਰ ਅਗਜਾਨ ਕਾ ਆਪ ਕੇ ਦਰਸਨ ਦੁਆਰਾ ਚਲਾ ਜਾਤਾ ਹੈਂ ਗਾਖੜੀ ਕਠਨ ਤੇ ਕਠਨ ਕਾਰ ਹੈ ਔਖੀ ਸਿਰ ਕੇ ਸੱਟੇ ਵੱਟੇ ਜਦ ਮੁਰਦਾ ਖਾਣਾਂ ਕਹਾ ਰਾਤ੍ਰੀ ਕੋ ਦਿਨ ਕਹਾ ਅਗਿਓਂ ਉਤ੍ਰ ਨਾ ਦਿਤਾ ਆਗਿਆ ਸਨ ਨਹੀਂ ਸਾਹਿਦ ਸੇਵਾ ਜੋ ਆਪ ਕਾ ਬਚਨ ਮੰਨਕੇ ਚਲਤੇ ਹੈਂ ਤੇ ਨਰ ਓਹ ਪੁਰਸ਼ ਭਵ ਸੰਸਾਰ ਤੇ ਉਤਾਰ ਕੇ ਨਿਰਭਾਰ ਨਿਰ ਦੁਖ ਕੀਤੇ ਹੈਂ ਸਤਸੰਗਤ ਆਪਕੀ ਸਹਜੇ ਹੀ ਸਾਰ ਰੂਪ ਹੈ ਸਤਸੰਗਤਿ ਕਰਨੇ ਵਾਲਿਆਂ ਕੀ ਬ੍ਰਿਤੀ ਜਾਗੀ ਹੈ ਗੁਰੂ ਜੀ ਕੇ ਬੀਚਾਰ ਸੇ ਨਿੰਮਰੀ ਰੂਪ ਹੇ ਭੂਤ ਰੂਪ ਕੋ ਕਹੈਂ ਸਦੀ ਸਦਾਹਵੀ ਪਰਮ ਉਤਕ੍ਰਿਸ਼ਟ ਪਜਾਰ ਹੈ ਤੁਹਾਡਾ ਕਹਤਾ ਹੈ ਕੀਰਤੀ ਕੋਕਲ ਨਾਮੇ ਭੱਟ ਸੱਤਾਂ ਹੀ ਦੀਪਾਂ ਵਿਚ ਲਹਣਾ ਜਗਤ ਕਾ ਗੁਰੂ ਹੋਇਆ ਹੈ ਪਰਸ ਕੇ ਮੁਰਾਰੀ ਗੁਰੂ ਨਾਨਕ ਜੀਨੂੰ ਤੈਂ ਨੇ ਤਾਂ ਦ੍ਰਿੜਿਆ ਹੈ ਨਾਮ ਅਪਾਰ ਪ੍ਰਮੇਸ਼ਰ ਕਾ ਹੈ ਗੁਰੂ ਜੀ ਨਿਸਚਾ ਕਰਕੇ ਬਿਮਲ ਉੱਜਲ ਜਸ ਕਾ ਬਿਸਥੀਰਨ ਕਰਦੇ ਹੋ ਤੁਸੀਂ ਪ੍ਰਮੇਸ਼ਰ ਕਾ ਵਾ ਜਿਸ ਨਾਮ ਕਾ ਬਿਮਲ

ਉਜਲ ਜਸ ਉਵਿਸਥੀਰਨ ਹੈ ਸਾਰੇ ਸਾਧਿਕ ਸਾਧਨਾਂ ਦੇ ਕਰਨੇ ਵਾਲੇ ਜਪ ਤਪਾਦੀ ਸਿਧ ਸਿਧੀਆਂ ਸਪੰਨ ਜੋ ਹੈਂ ਸੁਜਨ ਸੁਹਿਰਦ ਜਨ ਉਤਮ ਪ੍ਰਮੇਸ਼ਰ ਕੇ ਪਿਆਰੇ ਜਨ ਹੈਂ ਪ੍ਰਮੇਸ਼ਰ ਕੇ ਨਾਮ ਕਾ ਸਭ ਜੀਵਾਂ ਕੋ ਅਧਾਰ ਹੈ ਆਸਰਾ ਸੋ ਨਾਮ ਤੁਸੀ ਦ੍ਰਿੜ ਕੀਆ ਹੈ ਤ੍ਰੈ ਤੇ ਰਾਜਾ ਪ੍ਰਕਾਸ਼ ਰੂਪ ਜੋ ਜਨਕ ਪ੍ਰਮਾਤਮਾ ਹੈ ਪਿਤਾ ਜੋ ਜਗਤ ਕਾ ਹੈ ਤਿਸਕਾ ਅਵਤਾਰ ਹੋ ਕਿੰਬਾ ਜਨਕ ਗਿਆਨ ਰੂਪ ਹੀ ਰਾਜਾ ਕਾ ਅਵਤਾਰ ਹੋ ਜੀ ਸਬਦ ਜੋ ਹੈ ਉਪਦੇਸ਼ ਆਪ ਕਾ ਸੰਸਾਰ ਮੈਂ ਸਾਰ ਰੂਪ ਹੈ ਜਗਤ ਤੇ ਪਰੇ ਐਸੇ ਰਹਿੰਦੇ ਹੋ ਜੈਸੇ ਜਲ ਮੈਂ ਕਮਲ ਕਾ ਵਿਚਾਰ ਹੁੰਦਾ ਹੈ ਅਸੰਗ ਰੋਗਾਂ ਕੇ ਨਾਸ ਕਰਨ ਕੋ ਕਲਪ ਬ੍ਰਿਖ ਹੋ। ਸੰਕਾ—ਕਲਪ ਬ੍ਰਿਖ ਕਾ ਬੈਦ ਕੇ ਸਾਥ ਕੀ ਸਬੰਧ ਹੈ? ਉਤ੍ਰ—ਕਾਮਨਾ ਦੇਨ ਕੋ ਕਲਪ ਬ੍ਰਿਖ ਹੋ ਤੇ ਰੋਗ ਬਿਦਾਰਨੇ ਵਾਲੇ ਧਨੰਤ੍ਰ ਹੋ। ਸੰਸਾ—ਕਿ ਤਾਪ ਆਧਿ ਬਿਆਧ ਉਪਾਧਿ ਰੋਗਾਂ ਕੋ ਨਿਵਰਿਤ ਕਰਨੇ ਵਾਲਿ ਹੋ ਆਤਮਾ ਜੋ ਹੈ ਮਨ ਲੋਕਾਂ ਕਾ ਤਿਨ ਪ੍ਰਕਾਰ ਹੈ ਰਾਜਸੀ ਤਾਮਸੀ ਸਾਂਤਕੀ ਤੁਸਾਡਾ ਇਕ ਰਸ ਹੈ ਵਾ ਆਤਮਾ ਤਿੰਨ ਪ੍ਰਕਾਰ ਕਾ ਹੈ ਬ੍ਰਹਮ ਬਿਸ਼ਨ ਸ਼ਿਵ ਤੁਸੀ ਇਕ ਰੂਪ ਹੀ ਜਾਨਦੇ ਹੋ ਕੀਰਤੀ ਕੋ ਕਹਤਾ ਹੈ ਕਲ ਨਾਮੇ ਭਟ ਸਤਾਂ ਹੀ ਦੀਪਾਂ ਕੇ ਵਿਚ ਲਹਣਾ ਗੁਰੂ ਹੈ ਗੁਰੂ ਨਾਨਕ ਜੀ ਕੋ ਪਰਸਕੇ ਮੁਰਾਰ ॥ ੩ ॥

**ਤੈ ਤਾਹ ਦਰਬਿ ਪਾਇਓ ਮਾਨ ਸੇਵਿਆ ਗੁਰੁ ਪਰਵਾਨੁ ਸਾਧਿ ਅਜਗਰੁ ਜਿਨਿਕੀਆ ਉਨ-**

ਮਾਨੁ। ਹਰਿ ਹਰਿ ਦਰਸ ਸਮਾਨ ਆਤਮਾ ਵੰਤ ਗਿਆਨ ਜਾਣੀਅ ਅਕਲ ਗਤਿ ਗੁਰ ਪਰਵਾਨ । ਜਾਕੀ ਦ੍ਰਿਸਟਿ ਅਚਲ ਠਾਣ ਬਿਮਲ ਬੁਧਿ ਸੁਥਾਨ ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ। ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੪ ॥ ਦ੍ਰਿਸਟਿ ਧਰਤ ਤਮ ਹਰਨ ਦਹਨ ਅਘ ਪਾਪ ਪ੍ਰਨਾਸਨ। ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧ ਬਿਨਾਸਨ। ਲੋਭ ਮੋਹ ਵਸਿ ਕਰਣ ਸਰਣ ਜਾਚਿਕ ਪ੍ਰਤਿ ਪਾਲਣ। ਆਤਮ ਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ ਢਾਲਣ। ਸਤਿਗੁਰੂ ਕਲ ਸਤਿ-ਗੁਰੂ ਤਿਲਕੁ ਸਤਿ ਲਾਗੈ ਸੋ ਪੈ ਤਰੈ। ਗੁਰੁ ਜਗਤ ਫਿਰਣ ਸੀਹ ਅੰਗਰਉ ਰਾਜੁ ਜੋਗੁ ਲਹਣਾ ਕਰੈ ॥ ੫ ॥

ਹੇ ਗੁਰੂ ਜੀ ਤੈਨੇ ਗੁਰੂ ਨਾਨਕ ਜੀ ਕੇ ਹਜ਼ੂਰੋਂ ਮਾਨ ਪਾਇਆ ਹੈ ਗੁਰਾਂ ਮੈਂ ਨਿਸਚਾ ਕਰਕੇ ਸੇਵਿਆ ਪ੍ਰਮੇਸ਼ਰ ਕੋ ਅਜਗਰ ਕਾਮ ਕ੍ਰੋਧਾਂ ਕੋ ਸਾਧਿਆਹੈ ਉਨਮਾਨ ਬੀਚਾਰ ਕੇ ਹਰਿ ਬਿਸਨ ਹਰਿ ਸ਼ਿਵ ਤਿਨ ਕੇ ਦਰਸ਼ਨ ਜੈਸੇ ਆਪਕਾ

ਦਰਸ਼ਨ ਹੈ ਜੀਵ ਆਤਮਾ ਗਿਆਨਵੰਤ ਤੁਸਾਡਾ ਮਨ ਗਿਆਨ ਵਾਲਾ ਹੈ ਸਰੂਪ ਕੇ ਜਾਨਨੇ ਵਾਲਾ ਹੈ ਜੀ ਅਕਲ ਪ੍ਰਮਾਤਮਾ ਕੀ ਗਤੀ ਜਾਨੀ ਹੈ ਗੁਰ ਪ੍ਰਵਾਨ ਗੁਰਾਂ ਮੈਂ ਨਿਸਚਾ ਕਰਕੇ ਵਾ ਗੁਰਾਂ ਜੈਸੇ ਜਿਸਤਰਾਂ ਗੁਰ ਨਾਨਕ ਜੀ ਨੇ ਜਾਨਾ ਹੈ ਪ੍ਰਮੇਸਰ ਐਸੇ ਹੀ ਤੁਸੀ ਵੀ ਜਾਨਿਆ ਹੈ ਜਿਸ ਆਪਕੀ ਦ੍ਰਿਸ਼ਟੀ ਅਚਲ ਠਾਨ ਸਰੂਪ ਮੈਂ ਹੈ ਵਾ ਜਿਸ ਗੁਰੂ ਨਾਨਕ ਜੀ ਕੀ ਦ੍ਰਿਸਟੀ ਅਚਲ ਸਰੂਪ ਮੈਂ ਥੀ ਬਿਮਲ ਬੁਧਿ ਆਪ ਕੀ ਬੁਧੀ ਉਜਲ ਹੈ ਸੁਥਾਨ ਰਿਦੇ ਸਥਾਨ ਕੇ ਰਹਨੇ ਵਾਲੀ ਸੀਲ ਰੂਪੀ ਸੰਜੋ ਪਹਰੀ ਹੈ ਖੇਹਰਿਆਂ ਕੋ ਕਹਾ ਤੁਸਾਡਾ ਭਲਾ ਹੋਵੇ ਅਸੀਂ ਖਾਨਰਜਾਦੇ ਚਲੇ ਜਾਂਦੇ ਹੈਂ ਸਕਤਿ ਨਾਮ ਬਰਛੀ ਦੂਰ ਕਰੀ ਹੈ ਮਾਇਆ ਛੇ ਕੋਸ ਪਰੇ ਰਹੀ ਹੈ ਜਿਸਕੋ ਕਲ ਸਹਾਰ ਕਵੀ ਕਹਿੰਦਾ ਹੈ ਸੱਤਾਂ ਦੀਪਾਂ ਵਿਚ ਲਹਣਾ ਜੀ ਜਗਤ ਗੁਰੂ ਭਏ ਗੁਰ ਨਾਨਕ ਜੀ ਕੋ ਪਰਸਕੇ ॥ ੪ ॥

ਜਿਸ ਤੇ ਕਿਰਪਾ ਦ੍ਰਿਸਟੀ ਧਰਦੇ ਹੋ ਤੁਮ ਅਗਿਆਨ ਹਰ ਦੇਤੇ ਹੋ ਅਘਾਂ ਕੋ ਦਗਧ ਕਰਤੇ ਹੋ ਤੇ ਪਾਪਾਂ ਕੋ ਨਾਸ ਕਰਤੇ ਹੋ ਸਮਾਨ ਵਸ਼ੇਸ਼ ਆਪ ਕਾ ਸਬਦ ਉਪਦੇਸ਼ ਸੂਰਜ ਦੀ ਤਰਾਂ ਬਲੀ ਹੈ ਕਾਮ ਕ੍ਰੋਧ ਕੋ ਨਾਸ ਕਰਦੇ ਹੋ ਲੋਭ ਮੋਹ ਕੋ ਬਸੀਕਾਰ ਕਰਦੇ ਹੋ ਸ਼ਰਨ ਆਏ ਸੰਗਤਿਆਂ ਕੋ ਪ੍ਰਤਿ-ਪਾਲਦੇ ਹੋ ਆਤਮਾ ਬ੍ਰਹਮ ਤਿਸਕੀ ਰਤੀ ਪ੍ਰੀਤਿ ਕੋ ਸਮਕ ਭਲੀ ਤਰਾਂ ਗ੍ਰਹਣ ਕਰਦੇ ਹੋ ਕਹਣੇ ਢਾਲਣ ਅੰਮ੍ਰਿਤ ਕਲ ਕਥਨ ਦੀ ਤਰਾਂ ਅੰਮ੍ਰਿਤ ਤੇ ਵੀ ਸੁੰਦਰ ਹੈ ਹੇ ਸਤਿਗੁਰ ਅੰਗਦ ਸਾਹਬ ਜੀ ਸਤਿਗੁਰੂ ਨਾਨਕ ਜੀ ਕੇ ਤੁਲ ਕੇ ਦੇਣੇ

ਕਰ ਬ੍ਰਹਮ ਰੂਪ ਹੋਏ ਹੋ ਜੋ ਪੁਰਸ਼ ਸਤ ਨਿਸਚੇ ਕਰਕੇ ਆਪ ਕੀ ਚਰਨੀ ਲਗੇਗਾ ਤਰ ਜਾਇਗਾ ਹੇ ਜਗਤ ਕੇ ਗੁਰੂ ਫਿਰਣਸੀ ਫੇਰੂ ਕੇ ਪੁੱਤਰ ਅੰਗਰਉ ਅੰਗਦ ਸਾਹਬ ਰਾਜ ਜੋਗ ਦੋਨੋਂ ਕੋ ਲਹਣਾ ਸਾਹਬ ਕਰਦੇ ਭਏ ॥ ੫ ॥

ਸਦਾ ਅਕਲ ਲਿਵ ਰਹੈ ਕਰਨ ਸਿਉ ਇਛਾਚਾਰਹ। ਦ੍ਰਮ ਸਪੂਰ ਜਿਉ ਨਿਵੈ ਖਵੈ ਕਸੁ ਬਿਮਲ ਬੀਚਾਰਹ। ਇਹੈ ਤਤੁ ਜਾਣਿਓ ਸਰਬ ਗਤਿ ਅਲਖੁ ਬਿਡਾਣੀ।ਸਹਜਿ ਭਾਇ ਸੰਚਿਓ ਕਿਰਣਿ ਅੰਮ੍ਰਿਤ ਕਲ ਬਾਣੀ।ਗੁਰ-ਗਮਿ ਪ੍ਰਮਾਣੁ ਤੈ ਪਾਇਓ ਸਤੁ ਸੰਤੋਖੁ ਗ੍ਰਾਹਜਿ ਲਯੌ। ਹਰਿ ਪਰਸਿਓ ਕਲੁ ਸਮੁਲਵੈ ਜਨ ਦਰਸਨੁ ਲਹਣੌ ਭਯੌ॥ ੬ ॥ ਮਨਿ ਬਿਸਾਸੁ ਪਾਇਓ ਗਹਰਿ ਗਹੁ ਹਦਰਥਿ ਦੀਓ। ਗਰਲ ਨਾਸੁ ਤਨਿ ਨਠਯੋ ਅਮਿਉ ਅੰਤਰਗਤਿ ਪੀਓ। ਰਿਦਿ ਬਿਗਾਸ ਜਾਗਿਓ ਅਲਖਿ ਕਲ ਧਰੀ ਜੁਗੰਤਰਿ। ਸਤਿਗੁਰੁ ਸਹਜ ਸਮਾਧਿ ਰਵਿਓ ਸਾਮਾਨਿ ਨਿਰੰਤਰਿ। ਉਦਾਰਉ ਚਿਤ ਦਾਰਿਦ ਹਰਨ ਪਿਖੰਤਿਹ ਕਲਮਲ ਤ੍ਰਸਨ। ਸਦ ਰੰਗਿ ਸਹਜਿ ਕਲੁ ਉਚਰੈ ਜਸੁ

ਜੰਪਉ ਲਹਣੇ ਰਸਨ ॥ ੭ ॥ ਨਾਮੁ ਅਵ ਖਧੁ ਨਾਮੁ ਅਧਾਰੁ ਅਰੁ ਨਾਮ ਸਮਾਧਿ ਸੁਖੁ ਸਦਾ ਨਾਮ ਨੀਸਾਣੁ ਸੋਹੈ। ਰੰਗਿ ਰਤੋ ਨਾਮ ਸਿਉ ਕਲ ਨਾਮੁ ਸੁਰਿ ਨਰਹ ਬੋਹੈ ॥ ਨਾਮੁ ਪਰਸੁ ਜਿਨਿ ਪਾਇਓ ਸਤੁ ਪ੍ਰਗਟਿਓ ਰਵਿ ਲੋਇ। ਦਰਸਨਿ ਪਰਸਿਐ ਗੁਰੂ ਕੈ ਅਠਿ ਸਠਿ ਮਜਨੁ ਹੋਇ ॥ ੮ ॥

ਹੇ ਗੁਰੂ ਜੀ ਆਪ ਕੀ ਸਦਾ ਹੀ ਅਕਲ ਪ੍ਰਮਾਤਮਾ ਮੈਂ ਲਿਵ ਬ੍ਰਿਤੀ ਰਹਿੰਦੀ ਹੈ ਤਜੈ ਤੇਲ ਧਾਰਵਤ ਵਾ ਤਰੇ ਹੋ ਕਰਣ ਇੰਦ੍ਰੀਆਂ ਕੋ ਇਛਾ ਅਨਸਾਰ ਚਲਾਤੇ ਹੋ ਦ੍ਰੁਮ ਬ੍ਰਿਛ ਜੈਫਲ ਸੇ ਪੂਰ ਕੇ ਨੀਵਾਂ ਹੋਤਾ ਹੈ ਸਹਾਰਤਾ ਹੈ ਕਸ਼ਟ ਤਾੜਨਾ ਇਟ ਵਟਾ ਸੋਟਾ ਫਲ ਦੇਤਾਹੈ ਉਪਕਾਰੀ ਐਸੇਹੀ ਆਪਨੇ ਕਹਾ ਜੇ ਜੋਗੀ ਬਰਖਾਕਰੇ ਤਾਂ ਅਸੀ ਹੋਰ ਥਾਂ ਜਾ ਰਹੈਂ ਜੇ ਤੁਸਾਡਾ ਭਲਾ ਹੋਵੇ, ਆਪ ਕਾ ਉਜਲ ਬੀਚਾਰ ਹੈ ਇਹੀ ਸਿਧਾਂਤ ਮਾਨਿਆਂ ਹੈ ਸਰਬ ਮੈਂ ਪੂਰਨ ਅਸਚਰਜ ਕੌਤਕ ਗੁਰੂ ਨਾਨਕ ਜੀ ਸੂਰਜ ਨੇ ਬਾਨੀ ਰੂਪ ਕੀ ਕਿਰਨਾਂ ਦੁਆਰੇ ਤੁਹਾਡੇ ਰਿਦੇ ਮੈਂ ਸੰਚਿਆ ਹੈ ਅੰਮ੍ਰਿਤ ਨਾਮ ਵਾ ਤੁਸੀ ਅਗੇ ਸਿਖਾਂ ਕੋ ਸਿੰਚਾ ਹੈ ਗਿਆਨ ਗਮ ਜੋ ਗੁਰੂ ਤਿਨਾਂ ਜੈਸੇ ਤੁਸੀਂ ਪਾਇਆ ਹੈ ਅਨੰਦ ਸਤ ਸੰਤੋਖਾਦੀ ਗ੍ਰਹਨ ਕਰੇਂਹੈ ਜਿਸ ਜਨ ਕੋ ਦਰ-ਸਨ ਲਹਣੇ ਸਾਹਬ ਕਾਹੂਆ ਹਰੀ ਪਰਸਿਆ ਕਲ ਸਮੁਲਵੈ ਕਲ ਨਾਮ ਕਵੀ ਸੰਮਕ ਭਲੀ ਪ੍ਰਕਾਰ ਉਚਾਰਦਾ ਹੈ ਜਿਸ

ਕੋ ਦਰਸ਼ਨ ਲਹਣੇ ਕਾ ਭਇਆ ਤਿਸਕੋ ਹਰੀ ਪ੍ਰਾਪਤਿ ਭਇਆ ਹੈ ॥ ੬ ॥

ਹੇ ਗੁਰੂ ਜੀ ਤੁਸੀ ਮਨ ਮੈਂ ਬਿਸ੍ਵਾਸ ਨਿਸਚਾ ਪਾਇਆ ਹੈ ਗਹਰ ਜੋ ਪ੍ਰਮਾਤਮਾ ਹੈ ਤਿਸਕਾ ਗ੍ਰਹਨ ਕਰਨਾ ਹਜ਼ੂਰੋਂ ਹੀ ਗੁਰੂ ਜੀ ਨੇ ਦਿਤਾ ਹੈ ਤੁਸਾਨੂੰ ਗਰ ਜੋ ਵਿਖ ਸੀ ਹੰਗਤਾ ਮਾਇਆ ਤਨ ਕੋ ਨਾਸ ਕਰਨੇ ਵਾਲੀ ਨਸ ਗਈ ਹੈ ਤੁਹਾਡੀ ਅਮਿਓ ਨਾਮ ਅੰਮ੍ਰਿਤ ਕੋ ਪੀਤਾ ਤਾਂ ਅੰਤਰਾ ਭੇਦ ਗਤਿ ਹੂਆ ਰਿਦੇ ਤੁਸਾਡੇ ਬਿਗਾਸ ਪ੍ਰਕਾਸ਼ ਵਾ ਅਨੰਦ ਜਾਗਿਆ ਹੈ ਅਲਖ ਸਰੂਪ ਪ੍ਰਮਾਤਮਾ ਕਾ ਜਿਸ ਪ੍ਰਮੇਸ਼ਰ ਨੇ ਕਲ ਸਕਤੀ ਧਾਰੀ ਹੈ ਜੁਗੋਂ ਕੇ ਅੰਤ੍ਰ ਤਿਸਕਾ ਹੇ ਸਤਗੁਰੂ ਤੁਹਾਡੀ ਸਹਜੇ ਹੀ ਸਮਾਧ ਲਗੀ ਹੈ ਜੋ ਪ੍ਰਮਾਤਮਾ ਰਵ ਰਹਿਆ ਹੈ ਇਕੋ ਜਹਿਆ ਨਰੰਤ੍ਰ ਇਕ ਰਸ ਉਦਾਰ ਹੋ ਸਭ ਕੁਛ ਬਖਸ਼ਨ ਕੋ ਚਿਤੋਂ ਦਰਿਦ੍ਰ ਕੇ ਦੂਰ ਕਰਨੇ ਵਾਲੇ ਕਿੰਥਾ ਉਚਿਤ ਹੋ ਉਦਾਰ ਹੋ ਦਰਿਦ੍ਰ ਅਗਿਆਨ ਕਾ ਦੂਰ ਕਰਨੇ ਵਾਲੇ ਆਪ ਕਾ ਦਰਸ਼ਨ ਦੇਖਨ ਸੇ ਕਲਮਲ ਪਾਪ ਤ੍ਰਸ ਜਾਤੇ ਹੈਂ ਸਦਾ ਹੀ ਰੰਗ ਪ੍ਰੇਮ ਕਰਕੇ ਸਹਜੇ ਕਲ ਭਟ ਉਚਾਰਤਾ ਹੈ ਗੁਰੂ ਲਹਣੇ ਕਾ ਜਸ ਜਪੋ ਹੇ ਭਾਈਓ ॥ ੭ ॥

ਨਾਮ ਕੀ ਔਖਧੀ ਖਾਈ ਹੈ ਤੁਸੀਂ ਨਾਮ ਕਾ ਹੀ ਅਧਾਰ ਹੈ ਨਾਮੀ ਮੈਂ ਸਮਾਧ ਲਾਈ ਹੈ ਸੁਖ ਵੀ ਨਾਮ ਕਾ ਹੀ ਹੈ ਨਾਮ ਹੀ ਸਦਾ ਨਿਸ਼ਾਨ ਝੰਡਾ ਸੋਭਤਾ ਹੈ ਨਾਮ ਕੇ ਰੰਗ ਪ੍ਰੇਮ ਸਾਥ ਰਤੇ ਰੰਹਦੇ ਹੋ ਕਲੀ ਮੈਂ ਨਾਮ ਸੁਰਾਂ ਨਰਾਂ ਕੋ ਭਗਤੀ ਰੂਪੀ ਖਸ਼ੋਇ ਕਰਨੇ ਵਾਲਾ ਹੈ ਨਾਮ ਰੂਪੀ ਪਾਰਸ ਜਿਸਨੇ ਪਾਇਆ ਹੈ ਵਾ ਪਰਸ ਕੁਹਾੜਾ ਹੈ ਪਾਪਾਂ ਕੇ ਕਟਨੇ ਵਾਲਾ ਸਤ ਨਿਸਚੇ

ਕਰਕੇ ਪ੍ਰਗਟਿਆ ਹੈ ਸੂਰਜ ਵਤ ਲੋਕਾਂ ਮੈਂ ਵਾ ਸਤ ਜਸ ਲੇ ਪ੍ਰਗਟਿਆ ਹੈ ਸੂਰਜ ਕੇ ਲੋਕ ਤਕ ਸ੍ਰੀ ਗੁਰੂ ਜੀ ਕੇ ਦਰਸ਼ਨ ਕੋ ਦੇਖਨੇ ਸੇ ਅਠਾਹਠ ਤੀਰਥੋਂ ਕਾ ਮਜਨ ਪਰਬੋਂ ਕਾ ਇਸ਼ਨਾਨ ਹੋਤਾ ਹੈ ॥ ੮ ॥

ਸਚੁ ਤੀਰਥੁ ਸਚੁ ਇਸਨਾਨੁ ਅਰੁ ਭੋਜਨੁ ਭਉ ਸਚੁ ਸਦਾ ਸਚੁ ਭਾਖੰਤੁ ਸੋਹੈ । ਸਚੁ ਪਾਇਓ ਗੁਰਸਬਦਿ ਸਚੁ ਨਾਮੁ ਸੰਗਤੀ ਬੋਹੈ । ਜਿਸੁ ਸਚਿ ਸੰਜਮੁ ਵਰਤੁ ਸਚੁ ਕਬਿ ਜਨ ਕਲ ਵਖਾਣੁ । ਦਰਸਨਿ ਪਰਸਿਐ ਗੁਰੂ ਕੈ ਸਚੁ ਜਨਮੁ ਪਰਵਾਣੁ ॥ ੯ ॥ ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ। ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ। ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ। ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ। ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ। ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ॥ ੧੦ ॥

ਹੇ ਗੁਰੂ ਜੀ ਆਪ ਕਾ ਸਚੁ ਨਾਮ ਹੀ ਤੀਰਥ ਹੈ ਸਚੁ ਨਾਮ ਹੀ ਇਸਨਾਨ ਹੈ ਅਰੁ ਭੋਜਨੁ ਵੀ ਸਚੁ ਨਾਮ ਕਾ ਹੀ ਹੈ

ਭਾਉ ਪ੍ਰਕਾਸ ਰੂਪ ਹੋ ਸਚੁ ਕਰਕੇ ਸਚੁ ਨਾਮ ਹੀ ਕੋ ਸਦਾ ਭਾਖਦੇ ਉਚਾਰਦੇ ਸੋਭਦੇ ਹੋ ਸਚੁ ਨਾਮ ਗੁਰੂ ਜੀ ਕੇ ਉਪਦੇਸ ਸੇ ਪਾਇਆ ਹੈ ਸਚੁ ਨਾਮ ਰੂਪੀ ਸੁਗੰਧੀ ਕਰਕੇ ਸੰਗਤ ਕੋ ਖੁਸ਼ਬੋ ਵਾਲਾ ਕੀਤਾ ਹੈ ਤੁਸੀ ਜਿਸ ਆਪ ਕਾ ਸੰਜਮ ਵੀ ਸਚੁ ਹੀ ਕਾ ਹੈ ਅਰੁ ਵਰਤੁ ਵੀ ਸਚੁ ਨਾਮ ਹੀ ਕਾ ਹੈ ਕਵੀ ਕਲ ਨਾਮੇ ਕਹਤਾ ਹੈ ਹੋਰ ਕਵੀਆਂ ਨੇ ਆਪਕਾ ਜਸ ਉਚਾਰਨ ਕੀਤਾ ਹੈ ਸ੍ਰੀ ਗੁਰੂ ਜੀ ਕੇ ਦਰਸ਼ਨ ਕੋ ਪਰਸਿਐ ਦੇਖੀਏ ਸਚੁ ਨਿਸਚੇ ਕਰਕੇ ਮਨੁਖਾ ਜਨਮ ਪ੍ਰਵਾਨੀਕ ਹੋਤਾ ਹੈ। "ਗੁਰ ਨਾਨਕ ਜਿਨ ਸੁਨਿਆ ਪੇਖਿਆ ਸੇ ਫਿਰ ਗਰਭਾਸ ਨ ਪਰਿਆ ਰੇ ॥੯॥"

ਹੇ ਸਚੇ ਪਾਤਿਸਾਹ ਅੰਮ੍ਰਿਤ ਰੂਪ ਕ੍ਰਿਪਾ ਦ੍ਰਿਸ਼ਟੀ ਜਿਸਤੇ ਕਰਦੇ ਹੋ ਸੁਭ ਸ੍ਰੇਸ਼ਟ ਤਿਸ ਕੇ ਹਰ ਦੇਂਦੇ ਹੋ ਅਘ ਵਡੇ ਕੰਸ ਕਮਾਰ ਅਨਚਾਰੀਕਾ ਦਾਨ ਲੈਨਾ ਬ੍ਰਹਮ ਹਤਿਆ ਕਪਲੀ ਗਊ ਹਤਨੀ ਇਹ ਅਘ ਪਾਪ ਸਮਾਨ ਤੇ ਹੈ ਸਾਰੇ ਹੀ ਮੈਲ ਰੂਪ ਪਾਪ ਦੂਰ ਹੋ ਜਾਂਦੇ ਹੈਂ ਗੁਰੂ ਜੀ ਕਾ ਇਹ ਨੇਮ ਰਹਿਆ ਹੈ ਅੰਮ੍ਰਿਤ ਵੇਲੇ ਪ੍ਰਥਮ ਦ੍ਰਿਸ਼ਟੀ ਜਿਸ ਪਰ ਸਭਨੀ ਇਕ ਆਦਮੀ ਕੈਸੇ ਹੀ ਰੋਗ ਵਾਲਾ ਹੋਵੇ ਰਾਜੀ ਬਾਜੀ ਅਰੋਗ ਹੋ ਜਾਨਾ ਇਕ ਕੀ ਵਾਰੀ ਰੋਜ ਆਵਨੀ ਬਹੁੜੋ ਕਾਮ ਕ੍ਰੋਧ ਲੋਭ ਮੋਹ ਵਸ ਕਰਦੇ ਹੈਂ ਸਭ ਕੋ ਬਲ ਸੇ ਸਦਾ ਸੁਖ ਆਤਮ ਸੁਖ ਮਨ ਮੈਂ ਵਸਦਾ ਹੈ ਦੁਖ ਸੰਸਾਰ ਕੇ ਖੋ ਦੇਤੇ ਹੈਂ, ਜਨਮ ਮਰਨ ਰੂਪੀ ਦੁਖ ਗੁਰੂ ਜੀ ਨਵਨਿਧੀ ਕੇ ਦਰੀਆਵ ਹੈਂ "ਸਾਖ ਪਦਮ ਕੂਰਮ ਮਕਰ ਕੁੰਦ ਨੀਲ ਅਰ ਸ਼ਾਮਾ ਪਦਮ ਰਾਗ ਪੁਨ ਖਰਭ ਭਨ ਇਹ ਨੌ ਨਿਧ ਕੇ ਨਾਮ"

ਨੌ ਨਿਧੀਆਂ ਅਠਾਰਾਂ ਸਿਧੀਆਂ ਰਿਧੀ ਇਨ ਸਭਕੇ ਦਰੀਆਉ ਹੈਂ ਹਮਤਮਾਮ ਜਨਮਾਂ ਕੀ ਕਾਲਖ ਕੋ ਧੋਤੇ ਹੈਂ ਪਾਪ ਦਲਿਦ੍ਰ ਦੂਰ ਕਰਤੇ ਹੋ ਹੇ ਗੁਰੂ ਜੀ ਕਲ ਨਾਮ ਕਵੀ ਜੁਜਰ ਬੇਦ ਕਾ ਸੋ ਕਹਿੰਦਾ ਹੈ ਗੁਰ ਜੀ ਕੋ ਸੇਵੀਐ ਦਿਨੇ ਰਾਤੀ ਸੁਤੇ ਸੁਭਾਵਕ ਹੀ ਸ੍ਰੀ ਗੁਰੂ ਜੀ ਦਰਸ਼ਨ ਪਰਸੀਐ ਜਨਮ ਮਰਨ ਕਾ ਦੁਖ ਦੂਰ ਹੋ ਜਾਤਾ ਹੈ ਸ੍ਰੀ ਗੁਰੂ ਜੀ ਕੇ ਦਰਸ਼ਨ ਦੇਖਣੇ ਸੇ। ਦੂਜੀ ਪਾਤਿਸ਼ਾਹੀ ਕੇ ਸਵਯੇ ਸਮਾਪਤੀ ਭਏ ਤੀਜੇ ਪਾਤਿਸ਼ਾਹ ਕੇ ਸਵੱਯੇ ਚਲੇ ॥ ੩ ॥

## ਸਵਈਏ ਮਹਲੇ ਤੀਜੇ ਕੇ ੩

ੴ ਸਤਿਗੁਰਪ੍ਰਸਾਦਿ ॥

ਸੋਈ ਪੁਰਖੁ ਸਿਵਰਿ ਸਾਚਾ ਜਾਕਾ ਇਕੁ ਨਾਮੁ ਅਛਲੁ ਸੰਸਾਰੇ ਜਿਨਿ ਭਗਤ ਭਵਜਲ ਤਾਰੇ ਸਿਮਰਹੁ ਸੋਈ ਨਾਮੁ ਪਰਧਾਨ॥ ਤਿਤੁ ਨਾਮਿ ਰਸਿਕੁ ਨਾਨਕ ਲਹਣਾ ਥਪਿਓ ਜੇਨ ਸਰਬ ਸਿਧੀ ॥ ਕਵਿ ਜਨ ਕਲ੍ਯ ਸਬੁਧੀ ਕੀਰਤ ਜਨ ਅਮਰਦਾਸ ਬਿਸ੍ਤੁਰੀਯਾ॥ ਕੀਰਤਿ ਰਵਿ ਕਿਰਣਿ ਪ੍ਰਗਟਿ ਸੰਸਾਰਹ ਸਾਖਤਰੋਵਰ ਮਵਲਸਰਾ॥ ਉਤਰਿ ਦਖਿ-

ਲਹਿ ਪੁਬਿ ਅਰ ਪਸ੍ਚਮਿ ਜੈਜੈ ਕਾਰੁ ਜਪੰਥਿ
ਨਰਾ ॥ ਹਰਿ ਨਾਮੁ ਰਸਨਿ ਗੁਰਮੁਖਿ ਬਰਦਾ-
ਯਉ ਉਲਟਿ ਗੰਗ ਪਸ੍ਚਮਿ ਧਰੀਆ ॥ ਸੋਈ
ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰ
ਦਾਸ ਗੁਰ ਕਉ ਫੁਰਿਆ ॥ ੧ ॥ ਸਿਮਰਹਿ
ਸੋਈ ਨਾਮ ਜਖ੍ਯ ਅਰੁ ਕਿੰਨਰ ਸਾਧਿਕ
ਸਿਧ ਸਮਾਧਿ ਹਰਾ ॥ ਸਿਮਰਹਿ ਨਖ੍ਯਤ੍ਰ
ਅਵਰ ਧ੍ਰੂ ਮੰਡਲ ਨਾਰਦਾਦਿ ਪ੍ਰਹਲਾਦਵਰਾ
॥ ਸਸੀਅਰੁ ਅਰੁ ਸੂਰੁ ਨਾਮੁ ਉਲਾਸਹਿ ਸੈਲ
ਲੋਅ ਜਿਨਿ ਉਧਰਿਆ ॥ ਸੋਈ ਨਾਮੁ ਅਛਲੁ
ਭਗਤਹ ਭਵ ਤਾਰਨੁ ਅਮਰਦਾਸ ਗੁਰ ਕਉ
ਫੁਰਿਆ ॥ ੨ ॥

ਜੁਜਰ ਵੇਦ ਕਾ ਕਲ ਨਾਮ ਕਵੀ ਸ੍ਰੀ ਗੁਰੂ ਅਮਰ ਦਾਸ ਜੀ ਕੀ ਕੀਰਤੀ ਹੈ ਮੰਗਲ ਵਸਤੂ ਨਿਰਦੇਸਕ ਹੈ ਸੋਈ ਸਚਾ ਪੁਰਖ ਪ੍ਰਮੇਸਰ ਤਿਸਕੋ ਸਿਮਰ ਕੇ ਜਿਸਕਾ ਨਾਮ ਇਕ ਹੈ ਅਰੁ ਅਛਲੁ ਹੈ ਸੰਸਾਰ ਤੇ ਜਿਸਨੇ ਅਵਤਾਰ ਧਾਰਕੇ ਭਗਤ ਸੰਸਾਰ ਤੇ ਤਾਰੇ ਹੈਂ ਸੋ ਪਰਧਾਨ ਪੁਰਖ ਕਾ ਨਾਮ ਸਿਮਰਾ ਹੈ ਤੁਸੀ ਵਾ ਸੋਈ ਨਾਮ ਸਿਮਰ ਕੇ ਤੁਸੀ ਪਰਧਾਨ ਹੋਏ ਹੋ ਜੀ ਤਿਸੀ ਨਾਮੁ ਮੈਂ ਰਸਕ ਤਦਾਕਾਰ ਹੋਏ ਜਦੋਂ ਸ੍ਰੀ ਗੁਰੂ ਜੀ ਲਹਣਾ ਸਾਹਬ ਤਾਂ ਗੁਰੂ ਨਾਨਕ ਜੀ ਨੇ ਸਥਾਪਨ ਕੀਤਾ

ਜੇਨ ਜਿਸ ਗੁਰੂ ਨਾਨਕ ਜੀ ਕੋ ਸਰਬ ਸਿਧੀਆਂ ਮਿਲੀਆਂ ਵਾ ਗੁਰੂ ਅੰਗਦ ਜੀ ਨੂੰ ਸਰਬ ਸਿਧੀਆਂ ਮਿਲੀਆਂ ਸ੍ਰੇਸਟ ਬੁਧੀ ਵਾਲਾ ਕਲ ਨਾਮ ਕਵੀ ਕੰਹਦਾ ਹੈ ਜਨ ਅਮਰਦਾਸ ਕੀ ਕੀਰਤੀ ਬਿਸਥਾਰੀ ਹੈ ਵਾ ਜਿਨ੍ਹਾਂ ਨੇ ਗੁਰੂ ਅਮਰ ਦੇਵ ਜੀ ਕੀ ਕੀਰਤੀ ਬਿਸਥਾਰੀ ਹੈ ਹੇ ਗੁਰੂ ਜੀ ਆਪਕੀ ਕੀਰਤੀ ਸੂਰਜ ਕੀ ਕ੍ਰਿਣਾ ਸ੍ਰੀਖੀ ਹੈ ਪ੍ਰਗਟ ਸੰਸਾਰ ਮੈਂ ਸਾਖ ਤ੍ਰੇਵਰੋਂ ਮੈਂ ਮਿਲੀ ਵਾ ਅਗਿਆਨ ਅੰਧੇਰੇ ਕੋ ਦੂਰ ਕਰਨਵਾਲੀ ਰਵ ਕਿਰਨ ਸ੍ਰੀਖੀ ਹੈ ਸਾਖ ਜੰਗਮ ਤਰੇਵਰ ਸਥਾਵਰ ਸਾਰੇ ਹੀ ਮਿਲੀ ਹੈ ਉਤਰ ਦਖਨ ਪੂਰਬ ਪਸਚਮ ਮੈਂ ਸਾਰੇ ਜਸ ਭਾਖੇ ਹੈਂ ਵਾ ਦਖਨ ਬ੍ਰਹਮਣ ਉੱਤਰ ਛਤਰੀ ਪੂਰਬ ਬੈਸ ਪਸਚਮ ਸੂਦਰ ਸਭ ਜਸ ਕਹੈਂ ਜੈ ਹੋਵੇ ਜੈ ਹੋਵੇ ਐਸੇ ਨਰ ਜਪਤੇ ਹੈਂ ਹਰੀ ਕਾ ਨਾਮ ਰਸਨਾ ਸੇ ਹੇ ਗੁਰੋ ਗੁਰਮੁਖਾਂ ਕੋ ਵਰਤਾਇਆ ਹੈ ਉਲਟਾ ਕੇ ਗੰਗਾ ਬ੍ਰਿਤੀ ਪੀਛੇ ਕਰੀ ਹੈ ਕਿੰਬਾ ਪੁਤਰਾਂ ਕੋ ਗੁਰਾਈ ਨਾ ਦਿਤੀ ਸਿੱਖਾਂ ਨੂੰ ਦਿਤੀ ਵਾ ਸੰਸਕ੍ਰਿਤ ਛਡਕੇ ਭਾਸ਼ਾ ਮੈਂ ਪ੍ਰਵਿਰਤੇ ਹੋ ਸੋ ਜੇ ਕਾ ਸਬੰਧ ਹੈ ਸਮਾਸ ਜੋਈ ਨਾਮ ਅਛਲ ਹੈ ਭਗਤਾਂ ਨੂੰ ਸੰਸਾਰ ਤੇ ਤਾਰਨੇ ਵਾਲਾ ਸੋਈ ਨਾਮ ਗੁਰੂ ਅਮਰਦਾਸ ਜੀ ਕੋ ਫੁਰਿਆ ਪਰਾ-ਪਤੀ ਹੂਆ ਪ੍ਰਗਟ ਹੂਆ ਹੈ ॥ ੧ ॥

ਸੋਈ ਨਾਮੁ ਸਿਮਰਦੇ ਹੈਂ ਜਖ ਕੁਮੇਰ ਕੀ ਕੁਲ ਵਾਲੇ ਅਰੁ ਬਹੁੜੋ ਕਿੰਨਰ ਦੇਵਤਿਆਂ ਕੇ ਵਜੰਤ੍ਰੀ ਸਾਧਿ ਸਾਧਨ ਕਰਨ ਵਾਲੇ ਸਿਧ ਚੋਰਾਸੀ ਹਰਾ ਜੋ ਸ਼ਿਵਜੀ ਹੈ ਸੋ ਸਮਾਧੀ ਹੀ ਲਗਾ ਰਖਦੇ ਹੈਂ ਨਖਤਰ ਤਾਰਾਗਣ ਜਿਤਨੇ ਹੈਂ ਨਾਮ ਕੋ ਸਿਮਰਕੇ ਖੜੇ ਹੈਂ ਉਥੇ ਅਵਰ ਵੀ ਧ੍ਰੂਹ ਕਾ ਮੰਡਲ ਜੁਦੇ

ਹੈ ਨਾਰਦ ਤੇ ਆਦਿ ਲੈਕੇ ਪ੍ਰਹਲਾਦ ਆਦਿ ਵਰਾਂ ਸਰੋਵਰ ਹੋਏ ਹੈਂ ਪ੍ਰਹਲਾਦ ਦੈਂਤ ਸਰੇਸਟ ਨਾਰਦ ਦਾਸੀ ਸੁਤ ਥਾ ਜਦ ਨਾਰਦ ਕਾ ਬਾਪ ਮਰ ਗਿਆ ਤਾਂ ਨਾਰਦ ਕੋ ਦਾਸੀ ਸੰਤਾਂ ਪਾਸ ਲੈ ਆਈ ਸੰਤਾਂ ਕਾ ਸੀਤ ਛਕ ਕੈ ਸੁਧ ਹੂਆ ਫੇਰ ਜਨਮ ਬ੍ਰਹਮਾਂ ਕੇ ਹੂਆ ਸਸੀਅਰ ਚੰਦ੍ਰਮਾਂ ਅਰੁ ਬਹੁਰੋ ਸੂਰਜ ਨਾਮ ਕੋ ਉਲਾਸਹਿ ਚਾਹਤੇ ਹੈਂ ਵਾ ਨਾਮ ਕਾ ਹੀ ਉਤਸਾਹ ਕਰਤੇ ਹੈਂ ਜਿਸ ਨਾਮ ਨੇ ਸਿਲ ਜੜ ਲੋਕਾਂ ਕੋ ਉਧਾਰਿਆ ਹੈ ਜੋਈ ਨਾਮ ਅਛਲ ਹੈ ਭਗਤਾਂ ਨੂੰ ਭਵ ਸੰਸਾਰ ਤੇ ਤਾਰਨੇ ਵਾਲਾ ਹੈ ਸੋਈ ਨਾਮ ਗੁਰੂ ਅਮਰਦਾਸ ਕੋ ਪ੍ਰਾਪਤ ਹੋਇਆ ॥੨॥

ਸੋਈ ਨਾਮੁ ਸਿਵਹਿ ਨਵਨਾਥ ਨਿਰੰਜਨੁ ਸਿਵ ਸਨਕਾਦਿ ਸਮੁਧਰਿਆ ॥ ਚਵਰਾਸੀਹ ਸਿਧ ਬੁਧ ਜਿਤੁ ਰਾਤੇ ਅੰਬਰੀਕ ਭਵਜਲੁ ਤਰਿਆ ॥ ਉਧਉ ਅਕ੍ਰੂਰੁ ਤ੍ਰਿਲੋਚਨੁ ਨਾਮਾ ਕਲਿ ਕਬੀਰ ਕਿਲਵਿਖ ਹਰਿਆ। ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰ ਦਾਸ ਗੁਰਕਉ ਫੁਰਿਆ ॥ ੩ ॥ ਜਿਤੁ ਨਾਮਿ ਲਾਗਿ ਤੇਤੀਸ ਧਿਆਵਹਿ ਜਤੀ ਤਪੀਸੁਰ ਮਨਿ ਵਸਿਆ ॥ ਸੋਈ ਨਾਮ ਸਿਮਰਿ ਗੰਗੇਵ ਪਿਤਾਮਹ ਚਰਣ ਚਿਤ ਅੰਮ੍ਰਿਤ ਰਸਿਆ ॥ ਜਿਤੁ ਨਾਮਿ ਗੁਰੂ ਗੰਭੀਰ ਗੁਰੂ ਅਮਿਤਿਸ ਤ

**ਕਰਿ ਸੰਗਤਿ ਉਧਰੀਆ ॥ ਸੋਈ ਨਾਮੁ ਅਛਲ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥ ੪ ॥**

ਸੋਈ ਨਾਮ ਸਿਮਰ ਕੇ ਨਉ ਨਾਥ ਭਏ ਨਿਰੰਜਨ ਕਾ ਨਾਮ ਸ਼ਿਵਜੀ ਸਨਕਾਦਕ ਸਮਕ ਭਲੀ ਤਰਾਂ ਉਧਰੇ ਹੈਂ ਚੌਰਾਸੀ ਸਿਧ ਹੈਂ ਬੁਧਾਦੀ ਨੌ ਗ੍ਰਹ ਵਾ ਬੁਧਵਾਨ ਜਿਸ ਮੈਂ ਰਹਤੇ ਹੈਂ ਅੰਬਰੀਕ ਰਾਜਾ ਜਿਸ ਨਾਮ ਕੋ ਜਪ ਕੇ ਉਧਰਿਆ ਪ੍ਰਮੇਸਰ ਕਾ ਪੂਜਨ ਤਨ ਮਨ ਧਨ ਕਰਕੇ ਹਰ ਵਖਤ ਨਾਮ ਪ੍ਰਤਾਪ ਤੇ ਸਾਰਾ ਦੇਸ ਹੀ ਭਗਤ ਭਏ ਜਥਾ ਰਾਜਾ ਤਥਾ ਪਰਜਾ ਉਨਕੇ ਜਨਮ ਹੀ ਧੰਨ ਹੈਂ ਰਾਜਿਆਂ ਕੇ ਇਕ ਸਮੇ ਧਰਮਰਾਜਾ ਨੇ ਰਸਤਾ ਮਾਂਗਾ ਪਰਲਾ ਦੇਸ ਤੇਰੇ ਪਾਸੋਂ ਹੇ ਰਾਜਾ ਪਾਪੀ ਹੈ ਤੂੰ ਸਾਨੂੰ ਰਸਤਾ ਦੇਵੇਂ ਤਾਂ ਮਾਰਕੇ ਜੀਵਾਂ ਕੋ ਇਸ ਰਸਤੇ ਨੇੜੇ ਲੈ ਜਾਇਆ ਕਰੀਏ, ਅੰਬਰੀਕ ਭਗਤ ਰਾਜਾ ਨੇ ਕਹਾ ਜੀ ਉਨ ਲੋਕਾਂ ਕੋ ਬਖਸ਼ ਦੇਹੁ ਬਖਸ਼ਾਇ ਕੇ ਭਗਤ ਕੀਏ ਲੋਕ ਐਸੇ ਰਾਜਾ ਹੋਤੇ ਥੇ ਜਿਨ ਕਰ ਪਰਜਾ ਤਰ ਜਾਤੀ ਥੀ ਫੇਰ ਊਧੋ ਤੇ ਅਕ੍ਰੂਰ ਦੋਨੋਂ ਚਾਚਾ ਭਗਤ ਭਏ ਤ੍ਰਿਲੋਚਨ ਜੀ ਨਾਮਦੇਵ ਜੀ ਕਬੀਰ ਜੀ ਜਿਸ ਨਾਮ ਨੇ ਇਨ ਕੇ ਪਾਪੋਂ ਕੋ ਦੂਰ ਕੀਆ ਹੈ ਸੋਈ ਨਾਮ ਅਛਲ ਹੈ ਭਗਤਾਂ ਕੋ ਭੈ ਤੇ ਤਾਰਨੇ ਵਾਲਾ ਸੋਈ ਗੁਰੂ ਅਮਰ ਦਾਸ ਜੀ ਕੋ ਪ੍ਰਾਪਤਿ ਹੂਆ ਹੈ ॥ ੩ ॥

ਤਿਸੀ ਨਾਮ ਮੇਂ ਲਗ ਕੇ ਤੇਤੀ ਕ੍ਰੋੜ ਦੇਵਤਾ ਧਿਆਵਤੇ ਹੈਂ ਜਤੀਆਂ ਕੇ ਤਪੀਸਰਾਂ ਕੇ ਨਾਮ ਹੀ ਮਨ ਮੇਂ ਬਸਾ

ਰਹਿਆ ਹੈ ਸੋਈ ਭਗਵੰਤ ਕਾ ਨਾਮ ਸਿਰ ਕੇ ਗੰਗੇ ਪਿਤਾ-ਮਹਿ ਗੰਗਾ ਪੁਤ੍ਰ ਹੋਵੇ ਸੋ ਗੰਗੇਵ ਪਿਤਾਮਹ ਭੀਖਮ ਪਿਤਾਮਾਂ ਨੇ ਛੇ ਮਹੀਨੇ ਬਾਣਾਂ ਕੀ ਸੇਜ ਲਈ, ਸੂਰਜ ਉਤਰਾ-ਇਣ ਹੂਆ ਤੋ ਮੇਰਾ ਪਰਮੇਸਰ ਕੇ ਚਰਨਾ ਕਾ ਧਿਆਨ ਅੰਮ੍ਰਿਤ ਮੈਂ ਚਿਤ ਰਸਿਆ ਹੈ ਤਿਸੀ ਨਾਮ ਮੈਂ ਲਗ ਕੇ ਹੇ ਗੁਰੂ ਜੀ ਗੰਭੀਰ ਅਰ ਗੌਰਵਤਾ ਵਾਲੇ ਹੋਏ ਹੋ ਆਪ ਕੀ ਸੰਗਤਿ ਸਤ ਨਿਸਚੇ ਕਰਕੇ ਉਧਰੀ ਹੈ ਜੋ ਅਛਲ ਨਾਮੁ ਹੈ ਭਗਤਾਂ ਕੋ ਤਾਰਨੇ ਵਾਲਾ ਸੋਈ ਤੁਸਾਨੂੰ ਪ੍ਰਾਪਤਿ ਭਇਆ ਹੈ ਗੁਰੂ ਜੀ ॥ ੪ ॥

ਹੇ ਨਾਮ ਕਿਤੇ ਸੰਸਾਰਿ ਕਿਰਣਿ ਰਵਿ ਸੁਰ ਤਰ ਸਾਖਹ॥ਉਤਰਿ ਦਖਿਣਿ ਪੁਬਿ ਦੇਸਿ ਪਸਚਮਿ ਜਸੁ ਭਾਖਹ ॥ ਜਨਮੁ ਤ ਇਹੁ ਸਕਯਥੁ ਜਿਤੁ ਨਾਮ ਹਰਿ ਰਿਦੈ ਨਿਵਾਸੈ ॥ ਸੁਰਿ ਨਰ ਗਣ ਗੰਧਰਬ ਛਿਅ ਦਰਸਨ ਆਸਾਸ ॥ ਭਲਉ ਪ੍ਰਸਿਧੁ ਤੇਜੋ ਤਨੌ ਕਲ੍ਯ ਜੋੜਿ ਕਰ ਧ੍ਯਾਇਅਓ ॥ ਸੋਈ ਨਾਮ ਭਗਤ ਭਵ-ਜਲ ਹਰਣੁ ਗੁਰ ਅਮਰ ਦਾਸ ਤੈ ਪਾਇਓ ॥੫॥ ਨਾਮੁ ਧਿਆਵਹਿ ਦੇਵ ਤੇਤੀਸ ਅਰੁ ਸਾਧਿਕ ਸਿਧ ਨਰ ਨਾਮ ਖੰਡ ਬ੍ਰਹਮੰਡ ਧਾਰੇ। ਜਹ ਨਾਮੁ ਸਮਾਧਿਓ ਹਰਖ ਸੋਗ ਸਮ

## ਕਰਿ ਸਹਾਰੇ ॥ ਨਾਮੁ ਸਿਰੋਮਣਿ ਸਰਬ ਮੈ ਭਗਤ ਰਹੇ ਲਿਵ ਧਾਰ ॥ ਸੋਈ ਨਾਮੁ ਪਦਾਰਥੁ ਅਮਰ ਗੁਰ ਤੁਸਿ ਦੀਓ ਕਰਤਾਰਿ ॥ ੬ ॥

ਨਾਮ ਕੀ ਕੀਰਤੀ ਕੈਸੇ ਹੈ ਸੰਸਾਰ ਮੈਂ ਕਿਰਨ ਰਵਿ ਅੰਧਕਾਰ ਕੇ ਨਿਵਰਤੀ ਕੋ ਸੂਰਜ ਕੀ ਕ੍ਰਿਨਾ ਸ੍ਰੀਖੀ ਹੈ ਕਾਮਨਾ ਦੇਨ ਕੋ ਸੁਰਤਰ ਕਲਪ ਬ੍ਰਿਛ ਕੀ ਸਾਖਾ ਜੈਸਿ ਹੈ ਉਤ੍ਰ ਮੈਂ ਦਖਨ ਦਿਸਾ ਮੈਂ ਪ੍ਰਬਿ ਪੂਰਬ ਨੇ ਛੰਦ ਕੀ ਮਟਕ ਲੀਏ ਰਕਾਰ ਲੁਪਤ ਹੈ ਰਮਤਕਰ ਹੈ ਰਾਰਾ ਭੁਲਾ ਹੂਆ ਨਾ ਸਮਝਨਾ ਅਰੁ ਪਸਚਮੁ ਮੈਂ ਚਾਰੋਂ ਹੀ ਦਿਸਾ ਮੈਂ ਜਸ ਭਾਖਦੇ ਹੈਂ ਜਨ ਲੋਕ ਗੁਰੂ ਜੀ ਕਾ ਇਹ ਮਨੁਖਾ ਜਨਮ ਤਾਂ ਸਕਾਰਥਾ ਸਫਲਾ ਹੈ ਜਿਸ ਕਰਕੇ ਹਰੀ ਕਾ ਨਾਮ ਰਿਦੇ ਮੈਂ ਨਿਵਾਸ ਕਰੇ ਸੁਰ ਦੇਵਤਾ ਨਰ ਮਨੁਖ ਗਣਨੰਦੀ ਭ੍ਰਿੰਗੀ ਛੋਨਾ ਟੋਨਾ ਗੰਧਰਬ ਦੇਵਤਿਆਂ ਕੇ ਰਾਗੀ ਛਿਅ ਦਰਸਨ ਜੋਗੀ ਜੰਗਮ ਸ੍ਰੇਵੜੇ ਜਤੀ ਮਦਾਰੀ ਬ੍ਰਹਮਨ ਇਹ ਸਭ ਹੀ ਅਸਾਸਿਚਾਹੁੰਦੇ ਹੈਂ ਵਾ ਨਿਰਸੰਸ ਭਏ ਹੈਂ ਵਾ ਸਾਸਨਾਤਾੜਨਾ ਤੇ ਰਹਤ ਹੋਏ ਹੈਂ ਵਾ ਨਾਮ ਸ੍ਰੇਸ੍ਟ ਵਾ ਜਾਤੀ ਖਤ੍ਰੀਆਂ ਕੀ ਪ੍ਰਸਿਧ ਪ੍ਰਗਟ ਹੈ ਤੇਜੋ ਤੇਜਭਾਨ ਗੁਰੂ ਅਮਰਦਾਸ ਜੀ ਕੇ ਪਿਤਾ ਕਾ ਨਾਮ ਥਾ ਮਾਤਾ ਲਛਮੀ ਕੇ ਪੁਤ੍ਰ ਹੈ ਭਨੋ ਪੁਤ੍ਰ ਕਲ ਭੱਟ ਨੇ ਹਥ ਜੋੜਕੇ ਗਾਇਆ ਹੈ ਜੋ ਨਾਮ ਭਗਤਾਂ ਨੂੰ ਭਵ-ਜਲ ਜਨਮ ਮਰਨ ਕੋ ਦੂਰ ਕਰਨ ਵਾਲਾ ਹੈ ਸੋਈ ਨਾਮ ਹੇ ਗੁਰੂ ਅਮਰ ਜੀ ਤੁਸੀ ਪਾਇਆ ਹੈ ॥ ੫ ॥

ਸੋਈ ਨਾਮ ਧਿਆਂਵਦੇ ਹੈਂ ਤੇਤੀ ਕ੍ਰੋੜ ਦੇਵਤਾ ਹੈ ਅਰੁ ਸਾਧਕ ਸਾਧਨ ਕਰਨ ਵਾਲੇ ਸਿਧ ਸਿਧੀਆਂ ਪ੍ਰਾਪਤੀ ਵਾਲੇ ਨਰ ਪੁਰਸ਼ ਨਾਮ ਨੇ ਹੀ ਨੌ ਖੰਡ ਬ੍ਰਹਮੰਡ ਸਭ ਧਾਰਨ ਕਰੇ ਹੈਂ ਜਿਸਨੇ ਨਾਮ ਕੋ ਅਰਾਧਿਆ ਹੈ ਤਿਸਨੇ ਹਰਖ ਵਸਤੂ ਪ੍ਰਾਪਤੀ ਸੇ ਸੋਗ ਨਿਵਿਰਤ ਬਸਤੂ ਕੀ ਕਰ ਇਕੋ ਜੇਹੇ ਕਰਕੇ ਸਹਾਰ ਲਏ ਹੈਂ ਗੁਰਮੁਖਾਂ ਨੇ ਆਵਤ ਹਰਖ ਨ ਗਿਆਂ ਸੋਕ ਸਰਬ ਸਾਧਨੋਂ ਸੇ ਨਾਮ ਸਿਰੋਮਣੀ ਹੈ ਭਗਤ ਨਾਮ ਮੈਂ ਹੀ ਲਿਵ ਪ੍ਰੀਤੀ ਧਰ ਰਹੇ ਹੈਂ ਸੋਈ ਨਾਮ ਤਾਰਨੇ ਵਾਲਾ ਹੈਂ ਗੁਰੂ ਅਮਰ ਜੀ ਤੁਸਾਨੂੰ ਕਰਤਾਰ ਰੂਪ ਸ੍ਰੀ ਗੁਰੂ ਅੰਗਦ ਸਾਹਬ ਜੀ ਨੇ ਦਿਤਾ ਹੈ ਜੀ ॥ ੬ ॥

ਸਤਿ ਸੂਰਉ ਸੀਲਿ ਬਲਵੰਤੁ ਸਤ ਭਾਇ ਸੰਗਤਿ ਸਘਨ ਗਰੂ ਅਮਤਿ ਨਿਰਵੈਰਿ ਲੀਣਾ ॥ ਜਿਸ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ ॥ ਪਰਸਹਿ ਸੰਤ ਪਿਆਰੁ ਜਿਹ ਕਰਤਾਰਹ ਸੰਜੋਗਿ ॥ ਸਤਿ ਗੁਰੂ ਸੇਵਿ ਸੁਖੁ ਪਾਇਓ ਅਮਰਿ ਗੁਰਿ ਕੀਤਉ ਜੋਗੁ ॥ ੭ ॥ ਨਾਮੁ ਨ੍ਹਾਵਣੁ ਨਾਮੁ ਰਸ ਖਾਣੁ ਅਰੁ ਭੋਜਨੁ ਨਾਮ ਰਸੁ ਸਦਾ ਚਾਯ ਮੁਖਿ ਮਿਸ੍ਟ ਬਾਣੀ ॥ ਧਨਿ ਸਤਿਗੁਰੁ ਸੇਵਿਓ ਜਿਸੁ ਪਸਾਇ ਗਤਿ ਅਗਮ ਜਾਣੀ ॥

**ਕੁਲ ਸੰਬੂਹ ਸਮਧਰੇ ਪਾਯਉ ਨਾਮੁ ਨਿਵਾਸ ॥ ਸਕਯਥੁ ਜਨਮੁ ਕਲਯੁਚਰੈ ਗੁਰੁ ਪਰਸਯਉ ਅਮਰ ਪ੍ਰਗਾਸ ॥ ੮ ॥**

ਹੇ ਗੁਰੂ ਜੀ ਆਪ ਸਤਿਵੰਤ ਸ਼ੁਤਿ ਪ੍ਰਬਦ ਹੋ ਇਕ ਸਮੇਂ ਚਲਤਿਆਂ ਗੁਰੂ ਅੰਗਦ ਜੀ ਕੇ ਆਗੇ ਹੋਈ ਭੁਲਾ ਆਪ ਕੀ ਸਾਰੀ ਉਮਰ ਟੂਟੀ ਤਰਾਂ ਬੰਨ੍ਹ ਰਖੀ ਕੰਮ ਨਹੀਂ ਕੀਆ ਉਸ ਸੇ ਸਤ ਪ੍ਰਤੱਗ ਹੋ ਸੂਰ ਬੀਰਤਾ ਵੰਤ ਹੋ ਕਾਲ ਕੋ ਗੋਇੰਦ ਵਾਲ ਆਪਨੀ ਕਾਇਮੀ ਮੈਂ ਨਹੀਂ ਵੜਨ ਦੀਆ ਸੀਲ ਵੰਤ ਲੜਕੇ ਤੇ ਇਸਤ੍ਰੀ ਕੋ ਦਰਸ਼ਨ ਨਹੀਂ ਦੇਨਾ ਸੁਭਾਵ ਧਾਰਾ ਹੈ ਬਲਵੰਤ ਹੋਂਬੀ ਮੰਜੇ ਗੁਰਾਈ ਦਿਤੀ ਸਾਵਨ ਮੱਲ ਮੱਥੋ ਮੁਰਾਰੀ ਤੇ ਸਚਨ ਸਚ ਮਾਹੀ ਦਾਸ ਮਾਣਕ ਜੀਵੜ ਥਾਵੇਂ ਜੋ ਹੈਂ ਇਤਾਦ ਸਤਿ ਸਰੂਪ ਪ੍ਰਮਾਤਮਾ ਮੈਂ ਭਾਇ ਪ੍ਰੇਮ ਹੈ ਸੰਗਤਿ ਆਪ ਕੀ ਸਘਨੀ ਹੈ ਗੁਰੂ ਅਮਿਤ ਐਸੇ ਪਾਠ ਕਰਨਾ ਗੌਰਵਤਾ ਵਾਲੀ ਆਪ ਕੀ ਮਤਿ ਹੈ ਨਿਰਵੈਰਤਾ ਮੈਂ ਲੀਨ ਹੋਇ ਹੋ ਜੀ ਜਿਸੇ ਆਪਕਾ ਧੀਰਜ ਹੈ ਧੁਰੋਂ ਹੀ ਧੌਂਵਲ ਜੈਸਾ ਧੁਜਾ ਜਸ ਕੀ ਬੈਕੁੰਠ ਮੈਂ ਬਨੀ ਹੈ ਕਿੰਬਾ ਓਹ ਰੂਪ ਹੋ ਆਪ ਹੋ ਹੇ ਗੁਰੂ ਜੀ ਜਿਸਨੇ ਧੀਰ ਦਿਤਾ ਹੈ ਧੁਰੋਂ ਹੀ ਧਵਲ ਕੋ ਜਸ ਧੁਜਾ ਅਕੁੰਠਤ ਹੈ ਮ੍ਰਿਦੁ ਆਪ ਕੋ ਸੰਤ ਪਿਆਰ ਕਰਕੇ ਪਰਸੈ ਦਰਸ਼ਨ ਵੇਖਤੇ ਹੈਂ ਜਿਸ ਆਪ ਕਾ ਕਰਤਾਰ ਨਾਲ ਸੰਜੋਗ ਹੈ ਵਾ ਜੇਹੜੇ ਸੰਤ ਆਪ ਕੋ ਪਜਾਰ ਸੇ ਪਰਸਦੇ ਹੈਂ ਤਿਨਾਂ ਕਾ ਤੁਸੀ ਕਰਤਾਰ ਨਾਲ ਸੰਜੋਗ ਕਰ ਦੇਂਦੇ ਹੋ ਜੀ ਸਤਗੁਰੂ

ਅੰਗਦ ਜੀ ਕੋ ਸੇਵ ਕੇ ਸੁਖ ਪਾਇਆ ਹੈ ਹੇ ਅਮਰ ਦਾਸ ਆਪਹੋ ਲਾਇਕ ਕੀਤਾ ਹੈ ਗੁਰਾਂ ਨੇ ॥ ੭ ॥

ਨਾਮ ਮੈਂ ਨਾਵਨਾ ਨਾਮ ਰਸਕੋ ਖਾਂਦੇ ਹੋ ਭੋਜਨ ਭੀ ਪ੍ਰਕਾਸ਼ ਰੂਪ ਨਾਮ ਕਾ ਹੈ ਮਿਠੀ ਬਾਨੀ ਦਾ ਮੁਖੋਂ ਪ੍ਰੇਮ ਹੈ ਬੋਲਨ ਕਾ ਧਨ ਹੈ ਸਤਿਗੁਰੂ ਅੰਗਦ ਜੀ ਜਿਨ ਕੋ ਸੇਵਿਆ ਹੈ ਜਿਨ ਕੀ ਕ੍ਰਿਪਾ ਸੇ ਅਗਮ ਪ੍ਰਮਾਤਮਾਂ ਕੀ ਗਤੀ ਰੀਤੀ ਜਾਨੀ ਹੈ । ਮੂਹਾਂ ਕੇ ਸਮੂਹ ਕੂਲ ਉਧਰ ਗਏ ਹੈਂ ਤੁਹਾਡੇ ਨਾਮ ਕਾ ਨਿਵਾਸ ਜੋ ਪਾਇਆ ਹੈ ਇਸ ਕਰਕੇ ਤਰੇ ਹੈਂ ਵਾ ਆਪਕੀ ਕ੍ਰਿਪਾ ਸੇ ਜਿਨ੍ਹਾਂ ਨੇ ਨਾਮ ਪਾਇਆ ਹੈ ਤਿਨਕੇ ਕੁਲ ਉਧਰੇ ਸਕਾਰਥਾ ਜਨਮ ਤਿਨਾਂ ਕਾ ਹੈ ਕਲ ਭਟ ਉਚਾਰਦਾ ਹੈ ਜਿਨਾਂ ਨੇ ਪ੍ਰਕਾਸ਼ਰੂਪ ਗੁਰਾਂ ਨੂੰ ਪਰਸਿਆ ਹੈ ਅਮਰਦੇਵ ਜੀ ਨੂੰ ਵਾ ਪ੍ਰਕਾਸ਼ਰੂਪ ਗੁਰੂ ਅੰਗਦ ਜੀਨੂੰ ਪ੍ਰਕਾਸ਼ ਰੂਪ ਗੁਰੂ ਅਮਰ ਜੀ ਨੇ ਪਰਸਿਆ ॥ ੮ ॥

**ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ॥ ਰਿਧਿ ਬਸੈ ਬਾਂ ਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥ ਰਿਦੈ ਬਸੈ ਅਕਹੀਉ ਸੋਇ ਰਸੁ ਤਿਨਹੀ ਜਾਤਉ ॥ ਮੁਖਹੁ ਭਗਤਿ ਉਚਰੈ ਅਮਰੁ ਗੁਰੁ ਇਤੁ ਰੰਗਿ ਰਾਤਉ॥ ਮਸਤਕਿ ਨੀਸਾਣੁ ਸਚਉ ਕਰਮੁ ਕਲਜ ਜੋੜਿ ਕਰਿ ਧਜਾਇਅਉ॥ ਪਰਸਿਅਉ ਗੁਰੂ ਸਤਿਗੁਰ ਤਿਲਕੁ ਸਰਬ ਇਛ ਤਿਨਿ ਪਾਇਅਉ॥ ੯ ॥**

ਚਰਨ ਤ ਪਰ ਸਕਯਥ ਚਰਨ ਗੁਰ ਅਮਰ ਪਵਲਿ ਰਯ ॥ ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ ॥ ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ ॥ ਨੈਣ ਤ ਪਰ ਸਕਯਥੁ ਨਯਣਿ ਗੁਰੁ ਅਮਰੁ ਪਿਖਿਜੈ ॥ ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ ॥ ਸਕਯਥੁ ਸੁ ਹੀਉ ਜਿਤੁ ਹੀਅ ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ । ਸਕਯਥ ਸੁ ਸਿਰੁ ਜਾਲਪੁ ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ ॥੧॥ ॥ ੧੦ ॥

ਜਿਸ ਵਿਸ਼ਨ ਪ੍ਰਮਾਤਮਾਂ ਕੇ ਬਾਰਜ ਕਵਲ ਫੁਲ ਹੈ ਸੱਜੇ ਹਥ ਮੈਂ ਅਰ ਸਿਧੀਆਂ ਸਨਮੁਖ ਮੁਖ ਕੋ ਵੇਖਦੀਆਂ ਹੈਂ ਸਾਨੂੰ ਹੁਕਮ ਕੁਛ ਕਰਨ ਸੋ ਰੂਪ ਤੁਸੀ ਹੋ ਗੁਰੂ ਜੀ ਵਾ ਤੁਹਾਡੇ ਸਿਧੀਆਂ ਸਨਮੁਖ ਮੁਖ ਵਲ ਹੁਕਮ ਕੋ ਵੇਖਦੀਆਂ ਹੈਂ ਰਿਧੀਆਂ ਖਬੇ ਪਾਸੇ ਵਸ ਰਹੀਆਂ ਹੈਂ ਭਾਵ ਨਿਰਾਦਰ ਕਰਦੇ ਹੋ ਤੁਸੀ ਰਿਧੀ ਕੀ ਕੋਈ ਪਰਵਾਹ ਨਹੀਂ ਰਖਦੇ ਰਿਧੀਆਂ ਅਰ ਸਿਧੀਆਂ ਕੈਸੇ ਹੈਂ ਜੋ ਤੀਨੋ ਹੀ ਲੋਕੋਂ ਕੋ ਰਿਦਾ ਅੰਦਰੋਂ ਮੋਹੇ ਹੈ ਤਿਨ ਕੋ ਤੁਸੀ ਨਹੀਂ ਚਾਹਤੇ ਰਿਦੇ ਤੁਹਾਡੇ ਮੈਂ ਬਸਦਾ ਹੈ ਅਕਹੀਉ ਅਕਹ ਜਿਸਕੋ ਕਹੀਦਾ ਹੈ ਸੋ

ਆਤਮ ਰਸ ਤਿਨਾਂ ਨਹੀਂ ਜਾਨਿਆ ਹੈ ਮੁਖ ਸੇ ਭਗਤੀ ਵਾਲੀ ਬਾਨੀ ਕੋ ਉਚਾਰਦੇ ਹੋ, ਹੇ ਗੁਰੂ ਅਮਰ ਜੀ ਆਪ ਇਸ ਰੰਗ ਅਨੰਦ ਮੇਂ ਰਤੇ ਹੋ ਮਸਤਕ ਮੈਂ ਨੀਸਾਨ ਲੇਖ ਹੈ ਸਚੇ ਉਤਮ ਕਰਮੋਂ ਕਾ ਕਲ ਭਟ ਨੇ ਹਥ ਜੋੜਕੇ ਧਿਆਇਆ ਹੈ ਹੇ ਗੁਰੋ ਸਤਿਗੁਰ ਅੰਗਦ ਜੀ ਕੇ ਤਿਲਕ ਦੇਨੇ ਕਰ ਵਾ ਤਿਲਕ ਰੂਪ ਗੁਰ ਅੰਗਦ ਕੇ ਪਰਸਨੇ ਕਰ ਸਪੂਰਨ ਇਛਾ ਨੂੰ ਤੁਸੀ ਪਾਇਆ ਹੈ ਵਾ ਤੁਹਾਡੀ ਕ੍ਰਿਪਾ ਸੇ ਹੋਰ ਸਿਖਾਂ ਨੇ ਇਛਾ ਨੂੰ ਪਾਇਆ ਹੈ ਤੁਸਾਥੋਂ ਹੇ ਗੁਰੂ ਜੀ ॥ ੯॥

ਸ੍ਰੀਰ ਕੀ ਸਫਲਤਾ ਕੈਹਦੇ ਹੈਂ ਇਸ ਜੀਵ ਕੇ ਚਰਨ ਤਾਂ ਸਕਾਰਥੇ ਹੈਂ ਜਬ ਚਰਨ ਗੁਰੂ ਅਮਰ ਜੀ ਕੇ ਰਸਤੇ ਮੈਂ ਪਵਨ ਦਰਸ਼ਨ ਦੇਖਨ ਵਾਸਤੇ ਗੋਇੰਦ ਵਾਲ ਕੋ ਜਾਣ ਰਧ ਰਸਤਾ ਹਥ ਇਸ ਪੁਰਸ਼ ਕੇ ਤਾਂ ਸਕਾਰਥੇ ਸਫਲੇ ਹੈਂ ਜਦ ਹਥ ਸ੍ਰੀ ਗੁਰੂ ਅਮਰਦਾਸ ਜੀ ਕੀ ਚਰਨੀਂ ਲਗਨ ਜੀਹਬਾ ਮਨੁਖ ਕੀ ਤਾਂ ਸਫਲੀ ਹੋਤੀ ਹੈ ਜਦੋਂ ਜੀਹਬਾ ਸੇ ਧੰਨ ਹੈਂ ਸ੍ਰੀ ਗੁਰੂ ਅਮਰ ਦੇਵ ਜੀ ਧੰਨ ਹੈਂ ਸ੍ਰੀ ਗੁਰੂ ਅਮਰ ਦਾਸ ਜੀ ਧੰਨ ਹੈਂ ਸ੍ਰੀ ਗੁਰੂ ਜੀ ਪ੍ਰਵਿਰਤਾ ਕੀ ਅਉਧੀ ਹੋਏ ਰਾਤ੍ਰ ਕੋ ਪਾਨੀ ਦੀ ਗਾਗਰੇਂ ਕਾ ਡੋਲ੍ਹ ਕੇ ਸੇਵਨਾਂ ਪ੍ਰਸਾਦ ਸਾਰਾ ਦਿਨ ਵਰਤਾਵਨਾ ਰਾਤ੍ਰ ਕੋ ਸੱਦ ਸੱਦ ਕੇ ਲੋਕਾਂ ਨੂੰ ਖਵਾਨਾ ਬਚੇ ਤਾਂ ਗਊਆਂ ਕੋ ਦੇਨਾ ਉਨ ਤੇ ਵੀ ਬਚੇ ਤਾਂ ਬਿਆਸਾ ਨਦੀ ਮੈਂ ਗੇਰ ਕੇ ਭਾਂਡੇ ਮੂੰਧੇ ਕਰਕੇ ਬ੍ਰਾਜਨਾ ਰਾਤ੍ਰ ਕੋ ਸਵੇਰੇ ਫਿਰ ਨਵਾਂ ਲੰਗਰ ਰਚਨਾ ਐਸੇ ਗੁਰੂ ਜੀ ਧੰਨ ਹੈਂ ਨੇਤ੍ਰ ਤਾਂ ਸਫਲੇ ਹੈਂ ਜੀਵ ਕੇ ਜਾਂ ਨੇਤ੍ਰੋਂ ਸੇ ਸ੍ਰੀ ਗੁਰੂ ਅਮਰ ਜੀ ਪ੍ਰਮੇਸ਼ਰ ਰੂਪ ਜਾਨਕੇ ਦਰਸ਼ਨ ਕਰੇ ਸ੍ਰਵਨ

ਕਰਨ ਜੀਵ ਕੇ ਤਾਂ ਸ੍ਰੇਸ਼ਟ ਹੈ ਜੇ ਸ੍ਰਵਨੋਂ ਸੇ ਗੁਰੂ ਅਮਰਦਾਸ ਸਾਹਬ ਜੀ ਕਾ ਜਸ ਕਥਾ ਵਾਰਤਾ ਕੋ ਸੁਨੇ ਜਿਨ੍ਹਾਂ ਨੇ ਇਹ ਪ੍ਰਤੱਗਿਆ ਕਰੀ ਸਾਡੇ ਜੀਵੰਦਿਆਂ ਗੋਇੰਦਵਾਲ ਵਿਚੋਂ ਆਦਮੀ ਨਾ ਮਰੇ ਸੋ ਪੁਰਸ਼ ਕਾ ਰਿਦਾ ਸਕਾਰਥਾ ਉਤਮ ਹੈ ਜਿਸ ਪੁਰਸ਼ ਕੇ ਰਿਦੇ ਮੈਂ ਸ੍ਰੀ ਗੁਰੂ ਅਮਰ ਦੇਵ ਜੀ ਕੀ ਮਧਰੀ ਮੂਰਤੀ ਬ੍ਰਿਧ ਅਵਸਥਾ ਚੌੜਾ ਦਾੜ੍ਹ ਪੂੰਨਿਆਂ ਕੇ ਚੰਦ੍ਰਮਾ ਜੈਸੇ ਬੁਲ ਹਰ ਵਖਤ ਨਾਮ ਸਿ ਹਲਦੇ ਰਹਿੰਦੇ ਹੈਂ ਕਿਲੀ ਕੋ ਪਕੜ ਕੇ ਤਪ ਖੜੋ ਕੇ ਕਰ ਰਹੇ ਹੈਂ ਜੈਸੇ ਵਿਆਸ ਜੀ ਭਏ ਜੈਸੇ ਸ੍ਰੀ ਗੁਰੂ ਨਾਨਕ ਦੇਵ ਜੀ ਭਏ ਹੈਂ ਐਸੇ ਹੀ ਜਗਤ ਕੇ ਪਿਤਾ ਰੂਪ ਗੁਰੂ ਅਮਰ ਜੀ ਜਿਸਕੇ ਰਿਦੇ ਮੈਂ ਬਸਦੇ ਹੈਂ ਸੋ ਧੰਨ ਹੈਂ ਸੋ ਸਿਰ ਪੁਰਸ਼ ਕਾ ਸਫਲ ਹੈ ਜੋ ਸਿਰ ਗੁਰੂ ਅਮਰ ਜੀ ਕੋ ਨਿਵਦਾ ਹੈ ਨਿਤ ਹੀ ਸ਼ਾਮ ਬੇਦ ਕਾ ਅਵਤਾਰ ਜਾਲਪ ਕਹੇ ਹੈਂ ॥ ੧ ॥ ਏਕਾ ਅੰਗ ਜਾਲਪ ਕਾ ਸਵਯਾ ਚਲਾ ਹੈ ਦਸ ਸਭ ਹੋਏ ॥ ੧੦ ॥

ਤਿ ਨਰ ਦੁਖ ਨਹ ਭੁਖ ਤਿ ਨਰ ਨਿਧਨ ਨਹੁ ਕਹੀਅਹਿ ॥ ਤਿ ਨਰ ਸੋਕੁ ਨਹੁ ਹੂਐ ਤਿ ਨਰ ਸੇ ਅੰਤੁ ਨ ਲਹੀਅਹਿ ॥ ਤਿ ਨਰ ਸੇਵ ਨਹੁ ਕਰਹਿ ਤਿ ਨਰ ਸਯ ਸਹਸ ਸਮਪਹਿ ॥ ਤਿ ਨਰ ਦੁਲੀਚੈ ਬਹਹਿ ਤਿ ਨਰ ਉਥਪਿ ਬਿਥਪਹਿ। ਸੁਖ ਲਹਹਿ ਤਿ ਨਰ ਸੰਸਾਰ ਮਹਿ ਅਭੈ ਪਟੁ ਰਿਪ ਮਧਿ ਤਿਹ। ਸਕਯਥ ਤਿ ਨਰ

**ਜਾਲਪੁ ਭਣੈ ਗੁਰ ਅਮਰ ਦਾਸੁ ਸੁਪ੍ਰਸੰਨੁ ਜਿਹ ॥ ੨ ॥ ੧੧ ॥**

ਤਿਨ੍ਹਾਂ ਨਰਾਂ ਕੋ ਦੁਖ ਨਹੀਂ ਨਾਂ ਭੁਖ ਹੈ ਤਿਨਾਂ ਨਰਾਂ ਕੋ ਨਿਰਧਨ ਨਹੀਂ ਕਹੀਦਾ ਤਿਨ੍ਹਾਂ ਨਰਾਂ ਕੋ ਸੋਕ ਨਹੀਂ ਹੋਂਦਾ ਕਿਸੀ ਪਦਾਰਥ ਕਾ ਤਿਨਾਂ ਪੁਰਸ਼ਾਂ ਕਾ ਸੋ ਨਾਮ ਤਿਨਾਂ ਕਾ ਹੈ ਤਿੰਨ ਬ੍ਰਹਮਾ ਬਿਸਨ ਸ਼ਿਵ ਅੰਤ ਨਹੀਂ ਲੈ ਸਕਦੇ ਵਾ ਤਿੰਨੇ ਲੋਕ ਅੰਤ ਨਹੀਂ ਪਾਵਤੇ ਤੋ ਪੁਰਸ਼ ਪ੍ਰਮੇਸ਼ਰ ਕੇ ਪਜਾਰੇ ਕਿਸੇ ਕੀ ਸੇਵਾ ਨਹੀਂ ਕਰਦੇ ਕਿਉਂ ਆਪ ਸੈਂਕੜੇ ਹਜਾਰਾਂ ਪਦਾਰਥ ਹੋਰਨਾ ਕੋ ਸੌਂਪਤੇ ਹੈਂ ਵਾ ਤਿਨਾਂ ਨਰਾਂ ਕੀਸੇਵਾ ਨੂੰ ਕਰੇ ਤਾਂ ਸੈਂਕੜੇ ਹਜ਼ਾਰਾਂ ਹੀ ਸੌਂਪ ਦੇਤੇ ਹੈਂ ਤੇ ਨਰ ਦੁਲੀਚੇ ਗੱਦੀਆਂ ਤੇ ਬੈਠਦੇ ਹੈਂ ਤੇ ਨਰ ਉਥਾਪਾ ਕੋ ਬਸੇਸ ਕਰਕੇ ਥਾਪਦੇ ਹੈਂ ਸਰੂਪ ਮੈਂ ਇਸਥਿਤ ਹੋਨ ਨੂੰ ਤੇਈ ਪੁਰਸ ਸੰਸਾਰ ਸੁਖ ਲੈਂਦੇ ਹੈਂ ਅਭੈਪਦ ਨਿਰਭੈਤਾ ਕਾ ਪਦ ਮਿਲਤਾ ਹੈ ਤਿਨਾਂਕੇ ਸਤ੍ਰਊਂ ਮੈਂ ਕਿੰਬਾ ਪਾਠੰਤਰ ਅਭੈਤਾ ਕਾ ਪਦ ਪੜਦਾ ਮਿਲਤਾ ਹੈ ਵਾ ਅਭੈ ਹੈ ਅਰ ਪਦ ਚੜ੍ਹ ਹੋਤੇ ਹੈਂ ਸ਼ਤ੍ਰੈ ਮੈਂ ਤਿਨ ਪਾਠ ਹੈ ਤੇਈ ਨਰ ਸਕਾਰਥੇ ਹੈਂ ਜਾਲਪ ਭਟ ਕਹੈ ਸ੍ਰੀ ਗੁਰੂ ਅਮਰ ਦਾਸ ਜੀ ਜਿਨ੍ਹਾਂ ਤੇ ਪ੍ਰਸਿੰਨ ਹੈਂ।੨੧੧।

**ਤੈ ਪਢਿਅਉ ਇਕੁ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ। ਨਯਣਿ ਬਯਣਿ ਮੁਹਿ ਇਕੁ ਇਕੁ ਦੁਹੁ ਠਾਂਇ ਨ ਜਾਣਿਓ। ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ**

ਲੀਣਉ। ਤ੍ਰੀਸ ਇਕੁ ਅਰੁ ਪੰਜਿ ਸਿਧੁ ਪੈਤੀ-
ਸਨ ਖੀਣਉ। ਇਕਹੁ ਜਿ ਲਾਖੁ ਲਖਹੁ
ਅਲਖੁ ਹੈ ਇਕੁ ਇਕੁ ਕਰਿ ਵਰਣਿਅਉ।
ਗੁਰ ਅਮਰ ਦਾਸ ਜਾਲਪੁ ਭਣੈ ਤੂ ਇਕੁ
ਲੋੜਹਿ ਇਕੁ ਮੰਨਿਅਉ॥ ੩॥ ੧੨॥

ਹੇ ਗੁਰੂ ਜੀ ਤੁਸੀ ਪੜ੍ਹਿਆ ਵੀ ਇਕ ਹੈ ਮਨ ਮੈਂ ਵੀ ਇਕ ਕੋ ਧਰਿਆ ਹੈ ਇਕ ਕੋ ਰਸਨਾ ਸੇ ਵਰਨਨ ਕੀਤਾ ਹੈ ਪਛਾਤਾ ਹੈ ਨੇਤ੍ਰੋਂ ਕਰਕੇ ਇਕ ਕੋ ਹੀ ਦੇਖਦੇ ਹੋ ਬਾਨੀ ਕਰਕੇ ਇਕ ਕੋ ਹੀ ਬੋਲਦੇ ਹੋ ਮਨੁਖ ਇਕ ਕੋ ਜਾਨਦੇ ਹੋ ਇਕ ਬਿਨਾਂ ਦੂਜੀ ਥਾਂ ਕੋਈ ਜਾਨੀ ਹੀ ਨਹੀਂ ਵਾ ਇਕ ਪ੍ਰਮੇਸਰ ਕੋ ਲੋਕ ਪ੍ਰਲੋਕ ਦੋਨੋਂ ਸਥਾਨੋਂ ਮੈਂ ਜਾਨਿਆ ਹੈ ਸੁਪਨੇ ਮੈਂ ਇਕ ਕੋ ਜੋ ਜਾਨਦੇ ਹੋ ਪਰਤੱਖ ਜਾਗ੍ਰਤ ਮੈਂ ਵੀ ਇਕ ਕੋ ਹੀ ਜਾਪਦੇ ਹੋ ਸੁ ਸੁਪਤੀ ਮੈਂ ਵੀ ਇਕ ਵਿਖੇ ਲੀਨ ਹੋਏ ਹੋ ਤ੍ਰੀਸ ਰੋਜੇ ਤੁਰਕਾਂਕੇ ਪੰਜ ਨਿਵਾਜ ਫਜਰ ਕੀ੧ ਅਸ੍ਰ ਕੀ੨ ਜੁਹਰ ਕੀ ੩ ਮਗਰਬ ਕੀ ੪ ਈਮਾਨ ਕੀ ੫ ਇਨਾਂ ਪੈਂਤੀਆਂ ਮੈਂ ਵੀ ਪ੍ਰਮੇਸ਼ਰ ਕੋ ਖੀਨ ਨਹੀਂ ਜਾਨਾ ਵਾ ਸੰਕਾ- ਤੁਰਕੀ ਪ੍ਰਸੰਗ ਨਹੀਂ ਹੈ ਬੇਦ ਵਾਕ ਮੈਂ? ਉਤ੍ਰ-ਤੀਸ ਬਰਤ ਚੌਬੀ ਕਾਦਸ਼ੀਆਂ ਛੇ ਬ੍ਰਤ ਇਤ੍ਰ ਵਾ ਮਹੀਨੇ ਕੇ ਦਿਨ ਤੀਹ ਪੰਜ ਤਤ ਇਨ੍ਹਾਂ ਮੈਂ ਪੂਰਨ ਚੇਤਨ ਜਾਨਿਆ ਹੈ ਇਕ ਤੇ ਜੋ ਅਲਖ ਪ੍ਰਮਾਤਮਾ ਲਖ ਰੂਪ ਹੂਆ ਹੈ ਲਖਾਂ ਸੇ ਫਿਰ ਇਕ ਕਾ ਇਕ ਹੀ ਰਹਿਆ ਉਸ ਇਕ ਸਰੂਪ ਕੋ ਇਕ ਕਰਕੇ

ਵਰਨਨ ਕਰਿਆ ਹੈ ਤੁਸੀਂ ਹੇ ਗੁਰੂ ਅਮਰ ਦਾਸ ਜੀ ਜਾਲਪ ਭਟ ਕਹੈ ਇਕ ਕੋ ਹੀ ਤੁਸੀ ਲੋੜਦੇ ਹੋ ਲੋੜ ਰਖਦੇ ਹੋ ਇਕ ਕੋ ਹੀ ਮੰਨਦੇ ਹੋ ਐਸੇ ਕਰਤਬ ਹੈਂ ਤੁਸਾਡੇ ॥ ੩ ॥ ੧੨ ॥

**ਜਿ ਮਤਿ ਗਹੀ ਜੈਦੇਵਿ ਜਿ ਮਤਿ ਨਾਮੈ ਸੰਮਾਣੀ ॥ ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ ॥ ਰੁਕਮਾਂਗਦ ਕਰਤੂਤਿ ਰਾਮੁ ਜੰਪਹੁ ਨਿਤ ਭਾਈ ॥ ਅੰਮਰੀਕਿ ਪ੍ਰਹਲਾਦਿ ਸਰਣਿ ਗੋਬਿੰਦ ਗਤਿ ਪਾਈ ॥ ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ ਸੁ ਮਤਿ ਜਲ੍ਹ ਜਾਣੀ ਜੁਗਤਿ ॥ ਗੁਰੁ ਅਮਰਦਾਸੁ ਨਿਜ ਭਗਤੁ ਹੈ ਦੇਖਿ ਦਰਸੁ ਪਾਵਉ ਮੁਕਤਿ ॥ ੪ ॥ ੧੩ ॥**

ਜੇਹੜੀ ਮਤੀ ਜੈਦੇਵਿ ਭਗਤ ਨੇ ਗ੍ਰਹਨ ਕਰੀ ਹੈ ਜਿਹੜੀ ਮਤੀ ਨਾਮਦੇਵ ਕੇ ਰਿਦੇ ਮੈਂ ਸਮਾਈ ਹੈ ਪੂਰਨ ਦ੍ਰਿਸਟੀ ਜਿਹੜੀ ਬੁਧੀ ਤ੍ਰਿਲੋਚਨ ਨੇ ਚਿਤ ਮੈਂ ਧਰੀ ਸੇਵਾ ਵਾਲੀ ਕਬੀਰ ਭਗਤ ਨੇ ਨਾਮ ਮੈਂ ਨਿਸਚੇ ਵਾਲੀ ਜਾਨੀ ਹੈ ਰੁਕ-ਮਾਗਦ ਰਾਜਾ ਥਾ ਤਿਸਕੇ ਦੇਸ ਮੈਂ ਇਕ ਬਾਗ ਸੁੰਦਰ ਲਾਇਕ ਦੇਵਤਾ ਕੇ ਫੂਲ ਥੇ ਇੰਦ੍ਰ ਪੁਰੀ ਮੈਂ ਨਾ ਥੇ ਇੰਦਰ ਅਪੱਛਰਾਂ ਭੇਜੇ ਰੋਜ ਫੂਲ ਲੈ ਜਾਏ ਰਾਜਾ ਨੇ ਬਹੁਤ ਜਤਨ ਕੀਏ ਪਰ ਅਕਾਸ਼ ਮਾਰਗ ਸੇ ਲੇ ਜਾਇਆ ਕਰੇ ਇਕ ਜੋਤਸ਼ੀ ਕੇ ਕਹਨੇ ਸੇ ਬਤਾਊਂ ਲਗਾਏ ਉਸਕੇ ਕਾਂਟਾ ਚੁਭਾ ਫੇਰ ਉਡ ਨਾਂ ਸਕੇ ਲੋਕਾਂ ਨੇ ਪਕੜ ਕੇ ਰਾਜਾ ਕੋ ਖਬਰ

ਦਈ ਰੋਰ ਪਕੜਾ ਹੈ ਰਾਜਾ ਕੋ ਦੇਖਕੇ ਕੋਮਲ ਸ੍ਰੀਰ ਪਰ ਦਇਆ ਆਈ ਕਹਿਆ ਤੂੰ ਉਪਾਵ ਕਹੋ ਜਿਸ ਕਰ ਤੂੰ ਪ੍ਰਲੋਕ ਮੈਂ ਜਾਏਂ, ਉਸਨੇ ਕਹਾ ਕੋਈ ਪੁਰਸ਼ ਇਕਾਦਸ਼ੀ ਕੇ ਵਰਤ ਵਾਲਾ ਮੈਨੂੰ ਨਾਮ ਜਪਕੇ ਫਲ ਦੇਵੇ ਤਾਂ ਮੈਂ ਜਾਵਾਂ ਉਸਨੇ ਤਲਾਸ਼ੀ ਸ਼ਹਰ ਮੈਂ ਕਰੀ ਇਕ ਟਹਲਨ ਨੂੰ ਰਾਨੀ ਨੇ ਮਾਰਾ ਥਾ ਓਹ ਰਾਤ੍ਰ ਕੋ ਰੋਂਦੀ ਰਹੀ ਪਰਮੇਸਰ ਕੋ ਯਾਦ ਕੀਆ ਨਾਲੇ ਭੁਖੀ ਰਹੀ ਇਕਾਦਸ਼ੀ ਕਾ ਦਿਨ ਥਾ ਫਲ ਦੀਆ ਅਪੱਛਰਾਂ ਉਡ ਗਈ ਉਸਨੇ ਪੀਛੇ ਰਾਜਾ ਕੇ ਹੁਕਮ ਸੇ ਬਰਤ ਰਖਕੇ ਨਾਮ ਜਪਨਾ ਸੋ ਕਰਤੂਤ ਦੇਖਕੇ ਨਾਮ ਜਪੇ ਹੈ ਭਾਈ ਅੰਬ੍ਰੀਕ ਪ੍ਰਹਲਾਦ ਗੋਬਿੰਦ ਕੀ ਸਰਨ ਲੈਕੇ ਗਤੀ ਮੋਖ ਪਾਈ ਹੈ ਤੈਨੇ ਹੇ ਮਹਾਰਾਜ ਲੋਭ ਮੋਹ ਤ੍ਰਿਸਨਾ ਸਭ ਤਿਆਗੀ ਹੈ ਸੋ ਮਤਿ ਕੀ ਜੁਗਤੀ ਜਲ ਹੱਟ ਨੇ ਜਾਨੀ ਹੈ ਹੇ ਗੁਰੂ ਅਮਰਦਾਸ ਜੀ ਮੈਂ ਨਿਜ ਭਗਤ ਹਾਂ ਆਪਕਾ ਦਰਸ਼ਨ ਦੇਖਕੇ ਮੁਕਤੀ ਪਾਵਾਂ ਇਹ ਕ੍ਰਿਪਾ ਕਰੋ ਜੀ ॥ ੪ ੧੩ ॥

ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ । ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ ॥ ਗੁਰ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਹਿ । ਗੁਰ ਅਮਰ ਦਾਸੁ ਪਰਸੀਐ ਅਭਉ ਲਭੈ ਗਉ ਚੁਕਹਿ । ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾਸੁ ਮੰਤ੍ਰਿ ਮਾਨਵਹਿ ਲਹਿ ਜਾਲਪਾ

ਪਦਾਰਥੁ ਇਤੜੇ ਗੁਰ ਅਮਰ ਦਾਸੁ ਡਿਠੈ ਮਿਲਹਿ ॥ ੫ ॥ ੧੪ ॥

ਸ੍ਰੀ ਗੁਰੂ ਅਮਰਦਾਸ ਜੀ ਕਾ ਬਚਨ ਪਰਸੀਐ ਪ੍ਰਿਥੀਕੇ ਪਾਪ ਨਾਸੇ ਹੈਂ ਸ੍ਰੀ ਗੁਰੂ ਅਮਰਦਾਸ ਜੀ ਨੂੰ ਪਰਸੀਐ ਕੈਸੇ ਹੈਂ ਸਿਧ ਚੌਰਾਸੀ ਸਾਧਕ ਸਾਧਨ ਕਰਨ ਵਾਲੇ ਆਸਾ ਸੇ ਚਾਹੰਦੇ ਹੈਂ ਵਾ ਨਿਰਸੰਸ ਹੋਇ ਹੈਂ ਵਾ ਤਾੜਨਾ ਸੇ ਰਹਤ ਹੋਇ ਹੈਂ ਸ੍ਰੀ ਗੁਰੂ ਅਮਰਦਾਸ ਜੀ ਨੂੰ ਪਰਸੀਐ ਧਿਆਨ ਲਈਦਾ ਹੈ ਪਾਈਤਾ ਹੈ ਮੁਕਤੀ ਹੋ ਕਿੰਬਾ ਪਉ ਪਉਖੜਾ ਜੂਨੋਂ ਕਾ ਮੁਕ ਜਾਂਦਾ ਹੈ ਸ੍ਰੀ ਗੁਰੂ ਅਮਰਦਾਸ ਜੀ ਨੂੰ ਪਰਸੀਐ ਅਭਉ ਨਿਰਭਉ ਸਰੂਪ ਪ੍ਰਮੇਸ਼ਰ ਲਭੇਗਾ ਗਉ ਗਮਨ ਚੌਰਾਸੀ ਕਾ ਚੁਕ ਜਾਇਗਾ ਇਕ ਪ੍ਰਮਾਤਮਾ ਨਿਰ-ਗੁਨ ਭਿੰਨ ਜੋ ਦ੍ਵੈਤ ਗਨੀਦੀ ਹੈ ਤ੍ਰਉ ਰਹੈ ਤਾਂ ਰੰਹਦੀ ਹੈ ਜਦੋਂ ਸ੍ਰੇਸ਼ਟ ਮੰਤ੍ਰ ਗੁਰੂ ਜੀ ਕਾ ਮਨੁਖ ਲਹੇ ਜਾਲਪ ਭਟ ਕਹਿੰਦਾ ਹੈ ਇਤਨੇ ਪਦਾਰਥ ਜੋ ਹੈਂ ਸ੍ਰੀ ਗੁਰੂ ਅਮਰਦਾਸ ਜੀ ਕੇ ਦਰਸ਼ਨ ਦੇਖਨੇ ਸੇ ਮਿਲਦੇ ਹੈਂ ਧਰਮ ਅਰਥ ਕਾਮ ਮੋਖ ਸਭ ਦੇਖਨ ਸੇ ਮਿਲੇ ਹੈਂ ॥ ੫ ॥ ੧੪ ॥

ਸਚੁ ਨਾਮੁ ਕਰਤਾਰੁ ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ । ਤਾ ਤੇ ਅੰਗਦੁ ਲਹਣਾ ਪ੍ਰਗਟਿ ਤਾਸੁ ਚਰਣਹ ਲਿਵ ਰਹਿਅਉ । ਤਿਤੁ ਕੁਲਿ ਗੁਰ ਅਮਰ ਦਾਸੁ ਆਸਾ ਨਿਵਾਸੁ ਤਾਸੁ

ਗੁਣ ਕਵਣ ਵਖਾਣਉ ॥ ਜੋ ਗੁਣ ਅਲਖ ਅਗੰਮ ਤਿਨਹਿ ਗੁਣ ਅੰਤੁ ਨ ਜਾਣਉ ॥ ਬੋਹਿਥਉ ਬਿਧਾਤੈ ਨਿਰਮਯੌ ਸਭ ਸੰਗਤਿ ਕੁਲ ਉਧਰਣ । ਗੁਰ ਅਮਰ ਦਾਸ ਕੀਰਤੁ ਕਹੈ ਤ੍ਰਾਹਿ ਤ੍ਰਾਹਿ ਤੁਅ ਪਾ ਸਰਣ ॥ ੧ ॥ ੧੫ ॥

ਪੰਚ ਸਵਯੇ ਜਾਲਪ ਕੇ ਆਏ ਸ਼ਾਮ ਬੇਦ ਕਾ ਅਵਤਾਰ ਹੈ ਅਗੇ ਕੀਰਤ ਨਾਮ ਭਟ ਅਥਰਬਣ ਬੇਦ ਕਾ ਬੋਲਾ ਹੈ ਸਚੁ ਨਾਮ ਕਰਤਾਰ ਕਾ ਦ੍ਰਿੜ ਕਰਕੇ ਸ੍ਰੀ ਗੁਰੂ ਨਾਨਕ ਜੀ ਨੇ ਗ੍ਰਹਿਨ ਕੀਤਾ ਤਿਸ ਗੁਰ ਨਾਨਕ ਜੀਕੇ ਅੰਗਾਂ ਤੇ ਲਹਣਾ ਪ੍ਰਗਟੇ ਤਿਨਾਂ ਕੇ ਚਰਨੋਂ ਵਿਖੇ ਲਿਵ ਲਗਾ ਰਹਿਆ ਤ੍ਰਿਸੀ ਕੁਲ ਮੈਂ ਗੁਰਾਈ ਰੂਪੀ ਕੁਲ ਮੈਂ ਸ੍ਰੀ ਗੁਰੂ ਅਮਰਦਾਸ ਜੀ ਆਸ਼ਾ ਕੇ ਨਿਵਾਸ ਆਸ਼ਾ ਪੂਰਨ ਕਰਨੇ ਵਾਲੇ ਤਿਨਾਂ ਕੇ ਗੁਨ ਕਵਨ ਕੇਹੜੇ ਵਖਾਨਨ ਕਰੀਏ ਜੇਹੜੇ ਗੁਨਹੈਂ ਅਲਖ ਪ੍ਰਮਾਤਮਾਂ ਅਗੰਮ ਕੇ ਹੈਂ ਤਿਨਾਂ ਕੇ ਗੁਨਾਂ ਕਾ ਅੰਤ ਨਹੀਂ ਜਾਨੀਦਾ ਬਿਧਾਤਾ ਨੇ ਬੋਹਿਥਾ ਰਚਿਆ ਹੈ ਤੁਹਾਨੂੰ ਸਾਰੀ ਸੰਗਤ ਤੇ ਕੁਲਾਂ ਕੇ ਉਧਾਰਨ ਵਾਸਤੇ ਕੀਰਤ ਨਾਮਾ ਭਟ ਅਥਰਬਨ ਕਾ ਕਹੈ ਤ੍ਰਾਹਿ ਤ੍ਰਾਹਿ ਬੀਪਸ਼ਾ ਅਲੰਕਾਰ ਹੈ ਬਰਨ ਮੈਤ੍ਰੀ ਹੈ ਰਖ ਲੈ ਰਖ ਲੈ ਤੁਹਾਡੀ ਸਰਨ ਹਾਂ ਜੀ ॥ ੧ ॥ ੧੫ ॥

ਆਪਿ ਨਰਾਇਣੁ ਕਲਾਧਾਰਿ ਜਗ ਮਹਿ ਪਰਵਰਿਯਉ । ਨਿਰੰਕਾਰਿ ਆਕਾਰੁ ਜੋਤਿ

ਜਗਮੰਡਲਿ ਕੀਯਉ। ਜਹ ਕਹ ਤਹ ਭਰ-
ਪੂਰੁ ਸਬਦੁ ਦੀਪਕਿ ਦੀਪਾਯਉ। ਜਿਹ ਸਿਖਹ
ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ।
ਨਾਨਕ ਕੁਲਿ ਨਿੰਮਲੁ ਅਵਤਰ੍ਯਿਉ ਅੰਗਦ
ਲਹਣੇ ਸੰਗਿ ਹੁਅ। ਗੁਰ ਅਮਰ ਦਾਸ ਤਾਰਣ
ਤਰਣ ਜਨਮ ਜਨਮ ਪਾ ਸਰਣਿ ਤੁਅ
॥॥੨॥੧੬॥

ਗੁਰੂ ਜੀ ਕਾ ਸਰੂਪ ਨਰਾਇਨ ਆਪਹੀ ਸ਼ਕਤੀਕੋ ਧਾਰਕੇ ਪਰਵਿਰਤ ਹੋਇ ਹੈਂ। ਨਿਰੰਕਾਰ ਜੋ ਨਿਰਗੁਨ ਰੂਪ ਪ੍ਰਮਾਤਮਾ ਹੈ ਤਿਸੀ ਨੇ ਅਕਾਰ ਧਰਕੇ ਜੋਤ ਪ੍ਰਕਾਸ਼ਨਾ ਜਗਤ ਮੰਡਲ ਮੈਂ ਕੀਤਾ ਹੈ ਜਹਾਂ ਕਹਾਂ ਦੇਖੀਏ ਤਹ ਤਿਥੇ ਹੀ ਭਰਪੂਰ ਹੈ ਸਬਦ ਰੂਪੀ ਦੀਵਾ ਦੀਪਾਇਓ ਪ੍ਰਕਾਸ਼ਿਆ ਹੈ ਤੁਸੀ ਜਿਨ ਸਿਖਾਂ ਨੇ ਸੰਮਕ ਭਲੀ ਤਰਾਂ ਗ੍ਰਹਨ ਕੀਤਾ ਹੈ ਤਿਨ੍ਹਾਂ ਕੋ ਹਰੀ ਕੇ ਚਰਨੋਂ ਮੈਂ ਮੇਲ ਦਿਤਾ ਹੈ ਸ੍ਰੀ ਗੁਰ ਨਾਨਕ ਜੀ ਨਿਰਮਲ ਕੁਲ ਬੇਦੀਆਂ ਕੀ ਮੈਂ ਅਉਤਰੇ ਹੈਂ ਵਾ ਨਿਰਮਲ ਕੁਲ ਭਗਤੋਂ ਕੀ। ਸ਼ੰਕਾ—ਤੀਸਰੇ ਪਤਿਸ਼ਾਹ ਕੇ ਸਵੱਯੇ ਹੈਂ। ਉੱਤਰ—ਮੈਂ ਗੁਰੂ ਜੀਕੀ ਨਿਰਮਲ ਕੁਲ ਮੈਂ ਅਮਰ ਦਾਸ ਜੀ ਉਤਰੇ ਗੁਰਿਆਈ ਕੁਲ ਮੈਂ ਅੰਗਦ ਜੀ ਜੋ ਲਹਣਾ ਹੈ ਤਿਸ ਕੇ ਅੰਗ ਸੰਗ ਹੋਏ ਰਖਕ ਵਾ ਗੁਰਾਂ ਕੀ ਸੇਵਾ ਮੈਂ ਤਤਪਰ ਰਹੇ ਅੰਗਦ ਜੀ ਗੁਰੂ ਅਮਰਦਾਸ ਤਾਰਣੇ ਕੋ ਤਰਣ ਜਹਾਜ ਜਨਮਾ ਜਨਮਾ ਮੈਂ

ਪਾ ਪੈਰਾਂ ਕੀ ਸ਼ਰਨ ਹਾਂ ਤੇਰੀ ਤੇਰੇ ਹਾਂ ਜੀ ॥ ੨ ॥ ੧੬ ॥

**ਜਪੁ ਤਪੁ ਸਤੁ ਸੰਤੋਖੁ ਪਿਖਿ ਦਰਸਨੁ ਗੁਰ ਸਿਖਹ। ਸਰਣਿ ਪਰਹਿ ਤੇ ਉਬਰਹਿ ਛੋਡਿ ਜਮਪੁਰ ਕੀ ਲਿਖਹ। ਭਗਤਿ ਭਾਇ ਭਰਪੂਰੁ ਰਿਦੈ ਉਚਰੈ ਕਰਤਾਰੈ। ਗੁਰੁ ਗਉਹਰੁ ਦਰੀਆਉ ਪਲਕ ਡੁਬੰਤਹ ਤਾਰੈ ॥ ਨਾਨਕ ਕੁਲਿ ਨਿੰਮਲੁ ਅਵਤਰ੍ਹਿਅਉ ਗੁਣ ਕਰਤਾਰੈ ਉਚਰੈ। ਗੁਰ ਅਮਰ ਦਾਸ ਜਿਨ ਸੇਵਿਅਉ ਤਿਨ ਦੁਖੁ ਦਰਿਦ੍ਰੁ ਪਰਹਰਿ ਪਰੈ ॥ ੩ ॥ ੧੭ ॥**

ਜਪੁ ਤਪੁ ਜਪੁ ਮੰਤ੍ਰ ਜਪਨਾ ਕਾਸਟਕ ਧੂਨੀਆਂ ਪੰਚ ਤਪਨੀਆਂ ਸਿਰ ਹੇਠ ਕਰਨਾ ਸਤੁ ਸਚ ਬੋਲਨਾ ਸੰਤੋਖ ਜਥਾ ਲਾਭ ਸੰਤੁਸ਼ਟ ਗੁਰੂ ਜੀ ਕੇ ਦਰਸਨ ਦੇਖਨੇ ਸੇ ਸਿਖਾਂ ਕੋ ਮਿਲਦਾ ਹੈ ਵਾ ਜਪੁ ਤਪੁ ਆਦਕ ਸਾਰੇ ਹੀ ਗੁਨ ਪ੍ਰਾਪਤ ਹੁੰਦੇ ਹੈਂ ਗੁਰ ਸਿਖਾਂ ਦੇ ਦਰਸ਼ਨ ਦੇਖਣੇ ਸੇ ਮਿਲਦੇ ਹੈਂ ਜੋ ਸਰਨ ਪਰੇ ਹੈਂ ਗੁਰੂ ਜੀ ਕੀ ਸੋ ਉਬਰਦੇ ਹੈਂ ਜਮਪੁਰੀ ਕੀ ਲਿਖਤੁ ਕੋ ਛਡ ਦੀਆ ਭਾਵ ਭਗਤੀ ਸੇ ਭਰਪੂਰ ਹੈ ਰਿਦਾ ਬਾਨੀ ਸੇ ਕਰਤਾਰ ਕੋ ਉਚਾਰਦੇ ਹੈ ਹੇ ਗੁਰੂ ਜੀ ਆਪ ਗਹੁਰ ਨਾਮ ਮੋਤੀ ਕਾ ਹੈ ਉਜਲ ਮੋਤੀ ਕੀ ਤਰਾਂ ਹੇ ਡੂਬੀ ਭੂਤ ਦਰੀਆਵ ਹੇ ਪਲਕ ਕ੍ਰਿਪਾ ਦ੍ਰਿਸ਼ਟੀ ਕਰਦੇ ਤਿਨਾਂ ਕੋ ਤਾਰਦੇ ਹੈਂ ਸ੍ਰੀ ਗੁਰੂ ਨਾਨਕ ਜੀ ਕੀ ਪਵਿਤ੍ਰ ਕੁਲ ਮੈਂ ਉਤ੍ਰੇ ਹੈਂ ਕਰਤਾਰ ਕੇ ਗੁਨ ਉਚਾਰਦੇ ਹੈਂ ਗੁਰੂ ਅਮਰਦਾਸ

ਜੀ ਕੋ ਜਿਨੇ ਸੇਵਿਆ ਹੈ ਤਿਨ ਦੁਖ ਵੀ ਪਰੇ ਹੋਏ ਤੇ ਦਲਿਦਰ ਵੀ ਪਰੇ ਹੂਆ ॥ ੩ ॥ ੧੭ ॥

ਚਿਤਿ ਚਿਤਵਉ ਅਰਦਾਸਿ ਕਹਉ ਪਰੁ ਕਹਿ ਭਿ ਨ ਸਕਉ । ਸਰਬ ਚਿੰਤ ਤੁਝੁ ਪਾਸਿ ਸਾਧ ਸੰਗਤਿ ਹਉ ਤਕਉ । ਤੇਰੈ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ । ਜਬ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ । ਅਗਮ ਅਲਖ ਕਾਰਣ ਪੁਰਖੁ ਜੋ ਫੁਰਮਾਵਹਿ ਸੋ ਕਹਉ । ਗੁਰ ਅਮਰਦਾਸ ਕਾਰਣ ਕਰਣ ਜਿਵ ਤੂ ਰਖਹਿ ਤਿਵ ਰਹਉ ॥ ੪ ॥ ੧੮ ॥

ਚਿੱਤ ਵਿਚ ਚਿਤਵਦਾ ਹਾਂ ਗੁਰਾਂ ਅਗੇ ਅਰਦਾਸ ਕਰਾਂ ਪਰ ਤੇਜ ਸਹਾਰਾ ਨਹੀਂ ਜਾਂਦਾ ਗੁਰਾਂ ਕਾ ਇਸ ਕਰਕੇ ਕਹ ਨਹੀਂ ਸਕਦਾ ਮੈਂ ਵਾ ਹੋਰ ਭਾਵ ਸੇ ਨਹੀਂ ਕਹ ਸਕਦਾ ਜੇ ਮੈਂ ਕਹਿਆ ਤਾਂ ਗੁਰ ਪਰਮੇਸ਼ਰ ਰੂਪ ਹੈਂ ਕਹਨਗੇ ਉਸ ਵਖਤ ਹੰਕਾਰ ਕਰਦਾ ਸੈਂ ਹੁਣ ਅਰਦਾਸ ਕਰਦਾ ਹੈਂ ਵਾ ਇਸ ਕਰਕੇ ਨਹੀਂ ਕਹ ਸਕਦਾ ਕਿ ਜੇਕਰ ਕੋਈ ਅਜਾਨ ਹੋਏ ਤਾਂ ਕਹੀਏ ਗੁਰੂ ਅੰਤ੍ਰਜਾਮੀ ਹੈਂ ਸਰਬ ਮੇਰੀ ਖਾਨ ਪਾਨ ਕੀ ਚਿੰਤਾ ਤੇਰੇ ਪਾਸ ਹੈ ਜੇ ਕਹਨ ਗੁਰੂ ਮੰਗ ਲੈ ਤਾਂ ਮੈਂ ਸਾਧ ਸੰਗਤਿ ਕੋ ਤਕੋਂ ਸਤਸੰਗ ਦੇਹੁ ਜੀ ਕਹਨੇ

ਲਗੇ ਗੁਰੂ ਤੂੰ ਕਰ ਸਤਸੰਗ ਕੌਨ ਹਟਾਵਤਾ ਹੈ ਤਿਸ ਪਰ ਕਹੈਂ ਤਿਨ੍ਹ ਬਿਨਾਂ ਕੁਛ ਨਹੀਂ ਹੈ ਆਪ ਕੇ ਹੁਕਮ ਰੂਪੀ ਨਿਸ਼ਾਨੀ ਪਵੇ ਤਾਂ ਮੈਂ ਆਪਕੀ ਸੇਵਾ ਕਰੋਂ। ਕੋਈ ਬਸਤੂ ਕੀ ਨਿਸ਼ਾਨੀ ਕਰ ਲੈ ਰੰਗ ਕੇ, ਨਹੀਂ ਜੀ ਜਦੋਂ ਗੁਰੂ ਜੀ ਸ਼ੁਭ ਦ੍ਰਿਸ਼ਟ ਕਰਕੇ ਦੇਖਨ ਕਰਤੇ ਕਾ ਨਾਮ ਮੁਖ ਮੈਂ ਮੇਵੇ ਦੀ ਤਰਾਂ ਮਿਠਾ ਲਗੇ ਵਾ ਨਾਮ ਮੁਖ ਮੇਵੇ ਗੁਰਾਂ ਬਿਨਾਂ ਮਿਟਦਾ ਨਹੀਂ ਮੁਖ ਮੈਂ ਮਿਟੇ ਇਸਥਿਤ ਹੋਵੇ ਮਨ ਤਨ ਕਰਕੇ ਅਗਮ ਹੈ ਫੇਰ ਕਾਰਣ ਹੈ ਸਰਬ ਕਾ ਪੁਰਖ ਪੂਰਨ ਹੇ ਹੇ ਗੁਰੂ ਜੀ ਆਪ ਫੁਰਮਾਓ ਹੁਕਮ ਕਰੋ ਸੋਈ ਮੈਂ ਕਹਾਂ ਹੇ ਗੁਰੂ ਅਮਰਦਾਸ ਕਾਰਣ ਸੰਸਾਰ ਕੇ ਕਰਤਾ ਜਿਸ ਵਜ੍ਹਾ ਸੇ ਆਪ ਰਖੋ ਤੈਸੇ ਹੀ ਰਹਾਂ ਮੈਂ ॥ ੪ ॥ ੧੯ ॥

ਭਿਖੇ ਕੇ॥ ਗੁਰੁ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ। ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ। ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ। ਨਿਰੰਕਾਰ ਕੈ ਵਸੈ ਦੇਸਿ ਹੁਕਮੁ ਬੁਝਿ ਬੀਚਾਰੁ ਪਾਵੈ। ਕਲਿ ਮਾਹਿ ਰੂਪੁ ਕਰਤਾ ਪੁਰਖੁ ਸੋ ਜਾਣੈ ਜਿਨਿ ਕਿਛੁ ਕੀਅਉ। ਗੁਰੁ ਮਿਲੵਉ ਸੋਇ ਭਿਖਾ ਕਹੈ ਸਹਜ ਰੰਗਿ ਦਰਸਨੁ ਦੀਅਉ॥੧॥੨੦॥

ਕਲਪ ਕੇ ਸਵੱਯੇ ਚਾਰ ਆਏ ਅਗੇ ਭਿਖੇ ਕੇ ਚਲੇ। ਬ੍ਰਹਮਾ ਕਾ ਅਵਤਾਰ ਗੁਰੂ ਜੀ ਗਿਆਨ ਅਰ ਧਿਆਨ ਦੇਕੇ

ਤਤ ਬ੍ਰਹਮ ਕੇ ਸਾਥ ਬ੍ਰਹਮ ਰੂਪ ਕਰਕੇ ਮਿਲਾਵਤੇ ਹੈਂ ਭਾਗ ਤਿਆਗ ਲਖਨਾ ਸੇ ਵਾਚ ਭਾਗ ਕੀ ਵਿਰੁਧ ਅੰਸ ਕੀ ਨਿਵਿਰਤੀ ਦੁਆਰਾ ਸਰ ਰੂਪ ਸਾਥ ਸਬ ਕਰਕੇ ਮੇਲਤੇ ਹੈਂ ਇਕਾਗਰ ਚਿਤ ਕਰਕੇ ਬ੍ਰਿਤੀ ਲਾਵੇ ਕਾਮ ਕ੍ਰੋਧਾਂ ਕੋ ਵਸੀਕਾਰ ਕਰਦਾ ਹੈ ਪਵਨ ਵਾਸਨਾ ਕਾ ਉਡਾਇਆ ਹੋਇਆ ਨਹੀਂ ਧਾਂਵਦਾ। ਨਿਰੰਕਾਰ ਕੇ ਦੇਸ ਮੈਂ ਵਸਦਾ ਹੈ ਹੁਕਮ ਕੋ ਬੁਝਕੇ ਬੀਚਾਰ ਪਾਂਵਦਾ ਹੈ ਕਲ ਮੈਂ ਕਰਤਾ ਪੁਰਖ ਕਾ ਰੂਪ ਹੈ ਗੁਰੂਜੀ ਇਸਬਾਤਕੋ ਸੋਈ ਪੁਰਸ਼ ਜਾਨਦਾਹੈਜਿਸਨੇ ਕੁਛ ਜਪ ਤਪ ਕੀਤਾ ਹੈ ਵਾ ਗੁਰਾਂ ਨੂੰ ਪੂਰਾ ਜਾਨਦਾ ਹੈ ਜਿਸਨੇ ਕੁਛ ਪ੍ਰਪੰਚ ਕੋ ਰਚਨਾ ਕੀਤਾ ਹੈ ਈਸਰ ਨੇ ਸੋ ਗੁਰੂ ਮਿਲੇ ਹੈਂ ਭਿਖਾ ਭਟ ਕਹੈ ਸਹਜ ਸੁਭਾਵਕ ਹੀ ਦਰਸਨ ਦਿਤਾ ਹੈ ਵਾ ਰੰਗ ਅਨੰਦ ਪੂਰਬਕ ਦਰਸਨ ਦਿਤਾ ਹੈ ਗੁਰਾਂ ਨੇ ॥ ੧ ॥ ੧੯ ॥

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ। ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ। ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ। ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥ ਹਰਿ ਨਾਮੁ ਛੋਡਿ ਦੂਜੈ ਲਗੇ ਤਿਨ ਕੇ ਗੁਣ ਹਉ ਕਿਆ ਕਹਉ। ਗੁਰ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥ ੨ ॥ ੨੦॥

ਆਪਨੇ ਭਟਕਨੇ ਕੀ ਬਾਰਤਾ ਕਹਿੰਦੇ ਹੈਂ ਕਾਂਸ਼ੀ ਆਦਿਕਾਂ ਮੈਂ ਜਨਮ ਲੈਕੇ ਦੇਸ਼ਾਂਤ੍ਰੋਂ ਮੇਂ ਫਿਰੇ ਸੋਈ ਮੈਂ ਸੰਤਾਂ ਕੋ ਟੋਲ ਰਹਿਆ ਚਿਤ ਸਾਂਤ ਵਾਲੇ ਦੂਜੇ ਕੇ ਚਿਤ ਕੋ ਸਾਂਤੀ ਕਰਨ ਵਾਲੇ ਰੰਗਾਵਤ ਜਿਨ ਕੇ ਦਰਸ਼ਨ ਸੇ ਚਿਤ ਪ੍ਰਸੰਨ ਹੋਵੇ ਸੋ ਐਸਿਆਂ ਕੋ ਮੈਂ ਬਹੁਤ ਹੀ ਟੋਲ ਢੂੰਡ ਰਹਿਆ ਹਾਂ ਪਰੰਤੂ ਐਸਾ ਸੰਤ ਤੇ ਨਾ ਮਿਲਿਆ ਸਾਧ ਬਹੁਤੇਰੇ ਡਿਠੇ ਸਾਧੜੇ ਭੇਖੀ ਠਗਨੇ ਵਾਲੇ ਸੰਤਾਂ ਵਰਗਾ ਬਨ ਬੈਠੇ ਧਾਰਨਾ ਤੇ ਬਿਨਾਂ ਸੇ ਬਹੁਤ ਹੀ ਡਿਠੇ ਚਿਤ ਸ਼ਾਂਤ ਨਾਂ ਹੋਇਆ। ਪ੍ਰਸ਼ਨ—ਕੌਨ ਦੇਖੇ? ਸੰਨਿਆਸੀ ਦਸ ਨਾਮ ਹੈਂ ਹੰਕਾਰ ਕੀ ਪੰਡ ਬ੍ਰਾਹਮਨ ਗੁਰੂ ਜਗਤ ਕਾ ਹੈ ਬ੍ਰਾਹਮਨ ਕਾ ਗੁਰੂ ਸੰਨਿਆਸੀ ਹੈ ਐਸੇ ਹੰਕਾਰ ਹੈ ਸੰਨਿਆਸੀ ਕੇ ਸਬੰਧ ਸੇ ਜੋਗੀ ਵੀ ਆਏ ਬਾਰਾਂ ਪੰਥ ਹੈਂ ਏਹ:—ਔਆਈ ਪੰਥ ੧ ਸਤਨਾਥੀ ੨ ਰਾਮ ਕੇ ੩ ਰਾਵਲ ੪ ਵਿਰਾਗਕੇ ੫ ਪਾਪੰਥੀ ੬ ਨੀਮਾਨਾਥੀ ੭ ਕਪਲਾਣੀ ੮ ਪਾਗਲਨਾਥੀ ੯ ਲਛਮਨ ਨਾਥੀ ੧੦ ਸ੍ਰਜਪੰਥੀ ੧੧ ਗੰਗਾ ਨਾਥੀ ੧੨ ਤਪਸੀ ਖੜੇ ਸੀ ਭੁਜਾ ਖੜੀ ਕਰਨ ਵਾਲੇ ਪੁਠੇ ਹੋਕੇ ਧੂਣੀ ਤਪਦੇ ਹੈਂ ਹੋਰ ਪੜ੍ਹੈ ਹੋਏ ਭਾਗਵਤ ਵਾਚਨੇ ਵਾਲੇ ਕਥਾ ਵਾਲੇ ਪੰਡਤ ਮੁਖ ਸੇ ਹੀ ਮਿਠੀਆਂ ਬਾਤਾਂ ਕਰਨ ਵਾਲੇ, ਇਕ ਬਰਸ ਪ੍ਰਯੰਤ ਮੈਂ ਫਿਰ ਰਹਿਆ ਕਿਸੀ ਨੇ ਮੇਰਾ ਪਰਚਾ ਪ੍ਰੇਮ ਨਾਂ ਲਗਾਇਆ ਪ੍ਰਮੇਸਰ ਮੈਂ ਕਿਸ ਕਰ ਕਹਨੇ ਵਾਲਿਆਂ ਕੀ ਕਥਾ ਹੀ ਸੁਨੀ ਰਹਤ ਵਿਚ ਖੁਸੀ ਪ੍ਰਸੰਨਤਾ ਮੈਂ ਕੋਈ ਨਾਂ ਆਇਆ ਹਰੀ ਕੇ ਨਾਮ ਕੋ ਛਡਕੇ ਜੋ ਦੂਜੇ ਭਾਵ ਮੇਂ ਲਗੇ ਹੈਂ ਤਿਨ ਗੁਰ ਉਸਤਤੀ

ਵਿਆਜ ਨਿੰਦਾ ਹੈ ਔਗੁਨ ਕਿਆ ਕਹਾਂ ਮੈਂ ਤਿਨਾਂ ਕੇ ਸ੍ਰੀ ਗੁਰੂ ਜੀ ਨਾਲ ਦਈਵ ਨੇ ਮਿਲਾਇਆ ਹੈ ਭਿਖਾ ਕਹਿੰਦਾ ਹੈ ਜਿਸਤਰਾਂ ਤੈਨੂੰ ਰੱਖੇ ਤੂੰ ਉਸੀ ਵਜਾ ਸੇ ਰਹੁ ਹੇਮਨ। ਭਿਖੇ ਕੇ ਦੋ ਆਏ ਹੈਂ ਸਵੱਯੇ ਬ੍ਰਹਮਾ ਕਾ ਅਵਤਾਰ ॥ ੨ ॥ ੨੦ ॥

ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ । ਧ੍ਰੰਮ ਧਨਖੁ ਕਰ ਗਹਿਓ ਭਗਤ ਸੀਲਹ ਸਰਿ ਲੜਿਅਉ। ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ ਗਡਿਓ॥ ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ । ਭਲਉ ਭੂਹਾਲ ਤੇਜੋਤਨਾ ਨ੍ਰਿਪਤਿ ਨਾਥ ਨਾਨਕ ਬਰਿ। ਗੁਰ ਅਮਰ ਦਾਸ ਸਚੁ ਸਲ੍ਯ ਭਣਿ ਤੈ ਦਲੁ ਜਿਤਉ ਇਵ ਜੁਧੁ ਕਰਿ ॥ ੧ ॥ ੨੧ ॥

ਗੁਰਾਂ ਨੂੰ ਸੂਰਬੀਰ ਕਰਕੇ ਨਿਰੂਪਨ ਕਰਤੇ ਹੈਂ ਕਾਮ ਕ੍ਰੋਧਾਂ ਨਾਲ ਜੁਧ ਕਰਨੇ ਸੇ ਸੂਰਮਤਾ ਕਹੈਂ ਸਮਾਧੀ ਅਖੰਡ ਜੇਹੜੀ ਲਾਈ ਹੈ ਨਿਰ ਵਿਕਲਪ ਜਿਸਮੈਂ ਧਯਾਤਾ ਧਯਾਨ ਧਯੇ ਨਾਂ ਫੁਰੇ ਇਕਸ ਵਿਕਲਪ ਸਮਾਧੀ ਹੁੰਦੀ ਹੈ ਜਿਸ ਮੈਂ ਤਿੰਨੇ ਫੁਰੇ ਸੋ ਨਹੀਂ ਹੈ ਇਹ ਸਨਾਹੁ ਸੰਜੋਇ ਪਹਰੀ ਹੈ ਤੁਸੀ,ਸੰਜੋ ਸੇ ਕੋਈ ਸਸਤਰ ਨਹੀਂ ਲਗਦਾ ਸਮਾਧੀ ਲਾ ਕੇ ਕੋਈ ਦੁਖ ਨਹੀਂ ਕਿਸੀ ਕਾ ਬਲ ਨਹੀਂ ਪੈ ਸਕਦਾ,

ਮੰਤਰ ਜੰਤਰ ਨਹੀਂ ਚਲਦੇ ਮੂਠਾਦਿ। ਘੋੜੇ ਤੇ ਹੋਤਾ ਹੈ ਸੂਰਮਾਂ ਤੁਸੀ ਗਿਆਨ ਰੂਪ ਘੋੜੇ ਤੇ ਚੜ੍ਹੇ ਹੋ ਆਸਨ ਇਸਥਿਤੀ ਕਰਨੀ ਸੁ ਚੜ੍ਹਨਾ ਹੈ ਧਨਖ ਹੋਤਾ ਹੈ ਜੈਸੇ ਅਰਜਨ ਪਾਸ ਥਾ ਤੁਸੀ ਸ੍ਰ ਧਰਮ ਜੋ ਸਮਾਲਿਆ ਹੈ ਸੋ ਧਨਖ ਪਕੜਿਆ ਹੈ। ਸ੍ਵੈ ਧਰਮ ਕੀ ਹੈ? ਜੀਵਾਂ ਕੋ ਉਧਾਰਨਾ ਉਪਦੇਸ ਦੇਨਾ ਤੀਰਥ ਰਚਨੇ ਬਾਨੀ ਰਚਨੀ ਮਨ ਰੂਪੀ ਹੱਥ ਮੈਂ ਕਪੜਾ ਹੈ ਭਗਤੀ ਸੀਲ ਸੁਭਾਵ ਸਤ ਸੰਤੋਖ ਇਹ ਬਾਨ ਹੈਂ ਲੜਿਓ ਆਸਰੀ ਸੰਪਤਾ ਸਾਥ ਮੋਹ ਰੂਪ ਰਾਜੇ ਕੋ ਮਾਰਿਆ ਹੈ ਸੁਵਾਰ ਕੇ ਪਾਸ ਨੇਜਾ ਹੋਤਾ ਹੈ ਗੁਰਾਂ ਕੇ ਸਬਦ ਕਰ ਭੈ ਤੇ ਨਿਰਖੌਫ ਕਰਨੇ ਵਾਲਾ ਹਰੀ ਸੋ ਮਨ ਮੈਂ ਅਟਲ ਨੇਜਾ ਗਡਿਆ ਹੈ ਨਿਸਚਾ ਕਰਨਾ ਜੇਹੜਾ ਕਾਮ ਕ੍ਰੋਧ ਲੋਭ ਖਾਨ ਕਾ ਅਪੁਤ ਹੰਕਾਰ ਪੰਚਾਂ ਹੀ ਦੂਤਾਂ ਕੋ ਨਾਸ ਕੀਤਾ ਹੈ ਬਿਸ਼ੇਸ਼ ਕਰਕੇ ਖੰਡਿਓ ਖੜਗ ਸਿੰਘ ਜੈਸੇ ਭਲਉ ਨਾਮ ਜਾਤੀ ਹੈ ਮੰਗਿਆ ਹੈ ਤੇਜ ਭਾਨ ਕੇ ਤਨਾਂ ਪੁਤ੍ਰ ਨ੍ਰਿਪਤਾਂ ਹੇ ਨਾਥ ਜੋ ਗੁਰੂ ਨਾਨਕ ਥਰ ਤਿਨਾ ਕੇ ਥਰ ਕਰਕੇ ਹੇ ਗੁਰੂ ਅਮਰਦਾਸ ਜੀ ਸਚ ਨਿਸਚੇ ਕਰਕੇ ਜੁਜਰ ਵੇਦ ਕਾ ਅਵਤਾਰ ਸਲ ਨਾਮ ਭਟ ਕਹੈ ਤੈਨੇ ਇਹ ਜੁਧ ਕਰ ਆਸੁਰੀ ਦਲ ਕੋ ਜਿਤਿਆ ਹੈ ਪੂਰਬ ਉਕਤ ਸੇ ॥੧॥੨੧॥

ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ। ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ। ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ

ਭਲਾ ਉਨਹ ਜੋ ਗਾਵੈ। ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥੯॥੧੯॥੬੦॥

ਕਾਬ ਕੀ ਰੀਤੀ ਅਨਸਾਰ ਅਲੰਕਾਰ ਕਹੈਂ।

ਅਨੰਨ੍ਯ ॥ ਦੋ: ॥ ਉਪਮੇ ਹੀ ਉਪਮਾਨ ਜਬ ਕਹਤ ਅਨੰਨ੍ਯ ਤਾਹਿ। ਤੇਰੇ ਗੁਨ ਸੌਂ ਗੁਰੂ ਜੀ ਤੇਰੋ ਹੀ ਗੁਨ ਆਹਿ। ਸੋ ਪ੍ਰਮਾਨ ਦੇਕਰ ਕਹੇ ਮੈਂ ਸਾਵਨਕੇ ਬੱਦਲ ਕੀਆਂ ਬੂੰਦਾਂ ਕੋ ਗਿਨਾਂ ਤਾਂ ਗਿਨੀ ਤੇ ਨਹੀਂ ਜਾਤੀ ਪਰੰਤੂ ਜੇ ਗਿਨੇ ਤਾਂ ਗਿਨ ਲਏ ਅਸਚਰਜ ਕੋਈ ਨਹੀਂ ਤੇ ਬਸੁਅ ਪ੍ਰਿਥੀ ਕੀ ਰੁਮਾਵਲੀ ਬਾਸਪਤੀ ਨਹੀਂ ਗਿਨੀਤੀ ਪਰ ਕੋਈ ਗਿਣੇ ਤਾਂ ਗਿਨ ਲਏ ਬਸੰਤ ਕੀ ਰੁਤ ਮੈਂ ਫੂਲੋਂ ਕੀ ਗਿਨਤੀ ਕਰ ਲਏ ਤਾਂ ਕਰ ਲਏ ਰਵਿ ਸਸਿ ਚੰਦ੍ਰਮਾਂ ਸੂਰਜ ਕੀਆਂ ਕੋਈ ਗਿਨੇ ਤਾਂ ਭੀ ਅਸਚਰਜ ਨਹੀਂ ਕਿਰਨਾ ਗਿਨ ਲਏ ਸਮੁੰਦਰ ਕਾ ਉਦਰ ਕਿਸੀ ਕੋ ਮਲੂਮ ਨਹੀਂ ਪਰ ਅੰਤ ਲੈ ਸਕਦਾ ਹੈ ਜੈਸੇ "ਦਧੁ ਸੁਤ ਵੀਰ ਸਮੇਰ ਗੜ ਅਧਰਨ ਮੈ ਲਟਕੰਤ। ਮਾਨੋ ਭੁਜਾਂ ਸਿਕੰਦਰੀ ਪਾਂਧੀ ਮਨੇ ਕਰੰਤ" ਐਸੇ ਗੰਗਾ ਕੇ ਤਰੰਗ ਕੋਈ ਸਵੇਰੇ ਬੈਠਕੇ ਗਿਨਦਾ ਜਾਏ ਅੰਤ ਤੇ ਨਹੀਂ ਪਾਇਆ ਜਾਤਾ ਪਰ ਅਸਚਰਜ ਨਹੀਂ, ਰੁਦ੍ਰ ਸ਼ਿਵਾਂ ਕਾ ਧਿਆਨ ਕਾ ਅੰਤ ਨਹੀਂ ਅਠਾਸੀ ਹਜਾਰ ਵਰ੍ਹੇ ਦੀ ਇਕ ਇਕ ਸਮਾਧੀ ਹੈ ਗਿਆਨ ਬ੍ਰਹਮਾ ਕਾ ਅੰਤ ਨਹੀਂ ਪਰ ਅਸਚਰਜ ਨਹੀਂ ਇਨ੍ਹਾਂ ਸਾਰੀਆਂ ਚੀਜਾਂ ਕੋ ਗਿਨਤੀ ਨਹੀਂ ਆਂਵਦੀ ਪਰ ਲੀਲਾਵਤੀ ਜੋਤਸ਼ ਹੈ ਬ੍ਰਿਛ ਦੇ ਪੱਤੇ ਗਿਨੇ ਜਾਤੇ ਹੈਂ

ਤਿਸ ਕਰ ਪਰੰਤੂ ਹੇ ਭਲੇ ਗੁਰੂ ਅਮਰਦਾਸ ਜੀ ਤੁਹਾਡੇ ਗੁਨ ਗਿਨੇ ਨਹੀਂ ਜਾਂਦੇ ਤੁਸਾਡੀ ਉਪਮਾਂ ਤੁਹਾਨੂੰ ਹੀ ਬਨਦੀ ਹੈ ਇਸ ਮੇਂ ਅਲੰਕਾਰ ਕਾਬ ਕਾ ਹੂਆ ਲਖਣ ਪਿਛੇ ਕਰ ਆਏ ਹੈਂ ਤੀਜੀ ਪਾਤਿਸ਼ਾਹੀ ਕੇ ਬਾਈ ਸਵੱਯੇ ਆਏ ਨੌਂ ਮੰਗਲ ਧਾਰਾਂ ਉਪਦੇਸ਼ ਦਸ ਪਹਿਲੀ ਪਾਤਿਸ਼ਾਹੀ ਕੇ ਦਸ ਦੂਜੀ ਕੇ ਬਾਹਠ ਸਵੱਯੇ ਹੂਏ ॥੯॥੨੨॥੧੦॥੧੦॥੨੨॥

ਸਵਈਏ ਮਹਲੇ ਚਉਥੇ ਕੇ ੪

ੴ ਸਤਿਗੁਰਪ੍ਰਸਾਦਿ ॥

ਇਕ ਮਨਿ ਪੁਰਖੁ ਨਿਰੰਜਨੁ ਧਿਆਵਉ ॥ ਗੁਰਪ੍ਰਸਾਦਿ ਹਰਿ ਗੁਣ ਸਦ ਗਾਵਉ ॥ ਗੁਨ ਗਾਵਤ ਮਨਿ ਹੋਇ ਬਿਗਾਸਾ ॥ ਸਤਿਗੁਰ ਪੂਰਿ ਜਨਹ ਕੀ ਆਸਾ ॥ ਸਤਿਗੁਰੁ ਸੇਵਿ ਪਰਮ ਪਦੁ ਪਾਯਉ ॥ ਅਬਿਨਾਸੀ ਅਬਿਗਤੁ ਧਿਆ- ਯਉ ॥ ਤਿਸੁ ਭੇਟੇ ਦਾਰਿਦ੍ਰੁ ਨ ਚੰਪੈ ॥ ਕਲ੍ਯ ਸਹਾਰੁ ਤਾਸੁ ਗੁਣ ਜੰਪੈ ॥ ਜੰਪਉ ਗੁਣ ਬਿਮਲ ਸੁਜਨ ਜਨ ਕੇਰੇ ॥ ਅਮਿਅ ਨਾਮੁ ਜਾ ਕਉ ਫੁਰਿਆ ॥ ਇਨਿ ਸਤਿਗੁਰੁ ਸੇਵਿ ਸਬਦ ਰਸੁ ਪਾਯਾ ਨਾਮੁ ਨਿਰੰਜਨ ਉਰਿ ਧਰਿਆ ॥

**ਹਰਿਨਾਮ ਰਸਿਕੁ ਗੋਬਿੰਦ ਗੁਨ ਗਾਹਕੁ ਚਾਹਕੁ ਤਤ ਸਮਤ ਸਰੇ ॥ਕਵਿ ਕਲਜ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥ ੧ ॥**

ਸ੍ਰੀਗੁਰੂ ਰਾਮ ਦਾਸ ਜੀ ਚੌਥੇ ਪਾਤਸ਼ਾਹ ਸਵਯੇ ਕਥਤੇ ਮੰਗਲ ਕਰਤੇ ਹੈਂ ਇਕਾਗ੍ਰ ਮਨ ਕੈ ਨਿਰੰਜਨ ਪੁਰਖ ਕੋ ਧਿਆਵਉ ਗੁਰੂ ਜੀ ਕੀ ਕ੍ਰਿਪਾ ਸੇ ਹਰੀ ਕੇ ਗੁਨ ਸਦਾ ਹੀ ਗਾਵਨਾ ਕਰੀਏ ਗੁਨ ਗਾਵਨੇ ਸੇ ਮਨ ਮੇਂ ਹੋਂਦਾ ਹੈ ਪ੍ਰਗਾਸ ਹੇ ਸਤਿਗੁਰੋ ਤੁਸੀ ਜਨਾਂ ਕੀ ਆਸਾ ਪੂਰਨ ਕਰੋ ਜੀ ਸ੍ਰੀ ਸਤਿਗੁਰੂ ਅਮਰਦੇਵ ਜੀਨੂੰ ਸੇਵਕੇ ਤੁਸੀ ਪਰਮਪਦ ਪਾਇਆ ਹੈ ਅਬਨਾਸ਼ੀ ਜੋ ਪ੍ਰਮਾਤਮਾ ਹੈ ਜਿਸਕੀ ਗਤੀ ਜਾਨੀ ਨਹੀਂ ਜਾਂਦੀ ਤਿਸ ਕੋ ਧਿਆਇਆ ਹੈ ਤਿਸ ਗੁਰੂ ਅਮਰਦਾਸ ਜੀ ਕੇ ਭੇਟਿਆਂ ਦਰਿਦ੍ਰ ਨਹੀਂ ਦਬਾਂਵਦਾ ਕਲ ਸਹਾਰ ਕਵੀ ਰਿਗ ਬੇਦ ਕਾ ਤਿਸ ਕੇ ਗੁਣਾਂ ਕੋ ਜਪਦਾ ਹੈ ਉਚਾਰਦਾ ਹੈ। ਗੁਨ ਕਿਆ ਹੈਂ ? ਜਪੁ ਤਪੁ ਸਤ ਸੰਤੋਖ ਕ੍ਰਿਪਾਲਤਾ ਦਿਆਲਤਾ ਆਦੀ ਜੀਵਾਂ ਕੇ ਤਾਰਨਾ ਜਨਾਂ ਵਿਚੋਂ ਸ੍ਰੇਸ਼ਟ ਜਨ ਪ੍ਰਮੇਸ਼ਰ ਕੇ ਪਜਾਰੇ ਸ੍ਰੀ ਗੁਰੂ ਜੀ ਤਿਨਾਂ ਕੇ ਉਜਲ ਗੁਨਾਂ ਕੋ ਜਪੋ ਹੇ ਭਾਈ ਨਾਲ ਕਿਆਂ ਭੱਟਾਂ ਕੇ ਕਹਿੰਦਾ ਹੈ ਅੰਮ੍ਰਿਤ ਨਾਮ ਜਿਨਾਂ ਕੋ ਫੁਰਿਆ ਸਫੁਰਨ ਭਇਆ ਹੈ ਵਾ ਪ੍ਰਾਪਤਿ ਹੂਆ ਹੈ ਇਨ ਸ੍ਰੀ ਗੁਰੂ ਰਾਮ ਦਾਸ ਜੀ ਨੇ ਸਤਗੁਰ ਅਮਰਦਾਸ ਜੀ ਕੋ ਸੇਵ ਕੇ ਸਬਦ ਉਪਦੇਸ਼ ਰਸ ਪਾਇਆ ਹੈ ਵਾ ਬ੍ਰਹਮ ਰਸ ਕੋ ਪਾਇਆ ਹੈ ਨਿਰੰਜਨ ਕਾ ਨਾਮ ਰਿਦੇ

ਮੈਂ ਧਰਿਆ ਹੈ ਹਰੀ ਕੇ ਨਾਮ ਰਸਕ ਪ੍ਰੇਮੀ ਹੈਂ ਗੋਬਿੰਦ ਕੇ ਗੁਨਾਂ ਕੋ ਗਾਹਕ ਖਰੀਦਨੇ ਵਾਲੇ ਹੈਂ ਤੇ ਗਾਹਕ ਦੇਖਦੇ ਹੈਂ ਤਤ ਸੇ ਸਮਤ ਸਮਸਰੇ ਸਾਰੇ ਇਕੋ ਜਿਹਾ ਕਲ ਨਾਮੇ ਕਵੀ ਕਹਿੰਦਾ ਹੈ ਠਕਰ ਜੋ ਹਰਿਦਾਸ ਜੀ ਹੈਂ ਤਿਨਾਂ ਤਨੈ ਗੁਰੂ ਰਾਮਦਾਸ ਜੀ ਅਭਰ ਭਰੇ ਹੈਂ ਜਿਨਾਂ ਕੋ ਕੋਈ ਗੁਨ ਨਹੀਂ ਸੀ ਤਿਨਾਂ ਕੋ ਦੀਏ ਹੈਂ ॥ ੧ ॥

**ਛੁਟਤ ਪਰਵਾਹ ਅਮਿਅ ਅਮਰਾ ਪਦ ਅੰਮ੍ਰਿਤ ਸਰੋਵਰ ਸਦ ਭਰਿਆ । ਤੇ ਪੀਵਹਿ ਸੰਤ ਕਰਹਿ ਮਨਿ ਮਜਨੁ ਪੁਬ ਜਿਨਹੁ ਸੇਵਾ ਕਰੀਆ। ਤਿਨ ਭਉ ਨਿਵਾਰਿ ਅਨ ਭੈ ਪਦੁ ਦੀਨਾ ਸਬਦ ਮਾਤ੍ਰ ਤੇ ਉਧਰ ਧਰੇ । ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥ ੨ ॥**

ਹੇ ਗੁਰੂ ਜੀ ਆਪਕੀ ਬਾਣੀ ਕਾ ਪ੍ਰਵਾਹ ਅੰਮ੍ਰਿਤ ਦੀ ਤਰਾਂ ਛੁਟ ਰਹਿਆ ਹੈ ਅਮਰ ਪਦ ਕੀ ਪ੍ਰਾਪਤੀ ਕਰਨੇ ਵਾਲਾ ਅੰਮ੍ਰਿਤ ਕਾ ਸਰੋਵਰ ਤਲਾ ਭਰਿਆ ਹੈ ਪ੍ਰਤਖ ਤੀਰਥ ਪਾਪਾਂ ਕੇ ਨਾਸ ਕਰਨੇ ਵਾਲਾ ਵਾ ਸ੍ਰੀ ਗੁਰੂ ਗ੍ਰੰਥ ਸਾਹਬ ਨਾਮ ਅੰਮ੍ਰਿਤ ਸੇ ਭਰਿਆ ਹੈ ਵਾ ਆਪ ਕਾ ਰਿਦਾ ਨਾਮੁ ਅੰਮ੍ਰਿਤ ਸੇ ਸਦਾ ਹੀ ਭਰਿਆ ਹੈ ਤੇ ਸੰਤ ਪੀਂਵਦੇ ਹੈਂ ਨਾਮ ਅੰਮ੍ਰਿਤ ਕੋ ਅਰ ਮਜਨ ਵੀ ਕਰਦੇ ਹੈਂ ਮਨ ਮੈਂ ਅਨੰਦ ਹੋਕੇ ਜਿਨ੍ਹਾਂ ਨੇ ਪੂਰਬਲੇ ਜਨਮ ਮੈਂ ਸੇਵਾ ਕਰੀ ਹੈ ਤਿਨਾਂ

ਕਾ ਖੰਡ ਨਿਵਾਰ ਕੇ ਨਿਰਖੰਡ ਪਦ ਦਿਤਾ ਹੈ ਸ਼ਬਦ ਮਾਤ੍ਰ ਤੇ ਉਪਦੇਸ਼ ਸਾਥ ਹੀ ਉਧਾਰੇ ਹੈਂ ਹੋਰ ਉਪਾਵ ਕਿਸੇ ਨਹੀਂ ਜਰੂਰਤ ਭਈ ਵਾ ਧਰਤੀ ਸੇ ਉਧਰੇ ਹੈਂ ਸਬਦ ਕੇ ਮਨਨੇ ਸੇ ਕਲ ਨਾਮ ਕਵੀ ਕਹਿੰਦਾ ਹੈ ਠਕਰ ਜਿਨਕੀ ਸੰਗਿਆ ਹੈ ਐਸੇ ਹਰਦਾਸ ਜੀ ਗੁਰੂ ਰਾਮਦਾਸ ਜੀ ਕੇ ਪਿਤਾ ਤਿਨਕੇ ਪੁਤ੍ਰ ਗੁਰੂ ਰਾਮਦਾਸ ਜੀ ਨੇ ਅਭਰ ਸਰ ਭਰੇ ਹੈਂ ਅਭਰਾਂ ਕੇ ਸਰ ਤਲਾਇ ਵਤ ਭਰ ਦੀਆ ॥ ੨ ॥

ਸਤਗੁਰ ਮਤਿ ਗੂੜ੍ਹ ਬਿਮਲ ਸਤ ਸੰਗਤਿ ਆਤਮੁ ਰੰਗਿ ਚਲੂਲ ਭਯਾ ॥ ਜਾਗ੍ਯਾ ਮਨੁ ਕਵਲੁ ਸਹਜਿ ਪਰਕਾਸ੍ਯਾ ਅਭੈ ਨਿਰੰਜਨੁ ਘਰਹਿ ਲਹਾ ॥ ਸਤਗੁਰਿ ਦਯਾਲਿ ਹਰਿਨਾਮੁ ਦ੍ਰਿੜ੍ਹਾਇਆ ਤਿਸੁ ਪ੍ਰਸਾਦਿ ਵਸਿ ਪੰਚ ਕਰੇ ॥ ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥ ੩ ॥ ਅਨਭਉ ਉਨਮਾਨਿ ਅਕਲ ਲਿਵ ਲਾਗੀ ਪਾਰਸੁ ਭੇਟਿਆ ਸਹਜ ਘਰੇ ॥ ਸਤਿ ਗੁਰ ਪਰਸਾਦਿ ਪਰਮਪਦੁ ਪਾਯਾ ਭਗਤਿ ਭਾਇ ਭੰਡਾਰ ਭਰੇ ॥ ਮੇਟਿਆ ਜਨਮਾਂਤੁ ਮਰਣ ਭਉ ਭਾਗਾ ਚਿਤੁ ਲਾਗਾ ਸੰਤੋਖ ਸਰੇ ॥ ਕਵਿਕਲ੍ਯ ਠਕੁਰ

ਹਰਦਾਸ ਤਨੈ ਗੁਰ ਰਾਮਦਾਸ ਸਰ ਅਭਰ ਭਰੇ ॥੪॥

ਸ੍ਰੀ ਸਤਿਗੁਰੂ ਰਾਮਦਾਸ ਜੀ ਕੀ ਮਤਿ ਬਹੁਤ ਹੀ ਗੂਢ ਹੈ ਬਿਮਲ ਉਜਲ ਹੈ ਗੁਰੂ ਜੀ ਕੀ ਸੰਗਤਿ ਸਤ ਨਿਸਚੇ ਕਰ ਆਤਮਾ ਕਾ ਰੰਗ ਅਨੰਦ ਚਲੂਲ ਗਾਹੜ ਹੋਇਆ ਜਾਗਿਆ ਹੈ ਮਨ ਪ੍ਰਮੇਸਰ ਮੈਂ ਰਿਦਾ ਕਵਲ ਸਹਜੇ ਪ੍ਰਕਾਸਿਆ ਹੈ ਨਿਰ ਭੈ ਨਿਰੰਜਨ ਕੋ ਘਰ ਵਿਚੋਂ ਹੀ ਲੈ ਲਇਆ ਹੈ ਸਤਿਗੁਰ ਤੀਜੇ ਪਾਤਿਸ਼ਾਹ ਦਇਆਲ ਹੋਕੇ ਹਰੀ ਕਾ ਨਾਮ ਦ੍ਰਿੜ ਕਰਾਇਆ ਹੈ ਤਿਸ ਗੁਰੂ ਅਮਰਦਾਸ ਕੀ ਕ੍ਰਿਪਾ ਤੇ ਪੰਚ ਕਾਮ ਕ੍ਰੋਧਾਦੀ ਵਸੀਕਾਰ ਕਰੇ ਹੈਂ ਵਾ ਪੰਚ ਵਿਸ਼ੇ ਵਾ ਪੰਚ ਇੰਦਰੇ ਕਲਜ ਨਾਮਾ ਕਵੀ ਕਹਿੰਦਾ ਹੈ ਉਚੀ ਜਾਤੀ ਵਾਲੇ ਠਕਰ ਹੈਂ ਹਰਦਾਸ ਕੇ ਪੁਤ੍ਰ ਗੁਰੂਰਾਮ ਦਾਸ ਜੀ ਨੇ ਅਭਰ ਸਰਵਰ ਭਰੇ ॥੩॥

ਹੇ ਗੁਰੂ ਜੀ ਆਪ ਨੇ ਅਨਭਉ ਪ੍ਰਮਾਤਮਾ ਕੋ ਉਨ ਮਾਨ ਵਿਚਾਰਿਆ ਹੈ ਤਿਸ ਅਕਲ ਰੂਪ ਪ੍ਰਮਾਤਮਾ ਮੈਂ ਤੁਸਾਡੀ ਲਿਵ ਬ੍ਰਿਤੀ ਲਗੀ ਹੈ ਪਾਰਸਰੂਪ ਗੁਰ ਅਮਰ ਦਾਸ ਜੀ ਸਹਜੇ ਹੀ ਘਰ ਮੈਂ ਮਿਲੇ ਹੈਂ ਵਾ ਪਾਰਸ ਪ੍ਰਮੇਸਰ ਮਿਲਾ ਹੈ ਸਹਜ ਗਿਆਨ ਸੇ ਤੁਹਾਨੂੰ ਘਰ ਰਿਦੇ ਵਿਚ ਹੀ ਸਤਿਗੁਰ ਅਮਰਦਾਸ ਜੀ ਕੀ ਕ੍ਰਿਪਾ ਤੇ ਪਰਮ ਪਦਵੀ ਮੋਖ ਕੋ ਪਾਇਆ ਹੈ ਵਾ ਹੇ ਸਤਿਗੁਰੂ ਤੁਸਾਡੀ ਕ੍ਰਿਪਾ ਤੇ ਅਗੇ ਸਿੱਖਾਂ ਨੇ ਪਰਮ ਪਦਵੀ ਨੂੰ ਪਾਇਆ ਹੈ ਪ੍ਰੇਮ ਭਗਤੀ ਕੇ ਭੰਡਾਰੇ ਭਰੇ ਹੈਂ ਰਿਦੇ ਸਿਖਾਂ ਕੇ, ਮੇਟ ਦਿਤਾ ਹੈ ਤੁਸੀ

ਜਨਮ ਤੇ ਅੰਤ ਕੋ ਮਰਣ ਕਾ ਵੀ ਖੌਫ ਭਜਗਿਆ ਜਿਨ੍ਹਾਂ ਕਾ ਚਿਤ ਸੰਤੋਖ ਸਰ ਗੁਰਾਂ ਮੈਂ ਲਗਾ ਹੈ ਕਲ ਨਾਮ ਕਵੀ ਕਹਿੰਦਾ ਹੈ ਠਕੁਰ ਜੋ ਹਰਦਾਸ ਜੀ ਤਿਨਾਂ ਕੇ ਤਨੇ ਗੁਰ ਰਾਮਦਾਸ ਜੀ ਜੋ ਗੁਨੋਂ ਸੇ ਖਾਲੀ ਥੇ ਪੁਰਸ਼ ਤਿਨਾਂ ਕੋ ਸਰ ਤਲਾਵਾਂ ਸੂਖਿਆ ਭਰ ਦੀਆ ਹੈ ਦੈਵੀ ਗੁਨੋਂ ਸੇ ਪੂਰਨ ਕੀਆ ਹੈ ਹੇ ਗੁਰੂ ਜੀ ਤੁਸੀ ॥ ੪ ॥

ਅਭਰ ਭਰੇ ਪਾਯਉ ਅਪਾਰੁ ਰਿਦ ਅੰਤਰਿ ਧਾਰਿਓ ॥ ਦੁਖ ਭੰਜਨੁ ਆਤਮ ਪ੍ਰਬੋਧੁ ਮਨਿ ਤਤੁ ਬੀਚਾਰਿਓ ॥ ਸਦਾ ਚਾਇ ਹਰਿ ਭਾਇ ਪ੍ਰੇਮ ਰਸੁ ਆਪੇ ਜਾਣਇ ॥ ਸਤਗੁਰ ਕੈ ਪ੍ਰਸਾਦਿ ਸਹਜ ਸੇਤੀ ਰੰਗੁ ਮਾਣਇ ॥ ਨਾਨਕ ਪ੍ਰਸਾਦਿ ਅੰਗਦ ਸੁਮਤਿ ਗੁਰਿ ਅਮਰਿ ਅਮਰੁ ਵਰਤਾਇਓ ॥ ਗੁਰ ਰਾਮਦਾਸ ਕਲ੍ਯ੍ਯੁਚਰੈ ਤੈਂ ਅਟਲ ਅਮਰ ਪਦੁ ਪਾਇਓ ॥ ੫ ॥ ਸੰਤੋਖ ਸਰੋਵਰਿ ਬਸੈ ਅਮਿਅ ਰਸੁ ਰਸਨ ਪ੍ਰਕਾਸੈ ॥ ਮਿਲਤ ਸਾਂਤਿ ਉਪਜੈ ਦੁਰਤੁ ਦੂਰੰਤਰਿ ਨਾਸੈ । ਸੁਖ ਸਾਗਰੁ ਪਾਇਅਉ ਦਿੰਤੁ ਹਰਿ ਮਗਿ ਨ ਹੁਟੈ ॥ ਸੰਜਮੁ ਸਤੁ ਸੰਤੋਖ ਸੀਲ ਸੰਨਾਹੁਮ ਫੁਟੈ ॥ ਸਤਿਗੁਰੁ ਪ੍ਰਮਾਣੁ ਬਿਧਨੈ

## ਸਿਰਿਉ ਜਗਿ ਜਸ ਤੂਰੁ ਬਜਾਇਓ ॥ ਗੁਰ ਰਾਮ ਦਾਸ ਕਲਜੁਚਰੈ ਤੈ ਅਭੈ ਅਮਰ ਪਦੁ ਪਾਇਅਉ ॥ ੬ ॥

ਅਛੂਰ ਖਾਲੀ ਪੁਰਸ਼ਾਂ ਕੋ ਭਰ ਦਿਤਾ ਹੈ ਗੁਨੋਂ ਕਰ ਤਿਨਾਂ ਨੇ ਅਪਾਰ ਪ੍ਰਮੇਸ਼ਰ ਕੋ ਪਾ ਲਿਆ ਹੈ ਰਿਦੇ ਮੈਂ ਨਾਮ ਕੋ ਧਾਰਨ ਕੀਤਾ ਹੈ ਦੁਖਾਂ ਕੇ ਨਾਸ ਕਰਨੇ ਵਾਲੇ ਆਤਮਾ ਕਾ ਪ੍ਰਬੋਧ ਗਿਆਨ ਹੋਯਾ ਹੈ ਮਨ ਮੈਂ ਤਤ ਕੋ ਹੀ ਵਿਚਾਰਿਆ ਹੈ ਸਦਾ ਹੀ ਚਾਇ ਸ਼ੌਕ ਪ੍ਰੇਮ ਹੈ ਹਰੀ ਮੈਂ ਭਾਇ ਕਰਨ ਕਾ ਉਸ ਪ੍ਰਮੇਸ਼ਰ ਕੋ ਆਪਹੀ ਜਾਨਦੇ ਹੋ ਸਤਿਗੁਰੂ ਅਮਰਦਾਸ ਜੀ ਕੇ ਪ੍ਰਸਾਦਿ ਕ੍ਰਿਪਾ ਤੇ ਸਹਜ ਅਨੰਦ ਸੇਤੀ ਰੰਗ ਕੋ ਮਾਨਦੇ ਹੋ ਸ੍ਰੀ ਗੁਰੂ ਨਾਨਕ ਜੀ ਕੀ ਕ੍ਰਿਪਾ ਸੇ ਗੁਰੂ ਅੰਗਦ ਜੀ ਸ੍ਰਿਸ਼ਟ ਮਤੀਵਾਨ ਭਏ ਗੁਰੂ ਅੰਗਦ ਜੀ ਕੀ ਕ੍ਰਿਪਾ ਤੇ ਗੁਰ ਅਮਰਦਾਸ ਜੀ ਨੇ ਅਪਨਾ ਅਮਰ ਹੁਕਮ ਬਰਤਾਯਾ ਸਾਰੇ ਕਾਲ ਤੇ ਵੀ ਸ੍ਰੀ ਗੁਰੂ ਅਮਰ ਦਾਸ ਜੀ ਕੀ ਕ੍ਰਿਪਾ ਤੇ ਹੇ ਗੁਰੂ ਰਾਮ ਦਾਸ ਜੀ ਕਲ ਨਾਮਾ ਭਟ ਉਚਾਰਦਾ ਹੈ ਲਲੇਕੇ ਅੰਕੁੜ ਤੇ ਊੜਾ ਨਿਕਸਾ ਚਰੇ ਸੇ ਜੁੜਕੇ ਉਚਰੈ ਹੂਆ ਤੈਂਨੇ ਅਟਲ ਜੋ ਅਮਰ ਪਦ ਹੈ ਪਾਯਾ ਹੈ ਸੋਈ॥੫॥

ਹੇ ਗੁਰੂ ਜੀ ! ਆਪ ਸੰਤੋਖ ਕੇ ਸਰੋਵਰ ਮੈਂ ਬਸੇ ਹੋ ਵਾ ਤੁਸਾਡੇ ਰਿਦੇ ਮੈਂ ਸੰਤੋਖ ਸਰੋਵਰ ਈਸ ਵਸਿਆ ਹੈ ਅੰਮ੍ਰਿਤਰਸ ਕੋ ਰਸਨਾ ਸੇ ਪ੍ਰਕਾਸ਼ਤੇ ਹੋ ਬਾਣੀ ਉਚਾਰਨੀ ਆਪ ਕੇ ਦਰਸ਼ਨ ਮਿਲਨੇ ਸੇ ਸਾਂਤੀ ਉਪਜਤੀ ਹੈ ਦੁਰਤ ਪਾਪ ਅੰਤ੍ਰਾ ਪਾਨ ਵਾਲੇ ਦੂਰ ਨਸ ਜਾਂਦੇ ਹੈਂ ਸੁਖਸਾਗਰ

ਜੋ ਹਰੀ ਹੈ ਸੋ ਤੁਸੀ ਪਾਇਆ ਹੈ ਦਿਤਾ ਗੁਰਾਂ ਕਾ ਵਾ ਸੁਖ ਸਾਗਰ ਗੁਰੂ ਹਰੀ ਕਾ ਦਿਤਾ ਹੂਆ ਪਾਇਆ ਹੈ, ਤੁਸੀ ਉਸ ਰਸਤੇ ਸੇ ਨਹੀਂ ਹੁਟੇ ਟਹਦੇ ਸੰਜਮ ਇੰਦ੍ਰੇ ਸੰਕੋਚ ਸਤ ਪ੍ਰਤਪਾਦਨ ਸੰਤੋਖ ਧਥਾ ਲਾਭ ਸੰਤੁਸ਼ਟ ਸੀਲ ਕੂਮਲ ਇਹ ਸੰਜੋ ਹੈ ਪਹਰੀ ਅਫੁਟ ਟੂਟਨ ਤੇ ਰਹਿਤ ਸਤਗੁਰ ਅਮਰ ਜੀ ਕੇ ਸਵਰਸ ਬਿਧਾਤਾ ਨੇ ਸਿਰਜਿਆ ਹੈ ਜਗਤ ਮੈਂ ਜਸ ਕਾ ਬਾਜਾ ਬਜਾਯਾ ਹੈ ਹੇ ਗੁਰੂ ਰਾਮਦਾਸ ਕਲ ਭਟ ਉਚਾਰਦਾ ਹੈ ਤੈਂਨੇ ਨਿਰ ਭੈ ਪਰਮਪਦ ਪਾਇਆ ਹੈ ॥ ੬ ॥

ਜਗੁ ਜਿਤਉ ਸਤਿਗੁਰ ਪ੍ਰਮਾਣਿ ਮਨਿ ਏਕੁ ਧਿਆਯਉ ॥ ਧਨਿ ਧਨਿ ਸਤਿਗੁਰ ਅਮਰ ਦਾਸੁ ਜਿਨਿ ਨਾਮੁ ਦ੍ਰਿੜਾਯਉ ॥ ਨਵ ਨਿਧਿ ਨਾਮੁ ਨਿਧਾਨੁ ਰਿਧਿ ਸਿਧਿ ਤਾ ਕੀ ਦਾਸੀ ॥ ਸਹਜ ਸਰੋਵਰ ਮਿਲਿਓ ਪੁਰਖੁ ਭੇਟਿਓ ਅਬਿਨਾਸੀ ॥ ਆਦਿ ਲੇ ਭਗਤਿ ਜਿਤੁ ਲਗਿ ਤਰੇ ਸੋ ਗੁਰਿ ਨਾਮੁ ਦ੍ਰਿੜਾਇਅਉ ॥ ਗੁਰ ਰਾਮ ਦਾਸ ਕਲੁਚਰੈ ਤੈ ਹਰਿ ਪ੍ਰੇਮ ਪਦਾਰਥੁ ਪਾਇਅਉ ॥ ੭ ॥ ਪ੍ਰੇਮ ਭਗਤਿ ਪਰਵਾਹ ਪ੍ਰੀਤਿ ਪੁਬਲੀ ਨ ਹੁਟਇ ॥ ਸਤਿਗੁਰ ਸਬਦੁ ਅਥਾਹੁ ਅਮਿਅ ਧਾਰਾ ਰਸੁ

ਗੁਟਾਇ॥ ਮਤਿ ਮਾਤਾ ਸੰਤੋਖੁ ਪਿਤਾ ਸਰਿ ਸਹਜ ਸਮਾਯਉ। ਆਜੋਨੀ ਸੰਭਵਿਅਉ ਜਗਤੁ ਗੁਰ ਬਚਨਿ ਤਰਾਯਉ॥ ਅਬਿਗਤ ਅਗੋਚਰੁ ਅਪਰ ਪਰੁ ਮਨਿ ਗੁਰ ਸਬਦੁ ਵਸਾਇਅਉ। ਗੁਰ ਰਾਮ ਦਾਸ ਕਲੁਚਰੈ ਤੈ ਜਗਤੁ ਉਧਾਰਣੁ ਪਾਇਅਉ॥੯॥

ਹੇ ਗੁਰੂ ਜੀ ਜਗਤ ਕੋ ਜਿਤਿਆ ਹੈ ਸਤਗੁਰ ਅਮਰ ਦਾਸ ਜੀ ਕੇ ਸਦਰਸ ਮਨ ਮੈਂ ਇਕ ਪਰਮੇਸ਼ਰ ਕੋ ਧਿਆਯਾ ਹੈ ਵਾ ਸਤਗੁਰਾਂ ਮੈਂ ਪ੍ਰਮਾਣ ਨਿਸਚਾ ਕਰਕੇ ਇਕ ਪਰਮੇਸ਼ਰ ਕੋ ਧਿਅਇਆ ਹੈ ਧੰਨ ਹੈਂ ਧੰਨ ਹੈਂ ਸਤਗੁਰ ਅਮਰਦਾਸ ਜੀ ਜਿਨ੍ਹਾਂ ਨੇ ਤੁਸਾਨੂੰ ਨਾਮ ਦ੍ਰਿੜ੍ਹ ਕਰਾਯਾ ਹੈ ਨੌਂ ਨਿਧੀਆਂ ਹੈਂ ਰਿਧੀ ਇਕ ਹੈ॥ ਦੋ: ਰਿਧੀ ਯਾਕੋ ਕਹਤ ਹੈਂ ਏਕ ਸੇਰ ਭਰ ਨਾਜ। ਆਠ ਦਿਵਸ ਤਕ ਬਾਟਨੋ ਘਾਟ ਨਾ ਆਵੇ ਕਾਜ।" ਅਣਮਾ ਮਹਮਾ ਲਗਮਾ ਅਠਾਰਾਂ ਸਿਧੀਆਂ ਹੈਂ, ਅਕਾਦਸ ਮੈਂ ਤੇਈ ਤਕ ਨਾਮ ਜੋ ਨਿਧਾਨ ਹੈਂ ਰਿਧੀਆਂ ਸਿਧੀਆਂ ਤਿਸਕੀਆਂ ਸਭ ਦਾਸੀਆਂ ਹੈਂ ਸਹਜ ਆਦਿਕ ਗੁਨਾਂ ਕੇ ਸਰੋਵਰ ਗੁਰੂ ਸੋ ਤੁਹਾਨੂੰ ਮਿਲੇ ਹੈਂ ਇਸੀ ਕਰ ਅਬਨਾਸ਼ੀ ਪੁਰਖ ਪ੍ਰਮਾਤਮਾ ਭੇ ਭੇਟਿਓ ਪ੍ਰਾਪਤਿ ਹੋਏ ਆਦਿ ਲੇ ਪੂਰਬਲੇ ਭਗਤ ਧ੍ਰੂਅ ਪ੍ਰਹਿਲਾਦ ਆਦਿਕ ਜਿਸ ਨਾਮ ਮੈਂ ਲਗਕੇ ਤਰੇ ਹੈਂ ਸੋਈ ਨਾਮ ਗੁਰਾਂ ਨੇ ਤੁਹਾਨੂੰ ਦ੍ਰਿੜਾਇਆ ਹੈ ਹੇ ਗੁਰੂ ਰਾਮਦਾਸ

ਕਲ ਭਟ ਉਚਾਰਦਾ ਹੈਂ ਤੈਂ ਨੇ ਹਰੀ ਰੂਪੀ ਪ੍ਰੇਮ ਪਦਾਰਥ ਹਰੀ ਕਾ ਪ੍ਰੇਮ ਰੂਪੀ ਪਦਾਰਥ ਪਾਇਆ ਹੈ ॥ ੭ ॥

ਹੇ ਮਹਾਰਾਜ ਆਪਕੀ ਬਾਣੀ ਪ੍ਰੇਮ ਭਗਤੀ ਕਾ ਪ੍ਰਵਾਹ ਚਲ ਰਹਿਆ ਹੈ ਪ੍ਰੀਤੀ ਤੁਹਾਨੂੰ ਪੂਰਬਲੀ ਨਹੀਂ ਹਟਦੀ ਜੇਹੜੀ ਤੀਨਬੇਦਕੇ ਸੁਨਾਨਾ ਕੀਆ ਸੀ ਚਾਰ ਬੇਦ ਸੁਨ ਭੂਕੇ ਦੀਆ ਸੋਢੀ ਰਾਜਾ ਥੇ ਬੇਦੀਆਂ ਨੇ ਚਾਰ ਬੇਦ ਸੁਨਾਏ ਤਾਂ ਤੁਸੀ ਰਾਜ ਦਿਤਾ ਥਾ ਪ੍ਰੇਮ ਸੇ ਚੌਥੇ ਜਨਮ ਗੁਰੂ ਤੋਹੁ ਕਰਹੋਂ ਸੋਈ ਪ੍ਰੀਤੀ ਹੈ ਨਾਮ ਮੈਂ ਤੁਸਾਡੀ ਪ੍ਰਬਲੀ ਪੂਰਬਲੀ ਸਤਗੁਰਾਂ ਕਾ ਸ਼ਬਦ ਜੋ ਹੈ ਅਥਾਹ ਹੈ ਅੰਮ੍ਰਿਤ ਧਾਰ ਰਸ ਕੇ ਗੁਟੇ ਲੈਂਦੇ ਹੋ ਜੀ ਆਤਮ ਵਿਸੈਨੀ ਮਤੀ ਮਾਤਾ ਹੈ ਤੁਹਾਡੀ ਸੰਤੋਖ ਕੋ ਪਿਤਾ ਕੀਆ ਹੈ ਤੁਸੀ ਸਹਜਾਦੀ ਗੁਣਾਂ ਕਾ ਸਰ ਪ੍ਰਮੇਸ਼ਰ ਗੁਰ ਤੁਹਾਡੇ ਰਿਦੇ ਮੈਂ ਸਮਾਏ ਹੈਂ ਹੇ ਮਹਾਰਾਜ ਜੀ ਅਜੋਨੀ ਹੋ ਤੇ ਸੰਭਵਿਓ ਉਤਪਤੀ ਭਏ ਹੋ। ਸੰਕਾ—ਨਾਲੇ ਅਜੋਨੀ ਨਾਲੇ ਉਤਪਤੀ ਵਦਤੋ ਵਿਆਘਾਤ ਦੋਸ਼ ਹੈ ਐਸੇ ਕਰਨਾ, ਅਜੋਨੀ ਹੋ ਸੇ ਸੁਤੇ ਪ੍ਰਕਾਸ਼ ਹੋ ਜਗਤ ਕੋ ਹੇ ਗੁਰੋ ਤੁਸੀ ਬਚਨੋਂ ਸੇ ਤਾਰਿਆ ਹੈ ਅਬਿਗਤ ਜੋ ਪ੍ਰਮਾਤਮਾ ਹੈ ਅਗੋਚਰ ਮਨ ਬਾਣੀ ਕੇ ਆਵਿਸੇ ਅਪਰ ਸੰਸਾਰ ਜੋ ਪਰੇ ਤਿਸਕੇ ਮਨ ਮੈਂ ਗੁਰਾਂ ਕੇ ਸਬਦ ਸੇ ਵਸਾਇਆ ਹੈ ਹੇ ਗੁਰੂ ਰਾਮ ਦਾਸ ਜੀ ਕਲ-ਭਟ ਉਚਾਰਦਾ ਹੈਂ ਤੈਂਨੇ ਜਗਤ ਸੰਸਾਰ ਕੇ ਉਧਾਰਨੇ ਵਾਲਾ ਨਾਮ ਗਿਆਨ ਪਾਇਆ ਹੈ ਪ੍ਰਮਾਤਮਾ ਪਾਇਆ ਹੈ ॥ ੮ ॥

ਜਗਤ ਉਧਾਰਣੁ ਨਵਨਿਧਾਨੁ ਭਗਤਹ ਭਵ ਤਾਰਣੁ ॥ ਅੰਮ੍ਰਿਤ ਬੂੰਦ ਹਰਿਨਾਮੁ ਬਿਸੁ ਕੀ ਬਿਖੈ ਨਿਵਾਰਣੁ। ਸਹਜ ਤਰੋਵਰ ਫਲਿਓ ਗਿਆਨ ਅੰਮ੍ਰਿਤ ਫਲ ਲਾਗੇ ॥ ਗੁਰ ਪ੍ਰਸਾਦਿ ਪਾਈਅਹਿ ਧੰਨਿ ਤੇ ਜਨ ਬਡਭਾਗੇ। ਤੇ ਮੁਕਤੇ ਭਏ ਸਤਿਗੁਰ ਸਬਦਿ ਮਨਿ ਗੁਰ ਪਰਚਾ ਪਾਇਅਉ। ਗੁਰ ਰਾਮਦਾਸ ਕਲਯੁਚਰੈ ਤੈ ਸਬਦਿ ਨੀਸਾਨੁ ਬਜਾਇਅਉ ॥੯॥ ਸੇਜਸਧਾ ਸਹਜੁ ਛਾਵਾਣੁ ਸੰਤੋਖੁ ਸਰਾਇਚਉ ਸਦਾ ਸੀਲ ਸੰਨਾਹੁ ਸੋਹੈ ॥ ਗੁਰ ਸਬਦਿ ਸਮਾਚਰਿਓ ਨਾਮੁ ਟੇਕ ਸੰਗਾਦਿ ਬੋਹੈ ॥ ਅਜੋਨੀਉਭਲਯੁ ਅਮਲੁ ਸਤਗੁਰ ਸੰਗਿ ਨਿਵਾਸੁ ॥ ਗੁਰ ਰਾਮਦਾਸ ਕਲਯੁਚਰੈ ਤੁਅ ਸਹਜ ਸਰੋਵਰਿ ਬਾਸੁ॥੧੦।

ਜਗਤ ਕੇ ਉਧਾਰਨੇ ਵਾਲੇ ਹੋ ਤੇ ਨਵਾਂ ਨਿਧੀਆਂ ਕੇ ਖਜਾਨਾ ਹੋ ਤੇ ਭਗਤਾਂ ਕੋ ਭਾਵ ਸੰਸਾਰ ਤੇ ਤਾਰਨੇ ਵਾਲੇ ਹੋ ਹਰਿ ਨਾਮ ਜੋ ਹੈ ਅੰਮ੍ਰਿਤ ਕੀ ਬੂੰਦ ਵਿਸ ਸੰਸਾਰ ਜਿਨ ਵਿਸ ਸੰਸਾਰ ਰਾਚੀਅਲੇ ਸਮੂਹ ਵਾ ਵਿਸ਼ਿਆਂ ਕੀ ਬਿਖ ਕੋ ਨਿਵਾਰਨੇ ਵਾਲੇ ਹੋ ਸਹਜ ਸਾਂਤੀ ਕੇ ਤਰੋਵਰ ਕਲਪ

ਬ੍ਰਿਛ ਫਲੇ ਹੈ ਬ੍ਰਿਛ ਕੋ ਫਲ ਹੋਤੇ ਹੈਂ ਤੁਹਾਨੂੰ ਗਿਆਨ ਰੂਪੀ ਅੰਮ੍ਰਿਤ ਫਲ ਭਗਤੀ ਵੈਰਾਗ ਇਹ ਫਲ ਲਗੇ ਹੈਂ ਗੁਰੂ ਜੀ ਕੀ ਕ੍ਰਿਪਾ ਤੇ ਪਾਈਦਾ ਹੈ ਧੰਨ ਹੈਂ ਤੇ ਜਨ ਵਡੇ ਪੁੰਨਾਂ ਵਾਲੇ ਉਤਮ ਸ੍ਰੇਸ਼ਟ ਸੁੰਦਰ ਪਵਿਤ੍ਰ ਹੈਂ ਜੋ ਪੁਰਸ਼ ਸਤਗੁਰਾਂ ਕਾ ਸਬਦ ਮੰਨਦੇ ਹੈਂ ਤੇ ਮੁਕਤ ਭਏ ਹੈਂ ਗੁਰ ਕ੍ਰਿਪਾ ਸੇ ਪਰਚਾ ਪ੍ਰੇਮ ਵਾ ਪ੍ਰਵਾਹ ਵਾ ਪਰਚਣਾ ਲਗਣਾ ਸਬਦ ਮੈਂ ਗੁਰਾਂ ਤੇ ਪਾਇਆ ਹੈ ਹੇ ਗੁਰੂ ਰਾਮਦਾਸ ਸਾਹਿਬ ਜੀ ਕਲਜ ਭਟ ਉਚਾਰਨ ਕਰਤਾ ਹੈ ਤੈਨੇ ਸਬਦ ਉਪਦੇਸ਼ ਕਾ ਨਗਾਰਾ ਬਜਾਇਆ ਹੈ ਲੋਕਾਂ ਕੇ ਉਧਾਰਨਾਰਥ ਜੈਸੇ ਕਿਸੀ ਖੂਹੇ ਵਿਚ ਪੜਾ ਸੀ ਸਰਪ ਉਸਕਾ ਪਾਣੀ ਪੀਣੇ ਸੇ ਸਭ ਲੋਕਾਂ ਕੋ ਵਿਖ ਪ੍ਰਵੇਸ਼ ਕਰ ਗਈ ਉਪਕਾਰੀ ਸੰਤ ਨੇ ਜਾਨਾ ਮੰਤ੍ਰ ਪੜ੍ਹ ਕੇ ਮੈਂ ਕਿਤਨਿਆਂ ਕੀ ਵਿਖ ਉਤਾਰਾਂਗਾ ਤਾਂ ਨਗਾਰੇ ਸਾਥ ਮੰਤ੍ਰ ਕੋ ਲਿਖਕੇ ਡੰਕਾ ਲਾਇਆ ਜਿਸਨੇ ਅਵਾਜ ਸੁਨਿਆ ਮੂਰਛਾ ਖੁਲ ਗਈ ਐਸੇ ਹੀ ਗੁਰੂ ਜੀ ਨੇ ਉਪਕਾਰ ਬਾਣੀ ਕਾ ਕੀਤਾ ਜੋ ਸੁਣਨ ਮੰਨਣਗੇ ਤਰ ਜਾਨਗੇ ॥ ੯ ॥

ਰਾਜਾ ਸੂਰ ਬੀਰ ਕਰਕੇ ਕਥਨ ਕਰਤੇ ਹੈਂ ਹੇ ਗੁਰੂ ਜੀ ਸਿਖਾਂ ਕੀ ਸਰਧਾ ਜੋ ਹੈ ਏਹ ਸੇਜਾ ਹੈ ਤੁਸਾਡੀ ਸਹਜ ਸ਼ਾਂਤੀ ਜੋ ਹੈ ਚੰਦੋਇਆ ਹੈ ਸੰਤੋਖ ਸਰਾਇਚੇ ਕਨਾਤਾਂ ਹੈਂ ਸੀਲ ਸੰਨਾਹ ਸੰਜੋ ਹੈ ਗੁਰਾਂ ਕਾ ਸਬਦ ਢਾਲ ਹੈ ਨਾਮ ਟੇਕ ਨੇਜਾ ਹੈ ਉਸਤਤੀ ਹੋਤੀ ਹੈ ਸੂਰਮੇ ਕੇ ਸਤਸੰਗ ਦੀ ਬੋਹੈ ਉਸਤਤੀ ਅਜੂਨੀ ਹੈ ਜੂਨਾਂ ਤੇ ਰਹਿਤ ਹੋ ਭਲੇ ਹੈਂ ਕਰਮ ਆਪਕੇ ਸਤਗੁਰਾਂ ਨਾਲ ਤੁਹਾਡਾ ਨਿਵਾਸ ਹੈ ਗੁਰੂ ਰਾਮਦਾਸ

ਜੀ ਕਲ ਭਟ ਉਚਾਰਦਾ ਹੈ ਤੁਹਾਡਾ ਸਹਜ ਗੁਨਾਂ ਕਾ ਸਰੋਵਰ ਈਸ਼ਰ ਤਿਸ ਮੈਂ ਨਿਵਾਸ ਹੈ ॥ ੧੦ ॥

ਗੁਰੁ ਜਿਨ ਕਉ ਸੁ ਪ੍ਰਸੰਨੁ ਹਰਿ ਰਿਦੈ ਨਿਵਾਸੈ॥ ਜਿਨ ਕਉ ਗੁਰੁ ਸੁ ਪ੍ਰਸੰਨੁ ਦੁਰਤੁ ਦੂਰੰਤਰਿ ਨਾਸੈ ॥ ਗੁਰੁ ਜਿਨ ਕਉ ਸੁਪ੍ਰਸੰਨੁ ਸਬਦਿ ਲਗਿ ਭਵਜਲੁ ਤਾਰੈ ॥ ਪਰਚਉ ਪ੍ਰਮਾਣੁ ਗੁਰ ਪਾਇਅਉ ਤਿਨ ਸਕਯਥਉ ਜਨਮੁ ਜਗਿ॥ ਸ੍ਰੀ ਗੁਰੂ ਸਰਣਿ ਭਜੁ ਕਲਜ ਕਬਿ ਭੁਗਤਿ ਮੁਕਤਿ ਸਭ ਗੁਰੂ ਲਗਿ।੧੧।

ਗੁਰੂ ਸਾਹਬ ਜਿਨ੍ਹਾਂ ਤੇ ਪ੍ਰਸਿੰਨ ਹੈਂ ਹਰੀਕਾ ਨਾਮ ਰਿਦੇ ਮੈਂ ਨਿਵਾਸ ਕਰਤਾ ਹੈ ਤਿਨ ਕੇ ਜਿਨਾਂ ਤੇ ਗੁਰੂ ਜੀ ਪ੍ਰਸੰਨ ਹੈਂ ਦੁਰਤ ਪਾਪ ਅੰਤ੍ਰਾ ਪਾਨ ਵਾਲੇ ਦੂਰ ਨਸ ਜਾਂਦੇ ਹੈਂ ਗੁਰੂ ਜੀ ਜਿਨ੍ਹਾਂ ਤੇ ਪ੍ਰਸੰਨ ਹੈਂ ਮਾਨ ਅਭਿਮਾਨ ਆਦਰ ਨਿਰਾਦਰ ਨਿਵਿਰਤ ਕਰਤੇ ਹੈਂ ਦੂਰ ਕਰ ਦੇਤੇ ਹੈਂ ਗੁਰੂ ਜੀ ਜਿਨ੍ਹਾਂ ਪੁਰਸ਼ਾਂ ਤੇ ਪ੍ਰਸੰਨ ਹੈਂ ਸਬਦ ਉਪਦੇਸ਼ ਮੈਂ ਲਗਾਕੇ ਸੰਸਾਰ ਤੇ ਤਾਰ ਦੇਂਦੇ ਹੈਂ ਗੁਰਾਂ ਕੇ ਪਰਚੇ ਸਦਰਸ ਤੁਸੀ ਪਰਚਾ ਪ੍ਰੇਮ ਪਾਇਆ ਹੈ ਵਾ ਗੁਰਾਂ ਮੈਂ ਪ੍ਰਮਾਣ ਨਿਸਚਾ ਕਰਕੇ ਪ੍ਰਮੇਸ਼ਰ ਮੈਂ ਪਰਚਾ ਪਾਯਾ ਹੈ ਤੁਸੀ ਤਿਨਾਂਕਾ ਜਿਨ੍ਹਾਂ ਨੇ ਹੇ ਗੁਰੋ ਤੁਸਾਡੇ ਮੈਂ ਪ੍ਰੇਮ ਕਾ ਪਰਚਾ ਪਾਇਆ ਹੈ ਤਿਨ ਕਾ ਜਨਮ ਸਫਲਾ ਹੈ ਜਗਤ ਮੈਂ ਸ੍ਰੀ ਗੁਰੂ ਜੀਕੀ ਸਰਣ ਕੋ ਭਜ ਗ੍ਰਹਿਣ ਕਰ ਕਲ ਨਾਮ

ਕਵੀ ਕਹਿੰਦਾ ਹੈ ਭੁਗਤ ਖਾਨ ਕੀ ਤੇ ਮੁਕਤੀ ਸਭ ਗੁਰੂ ਜੀ ਕੀ ਸਰਣ ਮੈਂ ਹੈ ਗੁਰ ਕੀ ਸਰਨੀ ਲਗਨੇ ਸੇ ਮੁਕਤੀ ਹੋਤੀ ਹੈ। ੧੧ ॥

**ਸਤਿਗੁਰੂ ਰਿਖੇਮਾਤਾਨਿਆ ਜੁਗ ਜੁਥ ਸਮਾਣੇ ॥ ਅਨਭਉ ਨੇਜਾ ਨਾਮੁ ਟੇਕ ਜਿਤ ਭਗਤ ਅਘਾਣੇ॥ ਗੁਰੂ ਨਾਨਕ ਅੰਗਦੁ ਅਮਰੁ ਭਗਤ ਹਰਿ ਸੰਗਿ ਸਮਾਣੇ ॥ ਇਹੁ ਰਾਜਜੋਗ ਗੁਰ ਰਾਮਦਾਸ ਤੁਮਹੂ ਰਸੁ ਜਾਣੇ ॥ ੧੨ ॥**

ਸਤਿਗੁਰਾਂ ਨੇ ਖੇਮਾ ਚੰਦੋਇਆ ਅਕਾਸ ਤਾਣਿਆ ਹੈ ਜਿਸ ਵਿਚ ਜੁਗ ਸਮੂਹ ਸਮਾਏ ਹੈਂ ਵਾ ਸਤਿਗੁਰਾਂ ਨੇ ਜਸ ਰੂਪੀ ਚੰਦੋਇਆ ਤਾਨਿਆ ਹੈ ਜਿਸ ਮੈਂ ਜੁਗਾਂ ਕੇ ਜੀਵ ਸਮਾਏ ਹੈਂ ਅਨਭਉ ਪ੍ਰਕਾਸ਼ ਰੂਪ ਪ੍ਰਮੇਸ਼ਰ ਕੇ ਨਾਮ ਮੈਂ ਜੇਹੜਾ ਨਿਸਚਾ ਕੀਤਾ ਹੈ ਇਹ ਨੇਜੇ ਕੀ ਟੇਕ ਲਈ ਹੈ ਜਿਸ ਨਾਮ ਕਰਕੇ ਭਗਤ ਤ੍ਰਿਪਤ ਹੋਏ ਹੈਂ ਕਾਰਨ ਮਾਲਾ ਅਲੰਕਾਰ ਹੈ ਗੁਰੂ ਨਾਨਕ ਜੀ ਕੀ ਭਗਤੀ ਕਰਕੇ ਗੁਰੂ ਅੰਗਦ ਜੀ ਹਰੀ ਕੇ ਸਾਥ ਸਮਾਏ ਗੁਰ ਅੰਗਦ ਜੀ ਕੀ ਕ੍ਰਿਪਾ ਕਰਕੇ ਗੁਰੂ ਅਮਰਦਾਸ ਜੀ ਹਰੀ ਕੇ ਸੰਗ ਸਮਾਏ ਗੁਰ ਅਮਰਦਾਸ ਜੀ ਕੀ ਭਗਤੀ ਕਰਕੇ ਇਹ ਰਾਜ ਤੇ ਜੋਗ ਹੇ ਗੁਰੂ ਰਾਮਦਾਸ ਜੀ ਤੁਸੀ ਇਸ ਰਸ ਕੋ ਜਾਨਦੇ ਹੋ ਹੇ ਮਹਾਰਾਜ ॥ ੧੨ ॥

**ਜਨਕੁ ਸੋਇ ਜਿਨਿ ਜਾਣਿਆ ਉਨਮਨਿ**

ਰਥੁ ਧਰਿਆ। ਸਤੁ ਸੰਤੋਖਸਮਾਚਰੇ ਅਭਰਾ ਸਰੁ ਭਰਿਆ॥ ਅਕਥੁ ਕਥਾ ਅਮਰਾ ਪੁਰੀ ਜਿਸੁ ਦੇਇ ਸੁ ਪਾਵੈ। ਇਹੁ ਜਨਕ ਰਾਜੁ ਗੁਰ ਰਾਮਦਾਸ ਤੁਝਹੀ ਬਨਿ ਆਵੈ॥੧੩॥

ਜਨਕ ਗਿਆਨਵਾਨ ਸੋਈ ਹੈ ਜਿਸਨੇ ਪ੍ਰਮੇਸ਼ਰ ਕੋ ਜਾਨਿਆ ਹੈ। ਜਾਨਦਾ ਕੌਨ ਹੈ? ਜਿਸਨੇ ਉਨਮਨ ਤੁਰੀਆ ਪਦ ਮੇਂ ਰਥ ਪ੍ਰਵਾਹ ਬ੍ਰਿਤੀ ਕਾ ਧਰਿਆ ਹੈ ਸਤ ਸੰਤੋਖਾ· ਦਿਕ ਗ੍ਰਹਿਨ ਕਰੇ ਹੈਂ ਭਲੀ ਤਰਾਂ ਅਭਰ ਸਰਾਂ ਕੋ ਭਰ ਦੀਆ ਹੈ ਕਥਨ ਤੇ ਅਕਥ ਜੋ ਅਮਰ ਪੁਰੀ ਹੈ ਜਿਸਕੋ ਦੇਵੇ ਸੋਈ ਪਾਂਵਦਾ ਹੈ ਇਹ ਗਿਆਨ ਰਾਜ ਜੋ ਹੈ ਹੇ ਗੁਰੂ ਰਾਮਦਾਸ ਜੀ ਤੁਹਾਨੂੰ ਹੀ ਬਨਦਾ ਹੈ॥੧੩॥

ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜੁ ਤਿਨ੍ਹ ਜਨ ਦੁਖ ਪਾਪੁ ਕਹੁ ਕਤ ਹੋਵੈ ਜੀਉ॥ ਤਾਰਣ ਤਰਣ ਖਿਨ ਮਾਤ੍ਰ ਜਾਕਉ ਦ੍ਰਿਸ੍ਟਿ ਧਾਰੈ ਸਬਦੁ ਰਿਦ ਬੀਚਾਰੈ ਕਾਮੁ ਕ੍ਰੋਧੁ ਖੋਵੈ ਜੀਉ॥ ਜੀਅਨ ਸਭਨ ਦਾਤਾ ਅਗਮ ਗ੍ਯਾਨ ਬਿਖ੍ਯਾਤਾ ਅਹਿਨਿਸਿ ਧ੍ਯਾਨ ਧਾਵੈ ਪਲਕ ਨ ਸੋਵੈ ਜੀਉ॥ ਜਾਕਉ ਦੇਖਤ ਦਰਿਦ੍ਰੁ ਜਾਵੈ ਨਾਮੁ ਸੋ ਨਿਧਾਨੁ ਪਾਵੈ ਗੁਰਮੁਖਿ ਗ੍ਯਾਨਿ

**ਦੁਰਮਤਿ ਮੈਲੁ ਧੋਵੈ ਜੀਉ ॥ ਸਤਿ ਗੁਰਨਾਮੁ ਏਕ ਲਿਵ ਮਨਿ ਜਪੈ ਦ੍ਰਿੜੁ ਤਿਨ ਜਨ ਦੁਖ ਪਾਪ ਕਹੁ ਕਤ ਹੋਵੈ ਜੀਉ ॥ ੧ ॥**

ਕਲ ਨਾਮ ਕਵੀ ਕੇ ਤੇਰਾਂ ਸਵੱਯੇ ਆਏ ਰਿਗਵੇਦ ਕਾ ਆਗੇ ਨਲ ਕਵੀ ਇਹ ਵੀ ਰਿਗ ਕਾ ਹੈ ਚਾਰ ਸਵੱਯੇ ਹੈਂ ਇਸਕੇ ਸੋ ਕਹੈਂ ਸਤਿਗੁਰ ਕਾ ਨਾਮ ਵਾ ਸਤਿਗੁਰਾਂ ਦੁਆਰੇ ਨਾਮ ਪ੍ਰਮੇਸ਼ਰ ਕਾ ਦ੍ਰਿੜ੍ਹ ਮਨ ਇਕਾਗਰ ਕਰਕੇ ਜਪੇ ਲਿਵ ਲਾ ਕੇ ਤਿਨਾਂ ਕੋ ਦੁਖ ਅਰ ਦੁਖਾਂ ਕਾ ਹੇਤ ਪਾਪ ਕਹੋ ਹੇ ਭਾਈ ਕਦੋਂ ਹੋਂਦਾ ਹੈ ਤਾਰਨੇ ਕੋ ਜੋ ਗੁਰੂ ਜੀ ਤਰਨ ਜਹਾਜ਼ ਹੈ ਖਿਨ ਕਾਲ ਵਿਚ ਜਿਸਕੋ ਕ੍ਰਿਪਾ ਦ੍ਰਿਸ਼ਟੀ ਧਾਰ ਸਬਦ ਉਪਦੇਸ਼ ਕੋ ਰਿਦੇ ਮੈਂ ਬਿਚਾਰੇ ਕਾਮ ਕ੍ਰੋਧਾਂ ਕੋ ਖੋਵੇ ਨਾਸ ਕਰਤੇ ਹੈਂ ਸੰਪੂਰਨ ਜੀਵਾਂ ਕਾ ਜੋ ਦਾਤਾ ਹੈ ਅਗਮ ਪ੍ਰਮਾਤਮਾ ਕਾ ਗਯਾਨ ਬਿਖਿਆਤ ਪ੍ਰਗਟ ਹੋਇਆ ਹੈ ਦਿਨੇ ਰਾਤੀ ਧਯਾਨ ਪ੍ਰਮੇਸ਼ਰ ਕਾ ਧਯਾਂਵਦੇ ਹੈਂ ਸਮਾਧੀ ਮੈਂ ਪ੍ਰਮੇਸ਼ਰ ਕੋ ਧਯਾਂਵਦੇ ਹੈਂ ਪਲ ਭਰ ਵੀ ਅਵਿਦਿਆ ਮੈਂ ਨਹੀਂ ਸੌਂਦੇ ਗੁਰੂ ਜੀ ਜਿਸ ਗੁਰੂ ਜੀ ਕੇ ਦਰਸ਼ਨ ਦੇਖਨ ਸੇ ਦਰਿਦ੍ਰ ਚਲਾ ਜਾਂਦਾ ਹੈ ਨਾਮ ਨਿਧੀਆਂ ਕਾ ਖਜ਼ਾਨਾ ਪਾਇ ਲੇਤੇ ਹੈਂ ਸੋ ਪੁਰਸ਼ ਗੁਰਾਂ ਦੁਆਰੇ ਗਿਆਨ ਪ੍ਰਮੇਸ਼ਰ ਕਾ ਹੂਆ ਤਤਮਸੀਕਾ ਭਾਗ ਤਿਆਗ ਕਰਕੇ ਵਾਚ ਕੇ ਵਿਰੁਧ ਅੰਸ ਕੀ ਨਿਵਿਰਤੀ ਦੁਆਰਾ ਲਖ ਲਖ ਕੀ ਏਕਤਾ ਪ੍ਰਤਕ ਬੋਧ ਅਦ੍ਵੈਨੰਦ ਹੈ ਅਦ੍ਵੈਨੰਦ ਪ੍ਰਤਬੋਧ ਹੈ ਐਸੇ ਗਿਆਨ ਹੋਇਆ ਤਦ ਰਮਤਤਾ ਰੂਪੀ ਮੈਲ ਧੋਤੀ ਜਾਂਦੀ ਹੈ ਸਤਗੁਰ ਦੁਆਰੇ

ਏਕ ਨਾਮ ਦ੍ਰਿੜ ਮਨ ਕੀ ਲਿਵ ਲਗਾਕੇ ਜਪੇ ਤਿਸਕੋ ਦੁਖਾਂ ਕੇ ਹੇਤੂ ਪਾਪ ਕਹੋ ਕਦੋਂ ਹੋਂਦੇ ਹੈਂ ਨਹੀਂ ਹੋਤੇ ਕਾਕ ਉਕਤੀ ਹੈ ॥੧॥੧੪॥

ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ ॥ ਜਾਕੀ ਸੇਵਾ ਸਿਧ ਸਾਧ ਮੁਨਿ ਜਨ ਸੁਰਿ ਨਰ ਜਾਚਹਿ ਸਬਦ ਸਾਰੁ ਏਕ ਲਿਵ ਲਾਈ ਹੈ ॥ ਫੁਨਿ ਜਾਨੈ ਕੋ ਤੇਰਾ ਅਪਾਰੁ ਨਿਰਭਉ ਨਿਰੰਕਾਰੁ ਅਕਥਕਥਨਹਾਰੁ ਤੁਝਹਿਬੁਝਾਈ ਹੈ॥ਭਰਮ ਭੂਲੇ ਸੰਸਾਰ ਛੁਟਹੁ ਜੂਨੀ ਸੰਘਾਰ ਜਮ ਕੋ ਨ ਡੰਡਕਾਲੁ ਗੁਰਮਤਿ ਧਿਆਈ ਹੈ॥ ਮਨ ਪ੍ਰਾਣੀ ਮੁਗਧ ਬੀਚਾਰੁ ਅਹਿਨਿਸਿ ਜਪੁ ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ॥੨॥

ਧਰਮ ਵਰਨਾਸ੍ਰਮ ਕਾ ਕਰਮ ਨਿਸਕਾਂਮ ਪੂਰੇ ਸਤਗੁਰਾਂ ਕੀ ਕ੍ਰਿਪਾ ਤੇ ਪਾਈਦਾ ਹੈ ਜਿਸ ਗੁਰੂ ਜੀ ਕੀ ਸੇਵਾ ਸਿਧ ਚੌਰਾਸੀ ਸਾਧ ਸਾਧੂ ਮੁਨੀ ਸੁਰ ਦੇਵਤਾ ਨਰ ਮਨੁਖ ਜਾਚਹਿ ਮੰਗਦੇ ਹੈਂ ਸਾਰ ਸ੍ਰੇਸ਼ਟ ਜੋ ਗੁਰਾਂ ਕਾ ਹੈ ਏਕ ਤਿਸ ਮੈਂ ਤੁਸੀ ਲਿਵ ਬ੍ਰਿਤੀ ਲਗਾਈ ਹੈ ਹੇ ਅਪਾਰ ਰੂਪ ਫੁਨਾ ਬਹੁੜੋ ਤੇਰਾ ਕੌਨ ਪਾਰ ਵਾਰ ਜਾਨੈ ਨਿਰਭਉ ਰੂਪ ਹੋ ਨਿਰੰਕਾਰ ਹੋ ਕਥਨ ਹਾਰਿਆਂ ਤੇ ਅਕਥ ਹੋ ਤੇਰੀ ਮਹਿਮਾ ਕੀ ਬੂਝ ਤੇਰੇ ਕੋ ਹੀ ਆਈ ਹੈ ਆਪਨੀ ਬਾਤ ਕਹੈਂ ਹੇ ਭਟੋ ਭਰਮ ਕਰਕੇ ਸੰਸਾਰਮੈਂ

ਭੂਲ ਰਹੇ ਸੀ ਜੂਨੀਓਂ ਕੇ ਸੰਘਾਰ ਤੇ ਛੁਟੇਂਗੇ ਜਮ ਕਾਲ ਕਾ ਡੰਡਾ ਨਾ ਹੋਵੇਗਾ ਗੁਰਾਂ ਕੀ ਮਤਿ ਕਰਕੇ ਧ੍ਯਾਨ ਕਰੀਏ ਹੇ ਮੁਗਧ ਪ੍ਰਾਣੀ ਮਨ ਮੈਂ ਬੀਚਾਰ ਦਿਨੇ ਰਾਤੀ ਜਪ ਪ੍ਰਮੇਸ਼ਰ ਕੇ ਨਾਮ ਕੋ ਧਰਮ ਬਰਨਾਸ੍ਰਮ ਕਾ ਕਰਮ ਉਤਮ ਪੂਰੇ ਸਤਗੁਰਾਂ ਕੀ ਕ੍ਰਿਪਾ ਤੇ ਪਾਈਤਾ ਹੈ ਸਫਲਤਾ ਇਨਕੀ ਗੁਰ ਕ੍ਰਿਪਾ ਤੇ ਹੋਂਦੀ ਹੈਂ ॥ ੨ ॥ ੧੫ ॥

ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ। ਕਵਨ ਉਪਮਾ ਦੇਉ ਕਵਨ ਸੇਵਾ ਸਰੇਉ ਏਕ ਮੁਖ ਰਸਨਾ ਰਸਹੁ ਜੁਗ ਜੋਰਿ ਕਰ। ਫੁਨਿ ਮਨ ਬਚ ਕ੍ਰਮ ਜਾਨੁ ਅਨਤ ਦੂਜਾ ਨ ਮਾਨੁ ਨਾਮੁ ਸੋ ਅਪਾਰੁ ਸਾਰੁ ਦੀਨੋ ਗੁਰਿ ਰਿਦ ਧਰ। ਨਲ੍ਯ ਕਵਿ ਪਾਰਸ ਪਰਸ ਕਚ ਕੰਚਨਾ ਹੁਇ ਚੰਦਨਾ ਸੁਬਾਸੁ ਜਾਸੁ ਸਿਮਰਤ ਅਨਤਰ। ਜਾਕੇ ਦੇਖਤ ਦੁਆਰੇ ਕਾਮ ਕ੍ਰੋਧ ਹੀ ਨਿਵਾਰੇ ਜੀ ਹਉ ਬਲਿ ਬਲਿ ਜਾਉ ਸਤਗੁਰ ਸਾਚੇ ਨਾਮ ਪਰ॥ ੨ ॥

ਮੈਂ ਸ੍ਰੀ ਸਤਗੁਰੂ ਜੀ ਕੇ ਨਾਮ ਉਤੋਂ ਮਨ ਕਰਕੇ ਬਲਿਹਾਰ ਜਾਵਾਂ ਤਨ ਕਰਕੇ ਬਲਿਹਾਰ ਜਾਵਾਂ ਬਾਨੀ ਕਰਕੇ ਵੀ ਕੁਰਬਾਨ ਹਾਂ ਕੇੜ੍ਹਾ ਕੰਬਨਦਾ ਹੈ ਸਤਗੁਰਾਂ ਕੇ ਸਚੇ ਨਾਮ ਪੁਰੋਂ ਕਵਨ ਹਾਂ ਮੈਂ ਜੋ ਉਪਮਾਂ ਦੇਵਾਂ ਵਾ

ਕਿਸਕੀ ਮੈਂ ਉਪਮਾਂ ਦੇਵਾਂ ਕੇਹੜੀ ਸੇਵਾ ਹੈ ਜੋ ਮੈਂ ਕਰਾਂ ਸੂਉ ਕਰਾਂ,ਏਕ ਮੇਰਾ ਮੁਖ ਹੈ ਰਸਨਾ ਵੀ ਇਕ ਹੋਈ ਦੋਨੋਂ ਹਥ ਜੋੜ ਕੇ ਰਸੋ ਉਚਾਰਦਾ ਹਾਂ ਕਿੰਬਾ ਇਹ ਕਹਿੰਦਾ ਹਾਂ ਦੋਨੋਂ ਜੀਵ ਈਸ਼ੂ ਕੋ ਜੋੜਨਾ ਕਰੋ ਵੁਨਾ ਪੁਨਹ ਮਨ ਬਾਣੀ ਸਰੀਰ ਕਰਕੇ ਜਾਨ ਅਨਤ ਹੋਰ ਦੂਜਾ ਗੁਰਾਂ ਬਿਨਾਂ ਅਪਾਰ ਕਾ ਨਾਮ ਜੋ ਹੈ ਸਾਰ ਸੋ ਗੁਰਾਂ ਨੇ ਤੁਹਾਡੇ ਰਿਦੇ ਮੈਂ ਧਰ ਦੀਨਾ ਹੈ ਨਲ ਨਾਮ ਕਵੀ ਕਹਿੰਦਾਹੈ ਪਾਰਸ ਰੂਪਕੋ ਪਰਸਕੇ ਕੱਚ ਤੇ ਸੋਨਾ ਹੋਤਾ ਹੈ ਅਨਤਰ ਜਾਸ ਬਾਸ ਚੰਦਨਾ ਹੋਇ ਜਿਸ ਚੰਦਨ ਕੀ ਬਾਸਨਾ ਕਰਕੇ ਹੋਰ ਬ੍ਰਿਛ ਵੀ ਚੰਦਨ ਹੋਤੇ ਹੈਂ ਐਸੇ ਹੀ ਦ੍ਰਿਸਟਾਂਤ ਹੈ ਗੁਰੂ ਜੀ ਆਪਕੇ ਸਿਮਰਨੇ ਸੇ ਕਚ ਤੇ ਕੰਚਨ ਅਪਵਿਤ੍ਰ ਤੇ ਪਵਿਤ੍ਰ ਹੋਤਾਹੈ ਭਗਤੀ ਰੂਪ ਬਾਸਨਾ ਕਰਕੇ ਭਗਤ ਚੰਦਨ ਜੈਸੇ ਹੋਤਾ ਹੈ ਜਿਸ ਆਪਕੇ ਦੇਖਨੇ ਦੁਆਰੇ ਦੇਖਨ ਨਾਲ ਹੀ ਕਾਮ ਕ੍ਰੋਧ ਨਿਵਿਰਤ ਹੋਤੇ ਹੈਂ ਹੇ ਗੁਰੂ ਜੀ ਆਪਕੇ ਸਚੇ ਨਾਮ ਪਰ ਸਤ ਤ੍ਰਿਕਾਲਾਬਾਧ ਗੁਰੂ ਚੇਤਨ ਏਹ ਸਚਾ ਨਾਮਹੈ ਮੈਂ ਇਸ ਤੋਂ ਬਲਿਹਾਰ ਬਲਿਹਾਰ ਜਾਉਂ ਜੀ ॥ ੩ ॥ ੧੬ ॥

ਰਾਜ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥ ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ ਤਾਰਨਿ ਮਨੁਖ੍ਯ ਜਨ ਕੀਅਉ ਪ੍ਰਗਾਸ ॥ ਗੁਰ ਅੰਗਦ ਦੀਅਉ ਨਿਧਾਨੁ ਅਕਥ ਕਥਾ ਗਿਆਨੁ ਪੰਚ ਭੂਤ ਬਸਿ ਕੀਨੇ ਜਮਤ ਨ

ਤ੍ਰਾਸ। ਗੁਰ ਅਮਰੁ ਗੁਰੂ ਸ੍ਰੀ ਸਤਿ ਕਲਿ ਜੁਗਿ ਰਾਖੀ ਪਤਿ ਅਘਨ ਦੇਖਤ ਗਤੁ ਚਰਨ ਕਵਲ ਜਾਸ ॥ ਸਭ ਬਿਧਿ ਮਾਨਿਓ ਮਨੁ ਤਬ ਹੀ ਭਯਉ ਪ੍ਰਸੰਨੁ ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥ ੪ ॥

ਸ੍ਰੀ ਗੁਰੂ ਅਮਰ ਦੇਵ ਜੀ ਨੇ ਰਾਜ ਤੇ ਜੋਗ ਦੋਹਾਂ ਦਾ ਤਖਤ ਦਿਤਾ ਹੈ ਗੁਰੂ ਜੀ ਤੁਸਾਨੂੰ ਰਾਜ ਸੁਖੈਨ ਜੋਗ ਗਿਆਨ ਜੋਗ ਤਖਤ ਗੁਰਿਆਈ ਕਾ ਹੇ ਗੁਰੂ ਰਾਮ ਦਾਸ ਜੀ ਤੁਹਾਨੂੰ ਦਿਤਾ ਹੈ ਪਧਤੀ ਮੇਲਤੇ ਹੈਂ ਕਾਰਨ ਮਾਲਾ ਅਲੰਕਾਰ ਹੈ ਪ੍ਰਥਮ ਕਾਲ ਮੈਂ ਸ੍ਰੀ ਗੁਰੂ ਨਾਨਕ ਜੀ ਚੰਦ੍ਰਮਾ ਵਤ ਪ੍ਰਕਾਸ਼ ਰੂਪ ਸਾਂਤ ਰੂਪ ਸੋਲਾਂ ਕਲਾ ਜਗਤ ਮੈਂ ਅਨੰਦ ਹੂਆ ਭਗਤੀ ਗਿਆਨ ਕਾ ਮਨੁਖ ਇਸਤ੍ਰੀਆਂ ਤੇ ਜਨ ਪੁਰਸ਼ਾਂ ਕੇ ਤਾਰਨੇ ਵਾਸਤੇ ਪ੍ਰਕਾਸ ਕੀਆ ਹੈ ਵਾ ਜਨਾਂ ਕੇ ਤਾਰਨੇ ਵਾਸਤੇ ਮਨੁਖ ਦੇਹ ਮੈਂ ਪ੍ਰਕਾਸ ਕੀਆ ਪ੍ਰਗਟੇ ਹੋ ਗੁਰੂ ਅੰਗਦ ਜੀ ਕੋ ਖਜਾਨਾ ਦਿਤਾ ਅਕਥ ਪ੍ਰਮਾਤਮਾ ਕੇ ਕਥਨ ਕਾ ਗਿਆਨ ਹੂਆ ਪੰਚ ਭੂਤ ਕਾਮ ਕ੍ਰੋਧ ਬਸੀ ਕਾਰ ਕਰੇ ਹੈਂ ਜਮ ਦਾ ਹੀ ਨਹੀਂ ਤ੍ਰਾਸ ਖੌਫ ਵਾ ਜਮਾਂ ਹੀ ਮਹਾਂ ਨਹੀਂ ਹੈ ਖੌਫ ਗੁਰ ਪੂਜ ਗੁਰੂ ਅਮਰ ਦਾਸ ਜੀ ਸ੍ਰੀ ਸੋਭ- ਨੀਕ ਸਤਿ ਨਿਸਚੇ ਕਰਕੇ ਰਖੀ ਹੈ ਪਤਿ ਜਿਸਕੇ ਚਰਨ ਕਮਲ ਦੇਖਤਿਆਂ ਪਾਪ ਗਤੁ ਨਿਵਰਤ ਹੋ ਜਾਂਦੇ ਹੈਂ ਕਲ ਜੁਗ ਮੈਂ ਹੇ ਗੁਰੂ ਜੀ ਜਬ ਸਾਰੀਆਂ ਵਜ੍ਹਾ ਸੇ ਮਨ ਮੰਨਿਆ

ਗੁਰੂ ਜੀ ਕਾ ਲੋਕਾਂ ਕਾ ਭ੍ਰਮ ਦੂਰ ਕਰਨ ਕੋ ਰਾਮਾ ਦੂਜਾ ਥਾ ਗੁਰੂ ਜੀ ਕਾ ਮਹਮਾਨ ਗੁਰੂ ਰਾਮਦਾਸ ਜੀ ਕੋ ਜੇਠਾ ਜੀ ਕਹੰਦੇ ਸੇ ਥੜ੍ਹੇ ਕਾ ਹੁਕਮ ਦੀਆ ਦੋਨੋਂ ਕੋ ਤਯਾਰ ਹੋਏ ਤਾਂ ਦੇਖਕੇ ਨਾ ਪਸੰਦ ਕਰੇ ਤੀਜੀ ਵੇਰ ਰਾਮੇ ਨੇ ਕਹਾ ਬ੍ਰਿਧਾਪਨ ਮੈਂ ਅਕਲ ਟਕਾਣੇ ਨਹੀਂ ਰਹੀ ਜੇਠਾ ਜੀ ਕਹਨੇ ਲਗੇ ਅਸੀ ਭੁਲਨ ਹਾਰ ਆਪ ਬਖਸ਼ੰਦ ਹੋ ਐਸੇ ਹੋਰ ਕਈ ਪ੍ਰੀਖਿਆ ਕਰਕੇ ਮਨ ਮੰਨਿਆਂ ਤਬੀ ਪ੍ਰਸੰਨ ਹੋਕੇ ਰਾਜ ਜੋਗ ਕਾ ਤਖਤੁ ਦੇਕੇ ਆਯੁ ਸਾਤ ਬਰਸ ਕੇ ਅਵਾਂਤਰ ਚੌਰਾਸੀ ਪਿੰਡ ਸਭ ਕਿਛ ਦੀਆ ਗੁਰੂ ਰਾਮ ਦਾਸ ਜੀ ਕੋ ਦੋ ਭੰਗ ਪੈਨ ਛੰਦ ਕੀ ਚਾਲ ਹੈ ਏਹ ਚਾਰ ॥ ੪ ॥ ੧੭ ॥

ਰਡ ॥ ਜਿਸਹਿ ਧਾਰਯਉ ਧਰਤਿ ਅਰੁ ਵਿਉਮੁ ਅਰੁ ਪਵਣੁ ਤੇ ਨੀਰ ਸਰ ਅਵਰ ਅਨਲ ਅਨਾਦਿ ਕੀਅਉ । ਸਸਿ ਰਿਖਿ ਨਿਸਿ ਸੂਰ ਦਿਨਿ ਸੈਲ ਤਰੂਅ ਫਲ ਫੁਲ ਦੀਅਉ । ਸੁਰਿ ਨਰ ਸਪਤ ਸਮੁਦ੍ਰ ਕਿਆ ਧਾਰਿਓ ਤ੍ਰਿਭਵਣ ਜਾਸੁ । ਸੋਈ ਏਕੁ ਨਾਮੁ ਹਰਿ ਨਾਮੁ ਸਤਿ ਪਾਇਓ ਗੁਰ ਅਮਰ ਪ੍ਰਗਾਸੁ ॥ ੧ ॥ ੫ ॥

ਰਡ ਭਟ ਕਹੇ ਕਈ ਲੋਕ ਰੜ ਛੰਦ ਕੋ ਕਹੈਂ ਸੋਲੋ ਮੈਂ ਨਹੀਂ ਸੰਪ੍ਰਦਾਇ ਮੈਂ ਹੈਂ ਜਿਸ ਪ੍ਰਮਾਤਮਾ ਨੇ ਧਾਰਨ ਕਰਾ

ਹੈ ਧਰਤੀ ਕੋ ਅਰੁ ਅਕਾਸ ਕੋ ਬਹੁੜ ਪਵਨ ਕੋ ਤੇ ਪੁਨਾ ਨੀਰ ਜਲ ਕੋ ਸਰ ਤਲਾਉਂ ਮੈਂ ਵਾ ਰਸ ਸਭ ਕਾ ਹੋਰ ਅਨਲ ਅਗਨੀ ਅਨਾਦ ਅਨਾਜ ਕੋ ਕਹੈਂ ਦਦਾ ਜਜੇ ਕਾ ਅਰਥ ਦੇਤਾ ਹੈ ਵਾ ਅਨਾਦੀ ਪ੍ਰਵਾਹ ਕੀਆ ਖਟ ਪਦਾਰਥ ਹੈਂ ਸਸੀ ਚੰਦ੍ਰਮਾ ਰਿਖ ਤਾਰੇ ਨਿਸ ਰਾਤ੍ਰ ਸੂਰਜ ਦਿਨ ਦਿਨ ਸੂਰਜ ਸੇ ਜੁਦੇ ਹੈ ਸੈਲ ਪਹਾੜ ਤਰੂਅ ਬ੍ਰਿਛ ਫੂਲ ਫਲ ਦਿਤੇ ਸੁਰ ਦੇਵਤਾ ਨਰ ਮਨੁਖ ਸਤ ਸਮੁੰਦ੍ਰ ਕੀਤਾ ਇਨਕੋ ਜਿਸਨੇ ਤਿੰਨ ਭਵਨ ਕੋ ਧਾਰਾ ਹੈ ਵਾ ਜਸ ਧਾਰਿਆ ਹੈ ਜੋਈ ਏਕ ਹਰਿ ਹੈ ਸੋਈ ਹਰੀ ਕਾ ਨਾਮ ਪ੍ਰਸਿਧ ਸਤ ਨਿਸਚੇ ਕਰ ਗੁਰੂ ਅਮਰਦਾਸ ਜੀ ਕੇ ਪ੍ਰਕਾਸ਼ ਸੇ ਪਾਇਓ ਹੈ ॥ ੧ ॥ ੫ ॥ ੧੯ ॥

**ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ । ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ । ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ। ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥ ਕਾਠਹੁ ਸ੍ਰੀ ਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨਕੇ ਗਇਅ॥ ਸਤਿਗੁਰੁ ਚਰਨ ਜਿਨ ਪਰਸਿਆ ਸੇ ਪਸੁ ਪਰੇਤ ਸੁਰ ਨਰ ਭਇਆ ॥ ੨ ॥ ੬ ॥**

ਹੇ ਗੁਰੂ ਜੀ ਜਿਸ ਵਖਤ ਸਬਦ ਉਪਦੇਸ਼ ਗੁਰਾਂ ਕਾ ਸੁਨਕੇ ਕੱਚ ਤੇ ਕੰਚਨ ਹੋਇਓ ਵਾ ਤੁਸਾਡਾ ਸਬਦ ਜਿਨਾਂ ਨੇ ਸੁਨਿਆ ਹੈ ਓਹ ਕੱਚ ਤੇ ਕੰਚਨ ਹੋਗਏ ਹੈਂ ਬਿਖਰੂਪ ਸੇ ਜੋ ਪੁਰਸ਼ ਆਪਕਾ ਨਾਮ ਸਤਗੁਰੂ ਮੁਖ ਮੈਂ ਜਦੋਂ ਉ-ਚਾਰਿਆ ਤਾਂ ਅੰਮ੍ਰਿਤ ਹੋਇਓ ਮੋਖ ਭਏ ਲੋਹੇ ਕੀ ਤਰਾਂ ਕਠੋਰ ਭਾਰੀ ਕਾਲੇ ਤਿੰਨ ਔਗਨ ਥੇ ਜਾਂ ਸਤਗੁਰਾਂ ਨੇ ਕ੍ਰਿਪਾ ਦ੍ਰਿਸ਼ਟੀ ਦੇਖੀ ਤਾਂ ਲਾਲ ਬੇ ਕੀਮਤੇ ਭਏ ਪੱਥਰ ਦੀ ਤਰਾਂ ਡੁਬਨ ਵਾਲੇ ਥੇ ਖੁਸ਼ਕ ਨਿਕੰਮੇ ਥੇ ਗੁਰਾਂ ਕਹਿਆ ਜੋ ਗਿਆਨ ਤਿਸਕੋ ਬਿਚਾਰੋ ਤਾਂ ਮਾਨਕ ਬੇ ਕੀਮਤੇ ਤਾਰਨੇ ਵਾਲੇ ਸਨਿਗਧ ਹੋ ਗਏ ਕਾਠ ਕੇ ਸਦਰਸ ਜਲਨ ਜਾਲੇ ਰੁੜ੍ਹਨ ਵਾਲੇ ਨਿਸਫਲ ਥੇ ਸਤਿਗੁਰਾਂ ਨੇ ਕ੍ਰਿਪਾ ਕਰਕੇ ਸ੍ਰੀ ਖੰਡ ਚੰਦਨ ਰੂਪ ਕੀਏ ਦੁਖ ਦ੍ਰਿਦਰ ਤਿਨ੍ਹਾਂ ਕਾ ਦੂਰ ਹੋਗਿਆ ਜਿਸਨੇ ਗੁਰੂ ਜੀ ਕੇ ਚਰਨਾਂ ਕੋ ਪਰਸਿਆ ਹੈ ਸੋ ਪਸੂ ਪ੍ਰੇਤੋਂ ਜੈਸਾ ਥਾ ਪਹਲੇ ਸੁਰ ਨਰ ਹੂਆ ਬਹੁੜੋ ਕਿੰਬਾ ਚਮਤਕਾਰ ਨਾ ਨਿਕਸਾ ਇਸ ਮੈਂ ਅਨ੍ਰਚ ਪੂਰਬ ਕਾਲ ਮੈਂ ਪ੍ਰੇਤ ਥਾ ਮਹਾਂ ਅਪਵਿਤ੍ਰ ਬਹੁੜ ਪਸੂ ਹੂਆ ਗਊ ਘੋੜਾ ਹਰਨੇ ਪਵਿਤ੍ਰ ਪਸੂ ਹੈਂ ਕੁਛ ਪੁੰਨ ਕਰ ਨਰ ਹੂਆ ਜਪ ਕਰਕੇ ਦੇਵਤਾ ਹੂਆ ਵਿਚਾਰ ਸੇ ਫੇਰ ਮੋਖ ਹੂਆ ॥ ੨ ॥੬॥੧੯॥

ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ। ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ। ਜਾਮਿ ਗੁਰੂ ਹੋਇ ਵਲਿ ਗਿਆਨ ਅਰੁ ਧਿਆਨਿ ਅਨਨ

ਪਰਿ। ਜਾਮਿ ਗੁਰੂ ਹੋਇ ਵਲਿ ਸਬਦੁ ਸਾਖੀ ਸੁ ਸਚਹ ਘਰਿ। ਜੋ ਗੁਰੂ ਗੁਰੂ ਅਹਿਨਿਸਿ ਜਪੈ ਦਾਸੁ ਭਟੁ ਬੇਨਤਿ ਕਹੈ। ਜੋ ਗੁਰੂ ਨਾਮੁ ਰਿਦਿ ਮਹਿ ਧਰੈ ਸੋ ਜਨਮ ਮਰਣ ਦੁਹਥੇ ਰਹੈ॥ ੩੭॥

ਜਦੋਂ ਗੁਰੂ ਜੀ ਇਸਕੀ ਤਰਫ ਹੋਨ ਤਾਂ ਧਨ ਨੇ ਕਿਆ ਗਰਬ ਹੰਕਾਰ ਕਰਨਾ ਹੈ ਮੈਂ ਨਹੀਂ ਮਿਲਦਾ ਤੈਨੂੰ ਚਰਨਾਂ ਮੇਂ ਰੁਲਦਾ ਰਹਿਦਾ ਹੈ ਧਨ ਦਾ ਥੁੜਾ ਨਹੀਂ ਵਾ ਹੈ ਗੌਰ· ਵਤਾ ਦੇਨੀ ਹੈ ਨਾਮਦੀ ਅਰੋਗਤਾ ਹੈ ਜਦੋਂ ਗੁਰੂ ਇਸਕੀ ਤਰਫ ਹੋਨ ਤੇ ਲਖ ਬਾਹੂ ਰਾਜਿਆਂ ਕੀ ਫੌਜ ਕੀ ਪੇਸ਼ ਨਹੀਂ ਜਾਂਦੀ। ਇਕ ਰਾਜਾ ਤੇ ਗਨੀਮ ਚੜ੍ਹ ਕੇ ਆਇਆ ਰਾਜਾ ਕੋ ਖੌਫ ਹੂਆ ਗੁਰਾਂ ਸੇ ਪੂਛਾ ਗੁਰਾਂ ਨੇ ਕਹਾ ਸਭ ਰਸਤੇ ਬੰਦ ਕਰ ਦੇਹੁ ਇਕ ਪਹਾੜ ਵਾਲਾ ਰਸਤਾ ਖੁਲਾ ਰਹਿਨ ਦੇਹੁ ਇਸੀ ਤਰਾਂ ਕੀਆ ਸਭ ਰਸਤੇ ਬੰਦ ਕੀਏ ਪਹਾੜ ਕੇ ਰਸਤੇ ਸੇ ਫੌਜ ਆਵਨੇ ਲਗੀ ਤਾਂ ਚੁੰਬਕ ਪੱਥਰ ਨਾਲ ਬੰਦੂਕਾਂ ਤਲਵਾਰਾਂ ਉਨਕੇ ਹਾਥ ਸੇ ਛੂਟ ਕੇ ਪਥਰ ਨੇ ਚੰਬੜੀਆਂ ਨਿਰਸ਼ਸਤ੍ਰ ਭਏ ਘੋੜੇ ਨਾਲਾਂ ਵਾਲੇ ਚੰਬੜੇ ਰਾਜਾ ਕੀ ਜੀਤ ਭਈ ਗੁਰ ਜੁਗਤੀ ਸੇ ਤਾਂਤੇ ਗੁਰੂ ਇਸ ਕੀ ਤਰਫ਼ ਹੋਵੇ ਤਾਂ ਲਖ ਬਾਹਾਂ ਨੇ ਕਿਆ ਕਰਨਾ ਹੈ ਜਦ ਗੁਰੂ ਇਸ ਕੀ ਤਰਫ ਹੋਵੇ ਤਾਂ ਗਯਾਨ ਅਰ ਧਯਾਨ ਆਨਨ ਮੁਖ ਪਰ ਰਹਿਤੇ ਹੈਂ ਵਾ ਤਤਪਰ ਇਨ ਕੇ ਰਹਤੇ ਹੈਂ ਗਯਾਨ ਧਯਾਨ ਕੇ ਜਦੋਂ

ਗੁਰੂ ਇਸ ਕੀ ਤਰਫ਼ ਹੋਨ ਸਬਦ ਵੀ ਸਚੇ ਘਰ ਸਰੂਪ ਕਾ ਵੋਲਤਾ ਉਚਾਰਤਾ ਹੈ ਸਾਖੀ ਵੀ ਸਚੇ ਘਰ ਕੀ ਕਹੈ ਵਾ ਸਾਖੀ ਸਰੂਪ ਸਚੇ ਘਰ ਕਾ ਉਪਦੇਸ਼ ਦੇਵੇ ਹੈ ਜੋ ਪ੍ਰੇਮੀ ਦਿਨੇ ਰਾਤੀ ਗੁਰੂ ਗੁਰੂ ਕਹੈ ਦਾਸ ਨਾਮੇ ਭਟ ਅਥਰਬਨ ਕਾ ਅਵਤਾਰ ਕਹੈ ਜੋ ਗੁਰੂ ਜੀਕਾ ਨਾਮ ਰਿਦੇ ਮੈਂ ਧਾਰੇ ਸੋ ਜਨਮ ਮਰਨ ਦੋਨੋਂ ਸੇ ਰਹੇ ਹੈਂ ॥ ੭ ॥ ੩੦ ॥

ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥ ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥ ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ । ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ ॥ ਗੁਰ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ਯ ਕਹਿ ॥ ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ ॥ ੪ ॥ ੯ ॥

ਗੁਰਾਂ ਬਿਨਾਂ ਘੋਰ ਅੰਧਕਾਰ ਰਹਿਤਾ ਹੈ ਅਗਿਆਨ ਕਾ ਗੁਰਾਂ ਬਿਨ ਬਿਹਾਰ ਪ੍ਰਮਾਰਥ ਨਹੀਂ ਸਵਰਦਾ ਪੂਰਬ ਅਪਰ ਕੀ ਸੋਝੀ ਨਹੀਂ ਹੋਂਦੀ ਗੁਰਾਂ ਬਿਨ ਸੁਰਤਿ ਪ੍ਰੀਤੀ ਵੀ ਨਹੀਂ ਹੋਤੀ ਗੁਰਾਂ ਬਿਨ ਮੋਖ ਕਹਾਂ ਹੋਤੀ ਸਿਧੀ ਕਿਸੀ ਕੀ ਹੋਤੀ ਹੈ ਗੁਰੂ ਦਾ ਉਪਦੇਸ਼ ਲੈਨੇ ਕਰ ਹੇਸ਼ ਸਚੇ ਪੁਰ

ਬੀਚਾਰ ਵਾਲੇ ਗੁਰੂ ਧਾਰਨ ਕਰ ਧੰਨ ਗੁਰੂ ਹੈ ਐਸੇ ਉਚਾ-
ਰਨ ਕਰ ਹੇ ਮੇਰੇ ਮਨ ਸੋ ਗੁਰੂ ਧਾਰ ਜਿਨ ਕਾ ਸਬਦ ਹੈ
ਸਹਤ ਪਵਿਤ੍ਰਤਾ ਕੇ,ਧਾਣੰਕ੍ਰ ਸਪੰਨ ਵੀ ਹੈ ਪਾਪ ਤੇਰੇ ਕਟੇ
ਜਾਣਗੇ ਸਭ ਨੇਤ੍ਰੋਂ ਸੇ ਗੁਰਾਂ ਕਾ ਦਰਸਨ ਕਰ ਬੈਨ ਬਾਨੀ
ਸੇ ਗੁਰਾਂ ਕਾ ਜਸ ਕਹੋ ਗੁਰੂ ਜੀ ਸਤ ਸਰੂਪ ਹੈਂ ਨਲ ਨਾਮ
ਕਵੀ ਕਹਿੰਦਾ ਹੈ ਜਿਨ੍ਹਾਂ ਜਿਨਾਂ ਨੇ ਗੁਰਾਂ ਕੋ ਦੇਖਨਾ ਨਹੀਂ
ਕੀਤਾ ਵਾ ਜਿਨ੍ਹਾਂ ਨੇ ਨਾ ਗੁਰਾਂ ਕੋ ਦੇਖਾ ਹੈ ਨਾ ਧਾਰਨ
ਕੀਤਾ ਹੈ ਤੇ ਪੁਰਸ਼ ਅਕਾਰਥ ਹੈਂ ਸੰਸਾਰ ਮੇਂ ਨਿਸਫਲ ਹੈਂ
॥੪॥੮॥੨੧॥

ਗੁਰੂ ਗੁਰੂ ਗੁਰੁ ਕਰੁ ਮਨ ਮੇਰੇ ॥ ਤਾਰਣ
ਤਰਣ ਸਮ੍ਰਥੁ ਕਲਜੁਗਿ ਸੁਨਤ ਸਮਾਧਿ
ਸਬਦ ਜਿਸੁ ਕੇਰੇ ॥ ਫੁਨਿ ਦੁਖਨਿ ਨਾਸੁ ਸੁਖ
ਦਾਯਕੁ ਸੂਰਉ ਜੋ ਧਰਤ ਧਿਆਨੁ ਬਸਤ
ਤਿਹ ਨੇਰੇ ॥ ਪੂਰਉ ਪੁਰਖੁ ਰਿਦੈ ਹਰਿ
ਸਿਮਰਤ ਮੁਖੁ ਦੇਖਤ ਅਘ ਜਾਹਿ ਪਰੇਰੇ ।
ਜਉ ਹਰਿਬੁਧਿ ਰਿਧਿ ਸਿਧਿ ਚਾਹਤ ਗੁਰੂ
ਗੁਰੂ ਗੁਰੁ ਕਰੁ ਮਨ ਮੇਰੇ ॥੫॥੯॥

ਮਨ ਕਰਕੇ ਵੀ ਗੁਰੂ ਜੀਕਾ ਜੱਸ ਕਰ ਤਨ ਕਰਕੇ ਵੀ
ਬਾਣੀ ਸੇ ਵੀ ਸੁਜਸ ਕਹੋ ਗੁਰੂ ਜੀਕਾ ਗੁਰੂ ਪਦਕਾ ਅਰਪ
ਗੋਇੰਦਾ ਭਟ ਅਥਰਬਨ ਬੇਦਕੇ ਸਵਯੇ ਮੈਂ ਵਾਹਗੁਰੂ ਕੇ
ਅਰਥ ਮੈਂ ਕਹਾਂਗੇ ਸਾਰਾ ਹੇ ਮੇਰੇ ਮਨ ਗੁਰਾਂ ਕਾ ਜਸ ਕਰ

ਤਾਰਨੇ ਕੋ ਜੋ ਗੁਰੂ ਜੀ ਤਰਨ ਜਹਾਜ ਹੈਂ ਸਮਥ ਰਾਰਾ ਲੁਪਤ ਹੈ ਕਾਥ ਮੜਕ ਸੇ ਸਮਰੱਥ ਹੈ ਕਲਜੁਗ ਮੈਂ ਜਿਸ ਗੁਰੂ ਜੀ ਕੇ ਸਬਦ ਸੁਨਨੈ ਕਰ ਸਮਾਧੀ ਲਗਤੀ ਹੈ ਸਾਂਤਕੀ ਪੁਰਸ਼ੋਂ ਕੀ ਫੁਨ ਬਹੁੜੋ ਦੁਖਾਂ ਕੇ ਨਾਸ ਕਰਨੇ ਵਾਲਾ ਹੈ ਸੁਖਾਂ ਕੇ ਦੇਨ ਵਾਲੇ ਹੈਂ ਸੂਰਬੀਰ ਜੋ ਪੁਰਸ਼ ਧਰਦਾ ਹੈ ਧਯਾਨ ਕੋ ਬਸਦੇ ਹੈਂ ਤਿਸਕੇ ਨੇੜੇ ਹੀ ਹੈਂ ਗੁਰੂ ਜੀ ਪੂਰਨ ਪੁਰਖ ਪ੍ਰਮਾਤਮਾ ਕੋ ਰਿਦੇ ਮੈਂ ਗੁਰੂ ਜੀ ਸਿਮਰਦ ਹੈਂ ਸ੍ਰੀ ਗੁਰੂ ਜੀ ਕੇ ਮੁਖ ਦੇਖਨੇ ਦਰਸਨ ਕਰਨੇ ਸੇ ਅਘ ਪਾਪ ਪਰੇ ਹੋ ਜਾਂਦੇ ਹੈਂ ਭਾਵ ਕਿਆ ਪਾਪ ਨਾਸ ਹੋ ਜਾਂਦੇ ਹੈਂ ਪਾਪ ਪਹਾਰਨ ਸਾਤ ਜੇਕਰ ਹੇ ਜੀਵ ਹਰ ਪ੍ਰਕਾਰ ਕੀ ਬੁਧੀ ਰਿਧੀ ਸਿਧੀ ਸਭ ਪਦਾਰਥ ਕੀ ਚਾਹ ਇਛਾ ਹੋਵੇ ਤਾਂ ਧੰਨ ਹੈਂ ਗੁਰੂ ਜੀ ਧੰਨ ਹੈਂ ਪ੍ਰਮੇਸ਼ਰ ਰੂਪ ਹੈ ਵਾ ਗੁਰੂ ਰਾਮਦਾਸ ਜੀ ਤਿਨ ਕੇ ਗੁਰੂ ਅਮਰਦੇਵ ਜੀ ਤਿਨਕੇ ਗੁਰੂ ਅੰਗਦ ਸਾਹਬ ਜੀ ਤਿਨ ਕੇ ਗੁਰੂ ਗੁਰੂ ਨਾਨਕ ਸਾਹਬ ਕੋ ਉਚਾਰਨ ਕਰ ਹੇ ਮੇਰੇ ਮਨ ਪਯਾਰੇ ॥ ੫ ॥ ੯ ॥ ੨੨ ॥

ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯੋ । ਹੁਤੀ ਜੁ ਪਿਆਸ ਪਿਊਸ ਪਿਵੰਨ ਕੀ ਬੰਛਤ ਸਿਧਿ ਕਉ ਬਿਧਿ ਮਿਲਾਯਉ ।ਪੂਰਨ ਭੋ ਮਨ ਠਉਰ ਬਸੋਰਮ ਬਾਮਨ ਜਿਉ ਜੁ ਦਹੰ ਦਿਸਿ ਧਾਯਉ। ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲੰਜਨ ਤੀਰਿ ਬਿਪਾਸ ਬਨਾਯਉ। ਗਯਉ ਦੁਖੁ ਦੂਰਿ

**ਬਰਖਨ ਕੋ ਸੁ ਗੁਰੂ ਮੁਖੁ ਦੇਖਿ ਗਰੂ ਸੁਖ ਪਾਯਉ ॥੬॥੧੦॥**

ਗੋਇੰਦਵਾਲ ਕਾ ਮਹਾਤਮ ਕਹੈ ਸ੍ਰੀ ਗੁਰੂ ਜੀ ਕੇ ਮੁਖਾ- ਰਬਿੰਦ ਕੋ ਦੇਖਕੇ ਗੁਰੂ ਭਾਰੀ ਸੁਖ ਪਾਇਆ ਹੈ ਕਹਿਆ ਨਾ ਜਾਏ ਜੋ ਸਾਨੂੰ ਪਯਾਸ ਤ੍ਰਿਖਾ ਸੀ ਪਿਊਸ ਅੰਮ੍ਰਿਤ ਕੇ ਪੀਨੇ ਕੀ ਨਾਮ ਕੀ ਤਿਸ ਮਨਬਾਂਛਤ ਕੋ ਸਿਧੀ ਕੋ ਬਿਧ ਪ੍ਰਮੇਸ਼ਰ ਨੇ ਮੇਲ ਦੀਆ ਗੁਰੂ ਮਿਲੇ ਹੈਂ ਇਹ ਸਿਧੀ ਹੈ ਬਿਧਾਤਾ ਪਰਮੇਸ਼ਰ ਨੇ ਮੇਲ ਦੀਆ ਗੁਰੂ ਪ੍ਰਾਪਤੀ ਹੂਏ ਮਨ ਪੂਰਨ ਹੋਕੇ ਕਿਆ ਅਨੰਦ ਹੋਕੇ ਠੌਰ ਸਰੂਪ ਮੈਂ ਬਸਿਆ ਹੈ ਜੋ ਮਨ ਰਸਾਂ ਕੀ ਬਾਸਨਾ ਸੇ ਦਹਿ ਨਾਮ ਦਸੋ ਦਿਸ਼ਾ ਮੈਂ ਧਾਂਵਦਾ ਸੀ ਇਛਾ ਕਾ ਮਾਰਿਆ ਹੋਇਆ ਗੋਇੰਦ ਪਾਠ ਹੋਤਾ ਹੈ ਗੋਂਦਵਾਲ ਸ਼ਹਰ ਜੋ ਗੁਰੂ ਜੀ ਨੇ ਗੋਂਦੇ ਕੇ ਨਾਮ ਪਰ ਬੱਧਾ ਸੀ ਸੋ ਗੋਬਿੰਦਰੂਪ ਗੁਰੂ ਜੀ ਤਿਨਾਂ ਕਾ ਸ਼ਹਰ ਗੋਬਿੰਦ ਪੁਰੀ ਬੈਕੁੰਠ ਸ੍ਰੀਖਾ ਹੈ ਜਲਜਨ ਭਟ ਗੁਜਰ ਬੇਦਕਾ ਅਵ- ਤਾਰ ਕਹਿੰਦਾ ਹੈ ਤੀਰ ਪਾਸ ਕੰਠੇ ਤੇ ਬਿਪਾਸ ਨਦੀ ਹੈ ਬਿਆਸਾ ਨਾਮ ਭ੍ਰਿਸ਼ਟ ਹੈ ਅਰਥ ਇਸਕਾ ਹੈ ਫਾਸੀ ਜਮਾ ਕੀ ਤੇ ਛੁਡਾਏ ਸੋ ਬਿਪਾਸ ਹੈ ਕਈ ਬਰਖੋਂ ਕਾ ਦੁਖ ਦੂਰ ਹੋ ਗਿਆ ਹੈ ਗੁਰੂ ਜੀ ਕੇ ਦਰਸਨ ਕੋ ਦੇਖਕੇ ਗੁਰੂ ਭਾਰੀ ਸੁਖ ਪਾਇਆ ਹੈ ॥੬॥੧੦॥੨੩॥

**ਸਮਰਥ ਗੁਰੂ ਸਿਰਿ ਹਥੁ ਧਰਿਅਉ ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ । ਜਿਸੁ**

ਦੇਖਿ ਚਰੰਨ ਅਘੰਨ ਹਰਯਉ ॥ ਨਿਸਿ ਬਾਸੁਰ ਏਕ ਸਮਾਨ ਧਿਆਨ ਸੁ ਨਾਮ ਸੁਨੇ ਸੁਤੁ ਭਾਨ ਡਰਯਉ ॥ ਭਨਿ ਦਾਸ ਸੁ ਆਸ ਜਗਤ੍ਰ ਗੁਰੂ ਕੀ ਪਾਰਸੁ ਭੇਟਿ ਪਰਸੁ ਕਰਯਉ ॥ ਰਾਮਦਾਸੁ ਗੁਰੂ ਹਰਿ ਸਤਿ ਕੀਯਉ ਸਮਰਥ ਗੁਰੂ ਸਿਰਿ ਹਥੁ ਧਰਯਉ ॥ ੭ ॥ ੧੧ ॥

ਸਮਰਥ ਰੂਪ ਸ੍ਰੀ ਗੁਰੂ ਅਮਰਦੇਵ ਜੀ ਨੇ ਤੁਸਾਡੇ ਸੀਸ ਪਰ ਹਥ ਧਰਿਆ ਹੈ ਕ੍ਰਿਪਾ ਕਾ ਵਾ ਹੇ ਸਮਰਥ ਗੁਰੋ ਜਿਨ ਕੇ ਸਿਰ ਤੇ ਤੁਸੀ ਹਥ ਧਰਿਆ ਹੈ ਕ੍ਰਿਪਾ ਕਰਕੇ ਹਰੀ ਕਾ ਨਾਮਦਿਤਾ ਜਿਸਕੇ ਚਰਨ ਦੇਖਕੇ ਪਾਪ ਦੂਰ ਭਏ ਅਘਾਂਨੂੰ ਪਾਪਾਂਨੂੰ ਦੂਰ ਕੀਤਾ ਦਿਨੇ ਰਾਤੀ ਏਕ ਜੈਸਾ ਧਯਾਨ ਹੈ ਗੁਰੂ ਰਾਮਦਾਸ ਨਾਮ ਸੁਨਕੇ ਭਾਨ ਸੂਰਜ ਸੁਤ ਧਰਮ ਰਾਜਾ ਡਰ ਗਿਆ ਜੇਮੈਂ ਗੁਰਸਿਖ ਪਾਸੋਂ ਹਸਾਬ ਕੀਤਾ ਤਾਂ ਮੈਨੂੰ ਇਸ ਗੱਦੀ ਤੋਂ ਉਤਾਰ ਦੇਨਗੇ,ਸਮਰਥ ਗੁਰੂ ਹੈ ਪਰਮੇਸ਼ਰ ਰੂਪ ਭਨਦਾਸ ਨਾਮ ਭਟ ਅਥਰਬਨ ਬੇਦ ਕਾ ਸੋ ਜਗਤ ਕੇ ਗੁਰੂ ਤਿਨ ਕੀ ਆਸ ਹੈ ਸਾਨੂੰ ਜਿਨ੍ਹਾਂ ਪਾਰਸ ਰੂਪ ਕੋ ਭੇਟ ਕੇ ਪਾਰਸ ਕੀਆ ਹੈ ਗੁਰੂ ਰਾਮਦਾਸ ਜੀ ਕੋ ਹਰੀ ਨਿਸਚੇ ਕੀਆ ਹੈ ਵਾ ਗੁਰੂਰਾਮਦਾਸ ਜੀਨੇ ਹਰੀ ਨਿਸਚੇਕੀਆ ਹੈਵਾ ਸਤ ਰੂਪ ਹਰੀ ਨੇ ਜਗਤ ਗੁਰੂ ਰਾਮਦਾਸ ਕੀਓ ਰਾਮਦਾਸ ਜੀਨੇ ਗੁਰੂ ਅਮਰਦੇਵ ਜੀ ਕੋ ਹਰੀ ਨਿਸਚੇ ਕੀਆ ਹੈ ਕਿੰਬਾ ਗੁਰੂ ਰਾਮਦਾਸ ਜੀ ਕੀ ਕ੍ਰਿਪਾ ਤੇ ਹਰੀ ਕੋ ਨਿਸਚੇ

ਕੀਆ ਹੈ ॥ ੭ ॥ ੧੧ ॥ ੨੪ ॥

ਅਬ ਰਾਖਹੁ ਦਾਸ ਭਾਟ ਕੀ ਲਾਜ । ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ ਹਰਨਾਖਸ ਫਾਰੇ ਕਰ ਆਜ। ਫੁਨਿ ਦ੍ਰੋਪਤੀ ਲਾਜ ਰਖੀ ਹਰ ਪ੍ਰਭ ਜੀ ਛੀਨਤ ਬਸਤ੍ਰ ਦੀਨ ਬਹੁ ਸਾਜ। ਸੋਦਾਮਾ ਅਪਦਾ ਤੇ ਰਾਖਿਆ ਗਨਿਕਾ ਪੜ੍ਹਤ ਪੂਰੇ ਤਿਹ ਕਾਜ। ਸ੍ਰੀ ਸਤਗੁਰ ਸੁ ਪ੍ਰਸੰਨ ਕਲਜੁਗ ਹੋਇ ਰਾਖਹੁ ਦਾਸ ਭਾਟ ਕੀ ਲਾਜ॥ ੮ ॥ ੧੨ ॥

ਹੇ ਗੁਰੂ ਜੀ ਆਪ ਸਦਾ ਹੀ ਦਾਸਾਂ ਕੀ ਲਾਜ ਰਖਦੇ ਆਏ ਹੋ ਅਬ ਮੇਰੀ ਵੀ ਲਾਜ ਰਖੋ ਦਾਸ ਨਾਮ ਭਟਕਹੈ ਭਾਵ ਮੈਂ ਪਿਛਲੀ ਆਸ ਹੀ ਕਰਾਂਗਾ ਜੋ ਸਚੀ ਬਾਤ ਹੈ ਮੈਨੂੰ ਸ੍ਰਾਪ ਤੇ ਛੁਡਾਓ ਅਗੇ ਹੰਕਾਰ ਨਾ ਫੁਰੇ ਭੁਲ ਬਖਸ਼ ਹੋ ਆਪ ਬਖ਼ਸ਼ਨੇ ਜੋਗ ਹੋ ਜਿਸਤਰਾਂ ਪ੍ਰਹਲਾਦ ਭਗਤ ਕੀ ਪੈਜ ਰਖੀ ਹੋਲੀ ਭੂਆ ਸੀ ਸੋ ਸੜ ਗਈ ਪ੍ਰਹਲਾਦ ਕੋ ਰਖ ਲੀਆ ਅਗਨ ਵਿਚੋਂ ਚੱਦਰ ਲਪੇਟ ਕੇ ਹੋਰਕਈ ਦੁਖਾਂ ਤੇ ਰਾਖਾ ਫੇਰ ਹਰਨਾਖਸ ਕੋ ਭੁਸੀ ਵਾਰਾ ਪੇਟ ਹਥ ਕੇ ਨਖੋਂ ਸੇ ਉਸਕੀਆਂ ਆਂਦ੍ਰਾਂ ਗਲ ਮੈਂ ਲੀਆਂ ਬਹੁੜੋ ਦ੍ਰੋਪਤੀ ਕੀ ਪਤਿ ਰਖੀ ॥ ਕ:॥ ਪਾਰਥ ਕੀ ਰਾਨੀ ਸਭਾ ਬੀਚ ਬਿਲਖਾਨੀ ਦੁਸਾਸਨ ਅਭਮਾਨੀ ਗਹ ਆਨੀ ਕੇਸ ਪਾਸ ਮੈਂ । ਤਾਹੀ ਸਮੇਂ ਪਜਾਰੀ ਸਾਰੀ ਖੈਂਚਤ ਪੁਕਾਰੀ ਨਾਥ ਭਈ ਹੋਂ ਅਨਾਥ

ਨੀਚ ਲੋਗਨ ਕੇ ਤ੍ਰਾਸ ਮੈਂ। ਸੈਨਾ ਪਤਿ ਤੋਹੀ ਪਟ ਕੋਟ ਕਉ ਪਟ ਚਲੇ ਚਾਰੇ ਬੇਦ ਉਠੇ ਜਸ ਜਾਇਕੇ ਅਕਾਸ਼ ਮੈਂ। ਬੈਰਨ ਕੇ ਬਾਸ ਮੈਂ ਬਿਪਤ ਕੇ ਨਿਵਾਸ ਮੈਂ ਜਗਨਨਾਥ ਵਾਸ ਮੈਂ ਵੇਖਾਈ ਪ੍ਰੀਤ ਬਾਸ ਮੈਂ ॥ ੧ ॥ ਕ: । ਦੁਸਾਸਨ ਦੁਮਨਦੁ ਕੁਲਗਹੇ ਦੀਨ ਬੰਧ ਦੀਨ ਹੋਕੇ ਦ੍ਰੋਪਤੀਦੁਲਾਰੀ ਯੌਂ ਪੁਕਾਰੀ ਹੈ। ਛਾਡੇ ਪੁਰਖਾਰਥ ਕੋ ਠਾਢੇ ਪੀਅ ਪਾਰਥ ਸੇ ਭੀਮ ਮਹਾਂ ਭੀਮ ਗ੍ਰੀਵ ਨੀਚੇ ਕੋ ਨਿਹਾਰੀ ਹੈ।ਅੰਬਰ ਲੇ ਅੰਬਰਅੰਬਾਰ ਕੀਏ ਬੰਸੀ ਧਰ ਭੀਖਮ ਕਰਣ ਦ੍ਰੋਣ ਬਾਤ ਯੌਂ ਬਿਚਾਰੀ ਹੈ। ਸਾਰੀ ਮਧ ਨਾਰੀ ਹੈ ਕਿ ਨਾਰੀ ਮਧ ਸਾਰੀ ਹੈ ਕਿ ਸਾਰੀ ਹੂ ਕੀ ਨਾਰੀ ਹੈ ਕਿ ਨਾਰੀ ਹੂ ਕੀ ਸਾਰੀ ਹੈ ॥੨॥ਦੋ: ॥ ਪਟ ਐਰਤ ਨਿਘਟਤ ਨਹੀਂ ਚਕਤ ਭਏ ਭੂਪਾਰ। ਤੁਲਸੀ ਮਾਨੋ ਯਾਰੂਵੋਂ ਬਸਨ ਰੂਪ ਅਵਤਾਰ ॥ ੩॥ ਇਸ ਤਰਾਂ ਦ੍ਰੋਪਤੀ ਕੀ ਲੱਜਾ ਰਖੀ ਹੈ ਹਰੀ ਪ੍ਰਭ ਗੁਰੂ ਜੀ ਬਸਤ੍ਰ ਖੋਸਤਿਆਂ ਹੋਰ ਰਚ ਦੀਏ ਬਹੁਤੇ ਸੁਦਾਮੇ ਕੋ ਬਿਪਦਾ ਤੇ ਰਖਯਾ ਦਲਿਦ੍ਰ ਦੂਰ ਕੀਤਾ ਸੁਵਰਨ ਕਾ ਸ਼ਹਰ ਬਨਾਇ ਕੇ ਗਨਕਾ ਰਾਮ ਨਾਮ ਪੜ੍ਹਤੀ ਕੇ ਕਾਜ ਪੂਰਨ ਕੀਏ ਸ੍ਰੀ ਸਤ ਗੁਰੂ ਰਾਮਦਾਸ ਜੀ ਸੋਈ ਹੈਂ ਉਨ੍ਹਾਂ ਤੇ ਪ੍ਰਸੰਨ ਹੋਕੇ ਪਤਿ ਰਖੀ ਸੀ ਅਬ ਕਲਜੁਗ ਮੈਂ ਦਾਸ ਨਾਮ ਭਟ ਅਥਰਬਨ ਰੂਪਕੀ ਪਤਿ ਰਖੋ ਜੀ ॥ ੮ ॥ ੧੨ ॥ ੨੫ ॥

ਝੋਲਨਾ। ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ। ਸਬਦੁ ਹਰਿ ਹਰਿ ਜਪੈ ਨਾਮੁ ਨਵ ਨਿਧਿ ਅਪੈ ਰਸਨਿ ਅਹਿਨਿਸਿ ਰਸੈ

ਸਤਿ ਕਰਿ ਜਾਨੀਅਹੁ । ਫੁਨਿ ਪ੍ਰੇਮ ਰੰਗ ਪਾਈਐ ਗੁਰਮੁਖਹਿ ਧਿਆਈਐ ਅੰਨ ਮਾਰਗ ਤਜਹੁ ਭਜਹੁ ਹਰਿ ਗਿਆਨੀਅਹੁ। ਬਚਨ ਗੁਰ ਰਿਦਿ ਧਰਹੁ ਪੰਚ ਭੂ ਬਸਿ ਕਰਹੁ ਜਨਮ ਕੁਲ ਉਧਰਹੁ ਦ੍ਵਾਰਿ ਹਰਿ ਮਾਨੀਅਹੁ। ਜਉ ਤ ਸਭ ਸੁਖ ਇਤ ਉਤ ਤੁਮ ਬੰਛਵਹੁ ਗੁਰੂ ਗੁਰ ਗੁਰੂ ਗੁਰ ਗੁਰੂ ਜਪ ਪ੍ਰਾਨੀਅਹੁ ॥ ੧ ॥ ੧੩ ॥

ਝੂਲਨੇ ਸੇ ਵਿਲਖਣ ਹੈ ਝੋਲਨਾ ਪਾਂਚ ਵਾਰੀ ਹੈ ਗੁਰੂ ਗੁਰ ਪਦ ਭਾਵ ਗੁਰੂ ਰਾਮਦਾਸ ਜੀ ਤਿਨਾਂ ਕੇ ਗੁਰੂ ਅਮਰ ਦੇਵ ਜੀ ਤਿਨਾਂ ਕੇ ਗੁਰੂ ਅੰਗਦ ਸਾਹਬ ਜੀ ਤਿਨਾਂ ਕੇ ਗੁਰੂ ਗੁਰ ਨਾਨਕ ਦੇਵ ਜੀ ਪੂਜਨੇ ਜੋਗ ਤਿਨ ਕੋ ਜਪੋ ਹੇ ਪ੍ਰਾਨੀਓਂ ਵਾ ਛੇ ਗੁਰੂ ਕਰਕੇ ਮਨ ਕਰਕੇ ਵੀ ਗੁਰੂ ਗੁਰ ਜਪ ਤਨ ਕਰਕੇ ਵੀ ਗੁਰੂ ਗੁਰ ਜਪ ਬਾਣੀ ਕਰਕੇ ਵੀ ਗੁਰੂ ਗੁਰ ਜਪਹੁ ਹੇ ਪ੍ਰਾਨੀਓਂ ਵਾ ਤੀਨੋ ਕਾਲੋਂ ਮੈਂ ਜਪਹੁ ਗੁਰਾਂ ਨੂੰ ਹੇ ਪ੍ਰਾਨੀਓਂ ਜੋ ਹਰਿ ਹਰਿ ਸ਼ਬਦ ਜਪੇ ਨਾਮ ਰੂਪੀ ਨੌਨਿਧੀ ਗੁਰੂ ਅਰਪਦੇ ਹੈਂ ਤਿਸ ਕੋ ਰਸਨਾ ਕਰਕੇ ਦਿਨੇ ਰਾਤੀ ਰਟੇ ਤਦਾਕਾਰ ਹੋਏ ਹੈਂ ਮਤ ਸਰੂਪ ਹੀ ਕਰਕੇ ਜਾਨੋਂ ਤਿਸਨੋਂ ਫੁਨ ਪੂਨਾ ਪ੍ਰੇਮ ਕਰਕੇ ਰੰਗ ਅਨੰਦ ਪਾਈਤਾ ਹੈ ਗੁਰਮੁਖਾਂ ਦੁਆਰੇ ਪ੍ਰਮੇਸ਼ਰ ਕੋ ਜਦ ਧਿਆਵੀਏ ਤਾਂ ਅੰਨ ਦ੍ਵੈਤ ਕਾ ਮਾਰਗ ਰਸਤਾ ਤਿਆਗੋ ਹਰੀ ਕੋ ਭਜੋ ਹੇ ਬੁਧਵਾਨੋ ਗੁਰੂ

ਜੀ ਕੇ ਬਚਨ ਕੋ ਰਿਦੇ ਮੈਂ ਧਰੋ ਪੰਚ ਭੂ ਮਨ ਕੋ ਬਸੀਕਾਰ ਕਰੋ ਕੁਲ ਸਮੂਹ ਜਨਮੋਂ ਤੇ ਉਧਰੋਗੇ ਹਰੀਕੇ ਦਵਾਰੇ ਮੈਂ ਮੰਨੇ ਜਾਓਗੇ ਜਓਤ ਜੇਕਰ ਇਤ ਇਸ ਲੋਕ ਕੇ ਬਿਵਹਾਰਕ ਸੁਖ ਉਤ ਉਸ ਲੋਕ ਕੇ ਦੇਵ ਸੁਖ ਪ੍ਰਮਾਰਥੀ ਤੁਮ ਚਾਹਤੇ ਹੋ ਤਾਂ ਸ੍ਰੀਰ ਕੇ ਗੁਰੂ ਇੰਦ੍ਰੇ ਇੰਦ੍ਰਿਆਂ ਕੇ ਗੁਰੂ ਪ੍ਰਾਨ ਪ੍ਰਾਨਾਂ ਕੇ ਗੁਰੂ ਜੀਵ ਜੀਵਕੇ ਗੁਰੂ ਨਾਨਕ ਜੀ ਤਿਨਾਂ ਕੋ ਜਪੋ ਹੇ ਪ੍ਰਾਨੀਓਂ ॥ ੧ ॥ ੧੩ ॥ ੨੬ ॥

ਗੁਰੂ ਗੁਰ ਗੁਰੂ ਗੁਰ ਗੁਰੂ ਜਪਿ ਸਤਿ ਕਹਿ । ਅਗਮ ਗੁਨ ਜਾਨੁ ਧਿਆਨੁ ਹਰਿ ਮਨਿ ਧਰਹੁ ਧਿਆਨ ਅਹਿਨਿਸਿ ਕਰਹੁ ਬਚਨ ਗੁਰ ਰਿਦੈ ਧਰਿ ॥ ਫੁਨਿ ਗੁਰੂ ਜਲ ਬਿਮਲ ਅਥਾਹ ਮਜਨੁ ਕਰਹੁ ਸੰਤ ਗੁਰ ਸਿਖ ਤਰਹੁ ਨਾਮ ਸਚ ਰੰਗ ਸਰਿ ॥ ਸਦਾ ਨਿਰਵੈਰੁ ਨਿਰੰਕਾਰੁ ਨਿਰਭਉ ਜਪੈ ਪ੍ਰੇਮ ਗੁਰ ਸਬਦ ਰਸਿ ਕਰਤ ਦ੍ਰਿੜ ਭਗਤਿ ਹਰਿ ਮੁਗਧ ਮਨ ਭ੍ਰਮੁ ਤਜਹੁ ਨਾਮਿ ਗੁਰ ਮੁਖਿ ਭਜਹੁ ਗੁਰੂ ਗੁਰ ਗੁਰੂ ਗੁਰ ਗੁਰੂ ਜਪੁ ਸਤਿ ਕਰਿ ॥ ੨ ॥ ੧੫ ॥

ਗੁਰੂ ਨਾਨਕ ਜੀ ਗੁਰੂ ਅੰਗਦ ਜੀ ਅਮਰਦਾਸ ਜੀ ਗੁਰੂ ਗੁਰੂ ਰਾਮ ਦਾਸ ਜੀ ਗੁਰੂ ਪੂਜਨੀਕ ਸਭ ਕੇ ਸਤਿ

ਨਿਸਚੇ ਕਰਕੇ ਜਪ ਹੇ ਮਨ ਅਗਮ ਹਰੀ ਕੇ ਗੁਨਾਂ ਕਾ ਨਿਧਾਨ ਖਜਾਨਾ ਜਾਨਕੇ ਗੁਰਾਂ ਨੂੰ ਮਨ ਮੈਂ ਧਰਹੁ ਦਿਨੇ ਰਾਤੀ ਧਿਆਨ ਕਰੋ ਗੁਰਾਂ ਕਾ ਬਚਨ ਰਿਦੇ ਮੈਂ ਧਰੋ ਹੇ ਪਜਾਰੇ ॥ ਤੁਕ ਅਨ੍ਵੈ ਫੁਨਿ ੧ ਗੁਰੂ ੨ ਜਲ ਬਿਮਲ ੪ ਅਥਾਹ ੫ ਮਜਨੁ ਕਰਹੁ ੮ ਸੰਤ ੧ ਗੁਰਮੁਖਿ ੭ ਤਰਹੁ੯ ਨਾਮ ੩ ਸਚ ਰੰਗ ਸਰਿ ੬॥ ਸੰਤ ਫੁਨਿ ਗੁਰੂ ਸਚ ਨਾਮ ਤੇ ਰੰਗ ਬਿਮਲ ਜਲ ਅਥਾਹ ਸਰਿ ਗੁਰ ਸਿਖ ਮਜਨ ਕਰਹੁ ਤਰਹੁ॥ ਐਸੇ ਅਖਰ ਕਰਨੇ ॥ ਪੁਨ ਸਾਂਤ ਆਤਮਾ ਜੋ ਗੁਰੂ ਹੈ ਸਚ ਨਾਮ ਤੇ ਰੰਗ ਪ੍ਰੇਮ ਰੂਪੀ ਬਿਮਲ ਉਜਲ ਜਲ ਕੇ ਅਥਾਹ ਸਰ ਹੈ ਤਲਾਵ ਹੈ ਜੋ ਗੁਰ ਸਿਖਿਆ ਲੈਨੀ ਇਹ ਮਜਨ ਕਰੋ ਤੇ ਤਰੋ ਹੇ ਭਾਈ ਜੋ ਪੁਰਸ਼ ਸਦਾ ਹੀ ਨਿਰਵੈਰ ਔਰ ਨਿਰਭੌ ਰੂਪ ਪ੍ਰਮਾਤਮਾ ਕੋ ਜਪੈ ਗੁਰਾਂਕੇ ਉਪਦੇਸ ਰੂਪੀ ਰਸ ਮੈਂ ਪ੍ਰੇਮ ਕਰਕੇ ਹਰਿ ਭਗਤ ਦ੍ਰਿੜ੍ਹ ਤਿਸਕੋ ਹੋਤੀ ਹੈ ਹੇ ਮੂੜ ਮਨ ਭਰਮ ਤਿਆਗੋ ਗੁਰਮੁਖਾਂ ਕਾ ਨਾਮ ਭਜਹੁ ਜਗਤ ਗੁਰੂ ਜੋ ਗੁਰ ਨਾਨਕ ਦੇਵਜੀ ਗੁਰੂ ਪੂਜ ਤਿਨਾਂ ਗੁਰਾਂ ਕੋ ਸਤ ਨਿਸਚੇ ਕਰਕੇ ਜਪੁ ਤੂੰ ਭੀ ਗੁਰ ਪੂਜ ਹੋਵੇਂਗਾ॥ ੨ ॥ ੧੪ ॥ ੨੭ ॥

ਗੁਰੂ ਗੁਰੁ ਗੁਰੁ ਕਰਹੁ ਗੁਰੂ ਹਰਿ ਪਾਈਐ ॥ਉਦਧਿ ਗੁਰੁ ਗਹਿਰ ਗੰਭੀਰ ਬੇਅੰਤੁ ਹਰਿ ਨਾਮਨਗਹੀਰ ਮਣਿ ਮਿਲਤ ਲਿਵਲਾਈਐ

॥ ਧੁਨਿ ਗੁਰੂ ਪਰਮਲ ਸਰਸ ਕਰਤ ਕੰਚਨੁ ਪਰਸਮੈਲੁ ਦੁਰਮਤਿ ਹਿਰਤ ਸਬਦਿ ਗੁਰੁ ਧਜਾਈਐ ॥ ਅੰਮ੍ਰਿਤ ਪਰਵਾਹ ਛੁਟ ਕੰਤ ਸਦ ਦ੍ਵਾਰਿ ਜਿਸੁ ਗਯਾਨ ਗੁਰ ਬਿਮਲ ਸਰ ਸੰਤ ਸਿਖ ਨਾਈਐ॥ਨਾਮੁ ਨਿਰਬਾਣੁ ਨਿਧਾਨੁ ਹਰਿ ਉਰਿ ਧਰਹੁ ਗੁਰੂ ਗੁਰੁ ਗੁਰੁ ਕਰਹੁ ਗੁਰੂ ਹਰਿ ਪਾਈਐ ॥ ੩ ॥ ੧੫ ॥

ਗੁਰੂ ਜੋ ਪ੍ਰਮਾਤਮਾ ਤਿਸਕਾ ਰੂਪ ਗੁਰ ਤਿਨਾਂ ਗੁਰਾਂ ਕੋ ਧਾਰਨ ਕਰ ਜਿਨਾਂ ਗੁਰਾਂ ਦੁਆਰੇ ਹਰੀ ਕੋ ਪਾਈਦਾ ਹੈ ਜਥਾਰਥ ਲੀ ਗੁਰੂ ਸਾਹਬ ਕੈਸੇ ਹੈਂ ਉਦਧਿ ਸਮੁੰਦ੍ਰ ਰੂਪ ਜੀ ਸਮੁੰਦ੍ਰ ਗਹਰ ਹੋਤਾ ਹੈ ਜੋ ਏ ਹੈ ਗੰਭੀਰ ਉਸ ਕਾ ਅੰਤ ਸਕੰਦਰ ਨੇ ਲੀਆ ਇਸ ਕਾ ਭੇਦ ਵੀ ਗੁਰ ਕੀ ਮਹਿਮਾ ਕਿਆ ਕਥੈ ਪ੍ਰਾਨੀ ਬ੍ਰਹਮੇ ਇੰਦ੍ਰ ਮਹੇਸ਼ ਨ ਜਾਨੀ ਜੀ ਉਸ ਮੈਂ ਮਨੀਆ ਰਤਨ ਨਗ ਮੋਤੀ ਇਨਕੇ ਹਰੀ ਕਾ ਨਾਮ ਗੋਬਿੰਦ ਮੋਤੀ ਹੈ ਹਰ ਨਾਮ ਨਗ ਰਾਮ ਨਾਮ ਮਣੀਹੈ ਗੁਣ ਸਤ੍ਰਾਦੀ ਰਤਨ ਹੈ ਸਾਨੂੰ ਕਿਆ ਮਿਲੇ ਤਾਂ ਜੋ ਲਿਵ ਲਾਈਐ ਪ੍ਰੀਤੀ ਕਰੀਏ ਤਾਂ ਪੁਨਾਂ ਗੁਰੂ ਜੀ ਪਰਮਲ ਚੰਦਰ ਕੇ ਸਦ੍ਰਸ਼ ਹੈਂ ਨਿਰਗੰਧ ਬ੍ਰਿਛ ਜੀਵਕੋ ਭਗਤੀ ਗੰਧ ਵਾਲਾਕਰਦੇ ਹੈਂ ਪੁਨ ਪਾਰਸ ਕੇ ਸਦ੍ਰਸ਼ ਹੈਂ ਗੁਰੂ ਕਰਦੇ ਹੈਂ ਲੋਹੇ ਜੀਵਕੋ ਪਰਸਕੇ ਕੰਚਨਦੁਰਮਤੀ ਮੈਲ ਕੋ ਹਰ ਦੇਂਦੇ ਹੈਂ ਗੁਰੂ ਜੀ ਕੇ ਸਬਦ ਕੋ ਧਜਾਈਐ ਹੇ ਜੀਵ ਅੰਮ੍ਰਿਤ ਨਾਮ ਕਾ ਪ੍ਰਵਾਹ

ਚਲ ਰਹਿਆ ਦੁਆਰੇ ਜਿਸਕੇ ਸਦਾ ਹੀ ਗਯਾਨ ਰੂਪੀ ਜਲ ਕਾ ਗੁਰੂ ਸਰ ਹੈਂ ਸਾਂਤ ਰੂਪੀ ਸਿਖ੍ਯਾ ਲੈਨੀ ਇਹ ਨਾਵਨਾ ਹੈ ਨਾਮ ਜੋ ਨਿਰਬਾਨ ਹੈ ਨਿਧਾਨ ਨਿਧੀਆਂ ਕਾ ਖਜਾਨਾ ਹਰਿ ਕੌ ਉਰ ਰਿਦੇ ਮੈਂ ਧਰੋ ਮਨ ਕਰ ਗੁਰੂ ਨਾਮ ਜਪਹੁ ਤਨ ਕਰ ਜਪਹੁ ਬਾਣੀ ਕਰ ਜਪਹੁ ਐਸੇ ਜਪਨਾ ਕਰੋ ਤਾਂ ਹਰੀ ਕੋ ਪਾਈਦਾ ਹੈ॥ ੩॥ ੧੫॥ ੨੮॥

ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਮੰਨ ਰੇ॥ ਜਾਕੀ ਸੇਵ ਸਿਵ ਸਿਧ ਸਾਧਿਕ ਸੁਰ ਅਸੁਰ ਗਣ ਤਰਹਿ ਤੇਤੀਸ ਗੁਰ ਬਚਨ ਸੁਣਿ ਕੰਨ ਰੇ॥ ਫੁਨਿ ਤਰਹਿ ਤੇ ਸੰਤ ਹਿਤ ਭਗਤ ਗੁਰੁ ਗੁਰੁ ਕਰਹਿ ਤਰਿਓ ਪ੍ਰਹਲਾਦੁ ਗੁਰ ਮਿਲਤ ਮੁਨਿ ਜੰਨ ਰੇ॥ ਤਰਹਿ ਨਾਰਦਾਦਿ ਸਨਕਾਦਿ ਹਰਿ ਗੁਰਮੁਖਹਿ ਤਰਹਿ ਇਕ ਨਾਮ ਲਗਿ ਤਜਹੁ ਰਸ ਅੰਨ ਰੇ॥ ਦਾਸੁ ਬੇਨਤਿ ਕਹੈ ਨਾਮੁ ਗੁਰਮੁਖਿ ਲਹੈ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਮੰਨ ਰੇ॥ ੪॥ ੧੬॥

ਦਿਨੇ ਵੀ ਗੁਰੂ ਕੋ ਜਪ ਰਾਤ੍ਰੀ ਕੋ ਗੁਰੂ ਕੋ ਜਪ ਸੋਤਾ ਹੂਆ ਗੁਰੁ ਜਪੁ ਜਾਗ ਕੇ ਗੁਰੁ ਜਪ ਹੇ ਮਨ ਪਯਾਰੇ ਜਿਸ ਗੁਰੂ ਜੀ ਕੀ ਸੇਵਾ ਸ਼ਿਵਜੀ ਕਰਤੇ ਹੈਂ ਸਿਧ ਚੌ-

ਗਾਮੀ ਸਾਧਨਾ ਕੇ ਕਰਨੇ ਵਾਲੇ ਸੁਰ ਦੇਵਤਾ ਅਸੁਰ ਦੈਤ ਗਣ ਸ਼ਿਵਾਂ ਕੇ ਤੇਤੀ ਕ੍ਰੋੜ ਦੇਵਤਾ ਗੁਰੂ ਜੀ ਕੇ ਬਚਨ ਉਪਦੇਸ਼ ਸੁਨਕੇ ਕਾਨੋਂ ਮੈਂ ਤਰ ਗਏ ਹੈਂ ਫੁਨਿ ਪੁਨ ਤੇ ਸੰਤ ਤਰਤੇ ਹੈਂ ਜਿਨਾਂ ਹਿਤ ਹੈ ਭਗਤੀ ਮੈਂ ਗੁਰੂ ਗੁਰੂ ਹਰ ਵਖਤ ਉਚਾਰਨ ਕਰਤੇ ਹੈਂ। ਕੌਨ ਤਰਾ ਹੈ? ਪ੍ਰਹਲਾਦ। ਕਦ? ਜਦ ਮਿਲਾ ਹੈ ਗੁਰੂ ਮੁਨਿ ਜਨ ਨਾਰਦ, ਨਾਰਦ ਤੇ ਆਦਿ ਲੈਕੇ ਤਰੇ ਹੈਂ ਬ੍ਰਹਮਾ ਸੇ ਮੰਤ੍ਰ ਲੀਆ ਸਨਕਾਦਕ ਚਾਰੋਂ ਹਰੀ ਕਾ ਨਾਮ ਗੁਰਾਂ ਤੇ ਜਪਿਆਂ ਲੈਕੇ ਬ੍ਰਹਮਾ ਹੀ ਗੁਰੂ ਕੀਆ ਤਾਂ ਏਕ ਨਾਮ ਹੈ ਲਗਕੇ ਤਜ ਦੇਵੇ ਅਨ ਹੋਰ ਰਸ ਹੈਂ ਜੇਹੜੇ ਦਾਸਾ ਭਾਵ ਸੇ ਦਾਸ ਭਟ ਅਥਰਬਨ ਰੂਪ ਬੇਨਤੀ ਕਹਤਾ ਹੈ ਗੁਰਾਂ ਦੁਆਰਾ ਨਾਮ ਲਵੇ ਜੈਸੇ ਪਿਪਲ ਬ੍ਰਿਛ ਕਾ ਬੀਜ ਕੈਸੀ ਚੰਗੀ ਜਮੀਨ ਮੈਂ ਬੀਜੇ ਤੇ ਨਹੀਂ ਉਗਦਾ ਜੇ ਪੰਛੀ ਖਾਕੇ ਪਥਰ ਪਰ ਵੀ ਸਫਲਾ ਹੋਤਾ ਹੈ ਐਸੇ ਹੀ ਮਨ ਕਰਕੇ ਵੀ ਗੁਰੂ ਗੁਰੂ ਤਨ ਕਰਕੇ ਵੀ ਗੁਰੂ ਗੁਰੂ ਬਾਨੀ ਸੇ ਗੁਰੂ ਜਪ ਹੈ ਪਜਾਰੇ ॥ ੪ ॥ ੧੬ ॥ ੨੯ ॥

ਦਾਸ ਭਟ ਕੇ ਚਾਰ ਸਵੱਯੇ ਗਦ ਛੰਦ ਤਰਾਂ

**ਸਿਰੀ ਗੁਰੂ ਸਾਹਿਬੁ ਸਭ ਊਪਰਿ ਕਰੀ ਕ੍ਰਿਪਾ ਸਤਜੁਗਿ ਜਿਨਿ ਧ੍ਰੂ ਪਰਿ। ਸ੍ਰੀ ਪ੍ਰਹਲਾਦ ਭਗਤ ਉਧਰੀਅੰ ਹਸ੍ਤ ਕਮਲ ਮਾਥੇ ਪਰ ਧਰੀਅੰ॥ ਅਲਖ ਰੂਪ ਜੀਅ ਲਖੵਾ ਨ ਜਾਈ॥ ਸਾਧਿਕ ਸਿਧ ਸਗਲ ਸਰਣਾ-**

ਈ ॥ ਗੁਰ ਕੇ ਬਚਨ ਸਤਿ ਜੀਅ ਧਾਰਹੁ ॥
ਮਾਣਸ ਜਨਮੁ ਦੇਹ ਨਿਸਤਾਰਹੁ ।ਗੁਰੁ ਜਹਾਜੁ
ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ।
ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ
ਮੁਕਤਿ ਨ ਹੋਇ ॥ ਗੁਰੁ ਨਾਨਕ ਨਿਕਟਿ
ਬਸੈ ਬਨਵਾਰੀ ॥ ਤਿਨਿ ਲਹਣਾ ਥਾਪਿ ਜੋਤਿ
ਜਗਿ ਧਾਰੀ ॥ ਲਹਣੈ ਪੰਥੁ ਧਰਮ ਕਾ
ਕੀਆ ॥ ਅਮਰਦਾਸ ਭਲੇ ਕਉ ਦੀਆ ॥
ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਯ੍ਯਉ
ਹਰਿ ਕਾ ਨਾਮੁ ਅਖੈ ਨਿਧਿ ਅਪ੍ਯ੍ਯਉ ॥
ਅਪ੍ਯ੍ਯਉ ਹਰਿ ਨਾਮੁ ਅਖੈ ਨਿਧਿ ਚਹੁ ਜੁਗਿ
ਗੁਰ ਸੇਵਾ ਕਰਿ ਫਲੁ ਲਹੀਅੰ ॥ ਬੰਦਹਿ
ਜੋ ਚਰਣ ਸਰਣਿ ਸੁਖੁ ਪਾਵਹਿ ਪਰਮਾ
ਨੰਦ ਗੁਰਮੁਖਿ ਕਹੀਅੰ ॥ ਪਰਤਖਿ ਦੇਹ
ਪਾਰਬ੍ਰਹਮੁ ਸੁਆਮੀ ਆਦਿ ਰੂਪਿ ਪੋਖਣ
ਭਰਣੰ । ਸਤਿਗੁਰੁ ਗੁਰੁ ਸੇਵਿ ਅਲਖ ਗਤਿ
ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥ ੧ ॥

ਸਿਰੀ ਗੁਰੂ ਸਾਹਿਬ ਜੀ ਓਹੁ ਸਰੂਪ ਹੈਂ ਸਭਨਾਂ ਤੇ ਕ੍ਰਿਪਾ ਕਰਨੇ ਵਾਲੇ ਜਿਸਨੇ ਸਤਿਜੁਗ ਮੈ ਪੁਰਖ ਅਵਤਾਰ ਧਰਕੇ ਧ੍ਰੂਹ ਭਗਤ ਕੋ ਪਾਂਚ ਜਨ ਨਾਮ ਸੰਖੁ ਮੁਖ ਮੈਂ ਲਗਾਇਆ ਤਾਂ ਸਭ ਸੁੱਝੀ ਹੋਤੀ ਭਈ ਧ੍ਰੂ ਕੋ ਉਸਤਤੀ ਕਰਨੇ ਲਗਾ ਭਗਵਾਨ ਕੀ ਅਟਲ ਰਾਜ ਦਿਤਾ ਈਸ਼੍ਰ ਨੇ ਧ੍ਰੂਹ ਕੋ ਫੇਰ ਪ੍ਰਹਲਾਦ ਭਗਤਕੋ ਉਧਾਰਿਆ ਅਨੇਕ ਕਲੇਸ਼ਾਂ ਤੇਂ ਅਗਨੀ ਮੈਂ ਨਦੀ ਮੈਂ ਪ੍ਰਬਤ ਤੋਂ ਕੋਠੇ ਵਿਚੋਂ ਥੰਮ ਨਾਲ ਲਗਾਨੇ ਲਗੇ ਤਾਂ ਡਰਾ ਸਮਾਨ ਸੇ ਭਗਵੰਤ ਨੇ ਸਿਰ ਤੇ ਹਥ ਰਖਿਆ ਤਾਂ ਕੀੜੀ ਟੁਰਦੀ ਨਿਗ੍ਹਾ ਆਈ ਫੇਰ ਨਿਡਰ ਭਇਆ ਉਧਾਰਿਆ ਜੋ ਪ੍ਰਮਾਤਮਾ ਅਲਖ ਰੂਪ ਹੈ ਜੀਵ ਪਾਸੋਂ ਲਖਿਆ ਨਹੀਂ ਜਾਂਦਾ ਸਾਧਿਕ ਸਾਧਨਾ ਕਰਨੇ ਵਾਲੇ ਸਿਧ ਸਿਧੀਆਂ ਕਰ ਸਪੰਨ ਸਾਰੇ ਹੀ ਉਸਕੀ ਸਰਨ ਹੈਂ ਗੁਰਾਂ ਕੇ ਚਰਨਾਂ ਕੋ ਸਤ ਰੂਪ ਕੀ ਪ੍ਰਾਪਤੀ ਕਰਨੇ ਵਾਲੇ ਜਾਨ ਕੇ ਜੀਅ ਮੈਂ ਧਾਰਨ ਕਰੋ ਮਾਨੁਸ ਜਨਮ ਦੁਰਲੱਭ ਜਾਨਕੇ ਉਧਾਰ ਲਓ ਦੇਹ ਕੋ ਸੰਸਾਰ ਸਮੁੰਦ੍ਰ ਮੈਂ ਪਾਰ ਕਰਨੇ ਵਾਲੇ ਗੁਰੂ ਜੀ ਮਲਾਹ ਰੂਪ ਹੈਂ ਖੇਵਟ ਗੁਰਾਂ ਪਾਸ ਨਾਮ ਜਹਾਜ ਹੈ ਇਨਾਂ ਦੋਹਾਂ ਬਿਨਾਂ ਕੋਈ ਨਹੀਂ ਤਰਿਆ ਸਮੁੰਦ੍ਰ ਤੇ ਮੋਖ ਨਹੀਂ ਹੋਇਆ ਗੁਰੂ ਜੀ ਕੀ ਕ੍ਰਿਪਾ ਹੋਏ ਤਾਂ ਪ੍ਰਭੂ ਕੋ ਪਾਈਦਾ ਮੁਕਤੀ ਗੁਰਾਂ ਬਿਨਾਂ ਕੋਈ ਨਹੀਂ ਹੂਆ ਸ੍ਰੀ ਗੁਰੂ ਨਾਨਕ ਦੇਵ ਜੀ ਪੰਦ੍ਰਾਂ ਸੈ ਛਬੀ ਮੈਂ ਅਵਤਾਰ ਲੈਕੇ ਛਿਆਨਵਿਆਂ ਮੈਂ ਜੋਤੀ ਜੋਤ ਭਏ ਪ੍ਰਮੇਸ਼ਰ ਕੇ ਪਾਸ ਬਸੇ ਤਿਨ੍ਹਾਂ ਨੇ ਪਿਛੇ ਲਹਣੇ ਜੀ ਕੋ ਥਾਪਨ ਕੀਆ ਆਪਨੀ ਜੋਤਿ ਧਰਕੇ ਲਹਣੇ ਗੁਰੂ ਅੰਗਦਿ ਜੀ ਨੇ ਧਰਮ ਕਾ ਰਸਤਾ

ਚਲਾਇਆ ਸਿਖੀ ਸੂਤ੍ਰ ਉਪਦੇਸ਼ ਦੇਨਾ ਸਿਖਾਂ ਕੋ ਨਾਮ ਮੈਂ
ਲਗਾਨਾ ਕੀਆ ਫਿਰ ਸ੍ਰੀ ਗੁਰੂ ਅੰਗਦ ਜੀ ਨੇ ਅਮਰਦਾਸ
ਭਲੇ ਸਾਹਬ ਜੀ ਕੋ ਦਿਤਾ ਤਿਨਾਂ ਗੁਰ ਅਮਰਦਾਸ ਜੀ ਨੇ
ਸ੍ਰੀ ਸੋਢੀ ਸੁਲਤਾਨ ਪਾਤਿਸ਼ਾਹਾਂ ਕੇ ਪਾਤਿਸ਼ਾਹ ਕੋ ਦੀਆ
ਤਖਤ ਮੈਂ ਥਿਰ ਥਾਪਨ ਕੀਆ ਅਖੈ ਨਿਧੀ ਹਰੀ ਕੇ ਨਾਮ ਕੀ
ਅਰਪ ਦਿਤੀ ਵਾ ਅਖੈ ਨਿਧੀ ਦਿਤੀ ਜਿਨ੍ਹਾਂ ਕੇ ਆਸ੍ਰੇ ਹਜ਼ਾਰਾਂ
ਹੀ ਜੀਵ ਖਾਤੇ ਹੈਂ ਸੁਖ ਲੈ ਰਹੇ ਹੈਂ ਤੇ ਨਾਮ ਬਖਸ਼ਿਆ
ਹਰੀ ਕਾ ਨਾਮ ਵੀ ਤੇ ਅਖੈ ਨਿਧੀ ਅਰਪ ਕੇ ਇਸਥਿਤੀ
ਕੀਆ ਤਖਤ ਪਰ ਬਾਈ ਮੰਜੀਆਂ ਬਖ਼ਸ਼ੀਆਂ
ਸੂਬੇ ਕੀ ਏਹ ਇਨ ਕੋ ਪਾਤਿਸਾਹ ਕੇ ਪਤਿਸ਼ਾਹ
ਕੀਆ ਇਹ ਫ਼ਲ ਚਾਰੋਂ ਜੁਗੋਂ ਮੇਂ ਗੁਰ ਸੇਵਾ ਸੇ ਮਿਲਤਾ
ਆਇਆ ਹੈ ਵਾ ਚਾਰ ਪਾਤਸ਼ਾਹੀਆਂ ਸੇਵਾ ਕਰ ਫਲ ਦਿਤਾ
ਅਗੇ ਹੁਣ ਵੰਸ ਮੇਂ ਰਹੀ ਗੁਰਿਆਈ ਜੋ ਗੁਰੂ ਕੇ ਚਰਨਾਂ ਕੋ
ਬੰਦ ਦੇ ਸਰਨ ਕੋ ਲੈਕੇ ਸੁਖ ਪਾਤੇ ਹੈਂ ਪਰਮਾਨੰਦ ਕੀ
ਪ੍ਰਾਪਤੀ ਗੁਰਮੁਖਾਂ ਸੇ ਕਹੀਤੀ ਹੈ ਪ੍ਰਾਪਤੀ ਹੋਤੀ ਹੈ ਵਾ
ਗੁਰਮੁਖਾਂ ਸੇ ਪ੍ਰਾਪਤੀ ਹੋਤੀ ਹੈ ਗੁਰੂ ਜੀ ਕੀ ਦੇਹ
ਪੁਰਖ ਪਾਰ ਬ੍ਰਹਮ ਹੀ ਕੀ ਹੈ ਸੁਆਮੀ ਰੂਪ ਆਦਿ ਸਰੂਪ
ਜੋ ਭਰਨ ਪੋਖਨ ਵਾਲਾ ਪ੍ਰਮੇਸ਼ਰ ਸੋਈ ਗੁਰੂ ਜੀ ਹੈਂ ਭਰਣ
ਖਾਨ ਪਾਨ ਦੇਨਾ ਪੋਖਨ ਪੁਸਟੀ ਕਰਨੇ ਵਾਲਾ ਸੋ ਸਰੂਪ
ਸਤਗੁਰੂ ਅਮਰ ਦੇਵ ਜੀ ਤਿਨ੍ਹਾਂ ਕੋ ਹੇ ਗੁਰੋ ਤੁਸੀ ਸੇਵਿਆ
ਹੈ ਜਿਸ ਗੁਰੂ ਅਮਰਦੇਵ ਕੀ ਅਲਖ ਗਤੀ ਹੈ ਸ੍ਰੀ ਸੋਢੀਕ
ਸਤਗੁਰੂ ਰਾਮ ਦਾਸ ਜੀ ਤਾਰਨੇ ਕੋ ਤਰਨ ਜਹਾਜ ਭਏ ।

ਜਿਹ ਅੰਮ੍ਰਿਤ ਬਚਨ ਬਾਣੀ ਸਾਧੂ ਜਨ ਜਪਹਿ ਕਰਿ ਬਿਚਿਤਿ ਚਾਓ ॥ ਆਨੰਦੁ ਨਿਤ ਮੰਗਲੁ ਗੁਰ ਦਰਸਨੁ ਸਫਲੁ ਸੰਸਾਰਿ ॥ ਸੰਸਾਰਿ ਸਫਲੁ ਗੰਗਾ ਗੁਰ ਦਰਸਨੁ ਪਰਸਨ ਪਰਮ ਪਵਿਤ੍ਰ ਗਤੇ । ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ ਹਰਿ ਜਨ ਸਿਵ ਗੁਰ ਗਿਆਨਿ ਰਤੇ। ਰਘੁਬੰਸਿ ਤਿਲਕੁ ਸੁੰਦਰੁ ਦਸ ਰਥ ਘਰਿ ਮੁਨਿ ਬੰਛਹਿ ਜਾਕੀ ਸਰਣੰ। ਸਤਿ ਗੁਰੁ ਗੁਰੁ ਸੇਵਿ ਅਲਖ ਗਤਿ ਜਾਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥ ੨ ॥

ਜਿਸ ਗੁਰੂ ਜੀ ਕੀ ਬਾਣੀ ਅੰਮ੍ਰਿਤ ਰੂਪ ਬਚਨੋਂ ਸੇ ਉਚਾਰੀ ਹੋਈ ਸਾਧੂ ਜਨ ਜਪਤੇ ਹੈਂ ਕਰਕੇ ਚਿਤਿ ਵਿਚ ਚਾਉ ਉਤਸ਼ਾਹ ਅਨੰਦ ਸਰੂਪ ਗੁਰੂ ਜੀ ਕੇ ਦਰਸ਼ਨ ਸੇ ਮੰਗਲ ਹੋਤਾ ਹੈ ਸੰਸਾਰ ਮੈਂ ਗੁਰੂ ਦਰਸ਼ਨ ਹੀ ਸਫਲ ਹੈ ਵਾ ਸੰਸਾਰ ਮੈਂ ਜਨਮ ਤਾਂ ਸਫਲ ਹੈ ਜੇ ਗੁਰੂ ਕਾ ਦਰਸ਼ਨ ਕਰੇ ॥

ਸੰਸਾਰ ਮੈਂ ਵਸਤੂ ਸੇ ਸ੍ਰੇਸ਼ਟ ਸ੍ਰੀ ਗੰਗਾ ਜੀ ਹੈ ਸਰਬ ਤੀਰ ਮਾਈ ਗੰਗਾ ਤਿਸ ਸੇ ਸ੍ਰੇਸ਼ਟ ਸ੍ਰੀ ਗੁਰੂ ਜੀ ਕਾ ਦਰਸ਼ਨ ਹੈ ਸਫਲਾ ਜੋ ਭਾਵਨੀ ਕਰਕੇ ਗੁਰੂ ਜੀ ਕਾ ਦਰਸਨ ਕਰੇ ਸੋਈ ਪੂਰਨ ਹੋਤੀ ਹੈ ਕਿੰਬਾ ਗੰਗਾ ਨਾਮ ਭਟ ਅਥਰਬਨ

ਬੇਦ ਰੂਪਕ ਹੈ ਗੁਰੂ ਜੀ ਕੇ ਦਰਸ਼ਨ ਪਰਸਨੇ ਸੇ ਪਰਮ ਪਵਿਤ੍ਰ ਗਤੀ ਪ੍ਰਾਪਤੀ ਹੋਤੀ ਹੈ ਜੋ ਪ੍ਰਾਣੀ ਪਤਤ ਹੈ ਸੋ ਭੀ ਜਮ ਲੋਕ ਧਰਮਰਾਜ ਕੇ ਲੋਕਾਂ ਕੋ ਜੀਤਤੇ ਹੈਂ ਜੋ ਜਨ ਗੁਰਾਂ ਕੇ ਗਿਆਨ ਦੁਆਰੇ ਸ਼ਿਵ ਕਲਿਆਨ ਰੂਪ ਪ੍ਰਮਾਤਮਾ ਮੈਂ ਰਤੇ ਹੈਂ ਰਾਘਵਾਂ ਕੀ ਕੁਲ ਮੈਂ ਤਿਲਕ ਸਰੋਮਣੀ ਸੁੰਦਰ ਰਾਮ ਜੀ ਦਸਰਥ ਰਾਜਾ ਕੇ ਘਰ ਮੈਂ ਪ੍ਰਗਟ ਭਏ ਮੁਨੀ ਜਿਸਕੀ ਸਰਨ ਕੋ ਬਾਂਛਤੇ ਹੈਂ ਬਾਲਮੀਕ ਤੇ ਭਾਰਦੁਵਾਜ ਆਦੀ ਸੋ ਸਰੂਪ ਸਤਗੁਰੂ ਅਮਰਦੇਵ ਹੈਂ ਹੇ ਗੁਰੋ ਜਿਨਾਂ ਕੋ ਤੁਸੀ ਸੇਵ ਕੇ ਇਸ ਮਰਾਤਬੇ ਕੋ ਪ੍ਰਾਪਤਿ ਭਏ ਹੋ ਅਲਖ ਗਤੀ ਹੈ ਜਿਸਕੀ ਸ੍ਰੀ ਰਾਮ ਦਾਸ ਜੀ ਆਪ ਤਾਰਨੇ ਕੋ ਤਰਨ ਜਹਾਜ ਭਏ ਹੋ ਜੀ ਮੈਨੂੰ ਭੀ ਤਾਰੀਏ ਜੀ ਆਪਕਾ ਹੀ ਆਸ੍ਰਾ ਹੈ॥੨॥੩੧॥

ਸੰਸਾਰੁ ਅਗਮ ਸਾਗਰੁ ਤੁਲਹਾ ਹਰਿ ਨਾਮੁ ਗੁਰੂ ਮੁਖਿ ਪਾਯਾ। ਜਗਿ ਜਨਮ ਮਰਣੁ ਭਗਾ ਇਹ ਆਈ ਹੀਐ ਪਰਤੀਤਿ। ਪਰ ਤੀਤਿ ਹੀਐ ਆਈ ਜਿਨ ਜਨ ਕੈ ਤਿਨ ਕਉ ਪਦਵੀ ਉਚ ਭਈ। ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚੁ ਕਾਮ ਕ੍ਰੋਧ ਕੀ ਬ੍ਰਿਥਾ ਗਈ। ਅਵਲੋਕਯਾ ਬ੍ਰਹਮੁ ਭਰਮੁ ਸਭੁ ਛੁਟਕ੍ਯਾ ਦਿਬ੍ਯ ਦ੍ਰਿਸ੍ਟਿ ਕਾਰਣ ਕਰਣੰ॥

ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥ ੨ ॥

ਸੰਸਾਰ ਸਾਗਰ ਅਗਮ ਹੈ ਡੂੰਘਾ ਗੁਰੂ ਮੁਖ ਨਾਮ ਪਾਇਆ ਸੋ ਤੁਲਹਾ ਜਹਾਜ ਹੈ ਤਾਰਨੇ ਵਾਲਾ ਹੈ ਜਗ ਜੀਵ ਕਾ ਜਨਮ ਤੇ ਮਰਨ ਭਜ ਗਿਆ ਇਹ ਰਿਦੇ ਮੈਂ ਪ੍ਰਤੀਤ ਆਈ ਹੈ ਜਿਸਕੇ ਰਿਦੇ ਮੈਂ ਪ੍ਰਤੀਤ ਆਈ ਹੈ ਤਿਸੀ ਕੋ ਉਚੀ ਪਦਵੀ ਪ੍ਰਾਪਤੀ ਭਈ ਸੇਖਕੀ ਮਾਇਆ ਕਾ ਲੋਭ ਤੇ ਲਾਲਚ ਭੋਗੋਂ ਕਾ ਤਜ ਦੀਆ ਕਾਮ ਕ੍ਰੋਧ ਕੀ ਜੋ ਬਿਰਥਾ ਪੀੜਾ ਥੀ ਸੋ ਚਲੀ ਅਵਲੋਕਨਾ ਵੇਖ ਲੀਆ ਬ੍ਰਹਮ ਕੇ ਪਰੀ ਪੂਰਨ ਕਰਕੇ ਵਾ ਮੁਖ ਅਪੇਖ ਪ੍ਰਮਾਤਮਾ ਹੈ ਤੇ ਗੌਨ ਪੋਸ ਘਟਪਟਾਦੀ ਹੈ ਇਸ ਵਿਚਾਰ ਸੇ ਭਰਨ ਸਭ ਪ੍ਰਕਾਰ ਕਾ ਦੂਰ ਭਇਆ ਭੇਦ ਭਰਮ ਕਰਤਤ ਭ੍ਰਮਾਦੀ ਪ ਕਾਰਨ ਰੂਪ ਪ੍ਰਮਾਤਮਾਂ ਕੀ ਦਿਬ ਦ੍ਰਿਸਟੀ ਮਿਲੀ ਸੋ ਰੂਪ ਸਤਗੁਰੂ ਅਮਰਦੇਵ ਜੀ ਹੈ ਤੁਸੀ ਸੇਵਿਆ ਹੈ ਤਿਨ੍ਹਾਂ ਕੋ ਅਲਖ ਗਤੀ ਜਿਸ ਗੁਰੂ ਕੀ ਤਿਨ ਕੀ ਕ੍ਰਿਪਾ ਸੇ ਤੁਸੀ ਹੋ ਸੋਢੀ ਪਾਤਿਸਾਹ ਤਾਰਨੇ ਕੋ ਤਰਨ ਜਹਾਜ਼ ਹੋਏ ਹੋ ॥ ੩ ॥ ੩੨ ॥

ਪਰਤਾਪੁ ਸਦਾ ਗੁਰ ਕਾ ਘਟਿ ਘਟਿ ਪਰਗਾਸੁ ਭਯਾ ਜਸੁ ਜਨ ਕੈ । ਇਕ ਪੜਹਿ ਸੁਣਹਿ ਗਾਵਹਿ ਪਰਭਾਤਿਹਿ ਕਰਹਿ ਇਸ਼ਨਾਨੁ । ਇਸਨਾਨੁ ਕਰਹਿ ਪਰਭਾਤਿ ਸੁਧ ਮਨਿ ਗੁਰ ਪੂਜਾ ਬਿਧਿ ਸਹਿਤ ਕਰੰ । ਕੰਚਨੁ

# ਭਨੁ ਹੋਇ ਪਰਸਿ ਪਾਰਸ ਕਉ ਜੋਤਿ ਸਰੂਪੀ ਧ੍ਯਾਨੁ ਧਰੈ ।ਜਗ ਜੀਵਨੁ ਜਗੰ ਨਾਥੁ ਜਲ ਥਲ ਮਹਿ ਰਹਿਆ ਪੂਰਿ ਬਹੁ ਬਿਧਿ ਬਰਨੰ। ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾਕੀ ਸ੍ਰੀ ਰਾਮਦਾਸੁ ਤਾਰਨ ਤਰਨੰ ॥ ੪ ॥

ਅਨ੍ਵੈ ਪੰਗਤੀ

ਪ੍ਰਤਾਪ ੩ ਸਦਾ ੬ ਗੁਰ ੧ ਕਾ ਘਟਿ ਘਟਿ ੫ ਪਰ· ਗਾਸ ਭਯਾ ੭ ਜਸ ੨ ਜਨਕੈ ॥ ੪ ॥ ਗੁਰਾਂ ਕੇ ਜਸ ਕਾ ਪ੍ਰਤਾਪ ਜਨਾਂ ਕੇ ਘਟਿ ਘਟਿ ਰਿਦੇ ਰਿਦੇ ਮੈਂ ਸਦਾ ਹੀ ਪ੍ਰਗਾਸ ਭਯਾ, ਹੈ ਇਕ ਪ੍ਰੇਮੀ ਪੜ੍ਹਤੇ ਹੈਂ ਇਕ ਸੁਨਤੇ ਹੈਂ ਪ੍ਰਭਾਤ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸ਼ੁਧ ਮਨ ਹੋਕੇ ਗੁਰੂ ਜੀ ਕੀ ਪੂਜਾ ਬਿਧੀ ਸੰਜੁਗਤ ਕਰਦੇ ਹੈਂ ਬਿਧ ਖੋੜਸ ਪ੍ਰਕਾਰ ਕੀ ਹੈ ਪੂਜਾ ਧੂਪ ੧ ਦੀਪ ੨ ਆਰਤੀ ੩ ਚੰਦਨ ੪ ਅਛਤ ੫ ਸੁਗੰਧੀ ੬ ਪ੍ਰਕਰਮਾ ੭ ਡੰਡੌਤ ੮ ਪਾਦਰਘ ੯ ਆਚਮ ੧੦ ਉਸਤਤੀ ੧੧ ਆਸਨ ੧੨ ਸਨਾਨ ਨੈਵੇਦ ੧੩ ਜਲ ੧੪ ਚਾਮਰ ੧੫ ਪੁਸ਼ਪ ੧੬ ਪਾਰਸ ਰੂਪ ਗੁਰਾਂ ਕੋ ਪਰਸ ਕੇ ਵਤ ਤਨ ਹੋਤਾ ਹੈ ਸੁਧ ਜੋਤਿ ਪ੍ਰਕਾਸ ਰੂਪ ਕਾ ਧਯਾਨ ਧਰਤੇ ਹੈਂ ਜਗਤ ਕੇ ਜੀਵਾਨੇ ਵਾਲੇ ਜਗਤ ਨਾਥ ਜਲਾਂ ਮੈਂ ਥਲਾਂ ਮੈਂ ਪੂਰਨ ਹੋ ਰਹਿਆ ਹੈ ਬਹੁਤ ਪ੍ਰਕਾਸ ਸੇ ਸ਼ਾਸਤ੍ਰ ਬੇਦ ਜਿਸ ਕੋ ਬਰਨਨ ਕਰਦੇ ਹੈਂ ਸੋ ਸਤਗੁਰ ਰੂਪ ਹੈ ਤਿਨਾਂ ਸਤਗੁਰਾਂ ਕੋ ਤੁਸੀ ਸੇਵਿਆ ਹੈ ਅਲਖ ਗਤੀ

ਹੈ ਜਿਸਕੀ ਸ੍ਰੀ ਗੁਰੂ ਰਾਮਦਾਸ ਜੀ ਤਾਰਨੇਕੋ ਤਰਨ ਜਹਾਜ ਹੋਤੇ ਭੁਏ ॥ ੪ ॥ ੩੨ ॥

ਜਿਨਹੁ ਬਾਤ ਨਿਸ੍ਚਲ ਧ੍ਰੂਅ ਜਾਨੀ ਤੇਈ ਜੀਵ ਕਾਲ ਤੇ ਬਚਾ । ਤਿਨ੍ਹ ਤਰਿਓ ਸਮੁਦ੍ਰ ਰੁਦ੍ਰ ਇਕ ਖਿਨਮਹਿ ਜਲ ਹਰ ਬਿੰਬ ਜੁਗਤਿ ਜਗੁ ਰਚਾ ॥ ਕੁੰਡਲਨੀ ਸੁਰਝੀ ਸਤਸੰਗਤਿ ਪਰਮਾਨੰਦ ਗੁਰੂਮੁਖਿ ਮਚਾ ॥ ਸਿਰੀ ਗੁਰੂ ਸਾਹਿਬੁ ਸਭ ਊਪਰਿ ਮਨ ਬਚ ਕ੍ਰੰਮ ਸੇਵੀਐ ਸਚਾ ॥ ੫ ॥

ਜਿਨ੍ਹਾਂ ਨੇ ਨਿਸਚੇ ਕਰਕੇ ਧ੍ਰੂ ਦੀ ਨਿਆਈਂ ਬਾਤ ਜਾਨੀ ਹੈ ਜੈਸੇ ਨਾਰਦ ਕਾ ਉਪਦੇਸ਼ ਧ੍ਰੂ ਨਿਸਚੇ ਨੇ ਕੀਆ ਥਾ ਐਸੇ ਹੀ ਆਪਕੀ ਬਾਤ ਨਿਸਚੇ ਕਰਕੇ ਜਾਨੀ ਹੈ ਸੋਈ ਜੀਵ ਕਾਲ ਤੇ ਬਚ ਗਿਆ ਰੁਦ੍ਰ ਭਯਾਨਕ ਸੰਸਾਰ ਸਮੁੰਦ੍ਰ ਤਿਨ ਤਰਿਓ ਇਕ ਖਿਨ ਕਾਲ ਮੈਂ "ਇਕ ਚਿਤਿ ਜਿਹ ਇਕ ਛਿਨ ਧਿਆਇਓ। ਕਾਲ ਫਾਸਕੇ ਬੀਚ ਨਾਂ ਆਇਓ।" ਜਲ ਹਰਿਨਾਮ ਜਲ ਕਾ ਵਾ ਜਲ ਕਾ ਜੈਸੇ ਬੁਦ-ਬੁਦਾ ਹੋਤਾ ਹੈ ਤਿਸ ਕੀ ਜੁਗਤੀ ਸ੍ਰੀਖਾ ਹਰੀ ਨੇ ਜੱਗ ਰਚਾ ਹੈ ਗੁਰੂ ਜੀ ਕੀ ਸੰਗਤਿ ਕਰਨ ਮੇ ਚਿਤ ਜੜ੍ਹ ਕੀ ਗੰਠ ਵਾ ਅਨਾਤਮਾਂ ਕੋ ਆਤਮ ਭਾਵਨਾਂ ਕੁੰਡਲਨੀ ਹੈ ਸਦ੍ਵੈ ਅਨਾਨੰਦ ਅਗਜਾਨ। ਜੜ੍ਹ ਪੁਨਸਤਾ ਹੀਨ ਪਛਾ ਅਦ੍ਵੈਨੰਦ ਆਹਿ ਚਿਤਿ ਰੂਪ ॥ ਜੋ ਕੁੰਡਲੀ ਥੀ ਸੁਰਝੀ ਖੁਲ ਗਈ

ਮਦ ਅਨੰਦ ਗੁਰਾਂ ਦੁਆਰੇ ਅਰਾ ਗ੍ਰਹਨ ਕਰਿਆ ਸ੍ਰੀ ਗੁਰੂ ਜੀ ਸਭ ਸਾਹਿਬਾਂ ਤੇ ਉਪਰ ਸ੍ਰੇਸ਼ਟ ਬਲੀ ਹੈਂ ਮਨ ਬਾਨੀ ਸਰੀਰ ਕਰ ਸਰੇ ਕੋ ਸੇਵੀਏ॥ ੫ ॥ ੩੩ ॥

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਜੀਉ। ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ। ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ ਕਿਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ। ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ ਈਸੁ ਬੰਮੁ ਗਯਾਨੁ ਧਯਾਨੁ ਧਰਤ ਹੀਐ ਚਾਹਿ ਜੀਉ। ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥ ੧ ॥ ੬ ॥

ਵਾਹਿਗੁਰੂ ਕਾ ਅਰਥ ਵਸੇਸ ਤੇ ਸ਼ਾਸਤ੍ਰੀ

ਵਾਹਿ ਨਾਮ ਅਸਚਰਜ ਹੈ ਗੁਰੂ ਜੀ ਕਿਆ ਬ੍ਰਹਮ ਰੂਪ ਹੈਂ। ੧ ॥ ਵਾਹਿ ਨਾਮ ਬਹਾਨੇਂ ਕਾ ਹੈ ਜੈਸੇ ਗਰੜ ਹੈ ਤਿਸਤੇ ਲੈਕਰ ਬਿਸਨ ਕਾ ਹੰਸ ਬ੍ਰਹਮਾ ਕਾ ਸਾਰੇ ਹੀ ਗਿਨਕੇ ਤਿਨ ਕਾ ਹਿਤ ਉਪਦੇਸ਼ਟਾ ਹੋਵੇ ਸੋ ਵਾਹਗੁਰੂ ਹੈ ॥ ੨ ॥ ਵਾਹਿ ਨਾਮ ਪ੍ਰਾਪਤੀ ਹੋਵੇ ਸਾਰੇ ਹੀ ਵਿਆਪਕ ਹੋਨੇ ਕਰ

ਵਾਹਗੁਰੂ ॥ ੩ ॥ ਭਗਤਾਂ ਕੋ ਮਨ ਬਾਂਛਤ ਪ੍ਰਾਪਤਿ ਕਰੇ ਸੋ ਵਾਹਿਗੁਰੂ ॥ ੪ ॥

ਅਸਚਰਜ ਹੈ ਮਹਾਰਾਜ ਜੀ ਜਿਸ ਮਹਾਰਾਜ ਕੇ ਕਵਲ ਵਤ ਨੈਨ ਹੈਂ ॥ ਪ੍ਰਮਾਨ–ਇਕ ਸਮੇਂ ਕ੍ਰਿਸ਼ਨ ਜੀ ਕਿਸੀ ਨਿਮਿਤ ਸ਼ਿਵਜੀ ਕੀ ਪੂਜਨ ਕਰਨੇ ਲਗੇ ਤਾਂ ਸਾਰੀ ਸਮਗਰੀ ਕੱਠੀ ਕਰ ਲਈ ਜੋ ਵਿਚੋਂ ਉਠਨਾ ਭੰਗ ਹੋਤਾ ਹੈ ਪੂਜਨ ਕਰਤਿ ਕਰਿਤਿਆਂ ਸੋ ਪੂਜਨ ਕਾ ਨਿਮਿਤ ਹੋ ਚੁਕਾ ਇਕੋਤ੍ਰਵਾਂ ਰਹਤਾ ਥਾ ਪੂਜਨ ਕੋ ਸ਼ਿਵਜੀ ਨੇ ਪ੍ਰੀਖਯਾ ਕਰਨ ਲਈ ਇਕ ਫੂਲ ਚੁਕ ਲਿਆ ਕਿਸ ਤਰਾਂ ਕਰਨਗੇ ਵਿਘਨ ਪਾ ਦੀਆ ਕ੍ਰਿਸ਼ਨ ਜੀ ਹੈਰਾਨ ਹੂਏ ਬੀਚ ਸੇ ਉਠਨਾਂ ਜੋਗ ਨਹੀਂ ਹੈਂ ਮੈਨੂੰ ਲੋਕ ਕਵਲ ਨੈਨ ਕਹਤੇ ਹੈਂ ਇਕ ਅਖ ਅਪਨੀ ਕਢਕੇ ਚੜ੍ਹਾਨੇ ਲਗੇ ਤਾਂ ਝਟ ਹੀ ਸ਼ਿਵ ਪ੍ਰਸੰਨ ਹੋਕੇ ਕਹਨੇ ਲਗੇ ਲੋਕਾਂ ਸ੍ਰੀਖਾ ਕਿਉਂ ਕਰਤਬ ਕਰਤੇ ਹੋ ਆਪ ਵਰ ਦੇਤੇ ਹੋ ਐਸੇ ਮਹਾਰਾਜ ਮਧੁਰ ਮਿਠੇ ਜਿਨ੍ਹਾਂ ਕੇ ਬਚਨ ਹੈਂ ਕੋਟਾਂ ਹੀ ਸੈਨਾਂ ਗੁਆਲਿਆਂ ਕੀਆਂ ਸੈਨਾਂ ਪਾਸ ਸੋਭਦੇ ਹੈਂ ਮਾਤਾ ਜਸੋਧਾ ਜਿਸ ਕੋ ਕਹਿੰਦੀ ਸੀ ਦਹੀ ਭਤ ਖਾ ਲੈ ਤੇਰੀ ਚੋਟੀ ਬਡੀ ਹੋ ਜਾਏਗੀ ਸੁੰਦ੍ਰ ਰੂਪ ਕੋ ਦੇਖਕੇ ਅਨੂਪਮ ਮਹਾ ਮੋਹ ਮੈਂ ਮਗਨ ਭਈ ਜਿਸ ਵਖਤ ਮਹਾਰਾਜ ਖੇਲ ਪਾਤ ਥੇ ਨਿਰਤਕਾਰੀ ਕੀ ਤਾਂ ਕਿੰਕਨ ਕੀ ਛਦ੍ਰ ਘੰਟਕਾ ਸਬਦ ਝਨਤਕਾਰ ਕਰਦਾ ਸੀ ਛਨ ਮਨ ਹੋਤੀ ਸੁਨਕੇ ਮਹਾਂ ਮੋਹ ਮੇਂ ਮਗਨ ਹੋਗਈ ਮਾਤਾ ਬਹੁਤ ਪ੍ਰਸੰਗ ਨਹੀਂ ਲਿਖਦੇ ਅਰਥ ਛਡ ਦੇ । ਕਾਲ ਤੇ ਕਲਮ ਤੇ ਹੁਕਮ ਜਿਸ ਕੇ ਹੱਥ ਮੇਂ ਹੈ ਇਸ ਮੈਂ ਚਮਤਕਾਰ ਕੁਛ ਨਾ ਨਿਕਸਾ

ਦੂਤੀ ਜਿਸ ਅਕਾਲ ਪੁਰਸ਼ ਕੇ ਹੁਕਮ ਰੂਪੀ ਕਲਮ ਹੈ ਹਥ "ਮੈਂ ਕਰੀ ਲੋਹ ਕਲਮੰ ਲਿਖਜੋ ਲੇਖ ਮਾਥੰ।" ਕਹੋ ਹੇ ਭਾਈ ਕੌਨ ਹੈ ਉਸ ਕੀ ਕਲਮ ਕੋ ਮੇਟ ਸਕੇ ਨਾਮ ਨੇ ਈਸ ਸ਼ਿਵ ਤੇ ਬ੍ਰਹਮਾ ਗਜਾਨੀ ਧਜਾਨੀ ਕੋਈ ਨਹੀਂ ਹੁਕਮ ਹਟਾਨੇ ਵਾਲਾ ਵਾ ਈਸ਼ਰ ਸ਼ਿਵਜੀ ਰਿਦੇ ਕੈ ਚਾਹ ਕਰਕੇ ਧਿਆਨ ਧਰਦੇ ਹੈਂ ਤੇ ਬ੍ਰਹਮਾ ਰਿਦੇ ਕੋ ਚਾਹ ਕਰਕੇ ਗਿਆਨ ਕਰਦਾ ਹੈ ਸਤਿ ਸਰੂਪ ਸਚ ਨਿਸਚੇ ਕਰ ਸ੍ਰੀ ਲਖਮੀ ਕਾ ਆਸਰਾ ਆਦਿ ਪੁਰਸ਼ ਪ੍ਰਮਾਤਮਾ ਤੂਹੀ ਹੈਂ ਸਦਾ ਵਾਹਿਗੁਰੂ ਅਗਿਆਨ ਕੋ ਨਾਸ਼ ਕਰਕੇ ਗਿਆਨ ਪ੍ਰਾਪਤੀ ਕਰੇ ਸੋ ਵਾਹਿਗੁਰੂ ੧ ਮਾਤਾ ਕੇ ਉਦਰ ਸੇ ਲੈਕਰ ਮਰਨ ਪ੍ਰਯੰਤ ਰਖਿਆ ਕਰੇ ਸੋ ਵਾਹਿਗੁਰੂ ਹਿਤ ਉਪਦੇਸਟਾ ੨ ਭਗਤਾਂ ਕੋ ਧਰਮ ਰਥਾਦਿ ਪ੍ਰਾਪਤਿ ਕਰੇ ਸੋ ਵਾਹਿਗੁਰੂ ੩ ਬ੍ਰਹਮਾ ਬਿਸ਼ਨ ਸ਼ਿਵ ਤਿਨ ਕੋ ਹਿਤ ਉਪਦੇਸਟਾ ਹੋਏ ਸੋ ਵਾਹਿਗੁਰੂ ੪ ਸੰਪ੍ਰਦਾਇ ਅਰਥ ਹੈ ਹੇ ਵਾਹਿਗੁਰੂ ਤੂੰ ਪਿਛੇ ਸੇ ਹੁਨ ਵੀ ਤੂੰਹੀ ਹੈਂ ਅਗੇ ਵੀ ਵਾਹਿਗੁਰੂ ਅਸਚਰਜ ਹੋਵੇਂਗੇ ਜੀ ॥ ੧ ॥ ੬ ॥ ੩੪ ॥

ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ ਬੇਸੁਮਾਰ ਸਰਬਰ ਕਉ ਕਾਹਿ ਜੀਉ ॥ ਸੁਥਰ ਚਿਤ ਭਗਤ ਹਿਤ ਭੇਖ ਧਰਿਓ ਹਰਨਾਖਸੁ ਹਰਿਓ ਨਖ ਬਿਦਾਰਿ ਜੀਉ । ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ ਅਪਰੰਪਰ

ਪਾਰ ਬ੍ਰਹਮ ਲਖੈ ਕਉਨੁ ਤਾਹਿ ਜੀਉ। ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੨॥੭॥

ਰਾਮ ਜਿਸਕਾ ਨਾਮ ਹੈ ਪਰਮ ਉਤਕ੍ਰਿਸਟ ਧਾਮ ਪ੍ਰਕਾਸ ਰੂਪ ਸੁਧ ਨਿਰਵਿਕਾਰ ਸ਼ੁਧ ਬੋਧਿ ਰੂਪ ਹੈ ਨਿਰੰਕਾਰ ਹੈ ਬੇਸੁਮਾਰ ਬਿਅੰਤ ਗੁਨ ਹੈਂ ਸਰਬਰ ਬਰਾਬਰੀ ਕੌਨ ਹੈ ਕਿਸਕੇ ਕਹੋਂ ਸੁਥਿਰ ਉਜਲ ਚਿਤ ਹੈ ਭਗਤਾਂ ਕਹੇ ਤ੍ਰਾਈ ਮੈਂ ਹਿਤ ਪ੍ਰੇਮ ਹੈ ਭੇਖ ਧਰਕੇ ਸ਼ੇਰ ਕਾ ਹਰਨਾਖਸ ਕੋ ਮਾਰਾ ਨਹੁ ਮਾਰ ਮਾਰ ਕੇ ਪੇਟ ਮੈਂ ਹਰਨਾਖਸ ਕੇ ਉਸ ਵਖਤ ਗਦਾ ਤੇ ਪਦਮ ਕਵਲ ਸੰਖ ਤੇ ਚਕ੍ਰ ਚਾਰੋਂ ਹਾਥੋਂ ਮੈਂ ਚਾਰ ਸ਼ਸਤ੍ਰ ਆਪਨੇ ਮੈਂ ਆਪਹੀ ਛਦਮ ਛਪਾਏ ਹੈਂ ਵਾ ਹੁਣ ਹੇ ਗੁਰੂ ਜੀ ਤੁਸੀ ਸੰਖਾਦੀ ਚਾਰੇ ਲੁਕਾਏ ਹੈਂ ਪ੍ਰਪੰਚ ਕਾ ਪਰਾਂ ਹੈ ਹੇ ਪਾਰਬ੍ਰਹਮ ਤਿਸਕੋ ਵਾ ਤੈਨੂੰ ਕੌਨ ਲਖੇ ਜੀ ਸਤਿ ਸਰੂਪ ਸਚ ਨਿਸਚੈ ਕਰਕੇ ਸ੍ਰੀ ਲਖਮੀ ਕਾ ਨਿਵਾਸ ਆਸਰਾ ਆਦਿ ਭਕੀ ਪੁਰਖ ਰੂਪ ਬਡੇ ਪੌਰਸ ਵਾਲਾ ਨਰਕਾਂ ਤੇ ਰਖਕ ਸਦਾ ਹੈਂ ਤੂੰ ਵਾਹਿਗੁਰੂ ਚਾਰੋਂ ਹੀ ਜੁਗੋਂ ਮੇਂ ਸਤਿ ਸਰੂਪ ਹੈਂ ਵਾ ਤੂੰ ਵਾਹਿ ਨਾਮ ਨਾਲਿਓਂ ਕਾ ਹੈ ਤਿਨਕਾ ਅਧਿਸਟਾਨ ਸਮੁੰਦਰ ਹੈਂ ਜੈਸੇ ਐਸੇ ਜੀਵ ਰੂਪ ਨਾਲਿਓਂ ਕਾ ਆਸਰਾ ਆਪ ਹੋ ਹੇ ਵਾਹਗੁਰੂ ੧ ॥ ਵਾਹਿ ਨਾਮ ਲਿਬੀਆਂ ਭੁਜਾਂ ਵਾਲਾ ਜੋ ਹੋਵੇ ਸੋ ਵਾਹਗੁਰੂ ਜੈਸੇ ਆਜਾਨਬਾਹੁ ॥ ੨॥ ਸਰਬ ਕਾ ਜੋ ਗੁਰੂ ਹੋਵੇ ਸੋ ਵਾਹਿ

ਗੁਰੂ ਹੈ ੩ ਵਾਹਿ ਅਸਚਰਜ ਰੂਪ ਹੈ ਜੀ ਹੇ ਗੁਰੂ ਰਾਮ ਦਾਸ ਜੀ ॥ ੨੭ ॥ ੩੫ ॥

**ਪੀਤ ਬਸਨ ਕੁੰਦ ਦਸਨ ਪ੍ਰਿਆ ਸਹਿਤ ਕੰਠ ਮਾਲ ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ। ਬੇਵਜੀਰ ਬਡੇ ਧੀਰ ਧਰਮ ਅੰਗ ਅਲਖ ਅਗਮ ਖੇਲੁ ਕੀਆ ਆਪਣੈ ਉਛਾਹਿ ਜੀਉ। ਅਕਥ ਕਥਾ ਕਥੀ ਨ ਜਾਇ ਤੀਨਿ ਲੋਕ ਰਹਿਆ ਸਮਾਇ ਸੁਤਹ ਸਿਧ ਰੂਪ ਧਰਿਓ ਸਾਹਨ ਕੈ ਸਾਹਿ ਜੀਉ। ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥ ੩ ॥ ੯ ॥**

ਪੀਤੰਬਰ ਜਿਸਕੋ ਪਿਆਰੇ ਹੈਂ ਕੁੰਦ ਮਰਤਬਾਨ ਫੁਲ ਤਿਸਕੀ ਕਲੀ ਸ੍ਰੀਖਾ ਦੰਤ ਹੈ ਪ੍ਰਿਆ ਲਛਮੀ ਕੇ ਸੋਹਤ ਹੈ ਕੰਠ ਮੈਂ ਬਜੰਤੀ ਮਾਲਾ ਹੈ। ਪ੍ਰਮਾਨ ਮਾਲਾ ੧:- "ਬ੍ਰਾਸੀ ਸੀਪੀ ਸੂਕਰੀ ਕਰੀ ਦਰੀ ਮਠ ਸਾਲ। ਇਹ ਖਟ ਮੋਤੀ ਪੋਈਏ ਤੋ ਬੈਜੰਤੀ ਮਾਲ"। ਮੁਕਟ ਹੈ ਸੀਸ ਤੇ ਮੋਰ ਕੇ ਖੰਭਾਂ ਕਾ ਚਾਹਿ ਦੇਖੀਦਾ ਹੈ ਵਾ ਚਾਹਿ ਨਾਮ ਗਰੜ ਕੀ ਸੁਆਰੀ ਹੈ ਬਜੀਰ ਤੇ ਬਿਨਾਂ ਹੈ ਕਿਉਂ ਜੋ ਰਾਜੇ ਵਿਚ ਥੋੜੀ ਅਕਲ ਹੋਵੇ ਤਾਂ ਬਜੀਰ ਕੀ ਲੋੜ ਹੋਵੇ, ਨਹੀਂ ਹੈ ਲੋੜ, ਬੜੇ ਧੀਰਜੀ ਹੈਂ ਧਰਮ ਕਾ ਅੰਗ ਪਖ ਕਰਨੇ ਵਾਲੇ ਅਲਖ

ਲਖਨਿ ਤੇ ਰਹਤ ਅਗਮ ਮਨ ਤੇ ਤੁਰੇ ਆਪਨੇ ਉਤਸ਼ਾਹ ਸੇ ਖੇਲ ਕੀਆ ਹੈ। ਜਿਸ ਅਕਥ ਕੀ ਕਥਾ ਕਹੀ ਨਹੀਂ ਜਾਂਦੀ ਤਿੰਨਾਂ ਹੀ ਲੋਕਾਂ ਮੇਂ ਸਮਾਈ ਕਰ ਰਹਿਆ ਹੈ ਸੁਤਿ ਸਿਧ ਹੀ ਨਿਰਜਨ ਹੀ ਰੂਪ ਧਰਿਆ ਹੈ ਕੈਸੇ ਸ਼ਾਹ ਕੇ ਸਾਹਿ ਪਾਤਿਸਾਹ ਕੇ ਪਾਤਿਸਾਹ ਹੋ ਜੀ ਸਤਰੂਪ ਨਿਸਚੈ ਕਰ ਸ੍ਰੀ ਲਖਮੀ ਕਾ ਆਸਰਾ ਆਦਿ ਪੁਰਖ ਹੋ ਸਦਾ ਹੀ ਤੁਸੀ ਵਾਹਿਗੁਰੂ ਹੰਸ ਅਵਤਾਰ ਹੋਏ ਬਾਵਨ ਹੋਏ ਹੋ ਵਾਹਿ-ਗੁਰੂ ਮਛ ਹੋਏ ਹੋ ਵਾਹਿਗੁਰੂ ਕਛ ਹੋਏ ਹੋ ਵਾਹਿਗੁਰੂ ਵਾ ਤਿੰਨਾਂ ਕਾਲੋਂ ਮੈਂ ਧੰਨ ਹੋ ਹੇ ਵਾਹਿਗੁਰੂ ਜੀ ॥ ੩ ॥੬॥੨੯॥

ਸਤਿਗੁਰੂ ਸਤਿਗੁਰੂ ਸਤਿਗੁਰੁ ਗੁਬਿੰਦ ਜੀਉ। ਬਲਿਹਿ ਛਲਨ ਸਬਲ ਮਲਨ ਭਗ੍ਤਿ ਫਲਨ ਕਾਨ੍ ਕੁਅਰ ਨਿਹਕਲੰਕ ਬਜੀ ਡੰਕ ਚੜੂ ਦਲ ਰਵਿੰਦ ਜੀਉ। ਰਾਮ ਰਵਨ ਦੁਰਤ ਦਵਨ ਸਕਲ ਭਵਨ ਕੁਸਲ ਕਰਨ ਸਰਬ ਭੂਤ ਆਪ ਹੀ ਦੇਵਿਧ ਦੇਵ ਸਹਸ ਮੁਖ ਫਨਿੰਦ ਜੀਉ। ਜਰਮ ਕਰਮ ਮਛ ਕਛ ਹੁਅ ਬਰਾਹ ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ। ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ ਸਤਿਗੁਰੂ ਸਤਿ ਗੁਰੂ ਸਤਿਗੁਰ ਗੁਬਿੰਦ ਜੀਉ ॥ ੪ ॥

ਸਤਿ ਸਰੂਪ ਜੋ ਅਕਾਲ ਪੁਰਖ ਹੈ ਸੋ ਗੁਰੂ ਹੈ ਗੁਰੂ ਜੋ ਅੰਧਕਾਰ ਮੈਂ ਪ੍ਰਕਾਸ਼ ਕਰਨੇ ਵਾਲੇ ਸੋ ਸਤਿ ਪ੍ਰਮਾਤਮਾ ਹੈ ਸਤ ਵਸਤੂ ਕਾ ਉਪਦੇਸ਼ ਦੇਨ ਵਾਲੇ ਜਿਨਾਂ ਕਰਕੇ ਗੋਬਿੰਦ ਕੀ ਪ੍ਰਾਪਤੀ ਹੋਂਦੀ ਹੈ ਜੀ ਕੈਸੇ ਹੈ ਗੁਰੂ ਜੀ ਬਲੀ ਕਿ ਜਿਸਨੇ ਛਲ ਲੀਆ ਸਬਲ ਜੋ ਥੇ ਦੈਂਤ ਤਿਨਾਂ ਕੋ ਮਲਨੇ ਵਾਲੇ ਭਗਤਾਂ ਕੋ ਫਲ ਦੀਆ ਜੈਸੇ ਧ੍ਰੂਹ ਕੋ ਅਟਲਰਾਜ ਪ੍ਰਹਲਾਦ ਕੇ ਇਕੀ ਕੁਲ ਤਾਰੇ ਕੁਆਰ ਅਵਸਥਾ ਮੈਂ ਭਏ ਕਾਹਨ ਬਡੇ ਭਏ ਤਾਂ ਕ੍ਰਿਸ਼ਨ ਭਏ ਨਿਹਕਲੰਕ ਜਬ ਹੋਵੈਂਗੇ ਤਾਂ ਬਡਾ ਡੰਕਾ ਬਜੇਗਾ ਹੈ ਜੈ ਹਾਥ ਕਾ ਉਹੰਗੀ ਖੰਡਾ ਧ੍ਰੂਹਿਆ ਡੰਕ ਜਬ ਬਜੇਗੀ ਤਾਂ ਦਲ ਮੈਂ ਚੜ੍ਹੈਂਗੇ ਰਵਿੰਦ ਸੂਰਜ ਤੇ ਚੰਦ੍ਰਮਾ ਸੈਨਾਨੀ ਹੋਵੈਂਹੀ ਵਾ ਰਵ ਉਦਿਆਚਲ ਤੇ ਇੰਦ ਅਸਤਾਚਲ ਤਕ ਦਲ ਚੜ੍ਹੇਗਾ ਰਮਣ ਸੁੰਦਰ ਰਾਮ ਜੀ ਵਾ ਰਮਣੇ ਵਾਲੇ ਰਾਮ ਵਾ ਰਾਮ ਨਾਮ ਕੇ ਰਮਣੇ ਕਰ ਦੁਰਤਿ ਪਾਪ ਦਵਨ ਨਾਸ ਹੋਤੇ ਹੈਂ ਸਾਰਿਆਂ ਭਵਨਾਂ ਚੌਦਾਂ ਹੀ ਕੋ ਸੁਖ ਦੇਨ ਵਾਲੇ ਸਰਬ ਰੂਪ ਆਪ ਹੀ ਹੈਂ ਦੇਵਤਿਆਂ ਕੇ ਦੇਵ ਹੈਂ ਅਧਿਪਤੀ ਜਿਸਕੇ ਹਜਾਰ ਮੁਖ ਹੈ ਫਨਿੰਦ ਸ਼ੇਸ਼-ਨਾਗ ਕਹਿਤਾ ਹੈ ਹੇ ਮਹਾਰਾਜ ਜੀਉ ਮਛ ਕਾ ਜਨਮ ਲੈਕੇ ਮਛ ਕੇ ਕਰਮ ਕਰੇ ਰਾਜਾ ਕਾ ਤਾਰਨਾ ਮਨੁ ਕੋ ਕੱਛੁ ਕਾ ਜਨਮ ਧਾਰ ਕੇ ਸਵਾ ਲਖ ਜੋਜਨ ਕੀ ਪਿਠ ਬਨਾਈ ਸਮੁੰਦ੍ਰ ਮਥਨ ਵੇਲੇ ਹੇਠ ਬਠਾਇਆ ਬਰਾਹ ਹੋਇਕੇ ਪ੍ਰਿਥੀ ਲਿਆਵਨੀ ਕੀਤੀ ਹੁੰਡ ਤੇ ਧਰਕੇ ਫੇਰ ਕ੍ਰਿਸ਼ਨ ਜੀ ਕੇ ਜਮਨਾ ਕੇ ਕਨਾਰੇ ਜਿਸਨੇ ਗਿੰਦ ਕੀ ਖੇਲ ਕੋ ਖੇਲਿਆ ਸਾਰ ਰੂਪ ਸਰਬ ਕਾ ਨਾਮ ਹੈ ਹਿਰਦੇ ਮੈਂ ਧਾਰ ਤਜ ਦੇਹ

ਬਿਕਾਰਾਂ ਕੋ ਹੇ ਮਨ ਗਯੰਦ ਹਸਤੀ ਵਾ ਗਿੰਦਾ ਭੱਟ ਹੈ ਅਥਰਬਨ ਬੇਦ ਕਾ ਪਿਛੇ ਵੀ ਸਤਿਗੁਰੂ ਗੁਬਿੰਦ ਰੂਪ ਥੇ ਅਬ ਵੀ ਸਤਗੁਰੂ ਗੁਬਿੰਦ ਰੂਪ ਹੈਂ ਅਗੇ ਵੀ ਗੁਰੂ ਗੁਬਿੰਦ ਰੂਪ ਹੋਵੈਂਗੇ ॥੪॥੩੭॥

ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ॥ਗੁਰ ਕਹਿਆ ਮਾਨੁ ਨਿਜ ਨਿਧਾਨੁ ਸਚੁ ਜਾਨੁ ਮੰਤ੍ਰੁ ਇਹੈ ਨਿਸਿਬਾਸੁਰ ਹੋਇ ਕਲਿਆਨੁ ਲਹਹਿ ਪਰਮਗਤਿ ਜੀਉ। ਕਾਮੁ ਕ੍ਰੋਧੁ ਲੋਭੁ ਮੋਹੁ ਜਣ ਜਣ ਸਿਉ ਛਾਡੁ ਧੋਹੁ ਹਉਮੈ ਕਾ ਫੰਧੁ ਕਾਟੁ ਸਾਧਸੰਗਿ ਰਤਿ ਜੀਉ। ਦੇਹ ਗੇਹੁ ਤ੍ਰਿਅ ਸਨੇਹੁ ਚਿਤ ਬਿਲਾਸੁ ਜਗਤ ਏਹੁ ਚਰਨ ਕਮਲ ਸਦਾ ਸੇਉ ਦ੍ਰਿੜਤਾ ਕਰਿ ਮਤਿ ਜੀਉ। ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ॥੫॥੧੦॥

ਸਿਰੀ ਗੁਰੂ ਜੀ ਸਤਰੂਪ ਪਿਛੇ ਅਗੇ ਅਬ ਗੁਰੂ ਸਿਖ ਕੇ ਅਗਿਆਨ ਕੋ ਜੋ ਨਿਰਾਲੇ ਸੋ ਸਤਗੁਰੂ ਸਿਖ ਕੇ ਰਿਦੇ ਮੈਂ ਉਪਦੇਸ਼ ਰੂਪ ਜਲ ਕੋ ਸਿੰਚੇ ਸੋ ਗੁਰੂ ਸਿਖ ਕੋ ਅਗਿਆਨ ਨਿੰਦ੍ਰਾ ਸੇ ਜਗਾਏ ਸੋ ਗੁਰੂ ਗੁਬਿੰਦ ਰੂਪ

ਸਤ ਰੂਪ ਗੁਰਾਂ ਕਾ ਕਹਿਆ ਮਾਨ ਨਿਜ ਆਪਨਾ ਨਿਧਾਨ ਹੈ ਸਚ ਜਾਨ ਇਹੀ ਮੰਤ੍ਰ ਹੈ ਨਿਸਿ ਬਾਸਰ ਹੋਵੇ ਕਲਯਾਨ ਲਏ ਪਰਮਗਤਿ ਜੀਉ ਗੁਰਾਂ ਕਾ ਮੰਤ੍ਰ ਜਪਨੇ ਕਰ ਦਿਨੇ ਰਾਤੀ ਸੁਖ ਹੋਵੇਗਾ ਅੰਤ ਪ੍ਰਮਗਤੀ ਮੋਖ ਲਏਗਾ ਹੇ ਪੁਰਸ਼ ਵਾ ਅਵਿਦਿਆ ਰੂਪ ਰਾਤ੍ਰੀ ਵਲੋਂ ਗਯਾਨ ਦਿਨ ਚੜ੍ਹਾ ਤਾਂ ਹੋਈ ਕਲਯਾਨ ਮੋਖ ਲਈ ਪਰਮਪਦ ਕੀ ਇਸਥਿਤੀ ਹੇ ਭਾਈ ਜੀਉ ਕਾਮਨਾ ਕ੍ਰੋਧ ਨਿਸਫਲ ਜਣੇ ਜਣੇ ਨਾਲ ਛਲ ਕਪਟ ਕਰਨਾ ਹਉਮੈ ਮੈਂ ਹਾਂ ਇਹ ਮੇਰਾ ਪਦਾਰਥ ਹੈ ਇਹ ਛਾਹੀ ਹੈ ਕਾਟ ਕਟ ਦੇਹ ਸਾਧ ਸ੍ਰੇਸ਼ਟ ਜੋ ਹੈਂ ਤਿਨ੍ਹਾਂ ਮੈਂ ਰਤੀ ਪ੍ਰੀਤੀ ਕਰ ਹੇ ਜੀਵ ਦੇਹ ਜੋ ਨਾਮ ਰੂਪ ਗੇਹ ਗ੍ਰਹ ਘਰ ਤ੍ਰਿਅ ਇਸਤ੍ਰੀ ਮੈਂ ਸਨੇਹ ਕਰਨਾ ਚਿਤ ਬਿਲਾਸ ਹੈ ਚਿਤ ਕੇਫੁਰਨੇ ਸੇ ਹੈ ਸਭ ਵਾ ਚੇਤਨ ਕਾ ਬਿਲਾਸ ਹੈ ਸਭ ਜਗਤ ਵਾ ਚਿਤ ਦ੍ਰਿਸ਼ਟੀ ਕਾ ਹੈ ਬਿਲਾਸ ਦ੍ਰਿਸ਼ਟੀ ਰੇਵ ਸ੍ਰਿਸ਼ਟੀ ਭਗਵੰਤ ਕੇ ਚਰਨਾਂ ਕੋ ਸਦਾ ਹੀ ਸੇਵ ਮਤੀ ਮੈਂ ਦ੍ਰਿੜ੍ਹ ਨਿਸਚਾ ਕਰ ਸਾਰ ਰੂਪ ਨਾਮ ਕੋ ਹੀਏ ਧਾਰ ਤਜ ਦੇਹ ਬਿਕਾਰਾਂਕੋ ਹੇ ਮਨ ਹਸਤੀ ਵਾ ਜਇੰਦਾ ਭਟ ਕਹਿੰਦਾ ਹੈ ਸਿਰੀ ਸੋਭਨੀਕ ਗੁਰੂ ਜੀ ਪਿਛੇ ਸੇ ਹੁਣ ਵੀ ਸੋਭਨੀਕ ਹੈਂ ਅਗੇ ਵੀ ਸੋਭਨੀਕ ਹੋਨਗੇ ਗੁਰੂ ਜੀ ਸਤ ਨਿਸਚੇ ਕਰਕੇ ॥ ੫ ॥ ੧੦ ॥ ੩੯ ॥

ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ॥ ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ॥ ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ

ਮਨ ਮਦਕਾ॥ ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭਹੂ ਕਉ ਤਦਕਾ॥ ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ॥ ੧॥ ੧੧॥

ਸੇਵਕਾਂ ਕੇ ਕਾਰਜ ਭਰਪੂਰ ਕਰਨੇ ਵਾਲੇ ਹੋ ਵਾ ਸੇਵਕਾਂ ਕੋ ਭਰਪੂਰ ਨਿਜਾ ਆਂਵਦੇ ਹੋ ਜੁਗਾਂ ਜੁਗਾਂ ਵਿਚ ਹੇ ਵਾਹਿ-ਗੁਰੂ ਤੇਰਾ ਹੀ ਸਭ ਕੋ ਆਸਰਾਹੈ ਨਿਰੰਕਾਰ ਅਕਾਰ ਤੇ ਰਹਤ ਹੋ ਪ੍ਰਭੁ ਸਦਾ ਹੀ ਸਲਾਮਤਿ ਇਸਥਿਤ ਹੋ ਕੋਈ ਵੀ ਨਹੀਂ ਕਹ ਸਕਦਾ ਤੂੰ ਕਦੋਂ ਦਾ ਹੈਂ ਹੇ ਵਾਹਿਗੁਰੂ ਹੇ ਨਿਰੰਕਾਰ ਪ੍ਰਭੂ ਰਖਕ ਬ੍ਰਹਮਾਂ ਤੇ ਵਿਸ਼ਨ ਸ਼ਿਵਜੀ ਅਗਨਤ ਹੀ ਸਿਰਜੇ ਹੈਂ ਤੈਨੇ ਤਿਨਕੇ ਮਨ ਮੈਂ ਮੋਹ ਕਾ ਮਦ ਭਇਆ ਅਗਿਆਨ ਕਰ ਹੰਕਾਰ ਹੂਆ ਚੌਰਾਸੀ ਲਖ ਜੂਨ ਉਤਪਨ ਕਰੀ ਹੈ ਜਦ ਕੀ ਭਦ ਕਾ ਹੀ ਰਿਜਕ ਦੀਆ ਹੈ ਪ੍ਰਥਮੈਂ ਪ੍ਰਾਲਬਧ ਰਚਕੇ ਫੇਰ ਜੀਵ ਉਤਪਤੀ ਕੀਏ ਇਕ ਪਹਾੜ ਮੈਂ ਇਕ ਬ੍ਰਿਛ ਉਪਜਿਆ ਜਦ ਵਧਣ ਲਗਾ ਇਕ ਸੰਤ ਜਾਕੇ ਅਖੀਂ ਮੀਟਕੇ ਬੈਠ ਰਹਾ ਜਦੋਂ ਓਹ ਬੂਟਾ ਬਡਾ ਹੋਇਆ ਫਲ ਲਗਕੇ ਉਸਕੇ ਮੂੰਹ ਕੋਲ ਆਕੇ ਫਲ ਪਕਾ ਜਾਗ ਕੇ ਖਾਇਆ ਸੇਵਕਾਂ ਕੇ ਰਿਦੇ ਮੈਂ ਪੂਰਨ ਹੋ ਜੁਗਾਂ ਜੁਗਾਂ ਮੈਂ ਹੇ ਵਾਹਗੁਰੂ ਤੇਰਾ ਸਭ ਕੋ ਆਸਰਾਹੈ ਅਸਮਾਦਿਕ ਜੀਵਾਂ ਕੋ ਤੂੰ ਹੀ ਆਸਰਾ ਹੈ॥ ੧॥ ੨੧॥ ੨੯॥ ੪੦॥

ਵਾਹ ਵਾਹ ਕਾ ਬਡਾ ਤਮਾਸਾ ॥ ਆਪੇ ਹਸੈ ਆਪਿਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ ॥ ਆਪੇ ਜਲੁ ਆਪੇ ਥਲੁ ਥੰਮਨੁ ਆਪੇ ਕੀਆ ਘਟਿ ਘਟਿ ਬਾਸਾ । ਆਪੇ ਨਰੁ ਆਪੇ ਫੁਨਿ ਨਾਰੀ ਆਪੇ ਸਾਰਿ ਆਪ ਹੀ ਪਾਸਾ । ਗੁਰਮੁਖਿ ਸੰਗਤਿ ਸਭੈ ਬਿਚਾਰਹੁ ਵਾਹ ਵਾਹਕਾ ਬਡਾ ਤਮਾਸਾ ॥ ੨ ॥ ੧੨ ॥

ਵਾਹਿ ਜੋ ਅਸਚਰਜ ਹੈ ਕਿੰਬਾ ਵਾਹ ਜੋ ਪ੍ਰੇਰਕ ਚੇਤਨ ਜੈਸੇ ਲੋਹੇ ਕੋ ਚੁੰਬਕ ਪ੍ਰੇਰੇ ਹੈ ਐਸੇ ਹੀ ਚੇਤਨ ਸਤਾ ਕਰ ਜੜ ਪਦਾਰਥ ਚੇਸਟਾ ਕਰਤੇ ਹੈਂ ਇਹ ਤਮਾਸ਼ਾ ਹੈ ਹਾਥੀ ਕਾ ਜੈਸੇ ਸਰੀਰ ਕਈ ਮਣ ਕਾ ਹੋਤਾ ਹੈ ਪਰੰਤੂ ਚੇਤਨਤਾ ਨਿਕਸਨੇ ਪੀਛੇ ਬੜਾ ਪਰਬਤ ਸ੍ਰੀਖਾ ਪ੍ਰਤੀਤ ਹੋਤਾ ਹੈ ਕਿਸੀ ਸੇ ਚੁਕਿਆ ਨਹੀਂ ਜਾਂਦਾ ਚੇਤਨਤਾ ਸੇ ਸਭ ਬਿਵਹਾਰ ਹੋਤੇ ਹੈਂ ਆਪਹੀ ਹਸੇ ਹੈ ਆਪ ਹੀ ਚਿਤਵਨੀ ਕਰਦਾਹੈ ਰੁਦਨਾ-ਦਿਕਾਂ ਦੀ ਆਪ ਹੀ ਚੰਦ੍ਰਮਾਂ ਤੇ ਸੂਰਜ ਕਾ ਪ੍ਰਕਾਸ਼ ਹੋ ਰਹਾ ਹੈ ਵਾ ਆਪਹੀ ਚੰਦ ਸੂਰਜ ਹੈ ਆਪਹੀ ਤਿਨਕਾ ਚਾਨਣਾ ਕਰਨੇ ਵਾਲਾ ਹੈ ਆਪ ਹੀ ਜਲ ਰੂਪ ਹੈ ਆਪ ਥਲ ਪ੍ਰਿਥਵੀ ਬਨ ਕੇ ਥੰਮਨੇ ਵਾਲਾ ਹੈ। ਸੰਕਾ—ਦਸ ਹਿਸੇ ਪ੍ਰਿਥੀ ਸੇ ਜਲ ਜਾਸਤੀ ਹੈ ਥਲ ਕੈਸੇ ਭਇਆ। ਉਤ੍ਰ-ਜਲ ਕਾ ਥਲ ਹੈ ਥੰਮਨੇ ਵਾਲਾ ਅਧਿਸ਼ਟਾਨ ਹੋਇਆ ਆਪ ਹੀ ਘਟਿ ਘਟਿ ਸਰੀਰ ਮੈਂ ਨਿਵਾਸ ਕੀਆ ਹੈ ਆਪ ਹੀ ਨਰ ਰੂਪ

ਪੁਰਸ਼ ਹੈ ਵਾ ਈਸ਼ਰ ਨਰ ਨਾਰੀ ਇਸਤ੍ਰੀ ਵਾ ਮਾਇਆ ਹੈ ਸਾਰਿ ਬਾਜੀ ਵੀ ਆਪ ਹੈ ਪ੍ਰਪੰਚ ਰੂਪ ਜੀਵ ਨਰਦਾਂ ਚਾਰ ਜੁਗ ਚੌਂਪੜਹੈ ਪਾਸਾ ਤਿੰਨਾ ਗੁਨਾਂ ਕਾ ਗੁਰਮੁਖ ਸੰਗਤਿ ਸਭ ਵਿਚਾਰੋ ਹੇ ਭਾਈ ਵਾਹਿ ਅਸਚਰਜ ਰੂਪ ਵਾਹਗੁਰੂ ਕਾ ਬਡਾ ਤਮਾਸਾ ਹੈ ॥ ੨ ॥ ੧੨ ॥ ੪੧ ॥

ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ ॥ ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯ੍ਯਾ ਅੰਮ੍ਰਿਤ ਤੇ ਮੀਠੇ ਜਾਕੇ ਬਚਨਾ ॥ ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ ਕਾਲ ਕਾ ਕਾਲੁ ਨਿਰੰਜਨ ਜਚਨਾ ॥ ਗੁਰਪ੍ਰਸਾਦਿ ਪਾਈਐ ਪਰਮਾਰਥੁ ਸਤ ਸੰਗਤਿ ਸੇਤੀ ਮਨੁ ਖਚਨਾ ॥ ਕੀਆ ਖੇਲੁ ਬਡ ਮੇਲੁ ਤਮਾਸਾ ਵਾਹਗੁਰੂ ਤੇਰੀ ਸਭ ਰਚਨਾ ॥ ੩ ॥ ੧੩ ॥ ੪੨ ॥

ਕੀਆ ਖੇਲ ਪ੍ਰਪੰਚਰੂਪ ਬਡਾਤਮਾਸ਼ਾਰੂਪ ਤਤਾਂ ਕੋ ਮੇਲਕੇ ਵਾਹਿਗੁਰੂ ਅਨੰਦਰੂਪ ਗੁਰੋ ਸਭ ਤੁਹਾਡੀ ਹੀ ਰਚਨਾਂ ਹੈ ਤੁਸੀਂ ਜਲ ਮੈਂ ਪੂਰਨ ਹੋਂ ਥਲ ਮੈਂ ਪੂਰਨ ਹੋਂ ਗਗਨਅਕਾਸ਼ ਮੈਂ ਪੂਰਨ ਹੋਂ ਪਤਾਲ ਮੈਂ ਪੂਰਨ ਹੋਂ ਅੰਮ੍ਰਤ ਤੇ ਮਿਠੇ ਹੈਂ ਜਿਸਕੇ ਬਚਨ ਬੇਦ ਬਾਨੀ ਰਾਮ ਨਾਮ ਗੀਤਾ ਗੁਰ ਬਾਨੀ ਬ੍ਰਹਮਾ ਤੇ ਆਦਿ ਲੈਕੇ ਸਨਕਾਦਿਕ ਚਾਰਨਾਰਦ ਰੁਦ੍ਰ ਤੇ

ਆਦਿ ਲੈਕੇ ਗਣੇਸ਼ ਸ਼ਾਮਕਾਰਤਕ ਸੇਵਕ ਕਾਲ ਕੋ ਵੀ ਕਾਲ ਕਰਨੇ ਵਾਲਾ ਨਿਰੰਜਨ ਸ਼ੁਧ ਇਹ ਭਜ ਹੈ ਜਿਸਕੇ ਵਾ ਤਿਸ ਪਾਸੋਂ ਸਭ ਜਾਚਦੇ ਹੈਂ ਤਿਸ ਕੇ ਜਾਚੇ ਹੋਏ ਹੈਂ ਸਭ ਗੁਰਾਂ ਕੀ ਕ੍ਰਿਪਾ ਸੇ ਜਬ ਸਤ ਸੰਗਤ ਸਾਥ ਮਨ ਖਚਤ ਹੋਇਆ ਤਾਂ ਪਾਈਤਾ ਹੈ ਪਰਮਾਰਥ ਮੋਖ ਤਮਾਸ਼ਾ ਰੂਪ ਤਤਾਂ ਕੋ ਮੇਲ ਕੇ ਬੜਾਹੀ ਖੇਲ ਕੀਆ ਚੀਟੀ ਮੈਂ ਵੀ ਪਾਂਚ ਤਤ ਤੇ ਹਸਤੀ ਮੈਂ ਵੀ ਪਾਂਚ ਤਤ ਖੇਲ ਹੈਹੇ ਵਾਹਿਗੁਰੂ ਸਭ ਤੇਰੀ ਰਚਨਾ ਹੈ ॥ ੩ ॥ ੧੩ ॥ ੪੨ ॥

ਅਗਮੁ ਅਨੰਤੁ ਅਨਾਦਿ ਆਦਿ ਜਿਸੁ ਕੋਇ ਨ ਜਾਣੈ ॥ ਸਿਵ ਬਿਰੰਚਿ ਧਰਿ ਧਯਾਨੁ ਨਿਤਹਿ ਜਿਸੁ ਬੇਦੁ ਬਖਾਣੈ ॥ ਨਿਰੰਕਾਰ ਨਿਰਵੈਰੁ ਅਵਰੁ ਨਹੀ ਦੂਸਰ ਕੋਈ ॥ਭੰਜਨ ਗੜ੍ਹਣ ਸਮਥੁ ਤਰਣ ਤਾਰਣ ਪ੍ਰਭੁ ਸੋਈ ॥ ਨਾਨਾ ਪ੍ਰਕਾਰ ਜਿਨਿ ਜਗੁ ਕੀਓ ਜਨੁ ਮਥੁਰਾ ਰਸਨਾ ਰਸੈ ॥ ਸ੍ਰੀ ਸਤਿ ਨਾਮੁ ਕਰਤਾਪੁਰਖੁ ਗੁਰ ਰਾਮਦਾਸ ਚਿਤਹ ਬਸੈ ॥ ੧ ॥

ਅਗਮ ਜਿਸ ਮੈਂ ਮਨ ਕੀ ਗਮਤਾ ਨਾ ਹੋਵੇ ਅਨੰਤ ਆਦਿ ਅੰਤ ਜਿਸਕਾ ਕੋਈ ਨਹੀਂ ਜਾਨਤਾ ਅਨਾਦਿ ਉਤ-ਪਤੀ ਰਹਤ ਹੈ ਆਦਿ ਜਿਸਕਾ ਕੋਈ ਪ੍ਰਮਾਨ ਸੇ ਨਹੀਂ ਜਾਨਤਾ ਅਨਾਦਿ ਉਤਪਤੀ ਰਹਤ ਹੈ ਆਦਿ ਜਿਸਕਾ ਕੋਈ ਪ੍ਰਮਾਨ ਸੇ ਨਹੀਂ ਜਾਨੀਤਾ ਸ਼ਿਵ ਜਿਸਕੇ ਜਾਨਨੇ ਲੀਏ

ਧ੍ਯਾਨ ਧਰ ਰਹੇ ਹੈਂ ਤੇ ਬਿਰੰਚ ਬ੍ਰਹਮਾ ਜਿਸਕੇ ਜਾਨੈ ਕੋ ਤਿੰਨ ਹੀ ਬੇਦ ਬਖਾਨਤਾ ਹੈ ਬਿਅੰਤ ਹੀ ਹੈ ਅਕਾਰ ਤੇ ਰਹਤ ਹੈ ਨਿਰਵੈਰ ਜਿਸਕਾ ਕਿਸੀ ਸਾਥ ਵੈਰ ਨਹੀਂ ਤਿਸ ਜੈਸਾ ਕੋਈ ਨਹੀਂ ਦੂਜਾ, ਭੈਨਨੇ ਘੜਨੇ ਕੋ ਸਮਰਥ ਹੈ ਪਰਪੰਚਕੀ ਉਤਪਤੀ ਲਯਤਾ ਕਰਨ ਕੋ ਸਮਰੱਥਹੈ ਕਰਤਮ ਅਕਰਤਮ ਅਨਥਾ ਕਰਤਮ ਸਕਸਾ ਈਸ਼੍ਵਾ "ਹਰਨ ਭਰਨ ਜਾਕਾ ਨੇਤ੍ਰ ਫੇਰ" ਤਾਰਨ ਜਹਾਜਹੈ ਤਰਨੇ ਕੋ ਸੋ ਪ੍ਰਭੁ ਜਿਸਨੇ ਨਾਨਾ ਪ੍ਰਕਾਰ ਕਰ ਜਗਤ ਰਚਿਆ ਹੈ ਕਿਸੀ ਕੀ ਉਤਪਤੀ ਐਸੇ ਹੈ ਸਾਵਨ ਕੇ ਦਿਨੋਂ ਮੇਂ ਦਹੀ ਮੇਂ ਗੋਹਾ ਰਲਾਇ ਕੇ ਘੜੇ ਵਿਚ ਪਾ ਦੇਈਏ ਤੀਜੇ ਦਿਨ ਸਾਰੇ ਹੀ ਅਣੂਹੇਂ ਹੋ ਜਾਤੇ ਹੈਂ ਪਰ ਘੜਾ ਕੱਜਕੇ ਰਖੇ।ਮਥਰਾ ਭਟ ਰਸਨਾਂਕਰਕੇ ਰਸੋ ਉਚਾਰਤਾ ਹੈ ਸ਼ਾਮਬੇਦ ਰੂਪ ਸ੍ਰੀ ਸੋਭਨੀਕ ਸਤ ਸਰੂਪ ਕਰਤਾਪੁਰਖ ਪ੍ਰਮੇਸਰ ਗੁਰੂ ਰਾਮ ਦਾਸ ਜੀ ਕੇ ਰਿਦੇ ਮੇਂ ਵਸਦੇ ਹੈਂ ॥ ੧ ॥ ੪੩ ॥

ਗੁਰੂ ਸਮਰਥੁ ਗਹਿ ਕਰੀਆ ਧ੍ਰੁਵ ਬੁਧਿ ਸੁਮਤਿ ਸੰਮ੍ਹਾਰਨ ਕਉ ॥ ਪੁਨਿ ਧ੍ਰੰਮ ਧੁਜਾ ਫਹਰੰਤਿ ਸਦਾ ਅਘ ਪੁੰਜ ਤਰੰਗ ਨਿਵਾਰਨ ਕਉ ॥ ਮਥੁਰਾ ਜਨ ਜਾਨਿ ਕਹੀ ਜੀਅ ਸਾਚੁ ਸੁ ਅ-ਉਰ ਕਛੂ ਨ ਬਿਚਾਰਨ ਕਉ ॥ ਹਰਿ ਨਾਮੁ ਬੋਹਿਥੁ ਬਡੌ ਕਲਿ ਮੈ ਭਵ ਸਾਗਰ ਪਾਰਿ ਉਤਾਰਨ ਕਉ ॥੨॥

ਸ੍ਰੀ ਗੁਰੂ ਅਮਰਦੇਵ ਜੀ ਸਮ੍ਰਥ ਈਸ਼ਰ ਗਹਿ ਗ੍ਰਹਨ ਕਰਕੇ ਕਰੀ ਹੈ ਕੁਹਾੜੀ ਬੁਧੀ ਧ੍ਰੂਵ ਇਸਥਿਤ ਬੁਧੀ ਸੁਮਤਿ ਆਤਮ ਮਤਿਕੇ ਸੰਭਾਲਨ ਕੋ ਫੁਨਿ ਬਹੁੜੇ ਧਰਮ ਕੀ ਧੁਜਾ ਫਰਕ ਰਹੀ ਹੈ ਭਾਵ ਧਰਮ ਧਜਾ ਕਾ ਲੋਕਾਂ ਕੋ ਕਹਤਾ ਹੈ ਜਿਸਨੇ ਮੁਕਤੀ ਲੈਨੀ ਹੋਵੇ ਸੋ ਅੰਦਰ ਆਵੇ ਅੰਦਰ ਆਵੇ ਐਸੇ ਹੈਂ ਬਾਹਰਕੇ ਵੋ ਨਿਸ਼ਾਨ ਇਹ ਕਹਿੰਦੇ ਹੈਂ ਜਿਸਨੇ ਰਾਗ ਸੁਨਨਾ ਹੋਵੇ ਸੋ ਆਵੇ ਜਿਸਨੇ ਕਥਾ ਪ੍ਰਸੰਗ ਸੁਨਨਾ ਹੋਵੇ ਸੋ ਆਵੇ ਪ੍ਰਕਰਮਾਵਿਚ ਸੁਨੋ ਹੇ ਗੁਰੂ ਜੀ ਆਪਕੀ ਧਰਮ ਰੂਪ ਧਜਾ ਫੈਲ ਰਹੀਹੈ ਅਘ ਪਾਪ ਸਮੂਹਕੇ ਨਿਵਾ- ਰਨੇ ਕੋ ਧਜਾ ਖੜੀ ਕਰੀ ਹੈ ਵਾ ਅਘ ਜੋ ਹੈਂ ਸਮੂਹ ਤਿਨਾਂ ਕੋ ਨਿਵਿਰਤ ਕਰਨੇ ਕੋ ਵਾ ਧੋਵਨੇ ਕੋ ਤਰੰਗ ਜਲ ਰੂਪ ਹੋ ਜੀਵਾਂ ਅਘ ਸਮੂਆਂ ਕੇ ਤਰੰਗ ਸੰਕਲਪ ਹੀ ਹਟਾ ਦੇਂਦੇ ਹੋ ਮਥਰਾ ਭਟ ਨੇਂ ਜੀਅ ਮੈਂ ਜਾਨਕੇ ਕਹੀ ਸਰੀ ਬਾਤ ਗੁਰੂ ਜੀਕੇ ਸਦਰਸ ਹੋਰ ਕੁਛ ਬਿਚਾਰਨ ਕੇ ਨਹੀਂ ਇਹੀ ਮੁਕਤੀ ਕਰਨੇ ਵਾਲੇ ਹੈਂ ਗੁਰੂ ਜੀ ਵਾ ਅਗੇ ਹਰੀਕਾ ਨਾਮ ਵਡਾ ਜਹਾਜ ਹੈ ਕਲਜੁਗ ਮੈਂ ਸੰਸਾਰ ਸਾਗਰ ਤੇ ਪਾਰ ਉਤਾਰਨੇ ਕੋ ਰਹਿਆ ਹੈ ਨਾਮ ਜਹਾਜ ਸਤਜੁਗ ਕੀਆਂ ਬਾਤਾਂ ਕਹੈਂ ਸਾਮ ਬੇਦ ਨੇ ਗੁਰੂ ਜੀ ਕੀ ਉਸਤਤੀ ਕਰੀ ॥ ੨ ॥ ੪ ॥

**ਸੰਤਤ ਹੀ ਸਤ ਸੰਗਤਿ ਸੰਗਿ ਸੁ ਰੰਗ ਰਤੇ ਜਸੁ ਗਾਵਤ ਹੈ ॥ ਧ੍ਰਮ ਪੰਥੁ ਧਰਿਓ ਧਰਨੀ ਧਰ ਆਪਿ ਰਹੇ ਲਿਵ ਧਾਰਿ ਨ ਧਾਵਤ ਹੈ ॥ ਮਥੁਰਾ ਭਨਿ ਭਾਗ ਭਲੇ ਉਨਕੇ ਮਨ ਇਛਤ**

ਹੀ ਫਲ ਪਾਵਤਹੈ॥ਰਵਿ ਕੇ ਸੁਤ ਕੋ ਤਿਨ ਤ੍ਰਾਸੁ ਕਹਾ ਜੁ ਚਰੰਨ ਗੁਰੂ ਚਿਤੁ ਲਾਵਤ ਹੈ॥ ੩॥

ਸੰਤਤ ਨਿਰੰਤ੍ਰ ਹੀ ਸੰਤਾਂ ਕੇ ਸੰਗ ਮੈਂ ਰੰਗ ਪ੍ਰੇਮ ਕਰ ਰਤੇ ਹੋਏ ਜਸ ਪ੍ਰਮੇਸਰ ਕਾ ਗਾਂਵਦੇ ਹੈਂ ਗੁਰੂ ਜੀ ਧਰਮ ਕਾ ਪੰਥ ਧਰਿਆ ਹੈ ਧਰਨੀ ਧਰ ਨੇ ਤੁਸਾਨੂੰ ਆਪ ਹੀ ਲਿਵ ਕੋ ਧਾਰ ਰਹੇ ਹੈਂ ਆਪ ਤੁਸੀ ਤਿਸ ਮੈਂ ਲਿਵ ਪ੍ਰੀਤੀ ਧਰ ਰਹਿਓ ਹੈ ਨਹੀਂ ਧਾਵਦੇ ਕਿਸੀ ਬਿਵਹਾਰ ਮੈਂ ਮਥਰਾ ਭਟ ਕਹਿਦਾ ਹੈ ਭਾਗ ਭਲੇ ਹੈਂ ਤਿਨਾਂ ਕੇ ਸੋ ਮਨ ਇਛਤ ਹੀ ਫਲ ਪਾਂਵਦੇ ਹੈਂ ਧਰਮ ਅਰਥ ਕਾਮ ਮੋਖ, ਰਵ ਕਾ ਸੁਤ ਧਰਮ ਰਾਜਾ ਤਿਸ ਕੋ ਤ੍ਰਾਸ ਖੌਫ਼ ਕਹਾ ਹੈ ਤਿਨ੍ਹਾਂ ਕੋ ਜੋ ਗੁਰੂ ਜੀ ਕੇ ਚਰਨਾਂ ਕਮਲੋਂ ਮੈਂ ਚਿਤ ਕੋ ਲਾਂਵਦੇ ਹੈਂ ਖੌਫ਼ ਨਹੀਂ ਜਨਮ ਮਰਨ ਕਾ ਤਿਨ੍ਹਾਂ ਕੋ ॥ ੨ ॥ ੪੫ ॥

ਨਿਰਮਲ ਨਾਮੁ ਸੁਧਾ ਪਰ ਪੂਰਨ ਸਬਦ ਤਰੰਗ ਪ੍ਰਗਟਿਤ ਦਿਨ ਆਗਰੁ॥ ਗਹਿਰ ਗੰਭੀਰੁ ਅਥਾਹ ਅਤਿ ਬਡ ਸੁਭਰੁ ਸਦਾ ਸਭ ਬਿਧਿ ਰਤਨਾਗਰੁ ॥ ਸੰਤ ਮਰਾਲ ਕਰਹਿ ਕੰਤੂਹਲ ਤਿਨ ਜਮ ਤ੍ਰਾਸ ਮਿਟਿਓ ਦੁਖ ਕਾਗਰ॥ ਕਲਜੁਗ ਦੁਰਤ ਦੂਰਿ ਕਰਿਬੇ ਕਉ ਦਰਸਨ ਗੁਰੂ ਸਗਲ ਸੁਖ ਸਾਗਰੁ ॥ ੪ ॥

ਨਾਮ ਰੂਪੀ ਸੁਧਾ ਅੰਮ੍ਰਿਤ ਨਿਰਮਲ ਸ਼ੁਧ ਤਿਸ ਕਰਕੇ

ਆਪਕਾ ਰਿਦਾ ਪਰੀ ਪੂਰਨ ਹੈ ਵਾ ਨਾਮ ਅੰਮ੍ਰਿਤ ਸੇ ਸ੍ਰੀ ਗੁਰੂ ਗ੍ਰੰਥ ਪਰੀ ਪੂਰਨ ਹੈ ਵਾ ਨਾਮ ਸੇ ਰਿਦਾ ਪੂਰਨ ਹੈ। ਸੁਧਾ ਸੇ ਪੂਰਨ ਹੈ ਤਲਾਵ ਤਿਸ ਮੈਂ ਤਰੰਗ ਪ੍ਰਗਟੇ ਹੈਂ ਇਹਾਂ ਬਾਣੀ ਕੇ ਤਰੰਗ ਉਠਦੇ ਹੈਂ ਦਿਨ ਕੇ ਅਗੋਂ ਅਗੋਂ ਹੀ ਆਸਾ ਕੀ ਵਾਰ ਕੇ ਤਰੰਗ ਉਠਦੇ ਹੈਂ ਸਬਦ ਜਿਸ ਵਖਤ ਗਾਂਵਦੇ ਹੈਂ ਸ੍ਰੀ ਗੁਰੂ ਜੀ ਨੇ ਸ੍ਰੀ ਅੰਮ੍ਰਿਤਸਰ ਕੋ ਵਰ ਦਿਤਾ ਹਰ ਵਖਤ ਨਾਮ ਕੀ ਮਹਮਾ ਰਹੇਗੀ ਆਠ ਪਹਰ ਭਜਨ ਹੋਵੇਗਾ ਯਾਰਾਂ ਬਜੇ ਰਾਤ੍ਰਿ ਕੇ ਸ੍ਰੀ ਗੁਰੂ ਗ੍ਰੰਥ ਸਾਹਬ ਤਖਤ ਅਕਾਲ ਬੁੰਗੇ ਬ੍ਰਹਮ ਕੁਟੀ ਮੈਂ ਜਾਂਦੇ ਹੈਂ ਪਿਛੇ ਫਰਾਸ ਸੇਵਾ ਕਰਤੇ ਹੈਂ ਸਨਾਨ ਕਰਾਕੇ ਸਾਫੇ ਸੇ ਪੋਚਕਰ ਪਿੰਡਾ ਦਰਬਾਰ ਜੀ ਕੋ ਰਾਗੀ ਸਬਦ ਜਿਤਨਾ ਚਿਰ ਨਹੀਂ ਗਾਂਵਦੇ ਇਨਾ ਚਿਰ ਇਕ ਸਿਖ ਸ੍ਰੀ ਸੁਖਮਨੀ ਜੀ ਕਾ ਪਾਠ ਕਰਤਾ ਰਹਤਾ ਹੈ ਚਾਰ ਪੌੜੀ ਵਾਰ ਕੀ ਰਹੀ ਤੇ ਭੋਗ ਪੜਤਾ ਹੈ ਸੁਖਮਨੀ ਕਾ ਗਹਰ ਡੂੰਘੇ ਗੰਭੀਰ ਨਿਰਾਹਲ ਅਥਾਹ ਅਤੁਲ ਸਪਰਸ ਹੈ ਅਤਸੇ ਕਰ ਬਡੇ ਹੈਂ ਸੁਭਰ ਲਬਾਲਬ ਹੈਂ ਸਦਾ ਹੀ ਸਭ ਬਿਧੀ ਸੇ ਰਤਨਾਂ ਕੀ ਆਗਰ ਖਾਨ ਹੈਂ ਸੰਤਾਂ ਰੂਪੀ ਹੰਸ ਕਰਦੇ ਹੈਂ ਕੌਤਕ ਤਿਨਾ ਕੋ ਜਮਾ ਕਾ ਖੌਫ ਮਿਟਾ ਹੈ ਦੁਖ ਕੀ ਕਿਆ ਗਲ ਹੈ ਕਲਜੁਗ ਕੇ ਦੁਰਤ ਪਾਪ ਕਟਨੇ ਕੋ ਗੁਰੂ ਜੀ ਕਾ ਦਰਸ਼ਨ ਸਰਬ ਸੁਖਾਂ ਕਾ ਸਾਗਰ ਹੈ ਸਮੁੰਦ੍ਰ ॥ ੪ ॥ ੪੬ ॥

ਜਾਕਉ ਮੁਨਿ ਧ੍ਯਾਨੁ ਧਰੈ ਫਿਰਤ ਸਗਲ ਜੁਗ ਕਬਹੁ ਕ ਕੋਊ ਪਾਵੈ ਆਤਮ ਪ੍ਰਗਾਸ

ਕਉ ॥ ਬੇਦ ਬਾਣੀ ਸਹਿਤ ਬਿਰੰਚ ਜਸੁ ਗਾਵੈ ਜਾਕੋ ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕਉ॥ਜਾ ਕਉ ਜੋਗੀ ਜਤੀ ਸਿਧ ਸਾਧਿਕ ਅਨੇਕ ਤਪ ਜਟਾ ਜੂਟ ਭੇਖ ਕੀਏ ਫਿਰਤ ਉਦਾਸ ਕਉ ॥ ਸੁ ਤਿਨਿ ਸਤਿਗੁਰ ਸੁਖ ਭਾਇ ਕ੍ਰਿਪਾ ਧਾਰੀ ਜੀਅ ਨਾਮ ਕੀ ਬਡਾਈ ਦਈ ਗੁਰੂ ਰਾਮਦਾਸ ਕਉ ॥ ੫ ॥

ਜਿਸ ਪ੍ਰਮਾਤਮਾ ਕੋ ਮੁਨ ਧਯਾਨ ਧਰਕੇ ਸਾਰੇ ਜੁਗਾਂ ਮੈਂ ਫਿਰਤੇ ਹੈਂ ਕਦਾਚਿਤ ਕੋਈ ਪਾਂਵਦਾ ਹੈ ਪ੍ਰਕਾਸ ਰੂਪਆਤਮਾ ਕੋ,ਬ੍ਰਹਮਾ ਬੇਦ ਬਾਨੀ ਜੁਤ ਜਸ ਗਾਇਨ ਕਰਦਾਹੈ ਜਿਸਕੀ ਪ੍ਰਾਪਤੀ ਲੀਏ ਸ਼ਿਵ ਮੁਨੀਆਂ ਕੀ ਤਰਾਂ ਗ੍ਰਹਨ ਕਰ ਰਹੇਹੈਂ ਕੈਲਾਸ ਪਰਬਤ ਤਜਦੇ ਨਹੀਂ ਐਸੀ ਸਮਾਧੀ ਹੋਰ ਕਿਤੇ ਨਹੀਂ ਲਗਦੀ ਜੋਗੀ ਗੋਰਖਾਦਿ ਜਤੀ ਲਖਮਨਾਦਿ ਸਿਧ ਚੌਰਾਸੀ ਸਾਧਨਾਂ ਕੇ ਕਰਨੇ ਵਾਲੇ ਅਨੇਕ ਪ੍ਰਕਾਰ ਕੇ ਤਪੀ ਜਟਾ ਜੂਟ ਸੁਧ ਵਾ ਜਟਾਵਾਂ ਕਾ ਜੂੜਾ ਹੋਰ ਕਈ ਭੇਸ ਧਰਕੇ ਉਦਾਸੀਨ ਹੋਇ ਫਿਰਦੇ ਹੈਂ ਜਿਸ ਪ੍ਰਮਾਤਮਾ ਕੀ ਪ੍ਰਾਪਤੀ ਕਠਨ ਸੀ ਸੋ ਪ੍ਰਮੇਸਰ ਰੂਪ ਗੁਰੂ ਅਮਰਦਾਸ ਜੀ ਹੋਕੇ ਤਿਸ ਸਤਿਗੁਰੂ ਅਮਰ ਜੀ ਨੇ ਸੁਭੈਨ ਹੀ ਕ੍ਰਿਪਾ ਦ੍ਰਿਸਟੀ ਧਾਰਕੇ ਹੇ ਮਹਾਰਾਜ ਜੀ ਨਾਮ ਕੀ ਬਡਿਆਈ ਮਹਿਮਾ ਦਿਤੀ ਹੈ ਸ੍ਰੀ ਗੁਰੁ ਰਾਮਦਾਸ ਕੋ, ਚੌਰਾਸੀ ਪਿੰਡ ਸਰਕਾਰ ਨੇ ਦਿਤੇ ਥੇ ਚਤੌੜ ਗੜ੍ਹ ਤੁਟਨ ਕੇ ਅਵਸਥਾਦੀ ਸਭ ਕਿਛ ਦੀਆ ਦਾਸ

ਮੈਂ ਆਪ ਸ਼ੁਧ ਰੂਪ ਭਏ ॥ ੫ ॥ ੪੭ ॥

ਨਾਮ ਨਿਧਾਨ ਧਿਆਨ ਅੰਤਰ ਗਤਿ ਤੇਜ ਪੁੰਜ ਤਿਹੁ ਲੋਗ ਪ੍ਰਗਾਸੇ ॥ ਦੇਖਤ ਦਰਸ ਭਟਕ ਭ੍ਰਮ ਭਜਤ ਦੁਖ ਪਰਹਰਿ ਸੁਖ ਸਹਜ ਬਿਗਾਸੇ ॥ ਸੇਵਕ ਸਿਖ ਸਦਾ ਅਤਿ ਲੁਭਿਤ ਅਲਿ ਸਮੂਹ ਜਿਉ ਕੁਸਮ ਸੁਬਾਸੇ ॥ ਬਿਦ੍ਯਮਾਨ ਗੁਰਿ ਆਪਿ ਥਪ੍ਯਉ ਥਿਰੁ ਸਾਚਉ ਤਖਤੁ ਗੁਰੂ ਰਾਮਦਾਸੈ ॥ ੬ ॥

ਨਾਮ ਜੋ ਨਿਧੀਆਂ ਕਾ ਖਜਾਨਾ ਹੈ ਤਿਸਕੇ ਅੰਤ੍ਰ ਧਯਾਨ ਗਤਿ ਪ੍ਰਾਪਤੀ ਹੋਇਆ ਹੈ ਤੁਹਾਡਾ ਤੇਜ ਪ੍ਰਤਾਪ ਪ੍ਰਕਾਸ ਕਾ ਪੁੰਜ ਸਮੂਹੇ ਤਿੰਨਾਂ ਹੀ ਲੋਕਾਂ ਮੈਂ ਪ੍ਰਕਾਸ਼ ਰਹਿ ਹੈ ਆਪਕਾ ਦਰਸ਼ਨ ਦੇਖਕੇ ਭਟਕਨਾ ਕੇ ਸਹਤ ਭ੍ਰਮ ਭਜ ਜਾਂਦਾ ਹੈ ਦੁਖਾਂ ਕੋ ਪਰਹਾਰ ਕੇ ਦੂਰ ਕਰਕੇ ਸਹਜ ਸੁਖ ਆਤਮ ਸੁਖ ਪ੍ਰਕਾਸ਼ਤਾ ਹੈ ਸੇਵਕ ਸਹਜ ਧਾਰੀ ਸਿਖ ਸਿੱਖਿਆ ਲੈਨ ਵਾਲੇ ਅੰਮ੍ਰਿਤੀਏ ਸਦਾਹੀ ਲੋਭਦੇ ਹੈਂ ਜੈਸੇ ਭੌਰੇ ਸਮੂਹ ਫੂਲੋਂ ਕੀ ਬਾਸ਼ਨਾ ਮੈਂ ਲੋਭਤੇ ਹੈਂ ਬਿਦਜਾ ਮਾਨ ਆਪ ਗੁਰੂ ਅਮਰ ਜੀ ਨੇ ਇਸਥਿਤ ਹੋਂਦਿਆ ਹੀ ਤੁਸਾਨੂੰ ਥਾਪਨ ਕੀਤਾ ਥਿਰ ਕਰਕੇ ਸਚਾ ਤਖਤ ਗੁਰਿਆਈ ਕਾ ਵਾਸਰੂਪ ਕੀ ਸ੍ਰੀ ਗੁਰੂ ਰਾਮ ਦਾਸ ਜੀ ਨੂੰ ਸਿਥਤ ਕੀਆ ॥ ੬ ॥ ੪੮ ॥

ਤਰ੍ਯਉ ਸੰਸਾਰੁ ਮਾਯਾ ਮਦ ਮੋਹਿਤ ਅੰਮ੍ਰਿਤ

ਨਾਮੁ ਦੀਓ ਸਮਰਥੁ ॥ ਫੁਨਿ ਕੀਰਤਿ ਵੰਤ ਸਦਾ ਸੁਖ ਸੰਪਤਿ ਰਿਧੁ ਅਰੁ ਸਿਧਿ ਨ ਛੋਡਇ ਸਥੁ ॥ ਦਾਨਿ ਬਡੌ ਅਤਿਵੰਤੁ ਮਹਾਂ ਬਲਿ ਸੇਵਕ ਦਾਸਿ ਕਹਿਓ ਇਹੁ ਤਥੁ ॥ ਤਾਹਿ ਕਹਾ ਪਰਵਾਹ ਕਾਹੂ ਕੀ ਜਾਕੈ ਬਸੀਸ ਧਰਿਓ ਗੁਰਿ ਹਥੁ ॥ ੭ ॥ ੪੯ ॥

ਸੰਸਾਰਤੀ ਕਾ ਨਾਮ ਹੈ ਸੰਸਾਰ ਭਾਵ ਜੰਮਨਾ ਤੇ ਮਰਨਾ ਤਿਸ ਤੇ ਤਰੇ ਹੋ ਸੰਕਾ । ਆਪ ਬ੍ਰਹਮ ਸਰੂਪ ਹੈ ਗੁਰੂ ਤਰਨਾ ਕਿਆ ਹੈ ਤਿਨਕੀ ਕ੍ਰਿਪਾ ਸੇ ਤਰਿਆ ਹੈ ਸੰਸਾਰ, ਸਿਖਾਂ ਨੇ ਮਾਯਾ ਕੇ ਮਦ ਮੋਹਿਤ ਕਰਨੇ ਵਾਲਾ ਤਿਸਤੇ ਤਰੇ ਜਿਨ੍ਹਾਂ ਕੋ ਹੇ ਸਮ੍ਰਥ ਗੁਰੋ ਤੁਸੀ ਨਾਮ ਅੰਮ੍ਰਤਦੀਆ ਹੈ ਫੁਨਾ ਬਹੁੜੇ ਕੀਰਤੀ ਵੰਤ ਹੋ ਆਪ ਤੇ ਸਦਾ ਹੀ ਸੁਖ ਤੇ ਸੰਪਤਾ ਵਾਲੇ ਹੋ ਜੀ ਰਿਧੀ ਤੇ ਸਿਧੀਆਂ ਆਪਕਾ ਸਾਥ ਨਹੀਂ ਛਡਦੇ ਦਾਨ-ਵੰਤ ਹੋ ਬਡੇ ਅਤਸੇ ਕਰ ਮਹਾਂਬਲੀ ਹੋ ਸੇਵਕ ਦਾਸ ਨਾਮ ਭਟ ਅਥਰਬਨ ਕਾ ਰੂਪ ਇਹ ਸਿਧਾਂਤ ਕਹਿਓ ਹੈ ਤਥ ਤਿਸ ਪੁਰਸ਼ ਕੋ ਕਹੁ ਹੇ ਭਾਈ ਤਿਸ ਕੋ ਪਰਵਾਹ ਕਿਸੇ ਕੀ ਰਹੀ ਹੈ ਉਪਰ ਸਿਰ ਕੇ ਜਿਸਦੇ ਹਥ ਧਰਿਆ ਹੈ ਗੁਰੂ ਜੀ ਨੇ ॥ ੭ ॥ ੪੯ ॥

ਤੀਨ ਭਵਨ ਭਰਪੂਰਿ ਰਹਿਓ ਸੋਈ ਅਪਨ ਸਰਸੁ ਕੀਅਉ ਨ ਜਗਤ ਕੋਈ ॥

**ਆਪਨ ਆਪੁ ਆਪਹੀ ਉਪਾਯਉ॥ ਸੁਰ ਨਰ ਅਸੁਰ ਅੰਤੁ ਨਹੀ ਪਾਯਉ॥ ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ ਗਣ ਗੰਧ੍ਰਬ ਖੋਜੰਤ ਫਿਰੇ॥ ਅਬਿਨਾਸੀ ਅਚਲੁ ਅਜੋਨੀ ਸੰਭਉ ਪੁਰਖੋਤਮ ਅਪਾਰ ਪਰੇ॥ ਕਰਣ ਕਾਰਣ ਸਮਰਥੁ ਸਦਾ ਸੋਈ ਸਰਬ ਜੀਅ ਮਨਿ ਧ੍ਯਾਇਯਉ॥ ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮਪਦੁ ਪਾਇਯਉ॥੧॥**

ਜੋ ਪ੍ਰਮਾਤਮਾ ਕੀ ਨਿਆਈਂ ਲੋਕਾਂ ਮੈਂ ਭਰਪੂਰ ਹੋਇਆ ਹੈ ਤਿਸਨੇ ਅਪਨੇ ਸਦ੍ਰਸ ਕੋਈ ਨਹੀਂ ਕੀਤਾ, ਆਪਨੇ ਆਪ ਕੋ ਆਪ ਹੀ ਉਤਪਤੀ ਕੀਆ ਹੈ। ਸ਼ੰਕਾ ਸਦੋਸ ਹੈ? ਉਤ੍ਰ-ਜਗਤ ਕੋ ਆਪਨੇ ਆਪ ਤੇ ਉਤਪਤੀ ਕੀਆ ਹੈ ਆਪ ਹੀ ਪਾਲਦਾ ਹੈ, ਸੁਰਾਂ ਦੇਵਤਯੋਂ ਨੇ ਅਸੁਰਾਂ ਦੈਂਤਾਂ ਨੇ ਨਰ ਮਨੁਖਾਂ ਨੇ ਅੰਤ ਨਹੀਂ ਪਾਇਆ ਚਾਲ ਉਲਾਲਾ ਨਹੀਂ ਪਾਏ, ਅੰਤ ਸੁਰਾਂ ਅਸੁਰਾਂ ਨਰਾਂ ਨੇ ਗਣ ਨੰਦੀ ਭ੍ਰਿੰਗੀ ਗੰਧ੍ਰਬ ਦੇਵ ਰਾਗੀ ਖੋਜਦੇ ਫਿਰਦੇ ਹੈਂ ਅਬਨਾਸ਼ੀ ਜੋ ਪ੍ਰਮਾਤਮਾ ਅਚਲ ਸਿਥਿਤ ਜੋਨੀ ਤੋਂ ਰਹਤ ਹੈਂ ਸੰਭਉ ਸੁਤੇ ਪ੍ਰਕਾਸ਼ ਹੈ ਪੁਰਖੋਂ ਮੈਂ ਉਤਮ ਅਪਾਰ ਹੈ ਪਰਾ ਸਰਬ ਕਾ ਹੈ ਜੀ ਕਾਰਨ ਪ੍ਰਪੰਚ ਕੇ ਕਰਨੇ ਵਾਲੇ ਹੈਂ ਸਮਰਥੁ ਰੂਪ ਹੈ ਜੀ ਸਦਾ ਹੀ ਸਰਬ ਜੀਵਾਂ ਨੇ ਮਨ ਮੈਂ ਧ੍ਯਾਇਆ ਹੈ ਸਰਬ ਰੂਪ ਬ੍ਰਹਮ ਰੂਪ ਜਾਨ ਕੇ ਮਨ ਮੈਂ ਧ੍ਯਾਨ ਕਰ ਰਹੇ ਹੈਂ ਸ੍ਰੀ ਸੋਭਾ ਕੇ ਜੁਤਿ

ਲਛਮੀ ਕੇ ਸਹਤ ਵਰ ਦਿਤਾ ਤੁਸਾਡੇ ਚਰਨਾਂ ਮੈਂ ਨਿਵਾਸ ਕਰੇਗੀ ਮਾਇਆ ਪਹਲੀ ਪਾਤਸ਼ਾਹੀ ਕੇ ਬਾਰਾਂ ਕੋਸ ਪਰੇ ਰਹੀ ਦੂਜੀ ਕੇ ਛੇ ਕੋਸ ਤੀਜੀ ਕੇ ਆਗੇ ਹਥ ਜੋੜੇ,ਤਿਨ੍ਹਾਂ ਨੇ ਚੌਥੀ ਪਾਤਿਸ਼ਾਹੀ ਕੇ ਚਰਨੀਂ ਲਾਈ, ਤਾਂ ਸ੍ਰੀਗੁਰੂ ਰਾਮਦਾਸ ਪਦ। ਦੀਆ ਤੁਸਾਡਾ ਜੈ ਜੈ ਕਾਰ ਹੋ ਰਹਿਆ ਹੈ ਜਗਤ ਮੈਂ ਤੈਨੇ ਹਰੀ ਰੂਪਕੀ ਪਰਮ ਪਦਵੀ ਕੋ ਪਾਇਆਹੈ ਸ਼ਾਮ ਬੇਦ ਰੂਪੀ ਬਲ ਭਟ ਕਹੇ ਪਾਂਚ ਸਵਈਏ ਇਸਕੇ ਹੈਂ ਇਹੁ ॥੧॥੫੦॥

ਸਤਿਗੁਰਿ ਨਾਨਕ ਭਗਤਿ ਕਰੀ ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ ॥ ਅੰਗਦਿ ਅਨੰਤ ਮੂਰਤਿ ਨਿਜ ਧਾਰੀ ਅਗਮ ਗਾਨਿ ਰਸਿ ਰਸਉ ਹੀਅਉ ॥ ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ ਵਾਹੁ ਵਾਹੁ ਕਰਿ ਧ੍ਯ੍ਯਾਇਅਉ ॥ ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥੨॥ ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ ਪੁਬ ਭਗਤ ਹਰਿ ਕੇ ਜੁ ਗਣੰ ॥ ਅੰਬਰੀਕੁ ਜਯਦੇਵ ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ ॥ ਤਿਨ ਕੌ ਅਵਤਾਰੁ ਭਯਉ ਕਲਿ

ਭਿੰਤਰਿ ਜਸੁ ਜਗਤ੍ਰ ਪਹਿ ਛਾਇਯਉ ॥ ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮਪਦੁ ਪਾਇਯਉ ॥ ੨ ॥

ਪਧਤੀ ਮਿਲਦੇ ਹੈਂ ਕਾਰਨ ਮਾਲਾ ਲੰਕਾਰ ਹੈ ਸਤਿ ਗੁਰੂ ਨਾਨਕ ਜੀ ਨੇ ਹਰੀ ਕੀ ਭਗਤੀ ਕਰੀ ਇਕਾਗਰ ਮਨ ਕਰਕੇ ਤਨ ਵੀ ਧਨ ਵੀ ਮਨ ਵੀ ਗੋਬਿੰਦ ਕੋ ਦੀਆ ਵਾ ਗੋਬਿੰਦ ਨੇ ਆਪਨਾ ਤਨ ਮਨ ਧਨ ਗੁਰੂ ਜੀ ਨੂੰ ਦੀਆ ਫਿਰ ਅੰਗਦ ਜੀ ਨੇ ਅਨੰਤ ਪ੍ਰਮਾਤਮਾ ਕੀ ਮੂਰਤੀ ਧਾਰਨ ਕਰੀ ਆਪ ਅਗਮ ਸਰੂਪ ਕਾ ਜੋ ਗਜਾਨ ਥਾ ਤਿਸ ਰਸ ਮੈਂ ਰਸਿਆ ਹੈ ਰਿਦਾ ਗੁਰੂ ਅਮਰਦਾਸ ਜੀ ਨੇ ਸੇਵਾ ਕਰਕੇ ਕਰਤਾਰ ਰੂਪ ਸ੍ਰੀਗੁਰੂ ਅੰਗਦ ਜੀ ਸਾਹਬ ਨੂੰ ਵਸ ਕੀਤਾ ਵਾਹੁ ਅਸਚਰਜ ਰੂਪ ਹੈ ਪ੍ਰੇਰਕ ਹੈ ਵਾਹ ਜੋ ਅੰਤ੍ਰ ਹੈ ਐਸੇ ਧਜਾ-ਵਨ ਕੀਤਾ ਸ੍ਰੀ ਸੋਭਨੀਕ ਗੁਰੂ ਰਾਮਦਾਸ ਜੈ ਹੋਵੇ ਆਪਕੀ ਜੈ ਹੋਵੇ ਜਗਤ ਮੈਂ ਤੈਂ ਹਰਿ ਰੂਪੀ ਪਰਮ ਪਦਵੀ ਕੋ ਪਾਇਆ ਹੈ ਜੀ ॥ ੨ ॥ ਪ੧ ॥

ਦਾਸੀ ਸੁਤ ਥਾ ਨਾਰਦ ਫੇਰ ਬ੍ਰਹਮਾ ਕਾ ਪੁਤ ਬਨਿਆ ਧ੍ਰੂਹ ਤੇ ਪ੍ਰਹਲਾਦੁ ਸੁਦਾਮਾ ਦਲਿਦ੍ਰੀ ਬਿਪ੍ਰ ਥਾ ਅੰਬਰੀਕ ਰਾਜ ਰਿਖੀ ਜੈ ਦੇਵ ਭਗਤ ਮਾਲ ਮੈਂ ਸਭ ਹੈ। ਇਹ ਜੋ ਪੂਰਬਲੇ ਭਗਤ ਥੇ ਰਾਮ ਕ੍ਰਿਸਨ ਅਵਤਾਰ ਕੇ ਵਖਤ ਓਹਥੇ ਗੁਰ ਅਵਤਾਰ ਸਮੇਂ ਤ੍ਰਿਲੋਚਨ ਨਾਮ ਦੇਵ ਕਬੀਰ ਸਧਨਾ ਧੰਨਾ ਪੂਰਬਲਿਆਂ ਭਗਤਾਂ ਕਾ ਇਹ ਭਗਤ ਅਵਤਾਰ ਭਏ

ਜੈਸੇ ਗੁਰੂ ਜੀ ਈਸ਼ਰ ਅਵਤਾਰ ਹੋਰ ਬਦਲੇ ਐਸਾ ਹੀ ਭਗਤ ਵੀ ਹੋਰ ਅਵਤਾਰ ਭਏ ਹੈਂ ਕਲਭੀਤਰ ਕਲਜੁਗ ਮੈਂ ਜਸ ਦੋਨੋ ਕਾ ਜਗਤ ਪਰ ਫੈਲ ਰਹਾ ਹੈ ਜੈਸੇ ਰਾਮਾਵਤਾਰ ਸਮੇਂ ਦੇਵਤਾ ਰਿਛ ਬਾਂਦਰ ਭਏ ਕ੍ਰਿਸਨ ਜੀ ਕੇ ਸਮੇਂ ਗੁਆਲੇ ਭਏ ਦੇਵਤੇਗੁਰੂ ਅਵਤਾਰ ਮੈਂ ਭਗਤ ਤੇ ਸਿਖ ਭਏ ਦੇਵਤੇ ਜੱਸ ਸਾਰੇ ਫੈਲਾ ਹੈ ਸ੍ਰੀ ਗੁਰੂ ਰਾਮਦਾਸ ਜੀ ਜੈ ਜੈ ਹੋ ਰਹਾ ਹੈ ਤੈਨੇ ਹਰੀ ਰੂਪੀ ਪਰਮ ਪਦਵੀ ਕੋ ਪਾਇਆ ਹੈ ਜੀ ॥ ੩ ॥੫੨॥

**ਮਨਸਾ ਕਰਿ ਸਿਮਰੰਤ ਤੁਝੈ ਨਰ ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ ॥ ਬਾਚਾ ਕਰਿ ਸਿਮਰੰਤ ਤੁਝੈ ਤਿਨ ਦੁਖੁ ਦਰਿਦੁ ਮਿਟਯਉ ਜੁ ਖਿਣੰ ॥ ਕਰਮ ਕਰਿ ਤੁਅ ਦਰਸ ਪਰਸ ਪਾਰਸ ਸਰ ਬਲ੍ਯ ਭਟ ਜਸੁ ਗਾਇਯਉ ॥ ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮਪਦੁ ਪਾਇਯਉ ॥ ੪ ॥**

ਹੇ ਗੁਰੂ ਜੀ ਜੋ ਆਪ ਕੋ ਮਨਸਾ ਬੁਧੀ ਮੈਂ ਬ੍ਰਹਮ ਰੂਪ ਜਾਨਕੇ ਸਿਮਰਦੇ ਹੈਂ ਨਰ ਮਨੁਖ ਕਾਮ ਅਰੁ ਕ੍ਰੋਧ ਤਿਨਕਾ ਮਿਟ ਗਿਆ ਹੈ ਵਾ ਤ੍ਰਿਣ ਕੱਖ ਦੀ ਤਰਾਂ ਮਿਟ ਗਇਆ ਬਾਚਾ ਨਾਮ ਬਾਣੀ ਕਾ ਹੈ ਜੋ ਪੁਰਸ਼ ਬਾਣੀ ਸੇ ਸਿਮਰਦੇ ਹੈਂ ਤੁਸਾਨੂੰ ਤਿਨਾਂ ਕੇ ਦੁਖ ਤੇ ਦਲਿਦ੍ਰ ਖਿਣ ਕਾਲ ਮੈਂ ਮਿਟ ਜਾਂਦੇ ਹੈਂ ਕਰਮ ਸਰੀਰ ਕਰਕੇ ਜੋ ਤੁਸਾਡਾ ਦਰਸਨ ਪਰਸਦੇ ਹੈਂ ਕਰਦੇ ਹੈਂ ਇਹ ਪਾਰਸ ਕੇ ਸਦਰਸ ਹੈ ਬਲ ਨਾਮੇ ਭਟ ਨੇ

ਜੱਸ ਗਾਇਨ ਕਰਿਆ ਹੈ ਸ੍ਰੀ ਗੁਰੂ ਰਾਮ ਦਾਸ ਜੀ ਜੈ ਜੈ ਹੋ ਰਹਾਹੈਤੁਸਾਡਾ ਜਗਤ ਮੈਂ ਹਰੀ ਰੂਪ ਪਰਮ ਪਦਵੀ ਕੋ ਤੁਸੀਂ ਪਾਇਆ ਹੈ ਜੀ ॥ ੪ ॥ ੫੦ ॥

**ਜਿਹ ਸਤਿਗੁਰ ਸਿਮਰੰਤਿ ਨਯਨਕੇ ਤਿਮਰ ਮਿਟਹਿ ਖਿਨੁ ॥ ਜਿਹ ਸਤਿਗੁਰ ਸਿਮਰੰਤਿ ਰਿਦੈ ਹਰਿ ਨਾਮੁ ਦਿਨੋ ਦਿਨੁ ॥ ਜਿਹ ਸਤਿਗੁਰ ਸਿਮਰੰਤਿ ਜੀਅ ਕੀਤਪਤਿਮਿਟਾਵੈ ॥ ਜਿਹ ਸਤਿਗੁਰ ਸਿਮਰੰਤਿ ਰਿਧਿ ਸਿਧਿ ਨਵ ਨਿਧਿ ਪਾਵੈ ॥ ਸੋਈ ਰਾਮਦਾਸੁ ਗੁਰੁ ਬਲ੍ਯ ਭਣਿ ਮਿਲ ਸੰਗਤਿ ਧੰਨਿ ਧੰਨਿ ਕਰਹੁ ॥ ਜਿਹ ਸਤਿਗੁਰ ਲਗਿ ਪ੍ਰਭੁ ਪਾਈਐ ਸੋ ਸਤਿਗੁਰੁ ਸਿਮਰਹੁ ਨਰਹੁ ॥ ੫ ॥ ੫੪ ॥**

ਜੋ ਸਤਿਗੁਰਾਂ ਕੋ ਸਿਮਰਦੇ ਹੈਂ ਤਿਨ ਕੇ ਬੁਧੀ ਵਿਚੋਂ ਤਿਮਰ ਅਗਿਆਨ ਬੁਧੀ ਰੂਪ ਨੇਤ੍ਰਾਂ ਮੈਂ ਜੋ ਤਿਮਰ ਥਾ ਤਿਸ ਕੇ ਮਿਟ ਜਾਤੇ ਹੈਂ ਦੋਸ਼ ਖਿਨ ਭਰ ਮੈਂ ਜਿਨ੍ਹਾਂ ਤੇ ਸਤਿਗੁਰੂ ਸਮਰਥ ਹੈ ਰਖਕ ਤਿਨਕੇ ਰਿਦੇ ਮੈਂ ਹਰੀ ਕਾ ਨਾਮੁ ਦਿਨੋ ਦਿਨ ਵਧਦਾ ਹੈ ਜੋ ਸਤਗੁਰਾਂ ਕੋ ਸਿਮਰਦੇ ਹੈਂ ਤਿਨਕੇ ਜੀਵ ਰਿਦੇ ਕੀ ਤਪਤ ਤ੍ਰਿਸਨਾ ਅਗਨੀ ਮੇਟੀ ਹੈਰਾਗ ਦ੍ਵੈਖਾਦਕ ਤਪਤ ਥੀ ਜੇਹੜੇ ਸਤਿਗੁਰਾਂ ਕੋ ਸਿਮਰਦੇ ਹੈਂ ਰਿਧੀ ਇਕ ਸਿਧੀਆਂ ਕਈ

ਹੈਂ ਨਵ ਨਿਧੀ ਰਾਜਾ ਕੀ ਵਾ ਨਵ ਨਿਧੀ ਨਾਮ ਭਗਤੀ ਕੋ ਪਾਵੇ ਹੈ ਵਾ ਨਵਨਿਧੀ ਨਾਮ ਅਨੇਕ ਪਦਾਰਥ ਪਾਵਤਾ ਹੈ ਬਹੁ ਬਾਰਕ ਹੈ ਸੋਈ ਰਾਮਦਾਸ ਹੈ ਬਲਜ ਭਟ ਸਾਮ ਬੇਦ ਕੰਹਦਾ ਹੈ ਅੰਤਰ ਜਾਮਤਾ ਸੇ ਬੇਦੀ ਸੋਢੀਆਂ ਵਾਲੀ ਗਦੀ ਰਾਜ ਵਾਲੀ ਕਹੈ ਵਾ ਸੋਈ ਪ੍ਰਮਾਤਮਾ ਹੀ ਰਾਮਦਾਸ ਗੁਰੂ ਭਏ ਹੈਂ ਕਿੰਬਾ ਸੋਈ ਪਦ ਮੇਂ ਕਰਾਮਾਤ ਹੈ ਕੇਹੜੀ ਜਿਸ ਅਗੇ ਅਸੀਂ ਹੰਕਾਰ ਕਰਾ ਥਾ ਤਾਂ ਸਰਾਪ ਕਰ ਗਿਰ ਪੜੇ ਮਾਨੂੰ ਉਧਾਰਨ ਲੀਏ ਆਏ ਹੈਂ ਸਤਸੰਗਤਿ ਸਾਥ ਮਿਲਕੇ ਧੰਨ ਧੰਨ ਕਰਹੁ ਹੇ ਭਾਈਓ ਜਿਸ ਗੁਰੂ ਜੀ ਕੀ ਚਰਨੀ ਲਗ ਕੇ ਪ੍ਰਭੂ ਕੋ ਪਾਈਤਾ ਹੈ ਸੋ ਪ੍ਰਮਾਤਮਾ ਕੋ ਤਾਂਤੇ ਸੋ ਰੂਪ ਸਤਗੁਰੂ ਤਿਨਾਂ ਹੀ ਕੋ ਸਿਮਰੋ ਹੇ ਨਰੋ ॥ ੫ ॥ ੫੪ ॥

ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ ਸੇਵਾ ਕਰਤ ਨ ਛੋਡਿਓ ਪਾਸੁ ॥ ਤਾ ਤੇ ਗਉਹਰ ਗ੍ਯ੍ਯਾਨ ਪ੍ਰਗਟੁ ਉਜੀਆਰਉ ਦੁਖ ਦਰਿਦ੍ਰ ਅੰਧ੍ਯ੍ਯਾਰਕੋ ਨਾਸੁ ॥ ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ ਤਿਨ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ ॥ ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ ॥ ੧ ॥

ਜਿਸ ਮਹਾਰਾਜ ਨੇ ਸਬਦ ਉਪਦੇਸ ਕਮਾਕੇ ਪਰਮ ਪਦ ਆਤਮ ਪਦਵੀ ਕੋ ਪਾਇਆ ਹੈ ਸੇਵਾ ਕਰਦਿਆਂ ਗੁਰੂ ਜੀ

ਕਾ ਪਾਸ ਨਹੀਂ ਛਡਿਆ ਤਿਸ ਹੇਤੁ ਸੇ ਗਹੁਰ ਮੋਤੀ ਕੀ ਨਿਆਈਂ ਗਿਆਨ ਕਾ ਪ੍ਰਕਾਸ਼ ਹੋਇਆ ਹੈ ਤਿਸ ਕਰਕੇ ਦੁਖ ਤੇ ਦਲਿਦ੍ਰ ਤੇ ਅਗਿਆਨ ਰੂਪ ਅੰਧਕਾਰ ਕਾ ਨਾਸ ਭਇਆ ਹੈ ਤੁਸੀ ਅਗੇ ਅਗਿਆਨ ਅੰਧੇਰੇ ਕਾ ਨਾਸ ਕਰਤੇ ਹੋ ਜੀ ਕੀਰਤ ਨਾਮ ਕਵੀ ਅਥਰਬਨ ਕਾ ਸਰੂਪ ਕਹਤਾ ਹੈ ਜੋ ਪੁਰਸ਼ ਸੰਸਾਰ ਕੇ ਵਲੋਂ ਮੁੜਕੇ ਲਗੇ ਹੈਂ ਤਿਨਾ ਕੋ ਕਾਮ ਕ੍ਰੋਧ ਤੇ ਜਮਾਂ ਕਾ ਨਹੀਂ ਹੈ ਤ੍ਰਾਸ ਹੋਵ ਜਿਸ ਤਰਾਂ ਗੁਰੂ ਅੰਗਦ ਜੀ ਗੁਰੂ ਨਾਨਕ ਜੀ ਕੇ ਅੰਗ ਸੰਗ ਰਹੇ ਸੇਵਾ ਕਰਨ ਮੈਂ ਵਾ ਗੁਰੂ ਨਾਨਕ ਜੀ ਜੈਸੇ ਗੁਰੂ ਅੰਗਦ ਜੀ ਕੇ ਅੰਗ ਸੰਗ ਸਹਾਇਤਾ ਕਰਤੇ ਭਏ ਤੈਸੇ ਹੀ ਗੁਰੂ ਅੰਗਦ ਜੀ ਗੁਰੂ ਅਮਰ ਦਾਸ ਜੀ ਕੀ ਸਹਾਇਤਾ ਕਰੀ ਵਾ ਗੁਰੂ ਅੰਗਦ ਜੀ ਕੀ ਸੇਵਾ ਮੇਂ ਰਹੇ ਅਮਰਦਾਸ ਜੀ ਤੈਸੇ ਹੀ ਗੁਰੂ ਅਮਰਦਾਸ ਜੀ ਕੀ ਸੇਵਾ ਮੇਂ ਗੁਰੂ ਰਾਮ ਦਾਸ ਜੀ ਰਹੇ ਵਾ ਗੁਰੂ ਰਾਮ ਦਾਸ ਜੀ ਕੀ ਸਹਾਇਤਾ ਮੈਂ ਗੁਰੂ ਰਾਮਦਾਸ ਜੀ ਭਏ ॥ ੧ ॥ ੫੫ ॥

ਜਿਨਿ ਸਤਿਗੁਰੁ ਸੇਵਿ ਪਦਾਰਥੁ ਪਾਯਉ ਨਿਸਿ ਬਾਸੁਰ ਹਰਿ ਚਰਨ ਨਿਵਾਸੁ ॥ ਤਾਤੇ ਸੰਗਤਿ ਸਘਨ ਭਾਇ ਭਉ ਮਾਨਹਿ ਤੁਮ ਮਲੀਆਗਰ ਪ੍ਰਗਟ ਸੁਬਾਸੁ ॥ ਧ੍ਰੂ ਪ੍ਰਹਲਾਦ ਕਬੀਰ ਤਿਲੋਚਨ ਨਾਮੁ ਲੈਤ ਉਪਜਯੋ ਜੁ ਪ੍ਰਗਾਸੁ ॥ ਜਿਹ ਪਿਖਤ ਅਤਿ ਹੋਇ ਰਹਸੁ

ਮਨਿ ਸੋਈ ਸੰਤੁ ਸਹਾਰ ਗੁਰੁ ਰਾਮਦਾਸ ॥ ੨ ॥

ਜਿਨ੍ਹਾਂ ਨੇ ਸਤਿਗੁਰਾਂ ਕੋ ਸੇਵਕੇ ਪਦਾਰਥ ਪਾਇਆ ਹੈ ਮੋਖ ਨੂੰ, ਦਿਨੇ ਰਾਤੀ ਹਰੀ ਕੇ ਚਰਨਾਂ ਮੈਂ ਨਿਵਾਸ ਹੈ ਤਾਂਤੇ ਤਿਸਤੇ ਗੁਰੂ ਜੀ ਕੀ ਸੰਗਤਿ ਸਘਨੀ ਭਾਇ ਪ੍ਰੇਮ ਭਉ ਖੋਰ ਮੰਨਦੇ ਹੈਂ ਤੁਸੀ ਮਲੀਆਗਰ ਚੰਦਨ ਹੋ ਪ੍ਰਗਟ ਹੀ ਸੁਗੰਧ ਭਗਤੀ ਵਾਲੇ, ਧ੍ਰੂਹ ਭਗਤ ਪ੍ਰਹਲਾਦ ਕਬੀਰ ਜੀ ਤ੍ਰਿਲੋਚਨ ਇਨ੍ਹਾਂ ਕੇ ਨਾਮ ਕੇ ਲੈਣੇ ਸੇ ਜੋ ਪਰਗਾਸ ਗਜਾਨ ਹੂਆ ਹੈ, ਜਿਸ ਗੁਰੂ ਰਾਮਦਾਸ ਜੀ ਕੇ ਦੇਖਨੇ ਸੇ ਰਹਸ ਅਨੰਦ ਹੋਵੇ ਮਨ ਮੈਂ ਸੋਈ ਸੰਤਾਂ ਕੀ ਸਹਾਇਤਾ ਕਰਨੇ ਵਾਲੇ ਗੁਰੂ ਰਾਮਦਾਸ ਜੀ ॥ ੨ ॥ ਪ੬ ॥

ਨਾਨਕ ਨਾਮੁ ਨਿਰੰਜਨ ਜਾਨਉ ਕੀਨੀ ਭਗਤਿ ਪ੍ਰੇਮ ਲਿਵ ਲਾਈ ॥ ਤਾਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀਨੀ ਵਰਖਾਈ ॥ ਗੁਰ ਅਮਰ ਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ ॥ ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ ਅਬ ਗੁਰ ਰਾਮਦਾਸ ਕਉ ਮਿਲੀ ਬਡਾਈ॥੩॥ ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ॥ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥ ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ

ਲਗਾਈ ॥ ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ । ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥ ੪ ॥

ਪਰਮਪਰਾ ਲੰਕਾਰ ਕਹੈਂ ਸ੍ਰੀ ਗੁਰੂ ਨਾਨਕ ਜੀ ਨੇ ਨਿ- ਰੰਜਨ ਕਾ ਨਾਮ ਜਾਨਿਆ ਜਥਾਰਥ "ਪਹਲਿ ਪਾਈ ਬਖਸ ਦਰ ਪਿਛੋਂ ਦੇ ਫਿਰ ਘਾਲ ਕਮਾਈ" ਭਗਤੀ ਪ੍ਰਮੇਸ਼ਰ ਕੀ ਕੀਤੀ ਪ੍ਰੇਮਾ ਲਿਵ ਬ੍ਰਿਤੀ ਲਗਾ ਕੇ ਅਭੇਦ ਭਏ ਤਿਨ੍ਹਾਂ ਤੇ ਫਿਰ ਗੁਰੂ ਅੰਗਦ ਜੀ ਅੰਗ ਸੰਗ ਸੇਵਾ ਮੈਂ ਤਤਪਰ ਹੂਏ ਸਾਇਰ ਕਵੀ ਵਾ ਸੁਮੁੰਦ੍ਰ ਗੁਣੋਂ ਕੇ ਸਬਦ ਕੀ ਸੁਰਤ ਗਿਆਤ ਦੀ ਵਰਖਾ ਕਰ ਦਿਤੀ ਕਿੰਬਾ ਸਬਦ ਰੂਪ ਮੰਦਰ ਕੇ ਰਚਨੇ ਵਾਸਤੇ ਸੁਰਤਿ ਗਜਾਤ ਕੀ ਨੀਹ ਰਖਾਈ ਹੈ ਸਬਦ ਬ੍ਰਹਮ ਰੂਪ ਮੰਦਰ ਕੇ ਪ੍ਰਾਪਤਿ ਕਰਨ ਵਾਸਤੇ ਫਿਰ ਗੁਰੂ ਅਮਰ ਦੇਵ ਕੀ ਅਕਥ ਕਥਾ ਅਗਾਧ ਹੈ ਮਨ ਤੇ ਪਰੇ ਇਕ ਮੇਰੀ ਜੀਭਾ ਹੈ ਕੈਸੇ ਮੈਂ ਗੁਨ ਸਾਰੇ ਕਹਾਂ ਬਿਅੰਤ ਗੁਨ ਹੈਂ ਤਿਨ ਕੀ ਕ੍ਰਿਪਾ ਤੇ ਗੁਰੂ ਰਾਮਦਾਸ ਜੀ ਸੋਢੀ ਸੁਲਤਾਨ ਪਾਤਸ਼ਾਹਾਂ ਕੇ ਪਾਤਸ਼ਾਹ ਸਾਰੀ ਸ੍ਰਿਸ਼ਟੀਕੇ ਤਾਰਨੇ ਵਾਲੇ ਤਿਨ ਕੋ ਵਡਾਈ ਮਿਲੀ ਹੈ। ਅਬ ਵਰਤਮਾਨ ਕਹੈਂ ਸਾਰੀ ਸ੍ਰਿਸ਼ਟੀ ਕੇ ਤਾਰਨੇ ਲੀਏ ਗੁਰੂ ਰਾਮ ਦਾਸ ਕੋ ਅਬ ਵਡਿਆਈ ਮਿਲੀ ਹੈ ਤੁਸੀ ਤਾਰੋ ਕਲਜੁਗ ਮੈਂ ਆਪਕਾ ਪ੍ਰਤਾਪ ਹੋਵੇਗਾ ॥ ੩ ॥ ੫੭ ॥

ਆਪਨੀ ਬਾਤ ਕਹਿੰਦੇ ਹੈਂ ਭੱਟ ਹੇ ਗੁਰੂ ਜੀ ਹਮ

ਅਵਗੁਨੋਂ ਕੇ ਭਰੇ ਹਾਂ ਇਕ ਵੀ ਗੁਨ ਨਹੀਂ ਪਲੇ ਅੰਮ੍ਰਿਤ ਨਾਮ ਕੋ ਛਡਕੇ ਬਿਖਿਆ ਰੂਪੀ ਵਿਹੁ ਕੋ ਖਾਂਦੇ ਹਾਂ ਜੀਵਾਂ ਕੀ ਵਸਥਾ ਕਹਿੰਦੇ ਹੈਂ ਮਾਇਆ ਕੇ ਮੋਹ ਕਰ ਭਰਮ ਮੈਂ ਭੁਲੇ ਹਾਂ ਪਿ ਬ ਝੇ ਸੁਤ ਪੁਤ੍ਰ ਇਸਤ੍ਰੀ ਕੇ ਸਾਥ ਪ੍ਰੀਤੀ ਲਗਾਇ ਛਡੀ ਹੈ ਇਕ ਉਤਮ ਪੰਥ ਸੁਨਾ ਹੈ ਗੁਰੂ ਜੀ ਕੀ ਸੰਗਤ ਕਾ ਤਿਸਕੇ ਸਾਥ ਮਿਲਨੇ ਕਰ ਜਮਾਂ ਕੀ ਤ੍ਰਾਸ ਮਿਟਾਈ ਹੈ ਇਕ ਅਰਦਾਸ ਬੇਨਤੀ ਹੈ ਕੀਰਤ ਭਟ ਅਥਰਬਨ ਕਾ ਕਹੈ ਹੇ ਗੁਰੂ ਜੀ ਆਪਨੀ ਸੰਗਤ ਮੈਂ ਰਖੀਏ ਜੀ ਜਿਸ ਕਰਕੇ ਤਰ ਜਾਈਏ ਜੀ ਨਾਮ ਜਪਕੇ ਸਰਨ ਲੈਕੇ ਤਰਨਾ ਹੋਤਾ ਹੈ ਹੇ ਗੁਰੂ ਜੀ ਚਾਰ ਸਵਈਏ ਕੀਰਤਿ ਭਟ ਕੇ ਹੈਂ ॥ ੪ ॥ ੫੮ ॥

ਮੋਹਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜਉ ॥ ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜਉ ॥ ਜਨਮੁ ਕਾਲੁ ਕਰ ਜੋੜਿ ਹੁਕਮੁ ਜੋ ਹੋਇ ਸੁ ਮੰਨੈ ॥ ਭਵ ਸਾਗਰੁ ਬੰਧਿਅਉ ਸਿਖ ਤਾਰੇ ਸੁਪ੍ਰਸੰਨੈ ॥ ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥ ਗੁਰ ਰਾਮਦਾਸ ਸਚੁ ਸਲ੍ਯ ਭਣਿ ਤੂ ਅਟਲੁ ਰਾਜਿ ਅਭਗੁ ਦਲਿ ॥ ੧ ॥ ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥ ਸੁਰਿ ਨਰ

ਸਾਧਿਕ ਸਿਧ ਸਿਖ ਸੇਵੰਤ ਧੁਰਹ ਧੁਰੁ॥ ਆਦਿ ਜੁਗਾਦਿ ਅਨਾਦਿ ਕਲਾਧਾਰੀ ਤ੍ਰਿਹੁ ਲੋਅਹ ॥ ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਅਹ॥ ਗੁਰ ਅਮਰਦਾਸਿ ਥਿਰੁ ਥਪਿਅਉ ਪਰਗਾਮੀ ਤਾਰਣ ਤਰਣ ॥ ਅਘ ਅੰਤਕ ਬਦੈ ਨ ਸਲਜ਼ ਕਵਿ ਗੁਰ ਰਾਮਦਾਸ ਤੇਰੀ ਸਰਣ॥੨॥੬੦॥

ਆਵ੍ਰਿਤ ਦੀਪ ਕਾ ਅਲੰਕਾਰ ਹੈ, ਪਦ ਅਰਥ ਦੋ ਹੈਂ ਹੇ ਗੁਰੂ ਜੀ ਤੁਸੀ ਮੋਹ ਰੂਪੀ ਮੱਲ ਪਹਲਵਾਨ ਕੋ ਵਸੀਕਾਰ ਕੀਆ ਹੈ ਤੁਸੀ ਵਡੇ ਹੀ ਬਲੀ ਹੋ ਜੀ ਅਰ ਕਾਮ ਕੋ ਗਹ ਪਕੜਕੇ ਕੇਸਾਂ ਤੋਂ ਪਛਾੜਿਆ ਹੈ, ਜੈਸੇ ਕ੍ਰਿਸ਼ਨ ਜੀ ਨੇ ਕੰਸ ਕੋ ਪਛਾੜਾ, ਜੈਸੇ ਕੰਸ ਨੇ ਕੰਨਿਆਂ ਪਛਾੜੀ ਸੀ, ਜੈਸੇ ਧੋਬੀ ਬਸਤ੍ਰ ਪਛਾੜੇ ਹੈ ਜਿਸ ਤਰਾਂ ਸ਼ੇਰ ਬਕਰੀ ਕੋ ਪਛਾੜੇ ਸੰਕਲਪ ਵਿਕਲਪ ਕੇ ਸਕਾਮ ਕੇ ਹੈਂ ਵਿਸ਼ੇਸ਼ ਕਰ ਕ੍ਰੋਧ ਕੋ ਖੰਡਿਆ ਹੈ ਪ੍ਰਚੰਡ ਤੀਖਣ ਜੋ ਥਾ ਲੋਭ ਪਦਾਰਥੋਂ ਕਾ ਅਪਮਾਨ ਨਿਰਾਦਰ ਸੇ ਝਾੜਿਆ ਹੈ, ਮੋਹ ਕੀ ਸੈਨਾਂ ਜੀਤੀ ਹੈ ਤੁਸੀ ਸਾਰੀ, ਬਬੇਕ ਕੇ ਬਲ ਸੇ ਜਨਮ ਕਾਲ ਅਰ ਮ੍ਰਿਤਕਾਲ ਦੋਨੋਂ ਕਾ ਅਭਾਵ ਕੀਆ ਹੈ 'ਜਨਮ ਮਰਨ ਦੁਹਹੂ ਮੈ ਨਾਹੀ ਜਨ ਪਰ ਉਪਕਾਰੀ ਆਏ'। 'ਨਤਸਜੇ ਪ੍ਰਾਣਾਂ ਉਤਕ੍ਰਾ ਮੰਤੀ ਅੰਤ੍ਰੀਵਸ ਮਲੀਅਤੇ'। ਕਾਰਕਾਂ ਕੇ ਜਨਮ ਮਰਨ ਨਹੀਂ ਹੋਂਦਾ ਦੋਨੋ ਹੀ ਹਥ ਜੋੜਕੇ ਹੁਕਮ ਆਪਕਾ ਜੋ ਹੋਇ ਸੋ

ਮੰਨੀਐ ਐਸੇ ਕਹਿੰਦੇ ਹੈਂ ਭਵ ਸੰਸਾਰ ਸਾਗਰ ਤੇ ਆਪ ਨੇ ਪੁਲ ਬਨਾਂ ਦਿਤਾ ਹੈ ਸਿੱਖਾਂ ਕੋ ਪ੍ਰਸੰਨ ਹੋ ਕੇ ਤਾਰਿਆ ਹੈ। ਸੰਸਾਰ ਤੇ ਤਾਰਨ ਵਾਸਤੇ ਹੀ ਆਏ ਹੋ ਜੀ ਸਿਰ ਆਤਪਤ ਸਿਰ ਉਤੇ ਛਤ੍ਰ ਹੈ, ਆਤਪਤ ਛਤਰ ਕਾ ਨਾਮ ਹੈ, ਕੋਈ ਅਰਥ ਕਰਦੇ ਹੈਂ ਚੌਰ ਛਤ੍ਰ ਦੋਨੋਂ ਕਾ ਹੈ, ਸਚਾ ਤਖਤ ਗੁਰਿਆਈ ਕਾ ਹੈ ਜੋਗ ਪ੍ਰਾਨਾਂ ਕਾ ਨਿਰੋਧ ਵਾ ਜੁੜਨਾ ਸਰੂਪ ਮੈਂ ਭੋਗ ਕਾ ਬਲ ਰਾਜਿਆਂ ਕਾ ਜੈਸੇ ਪ੍ਰਤਾਪ ਪਾਲਕੀਆਂ ਤੇ ਚੜ੍ਹਨਾ ਘੋੜੇ ਲੱਖ ਰੁਪਜੇ ਤਕ ਰਖਨੇ ਰਾਜਿਆਂ ਨੇ ਅਗੇ ਨਿਵਨਾ ਆ ਕੇ ਇਸ ਬਲ ਕੇ ਸਹਤ ਹੋ ਸਲ ਭਟ ਜੁਜਰ ਬੇਦ ਕਾ ਕਹੈ ਹੇ ਗੁਰੂ ਰਾਮਦਾਸਜੀ ਇਸ ਵਜਾ ਸੇ ਜੁਧ ਕਰਕੇ ਆਸਰੀ ਦਲ ਕੋ ਜੀਤਾ ਹੈ ਅਟੱਲ ਰਾਜ ਹੈ ਗੁਰਿਆਈ ਕਾ ਅਭਗ ਦਲ ਹੈ ਗੁਣੋਂ ਕਾ ਸਿਖਾਂ ਸੰਤਾਂ ਕਾ ਜੋ ਨਾਸ ਨਾ ਹੋਵੇ ॥ ੧ ॥ ੫੯ ॥

ਹੇ ਸਤਗੁਰੋ ਤੁਸੀ ਚਾਰੋਂ ਹੀ ਜੁਗਾਂ ਮੈਂ ਆਪਹੀ ਆਪ ਪ੍ਰਮੇਸ਼ਰ ਹੋਏ ਹੋ ਜੀ ਸਤਜੁਗ ਮੈਂ ਵਾਸਦੇਵ ਤ੍ਰੇਤੇ ਮੈਂ ਰਾਮ ਜੀ ਦੁਆਪੁਰ ਮੈਂ ਕ੍ਰਿਸ਼ਨ ਜੀ ਕਲਜੁਗ ਕਲਗੀ, ਵਾ ਚਹੁ ਜੁਗੀ ਨਾਮ ਸੰਸਾਰ ਕਾ ਹੈ ਜਿਸ ਮੈਂ ਚਾਰ ਜੁਗ ਵਰਤੇ ਸੋ ਚਹੁ ਜੁਗੀ, ਆਪ ਹੀ ਪ੍ਰਮੇਸ਼ਰ ਰੂਪ ਹੋ ਜੀ ਸੁਰ ਕਰਮ ਜਨ ਨਰ ਮਾਨੁਖ ਸਾਧਿਕ ਸਾਧਨ ਕਰਨੇ ਵਾਲੇ ਸਿਧ ਸਿਧੀਆਂ ਸਪੰਨ ਸਿਖ ਸਿਖਜਾ ਲੈਨੇ ਵਾਲੇ ਸੇਂਵਦੇ ਹੈਂ ਧੁਰਹੁ ਧੁਰ ਨਾਮ ਹੈ ਪਰੰਪਰਾ ਸੇ ਸੇਂਵਦੇ ਹੈਂ ਆਪ ਕੋ ਵਾ ਸਤਜੁਗ ਮੈਂ ਆਪਕੇ ਸਾਥ ਦੇਵਤੇ ਨਰ ਥੇ ਸੇਵਕ ਹੋਏ ਤ੍ਰੇਤੇ ਮੇਂ ਆਪ ਕੀ ਸੇਵਾ ਮੈਂ ਦੇਵਤੇ ਰਿਖਬੰਤਰ ਸੇਵਾ

ਕਰਤੇ ਥੇ ਦੁਆਪੁਰ ਮੈਂ ਦੇਵਤਾ ਗੁਆਲੇਥੇ ਕਲੂ ਮੈਂ ਦੇਵਤਾ ਆਪ ਕੇ ਸਿੱਖ ਹੈਂ ਸੇਵਾ ਕਰਨ ਕੋ ਆਦਿ ਜੁਗਾਦਿ ਸਦਾ ਸਦਾ ਹੀ ਕਲਾਧਾਰੀ ਹੋ ਤਿੰਨ੍ਹਾਂ ਲੋਕਾਂ ਵਿਚ ਆਪ ਅਨਾਦੀ ਹੋਜੀ ਅਗਮ ਸ਼ਾਸਤ੍ਰ ਤੇ ਨਿਗਮ ਬੇਦਾਂ ਕੇ ਉਧਾਰਨੇ ਵਾਸਤੇ ਸ੍ਰਾਪ ਤੇ ਛੁਡਾਨੇ ਵਾਸਤੇ ਆਇ ਹੋ ਜੀ ਕਿੰਵਾ ਅਗਮ ਰੂਪ ਹੋ ਤੇ ਨਿਗਮਾਂ ਕੇ ਉਧਾਰਨ ਕੋ ਆਇ ਹੋ ਵਾ ਨਿਗਮ ਬੇਦਾਂ ਤੇ ਵੀ ਅਗਮ ਹੋ ਉਧਾਰਨੇ ਵਾਲੇ ਜੀਵਾਂ ਕੋ ਤੇ ਜਰਾ ਤੇ ਰਹਤ ਹੋ ਅਰ ਜਮ ਤੇ ਵੀ ਰਹਤ ਹੋ ਅਰਹੁ ਅਰੋਖ ਹੋ ਕੋਪ ਨਹੀਂ ਹੈ ਆਪ ਕੋ ਵਾ ਜਰਾ ਬ੍ਰਿਧਾਪਨ ਤੇ ਜਮ ਤੇ ਅਰੂੜ ਹੋਏ ਹੋ ਜੀ ਸ੍ਰੀ ਗੁਰੂ ਅਮਰਦਾਸ ਜੀ ਨੇ ਬਿਕਰ ਕੇ ਤੁਹਾਨੂੰ ਥਪਿਆ ਹੈ ਸਰੂਪ ਮੈਂ ਸੰਸਾਰ ਗਾਮ ਤੇ ਪਰੇ ਹੋ ਅਰ ਤਾਰਣੇ ਕੋ ਤਰਣ ਜਹਾਜ ਹੋ ਜੀ ਅਘ ਜੋ ਹੈਂ ਪਾਪ ਤਿਨਾਂ ਕੇ ਅੰਤ ਕਰਨ ਵਾਲੇ ਹੋ ਜੀ ਬਦੈਨ ਕਹੀਦੇ ਹੋ ਜੀ ਅਘਾਂ ਪਾਪਾਂ ਕੋ ਤੇ ਅੰਤਕ ਜਮ ਕੋ ਕੁਛ ਕਰਕੇ ਨਹੀਂ ਮਿਥਦੇ ਵਾ ਸਿਖਾਂ ਕੇ ਪਾਪਾਂ ਕੋ ਅੰਤ ਕਰਨੇ ਵਾਲੇ ਹੋ ਤੇ ਕਥਤਾ ਕੇ ਦੇਨ ਵਾਲੇ ਹੋ ਵਾ ਕਥ ਨਾਮ ਬਾਨੀ ਕੈਸੀ ਦਿਤੀ ਹੈ ਪਾਪਾਂ ਕੇ ਅੰਤ ਕਰਨੇ ਵਾਲੀ ਹੈ ਆਪਕੀ ਬਾਨੀ ਬੇਦ ਰੂਪ ਸਲਜ ਕਵੀ ਨੇ ਦੋ ਸਵਈਏ ਉਚਾਰੇ ਹੈਂ ਜੁਜਰ ਬੇਦ ਨੇ, ਹੇ ਗੁਰੂ ਰਾਮਦਾਸ ਜੀ ਤੇਰੀ ਸਰਨ ਹਾਂ ਸਰਾਪ ਤੇ ਛੁਡਾਓ ਜੀ ਦਸ ਭਟਾਂ ਕੇ ਕਬਿਤ ਸਵਈਏ ਆਏ ਹੈਂ ਸਠ ੬੦, ਬਾਕੀ ਦੀਆਂ ਪਾਤਸ਼ਾਹੀਆਂ ਕੇ ਸਠ ਸਾਰੇ ਸਠ ਇਕ ਪਾਤਸ਼ਹੀ ਚੌਥੀ ਕੇ ਆਏ ਕਿਆ ਹੇਤੁ ਹੈ? ਉਤਰ–ਸ੍ਰੀ ਗੁਰੂ ਰਾਮਦਾਸ ਜੀ ਸਾਰਿਆਂ ਕੇ ਪੂਜ ਭਏ, ਪਹਲੀ ਪਾਤਸਾਹੀ ਕਰਕੇ ਪੂਜ ਦੂਜੇ ਕੇ ਪੰਚ ਪੈਸੇ

ਨਲੀਏਰ ਰਖਕਰ ਪੂਜਾ,ਇਸਤਰਾਂ ਤੀਜੀ ਕੋ ਦੂਜੀਨੇ ਪੂਜਾ, ਫਿਰ ਤੀਜੀ ਪਾਤਸ਼ਾਹੀ ਨੇ ਕੰਨਜਾਂ ਅਵਸਥਾ ਰਾਜ ਗੱਦੀ ਜਗੀਰ ਸਰਬੰਸ ਦੀਆ ਉਤਰ ਕੀਆ ਸਭ ਪਾਤਸ਼ਾਹੀਆਂਦੇ ਪੂਜ ਗੁਰੂ ਰਾਮਦਾਸ ਜੀ ਇਸ ਹੇਤੂ ਸੇ ਬਹੁਤ ਸਵਈਏ ਵਾ ਕਲਜੁਗ ਮੈਂ ਤਾਰਨੇ ਕੋ ਤੀਰਥ ਤਾਰੀ ਸ੍ਰੀ ਅੰਮ੍ਰਿਤਸਰ ਜੀ ਹੈ ਤੀਜੇ ਪਾਤਿਸ਼ਾਹ ਨੇ ਚੌਥੇ ਨੂੰ ਕਹਾ ਚੌਥੇ ਪੰਚਮ ਨੂੰ ਕਹਾ ਪੰਚਮ ਪਾਤਿਸ਼ਾਹ ਨੇ ਸਰਬ ਪ੍ਰਕਾਰ ਕਰ ਸ੍ਰੀ ਅੰਮ੍ਰਿਤਸਰ ਜੀ ਨੂੰ ਵਰ ਦੇ ਦੇ ਕੇ ਰਖਿਆ ਇਹ ਵਰ ਦਿਤਾ ਜੋ ਇਕ ਆਦਮੀ ਕਹੈ ਮੈਂ ਸੇਵਾ ਪੂਰੀ ਪੂਰੀ ਕਰਾ ਦੇਵਾਂ ਓਹ ਆਪ ਪੂਰਨ ਹੋ ਜਾਇਗਾ ਮੋਖ ਹੋ ਜਾਇਗਾ ਸੇਵਾ ਉਸੀ ਤਰਾਂ ਸਾਂਝੀ ਸਭ ਕੀ ਰਹੇਗੀ ਇਸ ਜੈਸਾ ਹੋਰ ਤੀਰਥ ਉਪਾਵ ਸਾਧਨ ਭਜਨ ਹੋਰ ਨਹੀਂ ॥ਪ੍ਰ॥ ਜਿਨ ਮੰਤ੍ਰ ਲੀਓ ਸਤਿਨਾਮੁ ਗੁਰੂ ਤਿਨ ਗਾਯਤ੍ਰੀ ਮੰਤ੍ਰ ਲੀਆ ਨ ਲੀਆ। ਜਿਨ ਲੀਨ ਪ੍ਰਸਾਦ ਤਿਹਾਵਲ ਕੋ ਤਿਨ ਆਬਹਯਾਤ ਪੀਆ ਨਾ ਪੀਆ। ਜਿਨ ਕੀਨ ਸਨਾਨ ਸੁਧਾਸਰ ਮੈਂ ਤਿਨ ਗੰਗ ਇਸਨਾਨ ਕੀਆ ਨ ਕੀਆ। ਇਨ ਬਾਤਨ ਤੇ ਜੋ ਬੇਮੁਖ ਹੈ ਸੋ ਭਵ ਮਾਹਿ ਜੀਆ ਨ ਜੀਆ ॥ ੧ ॥ ਇਸ ਹੇਤੂ ਸੇ ਵਡੇ ਹੈਂ ਪ੍ਰੇਮੀਆਂ ਕੇ ਸਿਰੋਮਨੀ ਹੈਂ॥



ਸਵਈਏ ਮਹਲੇ ਪੰਜਵੇਂ ਕੇ

ੴ ਸਤਿਗੁਰਪ੍ਰਸਾਦਿ ॥

ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ॥ ਜਿਸੁ ਸਿਮਰਤ ਦੁਰਮਤਿ ਮਲੁ ਨਾਸੀ ॥ ਸਤਿਗੁਰ ਚਰਣ ਕਵਲ ਰਿਦਿ ਧਾਰੰ ॥ ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥ਗੁਰ ਰਾਮ-ਦਾਸ ਘਰਿ ਕੀਅਉ ਪ੍ਰਗਾਸਾ ॥ ਸਗਲ ਮਨੋ-ਰਥ ਪੂਰੀ ਆਸਾ ॥ ਤੈ ਜਨਮਤ ਗੁਰਮਤਿ ਬ੍ਰਹਮ ਪਛਾਣਿਓ॥ ਕਲ੍ਯ ਜੋੜਿ ਕਰ ਸੁ ਜਸੁ ਵਖਾਣਿਓ ॥ ਭਗਤਿ ਜੋਗ ਕੌ ਜੈਤ ਵਾਰੁ ਹਰਿ ਜਨਕੁ ਉਪਾਯਉ ॥ ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ ॥ਗੁਰ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ ॥ ਗੁਰ ਅਰਜਨੁ ਘਰਿਗੁਰ ਰਾਮਦਾਸ ਭਗਤ ਉਤਰਿ ਆਯਉ ॥ ੧ ॥

ਕਲ ਨਾਮੇ ਭਟ ਰਿਗਵੇਦੀਂ ਕਾ ਬਾਰ

ਸ੍ਰੀ ਗੁਰੂ ਅਰਜਨ ਜੀ ਮ੍ਰਿਜਾਦਾ ਪੁਰਸ਼ੋਤਮ ਕੀ ਉਸ-ਤਤੀ ਕਰਤੇ ਹੈਂ, ਵਸਤੂ ਨਿਰਦੇਸ ਮੰਗਲ ਕਰਕੇ। ਸੋਈ

ਅਚਲ ਪੁਰਖ ਅਬਨਾਸੀ ਕੋ ਸਿਮਰਕੇ ਜਿਸ ਕੇ ਸਿਮਰਨੇ ਸੇ ਦੁਰਮਤਿਤਾ ਰੂਪੀ ਮੈਲ ਸਗਲੀ ਨਾਸ ਹੋਈ ਸਤਿਗੁਰੂ ਅਰਜਨ ਜੀ ਕੇ ਚਰਨਾ ਕਮੁਲਾਂ ਕੋ ਰਿਦੇ ਮੈਂ ਧਾਰੇ ਫਿਰ ਗੁਰੂ ਅਰਜਨ ਜੀ ਕੇ ਗੁਣਾਂ ਕੋ ਸਹਜੇ ਵਿਚਾਰਨਾ ਕਰੀਏ ਸ੍ਰੀ ਗੁਰੂ ਰਾਮਦਾਸ ਜੀ ਕੇ ਘਰ ਮੈਂ ਪ੍ਰਕਾਸ਼ ਕੀਤਾ ਹੈ ਪ੍ਰਾਦੁਰ ਭਏ ਜੈਸੇ ਸੂਰਜ ਪ੍ਰਕਾਸ਼ਦਾ ਹੈ ਐਸੇ ਹੀ ਬਾਣੀ ਰੂਪ ਕਿਰਨਾਂ ਜਿਨ੍ਹਾਂ ਕੀਆਂ ਪ੍ਰਕਾਸ਼ੀਆਂ ਹੈ ਸਿੱਖਾਂ ਕੇ ਸਗਲੇ ਜੋ ਥੇ ਮਨੋਰਥ ਪੂਰਨ ਕੀਏ ਆਸਾ ਵੰਤੋਂ ਕੀ ਆਸਾ ਪੂਰੀ ਹੋਈ, ਤੈਨੇ ਹੇ ਗੁਰੂ ਅਰਜਨ ਸਹਿਬ ਦੇ ਜਨਮਦਿਆਂ ਪ੍ਰਾਦੁਰ ਹੋਂਦਿਆਂ ਹੀ ਬ੍ਰਹਮ ਕੋ ਸਾਹੀ ਕੀਤਾ ਹੈ ਆਪਨਾ ਸਰੂਪ ਜਾਨਿਆ ਹੈ। ਕਲਜ ਭਟ ਨੇ ਹਥ ਜੋੜਕੇ ਸ੍ਰੇਸਟ ਜਸ ਕਥਨ ਕੀਤਾ ਹੈ। ਭਗਤੀ ਅਰ ਜੋਗ ਕੇ ਜਿੱਤਨੇ ਵਾਲੇ ਹੋ ਕਿਆ ਵਸੀਕਾਰ ਕੀਤਾ ਹੈ ਭਗਤੀ ਅਭੇਦ ਜੋਗ ਜੁੜਨਾ ਹਰੀ ਨੇ ਜਨਕ ਗਿਆਨ ਵਾ ਉਪਾਏ ਹੋ ਤੱਤ ਬੇਤਾ ਕਾਰਕ ਵਾ ਹਰੀ ਜਨਕ ਨੇ ਆਪਨਾ ਆਪ ਉਪਾਏ ਹੋ ਜੀ ਹੇ ਗੁਰੂ ਜੀ ਆਪ ਨੇ ਸਬਦ ਕਾ ਪ੍ਰਕਾਸ਼ ਕੀਆ ਹੈ ਸਿਖਾਂ ਕੇ ਰਿਦੇ ਮੈਂ ਆਪ ਨੇ ਸਬਦ ਪ੍ਰਕਾਸ਼ਾ ਹੈ ਹਰੀ ਕੋ ਰਸਨਾ ਮੈਂ ਬਸਾਇਆ ਹੈ ਵਾ ਹਰੀ ਕੋ ਸਿਖਾਂ ਕੀ ਰਸਨਾ ਮੈਂ ਬਸਾਇਆ ਹੈ। ਪੱਧਤੀ ਕਾਰਨ ਮਾਲਾ ਗੁਰੂ ਨਾਨਕ ਜੀ ਕੀ ਚਰਨੀ ਲਗਕੇ ਗੁਰੂ ਅੰਗਦ ਜੀ ਨੇ ਉਤਮ ਪਦ ਪਾਇਆ ਹੈ ਗੁਰੂ ਅੰਗਦ ਜੀ ਕੀ ਚਰਨੀਂ ਲਗਕੇ ਗੁਰੂ ਅਮਰ ਦਾਸ ਜੀ ਨੇ ਪਰਮ ਪਦ ਪਾਇਆ। ਗੁਰੂ ਅਮਰ ਦਾਸ ਜੀ ਕੀ ਚਰਨੀਂ ਲਗਕੇ ਗੁਰੂ ਰਾਮਦਾਸ ਜੀ ਨੇ ਉਤਮ ਪਦ ਪਾਇਆ ਹੁਣ

ਅਰਜਨ ਜੀ ਘਰ ਸ੍ਰੀ ਗੁਰੂ ਰਾਮਦਾਸ ਜੀ ਕੇ ਭਗਤ ਅਵ-ਤਾਰ ਲਿਆ ਹੈ ਆਇ ਕੇ ਭਗਤੀ ਕਰਾਵਨ ਕੋ ॥ ੧ ॥

ਬਡਭਾਗੀ ਉਨਮਾਨਿਅਉ ਰਿਦਿ ਸਬਦ ਬਸਾਯਉ ॥ ਮਨੁ ਮਾਣਕੁ ਸੰਤੋਖਿਅਉ ਗੁਰਿ ਨਾਮੁ ਦ੍ਰਿੜ੍ਹਾਯਉ ॥ ਅਗਮੁ ਅਗੋਚਰੁ ਪਾਰਬ੍ਰਹਮੁ ਸਤਿਗੁਰਿ ਦਰਸਾਯਉ ॥ ਗੁਰੁ ਅਰਜੁਨੁ ਘਰਿ ਗੁਰੁ ਰਾਮਦਾਸ ਅਨਭਉ ਠਹਰਾਯਉ ॥ ੨ ॥ ਜਨਕ ਰਾਜੁ ਬਰਤਾਇਆ ਸਤਿਜੁਗੁ ਆਲੀਣਾ ॥ ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ ॥ ਗੁਰੁ ਨਾਨਕੁ ਸਚੁ ਨੀਵ ਸਾਜਿ ਸਤਿਗੁਰ ਸੰਗਿ ਲੀਣਾ ॥ ਗੁਰੁ ਅਰਜਨੁ ਘਰਿ ਗੁਰ ਰਾਮਦਾਸ ਅਪਰੰਪਰੁ ਬੀਣਾ ॥ ੩ ॥

ਖੇਲੁ ਗੂੜ੍ਹਉ ਕੀਅਉ ਹਰਿ ਰਾਇ ਸੰਤੋਖਿ ਸਮਾਚਰ੍ਯ੍ਯਉ ਬਿਮਲ ਬੁਧਿ ਸਤਿਗੁਰਿ ਸਮਾਣਉ ॥ ਆਜੋਨੀ ਸੰਭਵਿਅਉ ਸੁਜਸੁ ਕਲ੍ਯ੍ਯ ਕਵੀਅਣਿ ਬਖਾਣਿਅਉ ॥ ਗੁਰਿ ਨਾਨਕਿ ਅੰਗਦੁ ਵਰ੍ਯ੍ਯਉ ਗੁਰਿ ਅੰਗਦਿ ਅਮਰ

ਨਿਧਾਨੁ ॥ ਗੁਰਿ ਰਾਮਦਾਸ ਅਰਜੁਨੁ ਵਰਜਉ ਪਾਰਸੁ ਪਰਸੁ ਪ੍ਰਮਾਣੁ ॥ ੪ ॥

ਵਡਿਆਂ ਭਾਗਾਂ ਵਾਲਿਆਂ ਨੇ ਉਨ ਮਾਨਿਆ ਹੈ ਤੁਹਾਨੂੰ ਬ੍ਰਹਮ ਰੂਪ ਕਰਕੇ ਰਿਦੇ ਮੈਂ ਸਬਦ ਉਪਦੇਸ਼ ਕੋ ਵਸਾਇਆ ਹੈ ਜਿਨ੍ਹਾਂ ਨੇ ਮਨ ਮਾਣਕ ਦੀ ਤਰਾਂ ਸੁਧ ਹੋਕੇ ਸੰਤੋਖਿਆ ਹੈ ਗੁਰਾਂ ਨੇ ਨਾਮ ਦ੍ਰਿੜ ਕਰਾਇਆ ਹੈ ਜਿਨ੍ਹਾਂ ਕੋ ਅਗਮ ਮਨ ਕਾ ਪਰਾ ਅਗੋਚਰ ਤਨ ਕਰਕੇ ਅਵਿਸੈ ਹੈ ਪਰਾ ਸਰਬ ਕਾ ਬ੍ਰਹਮ ਬਯਾਪਕ ਸਤਗੁਰਾਂ ਨੇ ਦਰਸਾਇਆ ਹੈ ਤੁਹਾਨੂੰ ਵਾ ਤੁਸੀ ਅਗੇ ਸਿਖਾਂ ਨੂੰ ਦਰਸਾਇਆ ਹੈ ਹੇ ਗੁਰੂ ਅਰਜਨ ਸਾਹਬ ਜੀ ਸ੍ਰੀ ਗੁਰੂ ਰਾਮਦਾਸ ਜੀ ਕੇ ਘਰ ਅਨ-ਭਉ ਪ੍ਰਕਾਸ਼ ਰੂਪ ਠਹਰਾਏ ਹੋ ਬੋਧਿ ਰੂਪ ਹੋ ਜੀ ॥ ੨ ॥

ਜਨਕ ਰਾਜ ਗਯਾਨ ਕਾ ਰਾਜ ਵਰਤਾਇਆ ਹੈ ਕਲਜੁਗ ਮੈਂ ਸਤਜੁਗ ਕੋ ਆਇ ਕਰ ਆਲੀਨ ਕੀਤਾ ਹੈ ਬਾਣੀ ਕਾ ਰਚਨਾ ਤੀਰਥ ਰਚੇ ਨਾਮ ਕਾ ਪ੍ਰਚਾਰ ਕੀਤਾ ਸੱਤਵਾਦ ਚਲਾਇਆ ਹੈ ਚੰਦੂ ਸੁਆਹੀ ਕੀ ਜੇ ਜੋ ਕ੍ਰਤੱਘਤਾ ਸਹਾਰੀ ਕਲਜੁਗ ਮੈਂ ਐਸੇ ਕੌਨ ਸਹਾਰਦਾ ਹੈ ਗੁਰੂ ਜੀ ਕੇ ਸ਼ਬਦ ਮੈਂ ਮਨ ਮੰਨਿਆ ਹੈ ਸਿਖਾਂ ਕਾ ਅਪਤੀਜੁ ਮਨ ਪਤੀਆ ਗਿਆ ਹੈ ਸ੍ਰੀ ਗੁਰੂ ਨਾਨਕ ਜੀ ਨੇ ਸਚ ਰੂਪੀ ਕੋਟ ਕੋ ਸਾਜਨੇ ਵਾਸਤੇ ਭਗਤੀ ਨੀਉਂ ਸਾਜੀ ਹੈ ਸਤਿਗੁਰ ਤ੍ਰਿਕਾਲਾ ਬਾਧ ਰੂਪ ਗੁਰ ਚੇਤਨ ਮੈਂ ਲੀਨ ਭਏ ਹੈਂ ਗ੍ਰੀਧਾਤੂ ਹੈ ਵਿਯਾਕਰਨ ਮੈਂ ਨਿਗਲਨੇ ਮੈਂ ਸਿਖ ਕੇ ਅਗਿਆਨ ਕੋ ਜੋ ਨਿਗਲੇ ਸੋ ਗੁਰ ਤਿਸ ਮੈਂ ਲੀਨ ਭਏ ਹੈਂ ਤਿਨਕੀ ਕ੍ਰਿਪਾ

ਤੇ ਗੁਰਅੰਗਦ ਜੀ ਪ੍ਰਮਾਤਮਾ ਮੈਂ ਲੀਨ ਭਏ ਤਿਨਕੀ ਕ੍ਰਿਪਾ ਤੇ ਗੁਰ ਅਮਰਦੇਵ ਜੀ ਹਰੀ ਕੇ ਸੰਗ ਹਰੀ ਮੈਂ ਲੀਨ ਭਏ ਤਿਨਕੀ ਕ੍ਰਿਪਾ ਤੇ ਗੁਰੂ ਰਾਮਦਾਸ ਜੀ ਹਰੀ ਮੈਂ ਲੀਨ ਹੋਇ ਹੈਂ। ਹੁਣ ਗੁਰੂ ਅਰਜਨ ਜੀ ਘਰ ਗੁਰੂ ਰਾਮਦਾਸ ਜੀ ਕੇ ਅਪਰੰਪਰ ਬ੍ਰਹਮ ਰੂਪ ਸੁੰਦ੍ਰ ॥ ੩ ॥ ਹਰੀ ਰਾਜਾ ਨੇ ਖੇਲ ਗੁੱਝ ਕੀਤਾ ਹੈ ਸੰਤੋਖ ਕੋ ਗ੍ਰਹਨ ਕੀਤਾ ਹੈ ਮਨੁਖ ਪ੍ਰਤੀਤੀ ਹੋਂਦੇ ਹੈਨ ਪ੍ਰਮਾਤਮਾ ਉੱਜਲ ਬੁਧੀ ਸਤਗੁਰ ਚੇਤਨ ਸਾਥ ਸਮਾਇ ਹੋ ਅਜੋਨੀ ਸੁਤੇ ਸਿੱਧ ਹੀ ਪ੍ਰਗਟੇ ਹੋ ਜੀ ਕਵੀਆਂ ਸੇ ਸ੍ਰੇਸ਼ਟ ਜੱਸ ਆਪ ਕਾ ਕਹਿਆ ਹੈ ਸ੍ਰੀ ਗੁਰ ਨਾਨਕ ਜੀ ਨੇ ਗੁਰ ਅੰਗਦ ਜੀ ਕੋ ਵਰਾ ਹੈ ਵਡਿਆਇਆ ਹੈ ਫਿਰ ਗੁਰੂ ਅੰਗਦ ਜੀ ਨੇ ਗੁਰ ਅਮਰਦਾਸ ਕੋ ਨਿਧਾਨ ਖਜਾਨਾ ਬਖਸ਼ਿਆ ਪੁਨਾ ਗੁਰ ਅਮਰਦਾਸ ਜੀ ਨੇ ਗੁਰ ਰਾਮਦਾਸ ਜੀ ਕੋ ਵਡਿਆਇਆ ਵਰ ਦਿੱਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਅਰਜੁਨ ਗੁਰੂ ਕੋ ਵਰਿਆ ਵਡਿਆਇਆ ਸਾਰਿਆਂ ਗੁਰਾਂ ਕਾਪ ਰਸਨਾ ਪਾਰਸ ਕੇ ਸਦਰਸ ਕੋ ਪਰਸ ਕੇ ਪਾਰਸ ਭਏ ॥ ੪ ॥

ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ ॥ ਭਯ ਭੰਜਨੁ ਪਰ ਦੁਖ ਨਿਵਾਰੁ ਅਪਾਰੁ ਅਨੰਭਉ ॥ ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ ਸੀਤਲੁ ਸੁਖਦਾਤਉ ॥ ਆਸੰਭਉ ਉਦਵਿਅਉ ਪੁਰਖੁ ਪੂਰਨ ਬਿਧਾਤਉ

**ਨਾਨਕ ਆਦਿ ਅੰਗਦ ਅਮਰ ਸਤਿਗੁਰ ਸਬਦਿ ਸਮਾਇਅਉ ॥ ਧਨੁ ਧੰਨੁ ਗੁਰੂ ਰਾਮ ਦਾਸ ਗੁਰੁ ਜਿਨਿ ਪਾਰਸ ਪਰਸੁ ਮਿਲਾਇਅਉ ॥੫॥**

ਸ੍ਰੇਸਟ ਜੀਵਨਾ ਗੁਰ ਅਰਜਨ ਜੀ ਕਾ ਹੈ ਜਿਨ੍ਹਾਂ ਨੇ ਕਈ ਜਹਾਜ ਰਚੇ ਤੀਰਥ ਰਚੇ ਸੋਢੀਆਂ ਕੀ ਰਖ ਦਿਖਾਈ ਬਾਣੀ ਕੋ ਬੋਹਿਥਾ ਰੂਪ ਅਮੋਲਕ ਹੀ ਜੀਵਨਾਂ ਹੈ ਅਜੋਨੀ ਹੈ ਸੈਭਉ ਸੁਤੇ ਪ੍ਰਕਾਸ਼ ਰੂਪ ਹੈ ਭਯ ਜਨਮ ਮਰਨ ਕਾ ਭੰਜਨੇ ਵਾਲਾ ਪਰ ਭਲੀ ਤਰਾਂ ਸੇ ਦੁਖਾਂ ਕੋ ਦੂਰ ਕਰਨੇ ਵਾਲੇ ਅਪਾਰ ਜਿਨਕਾ ਪਾਰ ਨਾ ਪਾਇਆ ਜਾਏ ਅਨੰਭਉ ਖੌਫ਼ ਤੇ ਰਹਤ ਹੈਂ ਅਗਹ ਪ੍ਰਮਾਤਮਾ ਕੋ ਗ੍ਰਹਨ ਕਰਨ ਵਾਲੇ ਹੋ, ਭ੍ਰਮਭਾਂਤ ਦੋ ਪ੍ਰਕਾਰ ਕਾ ਭ੍ਰਮ ਹੋਤਾ ਹੈ ਇਕ ਸੰਸੇ ਭ੍ਰਮ ਇਕ ਨਿਸਚੇ ਭ੍ਰਮ। ਸੰਸੇ ਇਹ ਹੈ ਸਥਾਨੂ ਵਾ ਚੋਰ ਹੈ ਤੇ ਨਿਸਚੇ ਇਹ ਹੈ ਜੋ ਚੋਰ ਹੈ। ਐਸੇ ਹੀ ਦੇਹ ਆਤਮਾ ਹੈ ਵਾ ਜੁਦੇ ਹੈ ਇਹ ਸੰਸੇ ਨਿਸਚੇ ਭ੍ਰਮ ਹੈ ਦੇਹ ਹੀ ਆਤਮਾ ਹੈ ਤਿਨ ਦੋਨੋ ਕੋ ਦਘਧ ਕਰਤੇ, ਜੀ ਸੀਤਲ ਕਰਨੇ ਵਾਲੇ ਤੇ ਸੁਖਦਾਤੇ ਹੋ ਜੀ ਅਸੰਭਵ ਸੁਤੇ ਸਿਧ ਹੀ ਉਦੇ ਹੋਏ ਹੋ ਪੂਰਨ ਪੁਰਸ਼ ਬਿਧਾਤਾ ਰੂਪ ਗੁਰ ਨਾਨਕ ਜੀ ਕੇ ਸ਼ਬਦ ਸੇ ਗੁਰੂ ਅੰਗਦ ਜੀ ਹਰੀ ਮੈਂ ਸਮਾਏ। ਗੁਰੂ ਅੰਗਦ ਜੀ ਕੀ ਕ੍ਰਿਪਾ ਸੇ ਗੁਰ ਅਮਰਦੇਵ ਜੀ ਹਰੀ ਮੈਂ ਸਮਾਏ ਫੇਰ ਗੁਰੂ ਅਮਰ ਜੀ ਕੀ ਕ੍ਰਿਪਾ ਸੇ ਗੁਰੂ ਰਾਮਦਾਸ ਜੀ ਹਰੀ ਮੈਂ ਸਮਾਏ ਆਦਿ ਵਿਚੋਂ ਸਾਰੇ ਹੀ ਆਏ ਧੰਨ ਧੰਨ ਹੈ ਗੁਰੂ ਰਾਮਦਾਸ ਜੀ ਜਿਨ੍ਹਾਂ ਨੇ

ਪਾਰਸ ਕੇ ਸਦਰਸ ਪਰਸਨੇ ਮੈਂ ਮੇਲੇ ਹੈਂ ॥ ੫ ॥

ਜੈ ਜੈ ਕਾਰੁ ਜਾਸੁ ਜਗ ਅੰਦਰਿ ਮੰਦਰਿ ਭਾਗੁ ਜੁਗਤਿ ਸਿਵ ਰਹਤਾ ॥ ਗੁਰੁ ਪੂਰਾ ਪਾਯਉ ਬਡਭਾਗੀ ਲਿਵ ਲਾਗੀ ਮੇਦਨਿ ਭਰੁ ਸਹਤਾ ॥ ਭਯ ਭੰਜਨੁ ਪਰ ਪੀਰ ਨਿਵਾਰਨੁ ਕਲ੍ਯ ਸਹਾਰੁ ਤੋਹਿ ਜਸੁ ਬਕਤਾ ॥ ਕੁਲਿ ਸੋਢੀ ਗੁਰ ਰਾਮਦਾਸ ਤਨੁ ਧਰਮ ਧੁਜਾ ਅਰਜੁਨੁ ਹਰਿ ਭਗਤਾ ॥ ੬ ॥

ਜੈ ਜੈ ਕਾਰ ਹੋ ਰਹਿਆ ਹੈ ਜਿਸਕਾ ਜਗਤ ਮੈਂ ਭਾਗ ਕੇ ਮੰਦਰ ਹਾਂ ਘਰ ਸ਼ਿਵ ਪਰਮਾਤਮਾ ਕੇ ਸੰਜੁਗਤ ਰਹਿੰਦੇ ਹੈਂ ਬਡੇ ਪੁੰਨ ਸੇ ਪੂਰਿਆਂ ਗੁਰਾਂ ਕੋ ਪਾਇਆ ਹੈ ਉਸ ਮੈਂ ਲਿਵ ਤੁਹਾਡੀ ਲਗੀ ਹੈ ਜਿਸਮੈਂ ਮੇਦਨੀ ਸ੍ਰਿਸ਼ਟੀ ਕੇ ਭਾਰ ਸਹਾਰਨੇ ਵਾਲੇ ਦੀ ਲਿਵ ਲਗੀ ਹੈ ਕਿੰਬਾ ਇਸ ਮੈਂ ਚਮਤਕਾਰ ਨਾ ਹੂਆ ਤੇ ਹੋਰ ਕਹੇ ਹੇ ਗੁਰੋ ਪੂਰਨ ਤੁਸਾਨੂੰ ਬਡੇ ਭਾਗਾਂ ਵਾਲੇ ਨੇ ਪਾਇਆ ਹੈ ਕਿਆ ਰੂਪ ਆਪ ਕੋ ਜਾਨਦੇ ਹਾਂ ਮੇਦਨੀ ਕੇ ਭਾਰ ਸਹਾਰਨੇ ਵਾਲੇ ਦੀ ਜਿਸ ਮੈਂ ਲਿਵ ਲਗੀ ਹੈ ਸ਼ੇਸ਼ਨਾਗ ਕੀ ਸੋ ਪ੍ਰਮਾਤਮਾ ਸਰੂਪ ਹੋ ਜੀ ਜਨਮ ਮਰਨ ਕਾ ਭੈ ਭੰਜਨੇ ਵਾਲੇ ਪਰਾਈ ਪੀੜ ਦੂਰ ਕਰਨੇ ਵਾਲੇ ਹੋ ਕਲ੍ਯ ਸਹਾਰ ਕਵੀ ਭਟ ਰਿਗ ਬੇਦ ਕਾ ਤੁਹੇ ਤੇਰੇ ਜੱਸ ਕੋ ਹੀ ਨਿਸਚੇ ਕਰਕੇ ਕਹਿੰਦਾ ਹੈ ਸੋਢੀ ਕੁਲ ਮੈਂ ਸ੍ਰੀ ਗੁਰੂ ਰਾਮਦਾਸ ਜੀ ਸਿਰੋਮਣੀ ਤਿਨ ਕੇ ਤਿੰਨੇ ਪੁਤ੍ਰ

ਪ੍ਰਮਾਣੀਕ ਧਰਮ ਕੀ ਧਜਾ ਰੂਪ ਗੁਰੂ ਅਰਜਨ ਜੀ ਹਰੀ ਕੇ ਕਰਤਾ ਵਾ ਹਰੀ ਰੂਪ ਗੁਰੂ ਜੀ ਮੈਂ ਆਪ ਕਾ ਭਗਤ ਹਾਂ ਜੀ ਕ੍ਰਿਪਾ ਦ੍ਰਿਸ਼ਟੀ ਕਰੋ ਜੀ ॥ ੬ ॥

ਧ੍ਰੰ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ ॥ ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ ॥ ਮਹਾ ਦਾਨਿ ਸਤਿਗੁਰ ਗਿਆਨਿ ਮਨਿ ਚਾਉ ਨ ਹੁਟੈ ॥ ਸਤਿਵੰਤੁ ਹਰਿਨਾਮੁ ਮੰਤ੍ਰੁ ਨਵ ਨਿਧਿ ਨ ਨਿਖੁਟੈ॥ ਗੁਰ ਰਾਮਦਾਸ ਤਨੁ ਸਰਬ ਮੈ ਸਹਜਿ ਚੰਦੋਆ ਤਾਣਿਅਉ ॥ ਗੁਰ ਅਰਜੁਨ ਕਲ੍ਯ੍ਯੁਚਰੈ ਤੈ ਰਾਜ ਜੋਗ ਰਸੁ ਜਾਣਿਅਉ ॥ ੭ ॥

ਧਰਮ ਅਵਤਾਰ ਧੀਰਜ ਕੀ ਐਧੀ ਗੁਰਾਂ ਕੀ ਮਤਿ ਸਿਖਿਆ ਗੂੜ੍ਹ ਮਿਲੀ ਹੈ ਪਰਾਏ ਦੁਖਾਂ ਕੋ ਬਿਸਾਰਦੇ ਹੋ ਦੂਰ ਕਰਦੇ ਹੋ ਜੀ ਉਪਦੇਸ਼ ਆਪ ਕਾ ਸਾਰ ਹੈ ਸ੍ਰੇਸ਼੍ਟ ਹਰੀ ਜੈਸੇ ਉਦਾਰ ਹੋ ਮੋਖ ਦਾਤਾ ਹੰਕਾਰ ਕੋ ਨਵਿਰਤ ਕਰਨੇ ਵਾਲੇ ਸਤਿਗੁਰਾਂ ਕੇ ਗਿਆਨ ਕਰ ਮਹਾਂ ਦਾਨੀ ਹੋ ਮਨ ਮੈਂ ਪ੍ਰੇਮ ਨਾਮ ਕਾ ਨਹੀਂ ਹਟਦਾ ਸਤਵੰਤ ਸਤ ਪ੍ਰਤੱਗ ਹੋ ਹਰੀ ਕੇ ਨਾਮ ਕਾ ਮੰਤ੍ਰ ਦੇਂਦੇ ਹੋ ਨੌਨਿਧੀ ਆਪਕੀ ਦਿਤੀ ਹੋਈ ਨਹੀਂ ਮੁਕਦੀ ਹੈ ਗੁਰ ਰਾਮਦਾਸਜੀ ਕੇ ਤਨੈ ਲਾਇਕ ਸੁਤ ਸਰਬ ਰੂਪ ਬਿਆਪਕ ਸ਼ਾਂਤੀ ਕਾ ਤੈਨੇ ਚੰਦੋਇਆ ਤਾਨਿਆ ਹੈ, ਹੇ ਗੁਰੂ ਅਰਜੁਨ ਜੀ ਕਲ ਭਟ ਉਚਾਰਦਾ ਹੈ ਤੈਂ

ਰਾਜ ਤੇ ਜੋਗ ਕਾ ਰਸ ਜਾਨਿਆਂ ਹੈ ਤਾਤ ਪਰਜ ਕੋ ॥ ੭ ॥

ਭੈ ਨਿਰਭਉ ਮਾਣਿਅਉ ਲਾਖੁ ਮਹਿ ਅਲਖੁ ਲਖਾਯਉ । ਅਗਮੁ ਅਗੋਚਰ ਗਤਿ ਗਭੀਰੁ ਸਤਿਗੁਰਿ ਪਰਚਾਯਉ॥ ਗੁਰਪਰਚੈ ਪਰਵਾਨੁ ਰਾਜ ਮਹਿ ਜੋਗੁ ਕਮਾਯਉ ॥ ਧੰਨਿ ਧੰਨਿ ਗੁਰੁ ਧੰਨਿ ਅਭਰ ਸਰ ਸੁਭਰ ਭਰਾਯਉ ॥ ਗੁਰ ਗਮ ਪ੍ਰਮਾਣਿ ਅਜਰੁ ਜਰਿਓ ਸਰਿ ਸੰਤੋਖ ਸਮਾਯਉ ॥ ਗੁਰ ਅਰਜੁਨ ਕਲਯੁਚਰੈ ਤੈ ਸਹਜਿ ਜੋਗੁ ਨਿਧਿ ਪਾਇਯਉ ॥ ੮ ॥

ਭੈ ਰੂਪ ਸੰਸਾਰ ਮੈਂ ਨਿਰਭੈ ਰੂਪ ਅਨੰਦ ਕੋ ਮਾਣਿਆ ਹੈ ਲੱਖਾਂ ਹੀ ਪੁਰਸ਼ਾਂ ਕੋ ਅਲਖ ਪ੍ਰਮਾਤਮਾ ਜਨਾਇਆ ਹੈ ਜੋ ਪ੍ਰਮਾਤਮਾ ਅਗਮ ਮਨ ਤੇ ਪਰੇ ਹੈ ਅਗੋਚਰ ਇੰਦ੍ਰਿਆਂ ਤੇ ਵੀ ਪਰੇ ਹੈ ਜਿਸ ਕੀ ਗਤੀ ਤਰਾਂ ਗੰਭੀਰ ਗੁਝ ਹੈ ਸਤਿਗੁਰਾਂ ਨੇ ਤੁਹਾਨੂੰ ਪ੍ਰਚਾਇਆ ਹੈ ਵਾ ਤੁਸੀ ਸਿਖਾਂ ਨੂੰ ਪ੍ਰਚਾਇਆ ਹੈ ਗੁਰੂ ਜੀ ਕੇ ਪਰਚੇ ਸਦਰਸ ਵਾ ਗੁਰਾਂ ਕੇ ਉਪਦੇਸ ਮੇਂ ਨਿਸਚਾ ਕਰਕੇ ਰਾਜ ਭਾਗ ਮੈਂ ਜੋਗ ਕਮਾਇਆ ਹੈ ਧੰਨ ਹੈਂ ਗੁਰੂ ਨਾਨਕ ਜੀ ਧੰਨਿ ਹੈਂ ਗੁਰੂ ਅੰਗਦ ਜੀ ਧੰਨਹੈਂ ਗੁਰ ਅਮਰਦੇਵ ਜੀ ਧੰਨ ਹੈਂ ਗੁਰੂ ਰਾਮਦਾਸ ਜੀ ਜਿਨਾਂ ਨੇ ਅਭਰ ਸਰ ਜਿਨਾਂ ਕੋ ਕੋਈ ਗੁਨ ਨਹੀਂ ਥਾ ਉਨਾਂ ਕੋ ਗੁਨ ਬਖਸ਼ ਦੀਏ ਹੈਂ ਸੁਭਰ ਲਬਾ ਲਬ ਭਰ ਦਿਤੇ ਗਿਆਨ ਗਮ ਗੁਰੂ ਰਾਮਦਾਸ ਜੀ ਤਿਨ ਕੇ ਸਦਰਸ ਅਜਰ ਵਸਤ

ਕੋ ਜਰਿਆ ਹੈ ਤੁਸੀ ਸੰਤੋਖਾਦਕ ਗੁਨਾਂ ਕੇ ਸਰ ਮੈਂ ਸਮਾਏ ਹੋ ਵਾ ਤੁਸਾਡੇ ਰਿਦੇ ਮੈਂ ਸੰਤੋਖ ਸਰ ਪ੍ਰਮੇਸ਼ਰ ਸਮਾਇਆ ਹੈ ਹੇ ਗੁਰੂ ਅਰਜਨ ਸਾਹਬ ਜੀ ਕਲ ਨਾਮ ਭਟ ਰਿਗ ਵੇਦ ਕਾ ਉਚਾਰਦਾ ਹੈ ਤੈਨੇ ਸਹਜੇ ਹੀ ਨਿਜ ਸਰੂਪ ਮੈਂ ਜੁੜਨਾ ਪਾਇਆ ਹੈ ਤੁਸਾਡੀ ਕ੍ਰਿਪਾ ਤੇ ਹੋਰਨਾਂ ਨੇ ਜੁੜਨਾ ਪਾਇਆ ਹੈ ॥ ੮ ॥

**ਅਮਿਉ ਰਸਨਾ ਬਦਨਿ ਬਰਦਾਤਿ ਅਲਖ ਅਪਾਰ ਗੁਰ ਸੂਰ ਸਬਦਿ ਹਉਮੈ ਨਿਵਾਰ੍ਉ ॥ ਪੰਚਾਹਰੁ ਨਿਦਲਿਅਉ ਸੁੰਨ ਸਹਜਿ ਨਿਜ ਘਰਿ ਸਹਾਰ੍ਉ ॥ ਹਰਿ ਨਾਮਿ ਲਾਗਿ ਜਗ ਉਧਰ੍ਉ ਸਤਿਗੁਰੁ ਰਿਦੈ ਬਸਾਇਅਉ ॥ ਗੁਰ ਅਰਜੁਨ ਕਲ੍ਯੁਚਰੈ ਤੈ ਜਨਕ ਕਲਸੁ ਦੀਪਾਇਅਉ ॥ ੯ ॥**

ਸ੍ਰੇਸ਼ਟ ਆਪਕੀ ਦਾਤ ਹੈ ਨਾਮ ਕੀ ਅਲਖ ਜੋ ਲਖਣਾ ਨਾਂ ਜਾਏ ਅਪਾਰ ਜਿਸਕਾ ਪਾਰ ਨਾ ਪਾਇਆ ਜਾਏ ਹੇ ਗੁਰੂ ਜੀ ਆਪਕਾ ਉਪਦੇਸ ਸੂਰਜ ਜੈਸਾ ਹੈ ਵਾ ਸੂਰ ਬੀਰ ਹੈ ਸਬਦ ਹਉਮੈ ਕੋ ਨਿਵਿਰਤ ਕਰਨੇ ਵਾਲਾ ਪੰਚਾ ਹਰਨ ਨਾਮ ਸ਼ੇਰ ਕਾ ਹੈ ਜੋ ਪੰਚਾ ਕਰਕੇ ਹਰੇ ਸੋ ਪੰਚਾ ਹਰਨ ਜੈਸੇ ਪੰਚਾਇਣ ਪੰਚ ਮੂੰਹ ਹੋਨੇ ਕਰ ਚਾਰ ਹਥ ਤੇ ਇਕ ਮੂੰਹ ਹੈ ਇੰਦ੍ਰੂ ਕ੍ਰੋਧ ਕਾ ਨਾਮ ਹੈ ਤਿਸ ਕੋ ਦਲਿਆ ਹੈ ਨਾਸ ਕੀਤਾ ਹੈ ਸੁੰਨ ਜੋ ਅਫੁਰ ਹੈ ਸਹਜੇ ਹੀ ਨਿਜ ਘਰ ਮੈਂ ਸਹਾਰਿਆ

ਹੈ ਪਾਇਆ ਹੈ ਹਰੀ ਕੇ ਨਾਮ ਮੇਂ ਲਗਾ ਕੇ ਜਗਤ ਕੋ ਉਧਾਰਿਆ ਹੈ ਸਤਿਗੁਰਾਂ ਦੁਆਰੇ ਰਿਦੇ ਮੇਂ ਨਾਮ ਬਸਾਇਆ ਹੈ ਹੇ ਗੁਰੂ ਜੀ ਕਲਜ ਭੱਟ ਕਹਿੰਦਾ ਹੈ ਤੈਨੇ ਜਿਨ੍ਹਾਂ ਕੋ ਕਲ-ਜੁਗ ਮੈਂ ਸੋ ਪ੍ਰਮਾਤਮਾ ਪ੍ਰਕਾਸ਼ ਕਰਾਇਆ ਹੈ ਵਾ ਕਲਾ ਸਰੂਪ ਅਧਿਸ੍ਟਾਨ ਜਨਾਇਆ ਹੈ ਜਨਾਂ ਕੋ ॥ ੯ ॥

**ਸੋਰਠੇ ॥ ਗੁਰ ਅਰਜੁਨੁ ਪੁਰਖੁ ਪ੍ਰਮਾਣੁ ਪਾਰਥਉ ਚਾਲੈ ਨਹੀ ॥ ਨੇਜਾ ਨਾਮੁ ਨੀਸਾਣੁ ਸਤਿਗੁਰ ਸਬਦਿ ਸਵਾਰਿਅਉ ॥ ੧ ॥ ਭਵਜਲੁ ਸਾਇਰੁ ਸੇਤੁ ਨਾਮੁ ਹਰੀ ਕਾ ਬੋਹਿਥਾ ॥ ਤੁਅ ਸਤਿਗੁਰ ਸੰ ਹੇਤੁ ਨਾਮਿ ਲਾਗਿ ਜਗੁ ਉਧਰਜਉ ॥ ੨ ॥ ਜਗਤ ਉਧਾਰਣੁ ਨਾਮੁ ਸਤਿਗੁਰ ਤੁਠੈ ਪਾਇਅਉ ॥ ਅਬ ਨਾਹਿ ਅਵਰ ਸਰਿ ਕਾਮੁ ਬਾਰੰਤਰਿ ਪੂਰੀ ਪੜੀ ॥ ੩ ॥ ੧੨ ॥**

ਦੋਹਾ ਉਲਟਾ ਜਾਨ, ਧਾਰਾਂ ਮਾਤ੍ਰਾ ਪਹਲੇ ਤੇਰਾਂ ਫੇਰ ਸੋਰਠਾ ਹੋਤਾ ਹੈ, ਤੇਰਾਂ ਪਹਲੇ ਹੋਨ ਧਾਰਾਂ ਫੇਰ ਸੋ ਦੋਹਿਰਾ ਹੈ, ਸ੍ਰੀ ਗੁਰੂ ਜੀ ਪੰਚਮੇ ਪਾਤਿਸ਼ਾਹ ਅਰਜਨ ਪੁਰਖ ਪਾਂਡਵਾਂ ਕਾ ਥਾ ਜੈਸੇ ਐਸੇ ਹੈਂ ਪਾਰਥ ਮਹਾਂਭਾਰਥ ਮੈਂ ਜੈਸੇ ਚਲੇ ਨਹੀਂ ਅਰਜਨ ਤੇਰਾਂ ਕ੍ਰੋੜ ਇਕੀ ਲਖ ਚੌਥੀ ਹਜਾਰ ਨੌ ਸੈਂ ਖੂਹਨੀ ੧੩੨੧੨੪੯੦੦ਠਾਰਾਂ ਖੂਹਨੀਆਂ ਸੈਨਾਂ ਨਾਸ

ਭਈ ਪਰੰਤੂ ਅਰਜਨ ਕੇ ਜ਼ਖਮ ਨਹੀਂ ਹੂਆ ਵਾ ਐਸੇ ਹੀ ਗੁਰੂ ਜੀ ਕਾਮ ਕ੍ਰੋਧ ਆਸੁਰੀ ਮੈਂ ਰਲੇ ਨਹੀਂ ਹੈਂ ਕਿੰਬਾ ਗੁਰ ਅਰ- ਜਨ ਜੀ ਪਾਰਥ ਪੁਰਖ ਜੈਸੇ ਹੈਂ ਓਹ ਨਹੀਂ ਥਾ ਚੰਚਲ ਭਯਾਂ ਇਕ ਸਮੇਂ ਸ੍ਵਰਗ ਮੈਂ ਗਇਆ ਅਰਜਨ ਤਾਂ ਰਾਤ੍ਰੀ ਮੈਂ ਉਰਬਸੀ ਆਦਿ ਅਪੱਛਰਾਂ ਆਈਆਂ ਸੇਵਾ ਕੋ ਅਰਜਨ ਕੋਪ ਸੇ ਕਹਨ ਲਗਾ ਮੈਂ ਤੋ ਸਮਝਾ ਥਾ ਇਹ ਸਰਗ ਮੈਂ ਇਹ ਤੋ ਮਹਾਂ ਅਧਰਮ ਹੈ ਓਹੀ ਵਸਤ ਪਿਤਾ ਗ੍ਰਹਨ ਕਰੇ ਫਿਰ ਓਹੀ ਪੁਤ੍ਰ ਇੰਦ੍ਰ ਕੀ ਵਸਤੂ ਮੇਰੀ ਮਾਤਾ ਸ੍ਰੀਖਾ ਦ੍ਰਿਸ਼ਟ ਪੁਨਾ ਇਹਾਂ ਹੈ ਅਪੱਛਰਾਂ ਨੇ ਕਹਾ ਜੀ ਸਾਡੇ ਸ੍ਰੀਰ ਬਦਲ ਜਾਤੇ ਹੈਂ ਪ੍ਰੰਤੂ ਨਾ ਮੰਨਾਂ, ਐਸੇ ਹੀ ਗੁਰੂ ਜੀ ਕਿਸੇ ਪਦਾਰਥ ਮੈਂ ਨਹੀਂ ਰਲਤੇ ਨਾਮ ਕਾ ਨੇਜ਼ਾ ਪਕੜਾ ਹੈ ਪ੍ਰਗਟ ਸਤਿਗੁਰਾਂ ਕੇ ਸਬਦ ਸੇਤੀ ਖਨ ਕੀਆ ਹੈ ਭਉਜਲ ਸੰਸਾਰ ਸਮੁੰਦ੍ਰ ਹੈ ਤਿਸਤੇ ਪਾਰ ਕਰਨ ਕੋ ਨਾਮ ਹਰੀ ਕਾ ਸੇਤ ਪੁਲ ਹੈ ਕਿੰਬਾ ਜੈਸੇ ਸਮੁੰਦ੍ਰ ਤੇ ਸੇਤ ਥਾ ਐਸੇ ਹੀ ਹਰੀ ਕਾ ਨਾਮ ਬੋਹਥਾ ਜਹਾਜ ਹੈ ਵਾ ਸੇਤ ਉਜਲ ਨਾਮ ਹੀ ਜਹਾਜ ਹੈ ਤੁਸਾਡਾ ਸਤਿ- ਗੁਰਾਂ ਸਾਥ ਹਿਤ ਹੈ ਨਾਮ ਮੈਂ ਲਾ ਕੇ ਜਗਤ ਕੋ ਉਧਾਰਿਆ ਹੈ ॥ ੨ ॥

ਜਗਤ ਕੇ ਉਧਾਰਨੇ ਵਾਲਾ ਨਾਮ ਹੈ ਸਤਿਗੁਰਾਂ ਕੀ ਪ੍ਰਸੰਨਤਾ ਤੇ ਤੁਸੀ ਪਾਇਆ ਹੈ ਵਾ ਤੁਸਾਥੋਂ ਸਿਖਾਂ ਨੇ ਪਾਇਆ ਹੈ ਅਬ ਇਸ ਕੇ ਅਵਰਸ ਹੋਰ ਕੰਮ ਨਹੀਂ ਅੰਦਰ ਬਾਹਰ ਬਿਹਾਰ ਪ੍ਰਮਾਰਥ ਮੈਂ ਪੂਰੀ ਪਰੀ ਵਾ ਅੰਤ ਕੀ ਬਾਰ ਪੂਰੀ ਪਰੀ ਹੈ ॥ ੩ ॥ ੧੨ ॥

ਜੋਤਿ ਰੂਪ ਹਰਿ ਆਪਿ ਗੁਰੂ ਨਾਨਕ ਕਹਾ-
ਯਉ ॥ ਤਾ ਤੇ ਅੰਗਦੁ ਭਯਉ ਤਤ ਸਿਉ ਤਤੁ
ਮਿਲਾਯਉ । ਅੰਗਦਿ ਕਿਰਪਾ ਧਾਰਿ ਅਮਰੁ
ਸਤਿਗੁਰੁ ਥਿਰੁ ਕੀਅਉ ॥ ਅਮਰਦਾਸਿ
ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥ ਗੁਰ
ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ
ਅੰਮ੍ਰਿਤ ਬਯਣ । ਮੂਰਤਿ ਪੰਚ ਪ੍ਰਮਾਣ ਪੁਰਖੁ
ਗੁਰੁ ਅਰਜੁਨੁ ਪਿਖਹੁ ਨਯਣ ॥ ੧ ॥

ਜੋ ਪ੍ਰਕਾਸ਼ ਰੂਪ ਹਰੀ ਹੈ ਆਪ ਹੀ ਸ੍ਰੀ ਗੁਰੂ ਨਾਨਕ ਜੀ ਕਹਾਇਆ ਹੈ ਤਿਸਨੇ ਰੂਪ ਧਾਰਕੇ ਜਗਤ ਕ ਉਧਾਰਨੇ ਵਾਸਤੇ ਮਨੁਖ ਬਨਕੇ ਭਏ ਈਸ਼ਰ ਤਿਨਾਂ ਤੇ ਸ੍ਰੀ ਗੁਰੂ ਅੰਗਦ ਜੀ ਅੰਗਾਂ ਤੇ ਪ੍ਰਗਟੇ, ਜਦ ਬਚਨ ਮੰਨਿਆਂ ਤਾਂ ਗੁਰੂ ਜੀ ਨੇ ਆਪਨੇ ਅੰਗਾਂ ਸੇ ਲਗਾ ਕੇ ਅੰਗਦ ਨਾਮ ਰਖਯਾ, ਤਤ ਬ੍ਰਹਮ ਰੂਪ ਕਰਕੇ ਤਤ ਬ੍ਰਹਮ ਕੇ ਸਾਥ ਮੇਲ ਦੀਆ ਗੁਰੂ ਜੀ ਨੇ ਫਿਰ ਗੁਰੂ ਅੰਗਦ ਜੀ ਨੇ ਕ੍ਰਿਪਾ ਦ੍ਰਿਸ਼ਟੀ ਧਾਰ ਕੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਥਿਰ ਕੀਤਾ ਰਾਜ ਗੱਦੀ ਤੇਜ ਪ੍ਰਤਾਪ ਬਖ਼ਸ਼ਿਆ ਸ੍ਰੀ ਗੁਰੂ ਅਮਰ ਦਾਸ ਜੀ ਨੇ ਅੰਮ੍ਰਿਤ ਰੂਪੀ ਛਤ੍ਰ ਜੱਸ ਕਾ ਸਾਰ ਸ੍ਰੀ ਗੁਰੂ ਰਾਮਦਾਸ ਜੀ ਕੋ ਦੀਆ ਸਭ ਰਾਜਾ ਪਰਜਾ ਪੈਰੀਂ ਪਾਏ ਦੀਏ ਸ੍ਰੀ ਗੁਰੂ ਰਾਮਦਾਸ ਜੀ ਕੇ ਦਰਸ਼ਨ ਦੇਖਕੇ ਮਥਰਾ ਭਟ ਸ਼ਾਮ ਬੇਦ ਕਾ ਅਵ-ਤਾਰ ਕਹਿੰਦਾ ਹੈ ਸਤਿਜੁਗ ਕਾ ਅੰਮ੍ਰਿਤ ਰੂਪ ਬਚਨ ਪੰਚਮੀ

ਮੂਰਤੀ ਸ੍ਰੀ ਗੁਰੂ ਜੀ ਕੇ ਸਦਰਸ ਪੁਰਖ ਪ੍ਰਮੇਸ਼ਰ ਰੂਪ ਸ੍ਰੀ ਗੁਰੂ ਅਰਜਨ ਜੀ ਕੋ ਪੇਖੇ ਹੈ ਭਾਈ ਨੇਤ੍ਰੂੰ ਸੇ ਸਫਲ ਨੇਤ੍ਰ ਹੋਨਗੇ ॥ ੧ ॥ ੧੩ ॥

ਸਤਿ ਰੂਪੁ ਸਤਿ ਨਾਮੁ ਸਤੁ ਸੰਤੋਖੁ ਧਰਿਓ ਉਰਿ ॥ ਆਦਿ ਪੁਰਖਿ ਪਰਤਖਿ ਲਿਖਿਅਉ ਅਛਰੁ ਮਸਤਕਿ ਧੁਰਿ ॥ ਪ੍ਰਗਟ ਜੋਤਿ ਜਗਮਗੈ ਤੇਜੁ ਭੂਅ ਮੰਡਲਿ ਛਾਯਉ ॥ ਪਾਰਸੁ ਪਰਸਿ ਪਰਸੁ ਪਰਸਿ ਗੁਰਿ ਗੁਰੂ ਕਹਾਯਉ ॥ ਭਨਿ ਮਥੁਰਾ ਮੂਰਤਿ ਸਦਾ ਥਿਰੁ ਲਾਇ ਚਿਤੁ ਸਨਮੁਖ ਰਹਹੁ ॥ ਕਲਜੁਗਿ ਜਹਾਜੁ ਅਰਜਨੁ ਗੁਰੂ ਸਗਲ ਸ੍ਰਿਸ੍ਟਿ ਲਗਿ ਬਿਤਰਹੁ ॥ ੨ ॥

ਜੋ ਪ੍ਰਮਾਤਮਾ ਸਤਿ ਰੂਪ ਹੈ ਅਰੁ ਸਤਿ ਹੈ ਨਾਮ ਜਿਸਕਾ ਕਲਯਾਨ ਕਰਨੇ ਵਾਲਾ ਸਤਜੰ ਗ੍ਯਾਨ ਮਨੰਤ ਬ੍ਰਹਮ ਸਤਿ ਨਾਮ ਸਤ ਉਤਪਾਦਨ ਸੰਤੋਖ ਹੇ ਗੁਰੂ ਜੀ ਤੁਸੀ ਰਿਦੇ ਮੇਂ ਧਾਰੇ ਹੈਂ ਆਦਿ ਪੁਰਖ ਪ੍ਰਮਾਤਮਾਂ ਨੇ ਇਹ ਅਖਰ ਪ੍ਰਗਟ ਹੀ ਤੁਸਾਡੇ ਮਸਤਕ ਤੇ ਲਿਖਯਾ ਹੈ ਧੁਰੋਂ ਆਵੋਂ ਹੀ ਪ੍ਰਗਟ ਜੋਤ ਜਗਮਗਦੀ ਹੈ ਪ੍ਰਕਾਸ਼ਦੀ ਹੈ ਤੇਜ ਆਪਕਾ ਭੂਮੀ ਮੰਡਲ ਮੈਂ ਫੈਲ ਰਹਿਆ ਹੈ ਸਾਰੇ ਕਾਰਨ ਮਾਲਾ ਪਾਰਸ ਰੂਪ ਗੁਰੂ ਨਾਨਕ ਜੀ ਨੂੰ ਪਰਸਕੇ ਅੰਗਦ ਜੀ ਨੇ ਗੁਰੂ ਕਹਾਇਆ ਫਿਰ ਪਾਰਸ ਰੂਪ ਗੁਰੂ ਅੰਗਦ ਜੀ ਨੂੰ ਪਰਸ ਕੇ ਅਮਰਦਾਸ ਜੀ ਨੇ ਗੁਰੂ ਕਹਾਇਆ ਫਿਰ ਪਾਰਸ ਰੂਪ ਗੁਰੂ

ਅਮਰਦੇਵ ਜੀ ਨੂੰ ਪਰਸ ਕੇ ਰਾਮਦਾਸ ਜੀ ਨੇ ਗੁਰੂ ਕਹਾ-ਇਆ ਪੁਨਾ ਪਾਰਸ ਰੂਪ ਗੁਰੂ ਰਾਮਦਾਸ ਜੀ ਨੂੰ ਪਰਸ ਕੇ ਸ੍ਰੀ ਗੁਰੂ ਅਰਜਨ ਸਾਹਿਬ ਗ੍ਰੀਬਾਂ ਕੇ ਉਧਾਰਕ ਭਨ ਉਚਾ-ਰਨ ਕਰਦਾ ਹੈ ਮਥਰਾ ਭਟ ਸ਼ਾਮ ਬੇਦ ਰੂਪ ਪ੍ਰਮਾਤਮਾਂ ਮੂਰਤੀ ਹੈਂ ਗੁਰੂ ਅਰਜਨ ਜੀ ਵਾ ਪੰਚਮੀ ਮੂਰਤੀ ਜੈਸੇ ਚਾਰ ਪਾਤਿਸ਼ਾਹੀਆਂ ਪੂਰਬ ਹੈਂ ਤੈਸੇ ਮੂਰਤੀ ਇਹ ਹੈ ਸਨਮੁਖਹੋਕੇ ਚਿਤ ਲਾਇਕੇ ਥਿਰ ਰਹੋ ਇਸਥਿਤ ਹੋ ਰਹੋ ਕਲਜੁਗ ਵਿਚ ਜਹਾਜ ਹੈਂ ਗੁਰੂ ਅਰਜਨ ਜੀ ਵਾ ਜਹਾਜ ਰਚਿਆ ਹੈ ਸ੍ਰੀਗੁਰੂ ਗ੍ਰੰਥਸਾਹਬ ਗੁਰੂ ਅਰਜਨਜੀ ਨੇ ਸਾਰੀ ਸ੍ਰਿਸ਼ਟੀ ਕੇ ਜੀਵ ਲੋਕ ਅਬ ਹੁਣ ਲੱਗਕੇ ਗੁਰੂ ਜੀ ਕੀ ਚਰਨੀਂ ਤਰੋ ਵਾ ਗੁਰਬਾਣੀ ਮੈਂ ਅਬ ਲਗਕੇ ਤਰਹੁਗੇ ਹੇ ਭਾਈ ਜਨੋਂ ॥੨॥੧੪॥

ਤਿਹ ਜਨ ਜਾਚਹੁ ਜਗਤ ਪਰ ਜਾਨੀਅਤੁ ਬਾਸੁਰ ਰਯਨਿ ਬਾਸੁ ਜਾਕੋ ਹਿਤੁ ਨਾਮ ਸਿਉ॥ ਪਰਮ ਅਤੀਤੁ ਪ੍ਰਮੇਸੁਰ ਕੈ ਰੰਗਿ ਰੰਗ੍ਯ੍ਯੌ ਬਾਸਨਾ ਤੇ ਬਾਹਰਿ ਪੈ ਦੇਖੀਅਤੁ ਧਾਮ ਸਿਉ॥ ਅਪਰ ਪਰੰਪਰ ਪੁਰਖ ਸਿਉ ਪ੍ਰੇਮੁ ਲਾਗ੍ਯ੍ਯੌ ਬਿਨੁ ਭਗਵੰਤ ਰਸੁ ਨਾਹੀ ਅਉਰੈ ਕਾਮ ਸਿਉ॥ ਮਥੁਰਾ ਕੋ ਪ੍ਰਭੁ ਸ੍ਰਬ ਮਯ ਅਰਜਨ ਗੁਰੁ ਭਗਤਿ ਕੈ ਹੇਤਿ ਪਾਇ ਰਹਿਓ ਮਿਲਿ ਰਾਮ ਸਿਉ॥

"ਜਗਤ ਤੇ ਪਰੇ ਜਾਂਕੇ ਬਾਸ ਜਾਨੀਅਤਿ ਬਾਸਰ ਰੈਨ ਹਿਤ ਨਾਮ ਸਿਉਂ ਜਾਨੀਅਤਿ ਤਹ ਜਨ ਜਾਂਚੋ" ਜਿਸ ਗੁਰੂ ਸਾਹਬ ਜੀ ਕਾ ਜਗਤ ਤੇ ਪਰੇ ਬਾਸਾ ਜਾਨੀਦਾ ਹੈ ਜਨਮ ਮਰਨ ਤੇ ਰਹਤ ਹੈ ਅਰ ਦਿਨੇ ਰਾਤੀ ਹਿਤ ਹੈ ਨਾਮ ਕੇ ਉਚਾਰਨੇ ਮੈਂ ਐਸੇ ਗੁਰਾਂ ਪਾਸੋਂ ਮੰਗੋ ਜੇ ਮੰਗਨਾਂ ਹੋਵੇ ਤਾਂ ਹੈਨ ਪਰਮ ਅਤੀਤ ਅਤੀ ਬਿਰਕਤ ਪਰਮੇਸ਼ਰ ਕੇ ਪ੍ਰੇਮ ਸਾਥ ਰੰਗੇ ਹੋਏ ਹੈਂ ਬਾਸ਼ਨਾ ਕੋਈ ਨਹੀਂ ਸ਼ੁਧ ਰੂਪ ਹੈਂ ਪੈ ਬਹੁੜੋ ਦੇਖੀਤਾ ਹੈ ਧਾਮ ਘਰ ਘਾਟ ਬਿਵਹਾਰ ਵਸਾਂ ਮੈਂ।"ਮੁਖ ਕੀ ਬਾਤ ਸਗਲ ਸਿਉ ਕਰਤਾ।ਜੀਅ ਸੰਗ ਪ੍ਰਭੁ ਅਪਨਾ ਧਰਤਾ। ਦੀਸ ਆਵਤ ਹੈ ਬਹੁਤ ਭੀ ਹਾਲਾ। ਇਹ ਮਨ ਕੀਓ ਸਗਲ ਕੀ ਰਾਲਾ।" ਇਤਾਦਿ ਕਹੈ ਅਪਰ ਸੰਸਾਰ ਤੇ ਪਰੇ ਪੁਰਸ਼ ਪ੍ਰਮੇਸ਼ਰ ਸਾਥ ਪ੍ਰੇਮ ਲਗ ਰਹਿਆ ਹੈ ਬਿਨਾਂ ਭਗਵੰਤ ਰਸਤੇ ਹੋਰ ਕਿਸੇ ਸਾਥ ਕੰਮ ਨਹੀਂ ਹੈ ਮਥੁਰਾ ਭਟ ਕਹੈ ਮੇਰੇ ਪ੍ਰਭੂ ਸਰਬ ਰੂਪ ਗੁਰੂ ਅਰਜਨ ਜੀ ਭਗਤੀ ਮੈਂ ਹੇਤ ਪ੍ਰੇਮ ਪਾਕੇ ਰਾਮ ਸਿਉਂ ਮਿਲ ਰਹੇ ਹੈਂ ॥ ੩ ॥ ੧੫ ॥

**ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ ॥ ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ ਜਾਪੁ ਨ ਛਾਡ੍ਯਉ ਏਕ ਘਰੀ। ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ॥ ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਸੁ ਅਰ-**

ਜਨ ਮਾਹਿ ਧਰੀ ॥ ੪ ॥

ਜਿਸੀ ਪਰੀ ਪੂਰਨ ਬ੍ਰਹਮ ਕਾ ਅੰਤ ਦੇਵਤਾ ਸਾਰੇ ਹੀ ਨਹੀਂ ਪਾਂਵਦੇ ਕਿਆ ਰੂਪ ਹੈ ਮੁਨੀ ਜੋ ਮਨਨ ਸੀਲ ਹੈ ਇੰਦ੍ਰ ਮੁਨੀਆਂ ਕੇ ਇੰਦ੍ਰ ਸੰਤੋਂ ਮੈਂ ਵਡੇ ਮਹਾਂ ਸ਼ਿਵ ਰੁਦ੍ਰ ਸ਼ੰਭੂ ਜੋਗ ਜੁੜਨਾ ਕੀਤਾ ਅਠਾਸੀ ਹਜ਼ਾਰ ਵਰੇ ਕੀ ਸਮਾਧੀ ਲਗਾਈ ਸੀ ਬਿਨ ਅਘ ਜਤੀ ਸਤੀਅਸ ਨਾਰੀ ਫੁਨ ਬਹੁੜੇ ਬੇਦਾਂ ਕੋ ਬ੍ਰਹਮਾ ਜੀ ਬੀਚਾਰ ਰਹੇ ਹਰੀ ਕੇ ਜਾਪ ਕੋ ਜਿਸਨੇ ਇਕ ਘੜੀ ਭਰ ਵੀ ਨਾ ਸੀ ਛਡਿਆ ਐਸੇ ਐਸੇ ਦੇਵਤੇ ਰਿਖੀ ਮੁਨੀ ਜਿਸਕੇ ਅਰਾਧਦੇ ਹੈਂ ਕਿ ਮਿਲਨਾ ਕਠਨ ਹੈ ਤਿਸ ਪ੍ਰਮਾਤਮਾ ਨੇ ਸ੍ਰਿਸਟੀ ਮੈਂ ਆਕੇ ਸੰਗਤਿ ਸਿਖਾਂ ਕੀ ਨਿਹਾਲ ਕੀਤੀ ਮਥਰਾ ਭਟ ਕਹਿੰਦਾ ਹੈ ਸ਼ਾਮ ਬੇਦ ਰੂਪ ਸਤਜੁਗ ਕਾ ਦੀਨ ਜਨਾਤੇ ਹੈਂ ਦਇਆਲ ਭਏ ਹੈਂ ਤਿਸ ਪ੍ਰਭੂ ਨੇ ਰਾਮ ਦਾਸ ਗੁਰੂ ਜੀ ਕਾ ਅਵਤਾਰ ਧਾਰਕੇ ਜਗਤ ਕੇ ਤਾਰਨੇ ਕੋ ਗੁਰਤਾ ਕੀ ਜੋਤਿ ਸ਼ਕਤੀ ਸ੍ਰੀ ਗੁਰੂ ਅਰਜਨ ਜੀ ਵਿਚ ਧਾਰਨ ਕਰੀ ਹੈ ॥ ੪ ॥ ੧੯ ॥

ਜਗ ਅਉਰੁ ਨ ਯਾਹਿ ਮਹਾ ਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ । ਤਿਨਕੇ ਦੁਖ ਕੋਟਿਕ ਦੂਰਿ ਗਏ ਮਥੁਰਾ ਜਿਨ ਅੰਮ੍ਰਿਤ ਨਾਮ ਪੀਅਉ । ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ ॥ ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ

## ਬ੍ਰਹਮਿ ਨਿਵਾਸੁ ਲੀਅਉ ॥ ੫ ॥

ਧਾ ਜਗ ਮੈਂ ਇਸ ਕਲਜੁਗ ਮੇਂ ਜਦ ਜਾਨਿਆ ਕਿ ਹੋਰ ਮਹਾਤਮਾ ਕੋਈ ਨਹੀਂ ਰਹਿਆ ਤਾਰਨੇ ਵਾਲਾ ਸਮਰਥ ਪ੍ਰਮਾਨ ਰਤਨਾਵਲੀ ੨੨ "ਥੰਮੇ ਕੋਇ ਨ ਸਾਧ ਬਿਨ ਸਾਧ ਨ ਦਿਸੈ ਜਗ ਵਿਚ ਕੋਆ। ਧਰਮ ਧੌਲ ਪੁਕਾਰੇ ਤਲੇ ਖਲੋਆ।" ਪੌੜੀ ਬਾਈ ਹੈ। ਤਦੋਂ ਅਵਤਾਰ ਪ੍ਰਗਟ ਕੀਤਾ ਆਇ ਕਰ ਵਾ ਇਹਾ ਜਿਹਾ ਹੋਰ ਮਹਾਤਮ ਨਹੀਂ ਜੈਸੇ ਗੁਰੂ ਜੀ ਨੇ ਅਵਤਾਰ ਪ੍ਰਗਟ ਕੀਤਾ ਹੈ ਤਿਨਾਂ ਕੇ ਕ੍ਰੋੜ ਜਨਮ ਕੇ ਦੁਖ ਦੂਰ ਹੋਇ ਗਏ ਮਥਰਾ ਦਾਸ ਕਹੈ ਜਿਨਾਂ ਨੇ ਅੰਮ੍ਰਿਤ ਰੂਪ ਨਾਮ ਪੀਤਾ ਹੈ ਇਸ ਪਧਤੀ ਤੇ ਰਾਹ ਰੀਤੀ ਮਤ ਭੂਲੇ ਹੈ ਮਨ ਨਾ ਧਾਰਨ ਕਰੇ ਭੇਦ ਜੋ ਗੁਰੂ ਹੋਰ ਹੈ ਪ੍ਰਮੇਸਰ ਹੋਰ ਹੈ ਇਸਕੋ ਦੂਰ ਕਰ ਦੇਨਾ ਜਾਨ ਦ੍ਵੈਤ ਕੋ ਪ੍ਰਗਟ ਹੀ ਸ੍ਰੀ ਗੁਰੂ ਅਰਜਨ ਸਾਹਬ ਜੀ ਕੇ ਰਿਦੇ ਮੈਂ ਹਰੀ ਜੋ ਪੂਰਨ ਬ੍ਰਹਮ ਹੈ ਤਿਸਨੇ ਨਵਾਸ ਲੀਆ ਹੈ, ਭਾਵ ਇਹ ਹੈ ਇਤਨਾ ਪ੍ਰਿਸ਼ਰਮ ਕਰਨਾ ਜੀਵਾਂ ਕੇ ਉਧਾਰਨ ਕਾਮ ਕੀਆ ਹੈ ਤੀਰਥ ਰਚੇ ਗੁਰਦੁਆਰੇ ਰਚੇ ਬਾਨੀ ਕਾ ਜਹਾਜ ਸ੍ਰੀ ਗੁਰੂ ਗ੍ਰੰਥ ਸਾਹਬ ਰਚਿਆ ਸਿੱਖਾਂ ਕੋ ਰਾਗ ਗਿਆਨ ਜੋਗ ਧਰਮ ਦਾਨ ਸੰਪੂਰਨ ਬਖਸ਼ੇ ਇਹ ਰਚਨਾ ਈਸ਼ਰ ਕੀ ਹੈ ਮਨੁਖਾਂ ਕਾ ਕੰਮ ਨਹੀਂ ਤਾਂ ਜਾਨੀਦਾ ਹੈ ਬ੍ਰਹਮ ਨੇ ਨਿਵਾਸ ਲੀਆ ਹੈ ਗੁਰੂ ਜੀ ਕੇ ਰਿਦੇ ਮੈਂ ॥ ੫॥ ੧੭ ॥

**ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ । ਕਲਿ**

**ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥ ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ ॥ ਜਪ੍ਯਉ ਜਿਨ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ ॥੬॥**

ਆਪਨੀ ਬਾਤ ਕਹੈਂ, ਜਿਤਨਾ ਚਿਰ ਮਸਤਕ ਕੇ ਭਾਗ ਉਦੇ ਨਹੀਂ ਥੇ ਹੋਏ ਤਿਨਾਂ ਚਿਰ ਭਰਮਦੇ ਫਿਰਦੇ ਸਾਂ ਜੂਨਾਂ ਬਹੁਤੀਓਂ ਮੈਂ, ਜੀਵ ਧਾਇਓ ਕਲਜੁਗ ਰੂਪੀ ਘੋਰ ਭਯਾਨਕ ਸਮੁੰਦਰ ਮੈਂ ਡੂਬਦੇ ਸੀ ਕਦੇ ਵੀ ਇਹ ਪਛੋਤਾ ਮਿਟਨੇ ਲਾਇਕ ਨਹੀਂ ਥਾ, ਤਤ ਸਿਧਾਂਤ ਇਹ ਬਿਚਾਰਿਆ ਹੈ ਮਥਰਾ ਭਟ ਕਹੈ ਜਗਤ ਕੇ ਤਾਰਨੇ ਕਉ ਅਵਤਾਰ ਬਨ ਇਆ ਹੈ ਹਰੀ ਨੇ ਗੁਰੂ ਜੀ ਕਾ, ਜਿਸਨੇ ਗੁਰੂ ਅਰਜਨ ਜੀ ਕੋ ਜਪਯਾ ਹੈ ਪ੍ਰਮੇਸ਼ਰ ਰੂਪ ਜਾਨਕੇ ਓਹ ਪੁਰਸ਼ ਗਰਭ ਜੂਨੀ ਕੇ ਸੰਕਟ ਮੈਂ ਫੇਰ ਨਹੀਂ ਆਇਆ ਜਨਮਾਂ ਤੇ ਬਚ ਗਿਆ ਹੈ ਦੁਖਾਂ ਤੇ ਰਹਤ ਹੂਆ ਹੈ ॥ ੬ ॥ ੧੯ ॥

**ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿ ਨਾਮ ਉਧਾਰਨੁ ॥ ਬਸਹਿ ਸੰਤ ਜਿਸੁ ਰਿਦੈ ਦੁਖ ਦਰਿਦ੍ਰ ਨਿਵਾਰਨੁ ॥ ਨਿਰਮਲ ਭੇਖ ਅਪਾਰ ਤਾਸੁ ਬਿਨੁ ਅਵਰੁ ਨ ਕੋਈ ॥ ਮਨ ਬਚ ਜਿਨਿ ਜਾਣਿਅਉ ਭਯਉ ਤਿਹ ਸਮਸਰਿ ਸੋਈ।**

## ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ। ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ ॥ ੭ ॥ ੧੯ ॥

ਕਲਜੁਗ ਰੂਪੀ ਸਮੁੰਦ੍ਰ ਤੇ ਪਾਰ ਕਰਨੇ ਵਾਲਾ ਹਰੀ ਕਾ ਰੂਪ ਪ੍ਰਗਟ ਭਏ ਹੈਂ, ਨਾਮ ਦੇਵ ਕੇ ਉਧਾਰਨ ਵਾਲੇ ਜਿਸ ਸੰਤ ਕੇ ਰਿਦੇ ਬਸੇ,ਜਿਸ ਕੇ ਰਿਦੇ ਬਸੇ ਸਾਂਤ ਦੇਵੇ ਹੈ,ਦੁਖ ਦਲਿਦ੍ਰ ਦੇ ਨਿਵਿਰਤ ਕਰਤੇ ਹੈਂ ਨਿਰਮਲ ਭੇਖ ਹੈਂ ਸ਼ੁਧ ਅੰਦਰੋਂ ਬਾਹਰੋਂ ਜੈਸੇ ਭਾਈ ਜੀ "ਮਾਰਿਆ ਸਿੱਕਾ ਜਗਤ ਮੈਂ ਨਾਨਕ ਨਿਰਮਲ ਪੰਥ ਚਲਾਇਆ"ਅਗੇਸਾਰੇ ਹੀ ਸਿਖ ਨਿਰਮਲੇ ਕਹਾਂਵਦੇ ਸੇ, ਵਿਰੋਧ ਹਜ਼ੂਰ ਸਾਹਬ ਤੋਂ,ਗੁਰੂ ਜੀ ਅਪਾਰ ਪ੍ਰਮੇਸ਼ਰ ਕੀ ਪ੍ਰਾਪਤੀ ਕਰਨੇ ਵਾਲੇ ਹੈਂ ਤਿਸ ਬਿਨ ਹੋਰ ਕੋਈ ਨਹੀਂ ਮੰਨਦੇ,ਮਨ ਬਾਣੀ ਸੇ ਜਿਸਨੇ ਜਾਨਿਆ ਹੈ ਤਿਸ ਸ੍ਰੀਖਾ ਭਇਓ ਧਰਤੀ ਅਕਾਸ ਤੇ ਲੈਕੇ ਨਵਾਂ ਹੀ ਖੰਡਾਂ ਵਿਚ ਜੋਤਿ ਪ੍ਰਕਾਸ਼ ਰੂਪ ਪ੍ਰਮੇਸ਼ਰ ਭਰਪੂਰ ਹੋ ਰਹਿਆ ਹੈ, ਭਨ ਮਥਰਾ ਮਥਰਾਦਾਸ ਭੱਟ ਕਹਤਾ ਹੈ ਸ਼ਾਮ ਬੇਦ ਕਾ ਭੇਦ ਗੁਰਾਂ ਤੇ ਪਰਮੇਸਰ ਮੈਂ ਕੁਛ ਵੀ ਨਹੀਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਪ੍ਰਤੱਖ ਹੀ ਹਰੀ ਕਾ ਰੂਪ ਹੈਂ ਕ੍ਰਿਪਾਲੂ ਦੀਨ ਦਿਆਲ ਸਹਾਰੇ ਵਾਲੇ ਸਾਂਤ ਮੂਰਤੀ॥ ੭ ॥ ੧੯ ॥

## ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ॥ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ। ਅਜੈ ਚਵਰੁ ਸਿਰਿ ਢੁਲੈ ਨਾਮੁ

ਅੰਮ੍ਰਿਤੁ ਮੁਖਿ ਲੀਅਉ ॥ ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ ॥ ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ ਗਯਉ ॥ ਹਰਿ ਬੰਸ ਜਗਤਿ ਜਸੁ ਸੰਚਰਜਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥੧॥ ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ।ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥ ਰਹਸੁ ਕੀਅਉ ਸੁਰਦੇਵ ਤੋਹਿ ਜਸੁ ਜਯ ਜਯ ਜੰਪਹਿ ॥ ਅਸੁਰ ਗਏ ਤੇ ਭਾਗਿ ਪਾਪ ਤਿਨ ਭੀਤਰਿ ਕੰਪਹਿ ॥ ਕਾਟੇ ਸੁ ਪਾਪ ਤਿਨ ਨਰਹੁ ਕੇ ਗੁਰ ਰਾਮਦਾਸੁ ਜਿਨ ਪਾਇਯਉ ॥ ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ ॥੨॥੨੧॥੯॥੧੧॥੧੦। ॥੧੦॥੨੨॥੬੦॥੧੪੩॥

ਪ੍ਰਤੱਖ ਜੋ ਗੰਗਾ ਹੈ ਲੋਕਕ ਪ੍ਰਮਾਣ ਸੇ ਚਲੀ ਜਾਏਗੀ, ਜੋ ਗੁਰੂ ਜੀ ਕੀ ਬਾਣੀ ਰੂਪ ਗੰਗਾ ਹੈ ਸੋ ਅਜੈ ਹੈ ਨਾਸ਼ ਤੇ ਰਹਿਤ ਹੈ ਉਸ ਮੈਂ ਜਲ ਹੋਤਾ ਹੈ ਇਸ ਮੈਂ ਅਟਲ ਨਾਮ ਜਲ ਹੈ, ਸਿੱਖਾਂ ਕੀ ਸੰਗਤ ਜੋ ਪੜ੍ਹਨਾਂ ਸੁਣਨਾ ਕਮਾਵਨਾ

ਹੈ ਇਹ ਨੁਾਵਣਾ ਹੈ ਗੁਰੂ ਜੀ ਕੀ ਪ੍ਰਕਰਮਾਂ ਮੈਂ ਨਿਤ ਹੀ ਪੁਰਾਣ ਵਾਚੀਤੇ ਹੈਂ ਹਰ ਰੋਜ਼ ਕਥਾ ਬਾਰਤਾ ਹੋ ਰਹੀ ਹੈ ਬੇਦਾਂ ਕੋ ਬ੍ਰਹਮਾ ਗੁਪਤ ਹੋਕਰ ਗਾਇਨ ਕਰੇ ਹੈ ਵਾ ਹੋਰ ਬ੍ਰਾਹਮਨ ਬੇਦ ਕੋ ਗਾਵੇ ਹੈਂ, ਅਜੇ ਤਾਂਕਾ ਸੀਸ ਗੁਰੂ ਜੀ ਕੇ ਚਵਰ ਚਲਾਇਲ ਹੋ ਰਹਿਆ ਹੈ ਪ੍ਰਤੱਖ ਚੌਰ ਹੈ ਮਾਨੋਂ ਹੰਸ ਉਡਾਰੀਆਂ ਮਾਰੇ ਹੈ, ਨਾਮ ਅੰਮ੍ਰਿਤ ਰੂਪ ਮੁਖ ਸੇ ਲੀਆ ਹੈ ਸ੍ਰੀ ਗੁਰੂ ਅਰਜਨ ਜੀ ਕੇ ਸੀਸ ਪਰ ਛਤ੍ਰ ਗੁਰ ਗਾਦੀ ਕਾ ਆਪ ਹੀ ਪਰਮੇਸ਼ਰ ਨੇ ਕੀਆ ਹੈ ਸ੍ਰੀ ਗੁਰੂ ਨਾਨਕ ਜੀ ਨਾਲ ਮਿਲਕੇ ਗੁਰੂ ਅੰਗਦ ਜੀ ਹਰੀ ਪਾਸ ਗਏ ਗੁਰੂ ਅੰਗਦ ਜੀ ਸੇ ਮਿਲਕੇ ਸ੍ਰੀ ਗੁਰੂ ਅਮਰ ਦਾਸ ਜੀ ਹਰੀਪਾਸ ਗਏ ਸ੍ਰੀ ਗੁਰੂ ਅਮਰਦਾਸ ਜੀ ਸਾਥ ਮਿਲਕੇ ਸ੍ਰੀ ਗੁਰੂ ਰਾਮਦਾਸ ਜੀ ਹਰੀ ਪਾਸ ਗਏ ਹਰਬੰਸ ਸ਼ਾਮਬੇਦ ਕਹੈਜਸ ਗੁਰੂ ਜੀ ਕਾ ਜਗਤ ਮੈਂ ਸੰਚ ਫੈਲ ਰਹਾ ਹੈ ਐਸਾ ਪਾਪੀ ਕੌਨ ਹੈ ਜੋ ਕਹੈ ਸ੍ਰੀ ਗੁਰੂ ਜੀ ਮ੍ਰਿਤ ਭਏ ਹੈਂ ਆਗਿਨੀ ਮਰਤੇ ਹੈਂ ਈਸ਼ਰਾਂ ਨੇ ਕਿਆ ਮਰਨਾ ਥਾ ਜੋ ਹੋਰਨਾਂ ਕੋ ਅਮਰ ਕਰਨੇ ਵਾਲੇ ਹੈਂ ॥੧॥੨੦॥

ਪ੍ਰਸ਼ਟਾ ਕਹੈ—ਕਹਾਂ ਗਏ ਗੁਰੂ? ਉਤ੍ਰ ਦੇਵੇਂ-ਪੁਰੀ ਸ੍ਵਰਗ ਮੈਂ ਗਏ ਗੁਰੂ ਰਾਮਦਾਸ ਜੀ, ਪ੍ਰਮੇਸਰ ਕੋ ਇੱਛਾ ਹੂਈ ਦੇਵਤਾ ਕੋ ਗੁਰੂ ਜੀ ਦਰਸ਼ਨ ਦੇਵੇਂ, ਮਨੁਖਾਂ ਕੋ ਬਾਣੀ ਸੇ ਤਾਰ ਦੀਆ ਹੈ ਅਬ ਦੇਵਤਾ ਚਾਹ ਕਰਤੇ ਹੈਂ ਦਰਸ਼ਨ ਕੋ, ਹਰਨਾਮ ਇੰਦ੍ਰ ਨੇ ਸਿੰਘਾਸਨ ਆਪਨਾ ਦੀਆ, ਸ੍ਰੀ ਗੁਰੂ ਰਾਮਦਾਸ ਕੋ ਬੈਠਾਇ ਲੀਆ, ਜਦ ਗੁਰੂ ਜੀ ਬੈਠ ਗਏ ਸਹਸ ਨਾਮ ਉਸਤਤੀ ਕਰੀ ਸੁਰ ਦੇਵ ਇੰਦ੍ਰ ਨੇ, ਹੇ ਗੁਰੂ

ਜੀ ਤੁਸਾਡੇ ਜਸ ਕੋ ਅਸੀ ਜੈ ਜੈ ਕਾਰ ਕਰਕੇ ਜਪਦੇ ਸਾਂ ਰੋਜ,ਗੁਰੂ ਜੀ ਦਰਸ਼ਨ ਦੇਨ, ਗੁਰੂ ਜੀ ਕੀਉਸਤਤੀ ਕਰ- ਦਿਆਂ ਦੇਂਤਾਂ ਨੇ ਦੇਖਾ ਇੰਦ੍ਰ ਕਾ ਪੱਖ ਕੀਆ ਹੈ ਗੁਰੂ ਜੀ ਨੇ, ਸਾਨੂੰ ਕੋਈ ਬਿਪਤਾ ਨਾ ਪਵੇ, ਅਸੁਰ ਦੈਤ ਭੱਜ ਗਏ ਤਿਨ੍ਹਾਂ ਕੇ ਰਿਦੇ ਮੈਂ ਪਾਪ ਕੰਬ ਦੇ ਭਏ 'ਪਾਪੀ ਕੇ ਮਾਰਨੇ ਕੋ ਪਾਪ ਮਹਾਂ ਬਲੀ ਹੈ'ਕਿੰਬਾ ਦੂਤੀ ਅਰਥਾਃ ਦੇਵ ਪੁਰੀ ਬੈਕੁੰਠ ਮੈਂ ਗਏ ਆਪ ਪ੍ਰਮੇਸ਼ਰ ਅਕਾਲ ਪੁਰਖ ਕੋ ਇਛਾ ਭਈ ਗੁਰੂ ਜੀ ਆਵਨ ਸਾਡੇ ਪਾਸ ਹਰਿ ਪ੍ਰਮੇਸ਼ਰ ਨੇ ਸਿੰਘਾਸਨ ਸਰੂਪ ਮੈਂ ਲੀਨ ਕੀਆ, ਇਹ ਦੇਨਾ ਸਿੰਘਾਸਨ ਕਾ ਗੁਰੂ ਜੀ ਕੋ ਅਭੇਦ ਕਰ ਲੀਆ,ਸੁਰਦੇਵ ਪ੍ਰਮੇਸ਼ਰ ਨੇ ਪ੍ਰਸੰਨਤਾ ਕੀਤੀ ਹੇ ਗੁਰੂ ਜੀ ਜੋ ਤੁਸਾਡੇ ਜਸ ਕੋ ਜੈ ਜੈ ਕਰਕੇ ਜਪਨਗੇ ਤਿਨ੍ਹਾਂ ਕੇ ਆਸੁਰੀ ਸੰਪਤੀ ਭਾਗ ਗਏ ਪਾਪ ਕੰਬ ਕੇ ਗਿਰੇ ਹੈਂ,ਤਿਨ੍ਹਾਂ ਪੁਰਸ਼ਾਂ ਕੇ ਪਾਪ ਕਟ ਦੀਏ ਸ੍ਰੀ ਗੁਰੂ ਰਾਮਦਾਸ ਜੀ ਕਾ ਜਿਨ੍ਹਾਂ ਨੇ ਦਰਸ਼ਨ ਪਾਇਆ ਹੈ,ਪ੍ਰਿਥੀ ਕਾ ਛਤ੍ਰ ਤੇ ਸਿੰਘਾਸਨ ਗੁਰ ਗਾਦੀ ਸ੍ਰੀਗੁਰੂ ਅਰ- ਜਨ ਸਾਹਿਬ ਜੀ ਜਗਤ ਕੇ ਉਧਾਰਨੇ ਕੋ ਦੇ ਆਵਤੇ ਭਏ, ਇਹ ਸਾਮ ਬੇਦ ਨੇ ਜਾਨੇ ਕੀ ਬਾਤ ਅੰਤ੍ਰਜਾਮਤਾ ਸੇ ਕਹੀ ਹੈ, ਇਕ ਸੌ ਤ੍ਰਿਤਾਲੀ ਸਵਯੇ ਸਭ ਹੈਂ ਚਾਰ ਬੇਦਾਂ ਕੇ ਸੋਲਾਂ ਭਟਾਂ ਨੇ ਸਤਾਰਵਾਂ ਬ੍ਰਹਮਾਂ ਭਿਖਾ ਭਟ ਨੇ ਕਹੇ ਸ੍ਰੀ ਗੁਰੂ ਜੀ ਕੀ ਉਸਤਤੀ ਕੀ ਆਪਨਾ ਸ੍ਰਾਪ ਛੁਡਾਨੇ ਵਾਸਤੇ ਮੇਰਾ ਵੀ ਸ੍ਰਾਪ ਹੇ ਗੁਰੂ ਜੀ ਬਖਸ਼ੋ ਜੀ ॥



ਸਲੋਕੁ ਮਹਲਾ ੧

ੴ ਸਤਿਗੁਰਪ੍ਰਸਾਦਿ ॥

ਜਿਤੁ ਦਰਿ ਲਖ ਮਹੰਮਦਾ ਲਖ ਬ੍ਰਹਮੇ ਬਿਸਨੁ ਮਹੇਸ। ਲਖ ਲਖ ਰਾਮ ਵਡੀਰੀਅਹਿ ਲਖ ਰਾਹੀ ਲਖਵੇਸ ॥ ਲਖ ਲਖ ਓਥੈ ਜਤੀ ਹੈ ਸਤੀਅਹੁ ਤੇ ਸੰਨਿਆਸ ॥ ਲਖ ਲਖ ਓਥੈ ਗੋਰਖਾ ਲਖ ਲਖ ਨਾਥਾ ਨਾਥ। ਲਖ ਲਖ ਓਥੈ ਆਸਨਾ ਗੁਰ ਚੇਲੇ ਰਹਿਰਾਸ। ਲਖ ਲਖ ਦੇਵੀ ਦੇਵਤੇ ਦਾਨੋ ਲਖ ਨਿਵਾਸ। ਲਖ ਪੀਰ ਪੈਕਾਂਬਰ ਅਉਲੀਏ ਲਖ ਕਾਜੀ ਮੁਲਾਂ ਸੇਖ। ਕਿਸੈ ਸਾਂਤਿ ਨ ਆਈਆਂ ਬਿਨ ਸਤਿਗੁਰ ਕੇ ਉਪਦੇਸੁ। ਸਾਧਕ ਸਿਧ ਅਗਨਤ ਹੈ ਕੇਤੇ ਲਖ ਅਪਾਰ। ਏਤੜਿਆ ਅਪਵਿਤ੍ਰ ਹੈ ਬਿਨ ਸਤਿਗੁਰ ਸਬਦਿ ਬੀਚਾਰ॥ ਸਿਰ ਨਾਥਾ ਕੈ ਏਕ ਨਾਥ ਸਤਿਨਾਮੁ ਕਰਤਾਰੁ। ਨਾਨਕ ਤਾਕੀ ਕੀਮਤਿ ਨ ਪਵੈ ਬੇਅੰਤ ਬੇਸੁਮਾਰੁ ॥ ੧ ॥

ਟੀਕਾ ਬੇਦ ਸ੍ਰਾਪ ਮੂਰਤ

ਇਕ ਦਿਨ ਗੁਰੂ ਨਾਨਕ ਜੀ ਦੱਖਨ ਦੇਸ ਮੈਂ ਧਨਾਸਰੀ ਦੇਸ ਹੈ ਇਥੇ ਗੁਰੂ ਜੀ ਮਰਦਾਨਾ ਤੇ ਸੀਹੁ ਘੀਹਾਂ ਤਿੰਨੇ ਬੈਠੇ ਸੀ,ਗੁਰੂ ਬਾਬੇ ਕੀ ਸਮਾਧਿ ਖੁਲ੍ਹੀ ਤਾਂ ਗੁਰੂ ਜੀ ਨੇ ਕਹਾ ਸਾਡਾ ਮਨ ਉਠ ਖੜਾ ਹੋਇਆ ਹੈ,ਉਨ੍ਹਾਂ ਪੁਛਿਆ ਜੀ ਕਿਥੇ ਜਾਂਦੇ ਹੋ? ਗੁਰੂ ਜੀ ਕਹੈਂ ਵੀਰਾ ਨਾਮ ਮਲਾਰ ਹੈ,ਤਿਸ ਪਾਸ ਅਗੇ ਗਰਾਂਵਿਚ ਥੇ ਉਥੇਹੀ ਜਾਵੜੇ ਤਾਂਪੁਛਿਆ ਵੀਰਾ ਕਿਥੇ ਹੈ? ਲੋਕਾਂ ਨੇ ਕਹਾ ਜੀ ਓਹ ਵਾੜੀ ਵੀਰੇ ਕੀ ਹੈ ਉਥੇ ਜਾ ਮਿਲੇ। ਵੀਰੇ ਨੇ ਮਥਾ ਟੇਕਿਆ ਤਾਂ ਗੁਰੂ ਜੀ ਨੇ ਕਹਾ ਅਸੀ ਦੋ ਸੁਖਨ ਪੁਛਨੇ ਹੈਂ ਦਰਗਾਹ ਦੇ, ਅਗੋਂ ਵੀਰਾ ਬੋਲਿਆ ਜੀ ਅਸੀ ਗਰੀਬ ਅਰਾਈਂ ਹਾਂ ਦਰਗਾਹ ਕੀ ਬਾਤ ਨੂੰ ਕੀ ਜਾਨੀਐ। ਤਾਂ ਭਾਈ ਮਰਦਾਨੇ ਆਖਿਆ ਭਾਈ ਇਹ ਨਾਨਕ ਨਿਰੰਕਾਰੀ ਹਈ,ਸਚੀ ਬਾਤ ਦੱਸੀਂ। ਇਤਨੀ ਬਾਤ ਸੁਨਕੇ ਕਹਨ ਲਗਾ ਜੀ ਸਾਨੂੰ ਇਹ ਗੱਲ ਦਸੋ ਖੁਦਾਇ ਕਿਸਨੂੰ ਕਹੀਦਾ ਹੈ? ਕੀ ਵਸਤ ਹੈ? ਮੁਸਲਮਾਨ ਮੁਹੰਮਦ ਨੂੰ ਮੰਨਦੇ ਹੈਂ ਹਿੰਦੂ ਰਾਮਕ੍ਰਿਸ਼ਨ ਬ੍ਰਹਮਾਂ ਬਿਸ਼ਨ ਸ਼ਿਵ ਕਹਿੰਦੇ ਹੈਂ ਤੁਸੀ ਦਸੋ ਇਹੀਹੈ?ਤਾਂ ਗੁਰੂ ਜੀ ਕਹੈਂ ਹੇ ਵੀਰੇ ਜਿਸ ਅਕਾਲ ਪੁਰਖ ਸਚ ਖੰਡ ਰੂਪ ਕੇ ਦਰ ਜੇ ਲੱਖਾਂ ਹੀ ਮਹੰਮਦ ਹੈਂ ਲੱਖਾਂ ਹੀ ਸ਼ਿਵ ਹੈਂ ਲੱਖਾਂ ਹੀ ਰਾਮ ਹੈਂ ਲੱਖਾਂ ਵਾਰੀ ਪ੍ਰਮੇਸ਼੍ਵਰ ਕੋ ਵਡਿਆਨੇ ਵਾਲੇ ਲੱਖਾਂ ਹੀ ਰਸਤੇ ਮਤ ਚਲਾਨੇ ਵਾਲੇ ਹੈਂ ਲੱਖਾਂ ਹੀ ਭੇਖੀ ਹੈਂ ਜਤੀਵੀ ਉਥੇ ਲੱਖਾਂ ਹੈਂ ਲੱਖਾਂ ਸਤੀ ਲੱਖਾਂ ਸਨਿਆਸੀ ਹੈਂ ਦਤਾਤ੍ਰੇਆਂ ਦੀ ਦਤ ਤੇ ਅਤਰੀਤੇ ਜੋ ਹੋਵੇ ਸੋ ਦਤਾ ਤ੍ਰੇ ਲਖਨ ਹੈਂ ॥ ਗੋਰਖ ਨਾਥ ਲੱਖਾਂ ਹੀ

ਲਖਾਂ ਹੈਂ,ਉਥੇ ਲਖ ਨਾਥ ਹੈਂ ਲੱਖਾਂ ਨਾਥਾਂ ਤੇ ਵੀ ਉਤੇ ਹੈਂ, ਲੱਖਾਂ ਹੀ ਉਥੇ ਆਸਨ ਹੈਂ ਲੱਖ ਆਸਨਾਂ ਕੇ ਲਾਵਨੇ ਵਾਲੇ ਹੈਂ ਲੱਖਾਂ ਹੀ ਗੁਰੂ ਹੈਂ ਲੱਖਾਂ ਹੀ ਚੇਲਿਆਂ ਕੀ ਰਾਹ ਰੀਤੀ ਹੈ,ਲੱਖਾਂ ਹੀ ਦੇਵੀਆਂ ਹੈਂ ਲੱਖਾਂ ਹੀ ਦੇਵਤੇ ਹੈਂ ਦੈਤੋਂ ਕਾ ਲੱਖਾਂਹੀ ਉਥੇ ਨਿਵਾਸ ਹੈ ਪੀਰ ਸੱਯਦ ਹੈਂ ਵਾ ਕਰਾਮਾਤੀ ਪਕੰਬਰ ਸ਼ਰ੍ਹਾ ਚਲਾਨੇ ਵਾਲੇ ਅਉਲੀਏ ਗ਼ੌਸ ਕੁਤਬ ਸਿਧੀਆਂ ਵਾਲੇ ਲੱਖਾਂ ਹੀ ਕਾਜ਼ੀ ਲੱਖਾਂ ਹੀ ਮੁੱਲਾਂ ਮੁੰਡਿਆਂ ਕੋ ਪੜ੍ਹਾਨੇ ਵਾਲੇ ਕਾਜ਼ੀ ਕਜ਼ਾ ਕਰਨ ਵਾਲੇ ਨਿਆਂ ਕੇ ਕਰਤਾ ਸ਼ੇਖ਼ ਹਿੰਦੂ ਤੇ ਮੁਸਲਾ ਬਨੇ ਵਾ ਉਨਕੇ ਮਤ ਹੈਂ ਸ਼ੇਖ਼ ਬ੍ਰਹਮ ਸ਼ੇਖ਼ ਬਹਾਵਦੀ ਸ਼ੇਖ਼ ਟਵੀਹਰ ਸ਼ੇਖ਼ ਫਰੀਦ ਸਤਿਗੁਰਾਂ ਕੇ ਉਪਦੇਸ਼ ਬਿਨਾਂ ਕਿਸੀ ਕੋ ਸ਼ਾਂਤੀ ਨਹੀਂ ਆਈ ਹੈ ਵੀਰੇ ਸਾਧਕ ਸਾਧਨਾ ਵਾਲੇ ਸਿਧੀ ਵਾਲੇ ਇਹ ਅਗਨਤ ਹੀ ਹੈਂ ਕੇਤੇ ਲਖ ਅਪਾਰ ਸੰਗਿਆ ਵਾਲੇ ਹੈਂ,ਇਤਨੇ ਸਭ ਅਪਵਿ- ਤਰ ਹੈਂ ਬਿਨਾਂ ਸਤਗੁਰਾਂ ਕੇ ਸ਼ਬਦ ਵੀਚਾਰਨੇ ਤੇ ਸਿਰਨਾਥਾਂ ਕੇ ਏਕ ਨਾਥ ਹੈ ਜਿਸ ਕਰਤਾਰ ਕਾ ਸਚ ਨਾਮ ਸ੍ਰੀਗੁਰੂਨਾਨਕ ਜੀ ਕਹੈਂ ਤਿਸ ਮਹਾਰਾਜ ਕੀ ਕੀਮਤ ਨਹੀਂ ਪੈਂਦੀ ਬਿਅੰਤ ਆਪ ਹੈ ਤਿਥੀ ਸਮਾਨ ਹੈਂ ਗੁਨ ਤਿਸਕੇ ਕ੍ਰਿਪਾਲਤਾ ਆਦਿ ਖਿਮਾਂ ਸ਼ਾਂਤੀ ॥ ੧ ॥ ਪ੍ਰਥਮ ਪੌੜੀ

ਏਸ ਕਲੀਓ ਪੰਜ ਭੀਤੀਓ ਕਿਉ ਕਰਿ ਰਖਾ ਪਤਿ। ਜੇ ਬੋਲਾਂ ਤਾਂ ਆਖੀਐ ਬਕ ਬਕ ਕਰੇ ਬਹੁਤ । ਚੁਪ ਕਰਾਂ ਤਾ ਆਖੀਐ ਇਤ ਘਟਿ ਨਾਹੀ ਮਤਿ ॥ ਜੇ ਬਹਿ ਰਹਾਂ ਤਾਂ

ਆਖੀਐ ਬੈਠਾ ਸਥਰ ਘਤੁ ॥ ਉਠ ਜਾਈ
ਤਾ ਆਖੀਐ ਛਾਰੁ ਗਇਆ ਸਿਰ ਘਤਿ ॥ ਜੇ
ਕਰਿ ਨਿਵਾਂ ਤਾਂ ਆਖੀਐ ਡਰਦਾ ਕਰੇ ਭਗਤਿ
॥ ਕਾਈ ਗਲੀ ਨਾ ਮੇਵਨੀ ਕਿਥੇ ਕਢਾ ਝਤਿ।
ਇਥੈ ਉਥੈ ਨਾਨਕਾ ਕਰਤਾ ਰਖੈ ਪਤਿ ॥ ੨ ॥

ਦਿਸਟਿ ਨ ਰਹੀਆ ਨਾਨਕਾ ਰਹਿਆ ਵਾਰ
ਵਰਜਿ॥ ਦਿਸਟਿ ਵਿਚਾਰੀ ਕਿਆ ਕਰੇ ਖਾਧਾ
ਲੋੜੈ ਰਜਿ ॥ ਰਜਿ ਖਾਉ ਜੇ ਪੰਜਾ ਮਰੇ ਗੁਰ-
ਮੁਖਿ ਰਹੈ ਸਹਿਜ ॥ ਭਰਿਆ ਭਾਂਡਾ ਉਛਲੈ
ਭੈ ਵਿਚਿ ਰਖਹੁ ਕਜਿ ॥ ਸਾਹਿਬ ਕੈ ਦਰਿ
ਹਛਾ ਪੁਣੀਐ ਛੁਟਹੁਗੇ ਕਿਤ ਪਜਿ ॥
ਘੜੀ ਨਿਹਪਗਿ ਨਾਨਕਾ ਛਿਝ ਪਈ ਦਰ-
ਵਜਿ ॥ ੩ ॥੦

ਜਦੋਂ ਗੁਰੂ ਜੀ ਨੈ ਇਹ ਸਲੋਕ ਕਹਿਆ ਤਾਂ ਵੀਰੇ ਨੈ ਕਹਾ ਜੀ ਕੀ ਬਾਤ ਕਰਨੀ ਚਾਹੀਏ ਜਿਸ ਕਰਕੇ ਪ੍ਰਲੋਕ ਲੋਕ ਵੀ ਸਵਰੇ, ਮਹਾਰਾਜ ਕਹੇਂ ਇਸ ਕਲਜੁਗ ਕੇ ਸਮੇਂ ਵਿਚ ਕੋਈ ਤਰਾਂ ਨਹੀਂ ਦੇਗਾ ਮੰਨਦਾ, ਕੋਈ ਇਸ ਕਲ ਜੁਗ ਕੀ ਪੰਜ ਭੀਤੀਆਂ ਹੈਂ ਪੰਚ ਤਰਾਂ ਸੇ ਪਤਿ ਨਹੀਂ ਰੰਹਦੀ, ਕੈਸੇ ਰਖੀਏ ਜੇਕਰ ਬੋਲੀਏ ਤਾਂ ਲੋਕ ਆਖਦੇ ਹੈਂ

ਹਰ ਵਕਤ ਹੀ ਬਕਦਾ ਰੈਂਹਦਾ ਹੈ,ਬੜ ਬੜ ਲਾਈ ਰਖਦਾ ਹੈ, ਕਿਸ ਚੀਜ ਕਾ ਸਿਰ ਹੈ ਇਸਦਾ,ਜੇ ਕਰ ਚੁਪ ਕਰ ਰਹੀਏ ਤਾਂ ਆਖਦੇ ਹੈਂ ਇਸ ਵਿਚਾਰੇ ਨੂੰ ਕੋਈ ਅਕਲ ਨਹੀਂ ਮੂਰਖ ਹੈ, ਜੇ ਕੁਛ ਜਾਨਦਾ ਹੋਵੇ ਅਤੇ ਬੋਲੇ ਨਾ ਤਾਂ ਜੇਕਰ ਬੈਠ ਰਹੀਏ ਤਾਂ ਆਖਦੇ ਹੈਂ ਸਥਰ ਪਾ ਬੈਠਾ ਹੈ, ਛੇਠ ਉਠਨ ਵਿਚ ਨਹੀਂ ਆਂਵਦਾ। ਉਠਕੇ ਟੁਰ ਜਾਈਐ ਤਾਂ ਕੈਂਹਦੇ ਹੈਂ ਸੁਵਾਹ ਸਿਰ ਤੇ ਪਾਕੇ ਉਠ ਗਿਆਹੈਸਾਡੇ ਨਾਲ ਕੁਝ ਨਾ ਰਲੀ, ਸੋ ਜੇ ਨਿਵੀਏਂ ਮਥਾ ਟੇਕੀਏ ਤਾਂ ਆਖਦੇ ਹੈਂ ਡਰਦਾ ਭਗਤੀ ਕਰਦਾ ਹੈ ਨਹੀਂ ਤਾਂ ਕਾਬੂ ਆਂਵਦਾ ਸੀ, ਬੇਮੈਹਣੀ ਗਲਾਂ, ਰੀਤੀ ਕੋਈ ਨਹੀਂ ਜਿਥੇ ਸਮਾਂ ਬਤੀਤ ਕਰੀਏ। ਗੁਰੂ ਜੀ ਕਹੈਂ ਇਥੇ ਉਥੇ ਪ੍ਰਮੇਸ਼ਰ ਹੀ ਪਤਿ ਰਖੇ ਤਾਂ ਰਹੇ ਹੈਂ ਇਕ ਸਮੇਂ ਸ਼ਿਵਜੀ ਪਾਰਬਤੀ ਕੋ ਜਗਤ ਕਾ ਤਮਾਸ਼ਾ ਦਿਖਾਨੇ ਲਗੇ, ਸ਼ਿਵਜੀ ਬੂਢੇ ਬਨ ਕੇ ਬੈਲ ਪਰ ਚੜ੍ਹੇ ਪਾਰਬਤੀ ਟੁਰਨੇ ਲਗੀ ਲੋਕਾਂ ਨੇ ਕਹਾ ਬੂਢਾ ਬੇਸ਼ਰਮ ਆਪ ਬੈਲ ਪਰ ਹੈ ਬੁਢੀ ਟੁਰਦੀ ਜਾਂਦੀ ਹੈ,ਫਿਰ ਸ਼ਿਵਜੀ ਟੁਰਨੇ ਲਗੇ ਤਾਂ ਪਾਰਬਤੀ ਚੜ੍ਹੀ ਬੈਲ ਤੇ ਲੋਕ ਕਹਨੇ ਲਗੇ ਕੈਸਾ ਮੋਹ ਹੈ ਬੁਢੇ ਨੂੰ ਆਪ ਟੁਰਦਾ ਹੈ ਰੰਨ ਚੜ੍ਹੀ ਹੈ,ਫਿਰ ਸ਼ਿਵਜੀ ਕਹਨ ਲਗੇ ਦੋਨੋਂ ਚੜ੍ਹੀਏ ਚੜ੍ਹਕੇ ਸ਼ਹਰ ਵਿਚੋਂ ਲੰਘੇ ਤਾਂ ਤਰਕੀ ਲੋਕ ਕਹੈਂ ਬਡਾ ਹੀ ਬੇ-ਸ਼ਰਮ ਹੈ,ਲੋਕ ਲਾਜ ਨਹੀਂ ਦਿਨੇ ਹੀ ਬੁਢੀ ਨਾਲ ਚੜ੍ਹ ਰਹਾ ਹੈ ਐਸੇ ਹੈ ਐਸੇ ਹੈ ਜਗਤ ਚੰਗਾ ਕਿਸੀ ਕੋ ਕੋਈ ਕੈਂਹਦਾ ਨਹੀਂ ਹੇ ਵੀਰੇ। ਵੀਰੇ ਨੇ ਕਹਾ ਜੀ ਤਰਨ ਕਾ ਕੋਈ ਉਪਾ ਬਤਾਓ ਜੀ ਤਿਸਕੋ ਗੁਰੂ ਕਹੈਂ ਦ੍ਰਿਸਟੀ ਰੋਕਨੀ

ਕਠਨ ਹੈ ਵਾਰ ਵਾਰ ਮੈਂ ਵਰਜ ਰਹਿਆ ਹਾਂ ਦ੍ਰਿਸ਼ਟੀ ਵਿਚਾਰੀ ਕੇ ਕਿਆ ਅਖਤਿਆਰ ਹੈ ਜੀਵ ਰੱਜ ਕੇ ਖਾਇਆ ਚਾਹੇ ਤਾਂ ਨਹੀਂ ਰੁਕਦੀ,ਪਦਾਰਥ ਦਾ ਭੋਗ ਕਰ ਰਜਿਆ ਚਾਹੇ ਜੇ ਕਰ ਸਮਰਥ ਰਜ ਕੇ ਖਾਵੇ ਫੇਰ ਪੰਚਾਂ ਕਾਮਾ-ਦਿਕਾਂ ਕੋ ਮਾਰੇ ਸੋ ਗੁਰਮੁਖ ਸਹਜ ਮੈਂ ਰਹਿੰਦਾ ਹੈ ਸਾਂਤ ਸੇ ਰੈਂਹਦਾ ਹੈ ਪ੍ਰੇਮੀ ਜੈਸੇ ਭਰਿਆ ਹੋਇਆ ਭਾਂਡਾ ਉਛਲਦਾ ਹੈ ਭੈ ਧਾਰਨੇ ਮੈਂ ਕੱਜ ਰਖੇ ਪਰਲੋਕ ਕਾ ਖ਼ੌਫ਼ ਰਹੇ ਤਾਂ ਬਚੇ,ਸਾਹਬ ਪਰਮੇਸਰ ਕੇ ਦਰ ਮੇਂ ਹਛਾ ਨਿਰਨਾ ਹੋਂਦਾ ਹੈ ਪਾਨੀ ਪੁਨੀਦਾ ਹੈ ਉਥੇ ਕੋਈ ਪੱਜ ਨਾ ਬਨ ਸਕੇਗਾ ਹੇ ਭਾਈ ਘਣੀ ਨਿਪਤੀ ਹੋਂਦੀ ਹੈ ਗੁਰੂ ਜੀ ਕਹੈਂ ਦਰ ਦਰ-ਵਾਜੇ ਅਗੇ ਛਿੰਝ ਪੈ ਰਹੀ ਹੈ ਮਾਰ ਕੁਟਕੇ ਬਿਪਤੀ ਹੋਂਦੀ ਹੈ ਪਾਪੀ ਦੀ ॥ ੩ ॥

ਸਲੋਕ ਮਹਲਾ ੧

ੴ ਸਤਿਗੁਰ ਪ੍ਰਸਾਦਿ ॥

ਬਾਇ ਆਤਸ ਆਬ ਖਾਕ ਇਨਾ ਜਾਤੀ ਬੁਝਸੀ ॥ ਉਮਤਿ ਪੈਦੇ ਪੰਜ ਟੋਲਹ ਦਰਬ ਪਾਕ ਖੁਦਾਇ ॥ ਜੇ ਕਰਿ ਵਡੀ ਛਾਲ ਦੇਇ ਭੀ ਫਿਰ ਧਰਤੀ ਪਾਇ ॥ ਜੇਕਰਿ ਉਡੈ ਪੰਖਨੂ ਪਾਣੀ ਪਉਣ ਰਜਾਇ ॥ ਸੋ ਕਿਸੁ ਜੇਵਡ

ਆਖੀਐ ਕਿਸਨੋ ਪੁਛਾ ਜਾਇ॥ਵਡੀ ਵਡਾਵਡ ਮੇਦਨੀ ਹਉਮੈ ਕਰਿ ਕਰਿ ਜਾਇ॥ ਪੁਛੇ ਚਾਰੇ ਬੇਦ ਮੈਂ ਲੇਖੇ ਅੰਤੁ ਨ ਪਾਇ॥ ਚਾਰ ਕਤੇਬਾ ਪੁਛੀਆ ਕੀਮਤਿ ਕਹਨਿ ਨ ਜਾਇ॥ ਨਵੇ ਖੰਡ ਪੁਛੇ ਮੇਦਨੀ ਇਕਦੂ ਇਕ ਚੜਾਉ॥ ਸਾਇਰ ਸਭ ਵੰਢੋਲਿਆ ਬੋਹਿਥ ਦਿਲ ਦਰੀਆਉ॥ ਨਦੀਆਂ ਨਾਲੇ ਵਸਿਆ ਅਠ ਸਠਿ ਤੀਰਥ ਨਾਇ॥ ਵਣ ਤ੍ਰਿਣ ਤ੍ਰਿਭਵਣ ਵਸਿਆ ਕਉੜਾ ਮਿਠਾ ਖਾਇ॥ ਸਪਤ ਪਾਤਾਲਾ ਦੇਖਿਆ ਅਸਮਾਨੀ ਅਸਮਾਨੁ॥ ਨਾਨਕ ਭਉ ਕਰਣੀ ਜੇ ਮਿਲੇ ਸਚ ਰਹੈ ਈਮਾਨੁ॥ ੧॥

ਐਸੇ ਵੀਰੇ ਕੇ ਸਾਥ ਚਰਚਾ ਕਰਦਿਆਂ ਦਿਨ ਅਸਤ ਹੂਆ, ਕੁਛਕੁ ਬਾਤ ਪਰਲੋਕ ਕੀ ਗੁਰੂ ਜੀ ਨੇ ਪੁਛੀ ਹੇ ਵੀਰੇ ਪ੍ਰਲੋਕ ਕੀ ਕੁਛ ਖਬਰ ਹੋਈ ਤਾਂ ਦਸ? ਅਗੋਂ ਵੀਰੇ ਨੇ ਕਹਾ ਜੀ ਅਸੀ ਗਰੀਬ ਅਰਾਈਂ ਲੋਕ ਸਾਨੂੰ ਪਰਲੋਕ ਕੀ ਖਬਰ ਕਿਆ ਹੈ? ਗੁਰੂ ਜੀ ਨੇ ਕਹਾ ਤੁਸੀ ਪ੍ਰਮੇਸਰ ਕੇ ਪਜਾਰੇ ਹੋ ਤੁਹਾਨੂੰ ਖਬਰ ਹੈ। ਵੀਰੇ ਨੇ ਕਹਾ ਜੀ ਹੁਣ ਰਾਤ ਪਈ ਹੈ ਆਪ ਹੁਕਮ ਦੇਉ ਤਾਂ ਮੈਂ ਘਰ ਜਾਵਾਂ, ਕਲ ਹਵਾਲ ਹੋਵੇਗਾ ਤੇ ਕਹਾਂਗਾ ਜੀ। ਇਤਨੀ

ਕਹਕੇ ਤੁਰ ਗਿਆ ਗੁਰੂਜੀ ਬਾਹਰ ਸ਼ਹਰੋਂ ਜਾ ਬੈਠੇ ਰਾਤ੍ਰਿ ਕੋ ਸਵੇਰ ਹੋਈ ਤਾਂ ਭਾਈ ਮਰਦਾਨੇ ਕੋ ਗੁਰੂ ਜੀ ਨੇ ਭੇਜਾ ਵੀਰੇ ਨੂੰ ਸਦ ਲਿਆਉ, ਭਾਈ ਮਰਦਾਨਾ ਜਬ ਗਿਆ ਪੂਛਦਾ ਹੋਇਆ ਉਸਦੇ ਘਰ ਨੂੰ ਤਾਂ ਅਗੋਂ ਲੋਕਾਂ ਕਹਿਆ ਸਾਈਂ ਜੀ ਵੀਰਾ ਤੇ ਰਾਤੀ ਮਰ ਗਿਆ ਹੈ, ਇਤਨੀ ਸੁਨਕੇ ਭਾਈ ਮਰਦਾਨੇ ਗੁਰੂ ਜੀ ਨੂੰ ਆਕੇ ਕਹਿਆ ਜੀ ਵੀਰਾ ਮਰ ਗਆ ਹੈ, ਕਹਨੇ ਲਗੇ ਕਲ ਸਾਡੇ ਨਾਲ ਕਰਾਰ ਕਰਕੇ ਸਵੇਰੇ ਕੋ ਬਾਰਤਾ ਦਸਾਂਗਾ ਅਜ ਮਰਗਿਆ, ਭਗਤ ਝੂਠੇ ਨਹੀਂ ਹੁੰਦੇ, ਚਲੋ ਉਸ ਕਬਰ ਤੇ। ਗੁਰੂ ਜੀ ਉਸਕੀ ਕਬਰ ਤੇ ਜਾਕੇ ਇਹ ਸਲੋਕ ਪੜ੍ਹਿਆ ਮ: ੧ "ਬਾਦਿ ਪੌਨ ਆਤਸ਼ ਅਗਨੀ ਜਲ ਖਾਕ ਖਿਰਥੀ ਇਨ੍ਹਾਂ ਚਾਰੋਂ ਤੇ ਸ੍ਰਿਸ਼ਟੀ ਪੈਦਾ ਹੋਈ ਹੈ, ਕਈਆਂ ਕੇ ਮਤ ਮੈਂ ਪੰਚ ਤੱਤ ਹੈਂ ਬੂਝਸੀ ਜਾਣੋਂ ਉਤਪੱਤੀ ਹੈ ਉਨਤਿ ਸ੍ਰਿਸ਼ਟੀ ਦੋਲ ਪੰਚ ਤਤੋਂ ਸੇ ਪੈਦਾ ਹੂਈ ਹੈ ਪਾਕ ਖੁਦਾਇ ਕੇ ਹਜ਼ੂਰੋਂ ਹੀ ਜੇਕਰ ਕੋਈ ਵਡੀ ਛਾਲ ਕਰਮਾਂ ਦੀ ਸਰੇਦੀ ਕਰਕੇ ਸਵਰਗ ਬਿਹਿਸ਼ਤ ਨੂੰ ਚੜ੍ਹਿਆ ਹੈ ਤਾਂ ਵੀ ਧਰਤੀ ਤੇ ਹੀ ਗਿਰੇਗਾ, ਜੇਕਰ ਪੰਛੀ ਬਨਕੇ ਉਡ ਜਾਏ ਸਿਧੀ ਕੇ ਬਲ ਮੇਂ ਪਾਨੀ ਕੇ ਪੌਨ ਇਨ੍ਹਾਂ ਤਤਾਂ ਕੋ ਆਪਨੀ ਆਗਯਾ ਮੈਂ ਕਰ ਲਏ ਸੋ ਪੁਰਸ਼ ਕੋ ਕਿਸ ਜੇਡਾ ਵਡਾ ਆਖੀਐ ਜਿਸ ਨੇ ਬਾਣੀ ਨਹੀਂ ਪੂਰੀ ਕੀਤੀ ਉਸਕਾ ਕੋਈ ਕਾਮ ਪੂਰਾ ਨਹੀਂ ਹੈ ਜਿਸ ਕਾ ਬੋਲ ਗਿਆ ਉਸਕਾ ਮੋਲ ਗਿਆ, ਜਿਸ ਨੂੰ ਜਾਇ ਕਰ ਪੁਛੀਏ ਜੋ ਉਸ ਨੂੰ ਕੀ ਸਜ਼ਾ ਸੁਖ ਮਿਲਾ ਹੈ, ਵਡਿਆਂ ਤੇ ਵਡਾ ਆਪ ਹੈ ਪਰਮੇਸ਼ਰ ਤੇ ਵਡੀ ਉਸ ਕੀ ਮੇਦਨੀ ਸ੍ਰਿਸ਼ਟੀ ਹੈ ਮਿਝ

ਤੇ ਹੋਨੇ ਕਰ ਮੇਦਨੀ ਕਹੀ ਜੋ ਰਾਖਸ ਜਲ ਮੈਂ ਪੰਚ ਹਜਾਰ ਬਰਸ ਜੁਧ ਕਰ ਮਾਰੇ ਤਿਨ ਮਿਝ ਸੇ ਗੁਰੂ ਕਲਗੀਧਰ ਜੀ ਪੁਰਾਣਕ ਪ੍ਰਸੰਗ ਕਹਾ ਹੈ। "ਮੇਦਾ ਨਾਮ ਤਾਤੇ ਜਗ ਕਹਹੀ।" ਇਸ ਮੈਂ ਹਉਮੈ ਕਰਨ ਵਾਲੇ ਚਲੇ ਜਾਏਂਗੇ ਚਾਰ ਬੇਦ ਵੀ ਮੈਨੇ ਪੂਛੇ ਹੈਂ ਬੇਦ ਕਰਤਾ ਕਹੈ ਲੇਖੇ ਕਰਨ ਵਾਲੇ ਵੀ ਅੰਤ ਪ੍ਰਮੇਸਰ ਕਾ ਨਹੀਂ ਪਾਵਤੇ, ਚਾਰ ਕਤੇਬਾਂ ਜੱਬੂਰ ਅੰਜੀਲ ਉਤ੍ਰੇਜ ਕੁਰਾਣ। ਇਨ ਕੋ ਪੁਛਿਆ ਹੈ ਕੀਮਤ ਕਿਸੀ ਪਾਸੋਂ ਕਹੀ ਨਹੀਂ ਜਾਂਦੀ ਨਵ ਖੰਡਾਂ ਮੇਦਨੀ ਮੈਂ ਰਹਨੇ ਵਾਲੇ ਪੂਛੇ ਹੈਂ, ਇਕ ਸੇ ਇਕ ਵਧ ਅਕਲ ਗੁਨੋਂ ਮੈਂ ਸਾਇਰ ਸੰਸਾਰ ਸਮੁੰਦ੍ਰ ਸਾਰਾ ਹੀ ਢੂੰਡਿਆ ਹੈ ਪਾਰ ਕਰਨੇ ਵਾਲਾ ਸੰਸਾਰ ਸਮੁੰਦ੍ਰ ਤੇ ਬੋਹਿਥਾ ਜਹਾਜ ਹੈ ਦਿਲ ਮੈਂ ਦ੍ਰਵੀ ਰੂਪ ਪ੍ਰਮਾਤਮਾ ਕਿਥਾ ਦਰਿਆਇ ਸੰਸਾਰ ਤੋਂ ਪਾਰ ਕਰਤਾ ਦਿਲੀ ਹੀ ਬੋਹਿਥਾ ਹੈ ਵਾ ਦਿਲਾਂ ਮੈਂ ਪ੍ਰੇਰਕ ਜਹਾਜ ਹੈ ਨਦੀਆਂ ਨਾਲੇ ਨਾਮ ਵਾਹੜੇ ਸਭ ਸੇ ਬਵਸ ਰਹਿਆ ਹੈ ਅਠਾਹਠ ਤੀਰਥੋਂ ਕੇ ਨ੍ਹਾਵਨੇ ਮੈਂ ਬਸ ਰਹਾ ਹੈ ਵਣ ਤ੍ਰਿਣ ਤੇ ਲੈਕੇ ਤਿੰਨਾਂ ਹੀ ਭਵਨੋਂ ਮੈਂ ਵਿਆਪਕ ਹੈ ਕਉੜਾ ਦੁਖ ਮਿਠਾ ਸੁਖ ਵਾ ਫਲ ਫੁਲ ਕੌੜਾ ਤੇ ਭੇਗਨਾ, ਮਿਠਾ ਖਾਨੇ ਵਾਲਜੋਂ ਮੈਂ ਮਿਲਾ ਹੈ ਸਤ ਪਤਾਲਾਂ ਤੇ ਲੈ ਕੇ ਅਸਮਾਨੀ ਜੀਵ ਅਕਾਸ ਮੈਂ ਰਹਤੇ ਹੈਂ, ਗੁਰੂ ਜੀ ਕਹੈਂ ਖੌਫ ਜੁਤ ਕਰਨੀ ਜੇ ਮਿਲੇ ਇਸਕੋ ਤਾਂ ਸਚਾ ਧਰਮ ਰਹੇ ਹੈ ॥੧॥

**ਵੀਰ ਸਲਾਮ ਲੇਖੁ ਬਰਾ ਖੁਦਾਈ ਸਚ ਛਉ ॥ ਦਰਗਹ ਕਿਤੁ ਵਿਸੇਖ ਜੇਹਾ ਬੀਜੈ ਸੋ**

**ਲੁਣੈ॥ ਹੁਕਮੀ ਮਿਲੈ ਸੁ ਖਾਇ ॥ ਨਾਨਕ ਸਚੇ ਨਾਮੁ ਬਿਨੁ ਬਧਾ ਦੁਖ ਸਹਾਇ ॥ ੨ ॥**

ਜਦੋਂ ਗੁਰੂ ਜੀ ਨੇ ਸਲੋਕ ਸਾਰਾ ਕਹਿਆ ਤਾਂ ਗੁਰੂਜੀ ਕੀ ਏਹ ਬਾਣੀ ਸੁਨਕੇ ਵੀਰਾ ਕਬਰ ਵਿਚੋਂ ਨਿਕਲਕਾ ਸਲਾਮ ਕੀਤਾ ਗੁਰੂ ਜੀ ਨੇ ਕਹਿਆ ਵੀਰੇ! ਅਲੇਖ ਕੋ ਸਲਾਮ ਬਰਾ ਖੁਦਾਈ ਵਾਸਤੇ ਖੁਦਾਇ ਕੇ ਸਚ ਕਹੋ ਦਰਗਾਹ ਵਿਚ ਤੂੰ ਗਿਆ ਸੀ, ਕਿਸ ਚੀਜ ਕੀ ਵਸ਼ੇਸ਼ਤਾ ਹੈ? ਐਸੇ ਜਨਮ ਸਾਖੀ ਕਾ ਮਤਿ ਹੈ। ਸੰਪ੍ਰਦਾਇਕ ਮਤਿ ਐਸੇ ਹੈ, ਜਦੋਂ ਵੀਰਾ ਕਬਰ ਵਿਚੋਂ ਨਿਕਸਾ ਤਾਂ ਸਲਾਮ ਕਰਕੇ ਗੁਰੂ ਜੀ ਨੂੰ ਪੁਛਨੇ ਲਗਾ ਸਚੇ ਪਾਤਿਸ਼ਾਹ ਜੀ ਮੈਂ ਇਕਾਂਤ ਮੈਂ ਬਾਤ ਪੁਛਨੀ ਸੀ ਤਾਂ ਇਥੇ ਆਇਆ ਹਾਂ ਜੀ ਮੈਨੂੰ ਪੂਰੀ ਪੂਰੀ ਖਬਰ ਨਹੀਂ ਪਈ ਆਪ ਕ੍ਰਿਪਾ ਕਰਕੇ ਦਰਗਾਹ ਕੀ ਬਾਤ ਸਭ ਦਸੋ ਵਾਸਤੇ ਖੁਦਾਇ ਕੇ ਜੀ, ਗੁਰੂ ਜੀ ਨੇ ਉਤ੍ਰ ਦਿਤਾ ਜੈਸੋ ਬੀਜੇ ਖੇਤੀ ਤੈਸੇ ਲੁਣੇ ਕਿਕਰ ਬੀਜ ਕੇ ਦਾਖ ਕੈਸੇ ਖਾਵੈ ਜੈਸੇ ਕਰਮ ਕਰੇ ਤੈਸਾ ਫਲ ਖਾਵੇ ਹੈ ਹੁਕਮੀ ਦੇ ਹੁਕਮ ਸੇ ਜੋ ਮਿਲੇ ਸੋ ਖਾਂਵਦਾ ਹੈ ਗੁਰੂ ਜੀ ਕਹੈਂ ਸਚੇ ਨਾਮ ਤੇ ਬਿਨਾ ਬਧਾ ਹੂਆ ਜਮਾਂ ਕਾ ਦੁਖ ਸਹਾਰਤਾ ਹੈ ॥ ੨ ॥

**ਖਾਲਕ ਕੂ ਸੁਭਹਾਨ ਗੋਰ ਨਿਮਾਣੀਅੰਧਗੀ ॥ ਕੁਦਰਤਿ ਕੇ ਨੀਸਾਣੁ ਆਏ ਹੁਕਮੁ ਫਰੇ- ਸਤੇ ॥ ਕੁਦਰਤਿ ਕੇ ਅਉਗਾਨ ਤਰਗਸ ਗੁਰਜਾਂ ਛਹਵੀਆਂ॥ ਖੰਨੇ ਹਥ ਕਮਾਣ੍ਹ ਸਾਂਗਾਂ**

ਸਿਪਰ ਆਤਸੀ ਪਵਨ ਗਲੀਂ ਜੰਜੀਰ॥ ਹੁਕਮੀ ਬੰਨ ਚਲਾਇਆ ਨਿੰਦਕ ਸਿਉ ਬੇਪੀਰ॥ ਨਾਨਕ ਦਰਗਹ ਮੰਨੀਅਹਿ ਸਚੁ ਨਾਮੁ ਕਲਿ ਧੀਰ॥ ੩॥

ਗੁਰੂ ਵਾਰ-ਖਾਲਕ ਪ੍ਰਮੇਸ਼ਰ ਕੋ ਅਸਚਰਜ ਕਰਕੇ ਜਣਾਣਾ ਚਾਹੀਏ ਜੋ ਨਿਮਾਣੀ ਜਿੰਦ ਹੈ ਗਿਆਤ ਵਲੋਂ ਅੰਧੀ ਤਿਸਕਾ ਘਰ ਗੋਰ ਮੈਂ ਹੋਵੇਗਾ ਕੁਦਰਤੀ ਪ੍ਰਮੇਸ਼ਰ ਕੇ ਹੁਕਮ ਸੇ ਫਰੇਸਤੇ ਆਏ ਕੁਦਰਤੀ ਪ੍ਰਮੇਸ਼ਰ ਕੇ ਅਗੇ ਰਹਨ ਵਾਲੇ ਅਉਗਨ ਤਰਗਸ ਭੱਥੇ ਜਿਸ ਮੈਂ ਤੀਰ ਹੋਤੇ ਹੈਂ ਚਲਾਨੇ ਵਾਲੇ ਗੁਰਜ ਜੋ ਹਨੂੰਮਾਨ ਕੇ ਹਾਥ ਮੈਂ ਹੋਤੀ ਹੈ ਸਿਰ ਸੇ ਮੋਟੀ ਹੋਵੇ ਹੈ ਛੱਵੀਆਂ ਤਬਰ ਕੀ ਕਿਸਮ ਹੋਤੀ ਹੈਂ ਖੰਨੇ ਖੰਡੇ ਹੈਂ ਪਕੜੇ ਹੋਏ ਹੈਂ ਕਮਾਣ ਧਨਖ ਹੈਂ ਜਮਦੂਤਾਂ ਕੇ ਪਾਸ ਸਾਂਗਾਂ ਬਰਛੀਆਂ ਸਿਪਰ ਢਾਲ ਆਤਸ਼ੀ ਅਗਨੀ ਸ਼ੀਖਾ ਉਨ ਕਾ ਤੇਜ ਹੈ ਵਾ ਜੰਜੀਰ ਜੋ ਗਲ ਮੈਂ ਪਾਵਤੇ ਹੈਂ ਸੋ ਆਤਸ਼ੀ ਅਗਨੀ ਸੇ ਭੁਖਾਇ ਕੇ ਪਾਵੇ ਹੈਂ ਹੁਕਮੀ ਪ੍ਰਮੇਸ਼ਰ ਕੇ ਹੁਕਮ ਸੇ ਬੰਨ੍ਹ ਕੇ ਲੈ ਚਲੇ ਜਿਉਂ ਨਿੰਦਕ ਕੋ ਤਿਉਂ ਬਿਪੀਰੇ ਕੋ ਨਿਗੁਰੇ ਕੋ ਲੈ ਚਲੇ ਮਾਰਦੇ ਹੋਏ ਗੁਰੂ ਜੀ ਕਹੈਂ ਹੇ ਵੀਰੇ ਦਰਗਾਹ ਮੈਂ ਓਹ ਮੰਨੇ ਜਾਂਦੇ ਹੈਂ ਜੋ ਸਚਨਾਮ ਜਪਕੇ ਕਲਜੁਗ ਮੈਂ ਧੀਰਜ ਸੇ ਰਹੇ ਹੈਂ ਆਪਨੇ ਧਰਮ ਮੈਂ ਸਾਬਤ ਹੋਏ ਹੈਂ॥ ੩॥

ਸਿੰਘ ਸਿਆਲਹੁ ਮਰਪਹੁ ਡਰਪਹੁ ਸੋ ਘਰ ਕੀਨਾ ਗੋਰ॥ ਧਟੇ ਖਉਰੂ ਕਰ ਗਏ ਦੁਸ-ਮਨ ਠੰਢੇ ਵੈਰ॥ ਭਾਈ ਸਕੇ ਮੁਹਬਤੀ ਜੇਤੜੇ ਫਥਿਆ ਦੇਨ ਦੁਆਇ ॥ ਨਾਨਕ ਗਲਾਂ ਕੂੜੀਆਂ ਸਚਾ ਏਕੁ ਖੁਦਾਇ॥ ੪ ॥

ਜੋ ਜਿੰਦ ਜੀਵ ਸਿੰਘ ਸ਼ੇਰ ਤੇ ਡਰਦੀ ਸੀ ਸਿਆਲ ਗਿੱਦੜ ਤੇ ਡਰਦੀ ਸੀ ਸਰਪ ਤੇ ਡਰਦੀ ਸੀ ਸੋ ਜਿੰਦ ਨੇ ਘਰ ਗੋਰ ਮੈਂ ਕੀਨਾ,ਧਟੇ ਨਾਮ ਸਾਹਨੋਂ ਕਾ ਹੈ,ਸਾਹਨੋਂ ਦੀ ਨਿਆਈਂ ਜੋ ਪੁਰਸ਼ ਖੌਰੂ ਕਰਦੇ ਸੇ ਗ਼ੀਬਾਂ ਕੋ ਦੁਖ ਦੇਨੇ ਵਾਲੇ ਦੁਸ਼ਮਨ ਕਾ ਵੈਰ ਠਾਂਢ ਰਿਦੈ ਮੈਂ ਖੜੇ ਰਹੈਂ ਕਿੰਬਾ ਜਦੋਂ ਕਬਰ ਮੈਂ ਦਬਿਆ ਜਾਂਦਾ ਹੈ ਪੁਰਸ਼ ਤਾਂ ਧਟੇ ਸਾਹਣ ਪੋਲੀ ਮਿਟੀ ਜਾਨਕੇ ਖਉਰੂ ਮਾਰਦੇ ਹੈਂ ਕਬਰ ਪਟ ਕਢਦੇ ਹੈਂ ਦੁਸ਼ਮਨਾਂ ਕੇ ਵੈਰ ਠੰਢੇ ਹੋਂਗੇ ਮਰੇ ਸੇ ਪੀਛੇ ਭਾਈ ਸਕੇ ਜੋ ਮੁਹੱਬਤੀ ਪ੍ਰੀਤੀ ਵਾਲੇ ਜਿਤਨੇ ਹੈਨ ਫਾਤਿਹਾ ਦਰੂਦ ਮੰਤ੍ਰ ਪੜ੍ਹਕੇ ਦੁਆ ਅਸੀਸ ਦੇਂਦੇ ਹੈਂ ਪਾਸੋਂ ਲੰਘਦੇ ਹੋਏ ਗੁਰੂ ਜੀ ਕਹੈਂ ਗੱਲਾਂ ਸਭ ਝੂਠੀਆਂ ਹੈਂ ਸਚਾ ਇਕ ਖੁਦਾਇ ਹੈ ਹੇ ਵੀਰੇ ॥ ੪ ॥

ਗੁਨਾਹੀ ਬੰਨਿ ਚਲਾਇਆ ਜੇਤੇ ਕੀਏ ਬਿਕਾਰ॥ਗੁਨਾਹਾ ਸੰਦੀ ਪੋਟਲੀ ਚੁਕ ਨ ਸਕਾ ਭਾਰੁ ॥ ਅਗੈ ਡੂੰਗਰ ਧੰਧਲੀ ਪਿਛੈ ਸਿਰ

ਜੰਦਾਰ ॥ ਅਗੈ ਸਾਗਰ ਆਤਸੀ ਕਿਉਕਰਿ ਉਤਰਾ ਪਾਰ ॥ ਕਊਏ ਮਾਰਹਿ ਸੀਸ ਚੜਿ ਵਰਖਨਿ ਜਿਉ ਅੰਗਿਆਰ ॥ ਨਾਨਕਿ ਕਿਥੈ ਛੁਟੀਐ ਹੁਕਮੀ ਹੋਵੈ ਮਾਰਿ ॥ ੫ ॥

ਪਾਪੋਂ ਕੇ ਅਨੁਸਾਰ ਜਮ ਬੰਨ੍ਹਕੇ ਲੈ ਚਲਦੇ ਹੈਂ ਜਿਤਨੇ ਵਿਕਾਰ ਕੀਤੇ ਤਿਤਨੇ ਹੀ ਦੁਖ ਪਾਂਵਦਾ ਹੈ ਪਾਪੋਂ ਕੀ ਜੋ ਪੋਟਲੀ ਪੰਡ ਹੈ ਭਾਰੀ ਚੁਕ ਨਹੀਂ ਸਕਦਾ ਜੀਵ ਅਗੇ ਰਸਤੇ ਵਿਚ ਪਰਬਤ ਹੈ ਡੂਗਰ ਫੇਰ ਧੁੰਦਲੀ ਨਾਮ ਅੰਧਕਾਰ ਹੈ ਰਸਤਾ ਨਹੀਂ ਲਭਦਾ ਪਿਛੇ ਸਿਰ ਤੇ ਜੰਦਾਰ ਜਮਦੂਤ ਡੰਡਾ ਮਾਰਦੇ ਹੈਂ ਅਗੇ ਜਾਏ ਤਾਂ ਸਾਗਰ ਸਮੁੰਦ੍ਰ ਹੈ ਅਗਨੀ ਕਾ ਦਸ ਹਜਾਰ ਕੋਸ ਪ੍ਰਜੰਤ ਉਥੋਂ ਕੈਸੇ ਪਾਰ ਉਤਰੋਗੇ ਕਊਏ ਟੋਡਰ ਕਾਂਵ ਲੰਮੀਆਂ ਚੁੰਝਾਂ ਵਾਲੇ ਮਾਰਨਗੇ ਸਿਰ ਤੇ ਚੜ੍ਹਕੇ ਨੇਤ੍ਰ ਐਸੇ ਤਾਮਸੀ ਹੈਂ ਮਾਨੋਂ ਅਗਨੀ ਕੇ ਅੰਗਿਆਰ ਹੈਂ ਵਰਖਾ ਵਦੇ ਚਰੂ ਜੀਵ ਤਹਿ ਕਟਿ ਖਾਵੈਂ ਗੁਰੂ ਨਾਨਕ ਜੀ ਕਹੈਂ ਇਹ ਜੀਵ ਕਿਥੇ ਛੁਟੇਗਾ ਕੌਨ ਛੁਡਾਵੇਗਾ ਬਿਨਾਂ ਪ੍ਰਮੇਸ਼ਰ ਕੇ ਨਾਮ ਤੋਂ ਕੋਈ ਨਹੀਂ ਛੁਡਾਨੇ ਵਾਲਾ ਹੁਕਮੀ ਕੇ ਹੁਕਮ ਅਨੁਸਾਰ ਮਾਰ ਹੋਤੀ ਹੈ ਉਥੇ ਗੁਰੂ ਜੀ ਸਹਾਇਤਾ ਕਰਦੇ ਹੈਂ ਗੁਰਮੁਖਾਂ ਦੀ ॥ ੫ ॥

ਚਸ਼ਮੇ ਕਢੇ ਅਉਗੁਣੀ ਅੰਧ ਘੋਰੁ ਅੰਧਿਆਰੁ ॥ ਕੰਨੀ ਕੋਲੂ ਪੀੜੀਐ ਨਾਸੀ ਗੰਧ ਗੁਬਾਰੁ ॥ ਜੀਭ ਕਟਾਏ ਕਉਲ ਸਿਰ ਸਚੁ

ਵਿਸਾਰਣ ਹਾਰੁ ॥ ਕੋਪਰੁ ਉਤੈ ਢਾਵੜੀ ਜਲਦੀ ਕਰੈ ਪੁਕਾਰ ॥ ਤ੍ਰਿਸਨਾ ਰਖ ਨ ਸਕਈ ਬੇਪੀਰ ਗਾਵਾਰੁ ॥ ਅਉਗੁਣ ਗੁਣੀ ਬਖਸੀਅਨ ਨਾਨਕ ਸੋਈ ਸਾਰ ॥ ੬ ॥

ਰਸ਼ਮੇ ਨੇਤ੍ਰ ਕਢੀਦੇ ਹੈਂ ਪਾਪੀਆਂ ਕੇ ਜੋ ਨੇਤ੍ਰਾਂ ਸੇ ਪਰ ਇਸਤ੍ਰੀ ਆਦਿਕਾਂ ਕੋ ਖੋਟੀ ਦ੍ਰਿਸ਼ਟੀ ਵਾਲਾ ਥਾ ਤਿਸਕੇ ਨੇਤ੍ਰ ਕਢੀਦੇ ਹੈਂ ਸਲਾਈਆਂ ਤਤੀਆਂ ਕਰਕੇ ਅਗੇ ਹੀ ਅੰਧੇਰਾ ਥਾ ਘੋਰ ਅੰਧਕਾਰ ਫੇਰ ਹੂਆ ਕੰਨੋਂ ਮੈਂ ਕੋਹਲੂ ਕੀ ਲਠ ਪਾਕੇ ਪੀੜਦਾ ਹੈ ਨਾਸਾਂ ਮੈਂ ਗੰਦਗੀ ਦਾ ਗੁਬਾਰ ਧੂੰਆਂ ਦਿਤਾ ਜਾਂਦਾਹੈ ਜੀਭਾ ਕੋਲ ਜੋ ਬਚਨਕੀਤਾ ਸੀ ਮੈਂ ਨਾਮ ਜਪਾਂਗੀ ਤਿਸਕੇ ਅਨੁਸਾਰ ਕਾਟੀ ਜਾਤੀ ਹੈ ਸਚ ਕੋ ਜੋ ਵਿਸਾਰ ਦੀਆ ਕਿੰਬਾ ਜੈਸੇ ਕਵਲ ਫੁਲ ਕੋ ਡੰਡੀ ਦੇ ਸਿਰ ਤੋਂ ਕਟ ਲਈਦਾ ਹੈ ਐਸੇ ਜੀਭ ਕਟੀ ਜਾਏਗੀ ਸਚ ਕੇ ਭੁਲਨੇ ਵਾਲਿਆਂ ਦੀ ਕੋਪਰ ਸਿਰ ਉਤੇ ਢਾਂਡਰੀ ਲਕੜਾਂ ਲਾਕੇ ਅਗਨੀ ਕੀ ਜਾਲੀਤੀ ਹੈ ਨੰਗੇ ਸਿਰਤੇ ਜਿਉਂ ਜਿਉਂ ਤੇਲ ਪਾਕੇ ਜਾਲਨਗੇ ਹੇਠਾਂ ਪੁਕਾਰਾਂ ਫਰਿਆਦਾਂ ਕਰੇਗਾ ਜੋ ਤ੍ਰਿਸ਼ਨਾਂ ਕੋ ਰੋਕ ਨਹੀਂ ਸਕਦੇ ਵਾ ਤ੍ਰਿਸ਼ਨਾਂ ਵਾਲਿਆਂ ਕੋ ਕੋਈ ਰਖ ਨਹੀਂ ਸਕਦੇ ਬੇਪੀਰਾਂ ਨਿਗੁਰਿਆਂ ਗਵਾਰਾਂ ਕੋ ਅਉਗੁਣ ਪਾਪ ਗੁਣ ਧਾਰਨੇ ਸੇ ਬਖਸ਼ੇ ਜਾਂਦੇ ਹੈਂ ਤਾਂਤੇ ਗੁਰੂ ਜੀ ਕਹੈਂ ਸੋ ਗੁਣਾਂ ਕੋ ਸੰਭਾਲ ਹੇ ਪੁਰਸ਼ਾ ॥ ੬ ॥

ਜਿਉ ਤਿਲੁ ਤਾਵਣ ਪੀੜੀਐ ਪਿੰਵੇ ਭੰਦ

ਚੜਾਇ॥ ਕਾਗਲ ਜਾਰੀ ਕੁਟੀਆ ਮੁੰਗ-
ਲੀਏ ਇਸਕ ਚੜਾਇ ॥ ਲੋਹੇ ਵਾਂਗੂੰ
ਤਾਈਐ ਭਖੇ ਤੇ ਬਿਲਲਾਇ॥ ਸੰਨੀ ਪਕੜਿ
ਚਲਾਈਐ ਅਹਿਰਣਿ ਸਿਰ ਵੀਚਾਰ॥
ਘਣੀਅਰ ਮਾਰੇ ਤਿਤ ਤਾਲ ਜਿਉ ਕਹੈ
ਲੁਹਾਰੁ ॥ ਨਾਨਕ ਸਚੇ ਨਾਮੁ ਬਿਨੁ ਨਾ
ਉਰਵਾਰ ਨ ਪਾਰੁ॥ ੭ ॥

ਜੈਸੇ ਤਿਲ ਤਾਵਣ ਪਾਕੇ ਕੁਪੀੜੇ ਜਾਂਦੇ ਹੈਂ ਇਲ ਕਢਣ ਤਤੇ ਪਾਣੀ ਕਾ ਨਾਮ ਤਾਵਣ ਹੈ ਜੈਸੇ ਰੂੰਈਂ ਕੋ ਪਿੰਜਦਾ ਹੈ ਤੰਦੀ ਚੜ੍ਹਾਇਕੇ ਐਸੇ ਜੀਵ ਮਾਰੀਤਾ ਹੈ ਫੇਰ ਕਾਗਤ ਵਰਗਾ ਮੁੰਗਲੀ ਸੇ ਕੁਟੀਤਾ ਹੈ ਫੇਰ ਸਕੰਜੇ ਵਿਚ ਦਿਤਾ ਜਾਂਦਾਹੈ ਨਪੀੜਾ ਜਾਤਾ ਹੈ,ਫੇਰ ਕੱਟਕੇ ਸਾਫ ਕਰੀਤਾ ਹੈ ਫੇਰ ਉਥੋਂ ਛੁਟਾ ਤਾਂ ਲੋਹੇ ਕੀ ਤਰਾਂ ਤਤਾ ਲਾਲ ਕਰੀਦਾ ਹੈ ਵਿਚ ਅਹਰਣ ਦੇ ਪਿਆ ਤੜਫਦਾ ਹੈ ਬਿਰਲਾਪ ਫ਼ਰਿਆਦਾਂ ਕਰਦਾ ਹੈ ਸੰਨ੍ਹੀਂ ਲੁਹਾਰ ਕੀ ਸਾਥ ਪਕੜ ਕੇ ਚਲਾਈਤਾ ਹੈ ਅਹਰਣ ਦੇ ਸਿਰ ਤੇ ਵਿਚਾਰ ਕਿਆ ਇਹ ਪਾਸਾ ਇਸਦਾ ਘੜਨਾ ਹੈ ਇਸਨੂੰ ਕੁਟੋ ਘਣੀਅਰ ਵਦਾਨ ਮਾਰੀਦਾ ਹੈ ਤਿਤ ਤਾਲ ਤਿਸਕੇ ਅਨੁਸਾਰੁ ਜੈਸੇ ਲੁਹਾਰ ਕਹਿੰਦਾ ਹੈ,ਗੁਰੂ ਜੀ ਕਹੈਂ ਸਚੇ ਨਾਮ ਬਿਨਾਂ ਨਾ ਇਸ ਲੋਕ ਕਾ ਸੁਖ ਹੋਇਆ ਨਾ ਪ੍ਰਲੋਕ ਕਾ ਸੁਖ ਉਰਵਾਰ ਇਹ ਲੋਕ ਪਾਰ ਪ੍ਰਲੋਕ ਦੋਨੋਂ ਲੋਕ ਨਾ ਸਵਰਣੇ ਭਏ ॥ ੭ ॥

ਪੈਰੀ ਕੰਡੇ ਸਾਰ ਦੇ ਸਿਰ ਤਪੇ ਆਕਾਸਿ ॥ ਪਾਤਾਲੇ ਪਤਿ ਉਤਰੇ ਪਰ ਤ੍ਰਿਯ ਰਤਾ ਮਾਸ ॥ ਥੰਮਾ ਨਾਲਿ ਲਗਾਈਐ ਕੋਇ ਨ ਆਵੈ ਪਾਸਿ ॥ ਭੀ ਫਿਰ ਲਾਇ ਵਿਛੋੜੀਐ ਤੋਬਾ ਕਰੈ ਫਰੀਆਦਿ ॥ ਅਉਗਣਿ ਹਾਰੇ ਨਾਨਕਾ ਸਭੋ ਕੋਈ ਵਾਦ ॥ ੮ ॥

ਪੈਰਾਂ ਵਿਚ ਕੰਡੇ ਸਾਰ ਲੋਹੇ ਦੇ ਚੁਭਨਗੇ ਜੇਹੜੇ ਟੁਟਨ ਨਾਂ ਤੇ ਸਿਰ ਉਤੇ ਬਾਰਾਂ ਸੂਰਜ ਚੜ੍ਹਕੇ ਧੁਪ ਕਰਨਗੇ ਤਾਂਬੇ ਕੀ ਧਰਤੀ ਹੋਵੇਗੀ ਜੋ ਪਰਮਾਦੀ ਪੁਰਸ਼ ਹੈਂ ਸ੍ਵਾਪਤਨੀ ਕੋ ਤਜਾਗ ਕੇ ਪਰ ਇਸਤ੍ਰੀ ਕੇ ਮਾਸ ਮੈਂ ਰੱਤਾ ਹੈ ਉਸਕੀ ਪਤਾਲੂਆਂ ਤੇ ਚਮੜੀ ਉਧੇੜੀ ਜਾਏਗੀ ਵਾ ਪਰ ਇਸਤ੍ਰੀ ਮੈਂ ਵੀ ਰਤਾ ਹੈ ਤੇ ਮਾਸ ਵੀ ਭਖਦਾ ਹੈ ਉਸ ਕੀ ਪਤਾਲੇ ਨਾਮ ਪੈਰਾਂ ਤੋਂ ਲੈਕੇ ਚਮੜੀ ਉਤਾਰੀ ਜਾਊਗੀ ਤਤੇ ਲੋਹੇ ਕੇ ਥੰਮ ਬਨਾਕੇ ਸਾਥ ਲਗਾਏ ਜਾਨਗੇ ਕੋਈ ਸਬੰਧੀ ਪਜਾਰਾ ਉਨਕੇ ਪਾਸ ਨਾ ਆਵੇਗਾ ਇਕ ਪਾਸਾ ਸਾੜਕੇ ਫਿਰ ਵਿਛੋੜ ਕੇ ਦੂਜਾ ਪਾਸਾ ਲਾਵਨਗੇ ਤੋਬਾ ਕਰੇਗਾ ਮੈਂ ਇਹ ਕੰਮ ਫਿਰ ਨਾ ਕਰਾਂਗਾ ਫ਼ਰਯਾਦ ਹੈ ਪਾਪੋਂ ਵਾਲੇ ਜਿਤਨੇ ਹੈਂ ਗੁਰੂ ਜੀ ਕਹੈਂ ਤਿਸ ਸੇ ਸਭ ਵਾਦ ਵਾਲੇ ਹੀ ਹੈਂ ॥ ੮ ॥

ਭਠੀ ਅੰਦਰ ਪਾਈਆ ਮਿਲੀ ਅਗਨ ਸਲਾਇ ॥ ਬਾਲੂ ਰੇਤ ਭਖਾਈਆ ਦਿਰੇ

ਅਗਨਿ ਜਲਾਇ ॥ ਅੰਦਰ ਭੁਜੈ ਧਾਨ ਜਿਉ ਤੜਫੈ ਤੈ ਬਿਲਲਾਇ ॥ ਆਪਿ ਬਖਸੈ ਨਾਨਕਾ ਕਿਸਨੋ ਕਹੀਐ ਜਾਇ ॥੯॥

ਭਠੀ ਅਗਨੀ ਕੀ ਵਿਚ ਪਾਏ ਜਾਨਗੇ ਫੇਰ ਅਗਨੀ ਕੀਆਂ ਸਲਾਈਆਂ ਮਿਲਨਗੀਆਂ ਬਾਲੂ ਰੇਤ ਫਲਗੂ ਕਾ ਤਤਾ ਕਰਕੇ ਅਗਨੀ ਹੋਰ ਹੇਠਾਂ ਬਾਲੀ ਜਾਂਦੀ ਹੈ ਨਰਕਾਂ ਮੈਂ ਜਦੋਂ ਨਵਾਂ ਪਾਪੀ ਆਂਵਦਾ ਹੈ। ਪ੍ਰਮਾਨ "ਸੁਨ ਅਧ ਨਰ ਕਹਨਾ ਕਸਕੋਰੀ।" ਅੰਦਰ ਭਠੀ ਕੇ ਧਾਨਾਂ ਜੈਸੇ ਜਵਾਂ ਕੀਆਂ ਭੁਨੀਦੀਆਂ ਹੈਂ ਐਸੇ ਭੁਜੇਗਾ ਤੜ ਤੜ ਕਰਕੇ ਬਿਰ-ਲਾਪ ਕਰੇਗਾ ਜੇਕਰ ਪ੍ਰਮੇਸਰ ਆਪ ਬਖਸ਼ੇ ਗੁਰੂ ਜੀ ਕਹੈਂ ਤਾਂਤੇ ਬਖਸ਼ਿਆ ਜਾਏਗਾ ਨਹੀਂ ਤਾਂ ਹੋਰ ਕਿਥੇ ਜਾਕੇ ਫ਼ਰਿ-ਆਦ ਕਹਿ ਸਕਦਾ ਹੈ ਕੋਈ ਸੁਨਦਾ ਹੀ ਨਹੀਂ ਇਸ ਕੀ ਬਾਤ ਕੋ ॥ ੯ ॥

ਇਖ ਜਿਵੇ ਰਸਿ ਕਢੀਐ ਸਭ ਸਿਰ ਆਈਆ ਭਾਰ ॥ ਖਾਣਾ ਪੀਣਾ ਪੈਨਣਾ ਮਨ ਕੀ ਖੁਸੀ ਖੁਆਰੁ ॥ ਮਨ ਥੋ ਲੇਖਾ ਮੰਗੀਐ ਜਿਨ ਕੀਤਾ ਵਾਪਾਰੁ ॥ ਹਥਾਂ ਪੈਰਾਂ ਚਾਕਰੀ ਕਰਿ ਫੁਰਮਾਈ ਕਾਰੁ ॥ ਜੀਭ ੧ ਕਾਰੇ ਦਰਿ ਖੜੀ ਰਖਿ ਚਖਿ ਸਾਦ ਵਿਕਾਰੁ ॥ ਕੰਨ ਦੇਨ ਉਗਾਹੀਆ ਮਨਿ ਝੂਠਾ ਕੂੜਿਆਰੁ ॥ ਨਾਸਾ

ਲੋਇਣ ਮੁਕਰੇ ਅੰਧੇ ਦੇ ਸਿਰ ਮਾਰਿ॥ ਇੰਦ੍ਰੀ ਸਭ ਜਗ ਮੋਹਿਆ ਬਧਾ ਜਮੁ ਦੁਆਰੁ॥ ਰਲ ਕਰ ਵਿਧਨ ਸੁਵਿਆ ਆਰਨੁ ਜਿਉ ਲੋਹਾਰ ॥ ਨਾਨਕ ਸਤਿਗੁਰ ਸਹਿਜ ਨਾ ਭੇਟਿਆ ਨਾ ਉਰਵਾਰ ਨ ਪਾਰਿ ॥ ੧੦ ॥

ਇਖ ਨਾਮ ਗੰਨੇ ਕਾ ਹੈ ਤਿਸਕੀ ਰੂਹੁ ਦੀ ਤਰਾਂ ਰਸ ਜੀਵ ਕਾ ਕਹੀਦਾ ਹੈ ਸਭ ਭਾਰ ਦੁਖਾਂ ਦਾ ਸਿਰ ਤੇ ਆਇਆ ਖਾਨਾ ਕਈ ਪਦਾਰਥਾਂ ਕਾ ਪੀਨਾ ਮਿਸਟਾਨੋਂ ਕਾ ਪੈਨਣਾਂ ਕਈ ਪ੍ਰਕਾਰ ਕੇ ਕਤੀਹੈ ਮਨ ਕੀ ਖੁਸ਼ੀ ਸੇ ਜੀਵ ਖੁਆਰ ਭਇਆ, ਮਨ ਥੋਂ ਜੀਵ ਥੋਂ ਲੇਖਾ ਸਭ ਕਿਸੀ ਕਾ ਮੰਗੀ-ਦਾ ਹੈ ਜਿਸ ਮਨ ਨੇ ਵਪਾਰ ਕੀਤਾ ਸੀ ਹੱਥਾਂ ਅਰ ਪੈਰਾਂ ਨੇ ਜੋ ਜੋ ਚਾਕਰੀ ਕਰੀ ਥੀ ਜੋ ਕਰ ਕਾਰੀ ਥੀ ਸਭ ਫੁਰ-ਮਾਇ ਦਿਤੀ ਕਹ ਦਿਤੀ ਜੀਭ ਈਸ਼ਰ ਕੇ ਦਰ ਮੈਂ ਖੜੀ ਹੋਈ ਪੁਕਾਰਦੀ ਹੈ ਹੇ ਮਹਾਰਾਜ ! ਮੇਰੇ ਨਾਲ ਵਿਕਾਰਾਂ ਕੇ ਸਵਾਦ ਚਖਦਾ ਰਹਿਆ ਹੈ ਭਜਨ ਸਿਮਰਨ ਕੁਛ ਨਹੀਂ ਕੀਤਾ ਇਸ ਨੇ। ਪ੍ਰਮਾਨ-ਹਥ ਤੇ ਪੈਰ ਗਵਾਹੀ ਦੇਸਨ ਛਪਿਆ ਕੁਝ ਨ ਰਹਸੀ। ਜੀਹ ਕੰਨ ਵੀ ਗਵਾਹੀਆਂ ਦੇਨਗੇ ਜੀ ਸਾਥੋਂ ਨਿੰਦਾ ਹੀ ਸੁਨੀ ਇਸਨੇ,ਮਨ ਜੀਵ ਝੂਠਾ ਹੈ ਜੀ ਕੂੜਿਆਰ ਹੈ ਨਾਸਕਾ ਵੀ ਮੁਕਰੇ, ਲੋਨ ਨੇਤ੍ਰ ਵੀ ਮੁਕਰੇ ਸਾਡੇ ਨਾਲ ਦਰਸ਼ਨ ਸੰਤਾਂ ਕਾ ਨਹੀਂ ਦੇਖਾ,ਅੰਧੇ ਜੀਵ ਕੇ ਸਿਰ ਤੇ ਮਾਰ ਪਈ ਇੰਦ੍ਰੀਆਂ ਨੇ ਸਾਰੇ ਜਗਤ ਕੋ ਮੋਹ ਲਿਆ ਹੈ ਜਮਾਂ ਕੇ

ਦਰ ਮੈਂ ਬਧਾ ਗਿਆ ਰਲਕੇ ਸਭਨਾਂ ਨੇ ਵਿੱਧਨ ਦੁਖਾਂ ਨਰਕਾਂ ਮੈਂ ਸੁਟਿਆ ਅਹਰਣ ਦੁਕਾਨ ਮੈਂ ਲੋਹਾ ਲੁਹਾਰ ਪਾਇ ਜੈਸੇ, ਗੁਰੂ ਜੀ ਕਹੈਂ ਜੋ ਸਤਿਗੁਰਾਂ ਕੋ ਸਹਜੇ ਨਹੀਂ ਮਿਲਾ, ਨਾਂ ਇਸ ਲੋਕ ਕਾ ਸੁਖ ਹੂਆ ਨਾ ਪਰਲੋਕ ਕਾ "ਹਰਿ ਕੇ ਭੇਦਨ ਘਰ ਕੇ ਭਏ। ਦੋਈ ਥਾਂ ਉਜੜ ਗਏ" ॥ ੧੦ ॥

ਸੱਤਰ ਵੇਰਾ ਰੇਤੀਐ ਤੀਰ ਜਿਵੈ ਕਲਬੂਤੁ॥ ਸੋਨੇ ਵਾਂਗੀ ਢਾਲੀਐ ਸਹਜੇ ਇਹੁ ਕੰਮ ਕੀਤੁ॥ ਘੋੜੇ ਵਾਂਗ ਦੁਲਾਈਆ ਅਜਗਰ ਜੀਨੁ ਸਹਾਇ ॥ ਨਾਨਕ ਬਧਾ ਕਾਲ ਦਾ ਫਿਰ ਫਿਰ ਆਵੈ ਜਾਇ ॥ ੧੧ ॥ ਜਲਿ ਥਲਿ ਦੁਸਮਨ ਕੇਤੜੇ ਵਣ ਤ੍ਰਿਣ ਮਾਰਣ ਹਾਰ॥ ਘਰਿ ਘਰਿ ਵੈਰੀ ਨਾਨਕਾ ਸਚੀ ਸੁਰਤਿ ਅਪਾਰੁ ॥ ੧੨॥

ਸਤਰ ਵੇਰ ਕਈ ਵੇਰੀ ਰੇਤੀ ਦਾ ਹੈ ਲੋਹਾ ਜੈਸੇ ਰੇਤੀ ਦਾ ਹੈ ਐਸੀ ਸਜਾਇ ਮਿਲਦੀ ਹੈ ਤੀਰ ਜਿਵੈਂ ਜੈਸੇ ਤੀਰ ਕੋ ਕਲਬੂਤ ਦੇਕੇ ਸਿਧਾ ਕਰੀਦਾ ਹੈ ਫੇਰ ਸੋਨੇ ਦੀ ਤਰਾਂ ਢਾਲੀਦਾ ਹੈ ਜੀਵ ਕੋ ਇਹੁ ਕੰਮ ਸਹਜੇ ਸੁਤੇ ਹੀ ਕੀਤੇ ਹੈਂ ਵਾ ਇਹ ਸਜਾਉ ਤਿਨ੍ਹਾਂ ਕੋ ਪ੍ਰਾਪਤ ਹੁੰਦੀ ਹੈ ਜਿਨ੍ਹਾਂ ਨੇ ਸਹਜੇ ਹੀ ਇਹ ਕੰਮ ਪਾਪ ਕੀਤੇ ਸਨ ਘੋੜੇ ਕੋ ਜੈਸੇ ਪੋਈਏ ਉਠ ਪਾਵੀਤਾ ਹੈ ਦੌੜਾਈਦਾ ਹੈ ਦੁਲਾਈ ਦੌੜਾਨੇ ਕਾ ਨਾਮ ਹੈ ਅਜਗਰ ਨਾਮ ਸਰਪ ਕਾ ਜੈਸੇ ਭਾਰੀ ਸ਼ਰੀਰ ਹੋਜਾਂਦਾ ਹੈ ਤੁਰ

ਨਹੀਂ ਸਕਦਾ ਵਿਹੁ ਸਾੜਦੀ ਰਹਿਦੀ ਹੈ ਤਿਸਦੀ ਤਰਾਂ ਜ਼ੀਨ ਕਾਠੀ ਸਹਾਰਦਾ ਹੈ ਜੀਵ ਘੋੜੇ ਕਾ ਰੂਪ ਬਨਕੇ ਗੁਰੂ ਨਾਨਕ ਜੀ ਕਹੈਂ ਕਾਲ ਕਾ ਬਧਾ ਹੋਇਆ ਵਾਰੰਵਾਰ ਜੰਮਦਾ ਮਰਦਾ ਹੈ ਆਂਵਦਾ ਜਾਂਦਾ ਹੈ ॥ ੧ ॥ ਜਲੋਂ ਮੈ ਥਲੋਂ ਮੈਂ ਦੁਸ਼ਮਨ ਕਿਤਨੇ ਹੀ ਹੈਂ "ਭਰਦ੍ਵਾਜ ਸੁਨ ਜਾਹਿ ਜਬ ਹੋਇ ਬਿਧਾਤਾ ਬਾਮ"। ਮਾਤ ਮ੍ਰਿਤ ਪਿਤਿ ਜਮ ਕਤਹ ਹੋਇ ਬਿਆਲ ਸਮ ਦਾਮ। ਵਣ ਤ੍ਰਿਣ ਕੱਖ ਵੀ ਮਾਰਨੇ ਵਾਲੇ ਹੋ ਜਾਂਦੇ ਹੈਂ, ਘਰਿ ਘਰਿ ਮੈਂ ਵੈਰੀ ਹੋ ਜਾਂਦੇ ਹੈਂ, ਗੁਰੂ ਜੀ ਕਹੈ ਜਿਨ੍ਹਾਂ ਨੇ ਸਚੀ ਸੂਰਤਿ ਗਜਾਤ ਅਪਾਰ ਕੀ ਨਹੀਂ ਜਾਨੀਂ ਤਿਨ ਕਾ ਸਭਕੋਈ ਵੈਰੀ ਭਇਆ ॥ ੧੨ ॥

**ਤ੍ਰੈ ਜਮ ਜੋਹਿਨਾ ਲੋਇਣੀ ਰਕਤੁ ਨੇਤ੍ਰ ਵਿਕਰਾਲਿ ॥ ਸਭ ਜਗੁ ਤਿਨਕਾ ਭਖੁ ਹੈ ਨਿਰਦਇਆ ਜਮ ਕਾਲਿ। ਨਾਨਕ ਪਕੜ ਚਲਾਇਆ ਹੁਕਮੀ ਹੁਕਮਿ ਵੀਚਾਰਿ॥ ਇਹ ਤਨੁ ਅਗੈ ਤੂੰ ਖਸਮ ਤੂੰ ਰਖਹਿ ਤੂੰ ਮਾਰਿ ॥ ੧੩ ॥**

ਤ੍ਰੈ ਲੋਇਣੀ ਜਮ, ਜਮ ਕੇ ਤਿੰਨ ਨੇਤ੍ਰ ਹੈਂ, ਸ਼ਿਵਾਂ ਕੇ ਤਿੰਨ ਹੈਂ ਲਾਲ ਨੇਤ੍ਰ ਹੈਂ ਵਿਕ੍ਰਾਲ ਭਯਾਨਕ ਸਭ ਜਗਤ ਤਿਸ ਕਾਲ ਕਾ ਭਖ ਭੋਜਨ ਹੈ। ਕਾਲ ਕੈਸੇ ਹੈ? ਨਿਰਦਈ ਹੈ। ਪ੍ਰਮਾਣ- 'ਬਾਲਕ ਬ੍ਰਿਧ ਨਾ ਜਾਨਈ ਤੋੜਨ ਹੇਤ ਪਯਾਰੋ। ਰੂਪ ਨ ਜਾਨੇ ਸੋਨੀਐ ਸਭ ਬਧੀ ਜਮ ਕਾਲੋ' ਜਮ ਜੋ ਹੈ ਕਾਲ ਕਰਨੇ ਵਾਲਾ ਨਾਨਕ ਗੁਰੂ ਜੀ ਕਹੈਂ ਪਕੜ ਕੇ ਜਦੋਂ ਜੀਵ ਨੂੰ ਚਲਾਇਆ

ਹੁਕਮੀ ਦੇ ਹੁਕਮ ਸੇ ਵੀਚਾਰ ਕੇ ਜੀਵ ਕੰਹਦਾ ਹੈ ਹੇ ਮਹਾ-ਰਾਜ ਏਹ ਤਨ ਤੇਰੇ ਅਗੇ ਹੈ ਤੂੰ ਹੀ ਖਸਮ ਹੈਂ ਤੂੰ ਰਖ ਤੇ ਭਾਵੇਂ ਮਾਰ ਦੇਹ, ਹੇ ਮਾਲਕ ਮੈਨੂੰ ਆਪ ਕੀ ਸਰਨ ਹੈ ਜੀ ॥ ੧੩ ॥

**ਮਾਤ ਪਿਤਾ ਨਾ ਢੰਧਪੋ ਨਾ ਬਈਅਰ ਨਾ ਵੀਰੁ। ਨਾ ਸੁਤ ਨਾ ਲਖਮੀ ਕਿਉ ਕਰਿ ਬੰਧਾ ਧੀਰ। ਨਾ ਤਰਗਸ ਨਾ ਧਨਖੜੋ ਨਾ ਸਿਪਰ ਤਲਵਾਰਿ। ਤਪੈ ਕੜਾਹਾ ਅਹਿਨਿਸੀ ਦੇਖਹੁ ਗੁਰ ਵੀਚਾਰਿ॥ ੧੪ ॥**

ਨਾ ਮਾਤਾ ਸਹਾਇਤਾ ਕਰਤੀ ਹੈ ਨਾ ਪਿਤਾ ਨ ਸੰਬੰਧੀ ਕੋਈ ਸਹਾਇਕ ਹੋਂਦਾ ਹੈ ਨਾ ਬਈਅਰ ਇਸਤ੍ਰੀ ਸਹਾਇਤਾ ਕਰ ਸਕਦੀ ਹੈ ਨ ਵੀਰ ਭ੍ਰਾਤਾ ਰਖਕ ਹੈ ਨਾ ਸੁਤ ਪੁਤ੍ਰ ਨਾਂ ਲਖਮੀ ਦੌਲਤ ਰਖਦੀ ਹੈ ਕਿਸ ਤਰਾਂ ਜੀਵ ਧੀਰਜ ਬੰਨ੍ਹੇਗਾ ਨਾ ਕੋਈ ਤਰਗਸ ਭੱਥਾ ਹੈ ਨਾ ਧਨਖ ਹੀ ਹੈ ਨਾ ਸਿਪਰ ਢਾਲ ਹੈ ਨਾ ਤਲਵਾਰ ਹੈ ਉਥੇ ਸਹਾਈ,ਦਿਨੇ ਰਾਤੀ ਕੜਾਹਾ ਤੱਤਾ ਹੋ ਰਹਿਆ ਹੈ ਨਰਕ ਗੁਰਾਂ ਕੇ ਵੀਚਾਰ ਸੇ ਦੇਖੋ ਹੇ ਭਾਈ॥ ੧੪ ॥

**ਧਰਮੁ ਘੋੜਾ ਸਤ ਜੀਨ ਕਰਿ ਜਤਿ ਕੀ ਪਾਖਰ ਮਾਨ । ਪੰਚ ਤਤ ਸਰ ਬਾਣਿ ਖਗੁ ਸਿਸਿਪਰਿ ਸਦੁ ਨਿਦਾਨਿ॥ ਨਾਨਕ ਗੁਰਮੁਖਿ**

**ਸਚੁ ਮਨਿ ਦਰਗਹਿ ਪਾਵੈ ਮਾਨਿ॥ ੧੫॥**

ਕੌਨ ਸਹਾਇਤਾ ਕਰਦੀ ਹੈ ਚੀਜ, ਧਰਮ ਸ੍ਵਾ ਰਖਕ ਹੈ ਘੋੜੇ ਸ੍ਰੀਖਾ ਸਤ ਕੀ ਕਾਠੀ ਹੈ ਜਤ ।ਇੰਦ੍ਰੇ ਦਮਨ ਕੀ ਪਾਖਰ ਪਾਵੇ ਪੰਚਾਂ ਭੂਤਾਂ ਕੀ ਧਾਰਨਾਂ ਸਦਰਸ ਬਾਣ ਕੇ ਹੈ ਖੰਡਾ ਗਿਆਨ ਕਾ ਹੈ ਸਚ ਕੀ ਢਾਲ ਹੈ ਅੰਤ ਕੋ ਕਾਮ ਆਵੇਗੀ ਗੁਰੂ ਜੀ ਕਹੈਂ ਗੁਰਮੁਖ ਹੋਕੇ ਸਚ ਕੋ ਮੰਨ ਦਰਗਾਹ ਮੈਂ ਮਾਨ ਪਵੇਂਗਾ॥ ੧੫ ॥

**ਬ੍ਰਹਮਾ ਆਇ ਨ ਆਖਸੀ ਵੇਦ ਪੜੈ ਮੁਖ ਚਾਰਿ। ਕਿਸਨ ਕਿਸੰਦਾ ਬਪੁੜਾ ਜਿ ਹੁਕਮੁ ਭਏ ਅਵਤਾਰੁ ।ਸਿਉ ਸਲਾਹਿਨ ਦਰਖੜੇ ਦੇਵੀ ਦੇਵ ਅਸੰਖ। ਅਪੁਠਾ ਹੋਇ ਤ ਝੁਰਮਰਾ ਸਚ ਸਦਾ ਬਖਸਿੰਦੁ ॥ ੧੬ ॥ ੧॥**

ਫੇਰ ਬ੍ਰਹਮਾ ਵੀ ਆ ਕੇ ਨਾ ਆਖੇਗਾ ਕੀ ਕਰਦਾ ਹੈ ਹਸਾਬ ਦੇਹ ਚਾਰ ਬੇਦ ਪੜ੍ਹਨੇ ਵਾਲਾ, ਕ੍ਰਿਸ਼ਨ ਕਿਸ ਕਾ ਵਿਚਾਰਾ ਜੋ ਹੁਕਮ ਸੇ ਅਵਤਾਰ ਲੇਤਾ ਹੈ ਸ਼ਿਵਜੀ ਦਰ ਮੈਂ ਖੜੇ ਸਲਾਹਤੇ ਹੈਂ ਦੇਵੀ ਦੇਵਤੇ ਬਿਅੰਤ ਜੇ ਪਰਮੇਸਰ ਪੁਠਾ ਹੋਕੇ ਕ੍ਰਿਆਂ ਕਰੇ ਤਾਂ ਝੂਰ ਕੇ ਮਰੇਂਦਾ ਹੈ ਸਚ ਪ੍ਰਮਾਤਮਾ ਸਦਾ ਹੈ ਬਖ਼ਸ਼ਨੇ ਜੋਗ ਦਾਸਾਂ ਕੋ ਹੈ॥ ੧੬ ॥

੧ ਓ ਸਤਿਗੁਰਪ੍ਰਸਾਦਿ ॥

ਰਾਗੁਰਾਮਕਲੀ ਰਤਨੁ ਮਾਲਾ ਮਹਲਾ ੧

ਜਿਸ ਵਖਤ ਸ੍ਰੀ ਗੁਰੂ ਪੰਚਮ ਪਾਤਿਸ਼ਾਹ ਜੀ ਸ੍ਰੀ ਗੁਰੂ ਗ੍ਰੰਥ ਸਾਹਬ ਕੀ ਬੀੜ ਬੰਨਨ ਲਗੇ ਜੋ ਜੋ ਬਾਣੀ ਥੀ ਦੇਸਾਂਤ੍ਰਾਂ ਮੈਂ ਗੁਰੂ ਜੀ ਨੇ ਸਭ ਮੰਗਵਾਈ ਇਕਪ੍ਰਾਣ ਸੰਗਲੀ ਪੋਥੀ ਸ੍ਰੀ ਗੁਰੂ ਪਹਲੀ ਪਾਤਿਸ਼ਾਹੀ ਕੀ ਰਚੀ ਹੋਈ ਰਾਜਾ ਸ਼ਿਵਨਾਭ ਵਾਸਤੇ ਸੰਗਲਾਦੀਪ ਮੇਂ ਹੈ, ਇਕ ਸਿਖ ਪੈੜਾ ਮੋਖਾ ਨਾਮ ਕੋ ਗੁਰੂ ਜੀ ਨੇ ਆਗਯਾ ਦਿਤੀ ਲੈ ਆਵੋ ਪੰਚ ਪੈਸੇ ਦੇਕੇ ਭੇਜਿਆ ਇਕ ਬ੍ਰਾਹਮਨ ਗੁਰੂ ਜੀ ਕੇ ਅਗੇ ਕਥਾ ਵਾਰਦਾ ਸੀ ਗ੍ਰੰਥ ਕਾਂਸੀ ਤੇ ਲਿਆਵਨਾ ਸੀ ਛੇ ਮਹੀਨੇ ਮਹੂਰਤ ਸੋਧਦਾ ਰਹਿਆ ਪੰਚ ਸੈ ਰੁਪਯਾ ਲੈਕੇ ਟੁਰਿਆ ਰਸਤੇ ਵਿਚ ਗਧਾ ਮਿਲਾ ਸੱਜੇ ਪਾਸਿਓਂ ਬੋਲਿਆ ਪੰਡਿਤ ਅਪਸਗਨ ਜਾਨਕੇ ਮੁੜ ਆਇਆ,ਸਿਖ ਗੁਰੂ ਜੀ ਕਾ ਪੰਚ ਪੈਸੇ ਲੈਕੇ ਟੁਰ ਪੜਾ ਨਾ ਮਹੂਰਤ ਸੋਧਿਆ ਨਾਂ ਖਰਚੀ ਰਸਤੇ ਕੀ ਮੰਗੀ, ਹਜ਼ਾਰੋਂ ਕੋਸ ਜਾਨਾ ਹੈ, ਐਸਾ ਪ੍ਰੇਮੀ ਥਾ, ਜਦੋਂ ਗਿਆ ਤਾਂ ਪੋਥੀ ਲੈ ਲਈ,ਦੂਜੀ ਉਥਾਨਕਾ ਹਕੀਕਤ ਰਾਹ ਮੁਕਾਮ ਮੇਂ ਕਹਾਂਗੇ, ਪੈੜਾ ਮੋਖਾ ਸਿਖ ਪੋਥੀ ਲੈ ਕੇ ਟੁਰਿਆ ਤਾਂ ਸਿਧੀ ਕੇ ਬਲ ਸੇ ਪੋਥੀ ਸਿਰਤੋਂ ਸਵਾ ਗਲਿਸਟ ਉਚੀ ਸਿਰਤੋਂ ਚਲੇ, ਰਸਤੇ ਵਿਚ ਇਕ ਸਾਧ ਮਿਲਾ ਸਿਰਤੇ ਪੋਥੀ ਉਚੀ ਦੇਖਕੇ ਜੀ ਕੀਤਾ ਮੈਂ ਦੇਖਾਂ ਤਾਂ ਸਿਖ ਨੇ ਪੋਥੀ ਘਰ ਮੇਂ ਰਖ ਲਈ, ਸਿਧੀਆਂ ਕੇ ਦੇਨੇ ਵਾਲੀ ਜਾਨਕੇ

ਗੁਰੂ ਜੀ ਨੂੰ ਆਨ ਕਿ ਕਹਿਆ ਜੀ ਸਚੇ ਪਾਤਿਸ਼ਾਹ ! ਪੋਥੀ ਮੈਨੂੰ ਨਹੀਂ ਮਿਲੀ, ਗੁਰੂ ਸਾਹਬ ਜੀ ਅਸਚਰਜ ਭਏ ਸਿਖ ਵਲ ਦੇਖਕੇ ਪੰਚ ਪੈਸੇ ਖਰਚੀ ਲੈਕੇ ਹਜ਼ਾਰਾਂ ਕੋਸ ਸਿਖ ਗਿਆ ਐਸਾ ਸਰਧਾਲੂ ਇਤਨੀ ਸਿਧੀ ਵਾਸਤੇ ਬੇਮੁਖ ਹੋਇਆ ਇਸ ਪੋਥੀ ਕੋ ਰਖਨਾ ਨਾ ਚਾਹੀਏ, ਗੁਰੂ ਜੀ ਨੇ ਹੋਰ ਸਿਖ ਭੇਜਕੇ ਮੰਗਵਾਈ ਸੀ ਅੰਮ੍ਰਿਤਸਰ ਮੇਂ ਗਿਰਾ ਦਈ, ਓਹ ਸਾਧੂ ਕਹਨ ਲਗਾ ਜੀ ਮੈਂ ਦੇਖਨੀ ਸੀ ਆਪ ਨੇ ਇਹ ਕਿਆ ਕੀਆ, ਹੇ ਸਚੇ ਪਾਤਿਸ਼ਾਹ ਜੀ, ਗੁਰੂ ਜੀ ਨੇ ਕਹਾ ਜੇ ਤੈਨੂੰ ਪ੍ਰੇਮ ਹੈ ਤਾਂ ਟੁਭੀ ਲਗਾਕੇ ਕੱਢ ਲਿਆ ਸਾਧੂ ਵਿਚ ਵੜਿਆ ਤਾਂ ਇਕ ਧਿਆਰਤਨ ਮਾਲ਼ਾ ਕਾ ਲੱਭਾ ਲੈ ਆਂਦਾ, ਗੁਰੂ ਜੀ ਕਹਨੇ ਲਗੇ ਤੂੰ ਪਾਸ ਰਖ ਉਸ ਨੇ ਰਖਜਾ ਉਸ ਪਾਸੋਂ ਭਾਈ ਸਾਹਬ ਬੰਨੋ ਜੀ ਕੋ ਮਿਲਾ ਭਾਈ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਮੇਂ ਰਖ ਦੀਆ ਲਖ ਮਹੰਮਦਾ ਵੀ ਰਤਨ ਮਾਲ ਵੀ ਹਕੀਕਤ ਰਾਹ ਵੀ ਗੁਰੂ ਜੀ ਕਹੇਂ ਏਹ ਖਾਰੀ ਬੀੜ ਹੋਈ ॥

ਪ੍ਰਸ਼ਨ—ਰਤਨ ਮਾਲਾ ਕਿਉਂ ਨਾਮ ਰਾਖਾ ਹੈ ? ਉਤ੍ਰ—ਰਤਨ ਨਾਮ ਰਤਨੋਂ ਕਾ ਹੈ। ਰਤਨਕੌਨ ਹੈ ? ਸੰਤ ਜੋ ਅਗੇ ਕਹਨੇ ਹੈਂ ਵਾ ਗੁਣ ਰਤਨ ਹੈਂ ਵਾ ਗੁਰੂ ਜੀ ਕੇ ਬਚਨ ਹੈਂ ਰਤਨ ਗੁਰੂ ਕਾ ਸਬਦ ਹੈ ਮਾਲਾ ਪੰਗਤੀਆਂ ਹੋਵੇ ਸੋ ਰਤਨ ਮਾਲਾ ਕਿਥਾ ਮਾਲਾ ਰਤਨ ਜਿਸ ਕੋ ਪੜ੍ਹਕੇ ਮਨ ਨੱਸੇ ਮਾਇਆ ਮੈ ਰਤੀ ਨਾ ਲਗੇ ਸੋ ਰਤਨੋਂ ਕੀ ਮਾਲਾ ਹੈ ਵਾ ਅਖਰ ਗੁਰੂ ਕੇ ਰਤਨ ਹੈਂ ਤਿਨ ਕੀ ਮਾਲਾਪ੍ਰਮਾਨ-ਇਕ ਸਮੇਂ ਰਾਜਾ ਸ਼ਿਵਨਾਭ ਨੇ ਹੱਥ ਜੋੜ ਕੇ ਗੁਰੂ ਜੀ ਪਾਸੋਂ ਸੰਤੋਂ ਕੇ

ਲਖਨ ਪੂਛੇ ਤਿਸ ਕੋ ਮਹਾਰਾਜ ਜੀ ਨੇ ਸੁਨਾਈ ਹੈ ਪ੍ਰਾਣ ਸੰਗਲੀ ਜੋਗ ਕੀ ਕ੍ਰਿਆ ਤਿਸ ਸੇ ਪੀਛੇ ਮੂਲ ॥ ੧ ॥

ਆਸਨ ਸਾਧ ਨਿਰਾਲਮੁ ਰਹੈ ॥ ਪੰਚ ਤਤ ਕਾ ਨਿਗ੍ਰਹੁ ਗਹੈ ॥ ਥੋੜੀ ਨਿੰਦ੍ਰਾ ਅਲਪ ਅਹਾਰੀ। ਸਾਧੂ ਕਾ ਪਿੰਡੁ ਸਦਾ ਬੀਚਾਰੀ ॥ ਜਤੁ ਸਤੁ ਸੰਜਮ ਸੁਰਤਿ ਬਿਚਖਨਿ ॥ ਨਾਨਕ ਕਹੈ ਜੋਗ ਕੇ ਲਖਨਿ ॥੨॥ ਜਾਂ ਬੋਲੈ ਤਾ ਬ੍ਰਹਮੁ ਗਿਆਨੁ ॥ ਅਹਿਨਿਸਿ ਜਾਗੈ ਰਹੈ ਧਿਆਨੁ। ਸੁੰਨ ਮੰਡਲ ਮਹਿ ਡੋਰੀ ਧਰੈ ॥ ਗੁਰ ਪ੍ਰਸਾਦੀ ਕਦੇ ਨ ਮਰੈ ॥ ਇਨ ਬਿਧਿ ਕੀਜੈ ਗੁਰ ਕੀ ਸੇਵਾ ॥ ਤਾਕਉ ਬੰਦੇ ਸਗਲੇ ਦੇਵਾ। ਜਿਹਬਾ ਭੇਦ ਨ ਦੇਈ ਰਖਨ ॥ ਨਾਨਕ ਕਹੈ ਜੋਗ ਕੇ ਲਖਨ ॥ ੨ ॥

ਹੇ ਰਾਜਾ ਆਸਣਾਂ ਕੋ ਸਾਧਕੇ ਫਿਰ ਨਿਰਾਲਾ ਹੋ ਰਹੈ ਵਾ ਆਸਨਾਂ ਕੇ ਸਾਧਨੇ ਵਲੋਂ ਨਿਰਾਲਮ ਹੋਵੇ ਵਾ ਆਸਨ ਨਾਮ ਕੁਟੀਆ ਕੇ ਸਾਧ ਬਣਨੇ ਵਲੋਂ ਅਸੰਗ ਰਹੇ ਵਾ ਸਾਧ ਆਸਨ ਤੇ ਵੀ ਨਿਰਾਲਾ ਹੋ ਰਹੇ ਵਾ ਸਾਧ ਆਸਾ ਨਾ ਰਖੇ ਕਿਸੇ ਕੀ ਪੰਚ ਤਤ ਕਾ ਜੋ ਸ੍ਰੀਰ ਹੈ ਤਿਸ ਕੋ ਗਹੇ ਰੋਕੇ ਵਾ ਪੰਚ ਤਤਾਂ ਕੀ ਧਾਰਨਾ ਧਰੇ ਅਕਾਸ ਕੀ ਅਸੰਗਤਾ ਪਵਨ ਕੀ ਸੰਮਤਾ ਅਗਨੀ ਕੀ ਪ੍ਰਕਾਸ਼ਤਾ ਜਲਕੀ ਸੀਤਲਤਾ ਪ੍ਰਿਥੀ ਕੀ

ਖਿਮਾਂ ਨਿਰਵਿਸ਼ੇਸ਼ ਕਰਕੇ ਗ੍ਰਹਨ ਕਰੇ ਵਾ ਪੰਚ ਤਤ ਕਾ ਕਾਰਜ ਮਨ ਤਿਸਕੋ ਦ੍ਰਿੜਤਾ ਸੇ ਰੋਕੇ ਵਾ ਗਰ ਅਨਗ੍ਰਹ ਸੇ ਗਹੇ ਪਕੜੇ ਥੋੜੀ ਨਿੰਦ੍ਰਾ ਸਵੇਂ ਵਾ ਥੋੜੀ ਨਿੰਦ੍ਰਾ, ਨਿੰਦਾ ਕਿਸੀ ਕੀ ਨਾ ਕਰੇ, ਅਹਾਰ ਅਲਪ ਸੰਕਲਪ ਵਿਕਲਪਾਦੀ ਵਾ ਥੋੜੀ ਨਿੰਦਾ ਉਸਤਤੀ ਕਰਾਵੇ ਅਲਪ ਅਹਾਰੀ ਮਾਨ ਥੋੜਾ ਹੋਵੇ ਸਾਧੂ ਕਾ ਸ੍ਰੀਰ ਸਦਾ ਹੀ ਵਿਚਾਰਵਾਨ ਹੋਵੇ ਵਾ ਸਾਧੂ ਕਾ ਪਿੰਡ ਸਾਧੂ ਪਿੰਡ ਸਰੀਰ ਕਾ ਸਦਾ ਹੀ ਵਿਚਾਰੀ ਹੋਵੇ ਸ੍ਰੀ ਸਤ ਅਸਤ ਹੈ ਵਾ ਸਾਧੂ ਕਾ ਪਿੰਡ ਹੀਜੜਾ ਹੋਵੇ ਵਿਚਾਰ ਕਰਕੇ ਸਭ ਇੰਦ੍ਰੀਆਂ ਦਮਨ ਹੋਵੇ ਜਤੁ ਇੰਦ੍ਰੀਆਂ ਕਾ ਰੋਕਨ ਸਤ ਵਕਤਾ ਸਤ ਵਾਦੀ ਸੰਜਮ ਸੌਨਾਂ ਖਾਨਾ ਬੋਲਨਾ ਸਭ ਥੋੜਾ ਹੋਵੇ ਸੁਰਤਿ ਗਯਾਤ ਰੂਪੀ ਨੇਤ੍ਰ ਹੋਵੇ ਸੁਧ ਐਸੇ ਸਾਧਨ ਜਿਸ ਮੈਂ ਹੋਨ ਸੋ ਜੋਗੀ ਹੈ ਜੁੜਿਆ ਹੈ ਗੁਰੂ ਜੀ ਕਹੈਂ ਇਹ ਲਖਨ ਹੈਂ ਹੇ ਰਾਜਾ ॥ ਪ੍ਰਥਮ ਪੌੜੀ ॥

ਦੂਜੀ ਪੌੜੀ ਪ੍ਰਾ ਸਾਧ ਕੋ ਚਾਹੀਏ ਜਾਂ ਜਦੋਂ ਬੋਲੇ ਤਾਂ ਬ੍ਰਹਮ ਕੇ ਗਿਆਨ ਕੀ ਬਾਤ ਕੋ ਬੋਲੇ ਬ੍ਰਹਮ ਨਾਮ ਬਯਾਪਕ ਹੈ ਗਿਆਨ ਨਾਮ ਜਾਨਨੇ ਕਾ ਤਿਸਕੋ ਜਾਣੇ ਪੂਰਨ ਕਰਕੇ ਆਪਨਾ ਆਪ ਹੈ ਸਤਿ ਚਿਤ ਅਨੰਦ ਵਿਸ਼ੇਸਨ ਕੇ ਸੰਜੁਗਤ ਹੋਵੇ ਸੋ ਬ੍ਰਹਮ ਹੈ, ਅਹਿਨਿਸਿ ਦਿਨੇ ਰਾਤੀ ਜਾਗੇ ਸੁਚੇਤ ਹੋਕੇ ਧਯਾਨ ਮੈਂ ਰਹੇ ਵਾ ਧਯਾਨ ਮੈਂ ਰਹੇ ਤਾਂ ਨਿਸਿ ਜੋ ਅਵਿਦਿਆ ਹੈ ਤਿਸ ਵਲੋਂ ਜਾਗਕੇ ਗਯਾਨ ਰੂਪੀ ਦਿਨ ਮੈਂ ਰਹੇ ਇਨ ਅਫੁਰ ਜੋ ਮੰਡਲ ਸਥਾਨ ਹੈ ਬ੍ਰਹਮ ਤਿਸ ਮੈਂ ਡੋਰੀ ਬ੍ਰਿਤੀ ਧਾਰਨ ਕਰੇ ਅਖੰਡਾਕਾਰ ਵਾ ਚਰਮਾ ਬ੍ਰਿਤੀ ਐਸਾ ਜੋ ਗੁਰਾਂ ਕੀ ਕ੍ਰਿਪਾ ਵਾਲਾ ਸੋ ਪੁਰਸ਼ ਕਦੇ ਵੀ ਮਰਦਾ ਨਹੀਂ,

ਅਗਿਆਨੀ ਆਂਵਤਇਨ ਬਿਧੀ ਪੂਰਬੋਕਤ ਬਿਧੀਕੇ ਸੰਜੁਗਤ ਤਾਂ ਹੋਈਦਾ ਹੈ ਜੇ ਪਹਲੇ ਗੁਰਾਂ ਕੀ ਸੇਵਾ ਕਰੀਏ ਤਾਂ ਕਿੰਬਾ ਇਨਬਿਧੀ ਹੈ ਸੰਜੁਗਤ ਵੀ ਹੋਵੀਏ ਤਾਂ ਭੀ ਗੁਰਾਂ ਕੀ ਸੇਵਾ ਕਰੀਏ ਨਾਸਤਕ ਮਤ ਨਾਂ ਬਨੀਏ ਵਾ ਇਨ ਬਿਧੀ ਸੰਜੁਗਤ ਜੋ ਗੁਰੂ ਹੈ ਤਿਸ ਕੀ ਸੇਵਾ ਕੀਜੈ ਤਿਸਕੇ ਸੰਪੂਰਨ ਦੇਵਤਾ ਬੰਧਨ ਕਰਤੇ ਹੈਂ ਵਾ ਤਾਂ ਸਕਲ ਦੇਵਾਂ ਕੋ ਬੰਧਨ ਕਰ ਲੀਆ ਵਾ ਤਾਂ ਸਗਲੇ ਦੇਵਾਂ ਕੋ ਬੰਧਨ ਅਧੀਨ ਅਪਨੇ ਕਰ ਲੇਤਾ ਹੈ, ਜਿਹਬਾ ਕੋ ਭੇਦ ਪਾਨ ਵਾਲੇ ਪਦਾਰਥ ਨਾਂ ਚਖਨ ਖਾਨੇ ਦੇਵੇ ਵਾ ਜਿਹਬਾ ਕੋ ਭੇਦ ਖਾਨੇ ਵਾਲੇ ਬਚਨ ਨਾ ਬੋਲਨ ਦੇਵੇ ਦਮਨ ਕਰ ਰਖੇ ਅਨਬਾ ਬਾਨੀ ਇਸਟ ਬਿਮੁਖ ਨਾ ਕਰਨੀ ਚਾਹੀਐ ਇਹ ਮਿਥਜਾ ਹੈ ਨਾਨਕ ਗੁਰੂ ਜੀ ਕਹੈਂ ਇਹ ਜੋਗੀ ਕੇ ਚੇਹਨ ਹੈਂ ਜੁੜਨੇ ਵਾਲਾ ਪ੍ਰਮਾਤਮਾ ਮੈਂ ਜੋਗੀ ਗ੍ਰਿਹ ਜਿਸ ਮੈਂ ਹੋਨਗੇ ਸੋ ਪੂਰਨ ਹੀ ਜੋਗੀ ਹੈਂ ਦੂਜੀ ਪੌੜੀ ॥ ੨ ॥

**ਤਾਮਸ ਤਿਸਨਾ ਲੋਭੁ ਨਿਵਾਰੈ।ਪੰਚ ਅਗਨਿ ਘਟਿ ਭੀਤਰਿ ਜਾਰੈ ॥ ਅਹਿਨਿਸਿ ਰਹੈ ਗਡੀਰ ਚੜਾਇ॥ ਸਹਜਿ ਊਪਜੈ ਦੁਰਮਤਿ ਜਾਇ॥ ਸਾਧੁ ਨਿਵਾਜੈ ਬਾਧੇ ਚੋਰ ॥ ਜਮੁ ਜਾਗਾਤਿ ਨਾ ਲਾਗੈ ਡੋਰ ॥ ਹਰਿ ਬਿਨ ਮੰਤ੍ਰ ਨ ਜਪੀਐ ਹੋਰ॥ ਉਤਮ ਭਲੇ ਜਿਨਾ ਕੇ ਜਖਣ ॥ ਨਾਨਕ ਕਹੈ ਜੋਗ ਕੇ ਲਖਣ॥ ੩ ॥**

ਤਾਮਸੀ ਸੁਭਾਵ ਕ੍ਰੋਧਾਦੀ ਤ੍ਰਿਸਨਾ ਪਦਾਰਥਾਂ ਵਲੋਂ ਅਤ੍ਰਿਪਤੀ ਲੋਭ ਖਾਨ ਕਾ ਇਨ ਸਭ ਚੀਜਾਂ ਕੋ ਨਿਵਿਰਤ ਕਰੇ ਪੰਚ ਕਾਮ ਕ੍ਰੋਧ ਰੂਪੀ ਅਗਨੀ ਵਤ ਜਾਰਨੇ ਵਾਲੇ ਹੈਂ ਘਟ ਰਿਦੇ ਭੀਤਰ ਸਾੜ ਰਹੇ ਹੈਂ ਜੀਵ ਕੋ ਵਾ ਪੰਚ ਕਾਮ ਕ੍ਰੋਧਾਂ ਕੋ ਘਟਿ ਰਿਦੇ ਵਿਚੋਂ ਗਿਆਨ ਅਗਨੀ ਸੇ ਜਾਰੇ ਸਾੜ ਦੇਵੇ ਵਾ ਪੰਚ ਕਾਮਾਦਕਾਂ ਕੋ ਤੇ ਤ੍ਰਿਸ਼ਨਾ ਅਗਨੀ ਕੋ ਰਿਦੇ ਤੇ ਜਾਰ ਹਟਾਵੇ ਦੂਰ ਕਰੇ ਅਹਨਿਸਿ ਦਿਨੇ ਰਾਤਿ ਗਭੀਰ ਧਨਖ ਕੋ ਚੜ੍ਹਾਇ ਮਨ ਕੋ ਪ੍ਰਮਿਸ਼ਰ ਮੈਂ ਜੋੜਨਾ ਚੜ੍ਹਾਇ ਸਹਜ ਸ਼ਾਂਤੀ ਉਪਜੇ ਵਾ ਗਿਆਨ ਉਪਜੇ ਤਾਂ ਦੁਰਮਤਿ ਅਨਾਤਮ ਕੋ ਆਤਮਾ ਮੰਨਨੇ ਵਾਲੀ ਮਤੀ ਜਾਇ ਹੈ ਸਾਧ ਨਿਵਾਸ ਜੇ ਸੰਤੋਂ ਨੋ ਮਾਨ ਦੇਵੇ ਪੂਜਨ ਕਰੇ ਚੋਰਾਂ ਕੋ ਬੰਨ੍ਹੇ ਵਾ ਸਾਧ ਦੈਵੀ ਗੁਣਾਂ ਕੋ ਨਿਵਾਜੇ ਵਧਾਵੇ ਰਿਦੇ ਮੈਂ ਦੂਣੇ ਕਰੇ ਚੋਰ ਆਸੁਰੀ ਸੰਪਦਾ ਕੇ ਬਾਂਧਾ ਅਭਾਵ ਕਰੇ ਐਸੇ ਕਰਤਬ ਸੇ ਜਮ ਜੋ ਜਗਾਤੀਆ ਹੈ ਸੋ ਨਾਂ ਲਗੇਗਾ ਤੋਰ ਤੇਰੇ ਕੋ ਵ ਤੇਰਾ ਹੁਕਮ ਨਾ ਲਗੇਗਾ ਵਾ ਤੋਰ ਜੋ ਪ੍ਰਮਿਸ਼ਰ ਤਰਫ ਤੋਰਦੇ ਹੈਂ ਆਪ ਨੂੰ ਵਾ ਤੋਰ ਰਾਹਾ ਲਲਾ ਸਵਰਨੀ ਜੋ ਪੁਰਸ਼ ਤੋਲਦੇ ਹੈਂ ਆਪਕੋ ਵੈਦਾਂਤ ਤਕੜੀ ਸੇ ਆਪ ਕੋ ਵਿਚਾਰੇ ਤਿਸਕੋ ਜਮ ਕਿਆ ਕਰੇਗਾ ਹਰੀਕੇ ਨਾਮ ਬਿਨਾਂ ਮੰਤ੍ਰ ਹੋਰ ਕੋਈ ਨਾ ਜਪੀਏ ਇਹ ਉਤਮ ਭਲੇ ਹੈਂ ਜਿਨ੍ਹਾਂ ਕੇ ਜਖਨ ਚਿੰਨ੍ਹ ਵਾ ਜਖਣ ਖਾਨ ਕੋ ਕਹੈਂ ਇਹ ਭਲੇ ਹੈਂ ਉਤਮ ਭੋਜਨ ਜਿਨ੍ਹਾਂ ਕੇ ਹੈਂ ਗਿਆਨ ਕਾ ਨਾਮ ਕਾ ਗੁਰੂ ਜੀ ਕਹੈਂ ਏਹ ਜੋਗ ਜੁੜਨੇ ਕੇ ਲਖਨ ਹੈਂ ਹੇ ਰਾਜਾ ਸਿਵਨਾਭ ॥੩॥

ਪਾਂਚੋ ਇੰਦ੍ਰੀ ਦ੍ਰਿੜ ਕਰਿ ਰਾਖੈ ॥ ਜਿਹਬਾ ਅਸਤੁ ਕਦੇ ਨਾ ਭਾਖੈ॥ਕੋਟਿ ਕੋਟੰਤਰਿ ਤਤ ਕਾ ਬੇਤਾ॥ਗਗਨ ਮੰਡਲ ਮਹਿ ਰਾਖੈ ਚੇਤਾ॥ ਸੰਚ ਪਇਆਲਿ ਗਗਨਿ ਸਰ ਭਰੈ ॥ ਜਾਇ ਤ੍ਰਿਬੇਣੀ ਮਜਨ ਕਰੈ॥ ਸਤੁ ਪੰਚ ਨਉ ਲਗਾ ਰਖਣੁ ॥ ਨਾਨਕ ਕਹੈ ਜੋਗ ਕੇ ਲਖਣ॥੪॥

ਪੰਚ ਗਿਆਨ ਇੰਦ੍ਰੀਆਂ ਨੇਤ੍ਰ ਨਾਸਕਾ ਰਸਨਾ ਤੁਚਾ ਸ੍ਰਵਨ ਇਨ ਕੋ ਰੋਕੇ ਜਿਹਬਾ ਨਾਮ ਬਾਨੀ ਕਰਮ ਇੰਦ੍ਰੀ ਹੈ ਇਸ ਸੇ ਮਿਥਯਾ ਵਾਦ ਨਾਂ ਕਰੇ ਕੋਟਾਂ ਕੋਟਾਂ ਕੇ ਅੰਦਰੋਂ ਕੋਈ ਇਕ ਤੱਤ ਸਰੂਪ ਕਾ ਗਜਾਤਾਹੈ ਜੋ ਗਗਨ ਮੰਡਲ ਦਸਮੇਂ ਦੁਆਰ ਮੈਂ ਚੇਤਾ ਪੌਨ ਕੋ ਰੋਕੇ ਵਾ ਰਿਦੇ ਮੰਡਲ ਮੈਂ ਚਿਤ ਕੋ ਰੋਕੇ ਵਾ ਦਸਵੇਂ ਸਰੂਪ ਮੈਂ ਚਿਤ ਕੋ ਜੋੜੇ,ਸੰਚ ਪਇਆਲ ਮੂਲ ਦੁਆਰੇ ਕੋ ਪੌਨ ਜਾਂਦੀ ਨੂੰ ਰੋਕੇ ਗਗਨ ਦਸਵਾਂ ਦੁਆਰ ਤਿਸਮੈਂ ਵਾਯੂ ਕੇ ਸਰ ਤਲਾਵ ਦੀ ਤਰਾਂ ਭਰੇ ਤ੍ਰੈਬੇਣੀ ਇੜਾ ਪਿੰਗਲਾ ਸੁਖਮਨਾਂ ਤਿੰਨੇ ਜਿਥੇ ਕੱਠੀਆਂ ਹੋਵੇਂ ਤਿਸ ਦਸਮੇਂ ਦ੍ਵਾਰ ਤ੍ਰਿਕਟੀ ਮੈਂ ਜਾਕੇ ਮਜਨ ਸਨਾਨ ਜੋਗਾਨੰਦ ਰੂਪ ਮੈਂ ਅਨੰਦ ਲਏ ਪਹਲੇ ਦਿਨ ਪੰਚ ਫੇਰ ਸਤ ਫੇਰ ਨਉਂ ਦੋ ਦੋ ਸ੍ਵਾਸ ਬਧਾਂਵਦਾ ਹੋਇਆ ਦ੍ਰਿੜ੍ਹ ਹੋਵੇ ॥ ਦੁਤੀਅਰਥਃ ਪਇ-ਆਲ ਜੀਵਤ ਭਾਵ ਕੋ ਪ੍ਰਾਪਤ ਹੋਇਆ ਇਧਰੋਂ ਬ੍ਰਿਤੀ ਕੋ ਸੰਚ ਰੋਕਕੇ ਗਗਨ ਚੇਤਨ ਰੂਪ ਸਰ ਮੈਂ ਭਰੇ ਬ੍ਰਿਤੀ ਜੋੜੇ ਤ੍ਰਿਬੇਣੀ ਕਰਮ ਉਪਾਸਨਾ ਗਿਆਨ ਕੀ ਜਗਾ ਸਤਸੰਗ

ਤਿਥੇ ਭਜਨ ਕਾ ਅਨੰਦ ਲਏ ਵਾ ਤ੍ਰਿਬ੍ਹੇਣੀ ਸਤ ਚਿਤ ਅਨੰਦ ਮੈਂ ਬ੍ਰਿਤੀ ਇਕਾਗਰ ਜੋੜਨੀ ਮਜਨ ਕਰੇ ਵਾ ਤ੍ਰਿਬੇਣੀ ਸ੍ਰਵਨ ਮਨਨ ਨਿਧਿਆਸਨ ਕਰਕੇ ਸਾਖਜਾਤ ਮੈਂ ਮਜਨ ਅਨੰਦ ਕਰੇ ਪੰਚ ਕਾਮ ਕ੍ਰੋਧ ਤੇ ਸਤ ਪੰਚ ਗਿਆਨਿੰਦ੍ਰੇ ਦੋ ਮਨ ਬੁਧਿ ਤੇ ਨਉਂ ਗੋਲਕ ਇਨਕੋ ਰੋਕਨ ਲਗਾ ਵਾ ਸਤ ਪੰਚ ਨੌ ਇਕੀਆਂ ਕੋ ਰਖਨ ਲਗਾ ਦਸ ਪ੍ਰਾਨ ਦਸ ਤਤ ਇਕ ਮਨ ਇਨ੍ਹਾਂ ਕੋ ਵਾ ਸਤ ਸਰੂਪ ਕੋ ਜਾਨਕੇ ਨਾਮ ਰੂਪ ਪ੍ਰਪੰਚ ਕੋ ਰਖਨ ਕਿ ਲਖਨ ਲਗਾ ਨਾਮ ਹੈ ਗੁਰੂ ਜੀ ਕਹੈਂ ਇਹ ਜੁੜਨੇ ਕੇ ਲਖਨ ਹੈਂ ਪਰਮੇਸ਼ਰ ਮੈਂ ॥ ੪ ॥

ਵਾ ਸਤ ਸਰੂਪ ਪ੍ਰਮਾਤਮਾ ਮੈਂ ਪੰਚ ਗੁਰਾਂ ਕੀ ਕ੍ਰਿਪਾ ਤੇ ਬ੍ਰਿਤੀ ਕੋ ਰਖਨ ਲਗਾ ਤਾਂ ਜੁੜਨੇ ਲਖਨ ਭਏ ॥ ੪ ॥

**ਪੂਰਬਿਚੜੈਪਸਚਮਿਆਵੈ ॥ ਰਵਿਸਸਿਦੁਹ ਇਕਤ੍ਰ ਮੇਲਾਵੈ॥ ਅਉ ਹਟ ਪਟਣ ਕੀ ਚੀਨੈ ਬਾਟਿ ॥ ਤਾਂ ਬਰਿ ਬੁਝੈ ਅਉਘਟਿ ਘਾਟਿ ॥ ਨਉ ਖੰਡਿ ਵੇਖੈ ਪੂਰਬ ਪਛਮ ਉਤ੍ਰ ਦਖਣ॥ ਨਾਨਕ ਕਹੈ ਜੋਗ ਕੇ ਲਖਣ ॥੫॥**

ਪੂਰਬ ਨਾਮ ਹੈ ਦਾਹਨੇ ਸੁਰ ਕਾ ਸਜੀ ਸੁਰ ਦੁਆਰੇ ਚੜ੍ਹ ਕੇ ਪਿਨ ਕੇ ਪਿਛੇ ਇਕ ਪੁਰੀ ਤਤ ਨਾਮ ਨਾੜੀ ਹੈ ਤਿਸ ਕੇ ਰਸਤੇ ਪ੍ਰਾਣਾਂ ਕੋ ਦਸਮੇਂ ਦੁਆਰ ਮੈਂ ਲੈ ਆਵੇ ਰਵਿ ਸੂਰਜ ਸਸੀ ਚੰਦ੍ਰਮਾਂ ਇੜਾ ਪਿੰਗਲਾ ਸੱਜੀ ਖਬੀ ਦੋਹਾਂ ਕੋ ਕਠੀਆਂ ਕਰੇ ਤ੍ਰਿਕੁਟੀ ਮੈਂ ਪਟਣ ਸ਼ਹਰ ਸ੍ਰੀਰ ਤਿਸ ਮੈਂ ਹਟ ਰਿਦਾ

ਤਿਸ ਰਿਦੇ ਵਿਚੋਂ ਪ੍ਰਾਨ ਚੜ੍ਹਾਵਨ ਕੀ ਬਾਟ ਕੋ ਜਾਨੈ ਤਿਸਤੇ ਪੀਛੇ ਜਾਨਦਾ ਹੈ ਅਉਘਟ ਔਖਾ ਸਥਾਨ ਦਸਮੇਂ ਦੁਆਰ ਮੈਂ ਚੜ੍ਹਕੇ ਸਾਰੀ ਪ੍ਰਿਥੀ ਨੌਖੰਡ ਪੂਰਬ ਪਸਚਮ ਕੀ ਦੇਖਤਾ ਹੈ ਜੈਸੇ ਮੁਨਾਰੇ ਤੇ ਚੜ੍ਹਕੇ ਸ਼ਹਰ ਸਾਰਾ ਦੇਖ ਲੈਂਦਾ ਹੈ ਇਹ ਜੋਗ ਕੇ ਲਖਨ ਹੈਂ ਕਿੰਬਾ ਤ੍ਰਤੀਅਰਥ: ਪੂਰਬ ਕਾਲ ਮੈਂ ਜੋ ਮਹਾਤਮਾ ਪੁਰਸ਼ ਜਪਤਪ ਕਰਕੇ ਚੜ੍ਹੇ ਸਰੂਪ ਕੋ ਪ੍ਰਾਪਤਿ ਹੋਇ ਉਸੀ ਰਸਤੇ ਮੈਂ ਚਲੈ ਪੁਨਾਂ ਭਜਨ ਜਪ ਤਪ ਕਰੇ ਜੈਸੇ 'ਰੇਤ ਅਕ ਅਹਾਰ ਕਰ ਰੋੜਾਂ ਕੀ ਗੁਰ ਕਰੀ ਬਿਛਾਈ' ਉਸੀ ਤਰਾਂ ਜਪ ਤਪ ਕਰੇ ਰਵਿ ਗਿਆਨ ਸਸਿ ਵਿਰਾਗ ਦੋਨੋਂ ਕੋ ਰਿਦੇ ਮੈਂ ਕਠਾ ਕਰੇ ਅਉ ਬਹੁੜੋ ਸ੍ਰੀਰ ਪਟਨ ਮੈਂ ਵਾ ਸਤਸੰਗ ਪਟਨ ਮੈਂ ਰਿਦੇ ਮੈਂ ਰਹਨੇ ਵਾਲਾ ਪ੍ਰਮਾਤਮਾ ਤਿਸਕਾ ਰਸਤਾ ਬੂਝੇ ਤਿਸਤੇ ਉਪਰੰਤ ਬੂਝੈ ਜਾਨਦਾ ਹੈ ਅਉ-ਘਟਿ ਪ੍ਰਮਾਤਮਾ ਕਾ ਘਾਟ ਸਥਾਨ ਜਿਸ ਮੈਂ ਨੌਂਹੀ ਖੰਡ ਤੇ ਪੂਰਬ ਪਸਚਮ ਮੈਂ ਅਧਿਸਤ ਕਲਪਤ ਹੈ ਤਿਸਕੋ ਦੇਖਦਾ ਹੈ ਵਾ ਨੌਵਾਂ ਕੋ ਖੰਡੇ ਚਾਰ ਅੰਤਹਕਰਣ ਪੰਚ ਵਿਸ਼ੇ ਪੂਰਬ ਪਹਿਲੇ ਇਨ ਕੋ ਖੰਡੇ ਭਾਂ ਪਸਚਮ ਪਸਚਾਤ ਉਤ੍ਰ ਕੇ ਇਨ ਤੇ ਦਖਨ ਨਾਮ ਹੈ ਚੇਤਨ ਕੋ ਵਾ ਨੌਵਾਂ ਕੋ ਖੰਡ ਚਾਰ ਸਾਧਨ ਹੈਂ ਪੂਰਬ ਵਿਰਾਗ ਪਸਚਮ ਵਿਵੇਕ ਉਤ੍ਰ ਖਟ ਸੰਪਤੀ ਦਖਨ ਮੋਖ ਇਛਾ ਇਨ ਕੋ ਵਾ ਚਾਰੇ ਵੇਦੋਂ ਕੇ ਚਾਰੇ ਮਹਾਵਾਕੋਂ ਸੇ ਦੇਖੇ ਹੈ ਪ੍ਰਮਾਤਮਾ ਬ੍ਰਹਮ ਕੋ ਐਸੇ ਜੋ ਦ੍ਰਿੜ੍ਹ ਹੂਆ ਹੈ ਗੁਰੂ ਜੀ ਕਹੈਂ ਇਹ ਹੈ ਜੋਗ ਜੁੜਨੇ ਕੇ ਲਖਣ ਇਤੀ ਪੰਚ ਮਾ: ॥ ੫ ॥

ਯਹਿ ਤਨੁ ਭਾਂਡਾ ਸੁਰਤਿ ਕਰਿ ਦੂਧੁ। ਪਾਇ ਸਚੁ ਸਮਾਇਣੁ ਸੁਧਿ॥ ਜਗਤਿ ਜਤਨ ਕਰਿ ਸਹਜਿ ਸਮਾਇ ॥ ਜੁਗਤਿ ਵਿਹੂਣੀ ਵਿਕਉ ਜਾਇ॥ ਗਿਆਨ ਮਧਾਣੀ ਨੇਤ੍ਰਾ ਨਾਮੁ॥ ਇਨ ਬਿਧਿ ਜਪੀਐ ਕੇਵਲੁ ਰਾਮੁ॥ ਰੋਲ ਬਿਰੋਲਿ ਲੀਆ ਜੋ ਮਖਣੁ॥ ਨਾਨਕ ਕਹੈ ਜੋਗ ਕੇ ਲਖਣੁ ॥ ੬ ॥

ਰੂਪਕ ਕਹੈਂ ਯਹਿ ਤਨੁ ਸੂਖਮ ਮਨ ਭਾਂਡਾ ਹੈ ਮਟਕੀ ਸੁਰਤਿ ਜੋ ਗਿਆਤ ਹੈ ਇਹ ਦੂਧ ਹੈ ਜੈਸੇ ਦੁਧ ਕੋ ਜਮਾਈਦਾ ਹੈ ਇਥੇ ਸਚ ਕੀ ਸੋਝੀ ਹੈ ਸੋ ਸਮਾਇਣ ਜਾਗ ਪਾਵੇ ਜੁਗਤ ਜਤਨ ਜੁੜਨੇ ਕਾ ਜਤਨ ਜੋ ਹੈ ਬ੍ਰਿਤੀ ਕਾ ਰੋਕਨਾ ਇਹ ਜਮਾਵਨਾ ਹੈ ਜੋ ਜੁਗਤੀ ਹੈ ਪੰਚ ਕੋਸ ਕਾ ਵਵੇਚਨ ਰੂਪ ਜੁਗਤੀ ਵਾ ਮੁੰਜ ਇਖੀ ਕਾ ਦ੍ਰਿਸ਼ਟਾਂਤਰੂਪ ਜੁਗਤੀ ਵਾ ਭਾਗ ਤਿਆਗ ਲਖਣਾ ਰੂਪ ਜੁਗਤੀ ਮਹਾਤਮਾਂ ਲਖਣਾਂ ਕਾ ਰੂਪ ਜਾਨਤੇ ਹੈਂ ਇਸ ਕਰ ਸੰਕੋਚ ਕੀਤਾ ਹੈ ਤਿਸਤੇ ਖਿਨਾ ਵਿਕਉ ਵਿਅਰਥ ਜਾਂਦਾ ਹੈ ਗਿਆਨ ਮਧਾਨੀ ਸ਼ਾਸ ਗਿਆਨ ਮਥਨੀ ਹੈ ਨੇਤ੍ਰ ਨਾਮ ਕਾ ਪਾਵਨਾ ਕਰੇ ਗਿਆਨ ਵੀ ਤੇ ਨਾਮ ਵੀ ਜਪੇ ਇਨ ਬਿਧੀ ਪੂਰਬੋਕਤ ਵਿਧੀ ਜੁਤ ਹੋਕੇ ਕੇਵਲ ਰਾਮ ਸੁਧ ਦ੍ਵੈਤ ਰੂਪ ਮਲ ਸੇ ਰਹਤ ਹੈ ਤਿਸ ਕੋ ਜਪੀਐ ਜਾਣੀਐ ਰੋਲਿ ਵਿਚਾਰ ਕੇ ਸ਼ਸਤ੍ਰ ਕੀ ਜੁਗਤੀ ਸੇ ਜੈਸੇ ਇਕ ਘਟ ਕੇ ਬੋਧ ਸੇ ਸਭ ਘਟ ਪਾਰਥਵ ਹੈ ਇਕ

ਭੂਖਨ ਕੇ ਜਾਨਨੇ ਸੇ ਸਭ ਸ੍ਵਰਨ ਹੈ ਵਿਰੋਲ ਇਕਤ੍ਰ ਕੀਆ ਵਾ ਨਿਸਚਤ ਕੀਆ ਜੈਤਾ ਰੂਪ ਮਖਨ ਵਾ ਜਿਸਨੇ ਮਖਨ ਚੇਤਨ ਰੂਪ ਗੁਰੂ ਜੀ ਕਹੈਂ ਇਹ ਜੁੜਨੇ ਕੇ ਲਖਨ ਹੈਂ॥ ੬॥

ਇਕ ਸੰਤਾਂ ਨੇ ਆਪਨੇ ਸਿਖਾਂ ਕੋ ਕਹਾ ਸਾਨੂੰ ਪੈਰਾਂ ਵਿਚ ਰੱਸੀ ਪਾਕੇ ਧੂਹਕੇ ਬਾਹਰ ਸਟ ਆਵੋ ਹੋਰ ਸਿਖਾਂ ਨੇ ਨਾ ਮੰਨਿਆਂ ਇਕ ਨੇ ਪੋਲੀ ਰੱਸੀ ਪਾਕੇ ਖਿਚਨ ਲਗਾ ਰੱਸੀ ਖੁਲ ਗਈ ਰੱਸੀ ਕੋ ਬਾਹਰ ਸੁਟ ਆਇਆ ਗੁਰੂ ਪ੍ਰਸੰਨ ਭਏ ਇਕ ਕਾਉਂ ਤੇ ਗਿੱਦੜ ਮਿਤ੍ਰ ਥੇ ਇਕ ਸਰਪ ਕਾਂਵਦੇ ਬੱਚੇ ਖਾਇ ਜਾਇਆ ਕਰੇ ਤਾਂ ਕਾਂਵ ਨੇ ਗਿੱਦੜ ਨੂੰ ਕਹਿਆ ਮੈਂ ਸਰਪ ਕੇ ਗਲ ਲਗਕੇ ਮਰ ਜਾਵੋਂ ਗਿੱਦੜ ਨੇ ਕਹਾ ਜੁਗਤੀ ਬਤਾਈ ਹਾਰ ਕੀ ਕਊਆ ਕਿਸੀ ਖਤ੍ਰਾਨੀ ਕਾ ਹਾਰ ਨ੍ਹਾਂਵਦੀ ਕਾ ਲੈ ਆਇਆ ਆਨਕੇ ਸਰਪ ਕੀ ਖੁਡ ਵਿਚ ਸਟਿਆ ਵਿਖਾਇਕੇ ਲੋਕਾਂ ਕੋ ਲੋਕਾਂ ਹਾਰ ਵਾਸਤੇ ਖੁਡ ਪੱਟੀ ਸਰਪ ਕੋ ਮਾਰਿਆ ਹਾਰ ਲੈਗਏ ਸਰਪ ਕੇ ਬੱਚਿਆਂ ਕੋ ਵੀ ਮਾਰ ਕੇ ਬਦਲਾ ਲੀਆ ਫੇਰ ਕਊਏ ਕੇ ਬੱਚੇ ਬਚ ਰਹੇ ਤਾਂਤੇ ਐਸੇ ਹੀ ਜੁਗਤੀ ਨਾ ਕਰੇ ਤਾਂ ਵਿਅਰਥ ਜਾਤਾ ਹੈ ਕਰਤਬ ਜੀਵ ਕਾ ਛੁਟ ਪੌੜੀ ਇਤੀ ॥ ੬ ॥

ਦ੍ਰੋਹੁ ਕਾ ਮਾਰਿ ਮਿਲਾਵੈ ਮਾਨੁ॥ਪੰਚਾ ਮਹਿ ਹੋਵੈ ਪਰਧਾਨੁ ॥ ਪੰਚਾ ਕਾ ਜੋ ਜਾਣੈ ਭੇਉ । ਸੋਈ ਕਰਤਾ ਸੋਈ ਦੇਉ ॥ ਅਗਮੁ ਨਿਗਮੁ ਜੋ ਵਾਚੈ ਜਾਣਿ । ਬੰਧੈ ਨਵਾ ਗ੍ਰਿਹਾਂ ਘਰਿ ਆਣਿ ॥ ਸਤ ਸਤਾਈ ਚਉਦਹਿ ਚਾਰੁ

॥ ਤਾਕੇ ਆਗੇ ਖੜੇ ਦੁਆਰ। ਅਠ ਅਠਾਰਹ ਬਾਰਹ ਬੀਸ॥ ਤਾਂਕੇ ਆਗੇ ਖੜੇ ਹਦੀਸ। ਊਚੀ ਨਦਰ ਸਰਾਫੀ ਹੋਇ॥ ਨਾਨਕ ਕਹੈ ਉਦਾਸੀ ਸੋਇ॥੭॥

ਤ੍ਰਿਹੁ ਕਾ ਗੁਣ ਤਿੰਨਾਂ ਦਾ ਜੋ ਰਚਿਆ ਹੈ ਸ੍ਰੀਰ ਤਿਸਕੇ ਮਾਨ ਕੋ ਮਾਰਕੇ ਮਿਲਾਵੇ ਬ੍ਰਿਤੀ ਪ੍ਰਮੇਸਰ ਮੈਂ ਪੰਚ ਸੰਤਾਂ ਮੈਂ ਮੁਖੀ ਹੋਵੇ ਵਾ ਪੰਚਾਂ ਕਾਮ ਕ੍ਰੋਧਾਂ ਕੇ ਨਾਸ ਮੈਂ ਪ੍ਰਧਾਨ ਮੁਖੀ ਹੋਵੇ ਵਾ ਪੰਚਾਂ ਇੰਦ੍ਰਿਆਂ ਦੇ ਰੋਕੇ ਵਾ ਵਿਸ਼ੇ ਪੰਚਾਂ ਕਾ ਨਾਸ ਕਰਨ ਮੈਂ ਭੇਦ ਤਾਤਪਰਜ ਸਮਝੇ ਸੋਈ ਸੋ ਕਰਤਾ ਦੇਵ ਹੈ ਵਾ ਸੋਈ ਕਰਤਾ ਸਰਗੁਨ ਦੇਵ ਨਿਰਗੁਨ ਅਗਮ ਸਾਸਤ੍ਰ ਨਿਗਮ ਬੇਦ ਇਨਕੋ ਬਾਚਨ ਕਰ ਜਾਨੇ ਵਾ ਵੇਦ ਸ਼ਾਸਤ੍ਰ ਹੈ ਬਾਚਕ ਇਨ ਕਾ ਬਾਚ ਜਾਨੈ ਕਿਆ ਹੈ ਵਾ ਨਿਗਮ ਬੇਦੋਂ ਸੇ ਵੀ ਜੋ ਅਗਮ ਹੈ ਜਾਨਿਆ ਨਹੀਂ ਜਾਂਦਾ ਤਿਸ ਵਾਰ ਕੋ ਜਾਨੈ ਬੰਧੈ ਨਵਾਂ ਗ੍ਰਿਹਾਂ ਨਵਾਂ ਗੋਲਕਾਂ ਵਾਲਾ ਜੋ ਘਰ ਸ੍ਰੀਰ ਥਾ ਵਾ ਨਵਾਂ ਕਰਕੇ ਰਚਿਆ ਸੀ ਘਰ ਸ੍ਰੀ ਪੁਰਖ ਪ੍ਰਕ੍ਰਿਤੀ ਮਹਤਤਾ ਤ੍ਰਿਧਾ ਹੰਕਾਰ ਪੰਚ ਮਾਤ੍ਰਾ ਵਾ ਪੰਚ ਗਿਆਨਿੰਦ੍ਰੇ ਚਾਰ ਅੰਤਹ ਕਰਣ ਇਨਕੋ ਬੰਨ੍ਹ ਕੇ ਘਰ ਅੰਤ੍ਰ ਮੁਖੀ ਬ੍ਰਿਤੀ ਕੋ ਆਣੇ ਸੱਤ ਰਿਖੀ ਸਤਾਈ ਨਛੱਤ੍ਰ ਚੌਦਾਂ ਵਿੱਦਿਆ ਚਾਰ ਬੇਦ ਤਿਸਕੇ ਦੁਆਰੇ ਅਗੇ ਖੜੇ ਰਹਿੰਦੇ ਹੈਂ ਕਿੰਬਾ ਸਤ ਦੀਪ ਸਤਾਈ ਸਿਮਰਤੀਆਂ ਚੌਦਾਂ ਚਾਰ ਠਾਰਾਂ ਪੁਰਾਣ ਤਿਸਕੇ ਦਰ ਅਗੇ ਖੜੇ ਰਹੈਂ ਵਾ ਸਤ ਤੇ ਸਤਾਈ ੩੪ ਚੌਤੀ ਚੌਦਾਂ ਤੇ ਚਾਰ ਠਾਰਾਂ ਤੇ ਚੌਤੀ ਬਵੰਜਾ

ਭਾਵ ਬਵੰਜਾ ਬੀਰ ਤਿਸਕੇ ਅਗੇ ਖੜੇ ਰਹਿੰਦੇ ਹੈਂ ਦੁਆਰੇ ਕੇ ਵਾ ਸਤ ਮਤ ਸਤਾਈ ਚੌਕੜੀਆਂ ਜੁਗ ਹੋਂਦਾਂ ਇੰਦ੍ਰ ਚਾਰ ਜੁਗ ਤਿਸਕੇ ਦੁਆਰੇ ਖੜੇ ਹੈਂ ਦਰਸ਼ਨ ਕੋ ਅਠ ਬਸੂ ਅਠਾਰਾਂ ਬਰਣ ਬਾਰਹ ਰਾਸੀ ਬੀਸ ਤਿੰਨ ਬੀਸੀ ਬੀਹ ਬੀਹ ਵਰ੍ਹੇ ਇਕ ਦੇਵਤਾ ਕਾ ਰਾਜ ਹੋਤਾ ਹੈ ਵਾ ਅਠ ਵਿਆ ਕਰਨ ਅਠਾਰਾਂ ਪਰਬ ਮਹਾਂ ਭਾਰਤ ਬਾਰਾਂ ਛੇ ਸ਼ਾਸਤ੍ਰ ਛੇ ਬੇਦਕੇ ਅੰਗ ਇਹ ਖੀਸਾਂ ਵੇਰੀ ਤਿਸ ਕੇ ਅਗੇ ਅਦੀਸ ਨਮਸਕਾਰ ਕਰਦੇ ਹੈਂ ਵਾ ਅਠ ਕੁਲੀ ਨਾਗ ਠਾਰਾਂ ਭਾਗ ਬਨਾਸਪਤੀ ਬਾਹਰ ਤੇ ਬੀਸ ਬਤੀ ਤਾਕ ਵਿਚੋਂ ਇਕ ਅਗੋਂ ਤੇਤੀ ਭਏ ਸੋ ਤੇਤੀ ਕੋਟ ਦੇਵਤਾ ਅਦੀਸ ਨਮਸਕਾਰ ਕਰਦੇ ਹੈਂ ਉਚੀ ਨਦਰ ਵਾਲਿਆਂ ਪਾਸੋਂ ਸ੍ਰਾਫੀ ਹੁੰਦੀ ਹੈ ਵਾ ਇਸ ਸ੍ਰਾਫੀ ਕਰ ਨਦਰ ਉਚੀ ਹੋਇ ਗੁਰੂ ਜੀ ਕਹੈਂ ਸੋ ਉਦਾਸੀ ਹੈਂ ਇਨਾਂ ਕਰ ॥ ੭ ॥

ਸੋ ਉਦਾਸੀ ਜਿ ਪਾਲੈ ਉਦਾਸ ॥ ਰੂਖ ਬਿਰਖ ਕਰਿ ਕੰਦਰ ਵਾਸੁ ॥ ਅਹਿਨਿਸਿ ਰਹਿਬੋ ਜੋਗ ਅਭਿਆਸ ॥ ਪਰਸੈ ਅੰਗ ਨ ਲਾਵੈ ਪਾਸਿ ॥ ਜਿਤ ਭਨਿ ਦੁਤੀਆ ਮੈਲੁ ਨ ਹੋਈ ॥ ਨਾਨਕ ਕਹੈ ਉਦਾਸੀ ਸੋਈ ॥ ੯ ॥

ਉਦਾਸੀ ਸੋ ਹੈ ਜੋ ਉਦਾਸੀ ਮਤਾਕੋ ਪਾਲੈਪ੍ਰਮਾਨ-"ਜੈਸੀ ਉਪਜੀ ਪੇਡ ਤੇ" ਜਿਸ ਤਰਾਂ ਪਹਲੇ ਪ੍ਰੀਤੀਉਪਜਤੀਹੈ ਐਸੇ ਹੀ ਅੰਤ ਤਕ ਰਹੈ ਤਾਂ ਉਦਾਸੀ ਪੂਰਾ ਹੈ ਰੂਖ ਬਿਰਖ ਫਲ

ਅਫਲ ਵਾ ਬ੍ਰਿਖਾਂ ਮੈਂ ਬਸਨੇ ਕਾ ਰੁਖ ਕਰੇ ਅਰ ਕੰਦ੍ਰਾਂ ਮੈਂ ਬਸਿ ਪਰਬਤ ਕੀ ਅਹਿਨਿਸਿ ਦਿਨੇ ਰਾਤਿ ਜੋਗ ਅਭਿਆਸ ਮੈਂ ਰਹੇ ਬ੍ਰਿਤੀ ਰੋਕਨੇ ਪਰਸੇ ਅੰਗ ਪਰ ਅੰਗਨਾਂ ਸੇ ਪਾਸਾ ਨਾ ਲਾਵੇ ਕਿਆ ਪਰ ਇਸਤ੍ਰੀ ਸੇ ਅਪਨੇ ਪਾਸੇ ਸਰੀਰ ਕੋ ਨਾ ਲਾਵੇ ਵਾ ਪਰਸੇ ਪਦ ਬਸਤ੍ਰ ਚੰਗੇ ਆਪ ਨਾ ਲਾਵੇ ਵਾ ਪਰਸੇ ਪਰਸੀ ਵਸਤੂ ਕੋ ਜਿਸਕੇ ਤਨ ਸ੍ਰੀਰ ਮੈਂ ਦੂਜੇ ਸਪ-ਰਸ ਕੀ ਮੈਲ ਨਾ ਹੋਵੇ ਜਿਸਕੇ ਮਨ ਮੈਂ ਦ੍ਵੈਤ ਮੈਲ ਨਾ ਹੋਵੇ ਗੁਰੂ ਸਾਹਬ ਜੀ ਕਹੈਂ ਸੋ ਉਦਾਸੀਨ ਹੈ ਪੂਰਨ ॥ ੮ ॥

**ਗਿਆਨਿ ਖੜਗਿ ਲੇ ਮਨਿ ਸੋ ਲੂਝੈ। ਮਰਮ ਦਸਾਂ ਪੰਜਾਂ ਕਾ ਬੂਝੈ॥ ਮਨ ਮਿਰਤਕ ਕੀ ਪਾਏ ਰੀਢ। ਤੀਰਥ ਪਰਸੈ ਤ੍ਰੈ ਸੈ ਸਠ ॥ ਜਿਨਿ ਯਹਿ ਮੈਲ ਮਨਹਿ ਕੀ ਖੋਈ॥ ਨਾਨਕ ਕਹੈ ਉਦਾਸੀ ਸੋਈ।੯।**

ਗਿਆਨ ਰੂਪੀ ਖੰਡਾ ਲੈਕੇ ਮਨ ਕੇ ਸਾਥ ਲੂਝੇ ਲੜੇ ਕਾਮ ਕ੍ਰੋਧਾਂ ਕੋ ਨਾਸ ਕਰੇ ਮਾਰਕੇ ਮਰਮ ਭੇਦ ਦਸਾਂ ਇੰਦ੍ਰੀਆਂ ਤੇ ਪੰਚ ਕਾਮ ਕ੍ਰੋਧਾਂ ਕਾ ਬੂਝੇ ਸੋ ਵਾ ਮਰਮ ਭੇਦ ਬਸਿਆ ਹੋਇਆ ਗੁਰਾਂ ਕਾ ਸੋ ਪੁਰਸ਼ ਬੂਝੇ ਜਾਨੇ ਪੰਚਾਂ ਵਿਸ਼ਿਆਂ ਕਾ (ਮਨ ਮਿਰਤਕ) ਮਨਕੋ ਮ੍ਰਿਤੂ ਕੇ ਸਾਥ ਰੀਢ ਪਾਵੇ ਵਾ ਮਨ ਜੋ ਪ੍ਰਮੇਸ਼ਰ ਸੇ ਮ੍ਰਿਤੂ ਹੂਆ ਹੈ ਤਿਸ ਕੀ ਪ੍ਰਮੇਸ਼ਰ ਸੇ ਰੀਢ ਮਿਲੌਨੀ ਕਰੇ ਵਾ ਮਨ ਕੇ ਮ੍ਰਿਤੂ ਕਰਨ ਸੇ ਗੰਠੀ ਪਾਏ ਮਨ ਕੋ ਜੀਤੇ ਤਿਸਕੋ ਤਿੰਨ ਸੈ ਸਠ ਤੀਰਥ ਪਰਸਨ ਕਾ ਪੁੰਨ ਹੋਵੇ ਹੈ ਵਾ ਜੋ ਗੁਰਾਂ ਨਾਲ ਮਿਲਿਆ ਹੈ

ਤਿਸ ਨੇ ਤਿੰਨ ਸੈ ਸਠ ਤੀਰਥ ਪਰਸੇ ਹੈਂ ਵਾ ਤਿਸ ਕੇ ਦਰ-ਸ਼ਨ ਸੇ ਹੀ ਤਿੰਨ ਸੈ ਸਠ ਤੀਰਥ ਕਾ ਫਲ ਹੁਆ ਜਿਸ ਨੇ ਮਨ ਕੀ ਮੈਲ ਦੁਬਿਧਾ ਵਾ ਹੰਗਤਾ ਪਾਪ ਰਾਗ ਦ੍ਵੈਖ ਰੂਪੀ ਦੂਰ ਕਰੀ ਹੈ,ਗੁਰੂ ਜੀ ਕਹੈਂ ਸੋ ਉਦਾਸੀਨ ਹੈ ਪੂਰਨ ॥੯॥

**ਦੇਹੀ ਅੰਦਰ ਅਠਸਠ ਹਾਟਿ ॥ ਤਾਕੇ ਬਜਰ ਚੜ੍ਹਾਏ ਪਾਟਿ ॥ ਅਉਘਟਿ ਘਟਿ ਬਿਖਮ ਹੈ ਬਾਟਿ ॥ ਐਸਾ ਮਾਰਗ ਗੁਰੂ ਵਿਖਾਇਆ ॥ ਦਹਦਿਸ ਦੇਖਿ ਸਹਜਿ ਘਰਿ ਆਇਆ ॥ ਅਠਿ ਦਸ ਗੰਠੀ ਖੋਲੈ ਕੋਇ ॥ ਨਾਨਕ ਕਹੈ ਉਦਾਸੀ ਸੋਇ ॥੧੦॥**

ਦੇਹ ਵਿਚ ਹੀ ਅਠ ਸਠ ਅਠਾਹਠ ਸਥਾਨ ਹੈਂ ਮਨ ਕੀਆਂ ਕੋਠੜੀਆਂ ਹੈਂ ਤਿਨਕੇ ਬਜਰ ਵਤ ਪਟ ਜੜੇ ਹੈਂ ਪਾਂਚ ਕੋਸ ਵਾ ਜੜਤਾ ਕੇ ਅਉਘਟਿ ਨਾਮ ਅਉਖੇ ਘਾਟ ਸਥਾਨ ਹੈਂ ਅਰ ਕਠਨ ਹੈ ਰਸਤਾ ਤਿਸਕੀ ਪ੍ਰਾਪਤੀ ਕਾ ਐਸਾ ਕਠਨ ਰਸਤਾ ਗੁਰਾਂ ਨੇ ਦਿਖਾਇਆ ਦਸੋ ਦਿਸਾ ਮੈਂ ਦੇਖਾ ਤਾਂ ਕਿਤੋਂ ਨਾ ਭਾਲਿਆ ਸਹਜ ਗਯਾਨ ਕਰਕੇ ਘਰ ਵਿਚ ਹੀ ਪਾਇਆ ਆਇਆ ਹੈ ਪ੍ਰਮਾਤਮਾ (ਅਠਦਸ) ਅਠਾਰਾਂ ਵਰਨੋਂ ਕੀਆਂ ਇਹ ਗੰਠੀ ਹੈ ਅਭਮਾਨ ਕਰਨਾ ਸੋ ਵਰਨ ਯੇ ਹੈ ਛੇ ਲੋਮ ਛੇ ਪ੍ਰਤਿਲੋਮ ਹੈਂ ਬਾਰਾਂ ਖਤ੍ਰੀ ਬ੍ਰਾਹ-ਮਨ ਸੂਦਰ ਵੈਸ਼ ਗੋਲ ਤੇ ਰੁੰਜ ਛੇ ਤੇ ਬਾਰਾਂਅਠਾਰਾਂ ਹੈਂ ਸਭ ਇਨਕੇ ਅਭਮਾਨ ਕੀ ਨਿਵਿਰਤੀ ਨਿਰਨਾ ਪਾਂਚ ਬਾਮਨ ਕੇ ਚਾਰ ਛਤ੍ਰੀ ਕੇ ਤਿੰਨ ਵੈਸ਼ ਕੇ ਦੋ ਸੂਦਰ ਕੇ ੬ ਐਸੇ ਹੀ

ਪਾਂਚ ਸੂਦਰ ਹੈ ਚਾਰ ਵੈਸ਼ ਕੇ ਤਿੰਨ ਛਤ੍ਰੀ ਕੇ ਦੋ ਬਾਮਨਕੇ ਕੁਮਾਰੀ ਤੇ ਗੋਲ ਰੰਡੀ ਤੇ ਰੁੰਡ ਚਾਰ ਪੁਰਖ ਹੈਂ ਇਹ ਵਰਨ ਹੈਂ ਤਾਹਾਂ ਇਨ ਕੀ ਹੰਗਤਾ ਨਾਸ ਹੋਨੀ ਕਿੰਬਾ ਅਠਾਰਾਂ ਪ੍ਰਾਣੋਂ ਕੀਆਂ ਗੰਢਾਂ ਪ੍ਰਾਣ ਇਹੈ ਪ੍ਰਾਣ ਅਪਾਨ ਸਮਾਨ ਵਿਆਨ ਉਦਾਨ ਨਾਗ ਕੂਰਮ ਕਿਰਕਲ ਦੇਵਦਤ ਧਨੰਜੇ ਪਰਾ ਪਸੰਤੀ ਮੱਧਮਾ ਅਕਾਰ ਓਕਾਰ ਮਕਾਰ ਅਰ ਬਿੰਦੁ ਪ੍ਰਾਣੋਂ ਕੇ ਭੇਦ ਹੈਂ ਨਿਰ ਵਿਕਲਪ ਹੋਨਾ ਖੋਲਨਾ ਹੈ ਅਬ ਨਿਰਨਾ ਨਹੀਂ ਕੀਆ ॥ ੧੦ ॥

**ਪ੍ਰਿਥਮੈ ਪੂਰਬ ਕਉ ਗਉਨ ਕਰੈ ॥ ਦੂਤੀਆ ਦਖਣ ਕਉ ਦਿਸ ਧਰੈ ॥ ਪਛਮ ਤੇ ਜੋ ਚੜ੍ਹੈ ਸੁਮੇਰ ॥ ਆਵੇ ਪਰਦਖਣਾ ਕੈ ਫੇਰ। ਪੂਰੀਆ ਸਾਤ ਊਪਰਿ ਕਉਲਾਮਣਿ । ਤਿਥੈ ਪਾਰ ਬ੍ਰਹਮ ਕਾ ਆਸਣਾ।ਜਿਨਹਿ ਹੀਰੈ ਤਿਨੈ ਮਾਲ ਪਰੋਈ॥ ਨਾਨਕ ਕਹੈ ਉਦਾਸੀ ਸੋਈ ॥੧੧॥**

ਪਹਲੇ ਪ੍ਰਕਰਮਾ ਕੀ ਰੀਤੀ ਗੁਰੂ ਜੀ ਕਹੇ ਹੈਂ ਪ੍ਰਥਮ ਪਹਲੇ ਪੂਰਬ ਕੀ ਦਿਸ਼ਾ ਮੇਂ ਚਲੈ ਜੈਸੇ ਸ੍ਰੀ ਅੰਮ੍ਰਿਤਸਰ ਜੀ ਦੀ ਬਾਹੀ ਗਊ ਘਾਟ ਪੌਣੇ ਵਾਲੀ ਬ੍ਰਹਮ ਬੂਟੇ ਕੇ ਅਖਾੜੇ ਨੂੰ ਸਾਮਨੇ ਜਾਇ ਤਿਸ ਪੂਰਬ ਕੀ ਬਾਹੀ ਗਮਨ ਕਰੇ ਇਸਟ ਆਪਨੇ ਕੋ ਖੱਬਾ ਪਾਸਾ ਕਦੀ ਨਾ ਦੇਵੇ ਸ਼ਸਤ੍ਰ ਬਿਨ ਪਹਲੇ ਪੂਰਬ ਕੋ ਗਮਨ ਕਰੇ ਫੇਰ ਦਖਣ ਦੀ ਤਰਫ ਤੁਰੇ ਜੈਸੇ ਦੁਖ ਭੰਜਨੀ ਬੇਰ ਕੀ ਬਾਹੀ ਬਿਨ ਪਹਲੇ

ਪੂਰਬ ਕੋ ਗਮਨ ਕਰੇ ਫੇਰ ਦਖਨ ਦੀ ਤਰਫ
ਟੁਰੇ ਜੈਸੇ ਦੁਖਭੰਜਨੀ ਬੇਰ ਕੀ ਬਾਹੀ ਮੇਂ ਜਾਏ ਦਖਣ
ਦੀ ਦਿਸ਼ਾ ਮੇਂ ਜਾਏ ਦਖਨੋਂ ਫੇਰ ਪਸਚਮ ਮੇਂ ਜਾਏ ਜੈਸੇ
ਦਰਬਾਰ ਸਾਹਬ ਕੀ ਤੀਜੀ ਬਾਹੀ ਸ਼ਹੀਦ ਬੁੰਗੇ ਦੀ ਹੈ
ਤਿਸ ਮੈਂ ਜਾਏ ਫੇਰ ਉਤ੍ਰ ਕੀ ਬਾਹੀ ਹੈ ਦਰਸ਼ਨੀ ਦਰਵਜੇ
ਵਾਲੀ ਬਾਹੀ ਮੈਂ ਆਕੇ ਸੁਮੇਰ ਰੂਪ ਦਰਬਾਰ ਸਾਹਬ ਮੈਂ
ਆਵੇ ਪ੍ਰਕਰਮਾ ਕੀ ਰੀਤੀ ਕਹਕੇ ਪੂਰੀਆਂ ਸਾਤ ਜੋਗ
ਬੁਰਜੀਆਂ ਚਾਰ ਖੂੰਜੇ ਕੀਆਂ ਦੋ ਹਰਿ ਕੀ ਪੌੜੀਆਂ ਮੈਂ
ਸਤਵਾਂ ਕੈਲਾਸਨ ਸ੍ਰੀ ਦਰਬਾਰ ਸਾਹਬ ਮੈਂ ਹੀਰੇ ਮੋਤੀ
ਚੁਨੀਆਂਤੇ ਲਾਜਵਰਦ। "ਅੰਮ੍ਰਿਤਸਰ ਲਗੀ ਹੈ ਜਰ। ਦਰਸਨ
ਹਰਿ ਮੰਦਰ ਦਾ ਕਰ ॥" ਤਿਸਕਾ ਦਰਸ਼ਨ ਹੀ ਅਨੰਦ ਰੂਪ
ਹੈ, ਅੰਤ੍ਰ ਜੋਗ ਕਾ ਅਰਥ ਐਸੇ ਹੈ ਪ੍ਰਥਮੇ ਪੂਰਬ ਸੱਜੀਸੁਰ
ਦੁਆਰਾ ਗਮਨ ਸ੍ਵਾਸ ਕਰ, ਨਾਂ ਦੂਜਾ ਦਖਨਦੀ ਤਰਫ਼ੋਂ ਫੇਰਕੇ
ਪਿਠਪਿਛੇ ਸ੍ਵਾਸਾਂ ਕੋ ਲੈ ਆਵੇ ਪਸਚਮ ਫੇਰ ਖਬੀ ਵਲੋਂ
ਲੈ ਆਵੇ ਦਸਮੈਂ ਦੁਆਰ ਮੈਂ ਚੜ੍ਹੇ ਐਸੇ ਪ੍ਰਕਰਮਾਂ ਕੋ ਫੇਰ
ਕਰ ਆਵੇ ਸਤ ਪੁਰੀਆਂ ਨੇਤ੍ਰ ਦੋ ਨਾਸਕਾਂ ਦੋ ਕੰਨ ਇਕ
ਮੁਖ ਇਨ੍ਹਾਂ ਸੱਤਾਂ ਤੇ ਉਪਰ ਹੈ ਕੈਲਾਸਨ ਦਸਵਾਂ ਦੁਆਰਾ
ਤਿਥੇ ਪ੍ਰਮੇਸਰ ਕਾ ਆਸਨ ਹੈ ਹੀਰੇ ਰਤਨ ਸੁਆਸਾਂ ਕੀ
ਜਿਸ ਨੇ ਮਾਲਾ ਪ੍ਰਥਮੈ ਪੂਰਬ ਕੋ ਜਗਜਾਸੂ ਕੋ ਚਾਹੀਏ ਪਹਲੇ
ਕਰਮ ਨਿਸਕਾਮ ਕਰੇ ਫਿਰ ਦਖਣ ਨਾਮ ਉਪਾਸਨਾ ਮੈਂ
ਪਰਵਿਰਤੇ ਉਪਾਸਨਾ ਤੇ ਪਛਮ ਤੇ ਫਿਰ ਗਿਆਨ ਦੁਆਰਾ
ਸਮੇਰ ਅਧਿਸਟਾਨ ਮੈਂ, ਇਸ ਤਰਾਂ ਪਰਦਖਣਾ ਕੇ ਫੇਰ ਸੋ
ਆਵੇ, ਕਿੰਬਾ ਪ੍ਰਥਮੈਂ ਪਹਲੇ ਪੂਰਬ ਨਾਮ ਹੈ ਵਿਰਾਗ ਕਾ

ਵਿਰਾਗ ਧਾਰੇ ਵ੍ਰਤੀਆ ਦੂਜਾ ਵਖਨਹੈ ਵਵੇਕ ਪਛਮ ਤੀਜਾ ਹੈ ਖਟ ਸੰਪਤੀ।ਉਤ੍ਰ-ਮੋਖ ਇਛਾ ਇਸ ਤਰਾਂ ਪਰਦਖਨਾਂ ਕੇ ਫੇਰ ਕਰ ਆਵੇ ਪੁਰੀਆਂ ਸਾਤ ਚਾਰ ਵੈਰਾਗ ਵਿਵੇਕ ਖਟ ਸੰਪਤੀ ਮੋਖਇਛਾ ਤਿਨ ਸ੍ਰਵਨ ਮਨਨ ਇਨ੍ਹਾਂ ਸੱਤਾਂ ਪੁਰੀਆਂ ਤੇ ਲੰਘ ਕੇ ਕੈਲਾਸਨ ਸ਼ੁਧ ਸਰੂਪ ਪ੍ਰਮਾਤਮਾ ਤਿਸ ਪਾਰ ਬ੍ਰਹਮ ਕੇ ਆਸਨ ਮੈਂ ਇਸਥਿਤ ਹੋਤਾ ਹੈ ਜੋ ਜਿਸਨੇ ਹੀਰੇ ਰਤਨ ਗੁਣੋਂ ਕੀ ਮਾਲ ਪ੍ਰੋਈਹੈ ਧਾਰਨ ਕਰੀ ਹੈ ਨਾਨਕ ਜੀ ਕਹੈ ਗੁਰੂ ਜੀ ਕਹੈ ਉਦਾਸੀ ਹੈ ਸੋ ॥ ੧੧ ॥

**ਕਹਾਂ ਸੁ ਗਗਨ ਦੇਵ ਕਾ ਭਵਨ ॥ ਅਹਿ-ਨਿਸਿ ਸਦਾ ਮਨਾਵੈ ਸਉਨੁ ॥ ਮਹਾਂ ਸੂਰਾ ਪੂਰਾ ਕਉਨੁ ॥ ਅਹਿਨਿਸਿ ਜੂਝੈ ਦੁਰਜਨ ਦਉਨੁ ॥ ਬੰਧੈ ਬੈਸੰਤਰ ਪਾਣੀ ਪਉਣੁ ॥ ਗਗਨ ਮੰਡਲ ਗਊ ਜਿਨ ਚੋਈ ॥ ਨਾਨਕ ਕਹੈ ਉਦਾਸੀ ਸੋਈ ॥ ੧੨ ॥**

ਪ੍ਰਸ਼ਨ ਸਿਖ ਕਾ-ਗਗਨ ਦੇਵ ਜੋ ਪ੍ਰਮਾਤਮਾ ਤਿਸਕਾ ਭਵਨ ਘਰ ਕਹਾਂ ਹੈ, ਦਿਨੇ ਰਾਤੀ ਜਿਸਕੇ ਸਗਨਾਂ ਕੋ ਸਦਾ ਮਨਾਵੇ ਪ੍ਰਾਪਤੀ ਕਰਨ ਕੋ ਸ਼ਉਣ ਨਾਮ ਸਗਨਾਂ ਮਹਾਂ ਸੂਰਮਿਆਂ ਕਾਮ ਕ੍ਰੋਧਾਂ ਕੇ ਮਾਰਨੇ ਮੈਂ ਪੂਰਾ ਗੁਣੋਂ ਕਰ ਸਪੰਨ ਕੌਨ ਹੈ ਜੋ ਦਿਨੇ ਰਾਤੀ ਜੂਝੈ ਜੁਧ ਕਰੇ ਦੁਰਜਨ ਆਸਰੀ ਕੇ ਸਮਦਾਇ ਕੋ ਨਾਸ ਕਰੇ ਬੰਧੈ ਬੈਸੰਤਰ ਇਤੀ ਤਿੰਨੋ ਹੀ ਤਤੋਂ ਕੋ ਆਪਨੇ ਹੁਕਮ ਮੈ ਬੰਨ੍ਹਤੇ ਹੈਂ ਵਾ

ਰਜੋ ਤਮੋ ਤੇ ਸਤੋ ਬੈਸੰਤਰ ਤਮੋ ਪਾਣੀ ਸਤੋ ਪਉਨ ਰਜੋ ਤਿੰਨਾ ਹੀ ਗੁਣਾਂ ਕੋ ਬੰਧੇ ਹੈ ਵਾ ਬਸੰਤਰ ਤ੍ਰਿਸਨਾ ਅਗਨੀ ਕੋ ਪਾਣੀ ਪਦਾਰਥਾਂ ਕੋ ਪਉਣ ਵਾਸ਼ਨਾ ਇਨਾਂ ਤਿੰਨਾਂ ਹੀ ਕੋ ਅਭਾਵ ਕਰੇ ਵਾ ਤੀਨੋ ਸੇ ਜੋ ਉਪਜਿਆ ਹੈ ਸਰੀਰ ਤਿਸਕੋ ਰੋਕੇ ਹੈ ਗਗਨ ਮੰਡਲ ਦਸਮੇਂ ਦੁਆਰ ਮੇਂ ਗਊ ਚੋਈ ਵਾਯੂ ਚੜ੍ਹਾਈ ਹੈ ਵਾ ਗਗਨ ਰਿਦੇ ਮੰਡਲ ਮੇਂ ਗਊ ਬ੍ਰਿਤੀ ਰੋਕੀ ਹੈ ਵਾ ਗਗਨ ਚੇਤਨ ਮੇਂ ਜਿਸਨੇ ਬ੍ਰਿਤੀ ਜੋੜੀ ਹੈ ਨਾਨਕ ਕਹੇ ਉਦਾਸੀ ਹੈ ਸੋ ਪੁਰਸ਼ ॥ ੧੨ ॥

**ਗੁਰ ਕਾ ਭਗਤਾ ਇੰਦ੍ਰੀ ਕਾ ਜਤੀ। ਹਿਰਦੈ ਕਾ ਮੁਕਤਾ ਮੁਖ ਕਾ ਸਤੀ। ਦ੍ਰਿਸਟਿ ਦਇਆਲ ਦਇਆ ਕਰਿ ਦਾਨੁ। ਜੇ ਘਟਿ ਨਿਵੈ ਤ ਨਿਵਿਆ ਜਾਨੁ। ਬਚਨ ਸਬਦ ਕਾ ਸਫਲਾਹੂਤੁ। ਨਾਨਕ ਕਹੈ ਸੋਈ ਅਉਧੂਤੁ॥ ॥ ੧੩ ॥**

ਅਉਧੂਤ ਕਾ ਲਖਨ ਕਹਤੇ ਹੈਂ, ਗੁਰੂ ਜੀ ਗੁਰਾਂ ਕਾ ਭਗਤ ਹੋਵੇ ਸਤ ਵਸਤੂ ਕਾ ਉਪਦੇਸ਼ ਦੇਵੇ ਤਿਸਕੀ ਸੇਵਾ ਕਰੇ ਇੰਦ੍ਰੀਆਂ ਕਾ ਜਤੀ ਹੋਵੇ ਰੋਕਨੇ ਵਾਲਾ ਹਿਰਦੇ ਕਾ ਮੁਕਤ ਉਦਾਰ ਹੋਵੇ ਵਾ ਛੁਟਿਆ ਹੋਵੇ ਮੁਖ ਕਾ ਸਤਵਾਦੀ ਹੋਵੇ ਦਇਆਲ ਹੋਕੇ ਦਇਆ ਦ੍ਰਿਸਟੀ ਕਾ ਦਾਨ ਕਰੇ ਸਭ ਜੀਵਾਂ ਤੇ ਜੇਕਰ ਘਟਿ ਰਿਦਾ ਨਿਵਾਇਆ ਤਾਂ ਜਾਨੋਂ ਨਿਵਿਆ ਹੈ ਤਿਸਕੇ ਬਚਨ ਕਾ ਸਬਦ ਉਪਦੇਸ ਸਫਲ ਹੋਂਦਾ ਹੈ ਜਿਸਕੋ ਦੇਵੇ

ਤਿਸਕਾ ਉਧਾਰ ਹੋਤਾ ਹੈ ਗੁਰੂ ਜੀ ਕਹੈ ਸੋਈ ਅਵਧੂਤ ਹੈ ਜੁਧ ਹੈ ਵਾ ਆਉਧੂਤ ਮਤਿ ਹੈ ॥ ੧੩ ॥

ਚੰਚਲ ਚਾਇ ਨ ਜਾਇ ਤਮਾਸੇ ਜੂਐ ਜਾਇ ਨਾ ਖੇਲੈ ਪਾਸੇ । ਅੰਗੈ ਚੰਗੈ ਚਿਤੁ ਨ ਲਾਏ ॥ ਗੁਰ ਕਾ ਦਿਤਾ ਅੰਗ ਹੰਢਾਏ ਪਰੁ ਘਰੁ ਜਾਇ ਨ ਕੀਜੈ ਕਥ । ਇਹਾ ਹੈ ਸਤਿਗੁਰ ਕੀ ਨਥ । ਗੁਰ ਕੀ ਸਿਖਿਆ ਸੁਣ ਰੇ ਪੂਤ ॥ ਨਾਨਕ ਕਹੈ ਸੋਈ ਅਉਧੂਤ ॥ ੧੪ ॥

ਚੰਚਲ ਕਰਨੇ ਵਾਲੇ ਤਮਾਸ਼ਿਆਂ ਮੈਂ ਚਾਹ ਉਤਸ਼ਾਹ ਕਰਕੇ ਨਾਂ ਜਾਏ ਜਿਥੇ ਜੂਆ ਹੋਵੇ ਤਿਥੇ ਨਾ ਜਾਏ ਨਾ ਪਾਸੇ ਖੇਲੇ ਅੰਗੈ ਬਸਤ੍ਰ ਚੰਗਿਆਂ ਮੈਂ ਚਿਤ ਨਾ ਲਾਵੇ ਵਾ ਪਰ ਅੰਗ ਨਾਂ ਇਸਤ੍ਰੀਆਂ ਮੈਂ ਚਿਤ ਨਾ ਲਾਵੇ ਵਾ ਚੰਗੇ ਜਿਨਾਂ ਕੇ ਅੰਗ ਹੈਂ ਤਿਨਾਂ ਮੈਂ ਚਿਤ ਨਾ ਲਾਏ ਗੁਰਾਂ ਕਾ ਦਿਤਾ ਹੋਇਆ ਉਪਦੇਸ਼ ਰਿਦੇ ਮੈਂ ਧਾਰੇ ਪਰਾਏ ਘਰ ਮੈਂ ਜਾਕੇ ਕਥਾ ਨਾ ਕਰਨ ਲਗ ਪੜੇ ਵਾ ਪ੍ਰਾਏ ਘਰ ਜਾਨ ਦੀ ਕਥਾ ਨਾਂ ਕਰੈ ਇਹ ਸਤਗੁਰਾਂ ਕੀ ਸਿਖਿਆ ਹੈ ਗੁਰਦੀਖਿਆ ਕੋ ਸੁਨਿ ਹੇ ਪੂਤ ਪਵਿਤ੍ਰ ਸਿਖ ਗੁਰੂ ਜੀ ਕਹੈਂ ਸੋਈ ਅਵਧੂਤ ਹੈ ॥੧੪॥

ਅਸੁਰਾ ਨਦੀ ਅਪੁਠੀ ਤਰੈ । ਅਹਿਨਿਸ ਸਦਾ ਸਿਧੀਰੀ ਸਰੈ । ਕਮਲ ਉਲਟੈ ਪਲਟੈ ਪਉਣ । ਇਉ ਨਿਵਾਰੇ ਆਵਾ ਗਉਣ ॥ ਮਨਿ ਪਉਣੈ ਕਉ ਰਾਖਹਿ ਬੰਧ । ਲਹੈ ਤ੍ਰਿਬੇਣੀ

ਤ੍ਰਿਕੁਟੀ ਸੰਧਿ। ਆਪਨੈ ਵਸਿ ਕਰਿ ਰਾਖੈ ਦੂਤ। ਨਾਨਕ ਕਹੈ ਸੋਈ ਅਉਧੂਤੁ ॥ ੧੫ ॥

ਅਸੁਰਾ ਨਦੀ ਅਪਾਨ ਵਾਯੂ ਅਪੁਠੀ ਜਾਂਦੀ ਹੈ ਤਲੈ ਕੋ ਪ੍ਰਾਣਾਯਾਮ ਕਰਨੇ ਵਾਲਾ ਦਿਨੇ ਰਾਤੀ ਮੂਲ ਦੁਆਰੇ ਵਲੋਂ ਰੋਕ ਕੇ ਸਦਾ ਹੀ ਸਿਧੀ ਦਸਮੈਂ ਦੁਆਰ ਵਲ ਕਰੇ (ਸਰੈ) ਕਰੈ ਪਉਣ ਪਲਟੈ ਕਮਲ ਪ੍ਰਾਣੋਂ ਕੇ ਸਾਥ ਮਨ ਕੀ ਵੀ ਗਤੀ ਕਹੀ ਹੈ ਪਉਣ ਰੁਕੇ ਤਾਂ ਮਨ ਰੁਕਤਾ ਹੈ ਰਿਦਾ ਕਮਲ ਵੀ ਪ੍ਰਮੇਸ਼ਰ ਕੀ ਤਰਫ ਤਾਂ ਹੀ ਸਿਧਾ ਹੋਤਾ ਹੈ (ਮਨ ਪਉਣ) ਮਨ ਪਉਨ ਰੋਕਨੇ ਸੇ ਰੁਕਿਆ ਜਬ ਬੰਧ ਕਰ ਰਹਿਆ ਤ੍ਰਬੇਣੀ ਤ੍ਰਿਕੁਟੀ ਤ੍ਰਿਬੇਣੀ ਰੂਪ ਤ੍ਰਿਕਟੀ ਕੀ ਮਿਲੌਨੀ ਲਹੈ ਭਾਵ ਕਿਆ ਹੈ ਇੜਾ ਪਿੰਗਲਾ ਸੁਖਮਨਾ ਰੂਪ ਬੇਣੀ ਕੀ ਤ੍ਰਿਕੁਟੀ ਮਸਤਕ ਮੈਂ ਹੈ ਤਿਸ ਕੋ ਲਹੈ ਪ੍ਰਾਪਤੀ ਹੋਵੇ ਤਾਂ ਆਪਨੇ ਵਸੀਕਾਰ ਕਰ ਰਖੇ ਦੂਤਾਂ ਕਾਮ ਕ੍ਰੋਧਾਂ ਕੋ ਵਸੀਕਾਰ ਕਰ ਰਖੇ ਇਸ ਵਜਾ ਸੇ ਆਵਾਗਉਨ ਜਨਮ ਮਰਨ ਨਿਵਿਰਤ ਕਰੇ ਗੁਰੂ ਜੀ ਕਹੈਂ ਸੋਈ ਅਉਧੂਤ ਹੈ ਜੋਗੀ ਹੈ ਇਨ ਲਖਨੋਂ ਵਾਲਾ॥ ੧੫ ॥

ਦੂਤੀ ਅਰਥः ਅਸੁਰਾ ਨਦੀ ਆਸੁਰੀ ਨਦੀ ਆਸੁਰੀ ਸੰਪਤੀ ਕਾਮਾਦਕ ਨਦੀ ਕੇ ਸਦਰਸ ਜੀਵ ਕੋ ਜਨਮੋਂ ਮੈਂ ਰੋੜ੍ਹਨੇ ਵਾਲੀ ਹੈ ਤਲੈ ਜੀਵ ਭਾਵ ਕੋ ਦੇ ਰਹੀ ਹੈ ਤਿਸ ਵਲੋਂ ਬ੍ਰਿਤੀ ਰੋਕ ਕੇ ਦਿਨੇ ਰਾਤੀ ਸਿਧੀ ਬ੍ਰਿਤੀ ਕਰੇ ਪਉਨ ਪਲਟੈ ਸ੍ਵਾਸ ਸ੍ਵਾਸ ਭਜਨ ਕਰੇ ਇਹ ਪੌਨ ਪਲਟੇ ਤਾਂ ਰਿਦਾ ਕਮਲ ਉਲਰਦਾ ਹੈ ਪ੍ਰਮਿਸ਼ਰ ਵਲ ਮਨ ਪਵਨ

ਦੋਨਾਂ ਕੋ ਬੰਧ ਕਰ ਰਖੈ ਤ੍ਰਿਬੇਣੀ ਕਰਮ ਉਪਾਸਨਾ ਗਿਆਨ ਤ੍ਰਿਕੁਟੀ ਸਤਸੰਗਤ ਕੀ ਸੰਧੀ ਅਪਨੇ ਵਸੀਕਾਰ ਕਰ ਰਖੈ ਦੂਤਾਂ ਕਾਮ ਕ੍ਰੋਧਾਂ ਕੋ, ਗੁਰੂ ਜੀ ਕਹੈਂ ਸੋਈ ਅਵਧੂਤ ਹੈ ਸ਼ੁਧ ਹੈ ਐਸੇ ਕਰਤਬ ਕਰਨੇ ਵਾਲਾ ਇਸਤਰਾਂ ਆਵਾ-ਗਉਣ ਨੂੰ ਨਿਵਾਰੇ ਜਨਮ ਮ੍ਰਿਤੁ ਕੋ ਦੂਰ ਕਰੇ ॥ ੫ ॥

**ਗਗਨੰਤਰਿ ਕਰਿ ਭੁਵਰ ਉਡਾਵੈ। ਅਹਿ-ਨਿਸਿ ਗੁਡੀ ਡੋਰੀ ਲਾਵੈ ॥ ਪਰਚਾ ਹੋਇ ਤ ਫਿਰ ਘਰ ਆਵੈ ॥ ਇਨ ਬਿਧ ਜੁਗਤਿ ਕਮਾਵੈ ਜੋਗ ॥ ਆਇ ਹਰਖ ਨ ਗਏ ਸੋਗੁ ॥ ਸੰਜਮੁ ਰਹੈ ਨ ਬਿਨਸੈ ਸੂਤੁ ॥ ਨਾਨਕ ਕਹੈ ਸੋਈ ਅਉਧੂਤੁ ॥ ੧੬ ॥**

ਗਗਨੰਤਰ ਦਸਮੇਂ ਦੁਆਰ ਮੇਂ (ਭੁਵਰ) ਸ੍ਵਾਸ ਚੜ੍ਹਾਵੇ ਅਹਿਨਿਸ ਬ੍ਰਹਮ ਸਸ ਰੂਪ ਦਸਵੇਂ ਦੁਆਰ ਮੇਂ ਗੁਡੀ ਹੈ ਤਿਸ ਮੈ ਡੋਰੀ ਵਾਯੂ ਕੋ ਲਾਵੈ ਪਰਚਾ ਪ੍ਰਾਣਾਯਾਮ ਕਾ ਹੋਵੇ ਤਾਂ ਫਿਰ ਘਰ ਦਸਮੇ ਦੁਆਰ ਮੈਂ ਆਵੇ ਇਸ ਬਿਧੀ ਸੇ ਜੁੜ ਕੇ ਜੋਗ ਕਮਾਵੇ ਕਿੰਬਾ ਗਗਨ ਰਿਦੇ ਮੇਂ ਵਾ ਬ੍ਰ-ਹਮ ਮੇਂ ਭਵਰਾ ਮਨ ਉਡਾਵੇ ਲਾਵੇ ਬ੍ਰਹਮ ਰੂਪੀ ਗੁਡੀ ਵਿਚ ਬ੍ਰਿਤੀ ਰੂਪੀ ਡੋਰੀ ਲਾਵੇ ਪਰਚਾ ਪ੍ਰੇਮ ਕਾ ਹੋਵੇ ਤਾਂ ਫਿਰ ਘਰ ਸਰੂਪ ਮੇਂ ਆਵੇ ਹੈ ਇਸ ਬਿਧੀ ਸੇ ਜੁਗਤ ਹੋਕੇ ਜੋਗ ਕਮਾਵੇ। ਪਦਾਰਥ ਕੇ ਆਵਨ ਸੇ ਹਰਖ ਨਾ ਹੋਵੇ, ਅਰ ਜਾਨੇ ਸੇ ਵਿਜੋਗ ਦੁਖ ਨਾ ਹੋਵੇ ਸੰਜਮ ਮ੍ਰਿਜਾਦਾ ਮੈ ਰਹੇ ਨਾ ਸੂਤੂ ਕੇ

ਨਾਸ ਕਰੇ, ਗੁਰੂ ਜੀ ਕਹੈਂ ਸੋਈ ਅਉਧੂਤ ਸ਼ੁਧ ਹੈ॥ ੧੬ ॥

ਜਿਨ ਮਾਇਆ ਜਗੁ ਮੋਹਿਆ ਬ੍ਰਹਮਾ ਬਿਸਨ ਮਹੇਸੁ ॥ ਬ੍ਰਹਮਾਦਿਕ ਇੰਦ੍ਰਾਦਿਕਾ ਸਿਧਿ ਸਾਧਿਕ ਮੁਨਿ ਏਸੁ ॥ ਜਤੀ ਸਤੀ ਭਵਭੀਖ ਕਰਮੀ ਮੋਹੀ ਮੋਹਨ ਹਾਰ ॥ ਇੰਦ੍ਰ ਇੰਦ੍ਰਾਦਕ ਜੁਗੁ ਜੁਗੁ ਹਉਮੈ ਚਿੰਤਾ ਧਾਰ॥ ਦੇਵੀ ਦੇਵ ਸਬਾਇਆ ਸਿਧ ਸਾਧਿਕ ਮੁਨਿ ਧਿਆਨਿ। ਨਾਨਕ ਕਾਲ ਜਾਲ ਬਸਿ ਯਾਹਿ ਤੇ ਹੁਕਮਿ ਸਚੈ ਨੀਸਾਨੁ ॥ ੧੭ ॥

ਜਿਸ ਮਾਇਆ ਨੇ ਸਾਰੇ ਜਗਤ ਕੋ ਮੋਹਿਆ ਹੈ ਬ੍ਰਹਮਾ ਝੂਠ ਸੇ ਬਿਸਨ ਬ੍ਰਿੰਦਾਸੇ ਸ਼ਿਵ ਮੋਹਨੀ ਸੇ ਬ੍ਰਹਮਾ ਆਦੀ ਸਨਕਾਦਕ ਇਕ ਫਲ ਪਿਛੇ ਲੜਪਏ ਹੈਂ ਇੰਦ੍ਰਾਦਕਾਂਤੇਲੇ ਦੇਵਤੇ ਸਾਰੇ ਹੀ ਦੁਖੀ ਹੈਂ ਸਿਧ ਚੌਰਾਸੀ ਸਾਧਿਕ ਸਾਧਨਾ ਕੇ ਕਰਨੇ ਵਾਲੇ ਮੁਨੀ ਮਨਨਸੀਲ ਏਸ ਈਸ਼ਰ ਮੁਨੀਆਂ ਕੇ ਜਤੀ ਇੰਦ੍ਰੇ ਜਿਤ ਸਤੀ ਸਤਵਾਦੀ ਭਵ ਮੈ ਭੀਖਕ ਮੰਗਤੇ ਰਸੀ ਰਸ ਭੋਗਨੇ ਵਾਲੇ ਮੋਹਿਨ ਹਾਰ ਮਾਇਆ ਨੇ ਸਭ ਸ੍ਰਿਸ਼ਟੀ ਮੋਹੀ ਹੈ ਇੰਦ੍ਰ ਜੋ ਹੈ ਤੇ ਇੰਦ੍ਰ ਤੇ ਆਦੀ ਲੈਕੇ ਜੁਗੋਂ ਜੁਗੋਂ ਮੈਂ ਹੌਮੈ ਕਰ ਚਿੰਤਾ ਹੀ ਧਰ ਰਹੇ ਹੈਂ ਦੇਵੀਆਂ ਨੌ ਕ੍ਰੋੜ ਦੁਰਗਾ ਹੈ ਦੇਵ ਤੇਤੀ ਕੋਟ ਸਾਰੇ ਹੀ ਸਿਧ ਸਾਧਕ ਮੁਨੀ ਧਿਆਨ ਕਰਨੇ ਵਾਲੇ ਗੁਰੂ ਜੀ ਕਹੈਂ ਕਾਲ ਰੂਪ ਜਾਲ ਕੇ ਵਸ ਹੈਂ ਇਸਤੇ ਸਚੇ ਕਾ ਹੁਕਮ ਹੈ (ਨੀਸਾਨ)

ਪ੍ਰਗਟ ਹੀ ॥ ੧੭ ॥

**ਸਾਸਤ ਬੇਦ ਕਤੇਬ ਸੁਣ ਨਰਕ ਸੁਰਗ ਤੇ ਜਾਹਿ। ਮਾਇਆ ਮੋਹਿਆ ਗੁਰ ਸਬਦ ਬਿਨੁ ਮਨਮੁਖ ਭਰਮ ਭੁਲਾਹਿ ॥ ਸੁਰਗ ਮਿਰਤ ਤਨ ਮੋਹਿਆ ਸਪਤ ਲੋਕ ਪਾਤਾਲ॥ਆਕਾਸੀ ਬੈਕੁੰਠ ਲੋਕ ਸੇ ਮੋਹੇ ਮਾਇਆ ਜਾਲ ॥ ਜੋ ਸ-ਰਨ ਪਰੇ ਜਗਦੀਸ ਕੀ ਸੰਤ ਜਨਾਂ ਪਗ ਰੇਨ ॥ ਨਾਨਕ ਸੋ ਦਰਸਨ ਪਾਇਸੀ ਅਬਿਨਾਸੀ ਸੁਖ ਸੇਨ ॥ ੧੯ ॥**

ਜਗਤ ਕੀ ਬਾਤ ਕਹੈਂ ਸ਼ਾਸਤ੍ਰ ਖਟ ਸਾਖਾ ਕੀ ਬੇਦਚਾਰ ਸ਼ਾਮਾਦੀ ਕਤੇਬ ਅੰਜੀਲਾਦੀ ਇਨ ਕੋ ਸੁਨਕੇ ਜਬੀ ਨਰਕ ਸ੍ਵਰਗ ਮੈਂ ਜਾਤੇ ਹੈਂ ਸ਼ੁਭ ਕਰਮ ਕਰਨੇ ਵਾਲਾ ਸ੍ਵਰਗ ਮੈਂ ਜਾਇ ਹੈ ਅਸ਼ੁਭ ਵਾਲਾ ਨਰਕ ਮੈਂ ਜਾਤਾ ਹੈ ਤੁਰਕ ਕਤੇਬਾਂ ਕੇ ਅਨਸਾਰ ਸਮਝਦੇ ਹੈਂ ਕਿੰਬਾ ਸ਼ਾਸਤ੍ਰ ਬੇਦ ਤੇ ਕਤੇਬਾਂ ਕੋ ਸੁਨਕੇ ਨਰਕਾਂ ਤੇ ਹਟਤੇ ਸ੍ਵਰਗ ਮੈਂ ਜਾਤੇ ਥੇ ਤਿਸਤੇ ਜਾਹਿ ਬਚ ਜਾਂਦੇ ਹੈਂ ਮਾਇਆ ਨੇ ਜੀਵ ਕੋ ਮੋਹਤ ਕਰ ਲੀਆ ਗੁਰ ਉਪਦੇਸ਼ ਬਿਨ ਮਨਮੁਖ ਭਰਮ ਨੇ ਭੁਲਾਏ ਹੈਂ ਕਿਸੀ ਕਾ ਸ੍ਵਰਗ ਮੈਂ ਮਨ ਮੋਹਿਆ ਹੈ ਕਿਸੀ ਕਾ ਮਿਰਤ ਮਾਤ ਲੋਕ ਮੈਂ ਪਦਾਰਥਾਂ ਵਿਚ ਮਨ ਮੋਹਿਆ ਹੈ ਤਨ ਸ੍ਰੀਰ ਕਰਕੇ ਮੋਹਿਆਹੈ ਪਤਾਲ ਤੇ ਲੈ ਕੇ ਸੱਤਾਂ ਹੀ ਲੋਕਾਂ

ਮੈਂ ਜੀਵਾਂ ਕੋ ਮੋਹਿਆ ਹੈ ਆਕਾਸੀ ਜੈ ਵਿਜੈ ਤੇ ਦੇਵਤੇ ਬੈਕੁੰਠ ਮੇਂ ਰਹਨੇ ਵਾਲੇ ਸਭ ਮੋਹਿ ਲਏ ਹੈਂ ਮਾਇਆ ਕੇ ਜਾਲ ਮੇਂ ਫਸ ਰਹੇ ਹੈਂ ਜੋ ਪੁਰਸ਼ ਜਗਦੀਸ ਪ੍ਰਮੇਸਰ ਕੀ ਸਰਨ ਪਰੇ ਸੰਤਾਂ ਕੇ ਪੈਰਾਂ ਕੀ ਧੂੜ ਹੋਇਆ ਹੈ ਪ੍ਰੇਮੀ ਸ੍ਰੀ ਗੁਰੂ ਜੀ ਕਹੈਂ ਸੋ ਦਰਸ਼ਨ ਪਾਂਵਦਾ ਹੈ ਅਬਨਾਸੀ ਸੁਖ ਮੈਂ ਸੈਨ ਨਾਸ ਤੇ ਰਹਤ ਜੋ ਸੁਖ ਹੈ ਤਿਸਮੈਂ ਸੈਨ ਮਿਲਤਾ ਹੈ ਸਨਿਗਧ ਹੋਤਾ ਹੈ ਆਤਮਾ ਪਦ ਮੈਂ ॥ ੧੮ ॥

ਗੁਰ ਜਤ ਸਤ ਸਿਵਰਉ ਮੁਕਤ ਸਰੋਵਰ ਜਪੁ ਤਪੁ ਸਹਜਿ ਧਿਆਨਾ ॥ ਸੁਖ ਸਰੋਵਰ ਮੁਕਤਿ ਵਰ ਦਾਤਾ ਘਟਿ ਘਟਿ ਸੋ ਪਿਰਦਾਨਾ। । ਇਹੁ ਸਚੁ ਸੰਜਮੁ ਗੁਰ ਗਿਆਨ ਪਦਾਰਥੁ ਹਰਿ ਅੰਤਰਿ ਭਗਤ ਖਜਾਨਾ । ਮਿਥਿਆ ਲੋਭ ਭਏ ਮਨ ਸੂਚਾ ਸਹਿਜ ਭਾਇ ਮਨ ਮਾਨਾ। ਮੁਕਤਿ ਸਰੋਵਰ ਭਾਇ ਸੁ ਮੁਕਤਾ ਨਾਉ ਸੁਨਿ ਖਸਮੁ ਨਿਕਾਲਾ।ਨਾਉ ਸੁਨ ਦਾਤਾ ਗਰਭ ਅਗਨਿ ਪ੍ਰਭ ਪਾਇਆ ਦੀਨ ਦਇ-ਆਲਾ ॥ ੧੯ ॥

ਗੁਰ ਪਦ ਰਹੇ ਜਤ ਸਤ ਮੁਕਤਿ ਜਪੁ ਤਪੁ ਸਹਜਿ ਧਿਆਨ ਇਤਨੇ ਗੁਣਾਂ ਕੇ ਜੋ ਸਰੋਵਰ ਹੈਂ ਗੁਰੂ ਤਿਨਕੋ

ਸਿਮਰੋ ਹੇ ਭਾਈ ਪਜਾਰੇ ਪ੍ਰਨਾ ਸੁਖ ਸਰੋਵਰ ਜੋ ਦਾਤਾ ਹੈ ਮੁਕਤਿ ਰੂਪ ਸੋ ਪਿਰੀ ਕੋ ਘਟਿਘਟਿ ਮੇਂ ਦਾਨ ਦੇਤੇ ਹੈਂ ਗੁਰੂ ਜੀ ਸੁਚ ਪਵਿਤ੍ਰਤਾਤੇ ਗਿਆਨ ਪਦਾਰਥ ਹਰੀ ਇਹੁ ਖਜਾਨਾ ਸੰਜਮ ਭਗਤੀਕਾ ਗੁਰਾਂ ਕੇ ਅੰਤ੍ਰ ਹੈ ਜਿਨਾਂ ਪਦਾਰਥਾਂ ਕਾ ਲੋਭ ਕਰਦਾ ਸੀ ਸੋ ਮਿਥਿਆ ਭਏ ਅਰ ਮਨ ਸੂਚਾ ਪਵਿਤ੍ਰ ਭਇਆ ਸਹਜਿ ਮੁਭਾਵਕ ਹੀ ਮਨ ਪ੍ਰਮੇਸਰ ਮੇਂ ਮੰਨਿਆਂ ਗਿਆ ਮੁਕਤੀ ਆਦਿਕਾਂਕੇ ਸਰੋਵਰ ਗੁਰੂ ਜਿਨਕੋ ਭਾਂਵਦੇ ਹੈਂ ਖਸਮ ਪ੍ਰਮੇਸਰ ਕਾਨਾਮ ਸੁਨਕੇ ਨਾ ਕਾਲ ਨਹੀਂ ਖਾਂਵਦਾ ਗਰਭ ਅਗਨ ਪ੍ਰਭੁ ਮਾਤਾ ਕੇ ਉਦਰ ਮੇਂ ਜੋ ਜਠਰ ਅਗਨੀ ਤੇ ਰਖੇ ਸੋ ਪ੍ਰਭ ਤਿਸਦਾਤਿ ਕਾ ਨਾਮ ਸੁਨਿਆ ਗੁਰਾਂ ਸੇ ਤਾਂ ਦੀਨ ਦਇਆਲ ਗੁਰਮੁਖਾਂ ਨੇ ਪਾਇ ਲਿਆ ਹੈ॥ ੧੯॥

ਤ੍ਰਿਭਵਨ ਮਹਿ ਘੂਲੇ ਅਮਰ ਪਦ ਡੰਡਾ॥ ਅਲਖ ਘਰ ਆਸਨ ਤ੍ਰਿਸਨਾ ਭਉ ਖੰਡਾ॥ ਸੁ ਆਕਲ ਪਾਵਹਿ ਸਤਿਗੁਰ ਕੀ ਸੇਵਾ॥ ਤਾਕਉ ਬੰਧਹਿ ਦੇਵੀ ਦੇਵਾ। ਜਿਹਬਾ ਅਨ ਰਸ ਸੁਆਦਿ ਬਿਚਖਨ। ਨਾਨਕ ਸਹਜਿ ਬੈਰਾਗ ਕੇ ਲਖਨ॥ ੨੦॥

ਅਮਰ ਨਾਮ ਚੇਤਨ ਕਾ ਹੈ ਚੇਤਨ ਪਦ ਜੋ ਡੰਡੇਵਤ ਸਾਂਤ ਇਕ ਰਸ ਹੀ ਤਿੰਨਾਂ ਭਵਨਾਂ ਮੇਂ ਮਿਲ ਰਹਿਆ ਹੈ ਸੋ ਵਾ ਅਮਰ ਪਦਕੇ ਜਾਨਨੇ ਵਾਲਾ ਪੁਰਸ਼ ਤ੍ਰਿਨਾਹਿਭਵਨਾਕੇ ਡੰਡ ਦੁਖ ਤਿਨਾ ਤੇ ਘੂਲੇ ਨਾਮ ਛੂਟਨ ਕਾ ਹੈ ਛੁਟ ਜਾਂਦਾ

ਹੈ ਜਨਮ ਮਰਨ ਰੂਪ ਡੰਡੋਂ ਤੇ ਛੂਟਾ ਵਾ ਜਿਨਾਚਿਰ ਪੁਰਸ਼ ਕੇ ਸਰੂਪ ਕਾ ਬੋਧ ਨਹੀਂ ਹੈ ਇਤਨਾ ਚਿਰ ਦੇਵ ਡੰਡ ਪਿਤਰ ਡੰਡ ਰਿਖੀ ਇਹ ਤਿੰਨੇ ਬਨੇ ਰਹਤੇ ਹੈਂ ਜਦ ਗਜ਼ਾਨ ਹੂਆ ਤਾਂ ਪ੍ਰਮਾਨ ਹੈ (ਜੇ ਜੀਆ ਭੰਡ ਕੋਈ ਲਏ ਨਾਜਾਗਤ)। ਅਲਖ ਘਰ ਪਰਮੇਸਰ ਕੇ ਘਰ ਮੇਂ ਪ੍ਰਾਪਤਿ ਹੋਤਾਹੈ ਆਸਨ ਇਸਥਿਤੀ ਭਈ ਹੈ ਤ੍ਰਿਸ਼ਨਾਂ ਪਦਾਰਥਾਂ ਕੀ ਭਉ ਲੋਕ ਪਰਲੋਕ ਕਾ ਖੰਡਦੀਆ ਹਟਾਇ ਦੀਆ ਹੈ ਸੁ ਆਕਲ ਬੁਧੀ ਵਾਨ ਪਾਵਤੇ ਹੈਂ ਸਤਗੁਰਾਂ ਕੀ ਸੇਵਾ ਕੋ ਵਾ ਸਤਿਗੁਰਾਂ ਕੀ ਸੇਵਾ ਕਰਨੇ ਵਾਲਾ ਸੁ ਆਕਲ ਪ੍ਰਮੇਸਰ ਕੋ ਪਾਵਤਾਹੈ ਤਾਂਕੋ ਤਿਸਕੋ ਸਾਰੇਹੀ ਦੇਵੀਆਂ ਦੇਵਤਾ ਬੰਦਨਾ ਕਰਤੇ ਹੈਂ ਜਿਹਬਾ ਕੋ ਰਹੀਐ ਅਨ ਦ੍ਵੈਤ ਰਸਾਂ ਕੇ ਸ੍ਵਾਦ ਤੇ ਬਿਰਖਨ ਕਰੀ ਹੈ ਬਿਨਾ ਚਖਨੇ ਸੇ ਕਰੀ ਹੈ ਸ੍ਰੀ ਗੁਰੂ ਨਾਨਕ ਜੀ ਕਹੈਂ ਸਹਜ ਗਿਆਨ ਤੇ ਬੈਰਾਗ ਇਹ ਸੰਤੋਂ ਕੇ ਲਖਨ ਹੈਂ ਵਾ ਸ਼ਹਜਿ ਸ਼ਾਂਤੀ ਅਰ ਬਿਰਾਗ ਕੇ ਚਿਹਨ ਹੈਂ ॥ ੨੦॥

ਬਿਮਲਾ ਨਦੀ ਉਲਟੀ ਤਰੈ । ਉਲਟੀ ਪਲਟ ਸਿਧੀਰੀ ਕਰੈ। ਸੀਧਾ ਕਮਲ ਪੂਰਨ ਤਿਹ ਪਉਨ। ਇਉ ਨਿਵਾਰੈ ਆਵਾ ਗਉਨ। ਮਨ ਪਵਨੈ ਕਉ ਸਬਦ ਲੈ ਬੰਧ । ਨਾਨਕ ਇਉ ਤੂਟੈ ਜਮ ਕਾ ਫੰਧ॥ ੨੧॥

ਬਿਮਲਾ ਨਦੀ ਅਪਾਨ ਵਾਯੂ ਉਲਟਕੇ ਤਲੇ ਨੂੰ ਜਾਂਦੀ ਹੈ,ਉਲਟੀ ਜਾਂਦੀ ਕੋ ਪਲਟ ਕੇ ਸਿਧੀਕਰੇ ਦਸਮਾਂ ਜੋ ਦ੍ਵਾਰ

ਹੈ ਪਵਨ ਤਿਥੈ ਪੂਰਨ ਹੋਨੇ ਸੇ ਸੀਧਾ ਕਮਲ ਹੋ ਜਾਤਾ ਹੈ ਵਾ ਬਿਮਲਾ ਨਦੀ ਜੋ ਆਸੁਰੀ ਸੰਪਤਾ ਉਲਟਾ ਕੇ ਸਰੂਪ ਵਲੋਂ ਤਲੇ ਜੀਵ ਭਾਵ ਕੋ ਪ੍ਰਾਪਤੀ ਕਰਿਆ ਹੈ ਇਸਕੋ ਉਸ ਵਲੋਂ ਉਲਟਾਕੇ ਪਲਟ ਪਿਛੇ ਸੀਧੀ ਬ੍ਰਿਤੀ ਕਰੇ ਤਿਸ ਪ੍ਰਮਾਤਮਾ ਮੈਂ ਪਵਨ ਪੂਰਨ ਹੋਨੇ ਸੇ ਲਾਵਨੇ ਸੇ ਰਿਦਾ ਸੀਧਾ ਹੋਤਾ ਹੈ ਇਸ ਵਜਾ ਸੇ ਆਗਮਾ ਪਾਈ ਕੋ ਨਿਵਿਰਤ ਕਰੇ ਮਨ ਦੋ ਤੇ ਪਵਨ ਕੋ ਗੁਰਾਂ ਕੇ ਸ਼ਬਦ ਉਪਦੇਸ ਸੇ ਬੰਧੇ ਗੁਰੂ ਜੀ ਕਹੈਂ ਇਸ ਵਜਾ ਸੇ ਜਮ ਕਾ ਫੰਧ ਫਾਹ ਟੂਟੇ ਹੈ ॥ ੨੧ ॥

**ਸੋ ਅਬਨਾਸੀ ਆਪੇ ਆਪ॥ ਕਾਲ ਬਿਕਾਲ ਕਉ ਮਾਰੇ ਚਾਪ। ਪਰ ਘਰ ਜਾਇ ਨ ਸੁਨੈ ਅਕਥ। ਇਹੁ ਆਦਿ ਪੁਰਖ ਸਤਿਗੁਰ ਕੀ ਨਥ। ਸਤਿਗੁਰ ਕੀ ਸਿਖਿਆ ਸੁਨ ਰੇ ਪੂਤ। ਨਾਨਕ ਜੁਗੁ ਜੁਗਿ ਸਤਿਗੁਰ ਅਉਧੂਤ॥੨੨।**

ਸੋ ਪ੍ਰਮਾਤਮ ਦੇਵ ਆਪ ਹੀ ਹੈ ਨਾਸ ਤੇ ਰਹਤ ਕਾਲ ਮ੍ਰਿਤੁ ਕੇ ਬਿਕਾਲ ਜਨਮ ਕੋ ਚਾਪ ਦਬਾ ਮਾਰਤਾ ਹੈ, ਪਰ ਘਰ ਦੇਵੀ ਦੇਵਤਾ ਕੇ ਘਰ ਜਾਕੇ ਆਪਨਾ ਇਸਟ ਛਡਕੇ ਕਥਾ ਨਾਂ ਸੁਨੇ ਵਾ ਪ੍ਰਾਇ ਘਰ ਜਾਨ ਦੀ ਹੋਰ ਕਥਾ ਨਾ ਸੁਨੇ ਅਨਕਾ ਕਰਾਮਾਤੀ ਹੈ ਲਖਦਾਤਾ ਹੈ ਪਹਲੇ ਪੰਚਾਸ ਹਜਾਰ ਹੀ ਦੇਵੇ ਆਦਿ ਪੁਰਖ ਪ੍ਰਮੇਸਰ ਰੂਪ ਸਤਿ ਗੁਰਾਂ ਕੀ ਨਥ ਸਿਖਤਾ ਹੈ ਇਹੁ ਸਤਿਗੁਰਾਂ ਕੀ ਸਿਖਤਾ ਸੁਨ

ਹੇ ਪੁਤ੍ਰ ਜਗਜਾਸੂ ਗੁਰੂ ਜੀ ਕਹੈਂ ਜੁਗੋਂ ਜੁਗੋਂ ਮੈਂ ਸਤਿਗੁਰੂ ਹੀ ਅਉਧੂਤ ਸੁਧ ਹੈ ॥ ੨੨ ॥

ਅੰਤਰਜਾਮੀ ਮਿਲੇ ਸੁਹੇਲਾ। ਜਾਗ੍ਰਤ ਅਵ-ਸਥਾ ਮਨ ਮਾਰ ਅਕੇਲਾ॥ ਖਿਮਾ ਸਰ ਭਰਿਆ ਮਾਣਕ ਮੋਤੀ ॥ਅਮਰਾ ਪੁਰ ਚੜਿਕੇ ਨਿਮਾਲ ਪਰੋਤੀ ॥ ਰੋਗ ਬਿਜੋਗ ਸੋਗ ਪਰ ਜਾਲੈ ॥ ਆਪ ਪਛਾਤਾ ਗਤ ਮਿਤ ਨਾਲੈ ॥ ਐਸਾ ਅਲਖ ਅਪਾਰ ਨਿਰਾਲਾ । ਨਾਨਕ ਦੀਨਾ ਪ੍ਰਤਿਪਾਲ ਸਮਾਲਾ ॥ ੨੩ ॥

ਅੰਤਰਜਾਮੀ ਜੋ ਪ੍ਰੇਰਕ ਹੈ ਸੋ ਮਿਲੇ ਤਾਂ ਹੋਵੀਦਾ ਹੈ, ਸੁਹੇਲਾ ਸੁਖੀ ਐਸੀ ਦਸ਼ਾ ਵਿਦਵਾਨ ਕੀ ਹੈ, ਜੈਸੇ ਸੁਖੋਪਤੀ ਅਵਸਥਾ ਮੇਂ ਮਨ ਹੋਤਾ ਹੈ ਐਸੇ ਹੀ ਜਾਗ੍ਰਤ ਅਵਸਥਾ ਮੇਂ ਮਨ ਹੋਤਾ ਹੈ ਐਸੇ ਮਨ ਮਾਰਿਆ ਹੋਇਆ ਸੋ ਪੁਰਸ਼ ਇਕੇਲਾ ਸੁਧ ਹੈ ਵਾ ਅਨੰਦ ਹੈ ਵਾ ਇਕੇਲਾ ਕੇਲਾ ਜੋ ਹੈ ਜਗਤੀ ਤਿਨਾਂ ਤੇ ਰਹਤ ਹੋਤਾਹੈਵਿਸੇਲੰਪਟਨਹੀਂਤਿਨਾਂ ਮਹਾਂ ਪੁਰਸ਼ਾਂ ਕਾ ਰਿਦਾ ਸਰਮਾਣਕ ਮੋਤੀ ਆਕਰ ਸਤ ਸੰਤੋਖਾਦੀ ਮਾਣਕ ਹੈ ਤਿਨਾਂ ਕਰਕੇ ਭਰਿਆ ਹੈ ਅਮਰ ਪੁਰੀ ਦਸਮ ਦੁਆਰ ਵਾ ਸਰੂਪ ਤਿਸ ਕੇ ਚੜ੍ਹਨੇ ਕੀ ਕਿਸੀ ਨੇ ਮਾਲਾ ਪਰੋਤੀ ਹੈ ਉਤਮ ਗੁਨ ਧਾਰੇ ਹੈਂ ਸੋ ਪੁਰਸ਼ ਰੋਗ ਦੇਹ ਕੇ ਬਿਜੋਗਤਾਦੀ ਸੋਗ ਵਿਛੋੜੇ ਜਨ ਤਿਨ ਕੋ ਜਾਲ ਦੇਵੇ ਹੈ ਗਿਆਨ ਅਗਨੀ ਕਰ ਆਪਨੇ ਆਪ ਕੋ ਪਛਾਨਿਆ ਤਾਂ ਗਤਕੀ ਮਿਤ

ਮਿਰਜਾਦਾ ਨਾਲੋਹੀ ਤਾਈ ਭਗਵੰਤ ਕਾ ਸਰੂਪ ਐਸਾ ਹੈ ਅਲਖ ਅਪਾਰ ਹੈ ਨਿਰਾਲਾ ਸਰਬ ਪ੍ਰਪੰਚ ਸੂਨ ਹੈ ਕ੍ਰਿਆ ਸ੍ਰੀਰ ਆਦਕਾਂ ਕੀ ਸੇ ਰਹਤ ਹੈ ਸੁਧ ਨਿਰਵਿਕਾਰ ਪਰਾ ਸਰਬ ਕਾ ਸਾਖੀ ਅਦ੍ਵੈ ਨਿਰਦੁੰਧ ਨਿਰਖੈ ਨਿਸਭ੍ਰਮ ਪਰੀ ਪੂਰਨ ਹੈ ਨਾਨਕ ਗੁਰੂ ਜੀ ਕਹੈਂ ਦੀਨਾ ਗ੍ਰੀਬਾਂ ਕੀ ਸਮ੍ਹਾਰ ਕੇ ਪ੍ਰਤਪਾਲਾ ਕਰਦਾ ਹੈ ਕ੍ਰਿਪਾਲੂ ॥ ੨੩ ॥

**ਅਰਚੈ ਕੇ ਘਰ ਰਹੈ ਉਦਾਸ॥ ਪਰਚੈ ਕੇ ਘਰੁ ਕਰੈ ਨਿਵਾਸ॥ ਊਦਰ ਕੇ ਸਬਦ ਬਿਲਪਾ ਭਾਗੀ ॥ਨਾਨਕ ਕਹੈ ਸੋਈ ਬੈਰਾਗੀ ॥ ੨੪॥**

ਅਰਚੈ ਨਾਮ ਪੂਜਾ ਹੋਵੇ ਜਿਥੇ ਜੈਸੇ ਭਗਤ ਮਾਲਮੈਂ ਇਕ ਸੰਤ ਭਗਤ ਕੀ ਸੇਵਾ ਦੇਖ ਕੇ ਪ੍ਰਸੰਨ ਹੋਕੇ ਨਾ ਗਿਆ ਪਿਛੇ ਰਿਤ ਵਿਕਾਰੀਭਯਾ ਤਾਂ ਉਨਕਾਲੜਕਾ ਮਾਰ ਦੀਆ ਭੂਖਨੋਂ ਕੇਲਾਲਚ ਦੂਜਾ ਗਾਤ ਪਰ ਗਾਤ ਲਿਖਾ ਹੈ ਜੋ ਭਗਤ ਮਾਲਾ ਹੈ ਉਥੋਂ ਸਾਖੀ ਦੇਖੋ ਸਾਰੀ,ਤਾਂਤੇ ਸਾਧੂ ਕੋ ਚਾਹੀਏ ਜਿਸ ਘਰ ਮੇਂ ਸੇਵਾ ਅਤੀ ਹੋਵੇ ਉਥੋਂ ਉਦਾਸੀਨ ਹੋ ਕੇ ਟੁਰ ਜਾਏ ਜੋ ਵਿਕਾਰੀ ਨਾ ਹੋਵੇ, ਪਰਚੈ ਨਾਮ ਜਿਥੇ ਭਜਨ ਕਾ ਪਰਚਾ ਹੋਵੇ ਕਥਾ ਕੀਰਤਨ ਸਿਮਰਨ ਚਰਚਾ ਜਿਥੇ ਇਹ ਹੋਵੇ ਉਥੇ ਨਿਵਾਸ ਕਰੇ, ਉਦਰ ਨਾਮ ਹੈ ਚੂਹੇ ਕਾ ਚੂਹੇ ਕੇ ਸਬਦ ਕੋ ਸੁਨਕੇ ਜੈਸੇ ਬਿੱਲੀ ਭਜ ਜਾਏ,ਪ੍ਰਮਾਣ ਭਾਈਜੀ ਪੌੜੀ "ਘੰਟ ਘੜਾਇਆ ਚੂਹਿਆ ਗਲ ਬਿੱਲੀ ਪਾਈਏ। ਮਤਾ ਪਕਾਇਆ ਮੱਖੀਆ ਘਿਉ ਅੰਦਰ ਨਾਈਏ"॥੩੬॥ਵਾਰ ਕੀ ੧੯ ਪੌੜੀ ਦੇਖੋ ॥ਐਸੇ ਹੀ ਵਿਚਾਰ ਰੂਪੀ ਚੂਹੇ ਕੇ ਸਬਦ ਕੋ

ਸੁਨਕੇ ਤ੍ਰਿਸਨਾ ਬਿਲੀ ਭਜ ਗਈ ਵਾ ਮ੍ਰਿਤੂ ਬਿਲੀ ਭਜ ਗਈ ਵਾ ਉਦਰ ਪੇਟ ਮੈਂ ਗੁਰਾਂ ਸਬਦ ਧਾਰਿਆ ਤਾਂ ਬਿਲੀ ਆਸਾ ਭਜ ਗਈ ਗੁਰੂ ਜੀ ਕਹੈਂ ਸੋਈ ਬਿਰਾਗੀ ਹੈ ਵਿਚਾਰਵਾਨ ॥ ੨੪ ॥

**ਬੈਰਾਗੀ ਸੋ ਜੋ ਬੈ ਮਹਿ ਆਵੈ॥ਸਿਵ ਕੇ ਆਗੇ ਸਕਤਿ ਨਿਵਾਵੈ ॥ ਸਿਵ ਸਕਤੀ ਕੇ ਕਰਮੁ ਕਰੈ ॥ ਅਜਰ ਵਸਤੁ ਅਗੋਚਰ ਜਰੈ ॥ ਤਾਮ ਸਤਿ ਸਨ ਮਮੈ ਤਿਆਗੀ ॥ ਨਾਨਕ ਕਹੈ ਸੋਈ ਬੈਰਾਗੀ ॥ ੨੫ ॥**

ਬੈਰਾਗੀ ਕੇ ਲਖਨ ਹੋਰ ਕਹੈਂ ਬੈਰਾਗੀ ਸੋ ਹੈ ਜੋ ਬੈਰਾਗ ਮੈਂ ਆਵੇ ਬਾਹਰੋਂ ਬੈਰਾਗੀ ਕਹਾਵੈ ਅੰਦਰੋਂ ਰਾਗੀ ਹੋਵੈ ਸੋ ਕਚਾ ਹੈ ਵਾ ਸੋ ਬੈਰਾਗੀ ਹੈ ਜੋ ਬੈ ਮੂਲ ਮੈ ਆਵੇ ਮਨੁਖ ਸ੍ਰੀਰ ਕਾ ਕਦਰ ਪਾਏ ਵਾ ਅਬੈ ਅਬਨਾਸੀ ਮੈ ਆਵੈ ਸਿਵ ਕਲਜਾਨ ਰੂਪ ਅਗੇ ਸਕਤਿ ਮਾਇਆ ਕੋ ਨਿਵਾਵੈ ਨਵਿਰਤ ਕਰੇ ਦੂਰ ਕਰੇ ਸਿਵ ਜੋ ਪਰਮਾਤਮਾ ਤਿਸਕੀ ਪ੍ਰਾਪਤੀ ਕੇ ਕਰਮ ਕਰੇ ਸਕਤੀ ਮਾਇਆ ਕੀ ਨਿਵਿਰਤੀ ਕੇ ਕਰਮ ਕਰੇ ਨਿਸਕਾਮ ਹੋਕੇ ਸੁਭ ਕਰਮ ਕਰੇ ਅਜਰ ਵਸਤਹੈ ਆਤਮਾ ਅਗੋਚਰ ਅਤੀ ਇੰਦ੍ਰੀਏ ਤਿਸ ਕੋ ਪ੍ਰਾਪਤ ਹੋਕੇ ਤਿਸ ਪਦ ਕੋ ਜਰੈ ਸਹਾਰੇ ਆਤਮ ਪਦ ਕੋ ਪ੍ਰਾਪਤੀ ਹੋਕੇ ਉਚੀ ਨਾਂ ਬਕੇ,ਪ੍ਰਮਾਣ ਗੁਰੂ ਜੀ–ਸੋਈ ਅਜਾਨ ਕਹੈ ਮੈ ਜਾਨਾ ਜਾਨਨ ਹਾਰ ਨਾ ਜਾਨਾ ਰੇ॥ਤਾਮਸ ਤਮੋ ਪਰ ਧਨ ਜੋ ਮਮੈ ਮਮਤਾਥੀਸੋ ਤਜਾਗ

ਦਿਤੀ ਜਿਸ ਉਤਮ ਪੁਰਸ਼ ਨੇ ਦੇਹ ਆਦਿਕਾਂ ਕੋ ਨਾਸੀ ਸਮਝਕੇ ਸੰਸਾਰ ਤੇ ਅਸੰਗ ਹੋਏ ਹੈਂ ਕਿੰਬਾ ਤਾਮਸੀ ਸੁਭਾਵ ਤੇ ਤ੍ਰਿਸਨਾ ਪਦਾਰਥਾਂ ਕੀ ਪ੍ਰਾਪਤੀ ਤੇ ਅਤ੍ਰਿਪਤੀ ਹੋਣਾ ਮਮੈ ਮਮਤਾ ਜਾਤੀ ਗੁਣਾਦੀ ਇਸ ਕੋ ਜਿਸਨੇ ਤਿਆਗਿਆ ਹੈ ਐਸੇ ਸਾਧਨੋਂ ਕੇ ਸਪੰਨ ਜੋ ਹੈਂ ਨਾਨਕ ਗੁਰੂ ਜੀ ਕਹੈਂ ਸੋਈ ਬੈਰਾਗੀ ਹੈਂ ਐਸੇ ਹੀ ਸਭ ਸੰਤੋਂ ਕੇ ਲਖਨ ਰਾਜਾ ਸ਼ਿਵਨਾਭ ਕੋ ਸੁਨਾਏ ਸ੍ਰੀ ਗੁਰੂ ਜੀ ਨੇ ਰਾਜਾ ਕੋ ਨਿਸਚੇ ਭਇਆ ਇਨ ਲਖਣੋਂ ਸੇ ਸਾਧੂ ਪ੍ਰੀਖਤ ਹੈਂ ਜਾਨੀਤੇ ਹੈਂ ਰਾਜਾ ਕੋ ਪ੍ਰਸੰਨਤਾ ਖੁਸ਼ੀ ਕਰਕੇ ਗੁਰੂ ਜੀ ਤੁਰਤੇ ਭਏ ਸੰਗਲਾ ਦੀਪ ਸੇ ਜਦ ਪੰਚਮ ਪਾਤਸ਼ਾਹ ਜੀ ਨੇ ਉਸ ਸਾਧ ਕੋ ਉਤਾਰ ਕਰਾਇਆ ਸੁਧ ਕਿਸੀ ਪਦ ਯਾ ਅਖਰ ਕਾ ਭ੍ਰਮ ਨਹੀਂ ਰਹਨੈ ਦੀਆ ਅਗੇ ਤੋਰਕੀ ਅਖਰਾਂ ਵਿਚ ਸੀ ਅਖਰੋਂ ਕਾ ਨਾਮ ਹੈ ਤੋਰਕੀ ਪ੍ਰਮਾਣ ਪਹਲਵੀ ਪਾਰਸੀ ਤੋਰਕੀ ਹੈ ਵਾ ਤੁਰਕਾਂ ਕੇ ਜੋ ਦੇਵੇ ਤੋਰਕੀ ਵਾ ਅਰਬੀ ਕੋ ਵੀ ਤੋਰਕੀ ਕਹੈ ਵਾ ਸੰਗਲਾ ਦੀਪ ਮੈਂ ਤੋਰਕੀ ਅਖਰ ਥੇ ਰਾਜਾ ਕੇ ਬਨਾਏ ਹੋਏ ਹੈਂ ਆਪਨੇ ਆਪਨੇ ਦੇਸਾਂ ਕੇ ਬਰਾਖ-ੜੀਆਂ ਕੇ ਅਖਰ ਹੋਤੇ ਹੈਂ ਤਿਨ੍ਹਾਂ ਵਿਚੋਂ ਕਢਕੇ ਭੀ ਬਹੁੜੋ ਗੁਰਮੁਖੀ ਅਖਰਾਂ ਵਿਚ ਲਿਖੀ ਰਤਨਮਾਲਾ ਇਤੀਹ ॥

ਦੋਃ ॥ ਕਲਧੌਂਤਰ ਤਨਕੀ ਮਾਲ ਸਭ ਪ੍ਰਾਨ ਲੇਤ ਕਰ ਹੇਤ ।
ਵਿਸਮਾਦ ਰੂਪ ਗੁਰ ਮਾਲ ਹੈ ਜਮ ਕੇ ਕਾਟੇ ਕੇਤ ॥ ਸੁਧ॥੧॥

ੴ ਸਤਿਗੁਰਪ੍ਰਸਾਦਿ ॥

ਬੀੜ ਬੰਨਣਤੇ ਪ੍ਰਥਮ ਕਾਲ ਮੈਂ ਗੁਰੂ ਪੰਚਮ ਪਾਤਸ਼ਾਹ ਬਾਣੀ

ਕੇ ਬੋਹਿਥਾ ਰੂਪ ਪੈੜਾ ਮੋਖਾ ਸਿਖ ਕੋ ਸੱਦਕੇ ਪਾਂਚ ਪੈਸੇ ਦੀਏ ਉਸੀ ਵਕਤ ਕਿਸੀਸਿੱਖ ਨੇ ਲਿਆਇਰੜਾਏ ਥੇ ਗੁਰੂ ਜੀ ਹਥ ਮੈਂ ਲੈਕੇ ਤੋਲ ਰਹੇ ਥਿ ਸਿਖ ਕਾ ਵੱਟਾ ਘੱਟ ਥਾ ਕਬਲ ਮੈਂ ਚੁਗਲ ਕੇ ਕਹਨੇ ਸਿ ਵਟਾ ਤੋਲਨੇ ਲਗੇ ਤਾਂ ਸਿਖ ਕੋ ਖਬਰ ਨਾ ਥੀ ਪ੍ਰੇਮੀ ਥਾ ਗੁਰੂ ਜੀ ਕਾ ਧਯਾਨ ਕੀਆ ਗੁਰੂ ਜੀ ਨੇ ਪੰਚ ਪੈਸੇ ਲੈਕੇ ਜਿਧਰਵਟਾ ਪਾਵਨ ਉਧਰੇਗੁਰੂ ਜੀ ਪੈਸਿ ਪਾ ਦੇਵਨ ਵਟਾ ਬਰਾਬਰ ਕਰਕੇ ਸਿਖ ਨੂੰ ਪੈਸਿ ਵਿਤੇ ਲੈਕੇ ਟੁਰਿਆ ਜਦ ਤਾਂ ਹਥ ਜੋੜ ਕੇ ਸਿਖ ਨੇ ਅਰਜ਼ ਕੀਤੀ ਸਚੇਪਾਤਿਸ਼ਾਹ ਜੀ ਮੈਨੂੰ ਰਸਤੇ ਕੀ ਮਲੂਮ ਨਹੀਂ ਆਪ ਰਸਤਾ ਦਸੋ ਜੀ ਜਿਧਰੋਂ ਮੈ ਜਾਵਾਂ ਫਿਰ ਮੁੜਨੇਕਾ ਵੀ ਰਸਤਾ ਸਾਰਾ ਬਤਾ ਦੇਹੁ ਜੀ।

ਰਤਨਮਾਲਾ ਸੁੱਧ ਉਤਾਰੰ ਕੀਤਾ ਹਕੀਕਤ ਰਾਹ ਮੁਕਾਮ ਸ਼ਿਵਨਾਭ ਰਾਜੇਕੀ ੧ ਅਖਰੀ ਤੋਰਕੀ ਸੀ ਭੀ ਅਖਰੀ ਗੁਰਮੁਖੀ ਲਿਖੀ।

ੴਸਤਿਗੁਰਪ੍ਰਸਾਦਿ॥

ਹਕੀਕਤ ਰਾਹੁ ਮੁਕਾਮੁ ਰਾਜੇ ਸ਼ਿਵਨਾਭ ਕੀ॥ ਨਾਗਾ ਪਟਨ ਬਿਦਰ ਭਿਜਾਵਰ ਸ਼ਹਰ ਗਾਹ ਤਹਾਂ ਕਾ ਰਾਜਾ ਅਇਰਾਪਤ ਨਾਇਕੁ ਹੈ॥ਤਹਾਂ ਵਲਾਇਤੁ ਰਾਮ ਰਾਜੇ ਕੀ ਹੈ॥ ਤਹਾਂਤੇ ਲੋਕ ਜਹਾਜ ਚੜਤਾ ਹੈ। ਤਿੰਨ ਦਿਨ ਤਿੰਨ

ਰਾਤ ਵਿਚ ਜਾਪਾ ਪਟਣ ਪਾਰ ਕਾ ਬੰਦਰ ਹੈ॥
ਤਹਾਂ ਜਾਇ ਉਤਰਤਾ ਹੈ। ਸੋ ਸਿੰਗਲਾਦੀਪ
ਹੈ ਚਉਦਹ ਸੈ ਗਾਉਂ ਵਿਚ ਵਸਦਾ ਹੈ ॥ ਤਹਾਂ
ਸਤ ਰਾਜੇ ਸੇ, ਗੁਰੂ ਬਾਬੇ ਕੇ ਬਚਨ ਸੇ ਇਕ
ਰਾਜ ਹੋਇਆ ਹੈ ਸਿਵਨਾਭ ਰਾਜੇ ਕੀ ਸੰਤਤ
ਸਤਾਵਦ ਸ਼ਹਰ ਹੈ ਤਖਤ ਗਾਹ, ਤਹਾਂ ਅਬ
ਰਾਜਾ ਮਧਾਦ ਉਨੀ ਹੈ ॥ ਰਾਜੇ ਰਾਇ ਸਿੰਘ
ਕਾ ਬੇਟਾ ਰਾਜੇ ਸਿਵਨਾਭ ਕਾ ਪੋਤਾ ਹੈ ਤਹਾਂ
ਗੁਰੂ ਜੀ ਕੀ ਧਰਮਸਾਲਾ ਹੈ, ਸੰਗਤ ਜੁੜਤੀ
ਹੈ, ਕੀਰਤਨ ਹੋਤਾ ਹੈ ॥ ਰਸੋਈ ਬੀਸ ਮਣ
ਲੂਣ ਹਰ ਰੋਜ ਲਗਤਾ ਹੈ, ਨੌਕਾ ਪਟਣ
ਬੀਜਾ ਪੁਰ ਇਕਨ੍ਹੀ ਕੋਸ ਹੈ ॥ ਘਰ ਭਾਵ
ੜਿਆਂ ਕੇ ਬੇਗਾਪੁਰ ਬੀਜਾਪੁਰ ਤੇ ਕੋਸ
ਅੱਸੀ ਹੈ॥ ਅਰੋਗਾ ਪੇਠ ਹੈ ਤਹਾਂ ਸੰਗਤ ਚੰਗੇ
ਭਾਵੜੇ ਕੀ ਹੈ ਤਿਸ ਕੀ ਗਿਰਦ ਨਿਵਾਹੀ
ਸਿਖ ਸੰਗਤ ਬਹੁਤੁ ਹੈ। ਅਰ ਭਾਵੜਿਆਂ ਕੇ
ਘਰ ਤੇ ਕਜਲੀਬਨ ਕੋਸ ਅੱਸੀ ਹੈ ॥ ਤ੍ਰਿਯਾ
ਰਾਜ ਹੈ॥ ਤਹਾਂ ਭੀ ਗੁਰੂ ਬਾਬੇ ਕਾ ਦੇਹੁਰਾ ਹੈ॥

ਸੰਗਤ ਭਾਟੜਿਆਂ ਕੇ ਜੁੜਤੀ ਹੈ॥ ਓਥੈ ਗੁਰੂ ਸਿਧਾਂ ਨਾਲ ਗੋਸਟ ਕਰਕੇ ਪੂਜਾ ਖਿੰਚ ਲੀਤੀ ਹੈਸੁ। ਤਬ ਸਿਧ ਗੁਰੂ ਜੀ ਕਾ ਜੋਰ ਅਜਮਾਇ ਕੇ ਪੈਰੀ ਆਇ ਪਏ ਹੈਂ॥ ਉਸ ਥਾਇ ਕਾ ਨਾਉ ਕਜਲੀ ਬਨ ਤ੍ਰਿਧਾਰਾਜ ਹੈ। ਤਹਾ ਭੀ ਸੰਗਤ ਹੈ॥੧॥

ਹਕੀਕਤ ਕਥਾ ਬਾਰਤਾ ਸੁਨਾਤੇ ਹੈਂ ਗੁਰੂ ਜੀ ਰਾਹੁ ਰਸਤੇ ਮੁਕਾਮ ਅਸਥਾਨ ਰਾਜੇ ਸ਼ਿਵਨਾਭ ਕੇ ਜਾਨੇ ਕਾ ਰਸਤਾ ਹੈ ਨਾਗਾ ਪਟਣ ਬਿੰਦਰ ਤਿਜਾਵਰ ਸ਼ਹਰ ਕੀ ਗਾਹ ਜਗਾ ਕਾ ਨਾਮ ਹੈ ਇਤਨਾ ਨਾਗਾ ਪਟਣ ਉਰਾਰ ਕਾ ਪਤਨ ਹੈ ਇਥੋਂ ਪਰੇ ਬਿੰਦਰ ਤਜਾਵਰ ਸ਼ਹਰ ਹੈ ਤਿਥੋਂ ਕਾ ਰਾਜਾ ਅਇਰਾ ਪਤਿ ਨਾਇਕੁ ਹ,ਤਿਥੈ ਵਿਲਾਇਤ ਰਾਜਧਾਨੀ ਅਸਥਾਨ ਰਾਮ ਰਾਜੇ ਪਰਸਰਾਮ ਕੀ ਹੈ ਉਥੇ ਆਇਰਾਪਤਿ ਰਾਜਾ ਹੈ ਮਾਲਕ ਅਬਕੇ ਸਮੇਂ ਮੈਂ, ਤਿਥੋਂ ਜਹਾਜ ਠਿਲਦਾ ਹੈ, ਚਲਤਾ ਹੈ ਤਿੰਨ ਦਿਨ ਤਿੰਨ ਰਾਤਿ ਵਿਚ ਚੌਵੀ ਪਹਰ ਵਿਚ ਜਾਪਾ ਪਟਣ ਪਾਰਲਾ ਬੰਦਰ ਹੈ ਜੈਸੇ ਘਾਟ ਹੈ ਪਤਨ ਹੈ ਤਿਥੇ ਜਾ ਕੇ ਜਹਾਜ ਉਤਰਦਾ ਹੈ ਉਥੋਂ ਹੀ ਸੰਗਲਾ ਦੀਪ ਕੀ ਹਦ ਟੂਰ ਪੜਤੀ ਹੈ ਪ੍ਰਗਣਾ ਗ੍ਰਾਮੋਂ ਕਾ ਚੌਦਾਂ ਸੈ ਵਿਚ ਸਾਰੇ ਗ੍ਰਾਮ ਚੌਦਾਂ ਸੈ ਹੈਂ ਮੁਖੀ ਬਡੇ ਗ੍ਰਾਮਾਂ ਵਿਚ ਵੱਸੋਂ ਹੈ ਸਾਰਿਆਂ ਕੇ ਰਾਜੇ ਸਤ ਥੇ ਦੋ ਦੋ ਸੈ ਸ਼ਹਰ ਕਾ ਰਾਜਾਇਕ, ਜੈਸੇ ਜੰਮੂ ਕਸ਼ਮੀਰਾਧ ਪਤੀ ਹੈ ਜੈਸੇ ਅੰਮ੍ਰਿਤਸਰ

ਲਾਹੌਰ ਹੈਂ ਦੋਨੋਂ ਕਾ ਇਕ ਲਾਟ ਹੈ ਐਸੇ ਹੀ ਉਥੇ ਸਤ ਰਾਜੇ ਥੇ ਗੁਰੂ ਜੀਕੀ ਆਗਿਆ ਤੇ ਇਕ ਰਾਜਸ਼ਿਵਨਾਭਕਾ ਹੂਆ ਹੈ ਅਜ ਕਲ ਪੰਚਮ ਗੁਰੂ ਜੀ ਕਹੈਂ ਸ਼ਿਵਨਾਭ ਰਾਜੇ ਕੀ ਸੰਤਤ ਸੰਤਾਂਨ ਕੋ ਕਹੈਂ ਸਤਾਵਦ ਨਾਮੇ ਸ਼ਹਰ ਹੈ ਤਿਸ ਮੈਂ ਤਖਤ ਕੀ ਜਗਾ ਹੈ ਗਾਹ ਨਾਮ ਜਗਾ ਕਾ ਹੈ ਤਿਸ ਤਖਤ ਪਰ ਰਾਜਾ ਮਯਾਦਉਨੀ ਹੈ ਰਾਜੇ ਰਾਇ ਸਿੰਘ ਕਾ ਬੇਟਾ ਹੈ ਸ਼ਿਵਨਾਭ ਰਾਜ਼ੇ ਕਾ ਪੋਤਾ ਹੈ ਅਜ ਕਲ ਤਿਥੇ ਗੁਰੂ ਕੀ ਧਰਮ ਸਾਲਾ ਹੈ ਸਭ ਦੇਸਾਂ ਕੀ ਸੰਗਤ ਕਠੀ ਹੁੰਦੀ ਹੈ ਉਥੇ ਕੀਰਤਨ ਹੋਤਾ ਹੈ ਸਬਦ ਕਾ ਹਰ ਰੋਜ਼ ਰਸੋਈ ਸਭ ਪ੍ਰਗਨੇ ਕੀ ਕਠੀ ਹੋਨੇ ਕਰ ਬੀਸ ਮਣ ਲੂਣ ਖਰਚ ਹੁੰਦਾ ਹੈ ਕੁਲ ਸੰਗਤ ਕਾ। ਸ਼ੰਕਾ—ਬੀਸ ਮਣ ਮੁਲਖਾਂ ਮੈਂ ਵੀ ਖਰਚ ਨਹੀਂ ਹੁੰਦਾ, ਉੱਤ੍ਰ—ਉਥੇ ਢਾਈ ਸੇਰ ਕੋ ਮਣ ਕਹੈਹੈਂ ਜੈਸੇ ਮਾਝੇ ਵਿਚ ਸੋਲਾਂ ਸੇਰ ਕੋ ਮਣ ਕਹਤੇ ਹੈਂ ਵ। ਬੀਸ ਮਣ ਕਾ ਕੜਾਹ ਪ੍ਰਸ਼ਾਦ ਹੁੰਦਾ ਹੈ ਹੋਰ ਲੂਣ ਵਾਲੇ ਲੰਗਰ ਕਾ ਰੋਜ ਭੋਗ ਲਗਦਾ ਹੈ ਪ੍ਰਸਾਦ ਤਿਆਰ ਕਰਕੇ ਗੁਰੂ ਜੀ ਕੇ ਦੇਹੁਰੇ ਅਗੇ ਭੋਗ ਲਗਾਕੇ ਫੇਰ ਵਰਤਾਵੇ ਹੈਂ ਕਿਥਾ ਬੀਸ ਮਣ ਲੂਣ ਕੀ ਰਸੋਈ ਕਾ ਭੋਗ ਗੁਰੂ ਜੀ ਕੋ ਲਗਤਾ ਹੈ ॥

ਉਥੋਂ ਆਵਨ ਕਾ ਰਸਤਾ ਗੁਰੂ ਜੀ ਸਿਖਕੋ ਕਹੇ ਹੈ: ਨੇਕਾ ਪਟਣ ਬੀਜਾਪੁਰ ਤੇ ਅਕੜ੍ਹੀਕੋਹਹੈਭਾਟੜਿਆਂਕੇ ਘਰ ਵੀ ਇਕ ਮਕਾਨ ਹੈ ਸ਼ਹਰ ਬੇਗਾਪੁਰਤੇਬੀਜਾਪੁਰਦੋਸ਼ਹਰਹੈਂ ਫੇਰ ਪਾਕੇ ਆਵਨਾ ਅੱਸੀ ਕੋਸ ਹੈ ਉਰੇ ਘਰ ਭਾਟੜਿਆਂ ਕੇ ਦੋਹਾਂ ਸ਼ਹਰਾਂ ਤੋਂ, ਉਥੇ ਇਕ ਅਰੋਗਾ ਪੇਟਮੰਜੀ ਹੈ ਤਿਥੇ

ਸੰਗਤ ਹੈ ਧਰਮਸਾਲ ਚੰਗੇ ਭਾਟੜੇ ਕੀ ਤਿਸਕੇ ਗਿਰਦੇ ਗਿਰਦਨਿਵਾਹੀ ਆਲੇ ਦੁਆਲੇ ਸਿਖਾਂਕੀ ਸੰਗਤਿ ਬਹੁਤ ਹੈ ਫਿਰਭਾਟੜਿਆਂ ਕੇਘਰ ਤੇ ਕਜਲੀਬਨਸਥਾਨ ਹੈ ਅੱਸੀਕੋਹ ਉਰੇਹੈਤ੍ਰਿਆਰਾਜਹੈ ਨੂਰਸ਼ਾਹਤ੍ਰਿਆ ਕਾ ਰਾਜ ਹੈ ਤਿਥੇ ਗੁਰੂ ਬਾਬੇ ਜੀਕਾ ਦੇਹੁਰਾ ਭੀਹੈਪਿਛਲੇਜੈਸਾਸੰਗਤ ਭਾਟੜਿਆਂ ਕੇ ਨੂੜਤੀ ਹੈ ਉਥੇ ਗੁਰੂ ਜੀ ਨੇ ਸਿਧਾਂ ਨਾਲ ਗੋਸ਼ਟ ਕਰਕੇ ਪੂਜਾ ਉਨਕੀ ਖੋਹ ਲਈ ਹੈ ਸਿਧਾਂ ਨੇ ਕਹਾ ਬਸਤਰ ਅਗਨੀ ਵਿਚ ਪਾਈਏ ਜਿਸਕਾ ਸਾਬਤ ਨਿਕਲੇ ਸੋ ਜੀਤਾ, ਗੁਰੂ ਜੀਕੀ ਚਾਦਰ ਸਾਬਤ ਨਿਕਸੀ ਅਗਨੀ ਵਿਚੋਂ ਤਾਂ ਸਿਧ ਲਗੇ ਜੋਰ ਲਾਵਨ ਪਰ ਕੁਛ ਨਾ ਪੇਸ਼ ਗਈ ਤਾਂ ਪੈਰੀਂ ਆਨ ਪੜੇ ਉਸ ਜਗਾ ਕਾ ਨਾਮ ਕਜਲੀਬਨ ਹੈ ਇਸਤ੍ਰੀ ਕਾ ਰਾਜ ਹੈ ਉਥੇ ਵੀਸੰਗਤਹੈ ਦਰਸ਼ਨ ਮੇਲਾ ਕਰਕੇ ਉਥੋਂ ਫੇਰਤੁਰਕੇ ਪਾਰਕਾ ਬੰਦਰ ਹੈ ਉਥੇ ਆਕੇ ਜਹਾਜ ਤੇ ਚੜਨਾ ਫਿਰ ਉਰਾਰ ਆਕੇ ਟੁਰ ਆਵਨਾ ਪੋਥੀ ਲੈਕੇ ਸਨੇਸਲੇ, ਇਹ ਵਜਾ ਸਿਖ ਕੋ ਗੁਰੂ ਪੰਚਮ ਨਿਧੀ ਨੇ ਮਿਰਜਾਦਾ ਲਿਖੀ ਹੋਈ ਪਾਸ ਸੀ ਸਿਖ ਸੇ ਭਾਈ ਬੰਨੋਂ ਜੀ ਨੂੰ ਹਥ ਆਈ, ਗੁਰੂ ਗਰੰਥ ਸਾਹਬ ਮੈਂ ਲਿਖਾ ਦਿਤੀ ਸੋ ਮਨਜੂਰ ਭਈ ਸਭਕੋ ਗੁਰੂ ਜੀਨੇਦੂਜਾ ਗ੍ਰੰਥ ਸਾਹਬ ਜਬ ਦੇਖਾ ਤਾਂ ਕਹਾ ਹੇ ਭਾਈ ਇਕ ਰਾਤ੍ਰ ਕਾ ਤੈਨੂੰ ਹੁਕਮ ਸੀ ਲਾਹੌਰ ਮੈਂ ਜਿਲਦਵਾਸਤੇਰਹਨ ਕੋਇਹ ਕਿਆ, ਭਾਈ ਨੇ ਕਹਾ ਜੀ ਲਾਹੌਰ ਮੈਂ ਇਕ ਰਾਤਰ ਕਾ ਥਾ ਰਸਤੇ ਵਿਚ ਨਿਜਮ ਨਹੀਂ ਥਾ ਰਹਨੇ ਕਾ ਗੁਰੂ ਜੀ ਕਹਨੇ ਲਗੇ ਇਕ ਰਹਿੰਦਾ ਤਾਂ ਬੜੀ ਪ੍ਰਭਾ ਹੁੰਦੀ ਹੁਣ ਬਿਅਦਬੀ ਬੜੀ ਹੋਵੇਗੀ ਇਹ ਖਾਰੀ ਬੀੜ ਹੋਈ ॥

ਛਾਡਮਨਹਰਿਬੇਮੁਖ ਨਕੋਸੰਗਿ।ਜਾਕੇਮਿਲੇ ਕਬੁਧਿ ਉਪਜਤ ਪਰਤ ਭਜਨ ਮੈ ਭੰਗ ॥੧॥ ਰਹਾਉ ॥ ਕਾਗਾ ਕਹਾ ਕਪੂਰ ਚਰਾਵਤ ਸੁਆਨ ਨਵਾਏ ਗੰਗ ॥ ਖਰ ਕੋ ਕਹਾ ਅਗਰ ਕੋ ਲੇਪਨ ਮਰਕਟ ਭੂਖਨ ਅੰਗ ॥੧॥ ਪਤਿਤ ਪਖਾਨ ਬਾਨ ਨਹੀ ਬੇਧੈ ਰੀਤੇ ਭਏ ਨਿਖੰਗ। ਸੂਰਦਾਸ ਕਾਰੀ ਕਮਰੀਆ ਚੜਤ ਨ ਦੂਸਰ ਰੰਗ ॥ ੨ ॥

ਭਾਈ ਬੰਨੋ ਜੀਕੀ ਬੀੜ ਕਾ ਇਹ ਸਬਦ ਹੈ ਸੂਰਦਾਸ ਜੀ ਕਹੈਂ ਹੇ ਮਨ ਹਰੀ ਸੇ ਬੇਮੁਖਾਂਕਾਸੰਗ ਛਡਦੇਹਜਿਨਕੇਮਿਲਨ ਤੇ ਖੋਟੀ ਬੁਧੀਉਪਜੇ ਭਜਨਮੇਂ ਵਿਘਨ ਪੈਜਾਇ॥ਰ॥ ਕਊਏ ਕੋ ਕਪੂਰ ਚੁਗਾਏ ਤਾਂ ਉਸਨੇ ਕੋਈ ਹੰਸ ਬਨ ਜਾਨਾ ਹੈ ਕੂਕਰ ਕੋ ਗੰਗਾ ਜੀ ਮੈਂ ਨਵਾਈਐ ਤਾਂ ਉਸਨੇ ਦੇਵਤਾ ਹੋ ਜਾਨਾ ਹੈ ਕਿ ਬ੍ਰਾਹਮਨ ਬਨ ਜਾਏਗਾ, ਗਧੇ ਕੋ ਚੰਦਨ ਕਾ ਲੇਪਨ ਕੀਆ ਤਾਂ ਉਸਨੇ ਘੋੜਾ ਯਾ ਬੈਲ ਬਨ ਜਾਨਾ ਹੈ, ਬਾਂਦਰ ਕੇ ਅੰਗੋਂ ਮੈਂ ਭੂਖਨ ਪਹਰਾਈਏ ਤਾਂ ਉਸਨੇ ਮਨੁਖ ਬਨ ਜਾਨਾ ਹੈ ? ਪਥਰ ਕੋ ਪਤਿਤ ਪਵੇ ਬਾਨ ਬਿਹਨ ਨਾ ਸਕਨਗੇ ਨਿਖੰਗ ਭਥੇ ਖਾਲੀ ਹੋ ਜਾਨ ਭਾਵੇਂ ਸੂਰਦਾਸ ਜੀ ਕਹੈਂ ਜੈਸੇ ਕਾਲੀ ਕਮਲੀ ਕੋ ਦੂਜਾਰੰਗ ਨਹੀਂ ਚੜਦਾ ਐਸੇ ਹੀ ਬੇਮੁਖ ਸੁਧਰਦੇਨਹੀਂ,ਭਾਵੇਂ ਕਿਤਨੇ ਗੁਨ ਸੁਨਾਈਏ ਉਨਾਂ ਨੂੰ ਹੋਰ ਉਪਾਵ ਕਰੀਏ ॥ ੨ ॥

ਸ੍ਰੀ ਗੁਰੂ ਜੀ ਕੀ ਬਾਣੀ ਭੋਗ ਮੋਖ ਦੇਣ ਵਾਲੀ ਹੈ ਸ੍ਰਧਾਲੂਆਂ ਨੂੰ ਪ੍ਰੇਮੀਆਂ ਕੋ ਗੁਰੂ ਗ੍ਰੰਥ ਸਾਹਿਬ ਜੀ ਕਾ ਦਰ-ਸ਼ਨ ਹੀ ਰੋਜ ਕਰਨ ਵਾਲਿਆਂ ਕੋ ਜਮਾਂ ਕੀ ਪੀੜਾ ਨਾ ਹੋਵੇਗੀ ਸਰਕਾਰ ਰਣਜੀਤ ਸਿੰਘ ਨੇ ਸਵੇਰਕੋਉਠਕੇਪ੍ਰਥਮੇ ਗੁਰੂ ਜੀ ਕਾ ਦਰਸ਼ਨ ਕਰਕੇ ਇਕੋਤ੍ਰ ਸੌ ਰੁਪਯਾ ਭੇਟਾ ਫਿਰ ਹੋਰ ਕਾਰ ਵਿਹਾਰ ਕਰਨਾ ਰਾਜ ਕਾ ਐਸਾ ਪ੍ਰਤਾਪ ਭਇਆ ਗੁਰ ਕ੍ਰਿਪਾ ਸੇ ॥

ਸਾਤ ਸਮੁੰਦ ਜਾਕੀ ਹੈ ਕਿਰਣੀ ਧਰਤੀ ਜਾਕੇ ਬੇਟੋ।ਤਾਸਧਣੀ ਪਗ ਧੋਇ ਨ ਸਾਕੋ ਇਬੜੇ ਜਾਂਕੇ ਪੇਟੋ ॥ ੧ ॥ ਬਾਪ ਗੋਵਲੀਆ ਬਲ ਜਾਸਉ। ਮੈ ਤੋ ਭੂਮੜੀ ਆਲੇ ਟੇਸਉ। ਮੈ ਤੋ ਢੋੜੜਾ ਜੇਵੇਸਉ ॥ ੧ ॥ ਰਹਾਉ। ਕਰਉ ਅਢਾਈ ਧਰਤੀ ਮਾਗੀ ਬਾਵਨ ਰੂਪ ਅਨੇਤਉ । ਤਾਸ ਧਣੀ ਪਗ ਧੋਇ ਨ ਸਾਕਉ ਪਗ ਏਵਡ ਹੈ ਜਾਕਉ ॥੨॥ ਦਾੜਾ ਅਗ੍ਰੇਹ ਜਿਨ ਧਰਤੀ ਰਾਖੀ ਬਾਰਹੁ ਰੂਪ ਅਨੇਤੇ। ਤਾਸ ਧਣੀ ਪਗ ਧੋਇ ਨ ਸਾਕੇ ਇਬੜੇਜਾਕੇ ਦੰਤੋ ।੪। ਅਧੜੋ ਸਿੰਘ ਅਧੜੌ ਮਾਣਸ ਨਿਕਸਿਉ ਸੁਆਮੀ ਜਾਕਉ ।ਤਾਸ ਧਣੀ

ਪਗ ਧੋਇ ਨ ਸਾਕੋ ਨਖ ਏਵਡ ਹੈ ਜਾਕੋ ॥੪॥

ਨਾਮੇ ਹੇ ਸੁਆਮੀ ਤੂੰ ਤੋ ਠਾਕਰ ਮਾਧੋ ਕ੍ਰਿਸਨ ਮੁਰਾਰੀ । ਦੁਖ ਭੰਜਨ ਭੈ ਭੰਜਨ ਸੁਆਮੀ ਪ੍ਰੀਤਮ ਬਨ ਬਨਵਾਰੀ ॥ ੫ ॥

ਸਤ ਸਮੁੰਦ੍ਰ ਜਿਸ ਕੀਆਂ ਕੂਲਾਂ ਹੈਂ ਧਰਤੀ ਪੇਟ ਹੈ ਕੂਲੋਂ ਕੀ ਜਿਮੀ ਤਿਸ ਧਨੀ ਕੇ ਚਰਨ ਧੋ ਨਹੀਂ ਸਕਦੀ ਮੈਂ ਐਡਾ ਵਡਾ ਜਿਸਕਾ ਪੇਟ ਹੈ ਹੇ ਬਾਪ ਪਿਤਾ ਗਵਲੀ ਗਊਆਂ ਕੇ ਮਾਲਕ ਵਾ ਪ੍ਰਿਥੀ ਕੇ ਮਾਲਕ ਬਲਿਹਾਰ ਜਾਵਾਂ ਮੈਂ ਪ੍ਰਿਥੀ ਪਰ ਲੇਟੋਂਗਾ ਥੋੜਾ ਖਾਵਾਂਗਾ ਢਾਈ ਕਦਮ ਧਰਤੀ ਮੰਗੀ ਸੀ ਜਿਸ ਅਨੰਤ ਨੇ ਬਾਵਨ ਬਨਕੇ ਤਿਸ ਧਨੀ ਕੇ ਪੈਰ ਨਹੀਂ ਧੋ ਸਕਦਾ ਮੈਂ ਐਡਾ ਵੱਡਾ ਜਿਸਕਾ ਪੈਰ ਹੁੱਡਕੇ ਅਗੇ ਜਿਸਨੇ ਧਰਤੀ ਰਖੀ ਸੀ ਜਲਾਂ ਵਿਚ ਬਾਰਾਹ ਹੋਕੇ ਅਨੰਤ ਨੇ ਤਿਸਕੇ ਪੈਰ ਮੈਂ ਧੋ ਨਹੀਂ ਸਕਦਾ ਐਡਾ ਵਡਾ ਜਿਸਕਾ ਦੰਤ ਸੀ ਅਧਾ ਸ਼ੇਰ ਲੱਕ ਉਤੇ ਤੇ ਅੱਧਾ ਮਨੁਖ ਜਿਸ ਪ੍ਰਹਲਾਦ ਕਾ ਸੁਆਮੀ ਨਿਕਸਾ ਥੰਮ ਵਿਚੋਂ ਤਿਸਕੇ ਪੈਰ ਮੈਂ ਧੋ ਨਹੀਂ ਸਕਦਾ ਐਡੇ ਵੱਡੇ ਜਿਸਕੇ ਨਖ ਹੈਂ ਨਾਮੇ ਕਾ ਸੁਆਮੀ ਸੁੰਦ੍ਰ ਹੈ ਠਾਕਰ ਮਾਧੋ ਮਾਇਆ ਕਾ ਪਤੀ ਕ੍ਰਿਸ਼ਨ ਕ੍ਰਿਸ਼ਲਿਸਾਨਾ ਹੋਵੇ ਵਾਸਤੇ ਰੂਪ ਹੋਨੇ ਮੁਰਾਰੀ ਮੁਰ ਨਾਮੇ ਦੈਂਤ ਕਾ ਅਰੀ ਦੁਖ ਜਨਮ ਮਰਨ ਕੇ ਭੈ ਜਮਾਂ ਕਾ ਵਾ ਤਨ ਕਾ ਦੁਖ ਮਨ ਕਾ ਭੈ ਭੰਜਨੇ ਵਾਲਾ ਹੈ ਫਿਰ ਕੈਸਾ ਹੈ ਪ੍ਰੀਤਮ ਹੈ ਸਭ ਕਾ ਬਨ ਬਨ ਦੇ ਪਦ ਸੰਸਾਰ ਸਨ ਕਾ ਵਾਲੀ ਹੈ ਬਨ ਬੈਜੰਤੀ ਮਾਲਾ ਵਾਲਾ ਹੋਵੇ ਸੋ ਬਨਵਾਰੀ ॥

ਮਾਲਾ ਕਾ ਰੂਪ ਇਹ ਹੈ:—

ਬਾਂਸੀ ਸੀਪੀ ਸੂਕਰੀ ਕਰੀ ਦਰੀ ਮਠ ਸਾਲ।
ਸੋਹ ਖਟਮੋਤੀ ਪ੍ਰੋਈਐ ਤਉ ਬੈਜੰਤੀ ਮਾਲ ॥੧॥

ਸ੍ਰੀ ਗੁਰੂ ਨਾਨਕ ਮਾਣਕ ਰੂਪ। ਗੁਰ ਅੰਗਤ ਮੋਤੀ ਅਨੂਪ। ਅਮਰ ਗੁਰੂ ਮਣੀਆਂ ਕੀ ਬਾਂਇ। ਰਾਮਦਾਸ ਗੁਰ ਹੀਰੇ ਪਾਇ। ਗੁਰ ਅਰਜਨ ਸਵਜੇ ਕੀ ਜਾਇ। ਹਰਿ ਗੋਬਿੰਦ ਗੁਰ ਲਾਲ ਬਨਾਇ ॥ ਹਰੀ ਰਾਇ ਸਤਿਗੁਰ ਕਪੂਰ। ਹਰੀ ਕ੍ਰਿਸ਼ਨ ਵਿਚ ਚਮਕੇ ਨੂਰ। ਤੇਗ ਬਹਾਦਰ ਸੂਤ ਸੁਧਾਰ। ਕਲਗੀਧਰ ਸੁਮੇਰ ਸੁਵਾਰ। ਐਸੀ ਮਾਲਾ ਪਹਿਰੇ ਪ੍ਰਾਣੀ। ਬਹੁਰ ਨ ਹੋਵੈ ਆਵਨ ਜਾਨੀ। ਗੁਰੂ ਗ੍ਰੰਥ ਕੋ ਹਿਰਦੇ ਧਾਰ। ਅਨਾਮ ਕਹੈ ਜਿਸਕੋ ਅਲੰਕਾਰ ॥੧
ਸਭ ਸੰਤਨ ਆਗਿਆ ਦਈ ਭਗਤ ਗਿਰਾ ਕਰ ਤਿਆਰ। ਆਸਾ ਭਗਤ ਅਗਾਧ ਹੈਂ ਜਾਨੋਂ ਕਹਾਂ ਗਵਾਰ ॥ ੨॥

ਗੁਰ ਸਮਰਥ ਕਹਾਇੰਗੇ ਪ੍ਰੇਰੇ ਜਿਨ ਬਲਵੰਡ। ਸਮਰਥ ਸਭ ਕਿਛ ਕਰ ਸਕੇ ਸਿਕਤਾ ਜਿਮ ਮਾਰਤੰਡ ।੩॥ ਸੋਨਾ ਹੋਇ ਸੁਗੰਧ ਜੁਤ ਸੰਖ ਪਰੇ ਪੈ ਨਾਲ। ਭਗਤ ਗਿਰਾ ਤੈਸੇ ਕਰੀ ਸ੍ਰੀ ਗੁਰ ਦੀਨ ਦਿਆਲ ॥ ੪ ॥ ਗੁਣ ੩ ਪਾਂਡਵ ੫ ਪੁੰਨ ਨਿਧੀ ੯ ਸਸਿ ਸੰਮਤ ਕਰੋ ਪਛਾਨ। ਵਿਸਾਖ ਸੁਦੀ ਪੂਰਨ ਭਈ ਅੰਕਵਾਮ ਗਤ ਜਾਨ ॥ ੫ ॥ ਸੁਧਾਸਰੇ ਸ੍ਰੀ ਗੁਰ ਘਰੇ ਪੂਰਨ ਭਈ ਮਹਾਨ। ਲਿਖ ਪਠ ਸੋਧਨ ਪੁਨ ਕਰੀ ਨਾਮਹਰੀਭਗਵਾਨ ॥ ੬ ॥ ਪੰਡਿਤ ਮਹਾਂ ਕ੍ਰਿਪਾਲ ਜੀ ਬੰਨਾ ਸਿੰਘ ਸੁਧਾਰ ॥ ਸਿਖਜਾ ਦੇਵੇ ਸ਼ਾਂਤਿ ਕੀ ਬੋਲੇ ਧੀਰਜਨਾਰ॥ ੭ ॥ ਮਾਤਾ ਨਿਤ ਰਖਜਾ ਕਰੇ ਬਾਨੀ ਗੁਰੂ ਕ੍ਰਿਪਾਲਪੜ੍ਹੇਸੁਨੇ ਜੋ ਪ੍ਰੀਤ ਜੁਤ ਚਾਰ ਪਦਾਰਥ ਪਾਲ ॥੮॥ ਨੌ ਖਣ ਛੇ

ਪ੍ਰੰਨ ਚਤੁਕਹੈ ਸਤ ਤੀਰਥ ਲੇਹੁ ਗਿਨਾਇ। ਗੁਰ ਬਾਨੀ ਪ੍ਰਤਾਪ ਤੇ ਪੁਨ ਫਲ ਸਭ ਕੋ ਪਾਇ ॥ ਰਾਮ ਹਰੀ ਗੋ ਕ੍ਰਿਸ਼ਨ ਕਹਿ ਸਤਿਨਾਮ ਸਿਰਮੋਰ। ਨਿਸ ਦਿਨ ਰਟੇ ਸ੍ਰੀ ਗੁਰਮੁਖੋ ਮੁਕਤੇ ਬੰਧਨ ਤੋਰ ॥ ੧੦ ॥ ਸਭ ਕੇ ਆਗੇ ਬੇਨਤੀ ਬਖਸ਼ੋ ਭੂਪ ਗੁਪਾਲ। ਭੂਲ ਭਈ ਪਦ ਪਦ ਵਿਖੇ ਲੀਜੋ ਆਪ ਸੰਭਾਲ ॥ ੧੧ ॥ ਸ੍ਰੀ ਗੁਰ ਨਾਨਕ ਜੀ ਕੋ ਨਮਸ਼ਕਾਰ ਹੈ ਕ੍ਰੋੜਾਂ ਵਾਰੀ ਪੁਨਾ ਪੁਨਾ ਅਸਟਾਂਗ ਬੰਦਨ ਹੋਵੇ ਮੇਰੀ ॥

ਦੋਹਿਰਾ

ਸੂਕੇ ਅਸਥਨ ਚੁਗਤ ਹੈ ਜੀਅ ਨ ਦੁਖਾਵੇ ਕੋਇ।
ਤਿਸਪੰਛੀ ਕੀ ਛਾਇ ਪਰ ਕਿਉਂ ਨ ਛਤ੍ਰ ਪਤਿ ਹੋਇ॥ ੧ ॥

ਹੁਮਾਉ ਪੰਛੀ ਕੀ ਜਿਸ ਪਰ ਛਾਇਆ ਪਰੇ ਸੋ ਰਾਜਾ ਹੋਤਾ ਹੈ ਕਿਸ ਹੇਤੁ ਸੇ ਹਮਾਉ ਪੰਛੀ,ਸੁਕੀ ਹੋਈ ਅਸਤ ਕੋ ਲੇਕੇ ਊਪਰ ਅਕਾਸ਼ ਮੈਂ ਫੈਂਕਤਾ ਹੈ ਜੇ ਸੁੱਖੀ ਜਿਮੀ ਪਰ ਗਿਰ ਕੇ ਟੂਟ ਜਾਏ ਤਾਂ ਖਾਇ ਲੇਤਾ ਹੈ ਜੇ ਨਾ ਟੂਟੇ ਤਾਂ ਜਾਨਤਾ ਹੈ ਇਸ ਮੈਂ ਜੀਵ ਹੈ ਨਹੀਂ ਖਾਤਾ ਦਇਆਜੀਵਪਰ ਕਰਨੇ ਸੇ ਉਸਕੀ ਛਾਇਆ ਪਰਨੇ ਸੇ ਪਾਤਿਸ਼ਾਹ ਹੋਤਾ ਹੈ, ਪ੍ਰਮਾਨ ਦਸਮ ਗੁਰ-ਹਮਾਰਾ ਕਸੇ ਸਾਇਆਇਦ ਬਜ਼ੇਰ। ਬਰੋ ਦਸਤ ਦਾਰਦ ਨਾਯਾ ਗੋ ਦਲੇਰ। ਪੁਰਸ਼ ਤਾਂਤਿ ਜੀਵ ਕੋ ਚਾਹੀਏ ਜੋ ਦਇਆ ਕਰੇ ਜੀਵ ਤੇ ॥ ੧ ॥

ਦੋਹਰਾ

ਊਤਮ ਸੰਗਤ ਸਾਰ ਫਲ ਭ੍ਰੂੰਡ ਭਉਰ ਕੇ ਸੰਗ। ਹਰ ਕਰ ਹਰ ਗਰ ਹਰ ਸਿਰੇ ਸੀਸ ਪਖਾਲੈ ਗੰਗ ॥ ੨ ॥

ਇਕ ਭ੍ਰੂੰਡ ਅਰ ਭਉਰਾ ਦੋਨੋਂ ਮਿਤਰ ਥੇ ਇਕ ਦਿਨ

ਭ੍ਰੂਡ ਕੋ ਭੌਰੇ ਨੇ ਕਹਾ ਚਲ ਤੈਨੂੰ ਬਾਗ ਕਾ ਸੈਲ ਕਰਾਈਐ ਲੈਗਿਆ ਭੌਰਾ ਨੰਦਨ ਬਾਗ ਮੈਂ ਬਾਗਵਾਨ ਮਾਲਾ ਬਨਾਕੇ ਇੰਦ੍ਰ ਕੇ ਹਾਥ ਮੈਂ ਦੀਨੀ ਇੰਦਰ ਨੇ ਜਾਨਾ ਸੁੰਦਰ ਮਾਲਾ ਹੈ ਵਿਸ਼ਨ ਜੀ ਕੋ ਦੇਈਏ ਵਿਸ਼ਨ ਕੋ ਦੀਨੀ ਵਿਸ਼ਨ ਜੀ ਨੇ ਜਾਨਾ ਸੁੰਦਰ ਹੈ ਮੈਂ ਸ਼ਿਵਾਂ ਕੋ ਦੇਵਾਂ ਮੇਰੇ ਪਜਾਰੇ ਹੈਂ ਸ਼ਿਵਾਂ ਕੀ ਜੜ੍ਹਾਂ ਮੈਂ ਚੜ੍ਹਾਈ ਗੰਗਾ ਜੀ ਮੈਂ ਪਰਵੇਸ਼ ਹੋਨੇ ਸੇ ਭੌਰਾ ਅਰ ਭ੍ਰੂਡ ਦੋਨੋਂ ਮੋਖ ਕੋ ਪ੍ਰਾਪਤਿ ਹੋਤੇ ਭਏ ਤਾਂਤੇ ਜੀਵ ਕੋ ਚਾਹੀਏ ਉਤਮੋਂ ਕੀ ਸੰਗਤ ਕਰੇ ਜੇ ਮੋਖ ਕੀ ਇਛਾ ਹੋਵੇ ਤਾਂ ॥ ੨ ॥

ਸ੍ਵੈਯਾ

ਬਾਰਧ ਤਾਤ ਹੁਤੇ ਬਿਧ ਸੇ ਸੁਤ ਸੋਮਸੁਧਾ ਸੇ ਸਹੋਦਰ ਦੋਊ। ਰੰਭ ਰਮਾ ਜਿਨ ਕੀ ਭਗਨੀ ਮਘਵਾ ਮਧ ਸੂਦਨ ਭੇਭ ਹੈ ਨੇਊ। ਤੁੱਛ ਤੁਖਾਰ ਇਤੇ ਪ੍ਰਵਾਰ ਭਇਓ ਸਰਮਧ ਸਾਹ ਨ ਕੋਊ। ਸੂਕ ਸਰੋਜ ਰਹਿਓ ਜਲ ਮੈਂ ਸੁਖ ਸੰਪਤਿ ਮੈਂ ਸਭ ਕੋਊ ॥ ੩ ॥

ਵਿਪਤਾ ਮੈਂ ਕੋਈ ਸਹਾਇਤਾ ਨਹੀਂ ਕਰੇ ਹੈ 'ਵਿਪਤਿ ਪਰੀ ਸਭ ਹੀ ਸੰਗ ਛਾਡਤ ॥'

ਕਿਸੀ ਕਵੀ ਨੇ ਕਮਲ ਕਾ ਫੂਲ ਸੂਕਾ ਹੂਆ ਦੇਖਕੇ ਛੰਦ ਕਹੈ ਸਮੁੰਦ੍ਰ ਜਿਸਕਾ ਪਿਤਾ ਹੈ ਤੇ ਬ੍ਰਹਮਾ ਜਿਸਕਾ ਪੁਤ੍ਰ ਹੈ ਸੋਮ ਚੰਦ੍ਰਮਾਂ ਤੇ ਸੁਧਾ ਅੰਮ੍ਰਿਤ ਦੋਨੋਂ ਜਿਸਕੇ ਭ੍ਰਾਤਾ ਹੈਂ ਅਪਛਰਾਂ ਰਮਾ ਲਛਮੀ ਜਿਸ ਕਵਲ ਕੀਆਂ ਭੈਣਾਂ ਹੈਂ ਮਘਵਾ ਇੰਦ੍ਰ ਮਧਸੂਦਨ ਵਿਸ਼ਨੂੰ ਭਣਵਈਏ ਹੈਂ ਤੁੱਛ ਰੂਪ ਤੁਖਾਰ ਬਰਫ ਨੇ ਸਾੜ ਦੀਆ ਇਤਨੇ ਪਰਵਾਰ ਵਿਚੋਂ ਕਿਸੀ ਨੇ ਸਰ ਤਲਾਵ ਮੈਂ ਸਹਾਇਤਾ ਨਾ ਕਰੀ ਸੂਕ

ਰਹਿਆ ਸਰੋਜ ਫੂਲ ਜਲ ਮੈਂ ਤਾਂਤੇ ਐਸੇ ਜਾਨੋਂ ਸੁਖ ਅਰ ਸੰਪਤਾ ਮੈਂ ਜਭ ਕੋਈ ਹੈ ਮਿਤਰ ਪੁਰਸ਼ ਕਾ ਨਾਮ ਜਪੇ ਜੋ ਸਹਾਇਤਾ ਕਰੇ ਹੈ ॥ ੩ ॥

ਚੰਡੀ ਕੇ ਅਵਾਹਨ ਤੇ ਭੂਤ ਗਇਓ ਪੁਰ ਤਿਆਗ।
ਜੈਸੇ ਪੂਰਨ ਗਿਆਨ ਤੇ ਮਾਇਆ ਜਾਵੈ ਭਾਗ ॥ ੪ ॥

ਮਾਇ ਨਿਰਾਸੀ ਰੋਇ ਵਿਛੁੰਨੀ ਪਰ ਪਰਮਾਨ ਹੈ:-

ਕਿਸੀ ਲੜਕੀ ਮੈਂ ਭੂਤ ਰਹਿਤਾ ਥਾ। ਕਿਸੀ ਪੁਰਸ਼ ਨੇ ਜਾਕੇ ਕਢ ਦੀਆ ਧਨ ਲੈਕੇ ਆਇਆ ਇਕਇਸਤ੍ਰੀ ਨੇ ਨਿਜਮ ਕੀਆ ਥਾ ਜੋ ਸੌ ਜੁਤੀ ਖਾਏ ਸੋ ਮੇਰਾ ਪਤੀ ਬਨੇ ਇਸ ਨੇ ਗ੍ਰਹਨ ਕਰ ਲਈ ਸੌ ਜੁੱਤੀ ਵਜਨੇ ਲਗੀ ਤਾਂ ਬਾਮਨ ਨੱਠਕੇ ਭੂਤ ਪਾਸ ਗਿਆ ਭੂਤ ਨੇ ਕਹਾ ਕਿਉਂ ਫਿਰ ਆਇਆ ਹੈਂ ਤੈਨੂੰ ਕਹਿਆ ਸੀ ਨਾ ਆਵੀਂ ਤਾਂ ਬਾਮਣ ਨੇ ਕਹਿਆ ਹੇ ਭਾਈ ਮੈਂ ਤੈਨੂੰ ਖਬਰ ਕਰਨਆਯਾ ਹਾਂ ਚੰਡੀ ਨੇ ਕਹਿਆ ਹੈ ਮੈਨੂੰ ਭੂਤ ਕੋ ਦੱਸ ਜੁ ਮੈਂ ਉਸ ਕੋ ਜੁਤੀਆਂ ਮਾਰਾਂ ਇਹ ਖਬਰ ਮੈਂ ਤੁਹਾਨੂੰ ਕਰਨ ਆਇਆ ਹਾਂ ਤੂੰ ਜਾਨ, ਇਤਨੀ ਖਬਰ ਸੁਨਕੇ ਭੂਤ ਛੁਟ ਦੇਕੇ ਨਠ ਗਿਆ। ਐਸੇ ਹੀ ਪ੍ਰਮੇਸ਼ੁਰ ਕੇ ਨਾਮ ਸੇ ਮਾਯਾ ਭਜ ਜਾਏ ਹੈ ਜੋ ਕੋਈ ਸ਼ੰਕਾ ਜੁਤੀਆਂਕਾ ਕਰੇ ਤਾਂ ਦਸਮੀਂ ਪਾਤਸ਼ਾਹੀਕੇ ਗੁਰੂਗ੍ਰੰਥਸਾਹਿਬ ਮੈਂ ਕਈ ਤਰਾਂ ਕੀਆਂ ਜੁਤੀਆਂ ਪਾਤਸ਼ਾਹਾਂ ਕੇ ਬੁਰੀਆਂ ਮਾਰ- ਦੀਆਂ ਹੈਂ 'ਦਸ ਹਜਾਰ ਪਨਹੀਨ ਕੀ ਸਹੀ ਜੁਲਾਹੇਮਾਰ।੪।'

ਅਪ੍ਰਸ਼ਣ ਬਾਤ ਤੇ ਭਈ ਸੀਧਰੀ ॥ ਪ੍ਰਮਾਨ-ਅੰਧ ਕੂਬਜ ਥਨ ਤੀਨ ਜਹ ਦੀਨੋਂ ਦੇਸ ਨਿਕਾਰ। ਫਲ ਖਾਵਤ ਗਿਰਈ ਵਹਨ ਲਾਈ ਲਾਤ ਸਵਾਰ ॥ ੫ ॥

ਕਿਸੀ ਰਾਜਾ ਕੇ ਘਰ ਕੰਨਯਾਂ ਜੰਮੀ ਤਿੰਨ ਬਣੀ ਤੇ ਪੁਤ੍ਰ ਅੰਧਾ,ਵਜੀਰ ਕੇ ਘਰ ਪੁਤਰ ਹੂਆ ਕੁੱਬਾ। ਜੋਤਸ਼ੀ ਕੋ ਪੂਛਾ ਜੋਤਸ਼ੀ ਨੇ ਕਹਾ ਇਹ ਰਾਜਾ ਕੇ ਘਰ ਉਪੱਦਰ ਹੋਵੇਗਾ ਇਨਕੋ ਦੇਸ ਨਿਕਾਲਾ ਚਾਹੀਏ ਰਾਜ ਾਨੇ ਆਪਨੇ ਦੇਸੋਂ ਕਢਾਇ ਦੀਏ ਜਾਂਦੇ ੨ ਤੀਨੋਂ ਬਨ ਮੈਂ ਜਾ ਵੜੇ ਇਕ ਬ੍ਰਿਛ ਥਾ ਫਲ ਦੇਖਕੇ ਕਹਨੇ ਲਗੇ ਕੁੱਬੇ ਸੇ ਟੂਟੇ ਨਹੀਂ ਅੰਧੇ ਕੋ ਦੀਸੈ ਨਹੀਂ ਸਲਾਹ ਕਰੀ ਅੰਧੇ ਕੇ ਕੰਧੋਹੜੇ ਪਰ ਕੁੱਬੇ ਕੋ ਚੜ੍ਹਾਕਰ ਫਲ ਤੋੜਕੇ ਖਾਵੀਏ ਇਸੀ ਤਰਾਂ ਕੀਆ ਕੁਬੇ ਕੋ ਅੰਧੇ ਨੇ ਚੁੱਕ ਲੀਆ ਫਲ ਖਾਨੇ ਲਗੇ ਤਾਂ ਭੈਂਣ ਅੰਧੇ ਕੋ ਕਹਾ ਵੇਖ ਭ੍ਰਾਤਾ ਪਕੇ ਫਲ ਕੁਬਾ ਆਪ ਖਾਵਤਾ ਹੈ ਕਚੇ ਤੈਨੂੰ ਮੈਨੂੰ ਦੇਂਦਾ ਹੈ ਅੰਧੇ ਕੋ ਕੋਪ ਹੂਆ ਕੁਬੇ ਕੋ ਚੁਕਕੇ ਪ੍ਰਿਥੀ ਪਰ ਮਾਰਿਆ ਕੁੱਬੇ ਕੋ ਗੁੱਸਾ ਹੂਆ ਇਸ ਭੈਣ ਨੇ ਮੈਨੂੰ ਸੁਟਾਇਆ ਕੁੱਬੇ ਨੇ ਲੱਤ ਮਾਰੀ ਭੈਣ ਕਾ ਤੀਸਰਾ ਥਨ ਅੰਦਰ ਧਸ ਗਿਆ ਕੁੱਬੇ ਕਾ ਗਿਰਨੇ ਸੇ ਕੁੱਬ ਸਿੱਧਾ ਹੂਆ ਭੈਣ ਵੱਟਾ ਚੁਕ ਕੇ ਅੰਧੇ ਕੋ ਮਾਰਾ ਇਸਨੇ ਕੁੱਬੇ ਕੋ ਸੁਟਿਆ ਤਾਂ ਮੈਨੂੰ ਲੱਤ ਵੱਜੀ ਅੰਧੇ ਕੇ ਮਥੇ ਵਿਚੋਂ ਲਹੂ ਨਿਕ-ਸਨੇ ਕਰ ਨੇਤ੍ਰ ਖੁਲ ਆਇ ਤੀਨੋਂ ਹੀ ਰਾਜੀ ਹੋਕਰ ਆਇ ਦੇਸ ਮੈਂ ਰਾਜਾ ਪਾਸ ਆਇਕੇ ਰਾਜ ਭਾਗ ਕਰਨੇ ਲਗੇ ਸਿਧੀ ਭਈ ॥ ੫ ॥

ਮਨ ਕਾ ਸੁਭਾਉ ਮਨਹ ਬਿਆਪੀ ਜਤ ਦੇਖਾਂ ਤਤ ਸੋਇ। ਸੁਆਮੀ ਮ੍ਰਿਗੀ ਕਪੀ ਹੰਸੀ ਰਾਜ ਕੰਨਯਾ ਕੁਆਰਜਾ। ਏਤੇ ਜਨਮ ਭਏ ਤੁਭਣੇ ਜਨਮ ਸੁਭਾਵ ਨ ਮੁਚਤੇ॥੬॥

ਕੋਈ ਸੰਤ ਬਨ ਮੈਂ ਰਹਿਤੇ ਥੇ ਉਨਕੇ ਪਾਸ ਇਕ ਕੁਕਰੀ

ਆਈ ਸੰਤਾਂ ਨੇ ਦਇਆ ਕਰਕੇ ਸੁਆਨੀ ਤੋਂ ਮ੍ਰਿਗੀ ਹਰਨੀ ਬਨਾਈ ਫਿਰ ਸਿੰਗੋਂ ਸੇ ਜ਼ਿਮੀਨ ਪਟਿਆ ਕਰੇ ਫਿਰ ਸੰਤਾਂ ਨੇ ਬਾਂਦਰੀ ਬਨਾਈ ਫਿਰ ਬ੍ਰਿਛਾਂ ਤੇ ਚੰਚਲ ਹੋਕੇ ਛਾਲੀਂ ਲਾਵੇ ਫਿਰ ਸੰਤਾਂ ਨੇ ਹੰਸੀ ਬਨਾਈ ਬਾਂਦਰੀ ਚੰਚਲ ਹੈ ਹੰਸੀ ਬਨਕੇ ਵਿੱਠਾਂ ਕਰ ਦੇਵੇ ਉਤੇ ਚੜ੍ਹਕੇ । ਫਿਰ ਸੰਤਾਂ ਨੇ ਹੰਸੀ ਤੇ ਰਾਜ ਕੰਨਜਾਂ ਬਨਾਈ ਰਾਜ ਕੰਨਜਾਂ ਬਨ ਕੇ ਬੈਠ ਰਹੀ ਕੋਈ ਰਾਜਾ ਸ਼ਕਾਰ ਖੇਲਤਾ ਹੂਆ ਆਇਆ ਵੇਖ ਰਾਜਕੰਨਜਾਂ ਕੋ ਲੋਭਾ ਉਸ ਕੰਨਿਆਂ ਕੋ ਸਾਥ ਹੀ ਚੜ੍ਹਾਇ ਲੀਆ ਸੰਤ ਵੀ ਪ੍ਰਸੰਨ ਹੋਏ ਚੰਗਾ ਹੂਆ ਹੈ । ਰਾਜਾ ਕੇ ਮੰਦਰ ਮੈਂ ਰਾਤ੍ਰਕੋ ਤੇਲ ਉਠਕੇ ਪੀ ਲਿਆ ਕਰੇ, ਰਾਜਾ ਨੇ ਸਮਝਿਆ ਕੋਈ ਬਲਾਇ ਹੈ ਸੰਤਾਂ ਪਾਸ ਲੈ ਆਇਆ ਕਹੇ ਜੀ ਇਹ ਬਲਾ ਹੈ ਸੰਤਾਂ ਨੇ ਫੇਰ ਸੁਆਨੀ ਕਰੀ ਤੇਰਾ ਸੁਭਾਵ ਕਰਮ ਐਸੇ ਹੀ ਹੈ॥੯॥

ੴ ਸਤਿਗੁਰਪ੍ਰਸਾਦਿ ॥

ਸਰਬ ਸੰਤਾਂ ਮਹੰਤਾਂ ਪ੍ਰੇਮੀਆਂ ਸਿੱਖਾਂ ਸੇਵਕਾਂ ਗਜਾਨੀਆਂ ਿਆਨੀਆਂ ਪੰਡਤਾਂ ਵਿਦਵਾਨਾਂ ਪੁਜਾਰੀਆਂ ਗੁਰ ਦੁਆ- ਰਿਆਂ ਸਾਹਿਬਜ਼ਾਦੇ ਗੁਰੂ ਜੀ ਕੀ ਅੰਸ ਪਰਮ ਪਵਿਤ੍ਰ ਪਰ ਉਪਕਾਰੀ ਚਾਰ ਪ੍ਰਕਾਰ ਕੇ ਗੁਰੂ ਅੰਸ ਸਿੱਖਾਂ ਕੇ ਤਾਰਨੇ ਵਾਲੇ ਵਡੇ ਵਡੇ ਸਿੱਖਾਂ ਮੈਂ ਮਾਨਨੀਕ ਸਿਰਦਾਰ ਚੌਧਰੀ ਰਾਜਾ ਵਜੀਰ ਜੋ ਜੋ ਗੁਰੂ ਜੀ ਕੇ ਘਰ ਕੇ ਪਜਾਰੇ ਪ੍ਰੇਮੀ ਰਮੇਸ਼ਰ ਪ੍ਰਾਇਣ ਉਤਮਜ ਸ੍ਰੀ ਗੁਰੂ ਜੀ ਕੇ ਹਿਤੂ ਜਤੀ ਤੀ ਜਪ ਤਪ ਵਾਲੇ ਹੈਂ ਪ੍ਰਮੇਸ਼ਰ ਰੂਪ ਜਾਨਕੇ ਮੈਂ ਸਰਬਕੋ ਤ ਬੰਦਨ ਕਰਦਾ ਹਾਂ ਜੀ ਮੇਰੇ ਤੇ ਕ੍ਰਿਪਾ

ਰਖਨੀ ਮੈਂ ਛੋਟਾ ਹਾਂ ਮੂੰਹ ਨਿੱਕਾ ਗੱਲ ਵੱਡੀ ਕੀਤੀ ਹੈ ਗੁਰੂ ਜੀ ਕੀ ਬਾਣੀ ਪਰਮ ਪਵਿਤ੍ਰ ਅਗਾਧ ਸਮੁੰਦ੍ਰ ਵਤ ਮੈਂ ਤੁਛ ਕਿਸ ਵਜਾ ਸੇ ਆਸ਼ਾ ਸਮਝਾਂ ਚਿੜੀ ਕੇ ਪੇਟ ਮੈਂ ਸਮੇਰ ਕੈਸੇ ਆਵੈ ਸਿੱਪੀ ਸੇ, ਸਮੁੰਦਰ ਕੈਸੇ ਉਲੀਚੀਏ ਪਰੰਤੂ ਜੋ ਸੰਪ੍ਰਦਾਇ ਸੇ ਸੁਨਾ ਥਾ ਸੋ ਲਿਖਾ ਹੈ ਮੇਰੇ ਪਰ ਗਿਲਾਨੀ ਨਹੀਂ ਕਰਨੀ ਮੈਂ ਕੋਈ ਨੇਮ ਨਹੀਂ ਕੀਤਾ ਇਤਨਾ ਹੀ ਹੈ ਅਰਥ। ਗੁਰੂ ਜੀ ਬਿਅੰਤ ਹੈਂ ਗੁਰਬਾਣੀ ਵੀ ਬਿਅੰਤ ਹੈ ਸਰਬ ਨੇ ਮੇਰੇ ਤੇ ਕ੍ਰਿਪਾ ਕਰਨੀ ਦਾਸ ਜਾਨ ਕੇ, ਭੁੱਲ ਵਡੀ ਹੈ ਤੁਸੀ ਬਖਸ਼ਨਾ ਜੀ ਮੈਥੋਂ ਮੇਹਨਤ ਨਹੀਂ ਹੋ ਸਕੀ ਪੂਰੀ ਪੂਰੀ, ਮੇਰਾ ਸਰੀਰ ਮੇਹਨਤ ਨਹੀਂ ਕਰ ਸਕਦਾ ਇਕੱਲਾ ਜੇ ਇਕ ਆਦਮੀ ਵੀ ਲਿਖਨ ਕੀ ਮਦਦ ਕਰਾਂਵਦਾ ਤਾਂ ਹਛਾ ਹੋਂਦਾ ਪਰ ਕੋਈ ਨਹੀਂ ਗੁਰੂ ਜੀ ਬਿਨ ਸਹਾਇਕ ॥ ਸੰਮਤ ੧੯੫੩ ਜੇਠ ੧੭ ॥

ਗੁਰੂ ਨਾਨਕ ਜੀ ਕਾ ਸੰਮਤ ੪੨੮ ਸ੍ਰੀ ਗੁਰੂ ਗ੍ਰੰਥ ਸਾਹਬ ਜੀ ਕਾ ੧੯੧ ॥ ਸ੍ਰੀ ਅੰਮ੍ਰਿਤਸਰ ਜੀ ਕੇ ਕੰਠੇ ਪਰ ਬੁੰਗਾ ਸਰਦਾਰ ਕਪੂਰਥਲੇ ਵਾਲਿਆਂ ਕਾ ਆਹਲੂਵਾਲੀਆਂ ਕੇ ਟਕਸਾਲ ਗੁਰੂ ਗ੍ਰੰਥ ਸਾਹਬ ਜੀ ਕੀ ਅਰਥ ਪੜ੍ਹਾਵਿਨੇ ਕੀ ਮੈਂ ਬਨਾਈ ਹੈ ਸਭ ਸੰਤਾਂ ਕੇ ਕਹਨੇ ਸੇ ਰਚੀ ਗਈ ਹੈ।

ਇਤਿ ਸੰਪੂਰਨੰ ॥